# PUNJAB VIDHAN SABHA

## DEBATES

*1st July, 1998*

Vol. V—No. 9

OFFICIAL REPORT

CONTENTS

*Wednesday, the 1st July, 1998*



**Punjab Vidhan Sabha Secretariat, Chandigarh.**

Price: Rs.........

# PUNJAB VIDHAN SABHA

*Wednesday, the 1st July, 1998*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh, at 9.00 A. M. Mr. Speaker (Sardar Charnjit Singh Atwal) in the Chair.*

## STARRED QUESTIONS AND ANSWERS

**ਪ੍ਰਾਇਮਰੀ ਹੈਲਥ ਸੈਂਟਰ, ਰਾਹੋਂ, ਜ਼ਿਲ੍ਹਾ ਨਵਾਂਸ਼ਹਿਰ ਨੂੰ ਅਪਗ੍ਰੇਡ ਕਰਨਾ**

*1128. **ਸਰਦਾਰ ਚਰਨਜੀਤ ਸਿੰਘ ਨਵਾਂ ਸ਼ਹਿਰ** ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਪ੍ਰਾਇਮਰੀ ਹੈਲਥ ਸੈਂਟਰ ਰਾਹੋਂ, ਜ਼ਿਲ੍ਹਾ ਨਵਾਂ-ਸ਼ਹਿਰ ਦੀ ਸਥਾਪਨਾ ਕਿਸ ਸਾਲ ਵਿਚ ਕੀਤੀ ਗਈ ਸੀ;

(ਅ) ਕੀ ਸਰਕਾਰ ਦੀ ਇਲਾਕੇ ਦੀ ਮੰਗ ਨੂੰ ਧਿਆਨ ਵਿਚ ਰੱਖਦੇ ਹੋਏ ਉਕਤ ਸੈਂਟਰ ਨੂੰ ਅਪਗ੍ਰੇਡ ਕਰਨ ਦੀ ਤਜਵੀਜ਼ ਹੈ; ਜੇਕਰ ਅਜਿਹਾ ਹੋਵੇ ਤਾਂ ਅਜਿਹਾ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸ੍ਰੀ ਮਨੋਰੰਜਨ ਕਾਲੀਆ:** (ੳ) ਰਾਹੋਂ (ਜ਼ਿਲ੍ਹਾ ਨਵਾ ਸ਼ਹਿਰ) ਵਿਖੇ ਅਜੇ ਤੱਕ ਪ੍ਰਾਇਮਰੀ ਹੈਲਥ ਸੈਂਟਰ ਸਥਾਪਤ ਨਹੀਂ ਕੀਤਾ ਗਿਆ ਹੈ ।

(ਅ) ਰਾਹੋਂ ਅਰਬਨ ਏਰੀਏ ਵਿਚ ਸਿਵਲ ਡਿਸਪੈਂਸਰੀ ਕੰਮ ਕਰ ਰਹੀ ਹੈ । ਇਸ ਨੂੰ ਪ੍ਰਾਇਮਰੀ ਹੈਲਥ ਸੈਂਟਰ ਦੇ ਤੌਰ ਤੇ ਅਪਗਰੇਡ ਕਰਨ ਦੀ ਕੋਈ ਤਜਵੀਜ਼ ਨਹੀਂ ਹੈ ।

**ਸਰਦਾਰ ਚਰਨਜੀਤ ਸਿੰਘ ਨਵਾਂ ਸ਼ਹਿਰ :** ਸਤਿਕਾਰਯੋਗ ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਨੇ ਜਵਾਬ ਦਿੱਤਾ ਹੈ, ਨਹੀਂ ਜੀ । ਰਾਹੋਂ ਇਕ ਬਹੁਤ ਹੀ ਇੰਪਾਰਟੈਂਟ ਪਿੰਡ ਹੀ ਨਹੀਂ ਬਲਕਿ ਇਕ ਕਸਬਾ ਹੈ ਅਤੇ ਉਥੋਂ ਦੀ 12,000 ਦੇ ਕਰੀਬ ਪਾਪੂਲੇਸ਼ਨ ਹੈ । ਉਥੇ ਬੜੀ ਦੇਰ ਤੋਂ ਡਿਸਪੈਂਸਰੀ ਕੰਮ ਕਰ ਰਹੀ ਹੈ । ਤਜਵੀਜ਼ ਵੀ ਆਈ ਹੈ ਕਿ ਉਥੇ ਕਮਿਊਨਟੀ ਹੈਲਥ ਸੈਂਟਰ ਬਣਾਇਆ ਜਾਵੇ । ਜਦੋਂ ਅਸੀਂ ਫੋਕਲ ਪੁਆਇੰਟਾਂ ਉਤੇ ਕਮਿਊਨਟੀ ਹੈਲਥ ਸੈਂਟਰ ਦੇ ਰਹੇ ਹਾਂ । ਇਸ ਦੇ ਆਲੇ ਦੁਆਲੇ ਪਿੰਡਾਂ ਦੀ 30,000 ਦੀ ਅਬਾਦੀ ਲਗਦੀ ਹੈ । ਮੇਰੀ ਬੇਨਤੀ ਹੈ ਕਿ ਕੀ ਸਰਕਾਰ ਉਥੇ ਕਮਿਊਨਟੀ ਹੈਲਥ ਸੈਂਟਰ ਬਣਾਉਣ ਬਾਰੇ ਕੋਈ ਆਸ਼ਵਾਸਨ ਦੇਵੇਗੀ ?

**ਮੰਤਰੀ** : ਸਪੀਕਰ ਸਾਹਿਬ, ਫਿਲਹਾਲ ਤਾਂ ਕੋਈ ਤਜਵੀਜ਼ ਨਹੀਂ ਹੈ, ਲੇਕਿਨ ਗੌਰ ਕਰ ਲਵਾਂਗੇ ।

---

**ਨੰਦਾ-ਚੌਰ, ਜ਼ਿਲ੍ਹਾ ਹੁਸ਼ਿਆਰਪੁਰ ਵਿਚ ਜਲ ਸਪਲਾਈ ਸਕੀਮ**

*1129. **ਸਰਦਾਰ ਚਰਨਜੀਤ ਸਿੰਘ ਨਵਾਂ ਸ਼ਹਿਰ** : ਕੀ ਜਨ ਸਿਹਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਨੰਦਾ-ਚੌਰ, ਜ਼ਿਲ੍ਹਾ ਹੁਸ਼ਿਆਰਪੁਰ ਵਿਚ ਜਲ-ਸਪਲਾਈ ਸਕੀਮ ਕਿਸ ਸਾਲ ਵਿਚ ਸ਼ੁਰੂ ਕੀਤੀ ਗਈ ਸੀ ਅਤੇ ਉਕਤ ਸਕੀਮ ਹੇਠ ਆਉਂਦੇ ਪਿੰਡਾਂ ਦੇ ਨਾਂ ਕੀ-ਕੀ ਹਨ;

(ਅ) ਕੀ ਉਕਤ ਪਿੰਡਾਂ ਲਈ ਪੀਣ ਵਾਲੇ ਪਾਣੀ ਦੀ ਲੋੜ ਪੂਰੀ ਕੀਤੀ ਜਾ ਰਹੀ ਹੈ ?

**Raja Narinder Singh** : A Statement is laid on the Table of the House.

STATEMENT

The Water Supply Scheme in Nanda Chaur, District Hoshiarpur was commissioned in October, 1992. The following 10 Villages are covered under this scheme :—

| S. No. | Name of Village |
|---|---|
| 1 | 2 |
| 1. | Fattowal |
| 2. | Langian |
| 3. | Kuntan |
| 4. | Pajoditta |
| 5. | Begumpur |
| 6. | Kattowal |
| 7. | Jandiala |
| 8. | Sabota |
| 9. | Machhiarwal |
| 10. | Nanda-Chaur |

The requirement of water is being met in Nanda Chaur, Langian, Kuntan, Pajoditta, Machhiarwal, and partially met in Begumpur, Kattowal and Jandiala. However, Fattowal and Sahota are not getting water supply.

**ਸਰਦਾਰ ਚਰਨਜੀਤ ਸਿੰਘ ਨਵਾਂ ਸ਼ਹਿਰ** : ਸਤਿਕਾਰਯੋਗ ਸਪੀਕਰ ਸਾਹਿਬ, ਮਾਨ-ਯੋਗ ਮੰਤਰੀ ਜੀ ਨੇ ਜਵਾਬ ਵਿਚ ਕਿਹਾ ਹੈ ਕਿ ਅਕਤੂਬਰ, 1992 ਤੋਂ ਇਨ੍ਹਾਂ ਪਿੰਡਾਂ ਨੂੰ ਜਲ ਸਪਲਾਈ ਦਿੱਤੀ ਜਾ ਰਹੀ ਹੈ ਪਰ ਨਾਲ ਹੀ ਜਵਾਬ ਵਿਚ ਲਿਖਿਆ ਹੈ ਕਿ However, Fattowal and Sahota are not getting water supply. ਸਪੀਕਰ ਸਾਹਿਬ, ਪਿੰਡ ਫੱਤੋਵਾਲ ਅਤੇ ਸਹੋਤਾ ਨੂੰ ਵਾਟਰ ਸਪਲਾਈ ਨਹੀਂ ਦਿੱਤੀ ਜਾ ਰਹੀ ਜਦੋਂ ਕਿ ਇਹ ਪਿੰਡ ਉਸ ਪਿੰਡ ਦੇ ਨਾਲ ਲਗਦੇ ਹਨ। ਜਿਹੜੇ ਪਿੰਡ ਦੂਰ ਪੈਂਦੇ ਹਨ, ਉਨ੍ਹਾਂ ਨੂੰ ਤਾਂ ਵਾਟਰ ਸਪਲਾਈ ਦਿੱਤੀ ਜਾ ਰਹੀ ਹੈ। ਕੀ ਸਰਕਾਰ ਕੋਈ ਇਨਕੁਆਰੀ ਕਰਵਾਵੇਗੀ ਕਿ ਇਨ੍ਹਾਂ ਪਿੰਡਾਂ ਨੂੰ ਸਪਲਾਈ ਕਿਉਂ ਨਹੀਂ ਦਿੱਤੀ ਜਾ ਰਹੀ ਜਾਂ ਫਿਰ ਇਨ੍ਹਾਂ ਦੋ ਪਿੰਡਾਂ ਨੂੰ ਕਦੋਂ ਤੱਕ ਸਪਲਾਈ ਸ਼ੁਰੂ ਕਰ ਦਿੱਤੀ ਜਾਵੇਗੀ ?

**ਮੰਤਰੀ** : ਸਪੀਕਰ ਸਾਹਿਬ, ਇਨਕੁਆਰੀ ਦਾ ਕੋਈ ਕੁਐਸਚਨ ਨਹੀਂ ਹੈ। ਪਹਿਲਾਂ ਇਸ ਸਕੀਮ ਦਾ ਐਸਟੀਮੇਟ 32.34 ਲੱਖ ਰੁਪਏ ਸੀ। ਬਾਅਦ ਵਿਚ ਰਿਵਾਈਜ਼ ਹੋ ਕੇ ਇਹ 40.39 ਲੱਖ ਰੁਪਏ ਹੋ ਗਿਆ। ਉਸ ਤੋਂ ਬਾਅਦ ਹੁਣ ਐਸਟੀਮੇਟ 44.36 ਲੱਖ ਰੁਪਏ ਦਾ ਹੋ ਗਿਆ ਹੈ। ਜਦੋਂ ਇਹ ਪੈਸੇ ਮਿਲਣਗੇ ਤਾਂ ਇਹ ਸਕੀਮ ਕੰਪਲੀਟ ਹੋ ਜਾਵੇਗੀ। ਜਿਹੜੇ ਪਿੰਡ ਟੇਲ-ਐਂਡ ਤੇ ਹਨ, ਉਹ ਹੌਲੀ ਹੌਲੀ ਇਸ ਸਕੀਮ ਵਿਚ ਆ ਜਾਣਗੇ। ਸਹੋਤਾ ਪਿੰਡ ਟੇਲ-ਐਂਡ ਤੇ ਪੈਂਦਾ ਹੈ। ਜਦੋਂ ਹੁਣ ਚਾਰ ਲੱਖ ਰੁਪਏ ਆ ਜਾਣਗੇ ਤਾਂ ਫੱਤੋਵਾਲ ਪਿੰਡ ਦੀ ਵਾਟਰ ਸਪਲਾਈ ਦੀ ਸਕੀਮ ਕੰਪਲੀਟ ਹੋ ਜਾਵੇਗੀ।

---

### ਨਿਸ਼ਾਨ ਵਾਲਾ ਪ੍ਰਸ਼ਨ ਨੰ 1137*

**ਸ੍ਰੀ ਸਪੀਕਰ** : ਇਸ ਪ੍ਰਸ਼ਨ ਲਈ ਇਕ ਹਫਤੇ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਮੈਂ ਦੇ ਦਿੱਤੀ ਹੈ।

D.O. No. 2/4/98-ਵਸ/1/660

Sarwan Singh Phillaur

Welfare Minister, Punjab, Chandigarh.

Tele. No. : 742477 (O)
690784 (R)

Dated : 30-6-98

ਪਿਆਰੇ ਅਟਵਾਲ ਸਾਹਿਬ ਜੀ,

ਮਿਤੀ 1-7-1998 ਲਈ ਪ੍ਰਸ਼ਨਾਂ ਦੀ ਸੂਚੀ ਵਿਚ ਦਰਜ ਪੰਜਾਬ ਵਿਧਾਨ ਸਭਾ ਦੇ ਚਿੰਨ੍ਹ ਅੰਕਿਤ ਪ੍ਰਸ਼ਨ ਨੰ: 1137 ਜੋ ਕਿ ਸ੍ਰੀ ਹਰਦੇਵ ਅਰਸ਼ੀ, ਐਮ ਐਲ. ਏ. ਦੇ ਨਾਂ ਹੈ,

*For Starred Question No. 1137 and reply thereto, please see Appendix to this Debate

[ਸ਼੍ਰੀ ਸਪੀਕਰ]
ਦਾ ਉੱਤਰ ਅਜੇ ਤਿਆਰ ਨਹੀਂ ਹੋਇਆ । ਲੋੜੀਂਦੀ ਜਾਣਕਾਰੀ ਪੰਜਾਬ ਅਨੁਸੂਚਿਤ ਜਾਤੀਆਂ ਭੌਂ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਦੇ ਜ਼ਿਲ੍ਹਾ ਦਫ਼ਤਰਾਂ ਅਤੇ ਸਬੰਧਿਤ ਬੈਂਕਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ ਅਤੇ ਇਸ ਵਿਚ ਕਾਫ਼ੀ ਸਮਾਂ ਲੱਗਣ ਦੀ ਸੰਭਾਵਨਾ ਹੈ । ਇਸ ਲਈ ਮੇਰੀ ਬੇਨਤੀ ਹੈ ਕਿ ਕ੍ਰਿਪਾ ਕਰਕੇ ਇਸ ਪ੍ਰਸ਼ਨ ਦਾ ਉੱਤਰ ਦੇਣ ਲਈ ਸਮਾਂ ਵਧਾ ਦਿੱਤਾ ਜਾਵੇ ਅਤੇ ਇਹ ਪ੍ਰਸ਼ਨ 22-7-1998 ਮਿਤੀ ਤੋਂ ਮਗਰੋਂ ਕਿਸੇ ਮਿਤੀ ਦੇ ਪ੍ਰਸ਼ਨਾਂ ਦੀ ਸੂਚੀ ਵਿਚ ਸ਼ਾਮਲ ਕੀਤਾ ਜਾਵੇ ।

ਆਦਰ ਸਹਿਤ ।

ਦਿਲੋਂ ਆਪ ਦਾ
ਸਹੀ/-
(ਸਰਵਨ ਸਿੰਘ ਫਿਲੌਰ)

ਸ਼੍ਰੀ ਚਰਨਜੀਤ ਸਿੰਘ ਅੱਟਵਾਲ
ਸਪੀਕਰ, ਪੰਜਾਬ ਵਿਧਾਨ ਸਭਾ,
ਚੰਡੀਗੜ੍ਹ ।

---

### ਅਧਿਆਪਕਾਂ ਦੁਆਰਾ ਸਰਵੇ ਡਿਊਟੀ ਨਿਭਾਉਣਾ

*997. **ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ:** ਕੀ ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਰਾਜ ਵਿਚ ਸਰਕਾਰੀ ਪ੍ਰਾਇਮਰੀ ਸਕੂਲਾਂ ਵਿਚ ਕੰਮ ਕਰ ਰਹੇ ਅਧਿਆਪਕਾਂ ਨੂੰ ਕੰਪਲਸਰੀ ਐਜੂਕੇਸ਼ਨ ਸਕੀਮ ਅਧੀਨ ਸਰਵੇ ਡਿਊਟੀ ਨਿਭਾਉਣੀ ਪੈਂਦੀ ਹੈ; ਜੇਕਰ ਅਜਿਹਾ ਹੋਵੇ, ਤਾਂ ਸਾਲ ਵਿਚ ਕਿੰਨੇ ਦਿਨ ਅਤੇ ਕਿੰਨ੍ਹਾਂ ਮਹੀਨਿਆਂ ਦੌਰਾਨ ਉਨ੍ਹਾਂ ਨੂੰ ਇਹ ਡਿਊਟੀ ਕਰਨੀ ਪੈਂਦੀ ਹੈ;

(ਅ) ਕੀ ਉਨ੍ਹਾਂ ਦਿਨਾਂ ਲਈ ਜਿਨ੍ਹਾਂ ਦੌਰਾਨ ਉਪਰੋਕਤ ਭਾਗ (ੳ) ਵਿਚ ਵਰਣਿਤ ਅਧਿਆਪਕ ਸਕੂਲਾਂ ਤੋਂ ਬਾਹਰ ਡਿਊਟੀ ਤੇ ਹੁੰਦੇ ਹਨ, ਕੋਈ ਹੋਰ ਅਧਿਆਪਕ ਵਿਦਿਆਰਥੀਆਂ ਦੀਆਂ ਕਲਾਸਾਂ ਲੈਂਦੇ ਹਨ; ਜੇਕਰ ਅਜਿਹਾ ਹੋਵੇ, ਤਾਂ ਇਸ ਸਬੰਧੀ ਕੀਤੇ ਗਏ ਪ੍ਰਬੰਧਾਂ ਦੇ ਵੇਰਵੇ ਕੀ ਹਨ; ਜੇਕਰ ਨਹੀਂ ਤਾਂ ਵਿਦਿਆਰਥੀਆਂ ਦੀ ਪੜ੍ਹਾਈ ਦੇ ਨੁਕਸਾਨ ਨੂੰ ਕਿਸ ਢੰਗ ਨਾਲ ਪੂਰਾ ਕੀਤਾ ਜਾਂਦਾ ਹੈ ?

**ਸਰਦਾਰ ਤੋਤਾ ਸਿੰਘ** (ੳ) ਸਰਕਾਰੀ ਪ੍ਰਾਇਮਰੀ ਸਕੂਲਾਂ ਵਿੱਚ ਸਰਵ ਵਿਆਪਕ ਮੁਫਤ ਲਾਜ਼ਮੀ ਮੁੱਢਲੀ ਸਿਖਿਆ ਸਕੀਮ ਅਧੀਨ ਅਧਿਆਪਕਾਂ ਦੀ ਸਰਵੇ ਡਿਊਟੀ ਲਗਾਈ ਜਾਂਦੀ ਹੈ । ਉਨ੍ਹਾਂ ਵਲੋਂ ਇਹ ਸਰਵੇ 10 ਦਿਨਾਂ ਲਈ ਜਨਵਰੀ ਵਿੱਚ ਹਰ ਸਾਲ ਕੀਤਾ ਜਾਂਦਾ ਹੈ ।

(ਅ) ਅਧਿਆਪਕਾਂ ਦੀ ਸਰਵੇ ਡਿਊਟੀ ਵਾਰੀ ਵਾਰੀ ਲਗਾਈ ਜਾਂਦੀ ਹੈ ਅਤੇ ਸਕੂਲਾਂ ਵਿੱਚ ਘੱਟੋ ਘੱਟ ਇਕ ਅਧਿਆਪਕ ਦਾ ਜਮਾਤਾਂ ਨੂੰ ਪੜ੍ਹਾਉਣ ਦਾ ਪ੍ਰਬੰਧ ਕੀਤਾ ਜਾਂਦਾ ਹੈ ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ**: ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਤੋਂ ਇਹ ਜਾਣਨਾ ਚਾਹੁੰਦੀ ਹਾਂ ਕਿ ਜਨਵਰੀ ਵਿੱਚ ਇਨ੍ਹਾਂ ਨੇ ਕਿਹਾ ਕਿ 10 ਦਿਨ ਲਈ ਡਿਊਟੀ ਲਗਾਈ ਜਾਂਦੀ ਹੈ, ਉਹ 10 ਦਿਨ ਤਾਂ ਨਹੀਂ, ਜ਼ਿਆਦਾ ਦਿਨਾਂ ਲਈ ਲਗਦੀ ਹੈ ਪਰ ਚਲੋ । ਸਪੀਕਰ ਸਾਹਿਬ ਜਨਵਰੀ ਵਿੱਚ ਬੱਚਿਆਂ ਦੀ ਪ੍ਰੀਖਿਆਵਾਂ ਦੇ ਦਿਨ ਹੁੰਦੇ ਹਨ ਅਤੇ ਬੱਚਿਆਂ ਨੇ ਪ੍ਰੀਖਿਆਵਾਂ ਦੀ ਤਿਆਰੀ ਕਰਨੀ ਹੁੰਦੀ ਹੈ । ਜਦੋਂ ਜਨਵਰੀ ਵਿੱਚ ਟੀਚਰਜ਼ ਬਾਹਰ ਜਾਂਦੇ ਹਨ ਤਾਂ ਇਕ ਟੀਚਰ ਕੇਵਲ ਸਕੂਲ ਵਿੱਚ ਛੱਡ ਜਾਂਦੇ ਹਨ । ਕੀ ਇਹ ਵਿਦਿਆਰਥੀਆਂ ਦੀ ਪੜ੍ਹਾਈ ਨਾਲ ਅਨਿਆਂ ਨਹੀਂ ਹੈ ? ਕੀ ਇਸ ਸਿਸਟਮ ਨੂੰ ਨਹੀਂ ਬਦਲਿਆ ਜਾਂ ਸਕਦਾ ਕਿ ਜਿਸ ਦਿਨ ਬੱਚਿਆਂ ਦੀ ਪੜ੍ਹਾਈ ਦਾ ਹੁੰਦਾ ਹੈ, ਉਸ ਦਿਨ ਦੀ ਥਾਂ ਕਿਸੇ ਹੋਰ ਦਿਨ ਉਨ੍ਹਾਂ ਦੀ ਡਿਊਟੀ ਬਾਹਰ ਜਾਣ ਦੀ ਲਗਾਈ ਜਾਵੇ ?

**ਮੰਤਰੀ**: ਸਪੀਕਰ ਸਾਹਿਬ, ਬੀਬੀ ਜੀ ਦੇ ਵਿਚਾਰ ਤਾਂ ਬੜੇ ਠੀਕ ਹਨ । ਉਹ ਦਿਨ ਵਾਕਿਆ ਹੀ ਬੱਚਿਆਂ ਦੀ ਪੜ੍ਹਾਈ ਦੇ ਹੁੰਦੇ ਹਨ, ਪਰ ਇਹ ਨੈਸ਼ਨਲ ਪਾਲਿਸੀ ਦੇ ਥੱਲੇ ਸਰਵੇ ਤੇ ਜਾਂਦੇ ਹਨ । ਇਸ ਨੈਸ਼ਨਲ ਪਾਲਿਸੀ ਦੇ ਥੱਲੇ 1 ਤੋਂ 11 ਸਾਲ ਤੱਕ ਦੇ ਬੱਚਿਆਂ ਬਾਰੇ ਪਤਾ ਕੀਤਾ ਜਾਂਦਾ ਹੈ ਕਿ ਕੋਈ ਬੱਚਾ ਸ਼ਹਿਰ/ਕਸਬੇ ਵਿੱਚ ਪੜ੍ਹਾਈ ਤੋਂ ਬਿਨਾਂ ਨਾ ਰਹਿ ਜਾਵੇ । ਹੁਣ ਇਸ ਪਾਲਿਸੀ ਮੁਤਾਬਿਕ 1 ਤੋਂ 14 ਸਾਲ ਤੱਕ ਦੇ ਬੱਚਿਆਂ ਬਾਰੇ ਸਰਵੇ ਕਰਨਾ ਹੁੰਦਾ ਹੈ ਕਿ ਕੋਈ 1 ਤੋਂ 14 ਸਾਲ ਤੱਕ ਦਾ ਬੱਚਾ ਪੜ੍ਹਾਈ ਤੋਂ ਬਿਨਾ ਨਾ ਰਹੇ ਅਤੇ ਉਸ ਨੂੰ ਸਕੂਲ ਵਿੱਚ ਲਿਆਂਦਾ ਜਾਵੇ । ਫਿਰ ਵੀ ਇਸ ਸੁਝਾਅ ਬਾਰੇ ਵਿਚਾਰ ਕਰ ਲਵਾਂਗੇ ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ**: ਸਪੀਕਰ ਸਾਹਿਬ, ਇਹ ਨੈਸ਼ਨਲ ਪਾਲਿਸੀ ਹੈ, ਪਰ ਕਈ ਵੇਰ ਨੈਸ਼ਨਲ ਪਾਲਿਸੀ ਦੇ ਤਹਿਤ ਕਾਨੰਰ ਲਈ ਹੋਰ ਅਤੇ ਕਾਨਪੁਰ ਲਈ ਹੋਰ ਅਤੇ ਅੰਮ੍ਰਿਤਸਰ ਲਈ ਹੋਰ ਸਮਾਂ ਵਾਤਾਵਰਣ ਦੇ ਅਨੁਸਾਰ ਨਿਸ਼ਚਿਤ ਕੀਤਾ ਹੁੰਦਾ ਹੈ । ਕੀ ਇਸ ਸਰਵੇ ਤੋਂ ਇਲਾਵਾ ਅਧਿਆਪਕਾਂ ਤੋਂ ਹੋਰ ਵੀ ਕੰਮ ਲਿਆ ਜਾਂਦਾ ਹੈ ? ਅਗਰ ਹਾਂ ਤਾਂ ਕਿਸ ਕਿਸ ਕੰਮ ਲਈ ਉਨ੍ਹਾਂ ਦੀ ਡਿਊਟੀ ਲਗਾਈ ਜਾਂਦੀ ਹੈ ?

**ਸ਼੍ਰੀ ਸਪੀਕਰ** : ਬੀਬੀ ਜੀ ਇਹ ਤਾਂ ਤੁਸੀਂ ਆਪਣੇ ਸਵਾਲ ਵਿੱਚ ਪੁੱਛਿਆ ਨਹੀਂ ਸੀ ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ ਇਹ ਤਾਂ ਸਕੂਲ ਦੇ ਗੁਆਂਢ ਜੋ ਚਾਹ ਦੀ ਦੁਕਾਨ ਹੁੰਦੀ ਹੈ, ਉਸ ਦੁਕਾਨਦਾਰ ਨੂੰ ਪਤਾ ਹੁੰਦਾ ਹੈ ਕਿ ਟੀਚਰ ਕਿੱਥੇ ਜਾਂਦੇ ਹਨ ।

**ਮੰਤਰੀ**: ਸਪੀਕਰ ਸਾਹਿਬ, ਪਤਾ ਤਾਂ ਸਾਰਾ ਬੀਬੀ ਜੀ ਨੂੰ ਵੀ ਹੈ, ਪਰ ਚਲੋ ਮੈਂ ਦੱਸ ਦਿੰਦਾ ਹਾਂ, ਕਿ ਉਨ੍ਹਾਂ ਨੂੰ ਇਸ ਤੋਂ ਇਲਾਵਾ ਹੇਠ ਲਿਖਿਆਂ ਕੰਮਾਂ ਲਈ ਵੀ ਬਾਹਰ ਜਾਣਾ ਪੈਂਦਾ ਹੈ :—

[ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ]

(1) ਵੋਟਰ ਸੂਚੀਆਂ ਸਮੇਂ

(2) ਆਰਥਿਕ ਸਰਵੇ ਵਾਸਤੇ, ਅਤੇ

(3) ਮਰਦਮ ਸ਼ੁਮਾਰੀ ਵਾਸਤੇ

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ**: ਸਪੀਕਰ ਸਾਹਿਬ, ਅਗਰ ਟੀਚਰਜ਼ ਨੇ ਡਿਊਟੀ ਬਾਹਰ ਦੇਣੀ ਹੈ ਅਤੇ ਤਿੰਨ ਮਹੀਨੇ ਦੀਆਂ ਛੁੱਟੀਆਂ ਵੀ ਆ ਜਾਣੀਆਂ ਹਨ ਤਾਂ ਇਸ ਦੇ ਨਾਲ ਬੱਚਿਆਂ ਦੀ ਪੜ੍ਹਾਈ ਦਾ ਬਹੁਤ ਨੁਕਸਾਨ ਹੁੰਦਾ ਹੈ । ਕੀ ਸਰਕਾਰ ਵਿਚਾਰ ਕਰੇਗੀ ਕਿ ਅਧਿਆਪਕਾਂ ਤੋਂ ਇਹ ਡਿਊਟੀ ਵਾਪਸ ਲੈ ਲਈ ਜਾਵੇਗੀ ?

**ਮੰਤਰੀ**: ਸਪੀਕਰ ਸਾਹਿਬ, ਇਨ੍ਹਾਂ ਦਾ ਵਿਚਾਰ ਤਾਂ ਬੜਾ ਵਧੀਆ ਹੈ, ਵਾਕਿਆ ਹੀ ਬੱਚਿਆਂ ਦੀ ਪੜ੍ਹਾਈ ਦਾ ਨੁਕਸਾਨ ਹੁੰਦਾ ਹੈ, ਪਰ ਅਸੀਂ ਪਹਿਲਾਂ ਹੀ ਵਿਚਾਰ ਕਰ ਰਹੇ ਹਾਂ, ਮੁੱਖ ਮੰਤਰੀ ਜੀ ਆਪ ਇਨਟਰੇਸਟਿਡ ਹਨ ਕਿ ਕਿਸੇ ਵੀ ਵਿਭਾਗ ਦੇ ਮੁਲਾਜ਼ਮ ਹਨ, ਜਿਸ ਰੇਸ਼ੋ ਦੇ ਨਾਲ ਭਰਤੀ ਕੀਤੇ ਹਨ, ਉਨ੍ਹਾਂ ਦੀ ਡਿਊਟੀ ਉਸ ਮੁਤਾਬਿਕ ਲਗਾਈ ਜਾਵੇ । ਨਿਰਾ ਵਿਦਿਆ ਵਿਭਾਗ ਤੇ ਹੀ ਬੋਝ ਨਾ ਪਾਇਆ ਜਾਵੇ । ਇਨ੍ਹਾਂ ਨੇ ਸਰਕਾਰ ਦੇ ਧਿਆਨ ਵਿੱਚ ਲਿਆਂਦਾ ਹੈ ਪਰ ਅਸੀਂ ਪਹਿਲਾਂ ਤੋਂ ਹੀ ਵਿਚਾਰ ਕਰ ਰਹੇ ਹਾਂ ਕਿ ਇਕੱਲਾ ਵਿਦਿਆ ਵਿਭਾਗ ਤੇ ਬੋਝ ਨਾ ਪਾਇਆ ਜਾਵੇ । ਦੂਜਾ, ਜੋ ਰਿਟਾਇਰਡ ਟੀਚਰਜ਼ ਹਨ 58 ਤੋਂ 65 ਸਾਲ ਤੱਕ ਦੇ, ਉਹ ਵਿਹਲੇ ਹਨ, ਉਨ੍ਹਾਂ ਤੋਂ ਵੀ ਦੇਸ਼ ਸੇਵਾ ਦਾ ਕੰਮ ਲਿਆ ਜਾਵੇ ਤਾਂ ਕਿ ਬੱਚਿਆਂ ਦੀ ਪੜ੍ਹਾਈ ਤੇ ਅਸਰ ਨਾ ਪਵੇ, ਸਰਕਾਰ ਇਸ ਬਾਰੇ ਵੀ ਵਿਚਾਰ ਕਰ ਰਹੀ ਹੈ ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਠੀਕ ਹੈ ਜੀ, ਧੰਨਵਾਦ ।

---

### ਨਿਸ਼ਾਨ ਵਾਲਾ ਪ੍ਰਸ਼ਨ ਨੰ: 1217*

**ਸ਼੍ਰੀ ਸਪੀਕਰ** : ਸਵਾਲ ਨੰਬਰ 1217 ਦੀ ਐਕਸਟੈਂਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ ।

**ਸ਼੍ਰੀ ਸੱਤ ਪਾਲ ਗੋਸਾਈਂ** : ਸਪੀਕਰ ਸਾਹਿਬ, ਇਹ ਬੜਾ ਇੰਪਾਰਟੈਂਟ ਸਵਾਲ ਹੈ ਜੀ ।

**ਸ਼੍ਰੀ ਸਪੀਕਰ** : ਮੈਂ ਇਸ ਦੀ ਐਕਸਟੈਨਸ਼ਨ ਦੇ ਦਿੱਤੀ ਹੈ, ਜਦੋਂ ਐਕਸਟੈਨਸ਼ਨ ਦੇ ਦਿੱਤੀ ਜਾਵੇ ਤਾਂ ਫਿਰ ਤਾਂ ਆਪਾਂ ਨੂੰ ਬੈਠ ਹੀ ਜਾਣਾ ਚਾਹੀਦਾ ਹੈ ।

---

*For Starred Question No. 1217 and reply thereto, please see Appendix to this Debate.

D.O. No. 2/10/98—4H(1) Spl. I
ਅ.ਸ.ਪ. ਨੰ:

ਪ੍ਰਕਾਸ਼ ਸਿੰਘ ਬਾਦਲ

ਮੁੱਖ ਮੰਤਰੀ, ਪੰਜਾਬ
Chief Minister, Punjab

ਮਿਤੀ : 29.6.98

ਵਿਸ਼ਾ :—ਮਿਤੀ 1-7-1998 ਲਈ ਪੰਜਾਬ ਵਿਧਾਨ ਸਭਾ ਦੀ ਸੂਚੀ ਵਿਚ ਦਰਜ ਵਿਧਾਨ ਸਭਾ ਤਾਰਾ ਅੰਕਿਤ ਪ੍ਰਸ਼ਨ ਨੰ: 1217 ਮੁਲਤਵੀ ਕਰਨ ਬਾਰੇ ।

ਮਾਨਯੋਗ ਸਪੀਕਰ ਸਾਹਿਬ,

ਮਿਤੀ 1-7-1998 ਲਈ ਪ੍ਰਸ਼ਨਾਂ ਦੀ ਸੂਚੀ ਵਿਚ ਦਰਜ ਪੰਜਾਬ ਵਿਧਾਨ ਸਭਾ ਦੇ ਤਾਰਾ ਅੰਕਿਤ ਪ੍ਰਸ਼ਨ ਨੰ: 1217, ਜੋ ਕਿ ਸ੍ਰੀ ਸੱਤ ਪਾਲ ਗੋਸਾਈਂ, ਐਮ. ਐਲ. ਏ. ਦੇ ਨਾਂ ਹੈ, ਦਾ ਉੱਤਰ ਅਜੇ ਤਿਆਰ ਨਹੀਂ ਹੋਇਆ । ਲੋੜੀਂਦੀ ਜਾਣਕਾਰੀ ਸਬੰਧਿਤ ਥਾਵਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ । ਇਸ ਲਈ ਮੇਰੀ ਬੇਨਤੀ ਹੈ ਕਿ ਕਿਰਪਾ ਕਰਕੇ ਇਸ ਪ੍ਰਸ਼ਨ ਦਾ ਉੱਤਰ ਦੇਣ ਲਈ ਸਮਾਂ ਵਧਾ ਦਿੱਤਾ ਜਾਵੇ ਅਤੇ ਇਹ ਪ੍ਰਸ਼ਨ ਇਕ ਹਫਤੇ ਮਗਰੋਂ ਕਿਸੇ ਮਿਤੀ ਦੇ ਪ੍ਰਸ਼ਨਾਂ ਦੀ ਸੂਚੀ ਵਿਚ ਸ਼ਾਮਲ ਕੀਤਾ ਜਾਵੇ ।

ਆਦਰ ਸਹਿਤ,

ਚਿਤ੍ਰ,

ਸਹੀ/-

(ਪ੍ਰਕਾਸ਼ ਸਿੰਘ ਬਾਦਲ)

ਸ੍ਰੀ ਚਰਨਜੀਤ ਸਿੰਘ ਅਟਵਾਲ,
ਸਪੀਕਰ, ਪੰਜਾਬ ਵਿਧਾਨ ਸਭਾ ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰ: 1203**

(ਸਬੰਧਿਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ ।)

---

## ਕਾਰਜਕਾਰੀ ਅਫਸਰਾਂ ਦੀਆਂ ਖਾਲੀ ਆਸਾਮੀਆਂ ਭਰਨਾ

*1066. **ਸ਼੍ਰੀ ਤ੍ਰਿਕਸ਼ਨ ਸੂਦ** : ਕੀ ਸਥਾਨਕ ਸਰਕਾਰ ਅਤੇ ਕਿਰਤ ਅਤੇ ਰੁਜ਼ਗਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਰਾਜ ਵਿਚ ਵੱਖ ਵੱਖ ਮਿਊਂਸਿਪਲ ਕੌਂਸਲਾਂ ਅਤੇ ਇੰਪਰੂਵਮੈਂਟ ਟਰੱਸਟਾਂ ਵਿਚ ਇਸ ਵੇਲੇ ਕਾਰਜਕਾਰੀ ਅਫਸਰਾਂ ਦੀਆਂ ਖਾਲੀ ਪਈਆਂ ਆਸਾਮੀਆਂ ਦੀ ਗਿਣਤੀ ਕਿੰਨੀ ਕਿੰਨੀ ਹੈ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਖਾਲੀ ਆਸਾਮੀਆਂ ਦੇ ਕਦੋਂ ਤੱਕ ਭਰੇ ਜਾਣ ਦੀ ਸੰਭਾਵਨਾ ਹੈ ?

**ਸ਼੍ਰੀ ਬਲਰਾਮਜੀ ਦਾਸ ਟੰਡਨ** : (ੳ) ਮਿਊਂਸਿਪਲ ਕੌਂਸਲਾਂ ਅਤੇ ਨਗਰ ਸੁਧਾਰ ਟਰੱਸਟਾਂ ਵਿੱਚ ਕਾਰਜ ਸਾਧਕ ਅਫਸਰਾਂ ਦੀਆਂ 16 ਆਸਾਮੀਆਂ ਖਾਲੀ ਹਨ । ਵੇਰਵਾ ਹੇਠ ਲਿਖੇ ਅਨੁਸਾਰ ਹੈ :—

| | |
|---|---|
| ਮਿਊਂਸਪਲ ਕੌਂਸਲਜ਼ | 10 |
| ਨਗਰ ਸੁਧਾਰ ਟਰੱਸਟ | 6 |

(ਅ) ਅਕਤੂਬਰ 1998 ਤੱਕ ।

**ਸ਼੍ਰੀ ਤ੍ਰਿਕਸ਼ਨ ਸੂਦ** : ਸਪੀਕਰ ਸਾਹਿਬ, ਪਿਛਲੀ ਕਾਂਗਰਸ ਸਰਕਾਰ ਵੇਲੇ ਕੁਝ ਈ.ਓਜ਼ ਦੀਆਂ ਭਰਤੀਆਂ ਹੋਈਆਂ ਸਨ ਔਰ ਹਾਈ ਕੋਰਟ ਨੇ ਰਦ ਕਰ ਦਿੱਤੀਆਂ ਕਿਉਂਕਿ ਨਿਯਮਾਂ ਦੀ ਉਲੰਘਣਾ ਹੋਈ ਸੀ । ਇਹ ਬੜੀ ਖੁਸ਼ੀ ਦੀ ਗੱਲ ਹੈ ਕਿ ਅਕਤੂਬਰ, 1998 ਤੱਕ ਇਹ ਪੋਸਟਾਂ ਫਿੱਲ ਕਰਨ ਦਾ ਫੈਸਲਾ ਸਰਕਾਰ ਨੇ ਕੀਤਾ ਹੈ । ਮੈਂ ਮਾਨਯੋਗ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਸ ਵਾਸਤੇ ਰਿਟਨ ਟੈਸਟ ਵੀ ਹੋਣੇ ਹਨ ਅਤੇ ਜੇ ਹੋਣੇ ਹਨ ਤਾਂ ਇਹ ਕਦੋਂ ਤੱਕ ਹੋਣਗੇ ?

**ਮੰਤਰੀ** : ਸਪੀਕਰ ਸਾਹਿਬ, ਰਿਟਨ ਟੈਸਟ ਹੋਣੇ ਹਨ । ਰਿਟਨ ਟੈਸਟ ਤੋਂ ਬਾਅਦ, ਜਿਹੜੇ ਕੁਆਲੀਫ਼ਾਈ ਕਰਨਗੇ, ਉਨ੍ਹਾਂ ਦੀ ਇੰਟਰਵਿਊ ਹੋਵੇਗੀ ।

**ਸ਼੍ਰੀ ਤ੍ਰਿਕਸ਼ਨ ਸੂਦ** : ਧੰਨਵਾਦ !

—————

## ਨਗਰ ਸੁਧਾਰ ਟਰੱਸਟ, ਲੁਧਿਆਣਾ ਦੁਆਰਾ ਕੀਤੀਆਂ ਗਈਆਂ ਫਰਜ਼ੀ ਅਲਾਟਮੈਂਟਜ਼ ਵਿਰੁੱਧ ਸ਼ਿਕਾਇਤ

*1216. **ਸ਼੍ਰੀ ਸੱਤ ਪਾਲ ਗੋਸਾਈਂ** : ਕੀ ਸਥਾਨਕ ਸਰਕਾਰ ਅਤੇ ਕਿਰਤ ਅਤੇ ਰੁਜ਼ਗਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਸਰਕਾਰ ਨੂੰ ਨਗਰ ਸੁਧਾਰ ਟਰੱਸਟ, ਲੁਧਿਆਣਾ ਦੀ 256 ਏਕੜ ਸਕੀਮ ਵਿਚ ਜ਼ਮੀਨ/ਪਲਾਟਾਂ/ਈ. ਡਬਲਿਊ. ਐਸ. ਕੈਟੇਗਰੀ ਦੇ ਫਲੈਟਾਂ ਦੀ

ਫਰਜ਼ੀ ਅਲਾਟਮੈਂਟ ਕਰਨ ਸਬੰਧੀ ਮਾਰਚ, 1998 ਦੇ ਮਹੀਨੇ ਵਿਚ ਲੁਧਿਆਣਾ ਦੇ ਕਿਸੇ ਵਿਧਾਇਕ ਵਲੋਂ ਕੋਈ ਸ਼ਿਕਾਇਤ ਪ੍ਰਾਪਤ ਹੋਈ ਸੀ; ਜੇਕਰ ਅਜਿਹਾ ਹੋਵੇ, ਤਾਂ ਸ਼ਿਕਾਇਤ ਦੀ ਇਕ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਵੇ ।

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਸ਼ਿਕਾਇਤ ਦੇ ਆਧਾਰ ਤੇ ਕੋਈ ਪੜਤਾਲ ਕੀਤੀ ਗਈ ਹੈ; ਜੇਕਰ ਅਜਿਹਾ ਹੋਵੇ, ਤਾਂ ਉਸ ਦੇ ਵੇਰਵੇ ਕੀ ਹਨ; ਜੇਕਰ ਨਹੀਂ, ਤਾਂ ਇਸ ਦੇ ਕਾਰਣ ਕੀ ਹਨ ?

**ਸ਼੍ਰੀ ਬਲਰਾਮਜੀ ਦਾਸ ਟੰਡਨ** : (ੳ) ਨਹੀਂ ਜੀ । ਪਰ ਮਾਨਯੋਗ ਮੈਂਬਰ ਸਾਹਿਬ ਦੀ ਇੱਕ ਸ਼ਿਕਾਇਤ ਮਿਤੀ 4-4-1998, ਨਗਰ ਸੁਧਾਰ ਟਰੱਸਟ, ਲੁਧਿਆਣਾ ਵਲੋਂ ਕੀਤੀਆਂ ਗਈਆਂ ਫਰਜ਼ੀ ਅਲਾਟਮੈਂਟਸ ਬਾਰੇ ਮਈ, 1998 ਵਿਚ ਵਿਭਾਗ ਵਿੱਚ ਪ੍ਰਾਪਤ ਹੋਈ ਸੀ । ਸ਼ਿਕਾਇਤ ਦੀ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

(ਅ) ਸ਼ਿਕਾਇਤ ਤੇ ਇਨਕੁਆਰੀ ਸ਼ੁਰੂ ਕਰ ਦਿੱਤੀ ਗਈ ਹੈ ।

SAT PAL GOSAIN, 167, KIDWAI NAGAR,
M.L.A. LUDHIANA—141008.

Distt. President B.J.P. Ludhiana (U)

Chairman : Ludhiana Federation of Small Industries Association

Chairman : Punjab State Anti Corruption Forum (Regd.)

Dated : 4-4-98

Sh. Parkash Singh Badal,
Hon'ble Chief Minister, Punjab,
CHANDIGARH

Sub : **A scam of fictitious allotments of land/plots/flats of E.W.S. Category in 256 Acre Scheme in Ludhiana Improvement Trust.**

Sir,

The instant representation is being submitted to bring to light corruption and scam being committed for grabbing trust lands by a gang of land grabbers which include officials of the Ludhiana Improvement Trust.

1. That a group of unscrupulous officials and their connivers are grabbing and usurping valuable trust property is exposed from the following instance :—

[Local Govt. and Labour and Employment Minister]

1. That under the mis-representation made to the Government by someone out of the said gang in the name of Usha Rani w/o Narender Nath, C/o Naresh Karyana Store, Ganesh Nagar, Ludhiana applied for allotment of a house in Rishi Balmiki Colony, Haibowal, Ludhiana alleging that she was an old congress and social worker and that her sources of income were less than Rs. 3,600/- per annum and submitted application on 19-5-1984 alongwith an affidavit to that effect to the Ludhiana Improvement Trust, Ludhiana. Alongwith the said application, a certificate issued by Sh. Sat Pal Mittal as Member Parliament (Rajya Sabha) was also submitted certifying that Smt. Usha Rani w/o Narender Nath, C/o Naresh Karyana Store, Ganesh Nagar, Ludhiana is a trade union and social worker. The said certificate is purportedly signed by Sh. Sat Pal Mittal.

2. That her application was forwarded to the Government by the Ludhiana Improvement Trust, Ludhiana. A recommendation for allotment of a plot out of E.W.S. flats was made by the then Chairman, Improvement Trust, Ludhiana vide application dated 23-7-1984 on the ground that said Usha Rani was eligible for the allotment of a E.W.S. flat being a government employee. This recommendation was even against the very ground of application of said Smt. Usha Rani because she nowhere claimed herself to be a government employee and had only applied claiming to be a social worker.

3. That on the said recommendation the Department of Local Bodies, Government of Punjab, vide letter bearing Memo No. 13426 dated 1-12-1987 approved the allotment of an E.W.S. flat to said Usha Rani in Maharishi Balmiki Nagar, Ludhiana out of the Government Discretionary quota.

4. On having received the said approval, an allotment letter vide Memo No. 248 dated 7-5-1988 was issued by the Ludhiana Improvement Trust, Ludhiana for allotment of 29-YG flat in 256 Acre Scheme in the name of Smt. Usha Rani, but referring the allottee as widow of Narender Nath, C/o Naresh Karyana Store, Ganesh Nagar, Link Road, Ludhiana.

5. That when the instalment amount against the said plot has been got deposited, the Ludhiana Improvement Trust record has shown that plot/flat No. 29-YG in 256 Acre scheme in the name of Usha Rani has been alleged to have been allowed by the State Government vide letter No. 2/87/13137 dated 24-11-1987 whereas no such letter is available on the record. In the said letter of deposit, even the allotment letter number of the

Ludhiana, Improvement Trust is mentioned as L.I.T. 429 dated 16-5-1988, whereas the letter of allotment shown to have been made in the name of Usha Rani was bearing No. 248 dated 9-5-1988.

6. That when Smt. Usha Rani to whom the said allotment was purporting has learnt about it she has submitted representation to the Chairman, Improvement Trust, Ludhiana on 7-10-1994 that neither she has been aware of any such allotment nor she has been intimated about it, nor she has applied directly or indirectly for the said allotment of any such plot or flat. A criminal case vide F.I.R. No. 139 dated 10-5-1997 u/s 419, 420, 467, 468 etc. I.P.C. has been registered by P.S. Divn. No. 5, Ludhiana. In the said case one Naresh Kumar, one Mewa Singh, Property Dealer and one Gurdial Sood, Property Dealer have been implicated. However, the concerned defaulting officials of the Ludhiana Improvement Trust right from the then Chairman' of the period from April-May, 1981 to May-June, 1988 and other concerned persons involved in the scam of said fictitious allotment have not been touched. This instance is one of the many cases of this scam in which it is very much obvious that the officials of Ludhiana Improvement Trust are involved, since without their direct connivance, abetment and conspiracy such fictitious allotments on mis-representations and false documents cannot be possible.

7. It is in fitness of eradicating this officials corruption that the aforesaid scam should be thoroughly investigated, with the help of some highly responsible police officials or if possible through C.B.I. and all the persons found involved and are found to be in league in this scam should be dealt sternly with departmental and vigilance actions and also by their criminal prosecution.

With regards,

Yours faithfully,
Sd/-
(SAT PAL GOSAIN)
M.L.A.

Dt. : 23-3-1998
C.C. to :
Shri P.C. Dogra,
Director General of Police (Punjab),
Chandigarh.

**ਸ਼੍ਰੀ ਸੱਤਪਾਲ ਗੋਸਾਈਂ** : ਸਪੀਕਰ ਸਾਹਿਬ, ਇਹ ਕੰਪਲੇਂਟ ਐਕਚੂਅਲੀ ਰਵੀ ਭੂਸ਼ਣ ਦੀ ਹੈ ਜੋ ਕਿ ਬਚਨ ਸਿੰਘ ਡੀ. ਐਸ. ਪੀ. ਦਾ ਅਕਾਊਂਟੈਂਟ ਸੀ ਅਤੇ ਉਸ ਦੀ ਡੈਥ ਹੋ ਗਈ ਸੀ। 29-10-83 ਨੂੰ ਐਸ. ਐਸ. ਪੀ. ਅੰਮ੍ਰਿਤਸਰ ਨੇ ਚੇਅਰਮੈਨ, ਇੰਪਰੂਵ-ਮੇਂਟ ਟਰੱਸਟ, ਲੁਧਿਆਣਾ ਨੂੰ ਲਿਖਿਆ ਕਿ ਇਸ ਨੂੰ ਮਕਾਨ ਦਿੱਤਾ ਜਾਵੇ ਤਾਂ ਕਿ ਉਹ ਆਪਣੇ ਬਾਲ ਬੱਚਿਆਂ ਦਾ ਪਾਲਣ-ਪੋਸ਼ਣ ਕਰ ਸਕੇ। ਇਹ ਪਲਾਟ ਰਵੀ ਭੂਸ਼ਣ ਦੀ ਪਤਨੀ ਸ਼੍ਰੀਮਤੀ ਊਸ਼ਾ ਰਾਣੀ ਨੂੰ ਦਿੱਤਾ ਜਾਣਾ ਸੀ ਪਰ ਇਹ ਪਲਾਟ ਉਸ ਨੂੰ ਨਹੀਂ ਦਿੱਤਾ ਗਿਆ ਜਦ ਕਿ ਕਿਸੀ ਹੋਰ ਊਸ਼ਾ ਰਾਣੀ ਨੂੰ ਦੇ ਦਿੱਤਾ ਗਿਆ। ਇਹ ਸਭ

[ਸ੍ਰੀ ਸੱਤ ਪਾਲ ਗੋਸਾਈਂ]

ਬੋਗਸ ਹੈ । ਉਥੋਂ ਦੇ ਮੁਲਾਜ਼ਮ ਲੈਂਡ-ਗਰੈਬਰ ਹਨ ਔਰ ਉਨ੍ਹਾਂ ਨੇ 256 ਏਕੜ ਦੇ ਪਲਾਟ ਵੇਚੇ । ਕੀ ਮੰਤਰੀ ਜੀ ਹਾਈ ਲੈਵਲ ਤੇ ਉਨ੍ਹਾਂ ਮੁਲਾਜ਼ਮਾਂ ਦੇ ਖਿਲਾਫ ਇਨ-ਕੁਆਰੀ ਕਰਵਾਉਣਗੇ ਤਾਂ ਕਿ ਉਨ੍ਹਾਂ ਖਿਲਾਫ ਕੇਸ ਰਜਿਸਟਰ ਹੋ ਸਕੇ ?

**ਮੰਤਰੀ** : ਇਸ ਤੋਂ ਪਹਿਲਾਂ ਇੱਕ ਐਫ. ਆਈ. ਆਰ. ਇਸ ਬਾਰੇ ਰਜਿਸਟਰ ਹਈ ਹੈ । ਇਹ ਸਾਰੀ ਗੱਲ ਸਾਡੇ ਨੋਟਿਸ ਵਿੱਚ ਆਈ ਹੈ । ਅਸੀਂ ਹਾਈ ਲੈਵਲ ਤੇ ਇਨਕੁਆਰੀ ਕਰਵਾ ਰਹੇ ਹਾਂ ਔਰ ਦੋਸ਼ੀਆਂ ਦੇ ਖਿਲਾਫ ਐਕਸ਼ਨ ਲਿਆ ਜਾਵੇਗਾ, ਚਾਹੇ ਉਹ ਇੰਪਰੂਵਮੈਂਟ ਟਰੱਸਟ ਦੇ ਮੁਲਾਜ਼ਮ ਹੋਣ ਅਤੇ ਚਾਹੇ ਹੋਰ ਹੋਣ ।

**ਸ੍ਰੀ ਸੱਤ ਪਾਲ ਗੋਸਾਈਂ** : ਸਪੀਕਰ ਸਾਹਿਬ, ਮਸਲਾ ਇਹ ਹੈ ਕਿ ਉਥੋਂ ਦੇ ਮੁਲਾਜ਼ਮ ਲੈਂਡ-ਗਰੈਬਰ ਹਨ ਅਤੇ ਉਥੇ 256 ਏਕੜ ਦੀ ਜਗ੍ਹਾ ਤੇ 50 ਪਰਸੈਂਟ ਪਲਾਟ ਬੋਗਸ ਵੇਚੇ ਹਨ ਔਰ ਫਿਕਟੀਸ਼ੀਅਸ ਨਾਂਵਾਂ ਤੇ ਵੇਚੇ ਹਨ । ਇਸ ਕਰਕੇ ਇਸ ਦੀ ਇਨਕੁਆਰੀ ਕੀਤੀ ਜਾਵੇ ਤਾਂ ਕਿ ਉਨ੍ਹਾਂ ਦੇ ਖਿਲਾਫ ਕਾਰਵਾਈ ਹੋ ਸਕੇ ।

**ਮੰਤਰੀ** : ਸਪੀਕਰ ਸਾਹਿਬ, ਸਾਨੂੰ ਖੁਸ਼ੀ ਹੋਵੇਗੀ ਅਗਰ ਮੈਂਬਰ ਸਾਹਿਬ ਹੋਰ ਵੀ ਰੋਸ਼ਨੀ ਪਾਉਣ ਤਾਂ ਕਿ ਅਸੀਂ ਜਲਦੀ ਤੋਂ ਜਲਦੀ ਕਲਪਰਿਟਸ ਤੱਕ ਪਹੁੰਚ ਸਕੀਏ । ਸਾਨੂੰ ਇਨ੍ਹਾਂ ਦੀ ਮਦਦ ਦੀ ਜ਼ਰੂਰਤ ਹੈ ।

**ਸ੍ਰੀ ਸੱਤ ਪਾਲ ਗੋਸਾਈਂ** : ਸਪੀਕਰ ਸਾਹਿਬ, ਇਨਕੁਆਰੀ ਹੋ ਚੁੱਕੀ ਹੈ ਪਰ ਗ੍ਰਿਫਤਾਰੀਆਂ ਨਹੀਂ ਹੋ ਰਹੀਆਂ ਔਰ ਨਾ ਹੀ ਕੇਸ ਰਜਿਸਟਰ ਹੋਇਆ ਹੈ । ਇਸ ਲਈ ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜੇ ਇਸ ਕੇਸ ਦੀ ਇਨਕੁਆਰੀ ਹੋ ਚੁਕੀ ਹੈ ਤਾਂ ਕੇਸ ਰਜਿਸਟਰ ਉਨ੍ਹਾਂ ਦੇ ਖਿਲਾਫ ਕਿਉਂ ਨਹੀਂ ਹੋਇਆ ? ਇਸ ਬਾਰੇ ਮੰਤਰੀ ਜੀ ਹਾਊਸ ਨੂੰ ਦੱਸਣ ।

**ਸ੍ਰੀ ਸਪੀਕਰ** : ਗੋਸਾਈਂ ਜੀ, ਮੰਤਰੀ ਜੀ ਨੇ ਪਹਿਲਾਂ ਹੀ ਦੱਸ ਦਿੱਤਾ ਹੈ ਕਿ ਇਨਕੁਆਇਰੀ ਕਰਵਾ ਰਹੇ ਹਾਂ ।

**ਸ੍ਰੀ ਸੱਤ ਪਾਲ ਗੋਸਾਈਂ** : ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਸ੍ਰੀਮਤੀ ਊਸ਼ਾ ਰਾਣੀ ਜੋ ਰਵੀ ਭੂਸ਼ਣ ਦੀ ਵਿਡੋ ਹੈ, ਉਸ ਨੂੰ ਪਲਾਟ ਦਿੱਤਾ ਜਾਵੇ । ਇਸ ਬਾਰੇ ਮੰਤਰੀ ਜੀ ਐਸ਼ਿਓਰੈਂਸ ਦੇਣ ।

**ਸ੍ਰੀ ਸਪੀਕਰ** : ਮੰਤਰੀ ਜੀ, ਮੈਂਬਰ ਸਾਹਿਬ ਦੀ ਗੱਲ ਸੁਣੋ ।

**ਸ੍ਰੀ ਸੱਤ ਪਾਲ ਗੋਸਾਈਂ** : ਸਪੀਕਰ ਸਾਹਿਬ, ਐਕਚੁਅਲੀ ਕਲੇਮੈਂਟ ਨੂੰ ਪਲਾਟ ਨਹੀਂ ਮਿਲਿਆ ਔਰ ਕਿਸੀ ਹੋਰ ਊਸ਼ਾ ਰਾਣੀ ਨੂੰ ਪਲਾਟ ਦਿੱਤਾ ਗਿਆ ਹੈ ।

**ਮੰਤਰੀ** : ਸਪੀਕਰ ਸਾਹਿਬ, ਜਿੱਥੋਂ ਤੱਕ ਇਸ ਗੱਲ ਦਾ ਤਾਅਲੁੱਕ ਹੈ, ਮੈਂ ਪਹਿਲਾਂ ਵੀ ਕਿਹਾ ਹੈ ਕਿ ਮੈਂਬਰ ਸਾਹਿਬ ਸਾਡੀ ਮਦਦ ਕਰਨ ਤਾਂ ਸਾਡੇ ਵਾਸਤੇ ਜ਼ਿਆਦਾ ਖੁਸ਼ੀ ਦੀ ਗੱਲ ਹੈ । ਇਸ ਤੋਂ ਇਲਾਵਾ ਜਿਨ੍ਹਾਂ ਨਾਲ ਜ਼ਿਆਦਤੀ ਹੋਈ ਹੈ ਔਰ ਜਿਨ੍ਹਾਂ ਨੂੰ ਪਲਾਟ ਮਿਲਣਾ ਚਾਹੀਦਾ ਸੀ, ਪਰ ਨਹੀਂ ਮਿਲਿਆ, ਉਨ੍ਹਾਂ ਦਾ ਖਿਆਲ

ਰੱਖਾਂਗੇ ਔਰ ਜਿਹੜੇ ਗਲਤ ਆਦਮੀ ਹਨ, ਉਨ੍ਹਾਂ ਦੇ ਖਿਲਾਫ ਐਕਸ਼ਨ ਵੀ ਲਵਾਂਗੇ । ਜਿਹੜੇ ਰਾਈਟ ਬੰਦੇ ਹਨ, ਜਿਨ੍ਹਾਂ ਨੂੰ ਪਲਾਟ ਨਹੀਂ ਮਿਲਿਆ, ਉਨ੍ਹਾਂ ਨੂੰ ਪਲਾਟ ਦਿਵਾਉਣ ਵਾਸਤੇ ਕਦਮ ਚੁੱਕੇ ਜਾ ਸਕਦੇ ਹਨ ਔਰ ਚੁੱਕਾਂਗੇ ਵੀ ਔਰ ਪਲਾਟ ਵੀ ਦਿਆਂਗੇ ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਮੇਰਾ ਪ੍ਰਸ਼ਨ ਇਹ ਹੈ.... ।

**ਸ਼੍ਰੀ ਸਪੀਕਰ** : ਕੀ ਇਹ ਲੁਧਿਆਣੇ ਨਾਲ ਸਬੰਧਿਤ ਹੈ ?

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ** ** **

**ਸ਼੍ਰੀ ਸਪੀਕਰ** : ਤੁਸੀਂ ਸੇਪਰੇਟ ਕੁਐਸਚਨ ਦੇ ਦਿਓ । ਇਹ ਰਿਕਾਰਡ ਨਾ ਕੀਤਾ ਜਾਵੇ ।

**ਸ਼੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਜਿਸ ਤਰ੍ਹਾਂ ਗੋਸਾਈਂ ਸਾਹਿਬ ਨੇ ਦੱਸਿਆ ਹੈ, ਸੇਮ ਕੇਸ ਸੰਨ 1994 ਵਿੱਚ ... ।

**ਸ਼੍ਰੀ ਸਪੀਕਰ** ਕੀ ਇਹ ਗੁਰਦਾਸਪੁਰ ਨਾਲ ਸਬੰਧਿਤ ਹੈ ?

**ਸ਼੍ਰੀ ਜਗਦੀਸ਼ ਸਾਹਨੀ** : ਇਹ ਪਾਰਟੀਕੁਲਰ ਲੁਧਿਆਣੇ ਨਾਲ ਸਬੰਧਿਤ ਹੈ । ਇੰਪਰੂਵਮੈਂਟ ਟਰੱਸਟ ਨੇ ਪੈਸੇ ਲਏ । ਐਲੋਕੇਸ਼ਨ ਲੈਟਰ ਦਿੱਤਾ ਗਿਆ ਪਰ ਥਾਂ ਨਹੀਂ ਦਿੱਤੀ । ਅੱਜ ਦੇ ਦਿਨ ਤੱਕ ਇਹ ਕੇਸ ਪੈਂਡਿੰਗ ਹੈ ਔਰ ਮੈਂ ਸਮਝਦਾ ਹਾਂ ਕਿ ਹਾਲੇ ਤੱਕ ਨਾ ਕੋਈ ਰੈਲੇਵੇਂਟ ਜਵਾਬ ਮਿਲਿਆ ਹੈ । ਇੰਪਰੂਵਮੈਂਟ ਟਰੱਸਟ ਨੂੰ ਪੇਮੈਂਟ ਹੋ ਚੁੱਕੀ ਹੈ ਔਰ ਪਲਾਟਾਂ ਦੀ ਐਲੋਕੇਸ਼ਨ ਹੋ ਰਹੀ ਹੈ ਲੇਕਿਨ ਉਸ ਬੰਦੇ ਨੂੰ ਅੱਜ ਤੱਕ ਰਣਧੀਰ ਸਿੰਘ ਨਗਰ ਲੁਧਿਆਣਾ ਵਿਚ ਪਲਾਟ ਨਹੀਂ ਮਿਲਿਆ ।

**ਸ਼੍ਰੀ ਸਪੀਕਰ** : ਕੋਈ ਕੁਐਸਚਨ ਵੀ ਪੁੱਟ ਕਰੋ ।

**ਸ਼੍ਰੀ ਜਗਦੀਸ਼ ਸਾਹਨੀ** : ਕੁਐਸਚਨ ਤਾਂ ਇਹ ਹੈ ਕਿ ਕੀ ਮੰਤਰੀ ਜੀ ਐਸ਼ੋਅਰ ਕਰਨਗੇ ਕਿ ਉਹ ਜੋ ਮਿਸਟਰ ਕੰਵਰ ਹੈ, ਉਸ ਨੂੰ ਪਲਾਟ ਅਲਾਟ ਕਰ ਦੇਣਗੇ ?

**ਸ਼੍ਰੀ ਸਪੀਕਰ** : ਇਨ੍ਹਾਂ ਨੂੰ (ਮੰਤਰੀ ਜੀ ਨੂੰ ) ਐਪਲੀਕੇਸ਼ਨ ਦੇ ਦੇਣਾ ।

**ਸ਼੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਗੋਸਾਈਂ ਸਾਹਿਬ ਨੂੰ ਵੀ ਜੋ ਜਵਾਬ ਦਿੱਤਾ ਹੈ, ਉਸ ਦੀ ਇਨਕੁਆਇਰੀ ਹੋ ਚੁੱਕੀ ਹੈ ਮਗਰ ਬੰਦੇ ਗ੍ਰਿਫਤਾਰ ਨਹੀਂ ਕੀਤੇ । ਮੈਂ 1994 ਤੋਂ ਲੇ ਕੇ ਹੁਣ ਤੱਕ ਮੇਰਾ ਖਿਆਲ ਹੈ ਘੱਟੋ ਘੱਟ 10 ਲੈਟਰ ਇੰਪਰੂਵਮੈਂਟ ਟਰੱਸਟ, ਲੁਧਿਆਣਾ ਨੂੰ ਲਿਖ ਚੁੱਕਿਆ ਹਾਂ ਕਿ ਉਸ ਨੂੰ ਪਲਾਟ ਅਲਾਟ ਕੀਤਾ ਜਾਵੇ । The man who has a prestigious post in Government of India, is a General Manager. He is the Managing Director of New India Assurance Company ਉਸ ਨੂੰ ਅੱਜ ਤੱਕ 92 ਹਜ਼ਾਰ ਰੁਪਿਆ ਜਮ੍ਹਾਂ ਕਰਾਉਣ ਤੋਂ ਬਾਅਦ ਵੀ ਪਲਾਟ ਨਹੀਂ ਮਿਲਿਆ ।

---

**Not recorded as ordered by the Chair.

**ਮੰਤਰੀ:** ਸਪੀਕਰ ਸਾਹਿਬ, ਇਨ੍ਹਾਂ ਨੇ ਨਾਮ ਹੁਣ ਦਸਿਆ ਹੈ । ਮੈਂ ਇਨ੍ਹਾਂ ਦੀ ਇਨਫ਼ਰਮੇਸ਼ਨ ਵਾਸਤੇ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੂੰ ਕਬਜ਼ਾ ਦਿਵਾ ਦਿੱਤਾ ਗਿਆ ਹੈ । (ਥੰਪਿੰਗ)

**ਸ਼੍ਰੀ ਸੱਤ ਪਾਲ ਗੋਸਾਈਂ:** ਸਪੀਕਰ ਸਾਹਿਬ, ਮੇਰਾ ਜਵਾਬ ਨਹੀਂ ਆਇਆ । ਜੋ ਮੈਂ ਕਹਿਣਾ ਚਾਹੁੰਦਾ ਹਾਂ ਉਹ ਹੈ ਕਿ ਜਿਹੜੇ ਪੁਰਾਣੇ ਫਿਕਟੀਸ਼ੀਅਸ਼ ਨਾਂ ਤੇ ਪਲਾਟ ਦਿੱਤੇ ਹਨ, ਉਨ੍ਹਾਂ ਦੀ ਜਗ੍ਹਾ ਅਸਲੀ ਬੰਦਿਆਂ ਨੂੰ, ਊਸ਼ਾ ਰਾਣੀ ਵਾਈਫ਼ ਰਵੀ ਨੂੰ ਪਲਾਟ ਅਲਾਟ ਕਰਨ ਦੀ ਐਸ਼ੋਰੈਂਸ ਦੇਣਗੇ ?

**ਮੰਤਰੀ:** ਸਪੀਕਰ ਸਾਹਿਬ, ਮੈਂ ਪਹਿਲਾਂ ਹੀ ਜਵਾਬ ਦੇ ਚੁੱਕਿਆਂ ਹਾਂ ਕਿ ਜੋ ਵੀ ਅਸਲੀ ਅਲਾਟੀ ਹੈ, ਉਸ ਨੂੰ ਦੇ ਦੇਵਾਂਗੇ ।

**ਸ਼੍ਰੀ ਸਪੀਕਰ:** ਪਹਿਲਾਂ ਹੀ ਜਵਾਬ ਆ ਗਿਆ ਹੈ, ਨੈਕਸਟ ।

---

## ਸੈਂਟਰਲ ਕੋਆਪ੍ਰੇਟਿਵ ਬੈਂਕ, ਮਾਨਸਾ ਵਿੱਚ ਅਮਲੇ ਦੀ ਕਮੀ

*1198. (1) **ਸਰਦਾਰ ਸੁਖਵਿੰਦਰ ਸਿੰਘ ਔਲਖ**
(2) **ਸਰਦਾਰ ਮੱਖਣ ਸਿੰਘ** } : ਕੀ ਸਹਿਕਾਰਤਾ

ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸੈਂਟਰਲ ਕੋਆਪ੍ਰੇਟਿਵ ਬੈਂਕ, ਮਾਨਸਾ ਦੀਆਂ ਕੁੱਲ ਕਿੰਨੀਆਂ ਸ਼ਾਖਾਵਾਂ ਹਨ ਅਤੇ ਕਿਥੇ ਕਿਥੇ ਹਨ ;

(ਅ) ਕੀ ਉਕਤ ਬੈਂਕ ਅਤੇ ਇਸ ਦੀਆਂ ਸ਼ਾਖਾਵਾਂ ਵਿੱਚ ਕਰਮਚਾਰੀਆਂ ਦੀ ਕੋਈ ਕਮੀ ਹੈ ; ਜੇਕਰ ਅਜਿਹਾ ਹੋਵੇ, ਤਾਂ ਵੱਖ-ਵੱਖ ਸ਼ਾਖਾਵਾਂ ਵਿਚ ਮਨਜ਼ੂਰ-ਸ਼ੁਦਾ ਅਮਲੇ ਦੀ ਸ਼੍ਰੇਣੀਵਾਰ ਗਿਣਤੀ ਕਿੰਨੀ ਹੈ ਅਤੇ ਇਸ ਸਮੇਂ ਇਨ੍ਹਾਂ ਵਿੱਚ ਤਾਇਨਾਤ ਕਰਮਚਾਰੀਆਂ ਦੀ ਵਾਸਤਵਿਕ ਗਿਣਤੀ ਕਿੰਨੀ ਹੈ ?

(ੲ) ਅਮਲੇ ਦੀ ਕਮੀ ਨੂੰ ਕਦੋਂ ਤੱਕ ਪੂਰਾ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ:** ਸੂਚਨਾ ਅਨੁਲੱਗ ਅਨੁਸਾਰ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ਜੀ ।

### ਅਨੁਲੱਗ

(ੳ) ਮਾਨਸਾ ਕੇਂਦਰੀ ਸਹਿਕਾਰੀ ਬੈਂਕ ਦੀਆਂ ਕੁਲ ਸ਼ਾਖਾਵਾਂ ਅਤੇ ਉਨ੍ਹਾਂ ਦੀ ਸਥਿਤੀ ਹੇਠ ਲਿਖੇ ਅਨੁਸਾਰ ਹੈ :—

| ਲੜੀ ਨੰ: | ਸ਼ਾਖਾ ਦਾ ਨਾਮ | ਸਥਿੱਤੀ |
|---|---|---|
| 1 | 2 | 3 |
| 1. | ਮਾਨਸਾ | ਮਾਨਸਾ ਮੰਡੀ, ਨੇੜੇ ਮੁੱਖ ਡਾਕ ਘਰ |
| 2. | ਐਕਸਟੈਨਸ਼ਨ ਕਾਊਂਟਰ | ਦੀ ਮਾਨਸਾ ਸਹਿਕਾਰੀ ਕਤਾਈ ਮਿੱਲ ਲਿਮ. ਮਾਨਸਾ |
| 3. | ਬੋਹਾ | ਪਿੰਡ ਤੇ ਡਾਕਘਰ ਬੋਹਾ, ਤਹਿਸੀਲ ਬੁੱਢਲਾਡਾ |
| 4. | ਬੱਛੋ ਫੋਕਲ ਪੁਆਇੰਟ | ਪਿੰਡ ਤੇ ਡਾਕਘਰ ਬੱਛੋਆਣਾ, ਤਹਿਸੀਲ ਬੁਢਲਾਡਾ |
| 5. | ਬਰੇਟਾ | ਬਰੇਟਾ ਮੰਡੀ, ਤਹਿਸੀਲ ਬੁਢਲਾਡਾ |
| 6. | ਬਰੇਹ ਫੋਕਲ ਪੁਆਇੰਟ | ਪਿੰਡ ਤੇ ਡਾਕਘਰ ਬਰੇਹ, ਤਹਿਸੀਲ ਬੁੱਢਲਾਡਾ |
| 7. | ਸੂਗਰ ਮਿੱਲ ਬੁੱਢਲਾਡਾ | ਗਰੀਨ ਮਾਰਕੀਟ, ਬੁੱਢਲਾਡਾ |
| 8. | ਬਹਿਣੀਵਾਲ ਫੋਕਲ ਪੁਆਇੰਟ | ਪਿੰਡ ਅਤੇ ਡਾਕਘਰ ਬਹਿਣੀਵਾਲ, ਤਹਿਸੀਲ ਮਾਨਸਾ |
| 9. | ਭਿੱਖੀ | ਪਿੰਡ ਤੇ ਡਾਕਘਰ ਭਿੱਖੀ, ਤਹਿਸੀ ਮਾਨਸਾ |
| 10. | ਭੰਮੇਕਲਾਂ ਫੋਕਲ ਪੁਆਇੰਟ | ਪਿੰਡ ਤੇ ਡਾਕਘਰ ਭੰਮੇਕਲਾਂ, ਤਹਿਸੀਲ ਸਰਦੂਲਗੜ੍ਹ |
| 11. | ਐਕਸਟੈਨਸ਼ਨ ਕਾਊਂਟਰ ਬਾਜੇਵਾਲਾ | ਪਿੰਡ ਤੇ ਡਾਕਘਰ ਬਾਜੇਵਾਲਾ, ਤਹਿਸੀਲ ਸਰਦੂਲਗੜ੍ਹ |
| 12. | ਫੱਤਾ ਮਲੂਕਾ ਫੋਕਲ ਪੁਆਇੰਟ | ਪਿੰਡ ਤੇ ਡਾਕਘਰ ਫੱਤਾ ਮਲੂਕਾ, ਤਹਿਸੀਲ ਸਰਦੂਲਗੜ੍ਹ |
| 13. | ਝੁਨੀਰ | ਪਿੰਡ ਤੇ ਡਾਕਘਰ ਝੁਨੀਰ, ਤਹਿਸੀਲ ਸਰਦੂਲਗੜ੍ਹ |
| 14. | ਸਰਦੂਲਗੜ੍ਹ | ਪਿੰਡ ਤੇ ਡਾਕਘਰ ਸਰਦੂਲਗੜ੍ਹ |
| 15. | ਜਟਾਣਾ ਕਲਾਂ | ਪਿੰਡ ਤੇ ਡਾਕਘਰ ਜਟਾਣਾ ਕਲਾਂ, ਤਹਿਸੀਲ ਸਰਦੂਲਗੜ੍ਹ |
| 16. | ਬੀਰੋਕਲਾਂ | ਪਿੰਡ ਤੇ ਡਾਕਘਰ ਬੀਰੋਕਲਾਂ, ਤਹਿਸੀਲ ਬੁਢਲਾਡਾ |

[ਸਹਿਕਾਰਤਾ ਮੰਤਰੀ]

| 1 | 2 | 3 |
|---|---|---|
| 17. | ਖਿਆਲਾਂ ਕਲਾਂ ਫੋਕਲ ਪੁਆਇੰਟ | ਪਿੰਡ ਤੇ ਡਾਕਘਰ ਖਿਆਲਾ ਕਲਾਂ, ਤਹਿਸੀਲ ਮਾਨਸਾ |
| 18. | ਉਧਾਬੁਰਜ ਢਿਲਵਾਂ ਧਾਲੀਵਾਲ ਫੋਕਲ ਪੁਆਇੰਟ | ਪਿੰਡ ਤੇ ਡਾਕਘਰ ਉਧਾਬੁਰਜ ਢਿਲਵਾਂ, ਤਹਿਸੀਲ ਮਾਨਸਾ |
| 19. | ਫਫੜੇ ਭਾਈਕੇ ਫੋਕਲ ਪੁਆਇੰਟ | ਪਿੰਡ ਤੇ ਡਾਕਘਰ ਫਫੜੇ ਭਾਈਕੇ, ਤਹਿਸੀਲ ਮਾਨਸਾ |
| 20. | ਜੋਗਾ | ਪਿੰਡ ਤੇ ਡਾਕਘਰ ਜੋਗਾ, ਤਹਿਸੀਲ ਮਾਨਸਾ |
| 21. | ਗੋਬਿੰਦਪੁਰ ਫੋਕਲ ਪੁਆਇੰਟ | ਪਿੰਡ ਤੇ ਡਾਕਘਰ ਗੋਬਿੰਦਪੁਰ, ਤਹਿਸੀਲ ਬੁਢਲਾਡਾ |
| 22. | ਮਾਨ ਬਿਬੜੀਆਂ | ਪਿੰਡ ਤੇ ਡਾਕਘਰ ਮਾਨ ਬਿਬੜੀਆਂ, ਤਹਿਸੀਲ ਮਾਨਸਾ |
| 23. | ਬੁੱਢਲਾਡਾ | ਗਰੀਨ ਮਾਰਕੀਟ ਬੁੱਢਲਾਡਾ |

(ਅ) ਹਾਂ ਜੀ, ਵੱਖ ਵੱਖ ਸ਼ਾਖਾਵਾਂ ਵਿੱਚ ਮਨਜ਼ੂਰ ਸ਼ੁਦਾ ਅਮਲੇ ਦੀ ਸ਼੍ਰੇਣੀ ਵਾਰ ਗਿਣਤੀ ਅਤੇ ਤਾਇਨਾਤ ਕਰਮਚਾਰੀਆਂ ਦੀ ਵਾਸਤਵਿਕ ਗਿਣਤੀ ਮਿਤੀ 24-6-98 ਤੱਕ ਹੇਠ ਲਿਖੇ ਅਨੁਸਾਰ ਹੈ —

| ਲੜੀ ਨੰ: | ਸ਼ਾਖਾ ਦਾ ਨਾਮ | ਸ਼੍ਰੇਣੀ ਵਾਰ ਗਿਣਤੀ | ਮਨਜ਼ੂਰ ਸ਼ੁਦਾ ਅਮਲਾ | ਵਾਸਤਵਿਕ ਤਾਇਨਾਤ ਕਰਮਚਾਰੀਆਂ ਦੀ ਗਿਣਤੀ |
|---|---|---|---|---|
| 1 | 2 | 3 | 4 | 5 |
| 1. | ਮੁੱਖ ਦਫਤਰ | ਮੈਨੇਜਰ | 1 | 1 |
| | | ਡਿਪਟੀ ਮੈਨੇਜਰ | 5 | 2 |
| | | ਸੀਨੀਅਰ ਲੇਖਾਕਾਰ | 6 | 3 |
| | | ਜੂਨੀਅਰ ਲੇਖਾਕਾਰ | 8 | 5 |
| | | ਸੀਨੀਅਰ ਕਲਰਕ | 7 | 3 |
| | | ਜੂਨੀਅਰ ਕਲਰਕ | 7 | |
| | | ਜੂਨੀਅਰ ਕਲਰਕ-ਕਮ-ਟਾਈਪਿਸਟ | 3 | 1 |

| 1 | 2 | 3 | 4 | 5 |
|---|---|---|---|---|
| | | ਸਟੈਨੋਗਰਾਫਰ | 3 | — |
| | | ਸੁਪਰਡੈਂਟ | 1 | — |
| | | ਸੇਵਾਦਾਰ | 12 | 5 |
| | | ਗੰਨਮੈਨ | — | — |
| | | ਦਫਤਰੀ | 1 | — |
| | | ਸਵੀਪਰ | 1 | — |
| | | ਮਾਲੀ | 1 | — |
| | | ਕੁੱਲ ਜੋੜ | 56 | 20 |
| 1. | ਬਰਾਂਚ ਮਾਨਸਾ ਅਤੇ ਐਕਸਟੈਂਸ਼ਨ ਕਾਊਂਟਰ | ਸੀਨੀਅਰ ਲੇਖਾਕਾਰ | 1 | 1 |
| | | ਜੂਨੀਅਰ ਲੇਖਾਕਾਰ | 3 | 3 |
| | | ਸੀਨੀਅਰ ਕਲਰਕ | 2 | 1 |
| | | ਜੂਨੀਅਰ ਕਲਰਕ | 5 | 3 |
| | | ਜੂਨੀਅਰ ਕਲਰਕ -ਕਮ-ਟਾਈਪਿਸਟ | 1 | — |
| | | ਸੇਵਾਦਾਰ | 3 | 2 |
| | | ਗੰਨਮੈਨ | 1 | — |
| | | ਕੁੱਲ ਜੋੜ | 16 | 10 |
| 2. | ਬੋਹਾ | ਸੀਨੀਅਰ ਲੇਖਾਕਾਰ | 1 | 1 |
| | | ਜੂਨੀਅਰ ਲੇਖਾਕਾਰ | 1 | — |
| | | ਸੀਨੀਅਰ ਕਲਰਕ | 2 | 1 |
| | | ਜੂਨੀਅਰ ਕਲਰਕ | 3 | 1 |
| | | ਜੂਨੀਅਰ ਕਲਰਕ-ਕਮ-ਟਾਈਪਿਸਟ | 1 | — |
| | | ਸੇਵਾਦਾਰ | 2 | 1 |
| | | ਗੰਨਮੈਨ | 1 | — |
| | | ਕੁੱਲ ਜੋੜ | 11 | 4 |

| 1 | 2 | 3 | 4 | 5 |
|---|---|---|---|---|
| 3. | ਬੱਛੋਆਣਾ | ਜੂਨੀਅਰ ਲੇਖਾਕਾਰ | 1 | 1 |
| | | ਸੀਨੀਅਰ ਕਲਰਕ | 1 | — |
| | | ਜੂਨੀਅਰ ਕਲਰਕ | 1 | — |
| | | ਕਲਰਕ-ਕਮ-ਟਾਈਪਿਸਟ | 1 | 1 |
| | | ਸੇਵਾਦਾਰ | 2 | — |
| | | ਕੁੱਲ ਜੋੜ | 6 | 2 |
| 4. | ਬਰੇਹ | ਜੂਨੀਅਰ ਲੇਖਾਕਾਰ | 1 | 1 |
| | | ਜੂਨੀਅਰ ਕਲਰਕ | 1 | 1 |
| | | ਕਲਰਕ-ਕਮ-ਟਾਈਪਿਸਟ | 1 | — |
| | | ਸੇਵਾਦਾਰ | 1 | 1 |
| | | ਕੁੱਲ ਜੋੜ | 4 | 3 |
| 5. | ਬਰੇਟਾ | ਸੀਨੀਅਰ ਲੇਖਾਕਾਰ | 1 | 1 |
| | | ਜੂਨੀਅਰ ਲੇਖਾਕਾਰ | 2 | 1 |
| | | ਜੂਨੀਅਰ ਕਲਰਕ | 3 | 1 |
| | | ਜੂਨੀਅਰ ਕਲਰਕ-ਕਮ-ਟਾਈਪਿਸਟ | 1 | — |
| | | ਸੇਵਾਦਾਰ | 2 | 1 |
| | | ਗੰਨਮੈਨ | 1 | — |
| | | ਕੁੱਲ ਜੋੜ | 10 | 4 |
| 6. | ਬੁੱਢਲਾਡਾ | ਸੀਨੀਅਰ ਲੇਖਾਕਾਰ | 1 | — |
| | | ਜੂਨੀਅਰ ਲੇਖਾਕਾਰ | 1 | 1 |
| | | ਸੀਨੀਅਰ ਕਲਰਕ | 2 | 1 |
| | | ਜੂਨੀਅਰ ਕਲਰਕ | 4 | 2 |
| | | ਕਲਰਕ-ਕਮ-ਟਾਈਪਿਸਟ | 1 | — |
| | | ਸੇਵਾਦਾਰ | 3 | 2 |
| | | ਗੰਨਮੈਨ | 1 | — |
| | | ਕੁੱਲ ਜੋੜ | 13 | 6 |

| 1 | 2 | 3 | 4 | 5 |
|---|---|---|---|---|
| 7. | ਬਹਿਣੀਵਾਲ | ਜੂਨੀਅਰ ਲੇਖਾਕਾਰ | 1 | 1 |
| | | ਜੂਨੀਅਰ ਕਲਰਕ | 1 | 1 |
| | | ਕਲਰਕ-ਕਮ-ਟਾਈਪਿਸਟ | 1 | — |
| | | ਸੇਵਾਦਾਰ | 1 | — |
| | | ਕੁਲ ਜੋੜ | 4 | 2 |
| 8. | ਸ਼ੂਗਰ ਮਿੱਲਜ਼ ਬੁੱਢਲਾਡਾ | ਜੂਨੀਅਰ ਲੇਖਾਕਾਰ | 1 | 1 |
| | | ਜੂਨੀਅਰ ਕਲਰਕ | 1 | - |
| | | ਜੂਨੀਅਰ ਕਲਰਕ-ਕਮ-ਟਾਈਪਿਸਟ | 1 | — |
| | | ਸਵਾਦਾਰ | 1 | — |
| | | ਕੁੱਲ ਜੜ | 4 | 1 |
| 9. | ਭਿੱਖੀ | ਸੀਨੀਅਰ ਲੇਖਾਕਾਰ | 1 | 1 |
| | | ਜੂਨੀਅਰ ਲੇਖਾਕਾਰ | 1 | 1 |
| | | ਸੀਨੀਅਰ ਕਲਰਕ | 2 | 1 |
| | | ਜੂਨੀਅਰ ਕਲਰਕ | 3 | 1 |
| | | ਜੂਨੀਅਰ ਕਲਰਕ-ਕਮ-ਟਾਈਪਿਸਟ | 1 | — |
| | | ਸੇਵਾਦਾਰ | 2 | 1 |
| | | ਚੀਨਮੈਨ | 1 | — |
| | | ਕੱਲ ਜੋੜ | 11 | 5 |

| 1 | 2 | 3 | 4 | 5 |
|---|---|---|---|---|
| 10. | ਭਮੇਕਲਾਂ | ਸੀਨੀਅਰ ਲੇਖਾਕਾਰ | — | 1 |
| | | ਜੂਨੀਅਰ ਲੇਖਾਕਾਰ | 1 | — |
| | | ਸੀਨੀਅਰ ਕਲਰਕ | — | 1 |
| | | ਜੂਨੀਅਰ ਕਲਰਕ | 1 | — |
| | | ਕਲੱਰਕ-ਕਮ-ਟਾਈਪਿਸਟ | 1 | — |
| | | ਸੇਵਾਦਾਰ | 1 | 1 |
| | | ਕੁੱਲ ਜੋੜ | 4 | 3 |
| 11. | ਢੱਤਾ ਮਲ੍ਕਾ | ਸੀਨੀਅਰ ਲੇਖਾਕਾਰ | — | 1 |
| | | ਜੂਨੀਅਰ ਲੇਖਾਕਾਰ | 1 | — |
| | | ਸੀਨੀਅਰ ਕਲਰਕ | — | 1 |
| | | ਜੂਨੀਅਰ ਕਲਰਕ | 1 | — |
| | | ਕਲੋਰਕ-ਕਮ-ਟਾਈਪਿਸਟ | 1 | — |
| | | ਸੇਵਾਦਾਰ | 1 | — |
| | | ਕੁੱਲ ਜੋੜ | 4 | 2 |
| 12. | ਝੁਨੀਰ | ਸੀਨੀਅਰ ਲੇਖਾਕਾਰ | 1 | — |
| | | ਜੂਨੀਅਰ ਲੇਖਾਕਾਰ | 1 | 1 |
| | | ਸੀਨੀਅਰ ਕਲਰਕ | 2 | 1 |
| | | ਜੂਨੀਅਰ ਕਲੋਰਕ | 3 | — |
| | | ਕਲੱਰਕ-ਕਮ-ਟਾਈਪਿਸਟ | 1 | — |
| | | ਸੇਵਾਦਾਰ | 2 | 1 |
| | | ਗੰਨਮੈਨ | 1 | — |
| | | ਕੁੱਲ ਜੋੜ | 11 | 3 |

| 1 | 2 | | 3 | 4 |
|---|---|---|---|---|
| 13. | ਜਟਾਣਾ ਕਲਾਂ | ਸੀਨੀਅਰ ਲੇਖਾਕਾਰ | — | 1 |
| | | ਜੂਨੀਅਰ ਲੇਖਾਕਾਰ | 1 | — |
| | | ਸੀਨੀਅਰ ਕਲਰਕ | 1 | — |
| | | ਜੂਨੀਅਰ ਕਲਰਕ | 1 | 1 |
| | | ਕਲਰਕ-ਕਮ-ਟਾਈਪਿਸਟ | 1 | — |
| | | ਸੇਵਾਦਾਰ | 2 | — |
| | | ਕੁੱਲ ਜੋੜ | 6 | 2 |
| 14. | ਉਧਾ ਬੁਰਜ਼ ਦਿਲਵਾਂ | ਜੂਨੀਅਰ ਲੇਖਾਕਾਰ | 1 | 1 |
| | | ਜੂਨੀਅਰ ਕਲਰਕ | 1 | — |
| | | ਜੂਨੀਅਰ ਕਲਰਕ-ਕਮ-ਟਾਈਪਿਸਟ | 1 | — |
| | | ਸੇਵਾਦਾਰ | 1 | 1 |
| | | ਕੁੱਲ ਜੋੜ | 4 | 2 |
| 15. | ਫਫੜੇ ਭਾਈਕੇ | ਜੂਨੀਅਰ ਲੇਖਾਕਾਰ | 1 | — |
| | | ਸੀਨੀਅਰ ਕਲਰਕ | — | 2 |
| | | ਜੂਨੀਅਰ ਕਲਰਕ | 1 | — |
| | | ਕਲਰਕ-ਕਮ-ਟਾਈਪਿਸਟ | 1 | — |
| | | ਸੇਵਾਦਾਰ | 1 | 1 |
| | | ਕੁੱਲ ਜੋੜ | 4 | 3 |
| 16. | ਸਰਦੂਲਗੜ੍ਹ | ਸੀਨੀਅਰ ਲੇਖਾਕਾਰ | 1 | 1 |
| | | ਜੂਨੀਅਰ ਲੇਖਾਕਾਰ | 1 | 1 |
| | | ਸੀਨੀਅਰ ਕਲਰਕ | 2 | 1 |
| | | ਜੂਨੀਅਰ ਕਲਰਕ | 3 | — |
| | | ਜੂਨੀਅਰ ਕਲਰਕ-ਕਮ-ਟਾਈਪਿਸਟ | 1 | — |
| | | ਸੇਵਾਦਾਰ | 2 | 1 |
| | | ਗੰਨਮੈਨ | 1 | — |
| | | ਕੁੱਲ ਜੋੜ | 11 | 4 |

| 1 | 2 | 3 | 4 | 5 |
|---|---|---|---|---|
| 17. | ਗੋਬਿੰਦਪੁਰਾ | ਜੂਨੀਅਰ ਲੇਖਾਕਾਰ | 1 | — |
| | | ਸੀਨੀਅਰ ਕਲਰਕ | — | 1 |
| | | ਜੂਨੀਅਰ ਕਲਰਕ | 1 | — |
| | | ਕਲਰਕ-ਕਮ-ਟਾਈਪਿਸਟ | 1 | — |
| | | ਸੇਵਾਦਾਰ | 1 | 1 |
| | | ਕੁੱਲ ਜੋੜ | 4 | 2 |
| 18. | ਜੋਗਾ | ਇਹ ਨਵੀਆਂ ਬਰਾਂਚਾਂ ਮਾਨਸਾ ਜ਼ਿਲ੍ਹੇ ਵਿੱਚ ਨਵੇਂ ਬਣਾਏ ਗਏ ਫੋਕਲ ਪੁਆਇੰਟਾਂ ਤੇ ਖੋਲ੍ਹੀਆਂ ਗਈਆਂ ਹਨ। ਪੰਜਾਬ ਰਾਜ ਵਿੱਚ ਨਵੇਂ ਬਣੇ ਫੋਕਲ ਪੁਆਇੰਟਾਂ ਤੇ ਸਟਾਫ ਦੇਣ ਵਾਸਤੇ ਅਜੇ ਤੀਕ ਨਾਰਮ ਫਿਕਸ ਕਰਨ ਵਾਸਤੇ ਕੋਈ ਨਿਰਣਾ/ਮਨਜ਼ੂਰੀ ਨਹੀਂ ਦਿੱਤੀ ਗਈ। ਇਨ੍ਹਾਂ ਬਰਾਂਚਾਂ ਦਾ ਕੰਮ ਚਲਾਉਣ ਲਈ ਦੂਸਰੀਆਂ ਬਰਾਂਚਾਂ ਵਿਚੋਂ ਕੁੱਝ ਕਰਮਚਾਰੀਆਂ ਨੂੰ ਸ਼ਿਫਟ ਕਰਕੇ ਕੰਮ ਚਲਾਊ ਪ੍ਰਬੰਧ ਕੀਤਾ ਗਿਆ ਹੈ। | | |
| 19. | ਮਾਨ ਬਿਬੜੀਆਂ | | | |
| 20. | ਬੀਰੋ ਕੀਕਲਾਂ | | | |
| 21. | ਜਟਾਣਾ ਕਲਾਂ | | | |
| 22. | ਐਕਸਟੈਨਸ਼ਨ ਕਾਊਂਟਰ ਬਾਜੇਵਾਲਾ | | | |

(ੲ) ਇਸ ਬੈਂਕ ਦੇ ਬੋਰਡ ਆਫ਼ ਡਾਇਰੈਕਟਰਜ਼ ਦੇ ਮੈਂਬਰਾਂ ਦੀ ਚੋਣ ਮਿਤੀ 16/7/98 ਨੂੰ ਹੋ ਰਹੀ ਹੈ। ਸੇਵਾ ਰੂਲਾਂ ਅਨੁਸਾਰ, ਇਸ ਬੋਰਡ ਆਫ ਡਾਇਰੈਕਟਰਜ਼ ਦੀ ਬਣਤਰ ਤੋਂ ਬਾਦ ਸਟਾਫ਼ ਦੀ ਭਰਤੀ ਕੀਤੀ ਜਾਵੇਗੀ।

**ਸਰਦਾਰ ਸੁਖਵਿੰਦਰ ਸਿੰਘ ਔਲਖ** : ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਵੱਲੋਂ ਜਵਾਬ ਆਇਆ ਹੈ ਕਿ ਸਹਿਕਾਰੀ ਬੈਂਕ ਦੀ ਇੱਕ ਬਰਾਂਚ ਕਤਾਈ ਮਿੱਲ, ਮਾਨਸਾ ਵਿਖੇ ਚੱਲ ਰਹੀ ਹੈ ਔਰ ਉਸ ਵਿੱਚ 10 ਮੁਲਾਜ਼ਮ ਲਾਏ ਹੋਏ ਹਨ, ਪਰ ਮੈਂ ਹੈਰਾਨ ਹਾਂ, ਸਪੀਕਰ ਸਾਹਿਬ, ਕਿ ਉਹ ਧਾਗਾ ਮਿੱਲ ਪਿਛਲੇ ਚਾਰ ਸਾਲਾਂ ਤੋਂ ਬੰਦ ਪਈ ਹੈ। ਉਥੇ ਨਾ ਕੋਈ ਬਰਾਂਚ ਹੈ, ਫਿਰ ਮੁਲਾਜ਼ਮ ਕਿਸ ਵਾਸਤੇ ਲਾਏ ਹੋਏ ਹਨ ?

**ਸ਼੍ਰੀ ਸਪੀਕਰ** : ਉਹ ਪੁੱਛਦੇ ਹਨ ਕਿ ਬਰਾਂਚ ਬੰਦ ਹੈ ਤਾਂ ਮੁਲਾਜ਼ਮ ਕਿਉਂ ਲਾਏ ਹਨ ?

**ਮੰਤਰੀ** : ਸਪੀਕਰ ਸਾਹਿਬ, ਸਵਾਲ ਕੋਆਪ੍ਰੇਟਿਵ ਬੈਂਕ, ਮਾਨਸਾ ਬਾਰੇ ਹੈ ਔਰ ਹੁਣ ਇਹ ਕਤਾਈ ਮਿੱਲ ਬਾਰੇ ਪੁੱਛਦੇ ਹਨ ।

**ਸਰਦਾਰ ਸੁਖਵਿੰਦਰ ਸਿੰਘ ਔਲਖ** : ਸਪੀਕਰ ਸਾਹਿਬ, ਉਹ ਮਾਨਸਾ ਕਤਾਈ ਮਿੱਲ ਵਿੱਚ ਬੈਂਕ ਦੀ ਬਰਾਂਚ ਹੈ ।

**ਮੰਤਰੀ**: ਜਿਹੜਾ ਸਵਾਲ ਹੈ, ਉਹ ਕੋਆਪ੍ਰੇਟਿਵ ਬੈਂਕ, ਮਾਨਸਾ ਬਾਰੇ ਹੈ ।

**ਸਰਦਾਰ ਸੁਖਵਿੰਦਰ ਸਿੰਘ ਔਲਖ** : ਕਤਾਈ ਮਿੱਲ, ਮਾਨਸਾ ਵਿਖੇ ਇਸ ਦੀ ਬਰਾਂਚ ਹੈ ਔਰ ਉਥੇ ਮੁਲਾਜ਼ਮ ਕੰਮ ਕਰ ਕਰ ਰਹੇ ਹਨ ।

**ਸ੍ਰੀ ਸਪੀਕਰ** : ਤੁਸੀਂ ਇਸ ਬਾਰੇ ਸੈਪਰੇਟ ਕੁਐਸਚਨ ਦੇ ਦਿਓ ਜੀ ।

**ਸਰਦਾਰ ਸੁਖਵਿੰਦਰ ਸਿੰਘ ਔਲਖ**: ਸੈਪਰੇਟ ਕਿਉਂ, ਇਸ ਦੇ ਵਿੱਚ ਹੀ ਹੈ ਜੀ ।

**ਸ੍ਰੀ ਸਪੀਕਰ**: ਕੀ ਇਹ ਸੈਂਟਰਲ ਕੋਆਪ੍ਰੇਟਿਵ ਬੈਂਕ ਨਾਲ ਸਬੰਧਿਤ ਹੈ ਜੀ ?

**ਸਰਦਾਰ ਸੁਖਵਿੰਦਰ ਸਿੰਘ ਔਲਖ**: ਹਾਂ ਜੀ, ਉਸ ਦੀ ਬਰਾਂਚ ਹੈ ਔਰ ਉਥੇ 10 ਮੁਲਾਜ਼ਮ ਕੰਮ ਕਰ ਰਹੇ ਹਨ ।

**ਮੰਤਰੀ**: ਇਨ੍ਹਾਂ ਨੇ ਤਾਂ ਪੁੱਛਿਆ ਸੀ ਕਿ ਇਸ ਬੈਂਕ ਦੀਆਂ ਬਰਾਂਚਾਂ ਕਿੰਨੀਆਂ ਹਨ, ਉਨ੍ਹਾਂ ਵਿੱਚ ਕਰਮਚਾਰੀ ਕਿੰਨੇ ਹਨ ਅਤੇ ਕਿੰਨੀਆਂ ਪੋਸਟਾਂ ਖਾਲੀ ਹਨ । ਇਹ ਜਵਾਬ ਇਨ੍ਹਾਂ ਨੂੰ ਦੇ ਦਿੱਤਾ ਹੈ ।

**ਸਰਦਾਰ ਸੁਖਵਿੰਦਰ ਸਿੰਘ ਔਲਖ** : ਮੈਂ ਇਹ ਗੱਲ ਪੁੱਛੀ ਸੀ ਜਿਸ ਦਾ ਜਵਾਬ ਨਹੀਂ ਆਇਆ ਕਿ ਜਿਹੜੀ ਕਤਾਈ ਮਿੱਲ, ਮਾਨਸਾ ਹੈ ਉਥੇ ਜਿਹੜੀ ਇਸ ਬੈਂਕ ਦੀ ਬਰਾਂਚ ਹੈ, ਉਸ ਵਿੱਚ 10 ਮੁਲਾਜ਼ਮ ਕੰਮ ਕਰ ਰਹੇ ਹਨ ਲੇਕਿਨ ਉਥੇ ਬਰਾਂਚ ਹੀ ਨਹੀਂ ਹੈ । ਫਿਰ ਮੁਲਾਜ਼ਮ ਕਿਸ ਦੇ ਲਈ ਕੰਮ ਕਰਦੇ ਹਨ ।

**ਸ੍ਰੀ ਸਪੀਕਰ**: ਚਲੋ ਇੰਜ ਕਰੋ ਬ੍ਰਹਮਪੁਰਾ ਜੀ, ਜੇਕਰ ਜਵਾਬ ਹੁਣ ਨਹੀਂ ਤਾਂ ਫਿਰ ਕਲੀਅਰ ਕਰ ਦੇਣਾ ।

**ਮੰਤਰੀ**: ਇਸ ਦਾ ਜਵਾਬ ਫਿਰ ਬਾਅਦ ਵਿੱਚ ਦੇ ਦੇਵਾਂਗਾ ਜੀ ।

**ਸ੍ਰੀ ਸਪੀਕਰ**: ਕੱਲ੍ਹ ਦੇ ਦੇਣਾ ।

**ਸਰਦਾਰ ਸੁਖਵਿੰਦਰ ਸਿੰਘ ਔਲਖ**: ਇੱਕ ਸਪਲੀਮੈਂਟਰੀ ਹੋਰ ਹੈ ਜੀ ।

**ਸ੍ਰੀ ਸਪੀਕਰ**: ਮੰਤਰੀ ਜੀ ਕੱਲ੍ਹ ਜਵਾਬ ਦੇ ਦੇਣਗੇ । ਅਗਲਾ ਸਵਾਲ ।

---

**ਨਿਸ਼ਾਨ ਵਾਲੇ ਪ੍ਰਸ਼ਨ ਨੰ: 1199* ਅਤੇ 1211***

**ਸ੍ਰੀ ਸਪੀਕਰ**: ਇਨ੍ਹਾਂ ਪ੍ਰਸ਼ਨਾਂ ਦੀ ਇੱਕ ਹਫਤੇ ਦੀ ਐਕਸਟੈਨਸ਼ਨ ਮੰਗੀ ਗਈ ਸੀ ਜੋ ਮੈਂ ਅਲਾਓ ਕਰ ਦਿੱਤੀ ਹੈ ।

*For Starred Question Nos. 1199 and 1211 and replies thereto, please see Appendix to this Debate.

[Mr. Speaker]

D.O. No. RC. 3/98/ 4931

Sewa Singh Sekhwan

State Minister,
Information & Public Relations
and Revenue & Rehabilitation,
Punjab.

30th June, 1998

*Subject*: Starred Assembly Question Nos. 1097, 1199 and 1211 tabled by Sarvshri Jagtar Singh Rajla, Sukhwinder Singh Aulakh, Makhan Singh and Dr. Harbans Lal, MLAs respectively.

Respected Atwal Ji,

Kindly refer to the subject cited above.

2. Starred Vidhan Sabha Question No. 1097, 1199 and 1211 have been listed for reply in the Vidhan Sabha on 1-7-1998. The reply to the above mentioned question's is not prepared due to non-availability of information from the quarter concerned. Therefore, I request your honour to grant extension for three days to reply the question in the Vidhan Sabha.

With regard,

Your Sincerely,

Sd/-

(Sewa Singh Sekhwan)

Sh. Charanjit Singh Atwal, Speaker,
Punjab Vidhan Sabha.

---

**ਬਲਾਚੌਰ-ਫਗਵਾੜਾ ਸੜਕ ਨੂੰ ਚੌੜਾ ਕਰਨਾ**

***1076. ਚੌਧਰੀ ਮੋਹਨ ਲਾਲ ਬਹਿਰਾਮ** : ਕੀ ਲੋਕ ਨਿਰਮਾਣ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਬਲਾਚੌਰ ਤੋਂ ਫਗਵਾੜਾ ਤੱਕ ਸੜਕ 33 ਫੁੱਟ ਤੱਕ ਨੂੰ ਚੌੜਾ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਨੂੰ ਕਦੋਂ ਤੱਕ ਅਮਲੀ ਰੂਪ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਹਰਮੇਲ ਸਿੰਘ ਟੌਹੜਾ** : ਨਵਾਂ ਸ਼ਹਿਰ-ਬੰਗਾ-ਫਗਵਾੜਾ ਸੜਕ ਨੂੰ 23 ਫੁੱਟ ਤੋਂ 33 ਫੁੱਟ ਤੱਕ ਚੌੜਾ ਕਰਨ ਲਈ ਤਜਵੀਜ਼ ਵਿਚਾਰ ਅਧੀਨ ਹੈ ਬਸ਼ਰਤੇ ਕਿ ਲੋੜੀਂਦੇ ਫੰਡ ਉਪਲਬਧ ਹੋਣਗੇ ।

**ਚੌਧਰੀ ਮੋਹਨ ਲਾਲ ਬਹਿਰਾਮ** : ਸਪੀਕਰ ਸਾਹਿਬ, ਮੰਤਰੀ ਜੀ ਦੇ ਜਵਾਬ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਬਲਾਚੌਰ-ਫਗਵਾੜਾ ਸੜਕ ਨੂੰ ਚੌੜਾ ਕਰਨ ਵਾਸਤੇ ਕਿਹਾ ਹੈ ਕਿ ਮਾਮਲਾ ਵਿਚਾਰ ਅਧੀਨ ਹੈ ਲੇਕਿਨ ਫੰਡਾਂ ਦੀ ਉਪਲਬਧਤਾ ਨਹੀਂ ਹੈ । ਮੈਂ ਮੰਤਰੀ ਜੀ ਤੋਂ ਆਪ ਜੀ ਦੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਫੰਡਾਂ ਦੀ ਉਪਲਬਧਤਾ ਕਿਸ ਸਰਕਾਰ ਨੇ ਕਰਾਉਣੀ ਹੈ ਅੋਰ ਕਿਸ ਮਹਿਕਮੇ ਨੇ ਕਰਾਉਣੀ ਹੈ ?

**ਮੰਤਰੀ** : ਸਪੀਕਰ ਸਾਹਿਬ, ਇਸ ਸਬੰਧੀ ਬੈਂਕਾਂ ਦੇ ਨਾਲ ਮਾਮਲਾ ਟੇਕ-ਅੱਪ ਕੀਤਾ ਹੈ ਤਾਂ ਕਿ ਲੋਨਜ਼ ਪ੍ਰਾਪਤ ਹੋ ਸਕਣ । ਸਪੀਕਰ ਸਾਹਿਬ, ਇਹ ਅਹਿਮ ਰੋਡ ਹੈ । ਇਸ ਲਈ ਫੰਡਜ਼ ਦੇ ਪ੍ਰਾਪਤ ਹੋਣ ਤੇ ਇਸ ਨੂੰ ਚਾਲੂ ਕਰ ਦਿੱਤਾ ਜਾਵੇਗਾ ।

---

### ਜ਼ਿਲ੍ਹਾ ਹੁਸ਼ਿਆਰਪੁਰ ਵਿੱਚ ਬੁਢਾਪਾ ਪੈਨਸ਼ਨ ਦੇਣਾ

*1067. **ਸ਼੍ਰੀ ਤ੍ਰਿਕਸ਼ਨ ਸੂਦ** : ਕੀ ਸਮਾਜਿਕ ਸੁਰੱਖਿਆ ਅਤੇ ਇਸਤਰੀਆਂ ਅਤੇ ਬਾਲ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਜ਼ਿਲ੍ਹਾ ਹੁਸ਼ਿਆਰਪੁਰ ਵਿੱਚ ਬੁਢਾਪਾ ਪੈਨਸ਼ਨ ਦੇ ਲਾਭ-ਪਾਤਰਾਂ ਦੀ ਗਿਣਤੀ ਕਿੰਨੀ ਹੈ ਜਿਹੜੇ ਦਸੰਬਰ, 1996 ਵਿਚ ਪੈਨਸ਼ਨ ਲੈ ਰਹੇ ਸਨ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਸਾਰੇ ਲਾਭ-ਪਾਤਰ ਅਜੇ ਵੀ ਲਗਾਤਾਰ ਬੁਢਾਪਾ ਪੈਨਸ਼ਨ ਲੈ ਰਹੇ ਹਨ;

(ੲ) ਜ਼ਿਲ੍ਹਾ ਹੁਸ਼ਿਆਰਪੁਰ ਵਿਚ ਜਨਵਰੀ, 1997 ਤੋਂ ਹੁਣ ਤੱਕ ਦੇ ਸਮੇਂ ਦੌਰਾਨ ਬੁਢਾਪਾ ਪੈਨਸ਼ਨ ਲੈਣ ਲਈ ਕੁੱਲ ਕਿੰਨੀਆਂ ਦਰਖ਼ਾਸਤਾਂ ਪ੍ਰਾਪਤ ਹੋਈਆਂ;

(ਸ) ਉਪਰੋਕਤ ਭਾਗ (ੲ) ਵਿਚ ਵਰਣਿਤ ਵਿਅਕਤੀਆਂ ਵਿਚੋਂ ਉਨ੍ਹਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਨੂੰ ਪੈਨਸ਼ਨ ਦੇ ਦਿੱਤੀ ਗਈ ਹੈ ਅਤੇ ਅਜਿਹੀਆਂ ਅਰਜ਼ੀਆਂ ਦੀ ਗਿਣਤੀ ਕਿੰਨੀ ਹੈ ਜੋ ਰੱਦ ਕਰ ਦਿੱਤੀਆਂ ਗਈਆਂ ਹਨ ?

**ਬੀਬੀ ਜਗੀਰ ਕੌਰ** : (ੳ) 8041

(ਅ) ਹਾਂ ਜੀ

(ੲ) 53,480

(ਸ)

| ਵਿਅਕਤੀਆਂ ਦੀ ਗਿਣਤੀ ਜਿਨ੍ਹਾਂ ਨੂੰ ਪੈਨਸ਼ਨ ਮਨਜ਼ੂਰ ਕੀਤੀ । | ਰੱਦ ਹੋਈਆਂ ਅਰਜ਼ੀਆਂ ਦੀ ਗਿਣਤੀ |
|---|---|
| 12,228 | 3,494 |

ਬਾਕੀ ਦੀਆਂ 37,758 ਅਰਜ਼ੀਆਂ ਛਾਣਬੀਣ ਅਧੀਨ ਹਨ ।

**ਸ੍ਰੀ ਤ੍ਰਿਕਸ਼ਨ ਸੂਦ** : ਸਪੀਕਰ ਸਾਹਿਬ, ਮੰਤਰੀ ਸਾਹਿਬਾ ਨੇ ਕਿਹਾ ਹੈ ਕਿ ਜੋ ਲੋਕ 1996 ਨੂੰ ਪੈਨਸ਼ਨ ਲੈ ਰਹੇ ਸਨ, ਉਨ੍ਹਾਂ ਦੀ ਗਿਣਤੀ 8,041 ਹੈ ਔਰ ਜੋ 12,228 ਨਵੇਂ ਵਿਅਕਤੀਆਂ ਨੂੰ ਪੈਨਸ਼ਨ ਮਨਜ਼ੂਰ ਕਰਨ ਦੀ ਫਿੱਗਰ ਦੱਸੀ ਹੈ, ਉਸ ਦੇ ਲਈ ਇਹ ਵਧਾਈ ਦੇ ਪਾਤਰ ਹਨ। ਲੇਕਿਨ ਜਿਹੜੀਆਂ 37,758 ਐਪਲੀਕੇਸ਼ਨਾਂ ਪੈਂਡਿੰਗ ਪਈਆਂ ਹਨ, ਉਨ੍ਹਾਂ ਦੇ ਬਾਰੇ ਵੀ ਮੈਂ ਮਹਿਕਮੇ ਤੋਂ ਪੁੱਛ ਗਿੱਛ ਕੀਤੀ ਹੈ ਤਾਂ ਪਤਾ ਲੱਗਾ ਹੈ ਕਿ ਉਥੇ ਸਟਾਫ ਦੀ ਬਹੁਤ ਕਮੀ ਹੈ। ਮੈਂ ਮੰਤਰੀ ਸਾਹਿਬਾ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਸਟਾਫ ਦੀ ਕਮੀ ਨੂੰ ਪੂਰਾ ਕਰਨ ਦੀ ਸਰਕਾਰ ਦੀ ਕੋਈ ਤਜਵੀਜ਼ ਹੈ ਤਾਂ ਕਿ ਜਿਹੜੇ ਕੇਸ ਪੈਂਡਿੰਗ ਪਏ ਹਨ, ਉਹ ਛੇਤੀ ਤੋਂ ਛੇਤੀ ਨਿਪਟਾਏ ਜਾ ਸਕਣ ਅਤੇ ਦੂਸਰੇ ਇਹ ਕੇਸ ਕਦੋਂ ਤੱਕ ਨਿਪਟਾ ਦਿੱਤੇ ਜਾਣਗੇ ?

**ਮੰਤਰੀ** : ਸਪੀਕਰ ਸਾਹਿਬ, ਜੋ ਮੁਲਾਜ਼ਮਾਂ ਦੀ ਕਮੀ ਨੂੰ ਪੂਰਾ ਕਰਨ ਬਾਰੇ ਕਿਹਾ ਗਿਆ ਹੈ ਉਹ ਕੇਸ ਵਿਚਾਰ ਅਧੀਨ ਹੈ। ਫਿਰ ਵੀ ਮੈਂ ਇਸ ਮਹਾਨ ਸਦਨ ਨੂੰ ਯਕੀਨ ਦਿਵਾਉਂਦੀ ਹਾਂ ਕਿ ਜੁਲਾਈ 31 ਤੱਕ ਇਹ ਸਾਰੇ ਕੇਸ ਮੁਕੰਮਲ ਕਰ ਲਏ ਜਾਣਗੇ (ਥੰਪਿੰਗ)।

**ਸ੍ਰੀ ਤ੍ਰਿਕਸ਼ਨ ਸੂਦ** : ਧੰਨਵਾਦ ਜੀ।

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 1204

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ।)

---

## ਬਿਜਲੀ ਦੀ ਚੋਰੀ

*1075. **ਚੌਧਰੀ ਮੋਹਨ ਲਾਲ ਬਹਿਰਾਮ** : ਕੀ ਮੁੱਖ ਮੰਤਰੀ ਕਿਰਪਾ ਕਰਕੇ **ਦੱਸਣਗੇ ਕਿ**—

(ੳ) ਕੀ ਸਾਲ 1996 ਤੋਂ ਲੈ ਕੇ ਹੁਣ ਤੱਕ ਦੇ ਸਮੇਂ ਦੇ ਦੌਰਾਨ ਪੰਜਾਬ ਰਾਜ ਬਿਜਲੀ ਬੋਰਡ ਦੁਆਰਾ ਬਿਜਲੀ ਦੀ ਚੋਰੀ ਨੂੰ ਰੋਕਣ ਲਈ ਕੋਈ ਕਦਮ ਉਠਾਏ ਗਏ ਹਨ;

(ਅ) ਉਕਤ ਸਮੇਂ ਦੇ ਦੌਰਾਨ ਬਿਜਲੀ ਦੀ ਚੋਰੀ ਕਰਨ ਲਈ ਦੋਸ਼ੀ ਪਾਏ ਗਏ ਵਿਅਕਤੀਆਂ ਦੀ ਜ਼ਿਲ੍ਹਾ-ਵਾਰ ਗਿਣਤੀ ਅਤੇ ਵੇਰਵੇ ਕੀ ਹਨ ਅਤੇ ਉਨ੍ਹਾਂ ਪਾਸੋਂ ਜੁਰਮਾਨੇ ਵਜੋਂ ਕੁੱਲ ਕਿੰਨੀ ਰਕਮ ਵਸੂਲ ਕੀਤੀ ਗਈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਹਾਂ ਜੀ। ਵੱਡੇ ਸਪਲਾਈ ਖਪਤਕਾਰਾਂ ਉਤੇ ਚੈਕਿੰਗ ਤੇਜ਼ ਕਰਕੇ, ਇਨਫੋਰਸਮੈਂਟ ਵਿੰਗ ਮਜ਼ਬੂਤ ਕਰਕੇ, ਵਿਸ਼ੇਸ਼ ਪੇਪਰ ਸੀਲਾਂ/ਨੰਬਰ ਵਾਲੀਆਂ ਲੈਡ ਸੀਲਾਂ ਲਗਾ ਕੇ ਇਲੈਕਟਰੋਨਿਕ ਮੀਟਰਾਂ ਦੀ ਸਥਾਪਨਾ ਕਰਕੇ ਬਿਜਲੀ ਦੀ ਚੋਰੀ ਰੋਕਣ ਲਈ ਲੋੜੀਂਦੇ ਕਦਮ ਚੁੱਕੇ ਜਾ ਰਹੇ ਹਨ।

(ਅ) ਸਾਲ 1996 ਤੋਂ ਲੈ ਕੇ ਹੁਣ ਤੱਕ 1,02,563 ਵਿਅਕਤੀ ਬਿਜਲੀ ਦੀ ਚੋਰੀ ਦੇ ਦੋਸ਼ੀ ਪਾਏ ਗਏ ਹਨ। ਉਨ੍ਹਾਂ ਤੋਂ 14.13 ਕਰੋੜ ਰੁਪਏ ਜੁਰਮਾਨੇ ਵਜੋਂ ਵਸੂਲ ਕੀਤੇ ਗਏ ਹਨ। ਜ਼ਿਲ੍ਹੇ-ਵਾਰ ਵੇਰਵੇ ਅਨੁਲੱਗ "ੳ" ਅਨੁਸਾਰ ਸਦਨ ਦੀ ਮੇਜ਼ ਤੇ ਰੱਖੇ ਜਾਂਦੇ ਹਨ।

**ਬਿਜਲੀ ਦੀ ਚੋਰੀ ਦੇ ਜ਼ਿਲ੍ਹਾ-ਵਾਰ ਵੇਰਵੇ**

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਬਿਜਲੀ ਦੀ ਚੋਰੀ ਦੇ ਦੋਸ਼ੀ ਪਏ ਗਏ ਵਿਅਕਤੀਆਂ ਦੀ ਗਿਣਤੀ | ਵਸੂਲ ਕੀਤੀ ਗਈ ਰਕਮ (ਲੱਖਾਂ ਵਿਚ) |
|---|---|---|---|
| 1 | ਪਟਿਆਲਾ | 5,327 | 83.15 |
| 2. | ਸੰਗਰੂਰ | 9,064 | 116.90 |
| 3. | ਰੋਪੜ | 3,758 | 37.71 |
| 4. | ਲੁਧਿਆਣਾ | 10,550 | 479.59 |
| 5. | ਫਤਿਹਗੜ੍ਹ ਸਾਹਿਬ | 3,291 | 21.15 |
| 6. | ਜਲੰਧਰ | 17,161 | 145.79 |
| 7. | ਕਪੂਰਥਲਾ | 13,427 | 118.36 |
| 8. | ਹੁਸ਼ਿਆਰਪੁਰ | 605 | 25,67 |
| 9. | ਨਵਾਂ ਸ਼ਹਿਰ | 265 | 13.26 |
| 10. | ਬਠਿੰਡਾ | 3,567 | 35.48 |
| 11. | ਫਿਰੋਜ਼ਪੁਰ | 7,420 | 88.20 |
| 12. | ਫਰੀਦਕੋਟ | 1,335 | 11.96 |
| 13. | ਮੁਕਤਸਰ | 1,126 | 16.37 |
| 14. | ਮੋਗਾ | 3,116 | 32.36 |
| 15. | ਮਾਨਸਾ | 295 | 2.12 |
| 16. | ਅੰਮ੍ਰਿਤਸਰ | 14,059 | 121.48 |
| 17. | ਗੁਰਦਾਸਪੁਰ | 8,197 | 63.50 |
| | ਕੁੱਲ ਜੋੜ: | 1,02,563 | 1,413.05 |

[ਮੁੱਖ ਮੰਤਰੀ]

ਸ੍ਰੀਮਾਨ ਜੀ, ਜਿੱਥੋਂ ਤੱਕ 1,02,563 ਵਿਅਕਤੀਆਂ ਦੇ ਵੇਰਵੇ ਦਾ ਸੰਬੰਧ ਹੈ, ਇਹ ਕਾਫ਼ੀ ਭਾਰੀ ਦਸਤਾਵੇਜ਼ ਅਤੇ ਸਮਾਂ ਖਪਾਊ ਬਣ ਜਾਵੇਗਾ ਅਤੇ ਉਸ ਨਾਲ ਕੋਈ ਜ਼ਿਆਦਾ ਲਾਭ ਵੀ ਨਹੀਂ ਹੋਵੇਗਾ । ਇਸ ਲਈ ਤਿਆਰ ਨਹੀਂ ਕੀਤਾ ਗਿਆ ।

**ਚੌਧਰੀ ਮੋਹਨ ਲਾਲ ਬਹਿਰਾਮ** : ਸਪੀਕਰ ਸਾਹਿਬ, ਮਾਨਯੋਗ ਮੁੱਖ ਮੰਤਰੀ ਜੀ ਨੇ ਕਿਹਾ ਹੈ ਕਿ 1,02,563 ਵਿਅਕਤੀਆਂ ਨੂੰ ਬਿਜਲੀ ਚੋਰੀ ਕਰਨ ਦੇ ਲਈ ਦੋਸ਼ੀ ਪਾਇਆ ਗਿਆ ਹੈ ਔਰ 14.13 ਕਰੋੜ ਰੁਪਿਆ ਜੁਰਮਾਨੇ ਵਜੋਂ ਇਨ੍ਹਾਂ ਕੋਲੋਂ ਵਸੂਲ ਕੀਤਾ ਗਿਆ ਹੈ । ਬਿਜਲੀ ਦੀ ਚੋਰੀ ਤਾਂ ਹੁਣ ਵੀ ਬਹੁਤ ਜ਼ਿਆਦਾ ਹੋ ਰਹੀ ਹੈ । ਖਾਸ ਕਰਕੇ ਜਿਹੜੇ ਵੱਡੇ ਵੱਡੇ ਕਾਰਖਾਨੇ ਹਨ, ਉਨ੍ਹਾਂ ਵਿੱਚ ਬਹੁਤ ਜ਼ਿਆਦਾ ਹੁੰਦੀ ਹੈ । ਇਸ ਸਬੰਧੀ ਕੀ ਸਰਕਾਰ ਕੋਈ ਐਸੀ ਵਿਵਸਥਾ ਕਰੇਗੀ ਕਿ ਜਿਹੜਾ ਇਕ ਵਾਰੀ ਚੋਰੀ ਕਰਨ ਦੇ ਕੇਸ ਵਿੱਚ ਦੋਸ਼ੀ ਪਾਇਆ ਜਾਵੇ ਤਾਂ ਉਸ ਦਾ ਕੁਨੈਕਸ਼ਨ ਸਦਾ ਲਈ ਕੱਟ ਦਿੱਤਾ ਜਾਵੇਗਾ ਜਾਂ ਫਿਰ ਉਸ ਦੇ ਖਿਲਾਫ਼ ਕੋਈ ਕਾਨੂੰਨੀ ਕਾਰਵਾਈ ਕੀਤੀ ਜਾਵੇਗੀ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਵੈਸੇ ਤਾਂ ਮੈਂ ਜਵਾਬ ਡਿਟੇਲ ਵਿੱਚ ਦੇ ਦਿੱਤਾ ਹੈ ਤੇ ਬਿਜਲੀ ਦੀ ਚੋਰੀ ਨੂੰ ਰੋਕਣ ਲਈ ਅਸੀਂ ਇਲੈਕਟ੍ਰਾਨਿਕ ਮੀਟਰ ਲਗਾ ਰਹੇ ਹਾਂ, ਵੱਡੀਆਂ ਇੰਡਸਟਰੀਆਂ ਦੇ ਲਈ । ਫੀਡਰ ਦੇ ਅੈਨਰਜੀ ਆਡਿਟ ਵਾਸਤੇ ਵੀ ਇਲੈਕਟ੍ਰਾਨਿਕ ਮੀਟਰ ਲਗਾ ਰਹੇ ਹਾਂ, ਹੋਰ ਵੀ ਕਈ ਕਿਸਮ ਦੀਆਂ ਸੀਲਾਂ ਅਸੀਂ ਲਗਾ ਰਹੇ ਹਾਂ, ਮਾਸ-ਚੈਕਿੰਗ ਵੀ ਹੋ ਰਹੀ ਹੈ ਔਰ ਦੋ ਨਵੇਂ ਇਨਫੋਰਸਮੈਂਟ ਡਾਇ-ਰੈਕਟੋਰੇਟ ਅੰਮ੍ਰਿਤਸਰ ਅਤੇ ਬਠਿੰਡਾ ਵਿੱਚ ਵੀ ਅਸੀਂ ਸੈਟ-ਅੱਪ ਕਰ ਦਿੱਤੇ ਹਨ ਔਰ ਅਨਰਜੀ ਆਡਿਟ ਦਾ ਲੁਧਿਆਣਾ ਵਿੱਚ ਵੀ ਡਾਇਰੈਕਟੋਰੇਟ ਬਣਾ ਦਿੱਤਾ ਹੈ, ਇਸ ਲਈ ਪੂਰੇ ਇੰਤਜ਼ਾਮ ਕੀਤੇ ਹਨ । ਜੋ ਇਨ੍ਹਾਂ ਨੇ ਕਿਹਾ ਹੈ ਕਿ ਕੋਈ ਜੇਕਰ ਚੋਰੀ ਕਰਦਾ ਦੋਸ਼ੀ ਪਾਇਆ ਜਾਵੇ ਤਾਂ ਉਸ ਦਾ ਬਿਜਲੀ ਦਾ ਕੁਨੈਕਸ਼ਨ ਸਦਾ ਲਈ ਕੱਟ ਦਿੱਤਾ ਜਾਵੇ, ਇਸ ਸਬੰਧ ਵਿੱਚ ਸਰਕਾਰ ਨੂੰ ਬੜਾ ਕੁਝ ਦੇਖਣਾ ਪੈਂਦਾ ਹੈ ਕਿ ਸਰਕਾਰ ਇੱਕ ਦੋ ਵੇਰ ਬਹੁਤ ਹਾਰਸ਼ ਜੁਰਮਾਨਾ ਕਰੇ ਅਤੇ ਜੇ ਕੋਈ ਵਿਅਕਤੀ ਲਗਾਤਾਰ 2-3 ਵਾਰ ਬਿਜਲੀ ਚੋਰੀ ਕਰਨ ਦਾ ਕਸੂਰ ਕਰਦਾ ਹੈ ਤਾਂ ਉਸ ਦੇ ਖਿਲਾਫ਼ ਐਕਸ਼ਨ ਲਿਆ ਜਾ ਸਕਦਾ ਹੈ ।

**श्रीमती लक्ष्मी कांता चावला** : स्पीकर साहिब, मुख्य मंत्री जी ने कहा है कि एनफोर्समैंट डाईरैक्टोरेट, अमृतसर में सैट-अप किया गया है । यह एक अच्छा कदम है । मैं इनसे यह जानना चाहती हूं कि अमृतसर एनफोर्समैंट डाईरैक्टोरेट की तरफ से पिछले दिनों करोड़ों रुपये की चोरी के केस पकड़े गये हैं, उस विषय में क्या कार्रवाई की गई ? कहीं ऐसा तो नहीं कि जिन अफसरों ने चोरी पकड़ी उन्हें बदल दिया गया हो ?

**ਮੁੱਖ ਮੰਤਰੀ** : ਸਵਾਲ ਤਾਂ ਵੱਖਰਾ ਹੈ ਫਿਰ ਵੀ ਮੈਂ ਜਵਾਬ ਦੇ ਦਿੰਦਾ ਹਾਂ । 70 ਕਰੋੜ ਰੁਪਏ ਦੀ ਚੋਰੀ ਪਕੜੀ ਗਈ ਹੈ ਅਤੇ ਉਸ ਵਿਚੋਂ 14 ਕਰੋੜ ਰੁਪਏ ਉਗਰਾਹ ਵੀ ਲਏ ਗਏ ਹਨ । (ਥੰਪਿੰਗ)

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਇਨ੍ਹਾਂ ਨੇ ਇਹ ਤਾਂ ਦੱਸਿਆ ਨਹੀਂ ਕਿ ਅਫਸਰ ਹੀ ਤਾਂ ਨਹੀਂ ਬਦਲ ਦਿੱਤੇ ਗਏ ?

**ਸ੍ਰੀ ਸਪੀਕਰ** : ਇਸ ਬਾਰੇ ਤੁਸੀਂ ਵੱਖਰਾ ਸਵਾਲ ਦੇ ਦੇਣਾ ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਇਹ ਵੱਖਰਾ ਸਵਾਲ ਨਹੀਂ ਪਰ ਤੁਹਾਡੀ ਡਿਸਕਰੀਸ਼ਨ ਦਾ ਸਦਪ੍ਰਯੋਗ ਹੈ ।

---

**ਮਿਊਂਸਿਪਲ ਕਾਰਪੋਰੇਸ਼ਨ ਦੇ ਕਰਮਚਾਰੀਆਂ ਲਈ ਪੈਨਸ਼ਨ ਸਕੀਮ**

*994 **ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਸਥਾਨਕ ਸਰਕਾਰ ਅਤੇ ਕਿਰਤ ਅਤੇ ਰੁਜ਼ਗਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਦੀਆਂ ਮਿਊਂਸਿਪਲ ਕਾਰਪੋਰੇਸ਼ਨਾਂ ਦੇ ਰਿਟਾਇਰਡ ਹੋ ਚੁੱਕੇ ਕਰਮਚਾਰੀਆਂ ਨੂੰ ਪੈਨਸ਼ਨ ਕਿਸ ਤਰੀਕ ਤੋਂ ਦਿੱਤੀ ਜਾ ਰਹੀ ਹੈ ਅਤੇ ਉਕਤ ਪੈਨਸ਼ਨ ਸਕੀਮ ਅਧੀਨ ਕਿੰਨੇ ਰਿਟਾਇਰਡ ਕਰਮਚਾਰੀ ਪੈਨਸ਼ਨ ਪ੍ਰਾਪਤ ਕਰ ਰਹੇ ਹਨ ?

(ਅ) 1990 ਤੋਂ ਪਹਿਲਾਂ ਰਿਟਾਇਰ ਹੋਏ ਉਨ੍ਹਾਂ ਕਰਮਚਾਰੀਆਂ ਦੀ ਗਿਣਤੀ ਕਿੰਨੀ ਹੈ ਜੋ ਪੈਨਸ਼ਨ ਦਾ ਲਾਭ ਪ੍ਰਾਪਤ ਕਰ ਰਹੇ ਹਨ ;

(ੲ) ਕੀ ਕੋਈ ਅਜਿਹੇ ਵੀ ਕਰਮਚਾਰੀ ਹਨ ਜਿਨ੍ਹਾਂ ਨੂੰ ਪੈਨਸ਼ਨ ਦਾ ਲਾਭ ਨਹੀਂ ਦਿੱਤਾ ਗਿਆ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਕੀ ਕਾਰਣ ਹਨ ?

**Shri Balramji Dass Tandon** : (a) Pension is being granted to those employees who had retired after the cut off date of 1-4-1990 and had opted for the Pension Scheme 800 such retired employees of Corporation are drawing pension under the said Pension Scheme.

(b) Nil

(c) Those employees, who have retired before the cut off date i.e. 1-4-1990 have not been granted this benefit as the pension scheme has been made applicable w.e.f. 1-4-1990.

**श्रीमती लक्ष्मी कांता चावला** : स्पीकर साहिब, पहले तो मैं मंत्री जी से प्रार्थना करती हूं कि कम से कम मेरे प्रश्न का उत्तर अंग्रेजी में न दिया करें । अगर मैं हिन्दी में पूछती हूं तो आप मुझे जवाब पंजाबी में दे सकते हैं ।

**ਸ੍ਰੀ ਸਪੀਕਰ** : ਬੀਬੀ ਜੀ, ਆਪਣਾ ਸਵਾਲ ਕਰੋ ।

श्रीमती लक्ष्मी कांता चावला : स्पीकर साहिब, आवश्यक निर्देश दीजिये। मेरा प्रश्न यह है कि आप कितने लोगों को पैंशन दे रहे हैं, उत्तर दिया गया है कि 800 लोगों को। इस में भी 1-4-90 से पहले नहीं दे रहे। मैं जानना चाहती हूं कि 1-4-90 से पहले जो रिटायर कर्मचारी हैं क्या उन्होंने आप से पैंशन मांगने के लिए कोई प्रार्थना पत्र आप को लिखा या कोई प्रतीनिधि मंडल के रूप में मुख्य मंत्री जी से मिले। अगर ऐसा है तो मैं कहना चाहती हूं कि 70-75 कर्मचारी अब बच गए हैं जो 1-4-90 से पहले रिटायर हो गये थे। उनकी संख्या कम होती जा रही है। क्या सरकार कम्पैंश्नेट के आधार पर, मानवता के आधार पर उन्हें पैंशन देने का विचार कर सकती है, सोच सकती है ?

**ਮੰਤਰੀ** : ਸਪੀਕਰ ਸਾਹਿਬ, ਉਨ੍ਹਾਂ ਦੇ ਬੰਦੇ ਮਿਲੇ ਸੀ, ਉਨ੍ਹਾਂ ਨੇ ਮੈਮੋਰੰਡਮ ਦਿੱਤਾ ਹੈ। ਸਰਕਾਰ ਉਸ ਤੇ ਵਿਚਾਰ ਕਰੇਗੀ, ਤੇ ਇਸ ਬਾਰੇ ਫੈਸਲਾ ਕੀਤਾ ਜਾਵੇਗਾ।

श्रीमती लक्ष्मी कांता चावला : शुक्रिया स्पीकर साहिब, अगर मे बता दें कि फैसला कितने दिनों, महीनों में दिया जाएगा ?

मंत्री : जल्दी ही इस के बारे में फैसला दिया जाएगा।

श्रीमती लक्ष्मी कांता चावला : स्पीकर साहिब, आप को, मंत्री जी को, सभी को पता है कि जल्दी कितनी लम्बी होती है। इसे समयबध क्यों नहीं कर देते। 1992 की जल्दी आज तक नहीं आई। 1997 की भी अब तक नहीं आई। कृपा करके समयबध करेंगे। आप लिखा करते हैं : मेरे उत्तर में :—

This is vague and imprecise. Is this answer not vague and imprecise ?

**ਸ੍ਰੀ ਸਪੀਕਰ** : ਹਾਂ ਜੀ, ਕਿੰਨਾ ਟਾਈਮ ਲੱਗ ਸਕਦਾ ਹੈ, ਟਾਈਮ ਬਾਰੇ ਦੱਸੋ ?

**ਮੰਤਰੀ** : ਸਪੀਕਰ ਸਾਹਿਬ, 3 ਮਹੀਨੇ ਦੇ ਅੰਦਰ ਅੰਦਰ ਫੈਸਲਾ ਕਰ ਦੇਵਾਂਗੇ।

**ਸ੍ਰੀ ਸਪੀਕਰ** : ਲਓ ਜੀ, 3 ਮਹੀਨੇ ਦੇ ਅੰਦਰ ਅੰਦਰ ਫੈਸਲਾ ਕਰ ਦਿੱਤਾ ਜਾਵੇਗਾ।

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 1097*

**ਸ੍ਰੀ ਸਪੀਕਰ** : ਇਸ ਪ੍ਰਸ਼ਨ ਦੀ ਐਕਸਟੈਂਨਸ਼ਨ ਮੰਗੀ ਗਈ ਹੈ ਜੋ ਮੈਂ ਅਲਾਓ ਕਰ ਦਿੱਤੀ ਹੈ।

* For Starred Question No. 1097 and reply there to, Please see Appendix to this Debate.

D.O. No. RC. 3/98/4931

Sewa Singh Sekhwan

State Minister,
Information & Public Relations and Revenue & Rehabilitation, Punjab.

30th June, 1998

*Subject* : Starred Assembly Question No. 1097, 1199 and 1211 tabled by S. Jagtar Singh Rajla, M.L.A., S. Sukhwinder Singh Aulakh M.L.A., S. Makhan Singh M.L.A. and Dr. Harbans Lal, M.L.A. respectively.

........

Respected Atwal Ji,

Kindly refer to the subject cited above.

2. Starred Vidhan Sabha Question No. 1097, 1199 and 1211 have been listed for reply in the Vidhan Sabha on 1-7-1998. The reply to the above mentioned questions is not prepared due to non-availability of information from the quarter concerned. Therefore, I request your honour to grant extension for three days to reply the question in the Vidhan Sabha.

With regards,

Your sincerely,

Sd/-

(Sewa Singh Sekhwan)

Sh. Charanjit Singh Atwal,
Speaker,

Punjab Vidhan Sabha.

---

**ਰਾਜ ਵਿਚ ਡੈਪੂਟੇਸ਼ਨ ਤੇ ਆਈ. ਪੀ. ਐਸ. ਅਫ਼ਸਰ**

*1098. **ਸਰਦਾਰ ਜਗਤਾਰ ਸਿੰਘ ਰਾਜਲਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

[ਸਰਦਾਰ ਜਗਤਾਰ ਸਿੰਘ ਰਾਜਲਾ]

(ੳ) ਰਾਜ ਵਿਚ ਅਜਿਹੇ ਆਈ. ਪੀ. ਐਸ. ਅਫਸਰਾਂ ਦੀ ਕੁੱਲ ਗਿਣਤੀ ਅਤੇ ਅਹੁਦੇ-ਵਾਰ ਵੇਰਵੇ ਕੀ ਹਨ ਜਿਹੜੇ ਇਸ ਸਮੇਂ ਡੈਪੂਟੇਸ਼ਨ ਤੇ ਹਨ ;

(ਅ) ਕੀ ਅਜਿਹੇ ਆਈ. ਪੀ. ਐਸ. ਅਫਸਰਾਂ ਨੂੰ ਆਪਣੇ ਮੂਲ ਰਾਜਾਂ ਵਿਚ ਵਾਪਸ ਭੇਜਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :**

(ੳ) ਇਸ ਸਮੇਂ ਰਾਜ ਵਿਚ ਕੁਲ 4 ਆਈ. ਪੀ. ਐਸ. ਅਫਸਰ ਡੈਪੂਟੇਸ਼ਨ ਤੇ ਹਨ । ਇਨ੍ਹਾਂ ਦਾ ਅਹੁਦੇਵਾਰ ਵੇਰਵਾ ਹੇਠਾਂ ਦਿੱਤਾ ਜਾਂਦਾ ਹੈ :--

1. ਡਾ: ਰਾਜਵੰਤ ਸਿੰਘ, ਆਈ. ਪੀ. ਐਸ. (ਆਂਧਰਾ ਪ੍ਰਦੇਸ਼)
   ਡਿਪਟੀ ਕਮਾਂਡੈਂਟ ਜਨਰਲ, ਹੋਮ ਗਾਰਡ, ਪੰਜਾਬ ।
2. ਸ੍ਰੀ ਐਸ. ਐਸ. ਵਿਰਕ, ਆਈ. ਪੀ. ਐਸ. (ਮਹਾਂਰਾਸ਼ਟਰ)
   ਆਈ. ਜੀ. ਪੁਲਿਸ (ਸਿਕਿਉਰਟੀ)
3. ਸ੍ਰੀ ਗੁਰਦਰਸ਼ਨ ਸਿੰਘ, ਆਈ. ਪੀ. ਐਸ. (ਉਤਰ ਪ੍ਰਦੇਸ਼)
   ਐਸ. ਪੀ. ਇਨਵੈਸਟੀਗੇਸ਼ਨ/ਕਰਾਈਮ
4. ਸ੍ਰੀ ਆਰ. ਜੇ. ਐਸ. ਨਲਵਾ, ਆਈ. ਪੀ. ਐਸ. (ਪੂਰਬੀ ਬੰਗਾਲ)
   ਐਸ. ਪੀ. ਪੋਸਟਿੰਗ ਲਈ ਉਪਲਬਧ ।

(ਅ) ਡਾ: ਰਾਜਵੰਤ ਸਿੰਘ ਆਈ. ਪੀ. ਐਸ. ਨੂੰ ਸਰਕਾਰ ਵਲੋਂ ਵਾਪਸ ਭੇਜਣ ਦੇ ਹੁਕਮ ਜਾਰੀ ਕੀਤੇ ਗਏ ਸਨ ਪਰੰਤੂ ਇਸ ਅਫ਼ਸਰ ਵਲੋਂ ਸੈਂਟਰਲ ਐਡਮਨਿਸਟਰੇਟਿਵ ਟ੍ਰਿਬਿਊਨਲ ਚੰਡੀਗੜ੍ਹ ਵਿਚ ਕੇਸ ਦਾਇਰ ਕਰਨ ਤੇ ਮਾਨਯੋਗ ਕੋਰਟ ਨੇ ਅਗਲੇ ਹੁਕਮਾਂ ਤੱਕ ਸਰਕਾਰ ਵਲੋਂ ਕੀਤੇ ਹੁਕਮਾ ਤੇ ਰੋਕ ਲਾ ਦਿੱਤੀ ਹੈ । ਸ੍ਰੀ ਐਸ. ਐਸ. ਵਿਰਕ, ਆਈ. ਪੀ. ਐਸ. ਦਾ ਡੈਪੂਟੇਸ਼ਨ ਸਮਾਂ ਲੋਕ ਹਿੱਤ ਵਿਚ ਵਧਾਉਣ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ । ਸ੍ਰੀ ਗੁਰਦਰਸ਼ਨ ਸਿੰਘ ਆਈ. ਪੀ. ਐਸ. ਨੇ ਵਾਪਸ ਆਪਣੇ ਪਿਤਰੀ ਰਾਜ ਜਾਣ ਲਈ ਬੇਨਤੀ ਕੀਤੀ ਹੈ. ਇਹ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ । ਸ੍ਰੀ ਆਰ. ਜੇ. ਐਸ. ਨਲਵਾ, ਆਈ. ਪੀ. ਐਸ. ਨੇ ਅਜੇ ਹੁਣੇ ਹੀ ਮਿਤੀ 1-6-98 ਨੂੰ ਰਾਜ ਵਿਚ ਡੈਪੂਟੇਸ਼ਨ ਤੇ ਜੁਆਇਨ ਕੀਤਾ ਹੈ ।

**ਸਰਦਾਰ ਜਗਤਾਰ ਸਿੰਘ ਰਾਜਲਾ** : ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਸਾਹਿਬ ਤੋਂ ਜਾਨਣਾ ਚਾਹੁੰਦਾ ਹਾਂ ਕਿ ਇਹ ਜਿਹੜੇ 4 ਆਈ. ਪੀ. ਐਸ. ਅਫਸਰ ਬਾਹਰਲੀ ਸਟੇਟਸ ਤੋਂ ਪੰਜਾਬ ਵਿਚ ਲਗਾਏ ਗਏ ਹਨ, ਇਸ ਦੇ ਕੀ ਕਾਰਣ ਹਨ ਅਤੇ ਕਿਉਂ ਪੰਜਾਬ ਵਿਚ ਲਗਾਏ ਗਏ ਹਨ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਸਮੇਂ ਸਮੇਂ ਸਿਰ ਸਰਕਾਰ ਦੇ ਕੋਲ ਕੰਪੇਸਨੇਟ ਗਰਾਊਂਡ ਉਤੇ ਬਾਹਰਲੀ ਸਟੇਟਸ ਤੋਂ ਅਫ਼ਸਰਾਂ ਦੀਆਂ ਅਰਜ਼ੀਆਂ ਆਉਂਦੀਆਂ ਹਨ ਅਤੇ ਉਨ੍ਹਾਂ ਦੇ ਕਾਡਰ ਵਾਲੀ ਸਟੇਟ ਤੋਂ ਨੋ ਔਬਜੈਕਸ਼ਨ ਸਟਰੀਫ਼ੀਕੇਟ ਵੀ ਨਾਲ ਆਉਂਦਾ ਹੈ ਅਤੇ ਜਿਹੜੀ ਸਟੇਟ ਦੇ ਵਿੱਚ ਉਹ ਅਫ਼ਸਰ ਆਉਣਾ ਚਾਹੁੰਦੇ ਹਨ, ਉਹ ਸਟੇਟ ਵੀ ਨੋ ਔਬਜੈਕਸ਼ਨ ਸਰਟੀਫਿਕੇਟ ਦਿੰਦੀ ਹੈ। ਫਿਰ ਸੈਂਟਰ ਦੀ ਸਰਕਾਰ ਇਸ ਦੀ ਮਨਜ਼ੂਰੀ ਦਿੰਦੀ ਹੈ। ਇਨ੍ਹਾਂ ਕੇਸਿਜ਼ ਦੇ ਵਿਚ ਮੇਨ ਕਰਾਈਟੇਰੀਆਂ ਕੰਪੇਸਨੇਟ ਗਰਾਊਂਡ ਦਾ ਹੁੰਦਾ ਹੈ ਜਾਂ ਫੇਰ ਸਟੇਟ ਦੀ ਸਰਕਾਰ ਕਿਸੇ ਅਫ਼ਸਰ ਦੀ ਸਰਵਿਸ ਸਟੇਟ ਵਾਸਤੇ ਚਾਹੁੰਦੀ ਹੋਵੇ ਅਤੇ ਸਟੇਟ ਜ਼ਰੂਰਤ ਮਹਿਸੂਸ ਕਰਦੀ ਹੋਵੇ, ਉਸ ਅਫ਼ਸਰ ਨੂੰ ਕੁਝ ਅਰਸੇ ਲਈ ਸਟੇਟ ਦੇ ਵਿਚ ਡੈਪੂਟੇਸ਼ਨ ਤੇ ਰਖ ਸਕਦੀ ਹੈ।

**ਸਰਦਾਰ ਜਗਤਾਰ ਸਿੰਘ ਰਾਜਲਾ** : ਸਪੀਕਰ ਸਾਹਿਬ ਇਹ ਅਫ਼ਸਰ ਵਾਪਸ ਕਦੋਂ ਤੱਕ ਭੇਜ ਦਿੱਤੇ ਜਾਣਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਸ ਦਾ ਜਵਾਬ ਮੈਂ ਆਪਣੇ ਉੱਤਰ ਵਿਚ ਦੇ ਦਿੱਤਾ ਹੈ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਸਾਹਿਬ ਤੋਂ ਜਾਣਕਾਰੀ ਲੈਣਾ ਚਾਹੁੰਦਾ ਹਾਂ ਕਿ ਇਹ ਜਿਹੜੇ ਰੀਜ਼ਨ (ਕਾਰਨ) ਡੈਪੂਟੇਸ਼ਨ ਤੇ ਲੈਣ ਦੇ ਦੱਸੇ ਗਏ ਹਨ, ਕੀ ਇਨ੍ਹਾਂ ਤੋਂ ਇਲਾਵਾ ਸਰਵਿਸ ਰੂਲਜ਼ ਦੇ ਵਿਚ ਕੀ ਕੋਈ ਉਪਬੰਧ ਹੈ ਕਿ ਵੱਧ ਤੋਂ ਵੱਧ ਇਤਨੇ ਸਮੇਂ ਲਈ ਕੋਈ ਅਫ਼ਸਰ ਡੈਪੂਟੇਸ਼ਨ ਤੇ ਰਹਿ ਸਕਦਾ ਹੈ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਸ ਦੇ ਵਿਚ ਸਮੇਂ ਦੀ ਕੋਈ ਹੱਦ ਨਹੀਂ ਹੈ। ਜਦੋਂ ਕੋਈ ਅਫ਼ਸਰ ਡੈਪੂਟੇਸ਼ਨ ਤੇ ਆਉਂਦਾ ਹੈ, ਉਹ ਇਕ ਸਾਲ ਵਾਸਤੇ ਆਉਂਦਾ ਹੈ ਅਤੇ ਫੇਰ ਉਸ ਦੀ ਹਰ ਸਾਲ ਐਕਸਟੈਨਸ਼ਨ ਹੁੰਦੀ ਰਹਿੰਦੀ ਹੈ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਵੱਧ ਤੋਂ ਵੱਧ ਕਿੰਨਾ ਸਮਾਂ ਆਪਾਂ ਐਕਸਟੈਨਸ਼ਨ ਦਿੰਦੇ ਰਹਾਂਗੇ ?

**ਮੁੱਖ ਮੰਤਰੀ** : ਦੇਖੋ ਜੋ ਰੂਲਜ਼ ਹਨ, ਉਸ ਦੇ ਮੁਤਾਬਿਕ ਹੀ ਚਲਿਆ ਜਾਂਦਾ ਹੈ। ਸਟੇਟ ਗੌਰਮਿੰਟ ਵੀ ਰੂਲਜ਼ ਦੇ ਮੁਤਾਬਿਕ ਹੀ ਚਲਦੀ ਹੈ। ਫ਼ਾਈਨਲ ਸੈਕਸ਼ਨ ਸੈਂਟਰ ਸਰਕਾਰ ਨੇ ਦੇਣੀ ਹੈ। ਲੇਕਿਨ ਪੰਜ ਸਾਲ ਤਾਂ ਕਿਸੇ ਦੇ ਵੀ ਕੰਟੀਨਿਊਸ ਸਰਵਿਸ ਦੇ ਨਹੀਂ ਹੋਏ।

**Shri Jagdish Sawhney** : Sir, I want to know the criteria for taking police personnel on deputation particularly those officers who were involved in fighting terrorism. There should be some criteria for those who have helped the Punjab Govt. in crushing the terrorism, they should be retained here with Govt. of Punjab. This is my idea and I want that the Govt. should say something for that as to whether it is considering this case, to retain those officers who have fought against extremists ? Is there any such proposal ?

**ਸ੍ਰੀ ਸਪੀਕਰ** : ਸਰਕਾਰ ਤਾਂ ਉਨ੍ਹਾਂ ਨੂੰ ਰੱਖਣ ਵਾਸਤੇ ਤਿਆਰ ਹੈ ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਸਾਹਿਬ ਤੋਂ ਪੁੱਛਣਾ ਚਾਹੁੰਦੀ ਹਾਂ ਕਿ ਕੁਝ ਅਫ਼ਸਰ ਜੋ ਸਰਕਾਰ ਨੂੰ ਰਿਕੁਐਸਟ ਕਰਕੇ ਆਉਂਦੇ ਹਨ ਇਨ੍ਹਾਂ ਵਿਚੋਂ ਕਿੰਨੇ ਰਿਕੁਐਸਟ ਕਰਕੇ ਪੰਜਾਬ ਵਿਚ ਆਏ ਅਤੇ ਕਿੰਨੇ ਜਿੰਨ੍ਹਾ ਨੂੰ ਅੱਤਵਾਦ ਦੇ ਖਿਲਾਫ ਲੜਾਈ ਕਰਨ ਵਾਸਤੇ ਪੰਜਾਬ ਸਰਕਾਰ ਨੇ ਸੈਂਟਰ ਦੀ ਸਰਕਾਰ ਨੂੰ ਕਹਿ ਕੇ ਬੁਲਾਇਆ ਸੀ । ਅਗਰ ਇਹ ਸੈਂਟਰਲ ਗੌਰਮਿੰਟ ਨੂੰ ਰਿਕੁਐਸਟ ਕਰਕੇ ਪੰਜਾਬ ਵਿਚ ਲਏ ਗਏ ਸਨ ਫੇਰ ਹੁਣ ਇਹ ਅਨ-ਵਾਂਟਿਡ ਕਿਉਂ ਹੋ ਗਏ ਹਨ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ 4 ਅਫਸਰ ਜਿਹੜੇ ਪੰਜਾਬ ਵਿਚ ਲੱਗੇ ਹੋਏ ਹਨ ਇਨ੍ਹਾਂ ਵਿਚੋਂ ਤਿੰਨ ਅਫਸਰ ਕੰਪੈਂਸੇਨੇਟ ਗਰਾਉਂਡ ਤੇ ਪੰਜਾਬ ਵਿਚ ਆਏ ਸਨ । ਡਾ: ਰਾਜਵੰਤ ਸਿੰਘ ਜਿਨ੍ਹਾਂ ਦੀ ਵਾਈਫ ਇਥੇ ਮੈਡੀਕਲ ਅਫਸਰ ਹੈ ਅਤੇ ਉਨ੍ਹਾਂ ਦੀ ਮਦਰ ਬਿਮਾਰ ਸੀ ਜਿਸ ਕਰਕੇ ਉਨ੍ਹਾਂ ਨੇ ਸਰਕਾਰ ਨੂੰ ਇਥੇ ਆਉਣ ਲਈ ਬੇਨਤੀ ਕੀਤੀ ਸੀ ਅਤੇ ਹੁਣ ਇਨ੍ਹਾਂ ਦੀ ਮਦਰ ਦੀ ਡੈਥ ਵੀ ਹੋ ਗਈ ਹੈ । ਇਨ੍ਹਾਂ ਨੂੰ ਪੰਜਾਬ ਸਰਕਾਰ ਨੇ ਐਨ.ਓ.ਸੀ. ਦਿਤਾ ਸੀ ਅਤੇ ਪਰਵਾਨਗੀ ਸੈਂਟਰ ਦੀ ਸਰਕਾਰ ਨੇ ਦਿੱਤੀ ਸੀ । ਦੂਜਾ ਸਰਦਾਰ ਐਸ. ਐਸ. ਵਿਰਕ ਹਨ ਜਿਨ੍ਹਾਂ ਦੀ ਸਰਵਿਸ ਪੰਜਾਬ ਸਰਕਾਰ ਨੇ ਰਿਕੁਐਸਟ ਕਰਕੇ ਸੈਂਟਰ ਦੀ ਸਰਕਾਰ ਤੋਂ ਲਈ ਸੀ ਅਤੇ ਉਨ੍ਹਾਂ ਦੀ ਐਕਸਟੈਂਸ਼ਨ ਵੀ ਕੀਤੀ ਗਈ ਹੈ । ਇਨ੍ਹਾਂ ਨੇ ਮਿਲੀਟੈਂਸੀ ਦੇ ਖਿਲਾਫ ਲੜਾਈ ਕੀਤੀ ਅਤੇ ਕਾਫ਼ੀ ਉਨ੍ਹਾਂ ਨੇ ਕੰਮ ਕੀਤਾ ਹੈ ਅਤੇ ਖੁਦ ਵੀ ਜ਼ਖਮੀ ਹੋਏ ਸਨ ਅਤੇ ਉਨ੍ਹਾਂ ਨੂੰ ਇਸ ਕੰਮ ਦੀ ਕਾਫ਼ੀ ਨੌਲਜ ਹੈ ਇਸ ਕਰਕੇ ਉਨ੍ਹਾਂ ਨੂੰ ਐਕਸਟੈਂਸ਼ਨ ਦਿੱਤੀ ਗਈ ਹੈ । ਸਰਦਾਰ ਗੁਰਦਰਸ਼ਨ ਸਿੰਘ ਜੀ ਦੀ ਵਾਈਫ ਇਥੇ ਗੌਰਮਿੰਟ ਸਕੂਲ ਵਿਚ ਲੇਕਚਰਾਰ ਹੈ ਅਤੇ ਉਨ੍ਹਾਂ ਨੇ ਵੀ ਰਿਕੁਐਸਟ ਕੀਤੀ ਹੈ ਕਿ ਮੈਂ ਆਪਣੀ ਸਟੇਟ ਵਿਚ ਵਾਪਸ ਜਾਣਾ ਹੈ ।

ਸ੍ਰੀ ਆਰ. ਜੇ. ਐਸ. ਨਲਵਾ ਜੀ ਹੁਣੇ ਹੀ ਆਏ ਹਨ ਅਤੇ ਉਨ੍ਹਾਂ ਨੇ ਵੀ ਹੁਣ ਰਿਕੁਐਸਟ ਕੀਤੀ ਹੈ ਕਿ ਉਹ ਆਪਣੀ ਸਟੇਟ ਵਿਚ ਵਾਪਿਸ ਜਾਣਾ ਚਾਹੁੰਦੇ ਹਨ ਅਤੇ ਉਨ੍ਹਾਂ ਦੇ ਫਾਦਰ ਬਜ਼ੁਰਗ ਹਨ ਅਤੇ ਉਨ੍ਹਾਂ ਦੀ ਰਿਕੁਐਸਟ ਵੀ ਸੈਂਟਰਲ ਗੌਰਮਿੰਟ ਨੇ ਮਨਜ਼ੂਰ ਕਰ ਦਿੱਤੀ ਹੈ ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1139***

**ਸ੍ਰੀ ਸਪੀਕਰ** : ਨਿਸ਼ਾਨ ਵਾਲੇ ਪ੍ਰਸ਼ਨ ਨੰ. 1139* ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਮੈਂ ਅਲਾਓ ਕਰ ਦਿੱਤੀ ਹੈ ।

ਫੋਨ 740423 (ਦਫਤਰ)
ਅ.ਸ.ਪ. ਨੰ. ਮ. ਮੰ. ਸ: ਜੀ ਏ/7/98/1247

**ਪ੍ਰਕਾਸ਼ ਸਿੰਘ ਬਾਦਲ**
ਮੁੱਖ ਮੰਤਰੀ ਪੰਜਾਬ
ਮਿਤੀ 30-6-1998

ਵਿਸ਼ਾ : ਮਿਤੀ 1-7-1998 ਲਈ ਪੰਜਾਬ ਵਿਧਾਨ ਸਭਾ ਦੀ ਸੂਚੀ ਵਿਚ ਦਰਜ ਵਿਧਾਨ ਸਭਾ ਤਾਰਾ ਅੰਕਿਤ ਪ੍ਰਸ਼ਨ ਨੰ: 1139 ਮੁਲਤਵੀ ਕਰਨ ਬਾਰੇ ।

ਮਾਨਯੋਗ ਸਪੀਕਰ ਸਾਹਿਬ,

ਮਿਤੀ 1-7-1998 ਲਈ ਪ੍ਰਸ਼ਨਾਂ ਦੀ ਸੂਚੀ ਵਿਚ ਦਰਜ ਪੰਜਾਬ ਵਿਧਾਨ ਸਭਾ ਦੇ

* For Starred Question No. 1139 and reply thereto, please See Appendix to this Debate.

ਤਾਰਾ ਅੰਕਿਤ ਪ੍ਰਸਨ ਨੰ: 1139, ਜੋ ਕਿ ਕਾਮਰੇਡ ਹਰਦੇਵ ਸਿੰਘ ਅਰਸ਼ੀ, ਐਮ. ਐਲ. ਏ. ਦੇ ਨਾਂ ਹੈ, ਦਾ ਉੱਤਰ ਅਜੇ ਤਿਆਰ ਨਹੀਂ ਹੋਇਆ। ਲੋੜੀਂਦੀ ਜਾਣਕਾਰੀ ਇਕੱਤਰ ਕੀਤੀ ਜਾ ਰਹੀ ਹੈ। ਇਸ ਲਈ ਮੇਰੀ ਬੇਨਤੀ ਹੈ ਕਿ ਕਿਰਪਾ ਕਰਕੇ ਇਸ ਪ੍ਰਸ਼ਨ ਦਾ ਉੱਤਰ ਦੇਣ ਲਈ ਸਮਾਂ ਵਧਾ ਦਿੱਤਾ ਜਾਵੇ ਅਤੇ ਇਹ ਪ੍ਰਸ਼ਨ ਇਕ ਹਫਤੇ ਮਗਰੋਂ ਕਿਸੇ ਮਿਤੀ ਦੇ ਪ੍ਰਸ਼ਨਾਂ ਦੀ ਸੂਚੀ ਵਿਚ ਸ਼ਾਮਲ ਕੀਤਾ ਜਾਵੇ।

ਆਦਰ ਸਹਿਤ,

ਹਿਤੂ,

ਸਹੀ/-

(ਪ੍ਰਕਾਸ਼ ਸਿੰਘ ਬਾਦਲ)

ਸ੍ਰੀ ਚਰਨਜੀਤ ਸਿੰਘ ਅਟਵਾਲ,
ਸਪੀਕਰ, ਪੰਜਾਬ ਵਿਧਾਨ ਸਭਾ।

---

### ਫੋਕਲ ਪੁਆਇੰਟਾਂ ਤੇ ਉਦਯੋਗ ਲਗਾਉਣੇ

*1193. (1) ਸਰਦਾਰ ਮੱਖਣ ਸਿੰਘ
(2) ਸਰਦਾਰ ਸੁਖਵਿੰਦਰ ਸਿੰਘ ਔਲਖ } ਕੀ ਮੁੱਖ ਮੰਤਰੀ

ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਦੀ ਰਾਜ ਵਿਚ ਅਜਿਹੇ ਫੋਕਲ ਪੁਆਇੰਟਾਂ, ਜਿਹੜੇ ਸਥਾਪਿਤ ਕਰਨ ਦੀ ਕਾਰਵਾਈ ਅਧੀਨ ਹਨ, ਤੇ ਛੋਟੇ/ਵੱਡੇ ਉਦਯੋਗ ਲਗਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ, ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਦੇ ਵੇਰਵੇ ਕੀ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ :** ਨਹੀਂ ਜੀ। ਪਬਲਿਕ ਸੈਕਟਰ ਵਿਚ ਨਹੀਂ।

**ਸਰਦਾਰ ਮੱਖਣ ਸਿੰਘ :** ਸਪੀਕਰ ਸਾਹਿਬ, ਫੋਕਲ ਪੁਆਇੰਟਾਂ ਦੀ ਸਕੀਮ ਪਹਿਲਾਂ ਵੀ ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਸਾਹਿਬ ਦੀ ਸਰਕਾਰ ਨੇ ਸ਼ੁਰੂ ਕੀਤੀ ਸੀ ਉਦੋਂ ਇਨ੍ਹਾਂ ਵਾਸਤੇ ਬੜੀ ਥੋੜੀ ਜ਼ਮੀਨ ਲਈ ਜਾਂਦੀ ਸੀ ਇਸ ਵੇਰ ਇਸ ਵਾਸਤੇ 20 ਏਕੜ ਜ਼ਮੀਨ ਵੀ ਲੈ ਲਈ ਗਈ ਹੈ। ਕੀ ਮੁੱਖ ਮੰਤਰੀ ਜੀ ਦੱਸਣਗੇ ਕਿ ਇਨ੍ਹਾਂ ਵਿਚ ਉਹ ਪੁਰਾਣੀਆਂ ਸਕੀਮਾਂ ਨੂੰ ਹੀ ਜਾਰੀ ਰੱਖਣਗੇ ਜਾਂ ਨਵੀਆਂ ਸਕੀਮਾਂ ਦਾ ਵਾਧਾ ਕੀਤਾ ਜਾਵੇਗਾ ?

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਹ ਥੋੜਾ ਜਿਹਾ ਮਿਕਸ ਕਰ ਗਏ ਹਨ। ਸਵਾਲ ਇਨ੍ਹਾਂ ਨੇ ਇੰਡਸਟਰੀ ਫੋਕਲ ਪੁਆਇੰਟਾਂ ਬਾਰੇ ਪੁੱਛਿਆ ਸੀ ਪਰ ਸਪਲੀਮੈਂਟਰੀ ਇਨ੍ਹਾਂ ਨੇ ਰੂਰਲ ਫੋਕਲ ਪੁਆਇੰਟਾਂ ਬਾਰੇ ਕੀਤੀ ਜਾਪਦੀ ਹੈ। ਮੈਂ ਤਾਂ ਸਾਰਾ ਦੇਖਿਆ ਹੈ ਕਿ ਇੰਡਸਟਰੀ ਫੋਕਲ ਪੁਆਇੰਟਾਂ ਦੇ ਸਿਲਸਿਲੇ ਵਿਚ ਹੀ, ਫੋਕਲ ਪੁਆਇੰਟਾਂ ਲਈ ਵੀਹ ਵੀਹ ਏਕੜ ਜ਼ਮੀਨ ਲਈ ਹੈ। ਸਪੀਕਰ ਸਾਹਿਬ, ਸਾਰੇ ਰੂਰਲ ਫੋਕਲ ਪੁਆਇੰਟਾਂ ਤੇ 'ਏ' ਕਲਾਸ ਫੈਸੀਲਿਟੀਜ਼ ਜੋ ਦਿਤੀਆਂ ਜਾਂਦੀਆਂ ਹਨ, ਉਹੀ ਕਨਸੈਸ਼ਨ ਦਿਤੇ ਜਾਣਗੇ। ਇਸ ਨਾਲ ਇੰਡਸਟਰੀ ਨੂੰ ਐਨਕਰੇਜਮੈਂਟ ਮਿਲੇਗੀ। 'ਏ' ਕਲਾਸ ਫੈਸਿਲਟੀਜ ਇੰਡਸਟਰੀਲਿਸਟ ਅਵੇਲ ਕਰ ਸਕਦਾ ਹੈ। ਅਤੇ ਜੇ ਕਿਤੇ ਲੋੜ ਪਈ ਤਾਂ

[ਮੁੱਖ ਮੰਤਰੀ]

ਸਰਕਾਰ ਵੀ ਸੋਚ ਸਕਦੀ ਹੈ । ਲੇਕਿਨ ਆਮ ਪਾਲਿਸੀ ਹੈ ਕਿ ਸਰਕਾਰ ਪੂਰੇ ਖਰਚੇ ਕਰਕੇ ਇੰਡਸਟਰੀ ਨਹੀਂ, ਕਿਸੇ ਨੂੰ ਐਸਿਸਟ ਕਰਕੇ ਜੋ ਐਸਿਸਟਿਡ ਸੈਕਟਰ, ਵਿਚ ਜਾਂ ਜੁਆਇੰਟ ਸੈਕਟਰ ਵਿਚ ਇੰਡਸਟਰੀ ਲਗਾਵੇ ।

**ਸਰਦਾਰ ਮੱਖਣ ਸਿੰਘ**: ਸਪੀਕਰ ਸਾਹਿਬ, ਬੇਰੁਜ਼ਗਾਰ ਨੌਜਵਾਨ ਜਿਹੜੇ ਪ੍ਰਾਈਵੇਟ ਖੇਤਰ ਵਿਚ ਜੇਕਰ ਇੰਡਸਟਰੀ ਲਗਾਉਣਾ ਚਾਹੁੰਣਗੇ ਤਾਂ ਕੀ ਸਰਕਾਰ ਉਸ ਨੂੰ ਸਹੂਲਤਾਂ ਦੇਣ ਲਈ ਅਨਾਊਂਸ ਕਰੇਗੀ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਪਹਿਲੀ ਵਾਰ ਹੋਇਆ ਹੈ ਕਿ ਫੋਕਲ ਪੁਆਇੰਟਾਂ ਤੇ ਜਿਹੜੇ ਨੌਜਵਾਨ ਕਿਸੇ ਕਿਸਮ ਦੀ ਵੀ ਇੰਡਸਟਰੀ ਲਗਾਉਣਗੇ ਤਾਂ ਉਨ੍ਹਾਂ ਨੂੰ 'ਏ' ਕਲਾਸ ਸਹੂਲਤਾਂ ਦਿਤੀਆਂ ਜਾਣਗੀਆਂ, ਜਿਹੜੀਆਂ ਅਜੇ ਕੁਝ ਥਾਵਾਂ ਤੇ ਹਨ । ਰੂਰਲ ਏਰੀਆ ਵਿਚ ਜਿਥੇ ਵੀ ਫੋਕਲ ਪੁਆਇੰਟ ਬਣਿਆ ਉਥੇ ਉਨ੍ਹਾਂ ਨੂੰ ਇਹ ਸਾਰੀਆਂ ਰਿਆਇਤਾਂ ਦਿਤੀਆਂ ਜਾਣਗੀਆਂ ।

**ਸਰਦਾਰ ਮੱਖਣ ਸਿੰਘ**: ਸਪੀਕਰ ਸਾਹਿਬ, ਮੁੱਖ ਮੰਤਰੀ ਜੀ ਦਾ ਬਹੁਤ ਬਹੁਤ ਧੰਨਵਾਦ ।

**Mr. Speaker** : Questions are over

---

## UNSTARRED QUESTIONS AND ANSWERS

### ਵਿਸ਼ਵ ਸਾਖ਼ਰਤਾ ਦਿਵਸ ਮਨਾਉਣਾ

254. **ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਵਿਸ਼ਵ ਸਾਖ਼ਰਤਾ ਦਿਵਸ ਮਨਾਉਣ ਦੇ ਸਬੰਧ ਵਿਚ ਰਾਜ ਪੱਧਰ ਦਾ ਮੁੱਖ ਸਮਾਰੋਹ ਸਤੰਬਰ, 1997 ਵਿਚ ਮਾਨਸਾ ਵਿਖੇ ਹੋਇਆ ਸੀ; ਜੇਕਰ ਅਜਿਹਾ ਹੋਵੇ ਤਾਂ ਉਸ ਤੇ ਕੁੱਲ ਕਿੰਨੀ ਰਕਮ ਖ਼ਰਚ ਹੋਈ ਅਤੇ ਖਰਚ ਦੀਆਂ ਮੁੱਖ ਮੱਦਾਂ ਦੇ ਵੇਰਵੇ ਕੀ ਹਨ ?

**ਸਰਦਾਰ ਤੋਤਾ ਸਿੰਘ**: ਹਾਂ ਜੀ, ਰਾਜ ਪੱਧਰ ਤੇ ਵਿਸ਼ਵ ਸਾਖਰਤਾ ਦਿਵਸ ਮਾਨਸਾ ਵਿਖੇ ਮਿਤੀ 8-9-97 ਨੂੰ ਮਨਾਇਆ ਗਿਆ । ਇਸ ਸਮਾਗਮ ਤੇ 15995/- ਰੁਪਏ ਖ਼ਰਚ ਕੀਤੇ ਗਏ । ਮੁੱਖ ਮੱਦ ਤੰਬੂ, ਕੁਰਸੀਆਂ ਅਤੇ ਫੰਕਸ਼ਨ ਦੇ ਹੋਰ ਪ੍ਰਬੰਧਾਂ ਦੀ ਅਦਾਇਗੀ ਸੀ ।

---

### ਸ਼ਹਿਰਾਂ/ਕਸਬਿਆਂ ਵਿਚ ਲੋਕਲ ਬੱਸ ਸੇਵਾ ਸ਼ੁਰੂ ਕਰਨਾ

255. **ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਰਾਜ ਦੇ ਅਜਿਹੇ ਕਸਬਿਆਂ/ਸ਼ਹਿਰਾਂ ਦੇ ਨਾਂ ਕੀ ਕੀ ਹਨ ਜਿੱਥੇ ਨਿਯਮਿਤ ਲੋਕਲ ਬੱਸ ਸੇਵਾ ਹੈ;

(ਅ) ਕੀ ਸਰਕਾਰ ਦੀ ਕਿਸੇ ਹੋਰ ਸ਼ਹਿਰ/ਕਸਬੇ ਵਿਚ ਲੋਕਲ ਬੱਸ ਸੇਵਾ ਆਰੰਭ ਕਰਨ ਦੀ ਕੋਈ ਤਜਵੀਜ਼ ਹੈ; ਜੇਕਰ ਅਜਿਹਾ ਹੋਵੇ, ਤਾਂ ਉਸਦੇ ਵੇਰਵੇ ਕੀ ਹਨ ਅਤੇ ਇਹ ਲੋਕਲ ਬੱਸ ਸੇਵਾ ਕਦੋਂ ਤੱਕ ਸ਼ੁਰੂ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਰਘਬੀਰ ਸਿੰਘ** :

(ੳ) ਲੁਧਿਆਣਾ, ਜਲੰਧਰ ਅਤੇ ਅੰਮ੍ਰਿਤਸਰ ਸ਼ਹਿਰਾਂ ਵਿੱਚ ਨਿਯਮਿਤ ਲੋਕਲ ਬੱਸ ਸੇਵਾ ਮੁਹੱਈਆ ਕੀਤੀ ਜਾ ਰਹੀ ਹੈ ।

(ਅ) ਨਹੀਂ ਜੀ ।

---

## ਰਾਜ ਵਿਚ ਵਿਕਾਸ ਕਾਰਜਾਂ ਲਈ ਖ਼ਰਚ

256. **ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ-

(ੳ) ਰਾਜ ਵਿਚ 1 ਅਪ੍ਰੈਲ, 1997 ਤੋਂ 28 ਫ਼ਰਵਰੀ, 1998 ਤੱਕ ਦੇ ਸਮੇਂ ਦੌਰਾਨ ਦਿਹਾਤੀ ਵਿਕਾਸ ਕਾਰਜਾਂ ਲਈ ਕੁੱਲ ਕਿੰਨੇ ਫੰਡ ਐਲੋਕੇਟ ਕੀਤੇ ਗਏ;

(ਅ) ਉਕਤ ਭਾਗ (ੳ) ਵਿਚ ਹਵਾਲਾ ਦਿੱਤੇ ਫੰਡਾਂ ਵਿਚੋਂ ਜ਼ਿਲ੍ਹਾ-ਵਾਰ ਕਿੰਨੇ ਫੰਡ ਵੱਖੋ-ਵੱਖਰੇ ਵਿਕਾਸ ਕਾਰਜਾਂ ਤੇ ਖ਼ਰਚ ਕੀਤੇ ਗਏ ਅਤੇ ਉਸ ਲਈ ਕੀ ਕਸੌਟੀ ਅਪਣਾਈ ਗਈ ?

**ਸਰਦਾਰ ਨਿਰਮਲ ਸਿੰਘ ਕਾਹਲੋਂ** : (ੳ) ਰਾਜ ਵਿੱਚ ਪੇਂਡੂ ਵਿਕਾਸ ਕੰਮਾਂ ਲਈ ਇਸ ਸਮੇਂ ਦੌਰਾਨ 66.47 ਕਰੋੜ ਰੁਪਏ ਦੀ ਕੁੱਲ ਰਾਸ਼ੀ ਨਿਰਧਾਰਤ ਕੀਤੀ ਗਈ ਹੈ ।

(ਅ) ਜ਼ਿਲ੍ਹੇ ਅਨੁਸਾਰ ਖ਼ਰਚ ਸਬੰਧੀ ਵੇਰਵਾ ਨਾਲ ਨੱਥੀ ਕੀਤੀ ਸਟੇਟਮੈਂਟ ਵਿਚ ਦਰਸਾਇਆ ਗਿਆ ਹੈ । ਜ਼ਿਲ੍ਹਿਆਂ ਲਈ ਫੰਡਜ਼ ਦੀ ਅੰਤਰ-ਰਾਸ਼ੀ ਵੰਡ ਲਈ ਮਿਆਰ ਹੇਠਾਂ ਦਿੱਤਾ ਗਿਆ ਹੈ :—

(1) ਉਨਤ ਗਰਾਮ ਸਕੀਮ, ਪੇਂਡੂ ਸਫ਼ਾਈ ਪ੍ਰੋਗਰਾਮ, ਮਾਲੀਆ ਕਮਾਊ ਸਕੀਮ ਜਿਹੀਆਂ ਸਕੀਮਾਂ ਦੇ ਸੰਬੰਧ ਵਿਚ ਜ਼ਿਲ੍ਹੇ ਦੀ ਪੇਂਡੂ ਆਬਾਦੀ ਤੋਂ ਰਾਜ ਦੀ ਕੁੱਲ ਆਬਾਦੀ ਦੇ ਅਨੁਪਾਤ ਦੇ ਆਧਾਰ ਤੇ, ਅਤੇ ਜ਼ਿਲ੍ਹੇ ਵਿਚ ਪਿੰਡਾਂ ਦੀ ਗਿਣਤੀ ਨੂੰ ਮੁੱਖ ਰੱਖ ਕੇ ਫੰਡਜ਼ ਦੀ ਵੰਡ ਕੀਤੀ ਗਈ ਹੈ ।

(2) ਫੰਕਲ ਪੁਆਇੰਟਾਂ ਅਤੇ ਪ੍ਰਾਇਮਰੀ ਸਕੂਲ ਬਿਲਡਿੰਗਾਂ ਦੀ ਉਸਾਰੀ ਲਈ ਸਕੀਮ ਦੇ ਮਾਮਲੇ ਵਿਚ ਫੰਡਜ਼ ਲੋੜ ਦੇ ਆਧਾਰ ਤੇ ਮੁਹੱਈਆ ਕੀਤੇ ਗਏ ਹਨ ।

(3) ਸੰਗਠਿਤ ਬੰਜਰ ਵਿਕਾਸ ਪ੍ਰੋਜੈਕਟ ਨਿਸ਼ਚਿਤ ਇਲਾਕੇ ਦਾ ਪ੍ਰੋਜੈਕਟ ਹੈ, ਅਤੇ ਕੇਵਲ ਦੋ ਜ਼ਿਲ੍ਹਿਆਂ ਬਠਿੰਡਾ ਅਤੇ ਸੰਗਰੂਰ ਲਈ ਫੰਡਜ਼ ਦੀ ਯੋਜਨਾ ਬਣਾਈ ਗਈ ਹੈ ।

(4) ਜਵਾਹਰ ਰੋਜ਼ਗਾਰ ਯੋਜਨਾ, ਇੰਦਰਾ ਅਵਾਸ ਯੋਜਨਾ ਅਤੇ ਮਿਲੀਅਨ ਖੂਹਾਂ ਦੀਆਂ ਸਕੀਮਾਂ ਜੋ ਕੇਂਦਰੀ ਪ੍ਰਯੋਜਿਤ ਸਕੀਮਾਂ ਹਨ ਉਨ੍ਹਾਂ ਲਈ ਫੰਡਜ਼

[ਸਰਦਾਰ ਨਿਰਮਲ ਸਿੰਘ ਕਾਹਲੋਂ]

ਪਛੜੇਪਣ ਦੇ ਸੂਚਕ ਅੰਕ ਦੇ ਆਧਾਰ ਤੇ ਮੁਹੱਈਆ ਕੀਤੇ ਗਏ ਹਨ ਜੋ ਕਿ ਇਕ ਜ਼ਿਲ੍ਹੇ ਵਿਚ ਪੇਂਡੂ ਅਨੁਸੂਚਿਤ ਜਾਤਾਂ/ਅਨੁਸੂਚਿਤ ਕਬੀਲਿਆਂ ਦੀ ਆਬਾਦੀ ਤੋਂ ਰਾਜ ਵਿੱਚ ਅਨੁਸੂਚਿਤ ਜਾਤਾਂ/ਅਨੁਸੂਚਿਤ ਕਬੀਲਿਆਂ ਦੀ ਕੁੱਲ ਆਬਾਦੀ ਅਤੇ ਉਸ ਜ਼ਿਲ੍ਹੇ ਵਿਚ ਖੇਤੀ ਕਰਨ ਵਾਲੇ ਕਾਮਿਆਂ ਦੀ ਜੀਅ ਪ੍ਰਤੀ ਪੈਦਾਵਾਰ ਨੂੰ ਸਮਾਨ ਮਹੱਤਵ ਦੇ ਕੇ ਪੂਰੇ ਵੇਰਵੇ ਨਾਲ ਤਿਆਰ ਕੀਤਾ ਗਿਆ ਹੈ ।

(5) ਰੋਜ਼ਗਾਰ ਬੀਮਾ ਸਕੀਮ ਦੇ ਕੇਸ ਵਿਚ ਫੰਡਜ਼ ਦੀ ਵੰਡ ਪ੍ਰਤੀ ਬਲਾਕ ਐਲੋ-ਕੇਸ਼ਨ ਐਡਹਾਕ ਆਧਾਰ ਉਤੇ ਕੀਤੀ ਜਾਂਦੀ ਹੈ ।

(6) ਬੁਨਿਆਦੀ ਢਾਂਚਾ ਅਤੇ ਸੰਸਥਾਗਤ ਕੰਮਾਂ ਦੀ ਮਜ਼ਬੂਤੀ ਲਈ ਗਰਾਂਟਾਂ ਦੀ ਵੰਡ ਅਸਲ ਘੋਸ਼ਨਾਵਾਂ/ਬਿਆਨਾਂ ਦੇ ਆਧਾਰ ਤੇ ਕੀਤੀ ਗਈ ਹੈ ।

---

### ਅਧਿਆਪਕਾਂ ਦੀ ਨਿਯੁਕਤੀ

257. **ਕਾਮਰੇਡ ਹਰਦੇਵ ਸਿੰਘ ਅਰਸ਼ੀ**: ਕੀ ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਾਲ 1996 ਦੌਰਾਨ ਸਿੱਖਿਆ ਵਿਭਾਗ ਦੀਆਂ ਵਿਭਾਗੀ ਚੋਣ ਕਮੇਟੀਆਂ ਦੁਆਰਾ ਚੁਣੇ ਗਏ ਅਧਿਆਪਕਾਂ ਦੀ ਵਿਸ਼ਾ-ਵਾਰ ਕੁੱਲ ਗਿਣਤੀ ਕਿੰਨੀ ਹੈ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਅਧਿਆਪਕਾਂ ਵਿਚੋਂ ਅਜਿਹੇ ਅਧਿਆਪਕਾਂ ਦੀ ਕੁੱਲ ਗਿਣਤੀ ਕਿੰਨੀ ਹੈ ਜਿਨ੍ਹਾਂ ਨੂੰ ਹਾਲੇ ਤੱਕ ਨਿਯੁਕਤੀ-ਪੱਤਰ ਜਾਰੀ ਨਹੀਂ ਕੀਤੇ ਗਏ ਹਨ ਅਤੇ ਇਸ ਦੇ ਕਾਰਨ ਕੀ ਹਨ ਅਤੇ ਬਾਕੀ ਦੇ ਚੁਣੇ ਹੋਏ ਅਧਿਆਪਕਾਂ ਨੂੰ ਨਿਯੁਕਤੀ-ਪੱਤਰ ਕਦੋਂ ਤੱਕ ਜਾਰੀ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਤੋਤਾ ਸਿੰਘ**: (ੳ) ਸਾਲ 1996 ਦੌਰਾਨ ਵਿਭਾਗੀ ਚੋਣ ਕਮੇਟੀ (ਸਿੱਖਿਆ) ਨੇ ਵੱਖ ਵੱਖ ਵਿਸ਼ਿਆਂ ਦੇ 16,756 ਟੀਚਰਾਂ ਦੀ ਸਿਲੈਕਸ਼ਨ ਕੀਤੀ । ਵਿਸ਼ੇਵਾਰ ਕੁਲ ਚੁਣੇ ਗਏ ਉਮੀਦਵਾਰਾਂ ਦਾ ਵੇਰਵਾ ਅਨੁਲੱਗ-'ੳ' ਤੇ ਹੈ ।

(ਅ) ਵਿਸ਼ਾਵਾਰ ਜਿਨ੍ਹਾਂ ਉਮੀਦਵਾਰਾਂ ਨੂੰ ਨਿਯੁਕਤੀ ਪੱਤਰ ਜਾਰੀ ਨਹੀਂ ਕੀਤੇ ਗਏ, ਦਾ ਵੇਰਵਾ ਹੇਠ ਲਿੱਖੇ ਅਨੁਸਾਰ ਹੈ : —

| | | | |
|---|---|---|---|
| 1. | ਐਸ. ਐਸ. ਮਾਸਟਰ | .. | 1,590 |
| 2. | ਫਾਈਨ ਆਰਟਸ | .. | 2 |
| 3. | ਸੰਗੀਤ | .. | 3 |
| | ਕੁੱਲ ਜੋੜ | .. | 1,595 |

ਇਨ੍ਹਾਂ ਉਮੀਦਵਾਰਾਂ ਨੂੰ ਨਿਯੁਕਤੀ ਪੱਤਰ ਇਸ ਕਰਕੇ ਜਾਰੀ ਨਹੀਂ ਕੀਤੇ ਜਾ ਸਕੇ ਕਿਉਂਕਿ ਮਾਨਯੋਗ ਹਾਈ ਕੋਰਟ ਦੇ ਆਦੇਸ਼ ਸਨ ਕਿ ਇਨ੍ਹਾਂ ਚੁਣੇ ਗਏ ਉਮੀਦਵਾਰਾਂ ਨੂੰ ਨਿਯੁਕਤੀ ਪੱਤਰ ਦੇਣ ਤੋਂ ਪਹਿਲਾਂ ਉਨ੍ਹਾਂ ਦੀ ਪਾਤਰਤਾ ਚੈਕ ਕੀਤੀ ਜਾਵੇ। ਹੁਣ ਇਨ੍ਹਾਂ ਉਮੀਦਵਾਰਾਂ ਦੀ ਪਾਤਰਤਾ ਚੈਕ ਹੋ ਚੁੱਕੀ ਹੈ ਅਤੇ ਉਨ੍ਹਾਂ ਦੀ ਪਾਤਰਤਾ ਦੇ ਸਨਮੁੱਖ ਉਨ੍ਹਾਂ ਨੂੰ ਨਿਯੁਕਤੀ ਪੱਤਰ ਦੇਣ ਲਈ ਕਾਰਵਾਈ ਆਰੰਭੀ ਹੋਈ ਹੈ।

## ਅਨੁਲੱਗ 'ੳ'

ਵਿਭਾਗੀ ਚੋਣ ਕਮੇਟੀ (ਸਿੱਖਿਆ) ਰਾਹੀਂ ਸਾਲ 1996 ਦੌਰਾਨ ਵੱਖ ਵੱਖ ਵਿਸ਼ਿਆਂ ਦੇ ਚੁਣੇ ਗਏ 16,756 ਟੀਚਰਾਂ ਦਾ ਵੇਰਵਾ ਇਸ ਪ੍ਰਕਾਰ ਹੈ:—

| ਲੜੀ ਨੰ: | ਵਿਸ਼ਾ | ਚੁਣੇ ਗਏ ਟੀਚਰਾਂ ਦੀ ਗਿਣਤੀ |
|---|---|---|
| 1 | 2 | 3 |
| | (ਮਾਸਟਰ/ਮਿਸਟ੍ਰੈਸ ਕੈਟੇਗਰੀ) | |
| 1. | ਐਸ. ਐਸ. ਮਾਸਟਰ/ਮਿਸਟ੍ਰੈਸ .. | 10,482 |
| 2. | ਫਾਈਨ ਆਰਟਸ .. | 5 |
| 3. | ਸੰਗੀਤ .. | 15 |
| 4. | ਹਿਸਾਬ .. | 1,300 |
| 5. | ਪੰਜਾਬੀ .. | 1,000 |
| 6. | ਹਿੰਦੀ .. | 1,000 |
| 7. | ਡੀ. ਪੀ. ਈ. .. | 300 |
| 8. | ਸਾਇੰਸ (ਮੈਡੀਕਲ) .. | 638 |
| 9. | ਸਾਇੰਸ (ਨਾਨ-ਮੈਡੀਕਲ) .. | 637 |
| 10. | ਸੰਸਕ੍ਰਿਤ .. | 25 |
| **ਲੈਕਚਰਾਰ ਕਾਡਰ** | | |
| 1. | ਪੁਲੀਟੀਕਲ ਸਾਇੰਸ .. | 40 |
| 2. | ਹਿਸ਼ਟਰੀ .. | 10 |
| 3. | ਹਿੰਦੀ .. | 30 |
| **ਵੋਕੇਸ਼ਨਲ ਕਾਡਰ** | | |
| | ਵੋਕੇਸ਼ਨਲ ਮਾਸਟਰ .. | 182 |
| **ਸੀ. ਐਂਡ ਵੀ. ਕਾਡਰ** | | |
| 1. | ਆਰਟ ਤੇ ਕਰਾਫਟ ਟੀਚਰ .. | 950 |
| 2. | ਪੀ. ਟੀ. ਆਈ. .. | 127 |
| 3. | ਸਿਲਾਈ ਟੀਚਰ .. | 15 |
| | ਕੁੱਲ ਜੋੜ | 16,756 |

## ਸਰਕਾਰੀ ਸਕੂਲਾਂ ਦੀਆਂ ਇਮਾਰਤਾਂ ਦੀ ਉਸਾਰੀ

268. (1) ਸਰਦਾਰ ਸੁਖਵਿੰਦਰ ਸਿੰਘ ਔਲਖ
(2) ਸਰਦਾਰ ਮੱਖਣ ਸਿੰਘ
} : ਕੀ ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਉਨ੍ਹਾਂ ਸਰਕਾਰੀ ਪ੍ਰਾਇਮਰੀ, ਮਿਡਲ ਅਤੇ ਹਾਈ ਸਕੂਲਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਦੀਆਂ ਇਮਾਰਤਾਂ ਦੀ ਉਸਾਰੀ ਕਰ ਦਿੱਤੀ ਗਈ ਹੈ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਸਕੂਲਾਂ ਵਿਚੋਂ ਉਨ੍ਹਾਂ ਸਕੂਲਾਂ ਦੀ ਗਿਣਤੀ ਕਿੰਨੀ ਹੈ ਜਿਨ੍ਹਾਂ ਦੀਆਂ ਇਮਾਰਤਾਂ ਦੀ ਉਸਾਰੀ, ਵੱਖ-ਵੱਖ ਸਰਕਾਰ ਦੁਆਰਾ ਮੁਹੱਈਆ ਕੀਤੇ ਗਏ ਫੰਡਾਂ ਅਤੇ ਸਬੰਧਤ ਪਿੰਡਾਂ ਦੇ ਵਸਨੀਕਾਂ ਦੁਆਰਾ ਇਕੱਠੀ ਕੀਤੀ ਗਈ ਰਕਮ ਨਾਲ ਕੀਤੀ ਗਈ ਹੈ ?

**ਸਰਦਾਰ ਤੋਤਾ ਸਿੰਘ**: (ੳ) ਰਾਜ ਦੇ ਪਿੰਡਾਂ ਦੇ ਕੁੱਲ 11,322 ਪ੍ਰਾਇਮਰੀ, 2,272 ਮਿਡਲ ਅਤੇ 1,629 ਹਾਈ ਸਕੂਲਾਂ ਵਿਚੋਂ 11,109 ਪ੍ਰਾਇਮਰੀ 2,042 ਮਿਡਲ ਅਤੇ ਸਾਰੇ 1,629 ਹਾਈ ਸਕੂਲਾਂ ਦੀਆਂ ਇਮਾਰਤਾਂ ਦੀ ਉਸਾਰੀ ਕੀਤੀ ਜਾ ਚੁੱਕੀ ਹੈ ।

(ਅ) ਰਾਜ ਦੇ ਪਿੰਡਾਂ ਦੇ ਭਾਗ (ੳ) ਵਿਚੋਂ ਦਰਸਾਏ ਪ੍ਰਾਇਮਰੀ, ਮਿਡਲ ਅਤੇ ਹਾਈ ਸਕੂਲਾਂ ਵਿਚੋਂ ਅਜਿਹਾ ਕੋਈ ਸਕੂਲ ਨਹੀਂ ਹੈ, ਜਿਸਦੀ ਇਮਾਰਤ ਸਮੁੱਚੇ ਤੌਰ ਤੇ ਸਰਕਾਰ ਵੱਲੋਂ ਜਾਂ ਪਿੰਡ ਦੇ ਲੋਕਾਂ ਵੱਲੋਂ ਉਸਾਰੀ ਗਈ ਹੋਵੇ । ਦੂਸਰੇ ਸ਼ਬਦਾਂ ਵਿੱਚ ਇਨ੍ਹਾਂ ਇਮਾਰਤਾਂ ਦੀ ਉਸਾਰੀ ਕੁੱਝ ਸਰਕਾਰੀ ਰਕਮ ਨਾਲ ਅਤੇ ਕੁੱਝ ਪਿੰਡਾਂ ਦੇ ਲੋਕਾਂ ਵੱਲੋਂ ਇਕੱਠੀ ਕੀਤੀ ਗਈ ਰਕਮ ਨਾਲ ਕੀਤੀ ਗਈ ਹੈ ।

—0—

## QUESTION OF PRIVILEGE

**Mr. Speaker**: I received a notice of a Privilege Motion from Sh. Harbans Lal, M.L.A. against Mr. Gurdev Singh and Mr. Gurchain Singh, D.S.P. and S.H.O. respectively, Mandi Gobindgarh in which it had been alleged that the said D.S.P. and S.H.O. had misbehaved with him when he visited Village Dadheri of District Fatehgarh Sahib on 24-6-1998 after Gram Panchayat Elections. I informed the House on 25-6-98 (Afternoon Sitting) that I had written to the Government for comments in the matter and that I will give my ruling later on.

I have received a detailed report from the Government about the said incident. In the report sent by the Department of Home Affairs and Justice, it has interalia been stated: —

"During the entire incident the police personnel on duty acted with restraint only and in accordance with the provision of the law. All action was undertaken only with a view to prevent bodily harm to the polling party and police personnel on duty as well as prevent any destruction of records relating to the election. Only the minimum necessary force was used against the mob and that too was mild in nature. The police action was thus fully within the principle of minimum use of force. Further the MLA, Shri Harbans Lal was given due respect and regard as a sitting Member of the Vidhan Sabha. There was no misbehaviour or rudeness on the part of the police force on duty vis-a-vis the Hon'ble MLA in summation the entire police action was taken to protect the law of the land and with minimum use of force and due regard and respect to the Hon'ble MLA."

Thus, it is clear from the above note that no breach of privilege is involved.

I, therefore, do not give my consent to the question of privilege being raised.

—0—

## POINTS OF ORDER

**ਕਾਮਰੇਡ ਅਜੈਬ ਸਿੰਘ ਰੌਂਤਾ**. ਸਪੀਕਰ ਸਾਹਿਬ, ਮੈਂ ਹਾਊਸ ਦਾ ਧਿਆਨ ਇਕ ਬਹੁਤ ਹੀ ਅਹਿਮ ਮੁੱਦੇ ਵੱਲ ਦਿਵਾਉਣਾ ਚਾਹੁੰਦਾ ਹਾਂ। ਸਹਿਕਾਰੀ ਸਪਿਨਿੰਗ ਮਿੱਲਾਂ ਦੇ ਕਾਮਿਆਂ ਦਾ ਪੰਜਾਬ ਸਰਕਾਰ ਨਾਲ ਇਕ ਸਮਝੌਤਾ ਹੋਇਆ ਸੀ ਕਿ ਇਹ ਮਿੱਲਾਂ ਚਾਲੂ ਕੀਤੀਆਂ ਜਾਣਗੀਆਂ ਅਤੇ ਉਨ੍ਹਾਂ ਦੇ ਜੋ ਬਕਾਏ ਹਨ, ਉਹ ਦਿੱਤੇ ਜਾਣਗੇ। ਲੇਕਿਨ ਅਜਿਹਾ ਨਾ ਹੋਣ ਦੀ ਸੂਰਤ ਵਿਚ ਉਹ ਜਿਹੜੇ ਵਰਕਰ ਹਨ, ਉਹ ਐਜੀਟੇਸ਼ਨ ਦੇ ਰਾਹ ਤੇ ਪਏ ਹੋਏ ਹਨ। ਇਕ ਹਫਤਾ ਹੋ ਗਿਆ ਹੈ, ਉਹ ਮਰਨ ਵਰਤ ਤ ਬੈਠੇ ਹਨ। ਉਨ੍ਹਾਂ ਦੀ ਹਾਲਤ ਬੜੀ ਖਰਾਬ ਹੈ। ਮੈਂ ਸਰਕਾਰ ਅੱਗੇ ਅਪੀਲ ਕਰਨੀ ਚਾਹੁੰਦਾ ਹਾਂ ਕਿ ਜੋ ਸਹਿਕਾਰੀ ਮਿੱਲਾਂ ਦੇ ਕਾਮੇ ਹਨ ਅਤੇ ਸ਼ੂਗਰ ਮਿੱਲਾਂ ਦੇ ਕਾਮੇ ਹਨ, ਉਨ੍ਹਾਂ ਨਾਲ ਸਰਕਾਰ ਗੱਲਬਾਤ ਕਰਕੇ ਹਮਦਰਦੀ ਵਾਲਾ ਰਵੱਈਆ ਅਖਤਿਆਰ ਕਰੇ ਅਤੇ ਉਨ੍ਹਾਂ ਨੂੰ ਇਨਸਾਫ ਦੇਵੇ ਤਾਂ ਕਿ ਉਨ੍ਹਾਂ ਦੀ ਵਿਗੜ ਰਹੀ ਹਾਲਤ ਤੋਂ ਉਨ੍ਹਾਂ ਨੂੰ ਬਚਾਇਆ ਜਾ ਸਕੇ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ**. ਸਪੀਕਰ ਸਾਹਿਬ, ਮੈਂ ਹਾਊਸ ਦਾ ਧਿਆਨ ਇਕ ਬਹੁਤ ਹੀ ਸੀਰੀਅਸ ਮਾਮਲੇ ਵੱਲ ਦਿਵਾਉਣਾ ਚਾਹੁੰਦਾ ਹਾਂ। ਉਮੀਦ ਕਰਦਾ ਹਾਂ ਕਿ ਮਾਨਯੋਗ ਮੁੱਖ ਮੰਤਰੀ ਜੀ ਇਸ ਤੇ ਤੁਰੰਤ ਐਕਸ਼ਨ ਲੈਣਗੇ। ਆਪਾਂ ਐਨ. ਆਰ. ਆਈਜ਼. ਨੂੰ ਬੜਾ ਉਤਸ਼ਾਹਿਤ ਕੀਤਾ ਹੈ ਕਿ ਉਹ ਇਥੇ ਆ ਕੇ ਇਨਵੈਸਟ ਕਰਨ। ਇਸ ਸਿਲਸਿਲੇ ਵਿਚ ਲੁਧਿਆਣੇ ਦਾ ਇਕ ਬੜਾ ਸੰਗੀਨ ਮਾਮਲਾ ਮੈਂ ਤੁਹਾਡੇ ਧਿਆਨ

[ਸਰਦਾਰ ਅਜੀਤ ਇੰਦਰ ਸਿੰਘ ਮੋਫਰ]

ਵਿਚ ਲਿਆਉਣਾ ਚਾਹੁੰਦਾ ਹਾਂ । ਇਕ ਗੁਰਮੇਲ ਸਿੰਘ ਸੰਧੂ ਨੇ ਇਥੇ ਆਕਸੀਜਨ ਦੀ ਇਕ ਬੜੀ ਵੱਡੀ ਇੰਡਸਟਰੀ ਲਾਈ ਜਿਸ ਦੀ ਲਾਈਫ ਸੇਵਿੰਗ ਦੇ ਸਿਲਸਿਲੇ ਵਿਚ ਬੜੀ ਲੋੜ ਪੈਂਦੀ ਹੈ । ਤੁਹਾਨੂੰ ਯਾਦ ਹੋਵੇਗਾ ਕਿ ਜਦੋਂ ਪੀ. ਜੀ. ਆਈ. ਚਾਲੂ ਹੋਇਆ ਸੀ ਤਾਂ ਉਸ ਨੇ ਸਭ ਤੋਂ ਪਹਿਲਾਂ 200 ਸਿਲੰਡਰਾਂ ਦਾ ਇਕ ਪੂਰਾ ਟਰੱਕ ਫਰੀ ਭੇਜਿਆ ਸੀ । ਤਿੰਨ ਮਹੀਨੇ ਪਹਿਲਾਂ ਜਦੋਂ ਉਹ ਲੁਧਿਆਣੇ ਵਿਖੇ ਆਪਣੀ ਕੋਠੀ ਵਿਚ ਆਏ, ਉਨ੍ਹਾਂ ਦੀ ਕੋਠੀ ਦੀ ਅਨੈਕਸੀ ਵਿਚ ਇਕ ਕਿਰਾਏਦਾਰ ਹਰਚੰਦ ਸਿੰਘ ਗਿੱਲ ਰਹਿੰਦਾ ਸੀ । ਜਦੋਂ ਉਹ (ਗੁਰਮੇਲ ਸਿੰਘ ਸੰਧੂ) ਬਾਹਰੋਂ ਆ ਕੇ ਆਪਣੀ ਕੋਠੀ ਵਿਚ ਠਹਿਰੇ ਤਾਂ 10 ਦਿਨਾਂ ਦੇ ਬਾਅਦ ਹੀ ਉਸ ਦੇ ਕਿਰਾਏਦਾਰ ਨੇ, ਉਸ ਨੂੰ ਕੋਠੀ ਚੋਂ ਬਾਹਰ ਕੱਢ ਦਿੱਤਾ ਅਤੇ ਕੁੱਟਮਾਰ ਕੀਤੀ । ਉਹ ਪੁਲਿਸ ਕੋਲ ਗਿਆ ਲੇਕਿਨ ਪੁਲਿਸ ਨੇ ਕੇਸ ਰਜਿਸਟਰ ਨਹੀਂ ਕੀਤਾ । ਇਸ ਤੋਂ ਬਾਅਦ ਉਹ ਐਸ. ਐਸ. ਪੀ. ਕੋਲ ਗਏ, ਕਮਿਸ਼ਨਰ ਕੋਲ ਵੀ ਗਏ ਅਤੇ ਅਖੀਰ ਵਿਚ ਮੁੱਖ ਮੰਤਰੀ ਜੀ ਕੋਲ ਵੀ ਗਏ । ਫਿਰ ਕਿਤੇ ਜਾ ਕੇ ਕੇਸ ਰਜਿਸਟਰ ਹੋਇਆ । ਉਸ ਤੋਂ ਬਾਅਦ ਫਿਰ ਉਸ ਨੂੰ ਲਿਜਾ ਕੇ ਉਸ ਦੀ 107/151 ਕਰਵਾਈ ਗਈ । ਉਸ ਨੂੰ ਬਹੁਤ ਹਰਾਸ਼ ਕੀਤਾ ਜਾ ਰਿਹਾ ਹੈ । 3 ਮਹੀਨੇ ਤੋਂ ਉਸ ਨੂੰ ਕੋਈ ਰਿਲੀਫ ਨਹੀਂ ਮਿਲਿਆ । ਉਸ ਨੇ ਇਹ ਧਮਕੀ ਦਿੱਤੀ ਹੈ ਕਿ ਜੇਕਰ ਜਲਦੀ ਸਰਕਾਰ ਨੇ ਇਸ ਮਾਮਲੇ ਵੱਲ ਧਿਆਨ ਨਾ ਦਿੱਤਾ ਤਾਂ ਜਿਹੜੀ ਕਰੋੜਾਂ ਰੁਪਏ ਦੀ ਇਨਵੈਸਟਮੈਂਟ ਕਰਕੇ ਮੈਂ ਇੰਡਸਟਰੀ ਲਾਈ ਹੈ, ਉਹ ਵੇਚ ਕੇ ਮੈਂ ਵਾਪਸ ਵਿਦੇਸ਼ ਚਲਿਆ ਜਾਵਾਂਗਾ । ਸਾਡੇ ਵਾਸਤੇ ਇਹ ਬਹੁਤ ਹੀ ਸ਼ਰਮ ਵਾਲੀ ਗੱਲ ਹੈ । ਮੈਨੂੰ ਉਮੀਦ ਹੈ ਕਿ ਮੁੱਖ ਮੰਤਰੀ ਜੀ ਤੁਰੰਤ ਗੌਰ ਕਰਕੇ ਉਸ ਨੂੰ ਇਨਸਾਫ ਦਿਵਾਉਣਗੇ ਅਤੇ ਉਸ ਦੀ ਜਾਨ ਅਤੇ ਮਾਲ ਦੀ ਰਾਖੀ ਲਈ ਲੋੜੀਂਦੇ ਕਦਮ ਚੁੱਕਣਗੇ ।

**ਸਰਦਾਰ ਬਚਨ ਸਿੰਘ ਚੀਮਾ**: ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਜਰਾ ਬੋਲਣ ਦਾ ਮੌਕਾ ਦਿੱਤਾ ਹੈ । ਇਕ ਪਿੰਡ ਝਡਹੇੜੀ ਹੈ ਜਿਸ ਦੇ ਮੁਤੱਲਿਕ ਮੈਂ . . .

**ਸ੍ਰੀ ਸਪੀਕਰ**: ਉਸ ਦਾ ਜ਼ਿਕਰ ਪਹਿਲਾਂ ਹੋ ਚੁੱਕਾ ਹੈ । ਹੁਣ ਉਸ ਬਾਰੇ ਕੁਝ ਨਹੀਂ ਕਹਿਣਾ ।

**ਸਰਦਾਰ ਬਚਨ ਸਿੰਘ ਚੀਮਾ**: ਉਥੇ 21 ਤਰੀਕ ਨੂੰ ਵੋਟਾਂ ਪਈਆਂ ਸਨ . . .

**ਸ੍ਰੀ ਸਪੀਕਰ**: ਉਸ ਬਾਰੇ ਸਾਰੀ ਇਨਫਰਮੇਸ਼ਨ ਆ ਗਈ ਹੈ, ਉਸ ਦੀ ਰਿਪੋਰਟ ਹੋ ਗਈ ਹੈ । ਹਾਂ ਜੀ, ਚਾਵਲਾ ਜੀ ।

**श्रीमती लक्ष्मी कांता चावला**: स्पीकर साहिब, मैट्रिक का अभी रिज़ल्ट निकला है, मैं चाहूंगी कि मुख्य मंत्री जी इस विषय में विद्यार्थियों को कुछ आश्वासन दें । 50 हजार से ज्यादा विद्यार्थियों का रिजल्ट रोक लिया गया है । कहां से फार्म अटैस्ट कराना था, और कितनी फीस देनी है, ऐसे आबजेक्शन जनवरी में लगाने चाहिए थे लेकिन ये अभी रिजल्ट निकलने से 15 दिन पहले लगाए गये हैं । कि फोटो कहाँ से अटैस्ट करवाऊं इस विषय को लेकर बहुत कानाफूसी

हो रही है । इस का रिज़लट आप पंजाब स्कूल ऐजूकेशन बोर्ड के दफतर के आगे देखें और दुकानों पर देख सकते हैं । 50 हज़ार विद्यार्थियों का रिजल्ट बोर्ड की अपनी गलती से रोका लिया गया है । और 50 हजार को आप 10 से जोड़ लें तो ..........

कितने लाखों माता-पिता सड़कों पर खड़े हैं कि बच्चों को दाखला नहीं मिल रहा ।

जिस मशीनरी ने गलत काम किया है, लास्ट मूमैंट पर आ कर कह दें कि बच्चों का रिजलट नहीं निकालेंगे या रद्द कर देंगे । अगर इतने दिनों में दुबारा फार्म न भरा । अब दोबारा 100/- रू खर्च करो, फोटो लगाओ । फिर फार्म तसदीक कराओ । पता नहीं यह शिक्षा विभाग कहां से सोया सोया हुआ जाग पड़ा है । अब शिक्षा मंत्री भी एक की जगह, तीन तीन हो गये हैं और फिर भी आप मैट्रिक का रिजलट समय सिर नहीं निकाल सकते । अगर निकाला है तो 50,000 बच्चों को त्रीसंकू की तरह धरती और आसमान के बीच लटका दिया । एक तरफ तो ओपन युनोवर्सिटी बना कर कह रहे हैं कि 10 subject 10 सालों में भी पास कर लो, तो पास हो जाओ । लकिन दूसरी तर्फ 50,000 बच्चों की स्थिती देखिए जो रिजलट देखने गए और एक दो नहीं, 50,000 का रिजलट रद्द, रिज़लड लेट, और अब कहते हैं कि हमारी शर्तें पूरो करो ।

क्या डिपार्टमैंट पहले कहीं ** ** ** सोया रहता है कि जब उनको लास्ट मूमैंट पर याद आता है कि यह कमी रह गई है और बच्चे अब पूरी करें । जो law है, मानयता का कानून है । Law of Land है इसमें भी कहीं नहीं लिखा कि गलती कोई करे और बच्चे मासूम भरें । मेरा आप से निवेदन है कि आप बच्चों का अभ रिजलट निकलवायें । फेल को फेल और पास को पास करवायें । जो कमी फार्मों में रह गई थी उसको पहिले दूर करवाना चाहिये था । बच्चों ने अपने फार्म प्रिंसीपल से attest करके भेजे हैं । अब इनको अपनी कोई गलती मिल गई है तो 50,000 बच्चों को तंग नहीं करना चाहिये । पानी हमेशा नीचे की ओर ही आता है । गलती हमेशा ऊपर वालों की कभी नहीं होती । गलती हमेशा नीचे वालों की ही मानी जाती है । उसको ठीक करवायें और बच्चों का Result निकलवायें । पंजाब में आज यह सब से बड़ा विष्य है । मेरी तो यह ही बेनती है ।

ਤਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ : * * *

---

**Expunged as ordered by the Chair.

ਸ਼੍ਰੀ ਸਪੀਕਰ : ਇਹ ਪੁਆਇੰਟ ਆਫ ਆਰਡਰ ਨਹੀਂ ਹੈ। ਇਹ ਲਫਜ਼ ਐਕਸਪੰਜ ਕਰ ਦਿੱਤੇ ਜਾਣ।

ਸ਼੍ਰੀ ਤਿਕਸ਼ਨ ਸੂਦ: ਪੁਆਇੰਟ ਆਫ ਆਰਡਰ ਸਪੀਕਰ ਸਾਹਿਬ। ਸਪੀਕਰ ਸਾਹਿਬ ਮੈਂ ਆਪ ਜੀ ਦੇ ਦੁਆਰਾ ਮੁੱਖ ਮੰਤਰੀ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਹੁਸ਼ਿਆਰਪੁਰ ਦੇ ਵਿਚਕਾਰ ਤੋਂ ਇੱਕ ਚੋਅ ਚਲਦਾ ਹੈ ਭੰਗੀ ਚੋਅ ਉਸਦਾ ਨਾਂ ਰੱਖਿਆ ਹੋਇਆ ਹੈ . . .

ਸ਼੍ਰੀ ਸਪੀਕਰ : ਇਹ ਗਵਰਨਰ ਬਹਿਸ ਦੇ ਵਿੱਚ ਜਿੰਨਾ ਮਰਜ਼ੀ ਕਹਿ ਲੈਣਾ।

ਸ਼੍ਰੀ ਤਿਕਸ਼ਨ ਸੂਦ : ਸਪੀਕਰ ਸਾਹਿਬ, ਡਰੇਨਜ਼ ਡਿਪਾਰਟਮੈਂਟ ਦੀ ਇਹ ਹਦਾਇਤ ਹੈ ਕਿ ਉਸ ਤੇ 30 ਜੂਨ ਤੋਂ ਬਾਅਦ ਕੋਈ ਉਥੇ ਕੰਮ ਨਹੀਂ ਕਰਨਾ। ਉਹ ਸ਼ਹਿਰ ਦੇ ਵਿੱਚ ਹੈ। ਉਸ ਤੇ ਬੜੇ ਬਰੀਚਿਜ਼ ਪੈ ਗਏ ਹਨ, ਕੋਈ ਕੰਮ ਨਹੀਂ ਹੋਇਆ। ਮੇਰੇ ਕੋਲ ਇਥੇ ਮਿਊਂਸੀਪੈਲਟੀ ਦੇ ਪ੍ਰਧਾਨ ਜੀ ਆਏ ਹਨ ਔਰ ਜਿਹੜੀ ਬਹਾਦਰਪੁਰ/ ਬਸੀ ਗੁਲਾਮ ਹੁਸੈਨ ਰੋਡ ਹੈ ਔਰ ਜਿਹੜੀ ਲੇਪਰਜ਼ ਕਾਲੋਨੀ ਅਤੇ ਧੋਬੀ ਘਾਟ ਰੋਡ ਹੈ ਉਥੇ ਬਹੁਤ ਵੱਡੇ ਵੱਡੇ ਬਰੀਚਿਜ਼ ਹਨ ਔਰ ਛੋਟੇ ਛੋਟੇ ਬੰਨ੍ਹ ਲਗਾਣ ਦੀ ਵੀ ਲੋੜ ਹੈ। ਫੰਡਜ਼ ਨਹੀਂ ਹਨ। ਅਸੀਂ ਰਾਤੀ ਡੀ.ਸੀ. ਸਾਹਿਬ ਦੇ ਨਾਲ ਵੀ ਗੱਲ ਕੀਤੀ ਕਿ ਡਰੇਨਜ਼ ਡਿਪਾਰਟਮੈਂਟ ਕੋਲ ਫੰਡਜ਼ ਨਹੀਂ ਹੈ। ਮੈਂ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਔਰ ਸਰਕਾਰ ਦੇ ਧਿਆਨ ਵਿਚ ਲਿਆਉਣਾ ਚਾਹਾਂਗਾ ਕਿ ਕੋਈ ਸਪੈਸ਼ਲ ਫੰਡਜ਼ ਦੇਣ ਤਾਂ ਕਿ ਸ਼ਹਿਰ ਤਬਾਹੀ ਤੋਂ ਬਚ ਸਕੇ। ਜੋ ਲੋਕੀਂ ਉਪਰ ਵੱਲ ਵੀ ਆਸਮਾਨ ਵੱਲ ਵੀ ਦੇਖਦੇ ਹਨ ਅਤੇ ਆਪਣੇ ਘਰਾਂ ਵੱਲ ਵੀ ਦੇਖਦੇ ਹਨ ਉਨ੍ਹਾਂ ਦਾ ਕੋਈ ਸਹਾਰਾ ਹੋ ਸਕੇ।

**ਸਰਦਾਰ ਮਨਤਾਰ ਸਿੰਘ:** ਪੁਆਇੰਟ ਆਫ ਆਰਡਰ ਸਪੀਕਰ ਸਾਹਿਬ। ਸਪੀਕਰ ਸਾਹਿਬ, ਮੈਂ ਸਥਾਨਕ ਸਰਕਾਰ ਮੰਤਰੀ ਜੀ ਦੇ ਧਿਆਨ ਵਿਚ ਇਕ ਮਸਲਾ ਲਿਆਉਣਾ ਚਾਹੁੰਦਾ ਹਾਂ ਕਿ ਕੁਝ ਦਿਨ ਪਹਿਲਾਂ ਮੈਂ ਇਕ ਚਿੱਠੀ ਲਿਖੀ ਸੀ ਮੁੱਖ ਮੰਤਰੀ ਸਾਹਿਬ ਨੂੰ ਕਿ ਕੋਟਕਪੂਰਾ ਜੋ ਮੇਰਾ ਹਲਕਾ ਹੈ, ਸ਼ਹਿਰ ਹੈ, ਕਾਫੀ ਵੱਡਾ ਕਸਬਾ ਹੈ ਉਥੇ ਦਾ ਸੀਵਰੇਜ ਸਿਸਟਮ ਕਾਫੀ ਪੈਣ ਵਾਲਾ ਹੈ। ਉਹ ਅੱਗੇ ਦੀ ਗੱਲ ਹੈ ਪਰ ਹੁਣ ਦਾ ਕਰੰਟ ਮਸਲਾ ਇਹ ਹੈ ਕਿ ਬਾਰਸ਼ਾਂ ਦੇ ਦਿਨ ਚਾਲੂ ਹੋਣ ਵਾਲੇ ਹਨ ਔਰ ਉਥੋਂ ਦਾ 30 % ਸੀਵਰੇਜ ਦਾ ਸਿਸਟਮ ਬੈਠ ਚੁੱਕਾ ਹੈ ਔਰ ਮੈਂ ਸਥਾਨਕ ਸਰਕਾਰ ਮੰਤਰੀ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਇਸ ਦੇ ਵਾਸਤੇ ਸਾਨੂੰ ਘੱਟੋ ਘੱਟ ਪੁਰਾਣੇ ਬੈਠ ਚੁੱਕੇ ਸਿਸਟਮ ਨੂੰ ਚਾਲੂ ਕਰਨ ਵਾਸਤੇ ਤਾਂ ਜੋ ਸ਼ਹਿਰ ਵਿੱਚ ਬਾਰਸ਼ ਨਾਲ ਜੋ ਪਾਣੀ ਜ਼ਿਆਦਾ ਜਮ੍ਹਾਂ ਹੋ ਜਾਂਦਾ ਹੈ ਤੇ ਆਉਣ ਵਾਲੇ ਸਮੇਂ ਸਿਰ ਤਬਾਹੀ ਨਾ ਹੋਵੇ ਇਹ ਇਕ ਕਰੋੜ ਪੰਜਾਹ ਲੱਖ ਰੁਪਏ ਦਾ ਇੰਤਜ਼ਾਮ ਕਰਕੇ ਦੇਣ ਤਾਂ ਕਿ ਇਸ ਨੂੰ ਚਾਲੂ ਕਰ ਸਕੀਏ।

**ਸਰਦਾਰ ਸੀਤਲ ਸਿੰਘ :** ** ** **

ਸ਼੍ਰੀ ਸਪੀਕਰ : ਇਹ ਕਰੰਟ ਮਸਲਾ ਨਹੀਂ ਹੈ ਜੀ, ਜੇ ਕੋਈ ਹੁਣ ਦਾ ਕਰੰਟ ਮਸਲਾ ਹੈ ਤਾਂ ਦੱਸੋ। ਨਹੀਂ ਜੀ, ਤੁਸੀਂ ਬੈਠ ਜਾਓ। ਇਹ ਕੋਈ ਪੁਆਇੰਟ ਆਫ ਆਰਡਰ ਨਹੀਂ। ਔਲਖ ਸਾਹਿਬ, ਤੁਸੀਂ ਦਸੋ।

---

*Expunged as ordered by the Chair.

**ਸਰਦਾਰ ਸੁਖਵਿੰਦਰ ਸਿੰਘ ਔਲਖ** : ਪੁਆਇੰਟ ਆਫ ਆਰਡਰ ਸਪੀਕਰ ਸਾਹਿਬ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਰਕਾਰ ਦੇ ਧਿਆਨ ਵਿੱਚ ਇਕ ਮਸਲਾ ਲਿਆਉਣਾ ਚਾਂਹੁੰਦਾ ਹਾਂ । ਮਾਨਸਾ ਔਰ ਬਠਿੰਡਾ . . .

**ਸ਼੍ਰੀ ਸਪੀਕਰ** : ਕੋਈ ਹੁਣ ਦਾ ਮਸਲਾ ਹੈ ?

**ਸਰਦਾਰ ਸੁਖਵਿੰਦਰ ਸਿੰਘ ਔਲਖ** ਕਰੰਟ ਹੈ ਜੀ । ਤਕਰੀਬਨ ਤਿੰਨ ਚਾਰ ਸੌ ਪਿੰਡਾਂ ਦਾ ਮਸਲਾ ਹੈ । ਜਾਨ ਮਾਲ ਦੀ ਰਾਖੀ ਦਾ ਮਸਲਾ ਹੈ, ਸਾਡੇ ਹੱਦ ਦੇ ਉੱਤੇ ਜਿਹੜਾ ਬੰਧ ਉਹ ਚਾਂਦ ਪੁਰ ਦਾ ਬੰਧ ਹੈ । ਜਿਸ ਨੂੰ ਕਹਿੰਦੇ ਹਨ ਕਿ ਉਹ ਪਿਛਲੇ 88 ਦੇ ਵਿੱਚ ਵੀ ਅਤੇ 95 ਦੇ ਵਿੱਚ ਵੀ ਉਹਦੇ ਟੁੱਟਣ ਨਾਲ ਕਾਫੀ ਨੁਕਸਾਨ ਹੋਇਆ ਹੈ । ਹੁਣ ਵੀ ਲੋਕ ਸਹਿਮੇ ਹੋਏ ਹਨ ਅਤੇ ਡਰਦੇ ਹਨ ਕਿ ਕਿਤੇ ਉਹ ਬੰਧ ਨਾ ਟੁੱਟ ਜਾਵੇ । ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਉਸ ਹਲਕੇ ਦੇ ਲੋਕਾਂ ਦੇ ਮਨਾਂ ਵਿਚੋਂ ਇਸ ਸਹਿਮ ਨੂੰ ਦੂਰ ਕੀਤਾ ਜਾਵੇ । ਅਖਬਾਰਾਂ ਵਿਚ ਖਬਰ ਪ੍ਰਕਾਸ਼ਿਤ ਕਰਕੇ ਲੋਕਾਂ ਨੂੰ ਕਹਿਣ ਕਿ ਇਹ ਬੰਨ੍ਹ ਟੁੱਟਣ ਨਹੀਂ ਦਿੱਤਾ ਜਾਵੇਗਾ । ਇਸ ਤੋਂ ਬਾਅਦ ਇਸ ਬੰਨ੍ਹ ਦੀ ਨਾ ਟੁੱਟਣ ਦੀ ਜ਼ਿੰਮੇਵਾਰੀ ਸਰਕਾਰ ਦੀ ਬਣਦੀ ਹੈ ਕਿਉਂਕਿ ਉਥੇ 400 ਪਿੰਡਾਂ ਵਿਚ ਜਾਨ-ਮਾਲ ਦਾ ਖਤਰਾ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਜ਼ੀਰੋ ਅਵਰ ਤਾਂ ਖਤਮ ਹੋ ਗਿਆ ਹੈ । ਮੇਰੀ ਗੱਲ ਦਾ ਤਾਅਲੁੱਕ ਜ਼ੀਰੋ ਆਵਰ ਨਾਲ ਨਹੀਂ ਹੈ । ਮੈਂ ਤਾਂ ਸਪੀਕਰ ਸਾਹਿਬ ਤੁਹਾਡੇ ਕੋਲੋਂ ਇਕ ਸਪਸ਼ਟੀਕਰਨ ਲੈਣਾ ਚਾਹੁੰਦਾ ਹਾਂ । ਕੱਲ ਜਦੋਂ ਇਥੇ ਹਾਊਸ ਵਿਚ ਬਜਟ ਪਾਸ ਹੋਇਆ ਤਾਂ ਉਹ ਜ਼ਬਾਨੀ ਵੋਟਾਂ ਨਾਲ ਪਾਸ ਹੋਇਆ ਸੀ । ਜਿਸ ਤਰ੍ਹਾਂ ਕਿ ਪੁਰਾਣਾ ਪ੍ਰੋਸੀਜ਼ਰ ਚਲਿਆ ਆਉਂਦਾ ਹੈ । ਬਜਟ ਚੋ ਅਖੀਰ ਵਿਚ ਵੀ ਜ਼ਬਾਨੀ ਵੋਟਾਂ ਨਾਲ ਹੀ ਪਾਸ ਹੋਇਆ ਹੈ । ਇਕ ਥੋੜ੍ਹਾ ਜਿਹਾ ਇਤਰਾਜ਼ ਹੈ ਇਕ ਹਿੱਸੇ ਤੇ । ਪ੍ਰੈਸ ਅਤੇ ਰੇਡੀਓ ਦੀਆਂ ਖ਼ਬਰਾਂ ਵਿਚ ਕਿਹਾ ਗਿਆ ਹੈ ਕਿ ਬਜਟ ਸਰਬਸੰਮਤੀ ਨਾਲ ਪਾਸ ਹੋਇਆ । ਮੈਂ ਜਿਸ ਵੇਲੇ ਇਸ ਦੀ ਕਨਫਰਮੇਸ਼ਨ ਕੀਤੀ ਕਿ ਇਹ ਕਿਸ ਤਰ੍ਹਾਂ ਭੁਲੇਖਾ ਲੱਗਿਆ ਹੈ । ਪਤਾ ਚਲਿਆ ਕਿ ਅਖੀਰ ਵਿਚ ਸਪੀਕਰ ਸਾਹਿਬ ਨੇ ਸ਼ਬਦ ਕਹੇ ਕਿ 'ਸਰਬਸੰਮਤੀ' ਨਾਲ ਪਾਸ ਹੋਇਆ ਹੈ . . . . . (ਵਿਘਨ)

**ਸ਼੍ਰੀ ਸਪੀਕਰ** ਮੇਰੇ ਖਿਆਲ ਵਿਚ ਉਸ ਵੇਲੇ ਕੋਈ ਬੋਲਿਆ ਹੀ ਨਹੀਂ ਸੀ । ਜਦੋਂ 'ਨੋਜ਼' ਕਿਹਾ ਗਿਆ ਤਾਂ ਕੋਈ ਬੋਲਿਆ ਹੀ ਨਹੀਂ ਹੋਣਾ । ਇਸ ਲਈ ਸਰਬਸੰਮਤੀ ਕਿਹਾ ਗਿਆ ਹੋਣਾ ਹੈ । ਜਦੋਂ ਮੋਸ਼ਨ ਮੂਵ ਹੋਈ ਸੀ ਤਾਂ ਕੋਈ ਬੋਲਿਆ ਹੀ ਨਹੀਂ ਹੋਣਾ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਇਹ ਸਾਡੀ ਤਾਂ ਨਾਲਜ਼ ਦ ਵਿਚ ਨਹੀਂ ਹੈ ਅਤੇ ਹੁਣ ਕੋਟ ਇਹ ਕੀਤਾ ਜਾ ਰਿਹਾ ਹੈ ਕਿ ਸਪੀਕਰ ਸਾਹਿਬ ਨੇ ਆਖਰ ਵਿਚ ਸਰਬ-ਸੰਮਤੀ ਦਾ ਸ਼ਬਦ ਵਰਤਿਆ ਹੈ । ਸਪੀਕਰ ਸਾਹਿਬ ਨੇ ਜੋ ਆਖਰ ਵਿਚ ਸਰਬਸੰਮਤੀ ਦਾ ਸ਼ਬਦ ਵਰਤ ਦਿਤਾ ਉਹ ਠੀਕ ਨਹੀਂ ਹੈ । ਅਸੀਂ ਤਾਂ ਤੁਹਾਡੇ ਵਲੋਂ ਸਪਸ਼ਟੀਕਰਨ ਚਾਹੁੰਦੇ ਹਾਂ ਤਾਂ ਕਿ ਜਿਹੜਾ ਜ਼ਬਾਨੀ ਵੋਟਾਂ ਨਾਲ ਪਾਸ ਹੋਇਆ, ਉਸ ਨੂੰ ਸਰਬਸੰਮਤੀ ਦਾ ਨਾਂ ਨਾ ਦਿੱਤਾ ਜਾਵੇ ।

**ਸ਼੍ਰੀ ਸਪੀਕਰ :** ਜਦੋਂ ਸ਼ਬਦ 'ਨੋਜ਼' ਕਿਹਾ ਗਿਆ ਸੀ ਤਾਂ ਉਸ ਵੇਲੇ ਕੋਈ ਬੋਲਿਆ ਹੀ ਨਹੀਂ ਸੀ । ਲਾਸਟ ਵਿਚ ਕੋਈ ਬੋਲਿਆ ਹੀ ਨਹੀਂ ਸੀ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਸਪੀਕਰ ਸਾਹਿਬ, ਜਦੋਂ ਹਰ ਕਲਾਜ਼ ਬਾਈ ਕਲਾਜ਼ 'ਨੋਜ਼' ਹੋ ਰਹੀ ਹੈ ਤਾਂ ਫਿਰ ਬਾਅਦ ਵਿਚ ਸਰਬਸੰਮਤੀ ਕਿਵੇਂ ਹੋ ਸਕਦੀ ਹੈ । ਤੁਸੀਂ ਆਪ ਹੀ ਅੰਦਾਜ਼ਾ ਲਗਾ ਲਵੋ ਕਿ ਜਦੋਂ ਹਰ ਇਕ ਕਲਾਜ਼ ਬਾਈ ਕਲਾਜ਼ ਤੇ 'ਨੋਜ਼' ਹੋ ਰਹੀ ਹੈ ਤਾਂ ਫਿਰ ਇਹ ਕਿਸ ਤਰ੍ਹਾਂ ਹੋ ਸਕਦਾ ਹੈ ਕਿ ਪਹਿਲਾ "ਨੋ" ਕਰਕੇ ਫਿਰ ਮਗਰੋਂ ਸਰਬਸੰਮਤੀ ਦਾ ਐਗਰੀਮੈਂਟ ਕੀਤਾ ਜਾਵੇ ? ਇਸ ਦਾ ਤਾਂ ਸਵਾਲ ਹੀ ਪੈਦਾ ਨਹੀਂ ਹੁੰਦਾ ।

**ਸ਼੍ਰੀ ਸਪੀਕਰ :** "ਨੋਜ਼" ਸ਼ਬਦ ਨਾ ਕਹਿਣ ਤੇ ਹੀ 'ਸਰਬਸੰਮਤੀ' ਸ਼ਬਦ ਕਿਹਾ ਗਿਆ ਹੋ ਸਕਦਾ ਹੈ ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਜੋ ਅਰਸ਼ੀ ਜੀ ਨੇ ਮਸਲਾ ਉਠਾਇਆ ਹੈ ਵਾਕਿਆ ਹੀ ਸਾਰੀਆਂ ਕਲਾਜ਼ਾਂ ਤੇ ਹੀ 'ਨੋਜ਼' ਕਹਿੰਦੇ ਆ ਰਹੇ ਸੀ । ਫਿਰ ਲਾਸਟ ਕਲਾਜ਼ ਵੇਲੇ ਜਦੋਂ 'ਸਰਬਸੰਮਤੀ' ਸ਼ਬਦ ਕਿਹਾ ਗਿਆ ਤਾਂ ਉਸ ਵੇਲੇ ਨਾਲ ਦੀ ਨਾਲ ਹੀ ਸਾਡੇ ਮੈਂਬਰਾਂ ਨੇ ਕਿਹਾ ਕਿ ਅਸੀਂ 'ਨੋਜ਼' ਕਿਹਾ ਹੈ ਭਾਵੇਂ 2-4 ਮੈਂਬਰਾਂ ਵੱਲੋਂ ਹੀ ਕਿਹਾ ਗਿਆ ਸੀ ।.......(ਵਿਘਨ)

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਸਪੀਕਰ ਸਹਿਬ, ਇਸ ਨੂੰ ਕੁਰੈਕਟ ਕਰਵਾ ਦਿਉ । .....(ਵਿਘਨ)

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਇਸ ਨੂੰ ਕੁਰੈਕਟ ਕਰਵਾ ਦਿਉ ।

**ਸ਼੍ਰੀ ਸਪੀਕਰ :** ਕੁਰੈਕਟ ਕਰਵਾ ਦੇਵਾਂਗੇ । ਜੇ ਆਪਾਂ ਨੂੰ ਕੋਈ ਆਬਜੈਕਸ਼ਨ ਹੈ, ਕੋਈ ਐਸੀ ਗੱਲ ਨਹੀਂ ਜੇ ਤੁਹਾਨੂੰ ਇਤਰਾਜ਼ ਹੈ ਤਾਂ ਆਪਾਂ ਕੁਰੈਕਟ ਕਰਵਾ ਦੇਵਾਂਗੇ ।

---

## SECOND REPORT OF THE BUSINESS ADVISORY COMMITTEE

**Mr. Speaker :** I have to present to the House the Second Report of the Business Advisory Committee. The Report reads as under :—

After reconsidering the programme already settled by the Committee in its meeting held on 22nd June, 1998 the Committee decided that the following business be transacted at the sittings of the Vidhan Sabha to be held from 1st July, 1998 to 8th, July, 1998 :—

| | |
|---|---|
| Wednesday, the 1st July, 1998 (9.00 A.M.) | Motion of Thanks on Governor's Address delivered on 24th March, 1998. |
| Thursday, the 2nd July, 1998 (9-00 A.M.) | Non-Official Business. |
| Friday, the 3rd July, 1998 (9-00 A.M.) | Resumption of Discussion on Governor's Address. |

| | |
|---|---|
| Saturday, the 4th July, 1998<br>Sunday, the 5th July, 1998 | Holidays. |
| Monday, the 6th July, 1998<br>(10-00 A.M. to 2-30 P.M.) | Resumption of Discussion on Governor's Address.<br>(To be concluded) |
| Tuesday, the 7th July, 1998 | Holiday. |
| Wednesday, the 8th July, 1998<br>(10-00 A.M. to 2-30 P.M.) | 1. Motion under Rule 16 regarding adjournment of the House *sine-die*. |

2. Legislative Business:
   - (i) The Punjab Agricultural Produce Markets (Amendment) Bill, 1998.
   - (ii) The Punjab State Election Commission (Amendment) Bill, 1998. (Replacing an ordinance).
   - (iii) The Punjab Panchayati Raj (Amendment)Bill, 1998. (Replacing an Ordinance.
   - (iv) The Punjab Roads and Bridges Development Board Bill, 1998. (Replacing an Ordinance),
   - (v) The Punjab Excise (Amendment) Bill, 1998.
   - (vi) The Punjab State Legislature Officers, Minister and Members Salaries Allowances and Facilities Laws (Amendment) Bill, 1998.
   - (vii) The Baba Farid University of Health Sciences Bill, 1998.

3. Dicusssion on—
   - (i) The Annual Administration Report of the Punjab Water Supply and Sewerage Board for the year 1996-97, and
   - (ii) the 13th Annual Report & Accounts of the Punjab Tourism Development Corporation Limited for the year 1991-92.

   (For one hour).

If any rule/rules of the Rules of Procedure and Conduct of Business in the Punjab Vidhan Sabha (Punjab Legislative Assembly) is/are inconsistent with the above recommendations, that/those rule/rules shall stand suspended to that extent.

**Mr. Speaker** : A Member of the Committee to move that this House agrees with the recommendations contained in the Second Report of the Business Advisory Committee.

**Minister For Food & Supplies and Parliamentary Affairs** : (Shri Madan Mohan Mittal) : Sir, I beg to move—

> That this House agrees with the recommendations contained in the Second Report of the Business Advisory Committee.

**Mr. Speaker** : Motion moved—

> That this House agrees with the recommendations contained in the second Report of the Business Advisory Committee.
>
> Discussion, if any.
>
> (No one rose to speak.)

**Mr. Speaker** : Question is—

> That this House agrees with the recommendations contained in the Second Report of the Business Advisory Committee.

*The Motion was carried unanimously.*

---

## PAPERS LAID ON THE TABLE

**Mr. Speaker** : Minister to lay Papers on the Table.

**Minister For Food & Supplies and Parliamentary Affairs** (Shri Madan Mohan Mittal) : Sir, I beg to lay on the Table—

1. The Punjab Roads and Bridges Development Board Ordinance, 1998 (Punjab Ordinance No. 5 of 1998) as required under Article 213(2)(a) of the Constitution of India;
2. (i) Government of Punjab Finance Accounts for the year 1996-97;

   (ii) Government of Punjab Appropriation Accounts for the year 1996-97; and

   (iii) Report of the Comptroller and Auditor General of India for the year 1996-97 (Civil)-Government of Punjab.

as required under Clause (2) of Article 151 of the Constitution of India.

---

## DISCUSSION ON GOVERNOR'S ADDRESS

**Mr. Speaker :** Next Item is Discussion on Governor's Address.

**ਸਰਦਾਰ ਬਲਦੇਵ ਸਿੰਘ ਖਿਆਲਾ** (ਜੋਗਾ) : ਮੈਂ ਪ੍ਰਸਤਾਵ ਪੇਸ਼ ਕਰਦਾ ਹਾਂ ਕਿ ਰਾਜਪਾਲ ਜੀ ਨੂੰ ਹੇਠ ਲਿਖੇ ਸ਼ਬਦਾਂ ਵਿਚ ਮਾਣ-ਪੱਤਰ ਪੇਸ਼ ਕੀਤਾ ਜਾਵੇ :

> "ਕਿ ਇਸ ਸਮਾਗਮ ਵਿੱਚ ਇਕੱਤਰ ਇਸ ਸਦਨ ਦੇ ਮੈਂਬਰ ਰਾਜਪਾਲ ਦੇ ਉਸ ਭਾਸ਼ਣ ਲਈ ਅਤਿ ਧੰਨਵਾਦੀ ਹਨ ਜੋ ਉਨ੍ਹਾਂ ਨੇ 24 ਮਾਰਚ, 1998 ਨੂੰ ਸਦਨ ਨੂੰ ਦੇਣ ਦੀ ਕ੍ਰਿਪਾਲਤਾ ਕੀਤੀ ।"

ਸਪੀਕਰ ਸਾਹਿਬ, ਰਾਜਪਾਲ ਜੀ ਦੇ ਭਾਸ਼ਣ ਤੇ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ, ਮੈਂ ਆਪ ਜੀ ਦਾ ਧੰਨਵਾਦੀ ਹਾਂ । ਬੜਾ ਜ਼ਰੂਰੀ ਹੈ ਕਿ ਸਦਨ ਜਦੋਂ ਜੁੜਦਾ ਹੈ ਤਾਂ ਮੈਂਬਰ ਸਾਹਿਬ ਨੂੰ ਵੱਧ ਤੋਂ ਵੱਧ ਹਾਜ਼ਰ ਰਹਿਣਾ ਚਾਹੀਦਾ ਹੈ । ਆਪਣੇ ਹਲਕੇ ਦੀ ਗੱਲ ਕਰਦੇ, ਆਪਣੇ ਪੰਜਾਬ ਦੀ ਗੱਲ ਕਰਦੇ ਔਰ ਭਖਵੇਂ ਮਸਲੇ ਉਠਾਉਂਦੇ ਔਰ ਗਵਰਨਰ ਸਾਹਿਬ ਨੇ ਜੋ ਸਾਨੂੰ ਸੇਧਾ ਦਿੱਤੀਆਂ ਹਨ, ਉਨ੍ਹਾਂ ਤੇ ਵਿਚਾਰ ਕਰਨ ਲਈ ਸਾਰੇ ਹਾਜ਼ਰ ਰਹਿ ਕੇ ਆਪੋ-ਆਪਣੇ ਕਾਇਦੇ ਅਨੁਸਾਰ ਦਲੀਲਾਂ ਦਿੰਦੇ । ਪਰ ਅਫਸੋਸ ਹੈ ਕਿ ਸਾਡੇ ਵਿਰੋਧੀ ਬੈਂਚਾਂ ਦੇ ਸਾਥੀ ਇੱਥੇ ਨਹੀਂ ਹਨ ਔਰ ਬੈਂਚ ਬਿਲਕੁਲ ਖਾਲੀ ਪਏ ਹਨ । ਪਹਿਲਾਂ ਤਾਂ ਚਲੋ ਬਾਈਕਾਟ ਹੁੰਦਾ ਰਿਹਾ ਪਰ ਅੱਜ ਤਾਂ ਬਾਈਕਾਟ ਵੀ ਨਹੀਂ ਲਗਦਾ । ਇਸ ਵਾਸਤੇ ਇੰਨਾਂ ਲਾਪਰਵਾਹ ਨਹੀਂ ਹੋਣਾ ਚਾਹੀਦਾ ਕਿਉਂਕਿ ਇਹ ਵਿਧਾਨ ਸਭਾ ਦੇ ਮੈਂਬਰ ਚੁਣ ਕੇ ਆਏ ਹਨ । ਲੋਕਾਂ ਨੇ ਆਪਣੇ ਹਲਕਿਆਂ ਵਿੱਚ ਤੁਹਾਨੂੰ ਬਹੁਸੰਮਤੀ ਨਾਲ ਚੁਣ ਕੇ ਭੇਜਿਆ ਹੈ । ਇਸ ਕਰਕੇ ਇਸ ਸਦਨ ਵਿਚ ਹਾਜ਼ਰ ਰਹਿ ਕੇ......।

**ਸ਼੍ਰੀ ਸਪੀਕਰ** : ਉਨ੍ਹਾਂ ਨੂੰ ਕੋਈ ਕੰਮ ਵੀ ਹੋ ਸਕਦਾ ਹੈ । ਤੁਸੀਂ ਅੱਗੇ ਹੋਰ ਬੋਲੋ ।

**ਸਰਦਾਰ ਬਲਦੇਵ ਸਿੰਘ ਖਿਆਲਾ** : ਸਪੀਕਰ ਸਾਹਿਬ, ਡੈਮੋਕਰੇਟਿਕ ਸੈਟ-ਅੱਪ ਵਾਸਤੇ ਇਹ ਮਾੜੀ ਗੱਲ ਹੈ । ਇਹ ਗੱਲਾਂ ਕਹਿ ਕੇ ਇਸ ਗੱਲ ਨੂੰ ਮੈਂ ਖਤਮ ਕਰਦਾ ਹਾਂ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : (ਬੈਠੇ ਬੈਠੇ) ਸਪੀਕਰ ਸਾਹਿਬ, ਤੁਹਾਨੂੰ ਕਾਰਨ ਦਾ ਪਤਾ ਹੈ ?

**ਸ਼੍ਰੀ ਸਪੀਕਰ** : ਮੈਂ ਜਾਣਦਾ ਹਾਂ ।

**ਸਰਦਾਰ ਬਲਦੇਵ ਸਿੰਘ ਖਿਆਲਾ** : ਸਪੀਕਰ ਸਾਹਿਬ, 11ਵੀਂ ਵਿਧਾਨ ਸਭਾ ਦੇ ਦੂਜੇ ਬਜਟ ਇਜਲਾਸ ਵਿੱਚ ਗਵਰਨਰ ਸਾਹਿਬ ਨੇ ਕਿਹਾ ਹੈ ਕਿ ਅਸੀਂ ਅਜ਼ਾਦੀ ਦੀ 50ਵੀਂ ਵਰ੍ਹੇਗੰਢ ਮਨਾ ਰਹੇ ਹਾਂ । ਗਵਰਨਰ ਸਾਹਿਬ ਨੇ ਇਹ ਵੀ ਕਿਹਾ ਹੈ ਕਿ ਇਨ੍ਹਾਂ ਜਸ਼ਨਾਂ ਵਿੱਚ ਕੁਝ ਹੱਦ ਤੱਕ ਉਦਾਸੀ ਅਤੇ ਲੁਕੀ ਹੋਈ ਨਿਰਾਸ਼ਾ ਵੀ ਸ਼ਾਮਲ ਹੈ ।

[ਸਰਦਾਰ ਬਲਦੇਵ ਸਿੰਘ ਖਿਆਲਾ]

ਲੋਕ ਇਹ ਮਹਿਸੂਸ ਕਰਦੇ ਹਨ ਕਿ ਉਨ੍ਹਾਂ ਦੀ ਆਨ ਨੂੰ ਪਿੱਛੇ ਜਿਹੇ ਅਣਡਿੱਠ ਕੀਤਾ ਗਿਆ ਹੈ । ਗਵਰਨਰ ਸਾਹਿਬ ਨੇ ਇਹ ਵੀ ਕਿਹਾ ਹੈ ਕਿ ਬੜੇ ਅਫਸੋਸ ਦੀ ਗੱਲ ਹੈ ਕਿ 50 ਸਾਲ ਬੀਤ ਜਾਣ ਦੇ ਬਾਵਜੂਦ ਦੇਸ਼ ਵਾਸੀਆਂ ਨੂੰ ਪੀਣ ਵਾਲਾ ਪਾਣੀ, ਮੁੱਢਲੀਆਂ ਸਿਹਤ ਸਹੂਲਤਾਂ, ਸਿੱਖਿਆ ਅਤੇ ਹੋਰ ਬੁਨਿਆਦੀ ਲੋੜਾਂ ਨਹੀਂ ਮਿਲ ਰਹੀਆਂ । ਲਗਦਾ ਹੈ ਕਿ ਜਿਵੇਂ ਸਿਆਸੀ ਤੇ ਸੰਵਿਧਾਨਿਕ ਮਰਿਆਦਾ, ਸ਼ਿਸ਼ਟਾਚਾਰ ਅਤੇ ਲੋਕਰਾਜੀ ਬਹਿਸ ਦੇ ਸਨਮਾਨ ਨੂੰ ਤਿਆਗ ਦਿੱਤਾ ਗਿਆ ਹੋਵੇ । ਗਵਰਨਰ ਸਾਹਿਬ ਨੇ ਇਹ ਵੀ ਕਿਹਾ ਹੈ ਕਿ ਮੈਨੂੰ ਇਹ ਕਹਿੰਦਿਆਂ ਖੁਸ਼ੀ ਤੇ ਫ਼ਖਰ ਮਹਿਸੂਸ ਹੋ ਰਿਹਾ ਹੈ ਕਿ ਨਿਰਾਸ਼ਾ ਦੇ ਇਸ ਮਾਹੌਲ ਵਿੱਚ ਪੰਜਾਬ ਨੇ ਸਮੁੱਚੇ ਦੇਸ਼ ਵਿੱਚ ਸੁਤੰਤਰ, ਨਿਰਪੱਖ ਅਤੇ ਪੁਰ-ਅਮਨ ਚੋਣਾਂ ਕਰਵਾਉਣ ਦੀ ਸ਼ਾਨਦਾਰ ਮਿਸਾਲ ਪੇਸ਼ ਕੀਤੀ ਹੈ । ਸਾਡੇ ਕੱਟੜ ਆਲੋਚਕ ਹਿੰਸਾ, ਡਰਾਉਣ-ਧਮਕਾਉਣ, ਹੇਰਾ-ਫੇਰੀ ਕੀਤੇ ਜਾਣ ਬੂਥਾਂ ਤੇ ਕਬਜ਼ਾ ਕੀਤੇ ਜਾਣ ਜਾਂ ਚੋਣਾਂ ਸਬੰਧੀ ਮਸਲੇ ਜਾਂ ਹੋਰ ਕੋਈ ਧਾਂਦਲੀ ਦੀ ਇਕ ਵੀ ਮਿਸਾਲ ਪੇਸ਼ ਨਹੀਂ ਕਰ ਸਕੇ । ਰਾਜ ਵਿਚ ਹਿੰਸਾ ਦਾ ਮਾਹੌਲ ਕੁਝ ਸ਼ਰਾਰਤੀ ਤੱਤਾਂ ਨੇ ਘਟੀਆ ਸਿਆਸੀ ਲਾਭ ਲਈ ਪੈਦਾ ਕੀਤਾ ਸੀ । ਇਨ੍ਹਾਂ ਗੱਲਾਂ ਤੇ ਰਾਜਪਾਲ ਜੀ ਨੇ ਚਾਨਣਾ ਪਾਇਆ ਹੈ । ਰਾਜਪਾਲ ਜੀ ਨੇ ਕਿਹਾ ਹੈ ਕਿ ਮੈਨੂੰ ਕਹਿੰਦਿਆਂ ਖੁਸ਼ੀ ਹੋ ਰਹੀ ਹੈ ਕਿ ਲੋਕਾਂ ਨੇ ਚੋਣਾਂ ਵਿੱਚ ਪਹਿਲੀ ਵਾਰ ਮੇਰੀ ਸਰਕਾਰ ਦੀ ਵਚਨਬੱਧਤਾ, ਜ਼ਿੰਮੇਵਾਰੀ ਅਤੇ ਨਿਮਰਤਾ ਦੀ ਭਾਵਨਾ ਨੂੰ ਵਧਾਇਆ ਹੈ । ਸਿਆਸੀ ਟਕਰਾਓ ਦੇ ਗਲਤ ਹਾਲਾਤ ਨਾਲ ਮਾਹੌਲ ਵਿੱਚ ਕੜਵਾਹਟ ਆਈ ਸੀ ਜਿਸ ਕਾਰਨ ਅਕਸਰ ਸਮਾਜੀ ਤਨਾਓ, ਤਲਖੀ ਅਤੇ ਵਿਰੋਧ ਪੈਦਾ ਹੁੰਦਾ ਸੀ । ਪਿੱਛੇ ਜਿਹੇ ਐਸਾ ਸਿਆਸੀ ਟਕਰਾਓ ਆਇਆ ਜਿਸ ਨਾਲ ਬੜੀ ਤਲਖੀ ਪੈਦਾ ਹੋ ਗਈ ਸੀ । ਇਸ ਤਲਖੀ ਨੂੰ ਸਰਕਾਰ ਨੇ ਦੂਰ ਕੀਤਾ ਹੈ । ਗਵਰਨਰ ਸਾਹਿਬ ਨੇ ਇਹ ਵੀ ਕਿਹਾ ਹੈ ਕਿ ਮੇਰੀ ਸਰਕਾਰ ਨੇ ਪਹਿਲਾ ਕਦਮ ਹੀ ਇਹ ਚੁੱਕਿਆ ਹੈ ਕਿ ਬੇਲੋੜੇ ਟਕਰਾਓ ਨੂੰ ਖਤਮ ਕੀਤਾ ਹੈ । ਰਾਜਪਾਲ ਜੀ ਨੇ ਕਿਹਾ ਹੈ ਕਿ ਪੰਚਾਇਤ ਚੋਣਾਂ ਦੇਸ਼ ਦੇ ਲੋਕਰਾਜ ਅਤੇ ਇਤਿਹਾਸ ਵਿਚ ਅਹਿਮ ਮੋੜ ਸਾਬਤ ਹੋਣਗੀਆਂ ਕਿਉਂਕਿ ਚੋਣਾਂ ਬੇਲੋੜੇ ਟਕਰਾਓ ਤੋਂ ਮੁਕਤ ਮਾਹੌਲ ਵਿਚ ਕਰਵਾਈਆਂ ਜਾਣਗੀਆਂ । ਪੰਚਾਇਤ ਚੋਣਾਂ ਬਾਰੇ ਉਨ੍ਹਾਂ ਨੇ ਆਪਣੇ ਭਾਸ਼ਨ ਵਿੱਚ ਕਿਹਾ ਹੈ ਕਿ ਪੰਚਾਇਤ ਚੋਣਾਂ ਬਹੁਤ ਹੀ ਪੁਰ-ਅਮਨ ਤਰੀਕੇ ਨਾਲ ਹੋਣਗੀਆਂ ਅਤੇ ਸਿਆਸੀ ਟਕਰਾਓ ਤੋਂ ਰਹਿਤ ਹੋਣਗੀਆਂ । ਗਵਰਨਰ ਸਾਹਿਬ ਨੇ ਸਰਕਾਰ ਦੀ ਇਸ ਸਕੀਮ ਨੂੰ ਬਹੁਤ ਹੀ ਅਹਿਮੀਅਤ ਦਿੱਤੀ ਹੈ ਕਿ ਸਿੰਜਾਈ ਲਈ ਪਾਣੀ ਅਤੇ ਟਿਊਬਵੈਲਾਂ ਲਈ ਮੁਫਤ ਬਿਜਲੀ ਦੇਣ ਦਾ ਸਰਕਾਰ ਦਾ ਫੈਸਲਾ ਬਹੁਤ ਹੀ ਚੰਗਾ ਹੈ ਅਤੇ ਪੰਜਾਬ ਨੂੰ ਅੱਗੇ ਲਿਜਾਣ ਵਾਲਾ ਫੈਸਲਾ ਹੈ । ਇਹ ਵੀ ਕਿਹਾ ਹੈ ਕਿ 30 ਯੂਨਿਟ ਬਿਜਲੀ ਦਲਿਤ ਅਤੇ ਪਛੜੇ ਵਰਗ ਦੇ ਲੋਕਾਂ ਨੂੰ ਮੁਫਤ ਦਿੱਤੀ ਜਾਵੇਗੀ । ਇਸ ਨਾਲ ਬਹੁਤ ਵੱਡੀ ਰਾਹਤ ਪਹੁੰਚਾਈ ਗਈ ਹੈ । ਇਸ ਬਾਰੇ ਵੀ ਗਵਰਨਰ ਸਾਹਿਬ ਨੇ ਆਪਣੇ ਭਾਸ਼ਨ ਵਿੱਚ ਜ਼ਿਕਰ ਕੀਤਾ ਹੈ ਕਿ 5100/- ਰੁਪਏ ਸ਼ਗਨ ਸਕੀਮ ਸ਼ੁਰੂ ਕੀਤੀ ਗਈ ਹੈ । ਉਨ੍ਹਾਂ ਨੇ ਇਸ ਦੀ ਸ਼ਲਾਘਾ ਕੀਤੀ ਹੈ । ਹੋਰ ਵੀ ਬਹੁਤ ਸਾਰੀਆਂ ਗੱਲਾਂ ਕਹੀਆਂ ਹਨ । ਇਨ੍ਹਾਂ ਸਾਰੀਆਂ ਗੱਲਾਂ ਤੇ ਵਿਚਾਰ ਕਰਨ ਲਈ ਅਸੀਂ ਆਪਣੇ ਵਿਚਾਰ ਰੱਖਾਂਗੇ । ਸਪੀਕਰ ਸਾਹਿਬ, ਜਿਥੇ ਪਹਿਲਾਂ 6600 ਕਰੋੜ ਰੁਪਏ ਦੀ ਯੋਜਨਾ ਸੀ, ਉਸ ਨੂੰ ਵਧਾ ਕੇ 14,300 ਕਰੋੜ ਰੁਪਏ ਕਰ ਦਿੱਤਾ

ਹੈ । ਇਹ ਵੀ ਬੜਾ ਵੱਡਾ ਭਾਰੀ ਵਾਧਾ ਕੀਤਾ ਗਿਆ ਹੈ । ਇਸ ਗੱਲ ਵੱਲ ਵੀ ਰਾਜਪਾਲ ਨੇ ਸਰਕਾਰ ਦਾ ਧਿਆਨ ਅੱਗੇ ਵੱਲ ਵਧਾਉਣ ਵਾਸਤੇ ਪ੍ਰੇਰਨਾ ਦਿੱਤੀ ਹੈ । ਸੋ, ਕਿੰਨੀਆਂ ਇਹੋ ਜਿਹੀਆਂ ਹੋਰ ਗੱਲਾਂ ਹਨ, ਜਿਨ੍ਹਾਂ ਦਾ ਉਨ੍ਹਾਂ ਨੇ ਜ਼ਿਕਰ ਕੀਤਾ ਹੈ । ਮੈਂ ਇਥੇ ਸਿਰਫ ਇੱਕ ਗੱਲ ਕਰਨੀ ਚਾਹੁੰਦਾ ਹਾਂ ਕਿ ਕਿਸੇ ਵੀ ਦੇਸ਼ ਦੇ ਵਿੱਚ, ਜੋ ਪਿੱਛੇ ਵਾਪਰਿਆ, ਜੋ ਪਿੱਛੇ ਗੁਜ਼ਰਿਆ, ਜੇ ਅਸੀਂ ਉਸ ਤੇ ਝਾਤ ਨਹੀਂ ਮਾਰਾਂਗੇ ਅਤੇ ਆਉਣ ਵਾਲੇ ਸਮੇਂ ਵਿੱਚ ਉਸ ਤੋਂ ਸਬਕ ਨਹੀਂ ਸਿੱਖਾਂਗੇ ਤਾਂ ਫਿਰ ਗਲਤੀਆਂ ਹੁੰਦੀਆਂ ਹੀ ਤੁਰੀਆਂ ਜਾਣਗੀਆਂ । ਸਭ ਤੋਂ ਵੱਡੀ ਗੱਲ ਜਦੋਂ ਸਾਡਾ ਦੇਸ਼ ਆਜ਼ਾਦ ਹੋਣ ਲੱਗਿਆ, ਉਸ ਸਮੇਂ ਸਾਡੇ ਦੇਸ਼ ਦੇ ਲੀਡਰਾਂ ਨੇ ਬੜੀ ਵੱਡੀ ਗਲਤੀ ਕੀਤੀ ਕਿ ਹਿੰਦੁਸਤਾਨ ਤੇ ਪਾਕਿਸਤਾਨ ਦੀ ਵੰਡ ਕਰਵਾ ਦਿੱਤੀ । ਜੇਕਰ ਥੋੜ੍ਹਾ ਸਮਾਂ ਹੋਰ ਲੋਕ ਉਡੀਕ ਕਰਦੇ, ਕਿਉਂਕਿ ਲੋਕਾਂ ਵਿਚ ਅਜ਼ਾਦੀ ਦਾ ਉਭਾਰ ਆ ਚੁੱਕਿਆ ਸੀ ਔਰ ਲੋਕਾਂ ਦੀਆਂ ਭਾਵਨਾਵਾਂ ਅਨੁਸਾਰ ਦੇਸ਼ ਅਜ਼ਾਦ ਹੁੰਦਾ ਤਾਂ ਨਾ ਹੀ ਹਿੰਦੁਸਤਾਨ ਦੇ ਪੰਜਾਬ ਦੀ ਵੰਡ ਹੁੰਦੀ ਅਤੇ ਨਾ ਬੰਗਾਲ ਦੀ ਵੰਡ ਹੁੰਦੀ ਅਤੇ ਨਾ ਹੀ ਰਿਆਸਤਾਂ ਨੂੰ ਅਧਿਕਾਰ ਦਿੱਤੇ ਜਾਂਦੇ । ਹਿੰਦੁਸਤਾਨ ਸਾਰਾ ਆਜ਼ਾਦ ਹੋ ਕੇ ਇੱਕ ਐਸਾ ਤਕੜਾ ਦੇਸ਼ ਬਣਦਾ ਜਿਹੜਾ ਸਾਰੀ ਦੁਨੀਆਂ ਵਿੱਚ ਉਭਰ ਕੇ ਸਾਹਮਣੇ ਆਉਂਦਾ । ਅਫਸੋਸ ਹੈ ਕਿ ਉਸ ਵੇਲੇ ਦੇ ਜਿਹੜੇ ਲੀਡਰ ਸਨ, ਉਨ੍ਹਾਂ ਨੇ ਉਸ ਵੰਡ ਨੂੰ ਪ੍ਰਵਾਨ ਕਰ ਲਿਆ ਲੇਕਿਨ ਜਿਹੜੀ ਮੇਰੀ ਪਾਰਟੀ, ਅਕਾਲੀ ਪਾਰਟੀ ਦੇ ਲੀਡਰ ਸਨ, ਮਾਸਟਰ ਤਾਰਾ ਸਿੰਘ ਜੀ ਉਨ੍ਹਾਂ ਨੇ ਬਾਰਡਰ ਤੇ ਤਲਵਾਰਾਂ ਖਿੱਚੀਆਂ ਕਿ ਅਸੀਂ ਦੇਸ਼ ਦੀ ਵੰਡ ਨਹੀਂ ਹੋਣ ਦੇਵਾਂਗੇ । ਦੇਸ਼ ਆਜ਼ਾਦ ਹੋਣ ਤੋਂ ਬਾਅਦ ਹੀ ਸਾਡੇ ਪੰਜਾਬ ਦੀ ਬਦਕਿਸਮਤੀ ਸ਼ੁਰੂ ਹੋਈ ਕਿਉਂਕਿ ਬਹੁਤ ਸਾਰੇ ਲੋਕ ਪੰਜਾਬ ਵੰਡਣ ਨਾਲ ਜੋ ਉਧਰ ਵੱਸ ਰਹੇ ਸੀ, ਉਧਰੋਂ ਸਭ ਕੁਝ ਛੱਡ ਕੇ ਆਏ । ਖਾਸ ਤੌਰ ਤੇ ਜਿੱਥੇ ਪੰਜਾਬੀਆਂ ਦਾ ਬਹੁਤ ਵੱਡਾ ਨੁਕਸਾਨ ਹੋਇਆ ਉਥੇ ਖਾਸ ਮੇਰੇ ਫਿਰਕੇ ਦੇ ਲੋਕ, ਜਿਹੜੇ ਸਿੱਖ ਲੋਕ ਸਨ, ਉਨ੍ਹਾਂ ਦਾ ਬਹੁਤ ਭਾਰੀ ਨੁਕਸਾਨ ਹੋਇਆ । ਉਹ ਜਾਇਦਾਦ ਛੱਡ ਕੇ ਆਏ ਔਰ ਇਧਰ ਜਾਇਦਾਦ ਵਿੱਚ ਕੱਟ ਲੱਗੀ । ਮਾਰ-ਧਾੜ ਹੋਈ ਅਤੇ ਜਿਸ ਨੇ ਵੀ ਉਹ ਘਿਨਾਉਣਾ ਦ੍ਰਿਸ਼ ਆਪਣੇ ਅੱਖੀਂ ਦੇਖਿਆ ਹੈ ਉਹ ਕਦੇ ਭੁਲਾਇਆ ਨਹੀਂ ਜਾ ਸਕਦਾ ਹੈ । ਇਹ ਜਿਹੜੀ ਦੇਣ ਸੀ, ਗੱਲ ਸੀ, ਇਹ ਸਾਡੇ ਦੇਸ਼ ਦੇ ਲੀਡਰਾਂ ਦੀ ਗਲਤੀ ਸੀ, ਜਿਨ੍ਹਾਂ ਨੇ ਰਾਜ ਲੈਣ ਖਾਤਰ ਇਹ ਵੰਡ ਪ੍ਰਵਾਨ ਕਰ ਲਈ ।

ਉਸ ਤੋਂ ਬਾਅਦ ਜਿੰਨੀਆਂ ਵੀ ਗੱਲਾਂ ਇਥੇ ਸਦਨ ਵਿੱਚ ਚੱਲ ਰਹੀਆਂ ਹਨ, ਇਥੇ ਅੱਜ ਬਹਿਸ ਹੋ ਰਹੀ ਹੈ ਕਿ ਖਾਲਿਸਤਾਨੀ ਅੱਤਵਾਦ ਕਿਸ ਨੇ ਪੈਦਾ ਕੀਤਾ । ਅਪੋਜੀਸ਼ਨ ਵੱਲੋਂ ਵੀ ਕਿਹਾ ਜਾਂਦਾ ਹੈ ਕਿ ਅੱਤਵਾਦ ਤੇ ਕਮਿਸ਼ਨ ਬਣਾਓ ਕਿ ਅੱਤਵਾਦ ਕਿਸ ਨੇ ਪੈਦਾ ਕੀਤਾ । ਉਹ ਕਮਿਸ਼ਨ ਇਸ ਗੱਲ ਦਾ ਫੈਸਲਾ ਕਰੇ । ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਸਦਨ ਦਾ ਧਿਆਨ ਇਸ ਗੱਲ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਜੋ ਵੀ ਸਮੇਂ ਦੀ ਸਰਕਾਰ ਹੁੰਦੀ ਹੈ, ਕੋਈ ਵੀ ਮਾੜੀ ਗੱਲ, ਮਾੜੀ ਘਟਨਾ, ਮਾੜੇ ਰਾਹ ਤੇ ਲੋਕ ਤੁਰਦੇ ਹਨ, ਸਮੇਂ ਦੀ ਸਰਕਾਰ ਹੀ ਉਸ ਨੂੰ ਕੰਟਰੋਲ ਕਰ ਸਕਦੀ ਹੈ । ਸਮੇਂ ਦੀ ਸਰਕਾਰ ਕੋਲ ਪੁਲਿਸ ਹੁੰਦੀ ਹੈ, ਫੌਜ ਹੁੰਦੀ ਹੈ, ਹੋਰ ਫੋਰਸਾਂ ਹੁੰਦੀਆਂ ਹਨ । ਆਪੋਜੀਸ਼ਨ ਪਾਰਟੀ ਤਾਂ ਵਾਰਨਿੰਗ ਹੀ ਦੇ ਸਕਦੀ ਹੈ, ਉਸ ਕੰਮ ਨੂੰ ਕੰਟਰੋਲ ਨਹੀਂ ਕਰ ਸਕਦੀ । ਮੈਂ ਥੋੜ੍ਹਾ ਜਿਹਾ ਤੁਹਾਡਾ ਧਿਆਨ ਇਸ ਪਾਸੇ ਲਿਜਾਣਾ ਚਾਹੁੰਦਾ ਹਾਂ ਕਿ ਜਦੋਂ ਖਾੜਕੂਵਾਦ ਨੇ, ਅੱਤਵਾਦ ਨੇ ਜਨਮ ਲਿਆ, ਪੰਜਾਬ ਦੇ ਵਿੱਚ ਪਹਿਲੀ ਅੱਖ

[ਸਰਦਾਰ ਬਲਦੇਵ ਸਿੰਘ ਖਿਆਲਾ]

ਖੋਲ੍ਹੀ ਤਾਂ ਲਾਲਾ ਜਗਤ ਨਰਾਇਣ ਜੀ ਦਾ ਦੁਖਦਾਈ ਕਤਲ ਸੀ। ਲਾਲਾ ਜਗਤ ਨਰਾਇਣ ਜੀ ਨੂੰ ਬੜੀ ਬੇਰਹਿਮੀ ਨਾਲ ਕਤਲ ਕੀਤਾ ਗਿਆ। ਉਸ ਤੋਂ ਬਾਅਦ ਪੰਜਾਬ ਦੇ ਵਿੱਚ ਜਿਹੜੀ ਸਰਕਾਰ ਸੀ, ਉਸ ਸਰਕਾਰ ਨੇ ਪਾਬੰਦੀ ਲਾਈ ਕਿ ਜਿਹੜਾ ਕਾਰਬਾਇਨ ਅਸਲਾ ਹੈ, ਉਹ ਖਤਰਨਾਕ ਹੈ, ਉਸਨੂੰ ਜ਼ਬਤ ਕੀਤਾ ਜਾਵੇ। ਐਮ. ਐਲ. ਏਜ਼. ਕੋਲ ਵੀ ਅਸਲਾ ਸੀ, ਜ਼ਬਤ ਕਰ ਲਿਆ। ਮੇਰੇ ਕੋਲ ਵੀ ਕਾਰਬਾਇਨ ਦਾ ਲਾਇਸੰਸ ਸੀ, ਸਾਡੇ ਅਸਲੇ ਜ਼ਬਤ ਕਰ ਲਏ। ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਉਸ ਸਮੇਂ ਦੇ ਇਕ ਸੰਤ ਸਨ ਜਿਹੜੇ ਕਿ ਬੜੇ ਕਹਿੰਦੇ-ਕਹਾਉਂਦੇ ਸੰਤ ਸਨ। ਉਨ੍ਹਾਂ ਕੋਲ ਵੀ ਬੜਾ ਅਸਲਾ ਸੀ। ਉਹ ਲਾਇਸੰਸ ਵੀ ਔਰ ਬਗੈਰ ਲਾਇਸੰਸ ਤੋਂ ਵੀ ਸੀ ਪਰ ਉਨ੍ਹਾਂ ਨੇ ਅਸਲਾ ਜਮ੍ਹਾਂ ਨਹੀਂ ਕਰਵਾਇਆ। ਉਨ੍ਹਾਂ ਨੇ ਕਿਹਾ ਹੈ ਕਿ ਇਹ ਤਾਂ ਸਾਡੇ ਗੁਰੂ ਦੇ ਦਿੱਤੇ ਹੋਏ ਹਨ, ਇਸ ਕਰਕੇ ਇਹ ਅਸਲੇ ਅਸੀਂ ਤੁਹਾਡੇ ਕੋਲ ਜਮ੍ਹਾਂ ਨਹੀਂ ਕਰਵਾਵਾਂਗੇ। ਮੈਂ ਸਦਨ ਦੇ ਵਿੱਚ ਤੁਹਾਡੇ ਰਾਹੀਂ ਉਸ ਪਾਰਟੀ ਨੂੰ ਜਿਸ ਪਾਰਟੀ ਦਾ ਉਸ ਸਮੇਂ ਰਾਜ ਸੀ, ਪੁੱਛਣਾ ਚਾਹੁੰਦਾ ਹਾਂ ਕਿ ਕੀ ਕਾਰਨ ਸਨ ਕਿ ਉਨ੍ਹਾਂ ਲੋਕਾਂ ਤੋਂ ਕਿਉਂ ਨਾ ਲਾਇਸੰਸ ਬਰਾਮਦ ਕੀਤੇ ਗਏ ? ਕਿਉਂ ਨਾ ਜਮ੍ਹਾਂ ਕਰਵਾਏ ਗਏ ? ਜਦੋਂ ਕਿ ਹੋਰ ਲੋਕਾਂ ਤੇ ਇਹ ਲਾਗੂ ਹੋ ਗਿਆ ਸੀ। ਲੇਕਿਨ ਇਥੇ ਹੀ ਬੱਸ ਨਹੀਂ ਫਿਰ ਉਹ ਸੰਤ ਦਿਨ-ਬ-ਦਿਨ ਸ਼ਕਤੀਸ਼ਾਲੀ ਹੁੰਦੇ ਚਲੇ ਗਏ। ਉਹ ਦਿੱਲੀ ਰਾਜਧਾਨੀ ਵਿੱਚ ਗਏ। ਦਿੱਲੀ ਰਾਜਧਾਨੀ ਵਿਚ ਆਪਣਾ ਲਾਓਲਸ਼ਕਰ ਅਤੇ ਅਸਲਾ ਨਾਲ ਲੈ ਕੇ ਗਏ ਔਰ ਕਿਸੇ ਨੇ ਰੋਕ-ਟੋਕ ਨਹੀਂ ਕੀਤੀ। ਅਫਸੋਸ ਹੈ ਕਿ ਉਸ ਸਮੇਂ ਦੇ ਗ੍ਰਹਿ ਮੰਤਰੀ ਜਿਨ੍ਹਾਂ ਨੇ ਸਾਰੇ ਹਿੰਦੁਸਤਾਨ ਵਿੱਚ ਕੰਟਰੋਲ ਕਰਨਾ ਹੁੰਦਾ ਹੈ ਕਿ ਕੋਈ ਮਾੜੀ ਘਟਨਾ ਨਾ ਵਾਪਰੇ ਔਰ ਗਲਤ ਅਸਰ ਪੈਦਾ ਨਾ ਹੋਣ। ਉੱਠ ਕੇ ਉਸ ਨੇ ਉਸ ਸੰਤ ਦੇ ਪੈਰੀਂ ਹੱਥ ਲਾਏ ਔਰ ਅੱਗੋਂ ਉਸ ਸੰਤ ਨੇ ਕਿਹਾ ਕਿ ਤੂੰ ਮੂੰਹ ਕਾਲਾ ਕਰੀਂ ਫਿਰਦਾ ਹੈ ਮੈਂ ਤੈਨੂੰ ਸਿੱਖ ਹੀ ਨਹੀਂ ਸਮਝਦਾ। ਸਪੀਕਰ ਸਾਹਿਬ, ਇਹ ਸਾਰੀਆਂ ਗੱਲਾਂ ਸਦਨ ਦੇ ਵਿੱਚ ਰੱਖ ਕੇ ਮੈਂ ਸਾਬਤ ਕਰਨਾ ਚਾਹੁੰਦਾ ਹਾਂ ਕਿ ਅੱਤਵਾਦ ਨੇ ਕਿੱਥੋਂ ਜਨਮ ਲਿਆ, ਕਿਸ ਨੇ ਪਾਲਿਆ ਇਸ ਨੂੰ, ਇਸ ਨੂੰ ਕਿਸ ਨੇ ਮਜ਼ਬੂਤ ਕੀਤਾ ਔਰ ਕਿਸ ਨੇ ਇਸ ਦੇਸ਼ ਨੂੰ ਤਬਾਹ ਕੀਤਾ। ਇਸ ਤੋਂ ਬਾਅਦ ਪਾਬੰਦੀ ਲਗਾ ਦਿੱਤੀ ਗਈ ਜਦੋਂ ਉਹ ਵਾਪਸ ਆ ਗਏ। ਅੱਜ ਤੱਕ ਦੁਨੀਆਂ ਦੇ ਇਤਿਹਾਸ ਵਿਚ ਕਿਤੇ ਵੀ ਕਾਨੂੰਨ ਵਿਚ ਇਹ ਨਹੀਂ ਲਿਖਿਆ ਹੋਇਆ ਕਿ ਇਕ ਬੰਦਾ ਜੇਕਰ ਕਾਤਲ ਹੋਵੇ ਔਰ ਜੇ ਉਹ ਸੰਤ ਜੀ ਕਾਤਲ ਸਨ ਲਾਲਾ ਜਗਤ ਨਰਾਇਣ ਦੇ ਕੇਸ ਵਿਚ, ਤਾਂ ਫਿਰ ਉਨ੍ਹਾਂ ਨੂੰ ਗ੍ਰਿਫਤਾਰ ਕਰਨਾ ਚਾਹੀਦਾ ਸੀ। ਜੇ ਨਹੀਂ ਸਨ ਤਾਂ ਫਿਰ ਕਿਉਂ ਉਸ ਨੂੰ ਗ੍ਰਿਫਤਾਰ ਕੀਤਾ ਗਿਆ ਜੇਕਰ ਉਹ ਕਾਤਲ ਸੀ ਤੇ ਸਰਕਾਰ ਉਸ ਨੂੰ ਫੜਨਾ ਚਾਹੁੰਦੀ ਸੀ ਤਾਂ ਅੱਗੋਂ ਉਹ ਅਪਣੇ ਘਰ ਦੇ ਵਿੱਚ ਬੈਠਾ ਰਹਿੰਦਾ ਸੀ ਤੇ ਕਹਿੰਦਾ ਸੀ ਮੈਂ ਫਲਾਣੀ ਤਾਰੀਕ ਨੂੰ, ਫਲਾਣੀ ਜਗ੍ਹਾ ਦੇ ਉਤੇ ਪੇਸ਼ ਹੋਣਾ ਹੈ। ਇਹ ਤਾਰੀਕ ਦੇਣ ਵਾਲੇ ਕੌਣ ਸਨ ? ਉਹ ਇਹ ਸਨ ਜਿਨ੍ਹਾਂ ਦੀ ਦਿੱਲੀ ਦੀ ਸਰਕਾਰ ਦੇ ਉਤੇ ਔਰ ਪੰਜਾਬ ਦੀ ਸਰਕਾਰ ਦੇ ਉਤੇ ਕਬਜ਼ਾ ਸੀ। ਉਹ ਕਾਤਲਾਂ ਨੂੰ ਪੇਸ਼ੀਆਂ ਦਿੰਦੀ ਸੀ ਕਿ ਤੂੰ ਫਲਾਣੀ ਤਾਰੀਕ ਨੂੰ ਪੇਸ਼ ਹੋਣਾ ਹੈ ਔਰ ਫਿਰ ਉਥੇ ਹਜ਼ਾਰਾਂ ਦੀ ਗਿਣਤੀ ਵਿੱਚ, ਲੱਖਾਂ ਦੀ ਗਿਣਤੀ ਵਿੱਚ ਲੋਕ ਇਕੱਠੇ ਕਿਉਂ ਕੀਤੇ ਗਏ। ਫਿਰ ਜਦੋਂ ਸੰਤ ਨੂੰ ਗ੍ਰਿਫਤਾਰ ਕਰਨ ਦਾ ਸਮਾਂ ਆਇਆ ਜੋ ਸੰਤ

ਜੀ ਮਹਾਰਾਜ ਤੇ ਬੈਠਿਆ ਹੋਇਆ ਸੀ, ਉਸ ਵੇਲੇ ਦਿੱਲੀ ਤੋਂ ਇਕ ਹੈਲੀਕਾਪਟਰ ਉਡਿਆ, ਇਸ ਬਾਰੇ ਤੁਹਾਨੂੰ ਵੀ ਪਤਾ ਹੋਣਾ ਹੈ ਕਿ ਉਸ ਦੇ ਵਿੱਚ ਸਰਦਾਰ ਸੰਤੋਖ ਸਿੰਘ ਸਨ । ਉਹ ਹੈਲੀਕਾਪਟਰ ਦੇ ਵਿਚੋਂ ਉਤਰੇ, ਉਨ੍ਹਾਂ ਨੇ ਉਥੋਂ ਆਕੇ ਗੱਲ ਬਾਤ ਕੀਤੀ ਅਤੇ ਫਿਰ ਡੀ. ਸੀ. ਦੀ ਕਾਰ, ਐਸ. ਐਸ. ਪੀ. ਦੀ ਕਾਰ ਸੰਤਾਂ ਨੂੰ ਲੈ ਕੇ ਚਲੀ ਗਈ । ਮਗਰੋਂ ਮਾਹੌਲ ਭੜਕਿਆ ਅਤੇ ਗੋਲੀਆਂ ਨਾਲ ਉਥੇ 17-18 ਬੰਦਿਆਂ ਨੂੰ ਭੁੰਨ ਦਿੱਤਾ ਗਿਆ । ਇਸ ਦਾ ਜ਼ਿੰਮੇਵਾਰ ਕੌਣ ਹੈ ? ਕੀ ਦਿੱਲੀ ਦੀ ਸਰਕਾਰ ਨਹੀਂ ਹੈ ਜਾਂ ਫਿਰ ਪੰਜਾਬ ਦੀ ਉਸ ਵੇਲੇ ਦੀ ਸਰਕਾਰ ਨਹੀਂ ਹੈ ? ਫਿਰ ਉਸਨੂੰ ਫੜਕੇ ਜੇਲ੍ਹ ਵਿਚ ਲਿਜਾਇਆ ਗਿਆ । ਫਿਰ ਇੱਕ ਬਹੁਤ ਵੱਡੇ ਕਾਂਗਰਸੀ ਨੇ ਫਿਰੋਜ਼ਪੁਰ ਜੇਲ੍ਹ ਵਿਚ ਉਸ ਨਾਲ ਮੁਲਾਕਾਤ ਕੀਤੀ । ਮੈਂ ਇਹ ਗੱਲ ਅੱਜ ਪਹਿਲੀ ਵਾਰ ਸਦਨ ਵਿਚ ਨਹੀਂ ਕਹਿ ਰਿਹਾ, ਮੈਂ ਜਦੋਂ 1985 ਦੇ ਵਿਚ ਵੀ ਐਮ. ਐਲ. ਏ. ਸੀ ਉਦੋਂ ਵੀ ਇਹ ਗੱਲ ਕਹੀ ਸੀ ਕਿ ਉਹ ਜਿਹੜਾ ਕਾਂਗਰਸੀ ਨੇਤਾ ਸੰਤ ਜੀ ਨਾਲ ਗੱਲ ਕਰਕੇ ਆਇਆ ਸੀ ਉਹ ਸਾਰੀ ਗੱਲ ਇਸ ਸਦਨ ਦੇ ਵਿਚ ਪਹਿਲਾਂ ਰੱਖੇ । ਉਹ ਕੀ ਗੱਲ ਸੀ, ਕਿਹੜੀਆਂ ਗੱਲਾਂ ਕਰਕੇ ਉਹ ਗੱਲ ਕਰਕੇ ਆਇਆ ? ਇਸ ਵਾਸਤੇ ਜੋ ਕੁਝ ਭਾਣਾ ਵਰਤਿਆ, ਜਿਹੜੀ ਖੇਡ ਖੇਡੀ ਗਈ ਹੈ, ਉਹ ਕਿਸ ਨੇ ਖੇਡੀ ਹੈ । ਸੋ ਇਹ ਸਾਰੀਆਂ ਗੱਲਾਂ ਇਸ ਸਦਨ ਦੇ ਵਿਚ ਰੱਖ ਕੇ ਮੈਂ ਸਾਰੇ ਮੈਂਬਰ ਸਾਹਿਬਾਨ ਅਤੇ ਲੋਕਾਂ ਦੇ ਧਿਆਨ ਵਿਚ ਲਿਆਉਣੀਆਂ ਚਾਹੁੰਦਾ ਹਾਂ ਕਿ ਇਹ ਕਿਸ ਨੇ ਕਰਵਾਇਆ ਸੀ । ਇਥੇ ਹੀ ਬੱਸ ਨਹੀਂ ਇਹ ਗੱਲ ਵੱਧਦੀ ਵੱਧਦੀ ਕਿਥੇ ਚਲੀ ਗਈ, ਪਹਿਲੀ ਵਾਰੀ ਬੱਸ ਨੂੰ ਰੋਕਿਆ ਗਿਆ ਜਿਸ ਦੇ ਵਿਚੋਂ ਨੰਗੇ ਸਿਰਾਂ ਵਾਲਿਆਂ ਨੂੰ ਅੱਡ ਕਰ ਲਿਆ ਅਤੇ ਜਿਨ੍ਹਾਂ ਨੇ ਦਾੜ੍ਹੀ ਅਤੇ ਕੇਸ ਰੱਖੇ ਹੋਏ ਸਨ ਉਨ੍ਹਾਂ ਨੂੰ ਅੱਡ ਕਰ ਲਿਆ ਗਿਆ, ਇਹ ਢਿੱਲਵਾਂ ਪਿੰਡ ਦੀ ਗੱਲ ਹੈ ਅਤੇ ਬਾਅਦ ਵਿਚ ਜਿਹੜੇ ਨੰਗੇ ਸਿਰਾਂ ਵਾਲੇ ਸਨ ਉਨ੍ਹਾਂ ਨੂੰ ਗੋਲੀਆਂ ਦੇ ਨਾਲ ਭੁੰਨ ਦਿੱਤਾ ਗਿਆ । ਕਿਸ ਦੀ ਸਰਕਾਰ ਸੀ ਉਦੋਂ ? ਕੌਣ ਸੀ ਪੰਜਾਬ ਦਾ ਮੁੱਖ ਮੰਤਰੀ ਔਰ ਕੌਣ ਸੀ ਦਿੱਲੀ ਦੇ ਵਿਚ ਦੇਸ਼ ਦਾ ਪ੍ਰਧਾਨ ਮੰਤਰੀ । ਉਸ ਤੋਂ ਬਾਅਦ ਪੰਜਾਬ ਦੀ ਸਰਕਾਰ ਤੋੜ ਦਿੱਤੀ ਗਈ । ਕਿਉਂ ਤੋੜੀ ਪੰਜਾਬ ਦੀ ਸਰਕਾਰ ? ਮੱਦਦ ਦੇ ਕੇ ਪੰਜਾਬ ਦੀ ਸਰਕਾਰ ਨੂੰ ਤਕੜਾ ਕਰਨਾ ਚਾਹੀਦਾ ਸੀ ਤਾਂ ਕਿ ਅੱਤਵਾਦ ਨੂੰ ਕੰਟਰੋਲ ਕਰੇ । ਉਹ ਸਮਝਦੇ ਸੀ ਕਿ ਸੂਬੇ ਦੀ ਸਰਕਾਰ ਅੱਤਵਾਦ ਨੂੰ ਵਧਾਉਣ ਵਿਚ ਸਹਾਈ ਨਹੀਂ ਹੋ ਰਹੀ । ਇਸ ਕਰਕੇ ਸਿੱਧਾ ਦਿੱਲੀ ਦਾ ਸ਼ਾਸ਼ਨ ਕਰਕੇ ਅੱਤਵਾਦ ਦੀਆਂ ਜੜ੍ਹਾਂ ਨੂੰ ਹੋਰ ਵਧਾਇਆ ਜਾਵੇ । ਇਸ ਕਰਕੇ ਸਰਦਾਰ ਦਰਬਾਰਾ ਸਿੰਘ ਦੀ ਕਾਂਗਰਸ ਦੀ ਸਰਕਾਰ ਇਹ ਸਾਰਾ ਕਾਂਡ ਕਰਵਾ ਕੇ ਆਪ ਹੀ ਤੋੜ ਦਿੱਤੀ ਗਈ ਤੇ ਕਿਹਾ ਗਿਆ ਕਿ ਇਸ ਸਰਕਾਰ ਵਲੋਂ ਪੰਜਾਬ ਦੇ ਵਿਚ ਅੱਤਵਾਦ ਉਤੇ ਕੰਟਰੋਲ ਨਹੀਂ ਪਾਇਆ ਗਿਆ ਅਤੇ ਫਿਰ ਪ੍ਰੈਜ਼ੀਡੈਂਟ ਰਾਜ ਲਾਗੂ ਕਰ ਦਿੱਤਾ ਗਿਆ । ਉਸ ਤੋਂ ਪੰਜਾਬ ਦੇ ਵਿਚ ਇਹ ਲੜਾਈ ਵਧਦੀ ਹੀ ਚਲੀ ਗਈ । ਜਦੋਂ ਦੇਸ਼ ਦਾ ਕੋਈ ਵੱਡਾ ਨੇਤਾ ਚੰਡੀਗੜ੍ਹ ਆਉਂਦਾ ਸੀ ਤਾਂ ਉਸ ਤੋਂ ਪੁੱਛਿਆ ਜਾਂਦਾ ਸੀ ਕਿ ਸੰਤ ਜੀ ਦੇ ਬਾਰੇ ਤੁਹਾਡੇ ਕੀ ਵਿਚਾਰ ਹਨ ਤਾਂ ਅਗੋਂ ਕਿਹਾ ਜਾਂਦਾ ਸੀ ਕਿ ਉਹ ਤਾਂ ਇਕ ਮਹਿਜ ਸੰਤ ਹਨ । ਜੇ ਮਹਿਜ ਸੰਤ ਸਨ ਤਾਂ ਫਿਰ ਥੋੜ੍ਹੇ ਦਿਨਾਂ ਦੇ ਬਾਅਦ ਹੀ ਅੰਮ੍ਰਿਤਸਰ ਸਾਹਿਬ ਤੇ ਪੁਲਿਸ ਅਤੇ ਫੌਜ ਦੀਆਂ ਚੜ੍ਹਾਈਆਂ ਕਰ ਦਿੱਤੀਆਂ । ਉਥੇ ਹਜ਼ਾਰਾਂ ਦੀ ਗਿਣਤੀ ਵਿਚ ਫੌਜ ਚਲੀ ਗਈ ਅਤੇ ਹਜ਼ਾਰਾਂ ਹੀ ਲੋਕ ਇਨ੍ਹਾਂ ਦੀਆਂ

[ਸਰਦਾਰ ਬਲਦੇਵ ਸਿੰਘ ਖਿਆਲਾ]

ਗੋਲੀਆਂ ਦਾ ਸ਼ਿਕਾਰ ਹੋਏ । ਉਨ੍ਹਾਂ ਲੋਕਾਂ ਦਾ ਸੰਤਾਂ ਦੇ ਨਾਲ ਕੋਈ ਵਾਸਤਾ ਨਹੀਂ ਸੀ ਉਹ ਤਾਂ ਕੇਵਲ ਸ਼ਰਧਾ ਦੇ ਤੌਰ ਤੇ ਹੀ ਉਥੇ ਮੱਥਾ ਟੇਕਣ ਗਏ ਸਨ ਜਿਥੇ ਉਨ੍ਹਾਂ ਨੂੰ ਘੇਰ ਲਿਆ ਗਿਆ ਅਤੇ ਕਿਸੇ ਨੂੰ ਕੋਈ ਵਾਰਨਿੰਗ ਵੀ ਨਹੀਂ ਦਿੱਤੀ ਗਈ ਕਿ ਆਪਣੇ ਹੱਥ ਖੜ੍ਹੇ ਕਰਕੇ ਜੇਕਰ ਕੋਈ ਬਾਹਰ ਆਉਣਾ ਚਾਹੁੰਦਾ ਹੈ ਤਾਂ ਆ ਜਾਵੇ । ਕਿਸੇ ਨੂੰ ਵੀ ਬਖਸ਼ਿਆ ਨਹੀਂ ਗਿਆ । ਇਕ ਜਗ੍ਹਾ ਇਕੱਠੇ ਕਰਕੇ ਪਹਿਲਾਂ ਬੰਬ ਸੁੱਟਿਆ ਅਤੇ ਫਿਰ ਮਸ਼ੀਨਗੰਨਾਂ ਦਾ ਫਾਇਰ ਖੋਲ੍ਹ ਦਿੱਤਾ ਅੋਰ ਐਸੀਆਂ ਘਿਨਾਉਣੀਆਂ ਹਰਕਤਾਂ ਨਾਲ ਉਸ ਇਤਿਹਾਸਕ ਜਗ੍ਹਾ ਨੂੰ ਤਬਾਹ ਕਰ ਦਿੱਤਾ । ਕਹਿੰਦੇ ਹਨ ਕਿ ਜਥਾ ਰਾਜਾ, ਵੈਸੀ ਪਰਜਾ ਸੋ ਜਿਸ ਤਰ੍ਹਾਂ ਦਾ ਰਾਜਾ ਕੰਮ ਕਰਦਾ ਹੈ ਉਸੇ ਤਰ੍ਹਾਂ ਦਾ ਹੀ ਪਰਜਾ ਕੰਮ ਕਰਨ ਲੱਗ ਪੈਂਦੀ ਹੈ । ਫਿਰ ਆਪਣੀ ਮਚਾਈ ਅੱਗ ਦੇ ਵਿਚ, ਜਿਸ ਦੇ ਸੇਕ ਦੇ ਭਾਂਬੜਾਂ ਨੇ ਸਾਰੇ ਪੰਜਾਬ ਦੇ ਲੋਕਾਂ ਨੂੰ, ਸਾਰੇ ਹਿੰਦੁਸਤਾਨ ਦੇ ਲੋਕਾਂ ਨੂੰ ਪ੍ਰਭਾਵਿਤ ਕੀਤਾ ਫਿਰ ਉਸ ਵਿੱਚ ਸਾਡੇ ਦੇਸ਼ ਦੇ ਪ੍ਰਧਾਨ ਮੰਤਰੀ ਨੂੰ ਵੀ ਸੇਕ ਪਹੁੰਚਿਆ । ਇਹ ਕਹਿੰਦੇ ਉਹ ਸ਼ਹੀਦ ਹੈ ਪਰ ਇਸ ਵਾਸਤੇ ਉਸ ਨੂੰ ਸ਼ਹੀਦ ਨਹੀਂ ਕਿਹਾ ਜਾ ਸਕਦਾ । ਜੇ ਉਸ ਨੂੰ ਸ਼ਹੀਦ ਕਿਹਾ ਜਾ ਸਕਦਾ ਹੈ ਫਿਰ ਉਸ ਸੰਤ ਨੂੰ ਵੀ ਸ਼ਹੀਦ ਕਿਹਾ ਜਾ ਸਕਦਾ ਹੈ, ਜਿਸ ਦੀ ਬਦੌਲਤ ਇਹ ਸਾਰਾ ਭਾਣਾ ਵਰਤਿਆ । ਇਸ ਹਿੰਦੁਸਤਾਨ ਵਿੱਚ ਲੱਖਾਂ ਬੇਕਸੂਰ ਲੋਕਾਂ ਦੇ ਕਤਲ ਹੋਏ । ਲੱਖਾਂ ਲੋਕ ਬੇਘਰ ਹੋਏ । ਫਿਰ ਦੋਨਾਂ ਨੂੰ ਸ਼ਹੀਦ ਕਿਹਾ ਜਾ ਸਕਦਾ ਹੈ, ਇੱਕ ਨੂੰ ਨਹੀਂ । ਇਸ ਵਾਸਤੇ 'ਜਥਾ ਰਾਜਾ ਤਥਾ ਪਰਜਾ' ਜਿਹੋ ਜਿਹਾ ਰਾਜਾ ਪਰਜਾ ਨਾਲ ਸਲੂਕ ਕਰਦਾ ਹੈ, ਉਹੋ ਜਿਹਾ ਹੀ ਉਸਨੂੰ ਭੁਗਤਣਾ ਪੈਂਦਾ ਹੈ । ਮੈਂ ਤੁਹਾਡਾ ਧਿਆਨ ਉਸ ਤੋਂ ਅੱਗੇ ਲਿਜਾਣਾ ਚਾਹੁੰਦਾ ਹਾਂ ਕਿ ਇਹ ਸਾਰੇ ਹਾਲਾਤ ਕਿਉਂ ਪੈਦਾ ਕੀਤੇ ਗਏ, ਕੀ ਕਾਰਨ ਸਨ ? ਇਹ ਹਾਲਾਤ ਪੈਦਾ ਕਰਕੇ ਸਾਡੇ ਦੇਸ ਦੀ ਸਭ ਤੋਂ ਵੱਡੀ ਜਮਾਤ ਕਾਂਗਰਸ, ਜਿਸ ਨੇ ਪਹਿਲਾਂ ਤਾਂ ਲੋਕਾਂ ਨੂੰ ਬੜੇ ਨਾਅਰੇ ਦਿੱਤੇ, ਗਰੀਬਾਂ ਨੂੰ ਕਿਹਾ 5-5 ਕਿੱਲੇ ਜ਼ਮੀਨ ਦੇਵਾਂਗੇ, ਸਾਨੂੰ ਵੋਟਾਂ ਪਾਓ । ਇਸ ਤਰ੍ਹਾਂ 5 ਸਾਲ ਰਾਜ ਕੀਤਾ । ਫੇਰ ਕਿਹਾ ਰਾਜਿਆਂ ਦੇ ਪ੍ਰੀਵੀ-ਪਰਸ ਖਤਮ ਕਰਾਂਗੇ । ਉਸ ਨੂੰ ਖਤਮ ਕਰਕੇ ਫੇਰ 5 ਸਾਲ ਰਾਜ ਕੀਤਾ । ਫੇਰ ਦੇਸ਼ ਦੀ ਪ੍ਰਧਾਨ ਮੰਤਰੀ ਨੇ ਕਿਹਾ ਕਿ ਭਾਵੇਂ ਵੋਟਾਂ ਤੁਸੀਂ ਸਾਨੂੰ ਪਾਓ ਜਾਂ ਨਾ ਪਰ ਮੈਂ ਗਰੀਬੀ ਖ਼ਤਮ ਕਰਨਾ ਚਾਹੁੰਦੀ ਹਾਂ । ਪਰ ਕੁਝ ਲੋਕ ਹਨ ਜਿਹੜੇ ਗਰੀਬੀ ਖ਼ਤਮ ਨਹੀਂ ਹੋਣ ਦਿੰਦੇ । ਇਸ ਲਈ ਮੈਂ ਇੱਕ ਸਾਲ ਪਹਿਲਾ ਪਾਰਲੀਮੈਂਟ ਦੀਆਂ ਵੋਟਾਂ ਪੁਆ ਰਹੀ ਹਾਂ । ਜੇ ਤੁਸੀ

*10.16 ਸਵੇਰੇ | (ਇਸ *ਸਮੇਂ ਮਾਨਯੋਗ ਸ਼੍ਰੀ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ ।)

ਗਰੀਬੀ ਖ਼ਤਮ ਕਰਨੀ ਚਾਹੁੰਦੇ ਹੋ ਤਾਂ ਮੈਨੂੰ ਜਿਤਾਓ । ਮੇਰੀ ਪਾਰਟੀ ਨੂੰ ਜਿਤਾਓ । ਜੇ ਨਹੀਂ ਤਾਂ ਹੋਰ ਕਿਸੇ ਪਾਰਟੀ ਨੂੰ ਜਿਤਾਓ । ਸਾਰੇ ਹਿੰਦੁਸਤਾਨ ਦੇ ਲੋਕਾਂ ਨੇ ਵੱਧ ਤੋਂ ਵੱਧ ਵੋਟਾਂ ਪਾਕੇ ਉਸ ਪਾਰਟੀ ਨੂੰ ਰਾਜ ਭਾਗ ਦਿੱਤਾ ਪਰ ਗਰੀਬੀ ਛਾਲਾਂ ਮਾਰਦੀ ਵੱਧਦੀ ਜਾ ਰਹੀ ਹੈ । ਫੇਰ ਪਛੜੀਆਂ ਸ਼੍ਰੇਣੀਆ ਨਾਲ ਐਸਾ ਖਿਲਵਾੜ ਕੀਤਾ, ਉਨ੍ਹਾਂ ਨਾਲ ਝੂਠ ਬੋਲ ਕੇ ਉਨ੍ਹਾਂ ਤੇ ਲੰਮਾ ਸਮਾਂ ਰਾਜ ਕੀਤਾ ਪਰ ਉਨ੍ਹਾਂ ਦਾ ਕੱਖ ਨਹੀਂ ਸਵਾਰਿਆ ਉਸ ਤੋਂ ਬਾਅਦ ਫੇਰ ਜਦੋਂ ਸਾਰੇ ਨਾਹਰੇ ਖੁੰਡੇ ਹੋ ਗਏ, ਖਤਮ ਹੋ ਗਏ, ਫੇਰ ਇਨ੍ਹਾਂ

ਨੇ ਕੀ ਕੀਤਾ ਬਦਕਿਸਮਤੀ ਮੇਰੇ ਫ਼ਿਰਕੇ ਦੇ ਲੋਕਾਂ ਦੀ, ਸਿੱਖੀ ਸਰੂਪ ਵਾਲੇ ਲੋਕਾਂ ਨੂੰ ਮੂਹਰੇ ਲਾ ਕੇ ਉਨ੍ਹਾਂ ਤੋਂ ਐਸੇ ਕੰਮ ਕਰਾਏ, ਐਸੀਆਂ ਟੇਪਾਂ ਭਰ ਕੇ ਦੇਸ਼ ਵਿਚ ਵੰਡ ਪਾ ਕੇ ਹਿੰਦੂਆਂ-ਸਿੱਖਾਂ ਦਾ ਪਾੜਾ ਪੁਆਇਆ, ਦੇਸ਼ ਨੂੰ ਮਰਵਾ ਕੇ, ਲੁਟਾ ਕੇ ਇਸ ਪਾਰਟੀ ਨੇ ਆਪਣੀ ਉਮਰ 10 ਸਾਲ ਹੋਰ ਵਧਾਈ। ਜੇ ਕਾਂਗਰਸ, ਅੱਤਵਾਦ ਪੈਦਾ ਨਾ ਕਰਦੀ, ਖਾਲਿਸਤਾਨ ਪੈਦਾ ਨਾ ਕਰਦੀ ਤਾਂ ਇਹ ਪਾਰਟੀ 10 ਸਾਲ ਪਹਿਲਾਂ ਹੀ ਖ਼ਤਮ ਹੋ ਗਈ ਹੁੰਦੀ। ਤੁਸੀਂ ਸੁਣਿਆ ਹੋਵੇਗਾ ਕਿਹਾ ਜਾਂਦਾ ਸੀ ਕਿ ਆਨੰਦਪੁਰ ਸਾਹਿਬ ਦਾ ਮਤਾ ਮਾੜਾ ਹੈ, ਵੰਡ ਪਾਉਣ ਵਾਲਾ ਹੈ, ਦੇਸ਼ ਨੂੰ ਵੰਡ ਦੇਵੇਗਾ। ਚੋਣਾਂ ਹੋ ਗਈਆਂ, ਰਾਜੀਵ ਗਾਂਧੀ ਜਿੱਤ ਗਿਆ। ਉਸ ਨੂੰ ਪੱਤਰਕਾਰਾਂ ਨੇ ਪੁੱਛਿਆ ਕਿ ਆਨੰਦਪੁਰ ਦਾ ਮਤਾ ਕੀ ਹੈ, ਕਹਿੰਦਾ ਮੈਂ ਪੜ੍ਹਿਆ ਹੀ ਨਹੀਂ। ਡਿਪਟੀ ਸਪੀ-ਕਰ ਸਾਹਿਬ, ਬਿਨਾਂ ਪੜ੍ਹੇ ਹੀ ਦੇਸ਼ ਦੇ ਲੋਕਾਂ ਨੂੰ ਗੁੰਮਰਾਹ ਕਰਕੇ 5 ਸਾਲ ਆਪਣਾ ਰਾਜ ਪੱਕਾ ਕਰ ਲਿਆ। ਜੋ ਭਾਣਾ ਵਰਤਾਇਆ ਗਿਆ, ਉਹ ਸਾਰੇ ਦਾ ਸਾਰਾ ਇਸ ਕਾਂਗਰਸ ਜਮਾਤ ਨੇ ਵਰਤਾਇਆ। ਜਿਹੜੀ ਜਮਾਤ ਸੌੜੇ ਸਿਆਸੀ ਮਨੋਰਥ ਵਰਤ ਕੇ ਆਪਣਾ ਰਾਜ ਕਾਇਮ ਰੱਖਣਾ ਚਾਹੁੰਦੀ ਹੈ। ਇਸੇ ਕਰਕੇ 10 ਸਾਲ ਸੈਂਟਰ ਵਿਚ ਇਸ ਸਰਕਾਰ ਦੀ ਉਮਰ ਲੰਬੀ ਹੋਈ ਸੀ। ਇਥੇ ਕਾਂਗਰਸ ਨੂੰ ਕੋਈ ਪੁੱਛਣ ਲਈ ਤਿਆਰ ਨਹੀਂ ਸੀ, ਉਸ ਦਾ ਨਾਮ ਲੈਣ ਲਈ ਤਿਆਰ ਨਹੀਂ ਸੀ। ਕਾਂਗਰਸ ਨੇ ਇਹ ਖੇਡ ਖੇਡ ਕੇ, ਲੋਕਾਂ ਨੂੰ ਪਾੜ ਕੇ, ਮਾਰਕੇ, ਡਰਾ-ਧਮਕਾ ਕੇ ਇਸ ਰਾਹ ਤੇ ਤੋਰਿਆ ਅਤੇ ਫਿਰ ਜਦੋਂ ਚੋਣਾਂ ਆਈਆਂ ਤਾਂ ਦੇਖੋ ਕਿੰਨਾ ਇਨਸਾਫ ਕਰਦੀ ਹੈ ਦਿੱਲੀ ਕਿ ਪੰਜਾਬ ਦੀਆਂ ਚੋਣਾਂ ਵੀ ਨਾਲ ਹੀ ਰੱਖ ਦਿੱਤੀਆਂ। ਉਦੋਂ ਸਾਡੀ ਹਾਲਤ ਉਸ ਬੱਕਰੇ ਵਾਂਗ ਸੀ ਜਿਸ ਨੂੰ ਈਦ ਤੇ ਸ਼ਹੀਦ ਕਰਨਾ ਹੁੰਦਾ ਹੈ। ਦੋ ਮਹੀਨੇ ਦੀ ਮਿਆਦ ਬੰਨ੍ਹ ਦਿੱਤੀ। ਸਾਰੇ ਹਿੰਦੁਸਤਾਨ ਵਿਚ ਚੋਣਾਂ ਹੋਣ ਤੋਂ ਬਾਅਦ ਫਿਰ ਵੱਡੀਆਂ ਫੋਰਸਾਂ ਲਿਆ ਕੇ ਫਿਰ ਪੰਜਾਬ ਦਾ ਰਾਜ ਭਾਗ ਬਣਾਵਾਂਗੇ, ਇਥੇ ਚੋਣਾਂ ਕਰਵਾਵਾਂਗੇ। ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਪਤਾ ਹੈ ਕਿ ਪਹਿਲਾਂ ਕਾਂਗਰਸ ਨੇ ਬਾਈਕਾਟ ਕੀਤਾ। ਇਹ ਕਾਂਗਰਸ ਨੇ ਕਿਉਂ ਕੀਤਾ ? ਇਸ ਪਿੱਛੇ ਕੀ ਕਾਰਨ ਸਨ, ਕੀ ਥਿਊਰੀ ਸੀ ? ਕੀ ਸਿਧਾਂਤ ਸੀ ? ਇਹੀ ਸੀ ਕਿ ਜੋ ਆਪ ਗਲਤ ਸ਼ਕਤੀਆਂ ਪੈਦਾ ਕੀਤੀਆਂ ਉਨ੍ਹਾਂ ਨੂੰ ਆਪਸ ਵਿਚ ਟਕਰਾ ਕੇ ਪੰਜਾਬ ਦਾ ਘਾਣ ਕਰ ਦਿਉ, ਅਕਾਲੀ ਦਲ ਦਾ ਘਾਣ ਕਰ ਦਿਓ, ਇਨ੍ਹਾਂ ਨੂੰ ਖਤਮ ਕਰ ਦਿਓ ਤਾਂ ਕਿ ਇਸ ਪਾਰਟੀ ਦੀ ਕਦੇ ਸਰਕਾਰ ਨਾ ਬਣੇ। ਇਸ ਦੇ ਲੀਡਰ ਨਾ ਰਹਿਣ। ਅਫ਼ਸੋਸ ਸਾਡੀ ਪਾਰਟੀ ਦੇ ਬੜੇ ਚੋਣਵੇਂ ਐਮ. ਐਲ. ਏ. ਐਮ. ਪੀ. ਸਾਡੇ 27 ਬੰਦੇ ਮਾਰੇ ਗਏ। ਇਹ ਸਾਡੇ ਨਾਲ ਬੈਠੇ ਸਾਡੇ ਵੀਰ ਕਮਿਊਨਿਸਟ ਇਨ੍ਹਾਂ ਦੇ ਸੈਂਕੜੇ ਵਰਕਰ ਮਾਰੇ ਗਏ ਜਿਹੜੇ ਐਮ. ਐਲ. ਏ., ਸਾਬਕਾ ਐਮ. ਐਲ. ਏ.ਸੀ। ਜਦੋਂ ਸਾਰੇ ਦੇਸ਼ ਵਿਚ ਚੋਣਾਂ ਹੋ ਰਹੀਆਂ ਸਨ ਪਰ ਪੰਜਾਬ ਦੀ ਚੋਣ ਅੱਗੇ ਪਾ ਦਿੱਤੀ ਗਈ ਸੀ। ਜਦੋਂ ਕਾਂਗਰਸ ਜਿੱਤ ਕੇ ਆ ਗਈ ਅਤੇ ਦਿੱਲੀ ਵਿਚ ਇਨ੍ਹਾਂ ਨੇ ਆਪਣਾ ਰਾਜ ਭਾਗ ਬਣਾ ਲਿਆ। ਜਦੋਂ ਨਰਸਿਮਾ ਰਾਓ ਦੀ ਪਾਰਟੀ ਬਹੁ-ਗਿਣਤੀ ਵਿਚ ਆ ਗਈ ਸੀ ਤਾਂ ਪੱਤਰਕਾਰਾਂ ਨੇ ਉਨ੍ਹਾਂ ਨੂੰ ਪੁੱਛਿਆ ਕਿ ਪੰਜਾਬ ਵਿਚ ਚੋਣਾਂ ਹੋਣੀਆਂ ਚਾਹੀਦੀਆਂ ਹਨ ਤਾਂ ਉਨ੍ਹਾਂ ਨੇ ਕਿਹਾ ਕਿ ਨਹੀਂ ਹੋਣੀਆਂ ਚਾਹੀਦੀਆਂ ? ਕਿਉਂਕਿ ਉਸ ਵਕਤ ਉਨ੍ਹਾਂ ਦਾ ਉੱਲੂ ਸਿੱਧਾ ਨਹੀਂ ਹੋਇਆ ਸੀ। ਉਸ ਵੇਲੇ ਇਲੈਕਸ਼ਨ ਕਮਿ-ਸ਼ਨ ਨੇ ਡੈਮੋਕਰੇਸੀ ਦਾ ਸਤਿਆਨਾਸ ਕਰਕੇ, ਸ਼ਰੇਆਮ ਡੈਮੋਕਰੇਸੀ ਦਾ ਕਤਲ ਕਰਕੇ,

[ਸਰਦਾਰ ਬਲਦੇਵ ਸਿੰਘ ਖਿਆਲਾ]

ਇਲੈਕਸ਼ਨਾਂ ਨੂੰ ਪੋਸਟਪੋਨ ਕਰ ਦਿੱਤਾ ਜਦ ਕਿ ਅਸੀਂ ਸਵੇਰੇ ਪਰਚੀਆਂ ਵੰਡ ਰਹੇ ਸੀ। ਕਾਂਗਰਸ ਪਾਰਟੀ ਦੀ ਸਰਕਾਰ ਨੇ ਚੋਣਾਂ ਰੱਦ ਕਰਵਾ ਦਿੱਤੀਆਂ, (ਸ਼ੇਮ, ਸ਼ੇਮ) ਦੁਨੀਆਂ ਦੇ ਕਿਸੇ ਇਤਿਹਾਸ ਵਿਚ ਨਹੀਂ ਲਿਖਿਆ ਹੋਇਆ ਜਦੋਂ ਨੋਮੀਨੇਸ਼ਨ ਹੋ ਜਾਂਦੀਆਂ ਹਨ ਜੇ ਚੋਣਾਂ ਪੋਸਟਪੋਨ ਹੋ ਜਾਣ ਤਾਂ ਫੇਰ ਉਸੇ ਨੋਮੀਨੇਸ਼ਨ ਦੇ ਉਤੇ ਹੀ ਚੋਣ ਹੁੰਦੀ ਹੈ। ਤਰਮੀਮਾਂ ਕਰ-ਕਰ ਕੇ ਪਹਿਲੀਆਂ ਨੋਮੀਨੇਸ਼ਨਾਂ ਰੱਦ ਕਰਕੇ ਦੁਬਾਰਾ ਨੋਮੀਨੇਸ਼ਨਾਂ ਭਰਵਾਈਆਂ ਗਈਆਂ। ਨਵੇਂ ਸਿਰੇ ਤੋਂ ਲੋਕਾਂ ਨੂੰ ਮਰਵਾਇਆ ਗਿਆ ਅਤੇ ਖਾਸ ਕਰਕੇ ਮੇਰੇ ਫਿਰਕੇ ਦੇ ਲੋਕਾਂ ਤੇ ਵਾਰ ਕੀਤਾ ਗਿਆ। ਅਗਰ ਕੋਈ ਅੱਤਵਾਦੀ ਮਰਦਾ ਸੀ ਤਾਂ ਉਹ ਸਿੱਖ ਪੰਜਾਬ ਦਾ ਸੀ ਅਤੇ ਜੇ ਕੋਈ ਪੁਲਿਸ ਦਾ ਅਫਸਰ ਮਰਦਾ ਸੀ ਤਾਂ ਉਹ ਵੀ ਸਿੱਖ ਸੀ ਅਤੇ ਅਗਰ ਕੋਈ ਪੁਲਿਸ ਦਾ ਮੁਖਬਰ ਮਰਦਾ ਸੀ ਤਾਂ ਉਹ ਵੀ ਸਿੱਖ ਸੀ। ਇਸ ਤਰ੍ਹਾਂ ਪੰਜਾਬ ਦੇ ਵਿਚ ਅੱਤਵਾਦੀਆਂ ਦੇ ਰਾਹੀਂ ਸਿੱਖੀ ਦਾ ਘਾਣ ਕੀਤਾ। ਕਾਂਗਰਸ ਪਾਰਟੀ ਦੀ ਸਰਕਾਰ ਨੇ ਪੰਜਾਬ ਦੇ ਛੋਟੇ ਜਿਹੇ ਸੂਬੇ ਵਿਚ ਰਾਜ ਕਰਨ ਵਾਸਤੇ ਇਥੇ ਸਿੱਖੀ ਦਾ ਕਤਲੇਆਮ ਕਰਵਾਇਆ ਅਤੇ ਪੰਜਾਬ ਨੂੰ ਬਰਬਾਦ ਕੀਤਾ। ਇਕ ਪਾਸੇ ਬਾਦਲ ਸਾਹਿਬ ਦੀ ਸਰਕਾਰ ਪੰਜਾਬ ਵਿਚ ਆਈ ਹੈ। ਇਥੇ ਬਾਦਲ ਸਾਹਿਬ ਨੇ ਕਿਹਾ ਹੈ ਕਿ ਕਿਸੇ ਬੀਬੀ ਨੂੰ ਪੁਲਿਸ ਵਾਲੇ ਥਾਣੇ ਵਿਚ ਨਹੀਂ ਬੁਲਾਉਣਗੇ। ਪਰ ਅਫਸੋਸ ਉਸ ਵਕਤ ਦੀ ਕਾਂਗਰਸ ਪਾਰਟੀ ਦੀ ਸਰਕਾਰ ਦੇ ਵਕਤ ਪੁਲਿਸ ਥਾਣਿਆਂ ਦੇ ਵਿਚ ਸਾਡੀ ਬੀਬੀਆਂ ਅਤੇ ਨੌਜਵਾਨ ਭੈਣਾਂ ਨੂੰ ਸੀ. ਆਈ. ਏ. ਸਟਾਫ ਵਿਚ ਬੁਲਾ ਕੇ ਤੰਗ ਕੀਤਾ ਗਿਆ। ਸੀ. ਆਈ. ਏ. ਸਟਾਫ ਤਾਂ ਇਕ ਨਰਕ ਦੇ ਬਰਾਬਰ ਜਗ੍ਹਾ ਹੈ ਜਿਥੇ ਉਸ ਵਕਤ ਦੀ ਸਰਕਾਰ ਨੇ ਸਾਡੀਆਂ ਮਾਵਾਂ ਅਤੇ ਭੈਣਾਂ ਨੂੰ ਬੁਲਾ ਕੇ ਤੰਗ ਕੀਤਾ। ਉਥੇ ਉਨ੍ਹਾਂ ਨੂੰ ਦੋ-ਦੋ ਮਹੀਨੇ ਰੱਖਿਆ ਗਿਆ ਜਿਥੇ ਇਕ ਘੰਟਾ ਰਹਿਣਾ ਵੀ ਮੁਸ਼ਕਲ ਹੁੰਦਾ ਹੈ। ਇਹ ਸਾਰਾ ਕੁਝ ਕਰਨ ਦੇ ਬਾਅਦ ਫੇਰ ਸੈਂਟਰ ਦੀ ਸਰਕਾਰ ਨੇ ਪੰਜਾਬ ਵਿਚ ਚੋਣਾਂ ਦਾ ਐਲਾਨ ਕਰ ਦਿੱਤਾ। ਚੋਣਾਂ ਦੇ ਐਲਾਨ ਤੋਂ ਬਾਅਦ ਅਕਾਲੀ ਪਾਰਟੀ ਨੇ ਕਿਉਂ ਬਾਈਕਾਟ ਕੀਤਾ ਕਿਉਂਕਿ ਅਕਾਲੀ ਦਲ ਸਮਝਦਾ ਸੀ ਕਿ ਸਾਡੇ ਵਿਚ ਖਾਨਾਜੰਗੀ ਕਰਵਾ ਕੇ ਸਾਨੂੰ ਤਬਾਹ ਕਰ ਰਹੇ ਹੋ, ਸਿੱਖ ਕੌਮ ਨੂੰ ਤਬਾਹ ਕਰ ਰਹੇ ਹੋ? ਇਸ ਲਈ ਅਸੀਂ ਚੋਣਾਂ ਨਹੀਂ ਲੜਾਂਗੇ। ਜਦੋਂ ਅਸੀਂ ਇੰਨੀ ਮਾਰ ਖਾ ਕੇ ਚੋਣਾਂ ਦੇ ਨੇੜੇ ਪੁੱਜ ਗਏ ਸੀ ਤਾਂ ਉਦੋਂ ਕਿਉਂ ਚੋਣਾਂ ਪੋਸਟ-ਪੋਨ ਕੀਤੀਆਂ ਗਈਆਂ? ਇਹੀ ਕਾਰਣ ਸੀ ਪਹਿਲੇ ਚੋਣਾਂ ਦੇ ਵਿਚ ਕਾਂਗਰਸ ਨੇ ਬਾਈ-ਕਾਟ ਕੀਤਾ, ਸਾਡੇ 27 ਬੰਦਿਆਂ ਨੂੰ ਅੱਤਵਾਦੀਆਂ ਨੇ ਮਾਰ ਦਿੱਤਾ ਅਤੇ ਕਮਿਊਨਿਸਟਾਂ ਦੇ ਬੰਦਿਆਂ ਨੂੰ ਮਾਰ ਦਿਤਾ ਪਰ ਉਸ ਵਕਤ ਚੋਣਾਂ ਨੂੰ ਪੋਸਟਪੋਨ ਕਰ ਦਿਤਾ ਸੀ। ਪਰ ਜਦੋਂ ਕਾਂਗਰਸ ਪਾਰਟੀ ਦੀ ਸਰਕਾਰ ਸੈਂਟਰ ਦੇ ਵਿਚ ਬਣ ਗਈ ਤਾਂ ਇਨ੍ਹਾਂ ਨੇ ਇਲੈਕ-ਸ਼ਨ ਕਮਿਸ਼ਨ ਦੇ ਰਾਹੀਂ ਚੋਣਾਂ ਨੂੰ ਪੋਸਟਪੋਨ ਕਰਵਾ ਦਿੱਤਾ ਅਤੇ ਨਵਾਂ ਪ੍ਰੋਸੈਸ ਸ਼ੁਰੂ ਕਰਵਾ ਦਿੱਤਾ। ਜਦੋਂ ਸਾਡੀ ਅਕਾਲੀ ਪਾਰਟੀ ਨੇ ਚੋਣਾਂ ਦਾ ਬਾਈਕਾਟ ਕੀਤਾ ਤਾਂ ਕਾਂਗਰਸ ਪਾਰਟੀ ਦੀ ਸਰਕਾਰ ਵਿਚ ਇਨ੍ਹਾਂ ਦੇ ਐਮ. ਐਲ. ਏ 300-400 ਵੋਟਾਂ ਲੈ ਕੇ ਬਣ ਗਏ। ਅਤੇ ਲੋਕਾਂ ਨੇ ਚੋਣਾਂ ਦਾ ਬਾਈਕਾਟ ਕੀਤਾ ਔਰ ਕਾਂਗਰਸੀਆਂ ਦੀ ਚੀਚੀ ਤੇ

ਝਰੀਟ ਤੱਕ ਨਹੀਂ ਆਈ। ਇਸ ਤੋਂ ਪਤਾ ਲੱਗਦਾ ਹੈ ਕਿ ਅੱਤਵਾਦ ਨੂੰ ਪੈਦਾ ਕਰਨ ਵਾਲੀ ਹੀ ਕਾਂਗਰਸ ਪਾਰਟੀ ਸੀ ਅਤੇ ਜਦੋਂ ਪੰਜਾਬ ਵਿਚ ਕਾਂਗਰਸ ਪਾਰਟੀ ਦੀ ਸਰ-ਕਾਰ ਬਣ ਗਈ ਤਾਂ ਪੰਜਾਬ ਵਿਚ ਅੱਤਵਾਦ ਵੀ ਖਤਮ ਹੋ ਗਿਆ ਅਤੇ ਇਨ੍ਹਾਂ ਨੂੰ ਕੋਈ ਝਰੀਟ ਤੱਕ ਨਹੀਂ ਲੱਗੀ। ਸਾਨੂੰ ਤਾਂ ਪਹਿਲਾਂ ਚਿੱਠੀਆਂ ਆਉਂਦੀਆਂ ਰਹੀਆਂ ਕਿ ਅਕਾਲੀਓ, ਜੇ ਚੋਣ ਲੜੀ ਤਾਂ ਤੁਹਾਨੂੰ ਅਤੇ ਤੁਹਾਡੇ ਸਾਥੀਆਂ ਨੂੰ ਜਹੰਨਮ ਨੂੰ ਭੇਜ ਦਿਤਾ ਜਾਵੇਗਾ ਅਤੇ ਤੁਹਾਡੇ ਵਰਕਰਾਂ ਨੂੰ ਜਿਹੜੇ ਦਰੀਆਂ ਵਿਛਾਉਂਦੇ ਹਨ ਅਤੇ ਤੁਹਾਡੇ ਨਾਲ ਹੱਥ ਮਿਲਾਉਣਗੇ, ਉਨ੍ਹਾਂ ਦਾ ਹੱਥ ਕੱਟ ਦਿੱਤਾ ਜਾਵੇਗਾ। ਇਸ ਤੋਂ ਪਤਾ ਲੱਗਦਾ ਹੈ ਕਿ ਅੱਤਵਾਦ ਨੂੰ ਪ੍ਰਫੁਲਿਤ ਕਰਨ ਵਾਲਾ ਕੌਣ ਸੀ। ਜਦੋਂ ਸਾਡੀ ਪਾਰਟੀ ਦੇ ਕਿਸੇ ਵਰਕਰ ਨੂੰ ਚੁੱਕਿਆ ਜਾਂਦਾ ਸੀ ਤਾਂ ਉਸ ਦੀ ਲਾਸ਼ 2 ਘੰਟੇ ਬਾਅਦ ਪਿੰਡ ਦੀ ਫਿਰਨੀ ਤੋਂ ਮਿਲ ਜਾਂਦੀ ਸੀ ਅਤੇ ਕਮਿਊਨਿਸਟਾਂ ਦੀ ਲਾਸ਼ ਮਿਲ ਜਾਂਦੀ ਸੀ ਅਤੇ ਅਗਰ ਕਿਸੇ ਠੇਕੇਦਾਰ ਨੂੰ ਚੁਕਿਆ ਜਾਂਦਾ ਸੀ ਤਾਂ ਉਸ ਦੀ ਲਾਸ਼ ਵੀ ਪਿੰਡ ਦੇ ਕਿਸੇ ਕੋਨੇ ਵਿਚੋਂ ਜਾਂ ਨਹਿਰ ਦੇ ਕੰਢੇ ਤੋਂ ਮਿਲ ਜਾਂਦੀ ਸੀ। ਪਰ ਜਦੋਂ ਇਹ ਗੱਲ ਸਾਹਮਣੇ ਆਉਂਦੀ ਸੀ ਕਿ ਫਲਾਣੇ ਕਾਂਗਰਸੀ ਦਾ ਰਿਸ਼ਤੇਦਾਰ ਜਾਂ ਕੋਈ ਭਾਈ ਭਤੀਜਾ ਅੱਤਵਾਦੀਆਂ ਨੇ ਚੁੱਕ ਲਿਆ ਹੈ ਅਤੇ ਗਾਇਬ ਹੈ ਤਾਂ ਉਸ ਦੀ ਲਾਸ਼ 3-4 ਮਹੀਨੇ ਤੱਕ ਨਹੀਂ ਮਿਲਦੀ ਸੀ ਬਲਕਿ ਉਹ 3-4 ਮਹੀਨਿਆਂ ਦੇ ਬਾਅਦ ਘਰ ਵਾਪਸ ਆ ਜਾਂਦਾ ਸੀ ਅਤੇ ਜੇਕਰ ਕੋਈ ਪੱਤਰਕਾਰ ਉਨ੍ਹਾਂ ਨੂੰ ਕਹਿੰਦਾ ਸੀ ਕਿ ਤੁਹਾਨੂੰ ਕਾਫੀ ਤਕਲੀਫ ਦਾ ਸਾਹਮਣਾ ਕਰਨਾ ਪਿਆ ਹੋਵੇਗਾ ਤਾਂ ਉਹ ਕਹਿੰਦੇ ਸਨ ਕਿ ਸਾਨੂੰ ਤਾਂ ਉਹ ਕਾਜੂ, ਬਦਾਮ ਖਿਲਾਉਂਦੇ ਸਨ ਅਤੇ ਸਾਨੂੰ ਮਹਿਮਾਨਾਂ ਵਾਂਗ ਰੱਖਿਆ ਸੀ। ਇਸ ਦਾ ਮਤਲਬ ਇਹ ਹੋਇਆ ਕਿ ਇਹ ਕਾਂਗਰਸ ਪਾਰਟੀ ਦੀ ਸਰਕਾਰ ਖੁਦ ਅੱਤ-ਵਾਦੀਆਂ ਦੇ ਨਾਲ ਮਿਲੀ ਹੋਈ ਸੀ ਅਤੇ ਖੁਦ ਅੱਤਵਾਦ ਨੂੰ ਫੈਲਾਅ ਰਹੀ ਸੀ। ਇਸ ਜਮਾਤ ਨੇ ਆਪਣੀ ਕੁਰਸੀ ਦੀ ਖਾਤਰ ਦੇਸ਼ ਨੂੰ ਤਬਾਹ ਕੀਤਾ ਅਤੇ ਪੰਜਾਬ ਨੂੰ ਬਰਬਾਦ ਕੀਤਾ। ਪੰਜਾਬ ਦੀ ਜਨਤਾ ਨੂੰ ਦੁੱਖ ਦਿੱਤਾ ਤਾਂਕਿ ਪੰਜਾਬ ਵਿਚ ਅਤੇ ਹਿੰਦੁਸਤਾਨ ਵਿਚ ਰਾਜ ਕਰ ਸਕਣ। ਕਾਂਗਰਸ ਪਾਰਟੀ ਦੀ ਸਰਕਾਰ ਨੇ ਪੰਜਾਬ ਦੇ ਵਿਚ ਅੱਤਵਾਦ ਨੂੰ ਪੈਦਾ ਕੀਤਾ ਅਤੇ ਪੰਜਾਬ ਦੀ ਜਨਤਾ ਉੱਤੇ ਰਾਜ ਕਰਨ ਲਈ ਅੱਤਵਾਦ ਨੂੰ ਫੈਲਾ-ਉਣ ਦਾ ਯਤਨ ਕੀਤਾ ਅਤੇ ਅੱਤਵਾਦੀਆਂ ਦੇ ਰਾਹੀਂ ਪੰਜਾਬ ਵਿਚ ਖਾਲਿਸਤਾਨ ਦਾ ਨਾਅਰਾ ਦਿੱਤਾ ਅਤੇ ਪੰਜਾਬ ਵਿਚ ਰਾਜ ਕੀਤਾ। ਪੰਜਾਬ ਰਾਜ ਦੀ ਡਿਵੈਲਪਮੈਂਟ ਜਿਹੜੀ ਇਨ੍ਹਾਂ ਨੇ ਕੀਤੀ ਉਹ ਮੈਂ ਦੱਸਦਾ ਹਾਂ ਕਿ ਇਨ੍ਹਾਂ ਨੇ ਆਪਣੇ ਰਾਜ ਵਿਚ ਚੀਫ ਮਨਿਸਟਰ ਬਣਾਉਣ ਵਿਚ ਵਾਧਾ ਕੀਤਾ ਅਤੇ 5 ਸਾਲਾਂ ਦੇ ਵਿਚ 3 ਚੀਫ ਮਨਿਸਟਰ ਬਣਾ ਲਏ ਸਨ। ਡਿਪਟੀ ਸਪੀਕਰ ਸਾਹਿਬ, ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਪਿਛਲੇ 5 ਸਾਲ ਦੇ ਸਮੇਂ ਵਿਚ ਇਨ੍ਹਾਂ ਨੇ ਤਿੰਨ ਮੁੱਖ ਮੰਤਰੀ ਬਣਾਏ। ਸਾਰੇ ਦੇ ਸਾਰੇ ਐਮ. ਐਲ. ਏ. ਵਾਰੋ-ਵਾਰ ਵਜ਼ੀਰ ਬਣਾ ਦਿਤੇ ਅਤੇ ਇਕ ਵੀ ਐਮ. ਐਲ. ਏ. ਐਸਾ ਨਹੀਂ ਰਹਿਣ ਦਿਤਾ ਜਿਹੜਾ ਸਾਬਕਾ ਵਜ਼ੀਰ ਨਾ ਬਣ ਗਿਆ ਹੋਵੇ। ਪਿੰਡਾਂ ਵਿਚ ਜਿਸ ਤਰ੍ਹਾਂ ਇਕ ਪਸ਼ੂ ਨੂੰ ਰਿਹਾਅ ਕਰ ਦਿਤਾ ਜਾਂਦਾ ਹੈ ਕਿ ਜਾ ਬਾਹਰ ਅਤੇ ਰੱਜ ਕੇ ਆ ਜਾ ਅਤੇ ਪਸ਼ੂ ਆਉਣ ਤੋਂ ਬਾਅਦ ਦੂਸਰੇ ਨੂੰ ਛੱਡ ਦਿਤਾ ਜਾਂਦਾ ਹੈ ਕਿ ਜਾ ਬਾਹਰ ਅਤੇ ਰੱਜ ਕੇ ਆ। ਇਨ੍ਹਾਂ ਨੇ ਵਾਰੀ-ਵਾਰੀ ਤਿੰਨ ਟੀਮਾਂ ਦੇ ਰੱਸੇ ਖੋਲ੍ਹੇ ਕਿ ਜੇ ਕੋਈ ਕੱਚ ਰਹਿੰਦੀ ਹੈ ਤਾਂ ਤੁਸੀਂ ਪੂਰੀ ਕਰ ਲਉ। ਇਸ ਲਈ ਅੱਜ

[ਸਰਦਾਰ ਬਲਦੇਵ ਸਿੰਘ ਖਿਆਲਾ]

ਤੱਕ ਪੰਜਾਬ ਨੂੰ ਅਬਦਾਲੀ ਵਾਲੀ ਲੁੱਟ ਲੁੱਟਿਆ (ਥੰਪਿੰਗ) ਅਤੇ ਅੱਜ ਤੱਕ ਸਾਹਮਣੇ ਬੈਠੇ ਭਰਾਵਾਂ ਨੇ ਪੰਜਾਬ ਦੀ ਬਿਹਤਰੀ ਵਾਸਤੇ ਕੋਈ ਕੰਮ ਨਹੀਂ ਕੀਤਾ। ਬੀਬੀ ਜੀ ਨੇ ਕਿਹਾ ਸੀ ਕਿ ਅਸੀਂ 7 ਏਕੜ ਤੱਕ ਬਿਜਲੀ ਦਾ ਬਿੱਲ ਮੁਆਫ ਕਰ ਦਿਤਾ ਸੀ। ਬੀਬੀ ਜੀ ਨੂੰ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਪਹਿਲਾਂ ਤਾਂ 7 ਏਕੜ ਤੱਕ ਦਾ ਕੋਈ ਮਾਲਕ ਹੀ ਨਹੀਂ ਰਿਹਾ। 18 ਏਕੜ ਅਤੇ 30 ਏਕੜ ਲਾਗੂ ਹੋਏ ਨੂੰ ਕਿੰਨੇ ਹੀ ਸਾਲ ਹੋ ਗਏ ਹਨ। 1980 ਵਿਚ ਸਰਵੇ ਰਿਪੋਰਟ ਦੇ ਮੁਤਾਬਿਕ 1,173 ਬੰਦਿਆਂ ਕੋਲ 50 ਕਿੱਲੇ ਤੋਂ ਵੱਧ ਜ਼ਮੀਨ ਸੀ ਉਹ ਵੀ ਮਾੜੀ ਨਾਸਕ ਜ਼ਮੀਨ। ਡਿਪਟੀ ਸਪੀਕਰ ਸਾਹਿਬ, 7 ਏਕੜ ਤੋਂ ਵੱਧ ਜ਼ਮੀਨ ਦਾ ਤਾਂ ਕੋਈ ਮਾਲਕ ਹੀ ਨਹੀਂ ਹੈ ਪਰ ਜੇ ਇਨ੍ਹਾਂ ਨੇ ਕਿਸਾਨਾਂ ਨੂੰ ਖੁਸ਼ਹਾਲ ਕਰਨਾ ਸੀ ਤਾਂ ਗਾਰਡ ਦੇ ਡੱਬੇ ਨੂੰ ਕਿਉਂ ਹੱਥ ਪਾਇਆ ਕਿਉਂਕਿ ਸਵਾਰੀਆਂ ਪਹਿਲਾਂ ਚੜ੍ਹਦੀਆਂ ਹਨ। ਜਦੋਂ ਸਾਰੀ ਰੇਲ ਲੰਘ ਗਈ ਤਾਂ ਇਨ੍ਹਾਂ ਨੇ ਗਾਰਡ ਦੇ ਡੱਬੇ ਨੂੰ ਜਾ ਹੱਥ ਪਾਇਆ ਕਿ ਕਿਸਾਨਾਂ ਨੂੰ ਇਹ ਸਹੂਲਤ ਦੇਣ ਲੱਗੇ ਹਾਂ। ਦੂਜੇ ਪਾਸੇ ਲੇਡੀਜ਼ ਦਾ ਕਿਰਾਇਆ ਬੱਸਾਂ ਵਿਚ ਮੁਆਫ ਕਰ ਦਿਤਾ ਹੈ। ਬੱਸਾਂ ਦੇ ਕੰਡਕਟਰ ਬੱਸਾਂ ਨਹੀਂ ਰੋਕਦੇ। ਬੁੱਢੀਆਂ ਬੀਬੀਆਂ ਹੱਥ ਜੋੜਦੀਆਂ ਹਨ ਕਿ ਬੱਸਾਂ ਨੂੰ ਰੋਕ ਅਤੇ ਉਹ ਹੱਥਾਂ ਵਿਚ ਨੋਟ ਕੰਡਕਟਰਾਂ ਨੂੰ ਦਿਖਾਉਂਦੀਆਂ ਹਨ ਕਿ ਬੱਸਾਂ ਰੋਕ ਦਿਉ। ਕਾਂਗਰਸ ਦੀ ਸਰਕਾਰ ਨੇ ਪਿਛਲੇ 50 ਸਾਲਾਂ ਵਿਚ ਦੇਸ਼ ਦਾ ਕੁਝ ਨਹੀਂ ਸਵਾਰਿਆ। ਇਸੇ ਕਰਕੇ ਪੰਜਾਬ ਦੀ ਤਰੱਕੀ ਨਹੀਂ ਹੋ ਸਕਦੀ। ਜਿਸ ਪਾਰਟੀ/ਜਮਾਤ ਵਿਚ ਇਹ ਗੱਲ ਆ ਜਾਵੇ ਕਿ ਮੁੜ ਕੇ ਅਸੀਂ ਨਹੀਂ ਆਉਣਾ। ਕਾਂਗਰਸੀ ਸੋਚਦੇ ਸਨ ਕਿ ਸਾਡੀ ਪਾਰਟੀ ਨੇ ਮੁੜ ਕੇ ਰਾਜ ਨਹੀਂ ਕਰਨਾ। ਇਹੋ ਜਿਹੀ ਪਾਰਟੀ ਦਾ ਹਸ਼ਰ ਇਹੀ ਹੁੰਦਾ ਹੈ। ਸੈਂਟਰ ਵਿਚ ਵੀ ਕਰੋੜਾਂ ਰੁਪਏ ਦੇ ਘੱਪਲੇ ਹੋਏ ਹਨ ਅਤੇ ਇਸ ਕਰਕੇ ਹੀ ਸੈਂਟਰ ਵਿਚੋਂ ਕਾਂਗਰਸ ਦੀ ਸਰਕਾਰ ਚਲੀ ਗਈ ਹੈ ਅਤੇ ਦਿੱਲੀ ਵਿਚ ਕਾਂਗਰਸ ਦੀ ਸਰਕਾਰ ਨੂੰ ਮੁੜ ਕੇ ਆਉਣ ਦੀ ਕੋਈ ਆਸ ਨਹੀਂ। (ਵਿਘਨ)

(ਕਾਮਰੇਡ ਹਰਦੇਵ ਸਿੰਘ ਅਰਸ਼ੀ ਵਲੋਂ ਵਿਘਨ)

**ਸ੍ਰੀ ਡਿਪਟੀ ਸਪੀਕਰ** : ਖਿਆਲਾ ਜੀ ਤੁਸੀਂ ਕੰਟੀਨਿਊ ਕਰੋ।

**ਸਰਦਾਰ ਬਲਦੇਵ ਸਿੰਘ ਖਿਆਲਾ** : ਡਿਪਟੀ ਸਪੀਕਰ ਸਾਹਿਬ, ਪੰਜਾਬ ਦੇ ਵਿਚ ਵੀ ਇਨ੍ਹਾਂ ਨੂੰ ਸਾਫ ਦਿਖਾਈ ਦੇਣ ਲੱਗ ਪਿਆ ਸੀ ਕਿ ਸਾਡਾ ਮੁੜ ਕੇ ਰਾਜ ਨਹੀਂ ਆਉਣਾ। ਇਸੇ ਕਰਕੇ ਇਹ ਹਸ਼ਰ ਹੋਇਆ। ਮੈਂ ਮੁੱਖ ਮੰਤਰੀ ਪ੍ਰਕਾਸ਼ ਸਿੰਘ ਬਾਦਲ ਸਾਹਿਬ ਨੂੰ ਅਤੇ ਭਾਰਤੀ ਜਨਤਾ ਪਾਰਟੀ ਦੀ ਸਾਂਝੀ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਉਹ ਵੀ ਇਨ੍ਹਾਂ ਦੇ ਰਾਹਿਆਂ ਤੇ ਨਾ ਚਲਣ, ਨਹੀਂ ਤਾਂ ਉਹੀ ਹਸ਼ਰ ਹੋਵੇਗਾ। ਇਸ ਵਾਸਤੇ ਪੰਜਾਬ ਦੀ ਸਰਕਾਰ ਨੂੰ ਖਾਸ ਧਿਆਨ ਦੇਣਾ ਚਾਹੀਦਾ ਹੈ। ਮੈਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੂੰ ਬੇਨਤੀ ਕਰਦਾ ਹਾਂ ਕਿ ਜਿਹੜੀ ਮਸ਼ੀਨਰੀ ਨੂੰ ਜੰਗ ਲੱਗ ਗਿਆ ਹੈ ਉਸ ਨੂੰ ਠੀਕ ਕਰਨ ਦੀ ਲੋੜ ਹੈ। ਦੂਸਰੀ ਗੱਲ ਮੈਂ ਪੰਚਾਇਤ ਚੋਣਾਂ ਦੀ ਕਰਨੀ ਚਾਹੁੰਦਾ ਹਾਂ। ਇਹ ਸਾਹਮਣੇ ਬੈਠੇ ਭਰਾ ਕਹਿੰਦੇ ਹਨ ਕਿ ਪੰਚਾਇਤਾਂ ਦੀਆਂ ਚੋਣਾਂ ਵਿਚ

ਹੇਰਾ ਫੇਰੀ ਹੋਈ ਹੈ ਅਤੇ ਇਹ ਹੋ ਗਿਆ, ਉਹ ਹੋ ਗਿਆ। ਡਿਪਟੀ ਸਪੀਕਰ ਸਾਹਿਬ, 50 ਸਾਲਾਂ ਤੋਂ ਹੁੰਦੀਆਂ ਆ ਰਹੀਆਂ ਪੰਚਾਇਤਾਂ ਦੀਆਂ ਚੋਣਾਂ ਅਤੇ ਇਸ ਸਾਲ ਹੋਈਆਂ ਪੰਚਾਇਤ ਚੋਣਾਂ ਵਿਚ ਬਹੁਤ ਫਰਕ ਹੈ। ਪਹਿਲਾਂ ਚੋਣਾਂ ਜਦੋਂ ਹੁੰਦੀਆਂ ਸਨ ਪਿੰਡ ਵਿੱਚ ਸਟਾਫ ਪਹੁੰਚ ਜਾਂਦਾ ਸੀ ਉੱਥੇ ਜਾ ਕੇ ਨਾਮੀਨੇਸ਼ਨਾਂ ਲੈ ਲੈਂਦੇ ਅਤੇ ਸ਼ਾਮ ਨੂੰ ਨਿਸ਼ਾਨ ਅਲਾਟ ਕਰ ਦਿੰਦੇ। ਇਕ ਪਿੰਡ ਵਿਚ ਇਕ ਪ੍ਰੀਜ਼ਾਈਡਿੰਗ ਅਫਸਰ ਹੁੰਦਾ ਸੀ ਜੋ ਚੋਣ ਕਰਵਾਉਂਦਾ ਸੀ। ਜਿਸ ਨੂੰ ਉਸ ਨੇ ਜਿਤਾਉਣਾ ਹੁੰਦਾ, ਦੂਸਰੇ ਦੀਆਂ ਪਰਚੀਆਂ ਉਹ ਉਸ ਦੇ ਬਕਸੇ ਵਿਚ ਪਾ ਦਿੰਦਾ। ਨਾ ਕੋਈ ਨੰਬਰ ਹੁੰਦਾ ਅਤੇ ਨਾ ਕੋਈ ਨਿਸ਼ਾਨ ਹੁੰਦਾ ਕਿ ਇਹ ਸਰਪੰਚ ਦੀ ਹੈ। ਉਹੀ ਨਿਸ਼ਾਨ ਅਤੇ ਉਹੀ ਨੰਬਰ ਹੁੰਦਾ ਸੀ। ਬੜੀਆਂ ਹੇਰਾ-ਫੇਰੀਆਂ ਹੁੰਦੀਆਂ ਸਨ। ਪੈਸੇ ਦੇ ਕੇ ਅਤੇ ਸ਼ਰਾਬ ਪਿਆ ਕੇ ਇਕ ਦੂਜੇ ਦੀਆਂ ਪਰਚੀਆਂ ਕੱਢ ਲੈਂਦੇ ਹੁੰਦੇ ਸਨ। ਸਟਾਫ ਤੋਂ ਗਲਤ ਗਿਣਤੀ ਕਰਾ ਲੈਂਦੇ ਸੀ ਪਰ ਇਸ ਦੇ ਉਲਟ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਨੇ ਪਹਿਲੀ ਵਾਰ ਚੋਣ ਕਮਿਸ਼ਨਰ ਮੁਕੱਰਰ ਕਰਕੇ, ਜਿਵੇਂ ਅਸੈਂਬਲੀ ਦੀਆਂ ਵੋਟਾਂ ਪੈਂਦੀਆਂ ਹਨ ਅਤੇ ਪਾਰਲੀਮੈਂਟ ਦੀਆਂ ਵੋਟਾਂ ਪੈਂਦੀਆਂ ਹਨ, ਉਸ ਤਰੀਕੇ ਦੇ ਨਾਲ ਵੋਟਾਂ ਪੁਆ ਕੇ ਇਕ ਬਹੁਤ ਵੱਡਾ ਡੈਮੋਕਰੇਟਿਕ ਸੈਟ-ਅੱਪ ਤਿਆਰ ਕੀਤਾ ਹੈ। ਚੋਣ ਕਮਿਸ਼ਨਰ ਨੇ ਜਿਹੜੇ ਫੈਸਲੇ ਲਏ ਹਨ, ਉਹ ਸਰਕਾਰ ਤੋਂ ਆਜ਼ਾਦ ਹੋ ਕੇ ਲਏ ਹਨ। ਇਸ ਦੇ ਬਾਵਜੂਦ ਜੇ ਕਿਤੇ ਕੋਈ ਘਪਲੇਬਾਜ਼ੀ ਹੋਈ ਹੈ ਤਾਂ ਉਹ ਮਾੜੀ ਗੱਲ ਹੋਈ ਹੈ ਅਤੇ ਮੈਂ ਉਸ ਦੀ ਨਿੰਦਿਆ ਕਰਦਾ ਹਾਂ। ਜੇ ਕਿਸੇ ਅਫ-ਸਰ ਨੇ ਇਹ ਹੇਰਾਫੇਰੀ ਕੀਤੀ ਹੈ ਜਾਂ ਕਿਸੇ ਐਮ. ਐਲ. ਏ. ਨੇ ਕਿਸੇ ਅਫਸਰ ਕੋਲੋਂ ਇਹ ਹੇਰਾਫੇਰੀ ਕਰਵਾਈ ਹੈ ਤਾਂ ਉਸ ਨੂੰ ਬਖਸ਼ਣਾ ਨਹੀਂ ਚਾਹੀਦਾ। ਅਸੀਂ ਡੈਮੋਕਰੇਸੀ ਦੇ ਮੁਦੱਈ ਹਾਂ ਅਤੇ ਡੈਮੋਕਰੇਸੀ ਵਾਸਤੇ ਅਸੀਂ ਬੜੀਆਂ ਲੜਾਈਆਂ ਲੜੀਆਂ ਹਨ। ਜਦੋਂ ਐਮਰਜੰਸੀ ਲਾਈ ਗਈ ਸੀ, ਉਦੋਂ ਵੀ ਅਸੀਂ ਡੈਮੋਕਰੇਸੀ ਦੀ ਬਹਾਲੀ ਵਾਸਤੇ ਮੋਰਚਾ ਲਾਇਆ ਸੀ। ਇਸ ਕਰਕੇ ਆਪਣੀ ਪਾਰਟੀ ਤੋਂ ਅਤੇ ਆਪਣੀ ਸਹਿਯੋਗੀ ਪਾਰਟੀ ਤੋਂ ਮੈਂ ਇਹ ਉਮੀਦ ਕਰਦਾ ਹਾਂ ਕਿ ਕੋਈ ਇਹੋ ਜਿਹਾ ਕੰਮ ਨਾ ਕੀਤਾ ਜਾਵੇ ਜਿਸ ਨਾਲ ਕੋਈ ਇਹ ਆਖੇ ਕਿ ਇਹ ਪਾਰਟੀਆਂ ਡੈਮੋਕਰੇਸੀ ਤੋਂ ਪਾਸੇ ਜਾ ਰਹੀਆਂ ਹਨ। ਮੈਂ ਮੁੱਖ ਮੰਤਰੀ ਸਾਹਿਬ ਨੂੰ ਇਹ ਬੇਨਤੀ ਕਰਦਾ ਹਾਂ ਕਿ ਕਿਤੇ ਵੀ ਜੇ ਕੋਈ ਸ਼ਿਕਾਇਤ ਹੈ ਤਾਂ ਉਸ ਦੀ ਮਹਿਕਮਾਨਾ ਤੌਰ ਤੇ ਪੜਤਾਲ ਕਰਵਾ ਕੇ ਕਸੂਰਵਾਰ ਅਫਸਰ ਦੇ ਖਿਲਾਫ ਉਹ ਸਖਤ ਐਕਸ਼ਨ ਲੈਣ ਕਿਉਂਕਿ ਸਾਡੀ ਪਾਰਟੀ ਡੈਮੋਕਰੇਸੀ ਦੇ ਲਈ ਵਚਨਬੱਧ ਹੈ। ਜੇ ਦੇਸ਼ ਆਜ਼ਾਦ ਹੋਇਆ ਤਾਂ ਉਸ ਦੇ ਲਈ ਵੱਧ ਤੋਂ ਵੱਧ ਕੁਰਬਾਨੀਆਂ ਅਸੀਂ ਦਿੱਤੀਆਂ। ਜੇ ਐਮਰਜੈਂਸੀ ਲਾਈ ਤਾਂ ਉਦੋਂ ਵੀ ਐਮਰਜੈਂਸੀ ਦੇ ਖਿਲਾਫ ਅਤੇ ਉਸ ਜਮਾਤ ਦੇ ਖਿਲਾਫ ਲੜਾਈ ਅਸੀਂ ਲੜੀ, ਜਿਸ ਜਮਾਤ ਨੇ ਐਮਰਜੰਸੀ ਲਾ ਕੇ ਸਾਰਿਆਂ ਨੂੰ ਡੰਡੇ ਨਾਲ ਹੱਕ ਦਿੱਤਾ ਸੀ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਅਤੇ ਸਾਡੀ ਪਾਰਟੀ ਦੇ ਹੋਰ ਲੀਡਰਾਂ ਨੇ ਅੰਮ੍ਰਿਤਸਰ ਦੀ ਧਰਤੀ ਤੇ ਇਹ ਫੈਸਲਾ ਕੀਤਾ ਸੀ ਕਿ ਜਿੰਨਾ ਚਿਰ ਸ਼ਹਿਰੀ ਆਜ਼ਾਦੀ ਬਹਾਲ ਨਹੀਂ ਹੁੰਦੀ, ਲੋਕਾਂ ਨੂੰ ਵੋਟਾਂ ਦਾ ਹੱਕ ਨਹੀਂ ਮਿਲਦਾ ਉਤਨਾ ਚਿਰ ਸਾਡੀ ਲੜਾਈ ਜਾਰੀ ਰਹੇਗੀ। ਸਾਨੂੰ ਲੋਕ ਕਹਿੰਦੇ ਹੁੰਦੇ ਸਨ; ਅਕਾ-ਲੀਓ ਕਿਉਂ ਕਮਲੇ ਹੋਏ ਹੋਏ ਹੋ। ਜੇਲ੍ਹਾਂ ਵਿਚੋਂ ਤੁਹਾਡੀਆਂ ਹੱਡੀਆਂ ਹੀ ਬਾਹਰ ਆਉਣਗੀਆਂ, ਤੁਹਾਡੇ ਫੁੱਲ ਹੀ ਬਾਹਰ ਆਉਣਗੇ। ਤੁਸੀਂ ਜਿਉਂਦੇ ਜੀਅ ਬਾਹਰ ਨਹੀਂ ਆ ਸਕਦੇ। 19 ਮਹੀਨੇ ਲੜਾਈ ਲੜ ਕੇ ਦੇਸ਼ ਦੇ ਇਤਿਹਾਸ ਵਿਚ ਮਨੁੱਖੀ

[ਸਰਦਾਰ ਬਲਦੇਵ ਸਿੰਘ ਖਿਆਲਾ]

ਹੱਕਾਂ ਦੀ ਆਜ਼ਾਦੀ ਦਿਵਾਈ। ਫਿਰ ਜਦੋਂ ਦੇਸ਼ ਵਿਚ ਚੋਣਾਂ ਹੋਈਆਂ ਤਾਂ ਲੋਕਾਂ ਨੇ ਜ਼ੁਲਮ ਕਰਨ ਵਾਲੀ ਉਸ ਸਰਕਾਰ ਦਾ ਨਾਸ ਕਰ ਦਿੱਤਾ। ਅਸੀਂ ਡੈਮੋਕਰੇਸੀ ਦੇ ਮੁਦੱਈ ਹਾਂ ਅਤੇ ਸਾਡੀ ਪਾਰਟੀ ਵੀ ਡੈਮੋਕਰੇਸੀ ਦੀ ਮੁਦੱਈ ਹੈ। ਡੈਮੋਕਰੇਸੀ ਵਾਸਤੇ ਅਸੀਂ ਲੜਾਈ ਪਹਿਲਾਂ ਵੀ ਲੜੀ ਹੈ ਅਤੇ ਅੱਗੇ ਨੂੰ ਵੀ ਲੜਦੇ ਰਹਾਂਗੇ। ਇਸ ਤੇ ਅਸੀਂ ਡੱਟ ਕੇ ਪਹਿਰਾ ਦੇਣਾ ਹੈ। ਪੰਚਾਇਤ ਦੀਆਂ ਚੋਣਾਂ 1993 ਵਿਚ ਵੀ ਹੋਈਆਂ। ਲੇਕਿਨ ਉਦੋਂ ਬੀ.ਡੀ.ਓ. ਕੋਲ ਅਖਤਿਆਰ ਸੀ ਅਤੇ ਇਲੈਕਸ਼ਨ ਕਮਿਸ਼ਨਰ ਕੋਲ ਅਖ- ਤਿਆਰ ਸੀ। ਉਸ ਵੇਲੇ ਥਾਣੇਦਾਰ ਕੋਲ ਅਖਤਿਆਰ ਸੀ। ਉਸ ਵੇਲੇ ਇਹ ਹੁਕਮ ਹੁੰਦੇ ਸਨ ਕਿ ਜਦੋਂ ਕਿਸੇ ਵਿਰੋਧੀ ਨੇ ਆਉਣਾ ਹੈ ਤਾਂ ਉਸ ਨੂੰ ਕਿਵੇਂ ਗਲੇ ਤੋਂ ਫੜਨਾ ਹੈ ਅਤੇ ਕਿਵੇਂ ਜੀਪ ਵਿਚ ਸੁੱਟਣਾ ਹੈ। ਵਿਰੋਧੀ ਬੰਦਿਆਂ ਦੇ ਉਨ੍ਹਾਂ ਨੇ ਕਦੇ ਕਾਗਜ਼ ਨਹੀਂ ਸੀ ਭਰਨ ਦਿੱਤੇ। ਜਿਸ ਕਿਸੇ ਨੇ ਕਾਂਗਰਸੀ ਲਿਖਵਾਇਆ ਹੁੰਦਾ ਸੀ, ਉਸੇ ਦੇ ਹੀ ਕਾਗਜ਼ ਭਰੇ ਜਾਂਦੇ ਸਨ। ਇਸ ਕਰਕੇ ਉਸ ਵੇਲੇ ਦੀ ਡੈਮੋਕਰੇਸੀ ਅਤੇ ਹੁਣ ਦੀ ਡੈਮੋਕਰੇਸੀ ਵਿਚ ਬਹੁਤ ਜ਼ਿਆਦਾ ਅੰਤਰ ਹੈ। ਮੈਂ ਕਾਮਰੇਡਾਂ ਦੀ ਗੱਲ ਕਰਦਾ ਹਾਂ। ਮੈਂ ਤੁਹਾਨੂੰ ਇਕ ਮਿਸਾਲ ਦਿੰਦਾ ਹਾਂ ਕਿ ਕਿਵੇਂ ਸਾਡੇ ਨਾਲ ਧੱਕਾ ਹੋਇਆ। ਮੇਰੇ ਹਲਕੇ ਵਿਚ ਇਕ ਜੋਗਾ ਪਿੰਡ ਹੈ ਜਿਸ ਦੇ ਨਾਂ ਤੇ ਸਾਡਾ ਹਲਕਾ ਹੈ। ਉਥੋਂ ਅਰਸ਼ੀ ਜੀ ਦੀ ਜਮਾਤ ਦਾ ਬੰਦਾ ਜਿੱਤਿਆ ਹੈ, ਸਾਡੇ ਨਾਲੋਂ 18 ਵੋਟਾਂ ਵੱਧ ਲੈ ਕੇ। ਉਥੋਂ ਸਾਡਾ ਬੰਦਾ ਹਾਰਿਆ ਹੈ। ਲੇਕਿਨ ਅਫਸੋਸ ਹੈ ਕਿ ਇਕ ਐਸੀ ਜਮਾਤ ਜਿਹੜੀ ਕਹਿੰਦੀ ਹੈ ਕਿ ਅਸੀਂ ਇਨਸਾਫ ਦੇ ਰਾਹ ਤੇ ਚਲਦੇ ਹਾਂ, ਡੈਮੋਕਰੇਸੀ ਵਿਚ ਵਿਸ਼ਵਾਸ ਰੱਖਦੇ ਹਾਂ, ਉਸ ਜਮਾਤ ਦੇ ਬੰਦੇ, 150 ਬੰਦਾ ਬਠਿੰਡੇ ਤੋਂ ਲੈ ਕੇ ਆਏ। ਜਗਜੀਤ ਸਿੰਘ ਜੋ ਕਿ ਮਿਉਂਸਿਪਲ ਕਮਿਸ਼ਨਰ ਬਣਿਆ ਹੋਇਆ ਹੈ, ਉਸ ਨੂੰ ਇਹ ਸਰਪੰਚ ਵੋਟ ਪਾ ਕੇ ਆਇਆ ਸੀ। ਇਸ ਕਰਕੇ ਇਸੇ ਮਿਉਂਸਿਪਲ ਕਮਿਸ਼ਨਰ ਨੇ ਪਿੰਡ ਆ ਕੇ ਉਸੇ ਆਦਮੀ ਨੂੰ ਸਰਪੰਚੀ ਵਾਸਤੇ ਖੜ੍ਹਾ ਕੀਤਾ ਅਤੇ ਉਸ ਨੂੰ 150 ਜਾਅਲੀ ਵੋਟਾ ਪਾ ਕੇ ਜਿਤਾਇਆ, ਜੋ ਕਿ ਇਕ ਜੁਰਮ ਬਣਦਾ ਹੈ ਅਤੇ ਉਸ ਨੂੰ ਕੈਦ ਹੋਣੀ ਚਾਹੀਦੀ ਹੈ। ਇਸ ਪਾਰਟੀ ਦਾ ਇਹ ਕਿਰਦਾਰ ਹੈ। ਇਹ ਪਾਰਟੀ ਧਾਂਦਲੀਆਂ ਬੰਦ ਕਰਨ ਵਾਲੀ ਪਾਰਟੀ ਹੈ। ਮੈਂ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਕਰਦਾ ਹਾਂ ਕਿ ਪੜਤਾਲ ਕਰਵਾ ਲਵੋ ਕਿ ਉਹ ਬੰਦੇ ਜਿਸ ਨੂੰ 6 ਮਹੀਨੇ ਹੋਏ ਹਨ ਮਿਉਂਸਿਪਲ ਕਮਿਸ਼ਨਰ ਬਣਿਆਂ ਨੂੰ ਉਹ ਜੋਗੇ ਵੋਟ ਪਾ ਕੇ ਗਿਆ ਹੈ ਅਤੇ ਜਿਹੜਾ ਬੰਦਾ ਜੋਗੇ ਸਰਪੰਚ ਬਣਿਆ ਉਹ ਬਠਿੰਡੇ ਵੋਟ ਪਾ ਕੇ ਆਇਆ। ਇਕ ਨਹੀਂ 150 ਵੋਟਾਂ, ਫਿਰ ਕਹਿਣਾ ਕਿ ਨਿਆਂਪੂਰਵਕ ਚੋਣਾਂ ਨਹੀਂ ਹੋਈਆਂ। ਚੋਣਾਂ ਤਾਂ ਸਾਡੇ ਵਾਸਤੇ ਨਿਆਂਪੂਰਵਕ ਨਹੀਂ ਹੋਈਆਂ। ਧੱਕੇ ਤਾਂ ਸਾਡੇ ਨਾਲ ਹੋਏ ਹਨ। ਸਾਡੀ ਆਪਣੀ ਜਮਾਤ ਦੇ ਵਿਚੋਂ ਵੀ ਹੋਏ ਹਨ। ਇਸ ਵਾਸਤੇ ਅਸੀਂ ਇਨਸਾਫ ਲੈਣ ਲਈ ਲੜ ਰਹੇ ਹਾਂ। ਜੋ ਇਲੈਕਸ਼ਨ ਕਮਿਸ਼ਨ ਨੇ ਰਾਹ ਦੱਸਿਆ ਹੈ, ਇਲੈਕਸ਼ਨ ਪਟੀਸ਼ਨ ਕਰਕੇ, ਉਸ ਅਨੁਸਾਰ ਅਸੀਂ ਲੜਾਈ ਲੜਾਂਗੇ ਅਤੇ ਸੱਚ ਦਾ ਸੱਚ, ਝੂਠ ਦਾ ਝੂਠ ਨਿਤਾਰਾਂਗੇ। ਇਸ ਵਾਸਤੇ ਧਰਨੇ ਮਾਰਨੇ ਬਾਈਕਾਟ ਕਰਨੇ ਇਹ ਕੋਈ ਇਲਾਜ ਨਹੀਂ ਹੈ। ਇਲਾਜ ਹੈ ਕਿ ਤੁਸੀਂ ਪਟੀਸ਼ਨਾਂ ਕਰੋ, ਇਲਾਜ ਹੈ ਕਿ ਤੁਸੀਂ ਕਾਨੂੰਨੀ ਪੱਖ ਪੇਸ਼ ਕਰੋ। ਜਿੱਥੇ ਤੁਹਾਡੇ ਨਾਲ

ਧੱਕਾ ਹੋਇਆ ਉਥੇ ਕਾਨੂੰਨੀ ਗੱਲ ਕਰੋ । ਧੱਕਾ ਕਿਤੇ ਹੋਇਆ ਨਹੀਂ, ਧੱਕਾ ਆਪ ਕੀਤਾ ਅਤੇ ਉਲਟਾ ਚੋਰ ਕੋਤਵਾਲ ਨੂੰ ਡਾਂਟਦਾ ਹੈ । ਸਾਡੇ ਨਾਲ ਧੱਕਾ ਕਰਕੇ ਸਾਨੂੰ ਹੀ ਦੱਬੀ ਫਿਰਦੇ ਹਨ ਅਤੇ ਕਹਿੰਦੇ ਹਨ ਕਿ ਬੜੇ ਮਾੜੇ ਹਨ, ਰਾਜ ਕਰਦੇ ਹਨ । ਇਸ ਵਾਸਤੇ ਡਿਪਟੀ ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਸਾਡੀ ਪਾਰਟੀ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਕਦੇ ਵੀ ਕਿਸੇ ਨਾਲ ਕਿਸੇ ਵੀ ਤਰ੍ਹਾਂ ਦਾ ਧੱਕਾ ਨਹੀਂ ਕਰੇਗੀ । ਅਸੀਂ ਇਨਸਾਫ-ਪਸੰਦ ਲੋਕ ਹਾਂ, ਅਸੀਂ ਇਨਸਾਫ ਕਰਨ ਵਾਲੇ ਲੋਕ ਹਾਂ । ਅਸੀਂ ਡੈਮੋਕਰੇਸੀ ਦੇ ਰਾਖੇ ਹਾਂ । ਅਸੀਂ ਡੈਮੋਕਰੇਸੀ ਦੇ ਕਾਤਲਾਂ ਨਾਲ ਟੱਕਰਾਂ ਲਈਆਂ ਹਨ । ਇਸ ਵਾਸਤੇ ਅਸੀਂ ਡੈਮੋਕਰੇਸੀ ਤੇ ਪਹਿਰਾ ਦੇਵਾਂਗੇ । ਦੂਜੀ ਗੱਲ ਮੇਰਾ ਸੁਝਾਅ ਹੈ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੂੰ, ਮੈਂ ਤੁਹਾਡੇ ਰਾਹੀਂ ਸੁਝਾਅ ਦੇਣਾ ਚਾਹੁੰਦਾ ਹਾਂ ਕਿ ਜੋ ਮਸ਼ੀਨਰੀ ਪਿਛਲੇ 50 ਸਾਲ ਤੋਂ ਖਾਸ ਕਰਕੇ 10-12 ਸਾਲਾਂ ਤੋਂ ਵਰਕ ਕਰ ਰਹੀ ਹੈ, ਉਹ ਆਪ ਮੁਹਾਰੀ ਹੋ ਗਈ ਹੈ । ਇਸ ਨੂੰ ਦਰੁੱਸਤ ਕਰਨ ਦੀ ਲੋੜ ਹੈ । ਜੇ ਇਕ ਜਾਨਵਰ ਰਿਹਾਅ ਹੋ ਜਾਵੇ ਤਾਂ ਉਸ ਨੂੰ ਰਿਹਾਅ ਕਹਿੰਦੇ ਹਨ ਉਸ ਦੀਆਂ ਲੱਤਾਂ ਵਿਚਾਲੇ ਡੇਹਾ ਬੰਨ੍ਹ ਦਿੰਦੇ ਹਨ, ਉਹ ਡੇਹੇ ਸਣੇ ਹੀ ਭੱਜ ਜਾਂਦਾ ਹੈ, ਸੰਗਲ ਤੋੜ ਜਾਂਦਾ ਹੈ । ਜੇ ਚੰਗਾ ਚਾਲਕ ਹੋਵੇ ਤਾਂ ਘੋੜਾ ਚਾਲ ਚੰਗੀ ਦਿੰਦਾ ਹੈ, ਜੇ ਮਾੜਾ ਚਾਲਕ ਹੋਵੇ ਤਾਂ ਘੋੜਾ ਡੇਗ ਕੇ ਭੱਜ ਜਾਂਦਾ ਹੈ । ਇਸ ਵਾਸਤੇ ਇਸ ਮਸ਼ੀਨਰੀ ਨੂੰ ਦਰੁੱਸਤ ਕਰੋ, ਤੇਜ਼ ਕਰੋ । ਇਸ ਮਸ਼ੀਨਰੀ ਤੋਂ ਬਚੋ । ਅੱਜ ਕੀ ਹਾਲ ਹੈ ਹਸਪਤਾਲਾਂ ਦੇ ਅੰਦਰ । ਕੋਈ ਡਾਕਟਰ ਹਾਜ਼ਰ ਨਹੀਂ ਰਹਿੰਦਾ । ਕਿਸੇ ਨੂੰ ਕੋਈ ਦਵਾਈ ਨਹੀਂ ਮਿਲਦੀ । ਅੱਜ ਕਚਹਿਰੀਆਂ ਦਾ ਕੀ ਹਾਲ ਹੈ । ਕੋਈ ਬੰਦਾ ਹਾਜ਼ਰ ਨਹੀਂ ਹੁੰਦਾ । ਭਾਵੇਂ ਮੁੱਖ ਮੰਤਰੀ ਜੀ ਨੇ ਵੀ ਡਾਕਟਰਾਂ ਤੇ ਛਾਪੇ ਮਾਰੇ ਹਨ, ਵਜ਼ੀਰਾਂ ਨੂੰ ਹਦਾਇਤਾਂ ਕਰੋ ਕਿ ਉਹ ਵੀ ਛਾਪੇ ਮਾਰਨ ਔਰ ਇਸ ਮਸ਼ੀਨਰੀ ਨੂੰ ਪਾਬੰਦ ਕਰਨ । ਉਹ ਆਪਣੀ ਡਿਊਟੀ ਤੇ ਆਉਣ ਅਤੇ ਪੂਰਾ ਸਮਾਂ ਕੰਮ ਕਰਨ । ਪੰਜਾਬ ਦੇ ਵਿੱਚ ਡਾਕਟਰਾਂ ਨੇ ਆਪਣੇ ਪਰਿਵਾਰਾਂ ਦੇ ਨਾਂ ਤੇ ਦੁਕਾਨਾਂ ਖੋਲ੍ਹੀਆਂ ਹੋਈਆਂ ਹਨ । ਉਹ ਉਥੇ ਬੈਠ ਕੇ ਲੋਕਾਂ ਦਾ ਇਲਾਜ ਕਰਦੇ ਹਨ । ਸਰਕਾਰੀ ਜਗ੍ਹਾ ਤੇ ਕੋਈ ਕਿਸੇ ਦਾ ਇਲਾਜ ਨਹੀਂ ਹੋ ਰਿਹਾ ਹੈ । ਇਸ ਦਾ ਸਬੂਤ ਹੈ ਪਿੰਡਾਂ ਦੇ ਅੰਦਰ ਹਸਪਤਾਲਾਂ ਦੇ ਅੰਦਰ ਛਾਪੇ ਮਾਰ ਕੇ ਦੇਖੋ । ਮੇਰੇ ਪਿੰਡ ਖਿਆਲਾ ਵਿਖੇ ਹੈਲਥ ਸੈਂਟਰ ਹੈ । 50 ਬਿਸਤਰਿਆਂ ਦਾ ਹਸਪਤਾਲ ਹੈ । ਉਥੇ ਜਦੋਂ ਮਰਜ਼ੀ ਪੜਤਾਲ ਕਰਵਾ ਕੇ ਦੇਖ ਲਓ ਕਿ ਕਦੇ ਕੋਈ ਮਰੀਜ਼ ਉਥੇ ਦਾਖਲ ਨਹੀਂ ਹੋਇਆ । ਇਸ ਵਾਸਤੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਜੇ ਇਸ ਤਰ੍ਹਾਂ ਦੀ ਹਾਲਤ ਹੋਏਗੀ ਤਾਂ ਇਸ ਦੇ ਬੜੇ ਮਾੜੇ ਸਿੱਟੇ ਨਿਕਲਣਗੇ । ਸਾਰੀ ਮਸ਼ੀਨਰੀ ਨੂੰ ਪਾਬੰਦ ਕਰੋ । ਸਾਰੀ ਮਸ਼ੀਨਰੀ ਆਪਣੀ ਡਿਊਟੀ ਸਹੀ ਤੌਰ ਤੇ ਨਿਭਾਵੇ । ਜੇਕਰ ਸੀ. ਐਮ. ਸਾਹਿਬ ਨੂੰ ਕਦੇ ਵੀ ਸ਼ਿਕਾਇਤ ਪਹੁੰਚਦੀ ਹੈ ਤਾਂ ਉਹ ਤੁਰੰਤ ਉਸ ਤੇ ਐਕਸ਼ਨ ਲੈਕੇ ਕਾਰਵਾਈ ਕਰਦੇ ਹਨ । ਅੰਤ ਵਿੱਚ ਮੈਂ ਬੇਨਤੀ ਕਰਾਂਗਾ ਕਿ ਸਮੁੱਚੀ ਮਸ਼ੀਨਰੀ ਨੂੰ ਤੇਜ਼ ਕਰੋ । ਆਪੋ ਆਪਣੇ ਮਹਿਕਮਿਆਂ ਦੇ ਮੰਤਰੀ ਅਤੇ ਅਫ਼ਸਰ ਪਾਰਦਰਸ਼ਤਾ ਲਿਆਉਣ ਅਤੇ ਲੋਕਾਂ ਨੂੰ ਇਨਸਾਫ ਮਿਲੇ । ਲੋਕਾਂ ਨੂੰ ਮਹਿਸੂਸ ਹੋਵੇ ਕਿ ਅਸੀਂ ਭੈੜੀ ਸਰਕਾਰ ਤੋਂ ਖਹਿੜਾ ਛੁਡਾ ਕੇ ਆਪਣੇ ਹੱਕਾਂ ਲਈ ਚੰਗੀ ਸਰਕਾਰ ਲਿਆਂਦੀ ਹੈ । ਇਹ ਕਹਿੰਦਾ ਹੋਇਆ ਤੁਹਾਡਾ ਬਹੁਤ ਬਹੁਤ ਧੰਨਵਾਦ ਕਰਦਾ ਹੋਇਆ, ਮੈਂ ਖਿਮਾਂ ਦਾ ਜਾਚਕ ਹਾਂ ।

**ਸ਼੍ਰੀ ਤਿਕਸ਼ਨ ਸੂਦ** (ਹੁਸ਼ਿਆਰਪੁਰ) : ਮਤਿਕਾਰ ਯੋਗ ਡਿਪਟੀ ਸਪੀਕਰ ਸਾਹਿਬ, ਮਾਨਯੋਗ ਗਵਰਨਰ ਸਾਹਿਬ ਬਖਸ਼ੀ ਕ੍ਰਿਸ਼ਨ ਨਾਥ ਜੀ ਛਿੱਬੜ ਨੇ ਇਸ ਸਦਨ ਦੇ ਇਸ ਸਤਰ ਨੂੰ ਜੋ ਬਜਟ ਸਤਰ ਸੀ, ਇਸ ਨੂੰ 24 ਮਾਰਚ ਨੂੰ ਇਸੇ ਸਾਲ ਸੰਬੋਧਨ ਕੀਤਾ ਸੀ ਔਰ ਡਿਪਟੀ ਸਪੀਕਰ ਸਾਹਿਬ ਕੁਝ ਸਮਾਂ ਬੀਤ ਗਿਆ ਹੈ। ਇਸ ਲਈ ਮੈਂ ਸਮਝਦਾ ਹਾਂ ਕਿ ਖਿਆਲਾ ਜੀ ਵੱਲੋਂ ਜੋ ਪ੍ਰਸਤਾਵ ਲਿਆਂਦਾ ਗਿਆ ਹੈ ਕਿ ਜੋ ਸਾਡੇ ਗਵਰਨਰ ਸਾਹਿਬ ਨੇ ਭਾਸ਼ਨ ਇਸ ਸਤਰ ਦੇ ਸ਼ੁਰੂ ਵਿਚ ਦਿੱਤਾ ਉਸ ਦੀਆਂ ਯਾਦਾਂ ਤਾਜ਼ਾ ਕਰ ਲਈਏ। ਜਿਸ ਸਮੇਂ ਇਹ ਭਾਸ਼ਨ ਹੋਇਆ, ਇਸ ਸਰਕਾਰ ਦੀਆਂ ਇਕ ਸਾਲ ਦੀਆਂ ਪ੍ਰਾਪਤੀਆਂ ਦਾ ਚਰਚਾ ਹੋਇਆ। ਪਿਛਲੀਆਂ ਜੋ ਗੱਲਾਂ-ਬਾਤਾਂ ਹੋਈਆਂ ਉਸ ਦੇ ਨਾਲ ਮੈਂ ਵਿਚਾਰ ਸਾਂਝੇ ਕਰਨ ਲਈ ਖੜ੍ਹਾ ਹੋਇਆ ਹਾਂ। ਜੋ ਸਾਡੇ ਮਾਨਯੋਗ ਮੈਂਬਰ ਸਰਦਾਰ ਬਲਦੇਵ ਸਿੰਘ ਖਿਆਲਾ ਵੱਲੋਂ ਪ੍ਰਸਤਾਵ ਇਸ ਸਦਨ ਵਿਚ ਪੇਸ਼ ਕੀਤਾ ਗਿਆ ਹੈ, ਉਸ ਦੀ ਮੈਂ ਪੂਰਨ ਤੌਰ ਤੇ ਪ੍ਰੋੜਤਾ ਕਰਦਾ ਹਾਂ। ਨਾਲ ਹੀ ਨਾਲ ਡਿਪਟੀ ਸਪੀਕਰ ਸਾਹਿਬ, ਗਵਰਨਰ ਸਾਹਿਬ ਦਾ ਜੋ ਭਾਸ਼ਣ ਹੈ, ਉਨ੍ਹਾਂ ਨੇ ਉਸ ਦੇ ਵਿਚ ਸਾਡੀ ਅਜ਼ਾਦੀ ਦੀ 50ਵੀਂ ਵਰ੍ਹੇ ਗੰਢ ਦੀ ਜਾਣਕਾਰੀ ਦਿੱਤੀ ਹੈ। ਇੱਕ ਪਾਸੇ ਅਸੀਂ ਦੇਸ਼ ਦੀ ਅਜ਼ਾਦੀ ਦੀ ਪੰਜਾਹਵੀਂ ਵਰ੍ਹੇ ਗੰਢ ਮਨਾਉਣ ਜਾ ਰਹੇ ਹਾਂ ਅਤੇ ਜਿਥੇ ਖੁਸ਼ੀਆਂ ਦਾ ਮੁਕਾਮ ਹੋਣਾ ਚਾਹੀਦਾ ਸੀ। ਸਾਡੇ ਨਾਲੋਂ ਦੋ ਕੁ ਸਾਲ ਪਹਿਲਾਂ ਜਪਾਨ ਵਰਗਾ ਮੁਲਕ ਆਜ਼ਾਦ ਹੋਇਆ। ਜਿੱਥੇ ਉਸ ਨੇ ਤਰੱਕੀ ਦੀਆਂ ਬੁਲੰਦੀਆਂ ਨੂੰ ਛੋਹਿਆ ਹੈ ਉਥੇ ਹਿੰਦੁਸਤਾਨ ਦੀ ਅਜ਼ਾਦੀ ਦੀ ਪੰਜਾਹਵੀਂ ਵਰ੍ਹੇ ਗੰਢ ਮਨਾਉਂਦੇ ਹੋਏ ਨਾ ਹੀ ਸਰਕਾਰ ਨੂੰ ਇੰਨੀ ਕੋਈ ਖੁਸ਼ੀ ਹੋਈ ਅਤੇ ਨਾ ਹੀ ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਦੌਰਾਨ ਕੋਈ ਜ਼ਿਆਦਾ ਖੁਸ਼ੀ ਦਾ ਇਜ਼ਹਾਰ ਕੀਤਾ। ਪੰਜਾਹਵੀਂ ਵਰ੍ਹੇਗੰਢ ਇਸ ਤਰ੍ਹਾਂ ਮਨਾਉਣ ਪਿੱਛੇ, ਡਿਪਟੀ ਸਪੀਕਰ ਸਾਹਿਬ ਕਾਰਨ ਕੀ ਹਨ ? ਅੱਜ ਹਰ ਹਿੰਦੁਸਤਾਨੀ ਅਤੇ ਹਰ ਪੰਜਾਬੀ ਦੇ ਚਿਹਰੇ ਉਤੇ ਰੌਣਕ ਕਿਉਂ ਨਹੀਂ ਜਿਹੜੀ ਕਿ ਆਉਣੀ ਚਾਹੀਦੀ ਹੈ। ਅੱਜ ਵੀ ਡਿਪਟੀ ਸਪੀਕਰ ਸਾਹਿਬ, ਅਸੀਂ ਲੋਕਾਂ ਦੇ ਵਿੱਚ ਜਾਂਦੇ ਹਾਂ, ਵੱਖ-ਵੱਖ ਢੰਗ ਦੀਆਂ ਚੋਣਾਂ ਦੌਰਾਨ ਜਾਂਦੇ ਹਾਂ, ਸੰਗਤ ਦਰਸ਼ਨ ਲਈ ਜਾਂਦੇ ਹਾਂ, ਮਿਲਣ ਜਾਂਦੇ ਹਾਂ ਤਾਂ ਸਾਡੇ ਕੋਲ ਉਹੋ ਹੀ ਛੋਟੀਆਂ, ਛੋਟੀਆਂ ਸ਼ਿਕਾਇਤਾਂ ਕਿ ਸਾਡੇ ਮਹੱਲੇ ਵਿਚ ਗਲੀ ਨਹੀਂ ਬਣੀ, ਸਾਡੇ ਪਿੰਡ ਵਿਚੋਂ ਪਾਣੀ ਨਹੀਂ ਬਾਹਰ ਨਿਕਲਦਾ, ਗੰਦਾ ਪਾਣੀ ਇਕੱਠਾ ਹੁੰਦਾ ਹੈ, ਫਿਰਨੀਆਂ ਟੁੱਟੀਆਂ ਹੋਈਆਂ ਹਨ, ਕਿਤੇ ਲਾਈਟਾਂ ਨਹੀਂ ਹਨ, ਕਿਧਰੇ ਕੁਝ ਨਹੀਂ ਅਤੇ ਕਿਧਰੇ ਕੁਝ ਨਹੀਂ। ਅੱਜ ਵੀ ਸਾਨੂੰ ਛੋਟੀਆਂ ਛੋਟੀਆਂ ਉਹੋ ਜ਼ਰੂਰਤਾਂ ਹੀ ਮਿਲਣਗੀਆ, ਇਸ ਲਈ ਸਾਨੂੰ ਸ਼ਰਮ ਆਉਂਦੀ ਹੈ। ਇਸ ਲਈ ਪੰਜਾਹਵੀਂ ਵਰ੍ਹੇ ਗੰਢ ਖੁਸ਼ੀ ਨਾਲ ਨਹੀਂ ਮਨਾ ਸਕਦੇ। ਡਿਪਟੀ ਸਪੀਕਰ ਸਾਹਿਬ, ਇਸ ਦੇ ਕਾਰਨ ਸਾਫ ਹਨ। ਜਿਨ੍ਹਾਂ ਦੇ ਹਵਾਲੇ ਜ਼ਿਆਦਾ ਸਮਾਂ ਪੰਜਾਬ ਦਾ ਰਾਜ ਰਿਹਾ, ਜ਼ਿਆਦਾ ਸਮਾਂ ਹਿੰਦੁਸਤਾਨ ਦਾ ਰਾਜ ਰਿਹਾ, ਉਹੋ ਹੀ ਇਸ ਦੇ ਕਾਰਨ ਦੱਸ ਸਕਦੇ ਹਨ। ਜਪਾਨ ਕਿਥੇ ਪਹੁੰਚ ਗਿਆ ਹੈ ਅਤੇ ਦੁਨੀਆਂ ਦੇ ਹੋਰ ਮੁਲਕ ਜਿਹੜੇ ਸਾਡੇ ਨਾਲ ਜਾਂ ਅੱਗੜ-ਪਿੱਛੜ ਅਜ਼ਾਦ ਹੋਏ ਸਨ, ਉਹ ਕਿਤੇ ਦੇ ਕਿਤੇ ਪਹੁੰਚ ਗਏ ਹਨ। ਸਾਡਾ ਹਿੰਦੁਸਤਾਨ ਵੀ ਕਿਤੇ ਪਹੁੰਚਿਆ ਹੈ। ਪਰ ਕਿਥੇ ? ਜੋ ਸਾਡੇ ਤੇ ਰਾਜ ਕਰਦੇ ਰਹੇ, ਕਾਂਗਰਸ ਦੇ ਵੱਡੇ ਵੱਡੇ ਲੀਡਰ ਉਨ੍ਹਾਂ ਨੂੰ ਟੀ.ਵੀ. ਤੇ ਦਿਖਾਉਣ ਲਈ ਹੱਥਕੜੀਆਂ ਲੱਗੀਆਂ ਹੋਈਆਂ ਅਦਾਲਤਾਂ ਵਿਚ ਜਾਣ ਲਈ,

ਜੇਲਾਂ ਵਿਚ ਜਾਣ ਲਈ । ਇਹ ਉਸ ਦਾ ਜਵਾਬ ਸਾਡੀ ਹਿਦੁਸਤਾਨ ਦੀ ਜਨਤਾ ਨੇ ਵੇਖਿਆ ਹੈ । ਡਿਪਟੀ ਸਪੀਕਰ ਸਾਹਿਬ, ਇਹ ਪੰਜਾਹਵੀਂ ਵਰ੍ਹੇ ਗੰਢ ਦੀ ਦਰਦਨਾਕ ਕਹਾਣੀ ਹੈ । ਇਤਿਹਾਸ ਤਾਂ ਬਦਲਦਾ ਰਹਿੰਦਾ ਹੈ । ਫਿਰ ਇਕ ਯੁੱਗ ਐਸਾ ਆਉਂਦਾ ਹੈ, ਕਾਲਖੰਡ ਆਉਂਦਾ ਹੈ ਜਦੋਂ ਇਤਿਹਾਸ ਨੂੰ ਆਪਣੇ ਆਪ ਨੂੰ ਬਦਲਣਾ ਪੈਂਦਾ ਹੈ । ਉਹ ਸਮਾਂ ਆ ਗਿਆ ਅਤੇ ਡਿਪਟੀ ਸਪੀਕਰ ਸਾਹਿਬ, 1997 ਦੇ ਸ਼ੁਰੂ ਵਿਚ ਹੀ ਇਕ ਵਾਰ ਫੇਰ ਚੋਣਾਂ ਹੋਈਆਂ ਅਤੇ ਪੰਜਾਬ ਰਾਜ ਦੀ ਸਮੁੱਚੀ ਜਨਤਾ ਨੇ ਇਹ ਚੋਣਾਂ ਭੁਗਤੀਆਂ । ਉਹ ਚੋਣਾਂ ਲੜਨ ਵੇਲੇ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਨੇ ਇਕ ਆਪਣਾ ਸਾਂਝਾ ਪ੍ਰੋਗਰਾਮ ਦਿੱਤਾ ਸੀ । ਪੰਜਾਬ ਦੇ ਲੋਕਾਂ ਦੀਆਂ ਜ਼ਰੂਰਤਾਂ ਨੂੰ ਸਮਝਦੇ ਹੋਏ, ਉਨ੍ਹਾਂ ਦੀਆਂ ਮੁਸ਼ਕਲਾਂ ਨੂੰ ਸਮਝਦੇ ਹੋਏ, ਉਨ੍ਹਾਂ ਦੀ ਨਬਜ਼ ਤੇ ਹੱਥ ਰੱਖਦੇ ਹੋਏ ਕੁਝ ਗੱਲਾਂ ਕੀਤੀਆਂ ਸਨ, ਕੁਝ ਵਾਅਦੇ ਕੀਤੇ ਸਨ । ਵੇਖਣ ਵਾਲੀ ਗੱਲ ਇਹ ਹੈ ਕਿ ਬਹੁਤ ਵਾਰ ਹਿੰਦੁਸਤਾਨ ਦੀ ਜਨਤਾ ਅਤੇ ਸਾਡੀ ਪੰਜਾਬ ਦੀ ਜਨਤਾ ਧੋਖਾ ਖਾ ਚੁੱਕੀ ਸੀ । ਸਾਡੇ ਬਜ਼ੁਰਗ ਬਹੁਤ ਵੱਡੀਆਂ-ਵੱਡੀਆਂ ਗੱਲਾਂ ਨੂੰ, ਬਹੁਤ ਜ਼ਿਆਦਾ ਗਿਆਨ ਦੀਆਂ ਗੱਲਾਂ ਨੂੰ ਬਹੁਤ ਛੋਟੀਆਂ-ਛੋਟੀਆਂ ਕਹਾਣੀਆਂ ਵਿੱਚ ਸਮਝਾਉਂਦੇ ਸਨ । ਡਿਪਟੀ ਸਪੀਕਰ ਸਾਹਿਬ, ਮੈਂ ਇਕ ਛੋਟੀ ਜਿਹੀ ਕਹਾਣੀ ਰਾਹੀਂ ਇਸ ਦੇ ਵੱਲ ਇਸ਼ਾਰਾ ਕਰਨ ਲੱਗਾ ਹਾਂ, ਇਸ ਨੂੰ ਕਹਾਣੀ ਤਾਂ ਨਹੀਂ ਕਿਹਾ ਜਾ ਸਕਦਾ । ਡਿਪਟੀ ਸਪੀਕਰ ਸਾਹਿਬ, ਇਕ ਲੂੰਬੜੀ ਸੀ ਪਰ ਹੈ ਬੜੀ ਚਲਾਕ ਸੀ । ਉਹ ਕਾਂ ਤੋਂ ਰੋਟੀ ਖੋਹਣ ਲਈ ਉਸ ਨੂੰ ਕਹਿੰਦੀ ਸੀ ਕਿ ਤੂੰ ਬੋਲ ਕੇ ਦਿਖਾ । ਇਸੇ ਤਰ੍ਹਾਂ ਜੋ ਕਾਂਗਰਸ ਪਾਰਟੀ ਹੈ ਇਹ ਭੋਲੇ ਭਾਲੇ ਗਰੀਬ ਵੋਟਰਾਂ ਨੂੰ ਮਿੱਠੀਆਂ-ਮਿੱਠੀਆਂ ਗੱਲਾਂ ਕਰਕੇ ਭਰਮਾ ਲੈਂਦੇ ਸੀ, ਔਰ 21ਵੀਂ ਸਦੀ ਦੇ ਕਾਂ ਦੀ ਕਹਾਣੀ ਹੀ ਆ ਗਈ । ਉਸ ਕਾਂ ਨੇ ਰੋਟੀ ਹੱਥ ਵਿਚ ਫੜੀ ਅਤੇ ਕਾਂ-ਕਾਂ ਕਰਦਾ ਕਹਿਣ ਲੱਗਾ ਹੁਣ ਬੋਲ ਲੂੰਬੜੀ ਹੁਣ ਰੋਟੀ ਖੋਹ ਕੇ ਦਿਖਾ । ਡਿਪਟੀ ਸਪੀਕਰ ਸਾਹਿਬ, ਹੁਣ ਹਿੰਦੁਸਤਾਨ ਦਾ ਹਰ ਨਾਗਰਿਕ, ਪੰਜਾਬ ਦਾ ਹਰ ਵਾਸੀ ਇਹ ਸਾਰੀਆਂ ਚਾਲਾਂ ਸਮਝਦਾ ਹੈ, ਇਨ੍ਹਾਂ ਦੀਆਂ ਗੱਲਾਂ ਵਿੱਚ ਆਉਣ ਨਹੀਂ ਲੱਗਾ । ਖਿਆਲਾ ਜੀ ਨੇ ਗੱਲ ਕੀਤੀ ਸੀ 7 ਏਕੜ ਵਾਲੀ । ਅਸੀਂ ਕਿਹਾ ਸੀ ਕਿ ਜੋ ਵੀ ਖੇਤੀ ਲਈ ਬਿਜਲੀ ਜਾਂਦੀ ਹੈ, ਪਾਣੀ ਜਾਂਦਾ ਹੈ, ਅਸੀਂ ਫਰੀ ਦੇਵਾਂਗੇ, ਇਨ੍ਹਾਂ ਨੇ ਵੀ (ਕਾਂਗਰਸ ਵਾਲਿਆਂ ਨੇ ਵੀ) ਉਹ ਲੂੰਬੜੀ ਵਾਲੀ ਗੱਲ ਕੀਤੀ ਅਤੇ ਕਿਹਾ ਕਿ 7 ਏਕੜ ਜ਼ਮੀਨ ਜਿੰਨ੍ਹਾਂ ਜ਼ਮੀਨਦਾਰਾਂ ਦੀ ਹੈ, ਉਨ੍ਹਾਂ ਨੂੰ ਅਸੀਂ ਫਰੀ ਬਿਜਲੀ ਦੇਵਾਂਗੇ । ਇਨ੍ਹਾਂ ਦਾ ਖਿਆਲ ਸੀ ਕਿ ਲੋਕ ਅਫਸਰਾਂ ਕੋਲ ਭੱਜਣਗੇ, ਜ਼ਮੀਨ ਦੀ ਮਾਲਕੀ ਦੇ ਸਬੂਤ ਲਿਆਉਣਗੇ ਅਤੇ ਅਸੀਂ ਨੁਕਤੇ ਕੱਢਾਂਗੇ ਕਿ ਮਾਲਕੀ ਕਿਸ ਦੀ ਹੈ ਕਿਸ ਦੀ ਨਹੀਂ । ਲੋਕ ਭੱਜ-ਦੋੜ ਕਰਨਗੇ ਅਤੇ ਅਸੀਂ ਆਪਣੇ ਬਸਤੇ ਭਰਾਂਗੇ । ਡਿਪਟੀ ਸਪੀਕਰ ਸਾਹਿਬ, ਇਤਿਹਾਸ ਬਦਲ ਜਾਂਦਾ ਹੈ, ਸਮਾਂ ਬਦਲ ਜਾਂਦਾ ਹੈ । ਅੱਜ ਪੰਜਾਬ ਦੀ ਜਨਤਾ ਪੂਰੀ ਤਰ੍ਹਾਂ ਜਾਣਦੀ ਹੈ ਔਰ ਉਨ੍ਹਾਂ ਨੇ ਫੈਸਲਾ ਕਰ ਦਿਤਾ । ਅਸੀਂ ਜੋ-ਜੋ ਗੱਲਾਂ ਉਨ੍ਹਾਂ ਕੋਲ ਲੈ ਕੇ ਜਾਂਦੇ ਸੀ, ਅਸੀਂ ਜੋ ਵਾਇਦੇ ਪੰਜਾਬ ਦੇ ਲੋਕਾਂ ਨਾਲ ਕੀਤੇ ਸੀ, ਉਨ੍ਹਾਂ ਦਾ ਖੁਲਾਸਾ ਮੈਂ ਚੰਦ ਲਾਈਨਾਂ ਵਿੱਚ ਦੱਸਣਾ ਚਾਹੁੰਦਾ ਹਾਂ । ਅਸੀਂ ਕਿਹਾ ਸੀ ਕਿ ਅਸੀਂ ਪੰਜਾਬ ਦੀ ਖੇਤੀ ਲਈ ਪਾਣੀ ਅਤੇ ਬਿਜਲੀ ਮੁਫਤ ਦੇਵਾਂਗੇ, ਅਸੀਂ ਕਿਹਾ ਸੀ ਕਿ ਜੋ ਦਲਿਤ ਵੀਰ ਹਨ, ਉਨ੍ਹਾਂ ਦੀ ਲੜਕੀਆਂ ਲਈ 5100/- ਰੁਪਏ ਦੀ ਸ਼ਗਨ ਸਕੀਮ ਚਾਲੂ ਕਰਾਂਗੇ, ਅਸੀਂ ਕਿਹਾ ਸੀ ਕਿ ਜੋ ਖੇਤੀਬਾੜੀ ਵਾਲੀ ਜ਼ਮੀਨ ਹੈ, ਉਸ ਦਾ ਮਾਲੀਆ ਮੁਆਫ ਕਰਾਂਗੇ, ਅਸੀਂ ਇਹ ਵੀ ਕਿਹਾ ਸੀ ਕਿ ਸ਼ੈਲ

[ਸ੍ਰੀ ਤਿਕਸ਼ਨ ਸੂਦ]

ਟੈਕਸ ਦੀਆਂ ਪੇਚੀਦਗੀਆਂ ਨੂੰ ਖਤਮ ਕਰਾਂਗੇ । ਫੇਕਲ ਪੁਆਇੰਟ ਸਕੀਮ ਨੂੰ ਮੁੜ ਕੇ ਸੁਰਜੀਤ ਕਰਾਂਗੇ, ਜੋ ਸਾਡੇ ਕਿਸਾਨ ਵੀਰ ਹਨ, ਉਨ੍ਹਾਂ ਦੀਆਂ ਸਹੂਲਤਾਂ ਪੂਰੀਆਂ ਕਰਾਂਗੇ । ਅਸੀਂ ਇਹ ਵੀ ਕਿਹਾ ਸੀ ਕਿ ਹਰ ਇਕ ਬਲਾਕ ਦੇ ਵਿੱਚ 100-100 ਵਧੀਆ ਘਰ, ਜੋ ਸਾਡੇ ਅਨੁਸੂਚਿਤ ਜਾਤੀਆਂ ਦੇ ਵੀਰ ਹਨ, ਉਨ੍ਹਾਂ ਨੂੰ ਪਿੰਡਾਂ ਵਿੱਚ ਬਣਾ ਕੇ ਦਿਆਂਗੇ । ਪੈਨਸ਼ਨ ਦੇ ਬਾਰੇ ਕਿਹਾ ਸੀ ਕਿ ਸਾਡੇ ਜੋ ਬਜ਼ੁਰਗ ਹਨ ਜੋ 60 ਸਾਲ ਤੋਂ ਉਪਰ ਔਰਤਾਂ ਹਨ ਅਤੇ 65 ਸਾਲ ਤੋਂ ਉਪਰ ਜੋ ਮਰਦ ਹਨ, ਉਨ੍ਹਾਂ ਸਭਨਾਂ ਨੂੰ ਪੈਨਸ਼ਨ ਦੇਵਾਂਗੇ ਅਤੇ ਇਸ ਦੇ ਬਾਅਦ ਇਥੇ ਹੀ ਬੱਸ ਨਹੀਂ, ਬਹੁਤ ਸਾਰੀਆਂ ਸਕੀਮਾਂ ਜੋ ਇਸ ਸਮਾਜ ਦੇ ਭਲੇ ਲਈ, ਪਛੜੇ ਵਰਗ ਦੇ ਭਲੇ ਲਈ ਦੱਸੀਆਂ, ਬੜੀ ਖੁਸ਼ੀ ਦੀ ਗੱਲ ਹੈ ਕਿ ਰਾਜਪਾਲ ਜੀ ਨੇ ਆਪਣੇ ਭਾਸ਼ਣ ਦੇ ਵਿੱਚ, ਇਸ ਸਦਨ ਨੂੰ ਉਨ੍ਹਾਂ ਬਾਰੇ ਜਾਣਕਾਰੀ ਦਿੱਤੀ । ਡਿਪਟੀ ਸਪੀਕਰ ਸਾਹਿਬ, ਇਕ ਸਾਲ ਦੇ ਅਰਸੇ ਵਿੱਚ, ਜੋ ਅਸੀਂ ਇਹ ਸਾਰੀਆਂ ਗੱਲਾਂ ਬਾਤਾਂ ਪਬਲਿਕ ਦੇ ਕੋਲ ਲੈ ਕੇ, ਪੰਜਾਬ ਦੀ ਜਨਤਾ ਦੇ ਮੂਹਰੇ ਪੇਸ਼ ਕਰਕੇ ਆਏ ਸੀ, ਇਸ ਰੂਲਿੰਗ ਪਾਰਟੀ ਦੇ ਵਿੱਚ ਆਏ ਸੀ, ਅਸੀਂ ਉਹ ਇਕ ਸਾਲ ਦੇ ਵਿੱਚ ਵਿੱਚ ਪੂਰੀਆਂ ਕੀਤੀਆਂ ਹਨ । ਕਿੱਥੇ 50 ਸਾਲ ਦਾ ਸਮਾਂ ਸੀ ਜਿਸ ਦੌਰਾਨ ਗਰੀਬ ਥੱਲੇ ਤੋਂ ਥੱਲੇ ਨੂੰ ਜਾਂਦੇ ਗਏ, ਗਰੀਬਾਂ ਦੀਆਂ ਮੁਸ਼ਕਲਾਂ ਵੱਧਦੀਆਂ ਗਈਆਂ, ਜਿੱਥੇ ਲਚਾਰਾਂ ਦੀ ਗਿਣਤੀ ਵਧੱਦੀ ਗਈ, ਬੇਰੁਜ਼ਗਾਰਾਂ ਦੀ ਗਿਣਤੀ ਵਧੱਦੀ ਗਈ, ਬੀਮਾਰਾਂ ਦੀ ਗਿਣਤੀ ਵਧੱਦੀ ਗਈ । ਇਸ ਤਰ੍ਹਾਂ ਹਿੰਦੁਸਤਾਨ ਦੇ ਲੋਕਾਂ ਦੀਆਂ ਸਾਰੇ ਪਾਸਿਆਂ ਤੋਂ, ਨੈਗੇਟਿਵ ਸਾਈਡ ਤੋਂ ਮੁਸ਼ਕਲਾਂ ਵਧੱਦੀਆਂ ਗਈਆਂ । ਸਾਡੀ ਸਰਕਾਰ ਦੀ ਇਕ ਸਾਲ ਦੀ ਕਾਰਗੁਜ਼ਾਰੀ ਦੀ ਰਾਜਪਾਲ ਜੀ ਨੇ ਪ੍ਰਸੰਸਾ ਕੀਤੀ ਹੈ ਅਤੇ ਇਸ ਤੇ ਖੁਸ਼ੀ ਮਹਿਸੂਸ ਕੀਤੀ ਹੈ । ਅਸੀਂ ਇਕ ਸਾਲ ਦੇ ਵਿੱਚ ਜੋ-ਜੋ ਗੱਲਾਂ ਉਪਰ ਦੱਸੀਆ ਹਨ, ਬੜੀ ਈਮਾਨਦਾਰੀ ਅਤੇ ਸੱਚਾਈ ਦੇ ਨਾਲ ਪੂਰੀਆਂ ਕੀਤੀਆਂ ਹਨ । ਇਨ੍ਹਾਂ ਤੋਂ ਇਲਾਵਾ ਜੋ ਗੱਲਾਂ ਅਸੀਂ ਕੁਝ ਨਹੀਂ ਵੀ ਕਹੀਆਂ ਸਨ, ਉਹ ਵੀ ਕੀਤੀਆਂ ਹਨ ਜਿਵੇਂ ਹਾਊਸ ਟੈਕਸ ਦੀ ਗੱਲ ਨਹੀਂ ਕੀਤੀ ਸੀ ਪਰ ਜੋ ਸ਼ਹਿਰੀ ਜਨਤਾ ਹੈ, ਉਸ ਨੂੰ ਰਾਹਤ ਦੇਣ ਲਈ ਹਾਊਸ ਟੈਕਸ ਮਾਫ਼ ਕੀਤਾ । ਜਿਹੜੇ ਗਰੀਬ ਦਲਿਤ, ਐਸ.ਸੀ. ਜਾਂ ਬੀ.ਸੀ. ਹਨ ਔਰ ਜਿਨ੍ਹਾਂ ਨੇ 300 ਵਾਟ ਤੱਕ ਦਾ ਕੁਨੈਕਸ਼ਨ ਲਿਆ ਹੋਇਆ ਸੀ, ਉਨ੍ਹਾਂ ਨੂੰ ਵੀ ਮੁਫਤ ਬਿਜਲੀ ਦੇਣ ਦੀ ਗੱਲ ਕੀਤੀ ਸੀ, ਅਸੀਂ ਉਨ੍ਹਾਂ ਨੂੰ ਵੀ 30 ਯੂਨਿਟ ਤੱਕ ਬਿਜਲੀ ਮੁਫਤ ਦਿੱਤੀ ਹੈ । ਇਸ ਤੋਂ ਇਲਾਵਾ ਡਿਪਟੀ ਸਪੀਕਰ ਸਾਹਿਬ, ਸਾਡੇ ਮਾਨਯੋਗ ਮੁੱਖ ਮੰਤਰੀ ਜੀ ਨੇ ਜੋ ਕੇਂਦਰ ਸਰਕਾਰ ਵਿੱਚ ਸ਼ਾਖ ਸੀ, ਜੋ ਉਸ ਸਮੇਂ ਦੇ ਪ੍ਰਾਈਮ ਮਨਿਸਟਰ ਨਾਲ ਤਾਅਲੁਕਾਤ ਸਨ, ਉਨ੍ਹਾਂ ਦਾ ਪੂਰਾ ਪੂਰਾ ਫਾਇਦਾ ਉਠਾਇਆ । ਕਾਂਗਰਸ ਦੀਆਂ ਸਰਕਾਰਾਂ ਵੀ ਰਹੀਆਂ । ਸੈਂਟਰ ਵਿੱਚ ਵੀ ਇਨ੍ਹਾਂ ਦੀ ਸਰਕਾਰ ਰਹੀ, ਪੰਜਾਬ ਵਿੱਚ ਵੀ ਰਹੀ ਪਰ ਇਨ੍ਹਾਂ ਨੂੰ ਕੁਝ ਸਮਝ ਨਹੀਂ ਆਈ ਕਿ ਪੰਜਾਬ ਲਈ ਕੋਈ ਫਾਇਦਾ ਕਿਵੇਂ ਲੈ ਸਕਦੇ ਹਾਂ । ਡਿਪਟੀ ਸਪੀਕਰ ਸਾਹਿਬ, ਜਦ ਤੱਕ ਸਾਨੂੰ ਸਮਝ ਨਾ ਹੋਵੇ, ਜਦ ਤੱਕ ਸਾਡੀ ਨੀਅਤ ਸਾਫ ਨਾ ਹੋਵੇ, ਅਸੀਂ ਕੋਈ ਵੀ ਕੰਮ ਨਹੀਂ ਕਰਵਾ ਸਕਦੇ । ਅਸੀਂ ਆਪਣੇ ਸੂਬੇ ਲਈ ਕੋਈ ਫਾਇਦਾ ਹੀ ਨਹੀਂ ਲਿਆ । ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੋ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਇਸ ਸਦਨ ਵਿੱਚ ਲੀਡਰ ਹਨ, ਉਨ੍ਹਾਂ ਨੇ ਆਪਣਾ ਪੂਰਾ ਵਾਹ ਲਗਾ ਕੇ ਪੂਰਵ ਪ੍ਰਧਾਨ ਮੰਤਰੀ ਜੀ ਤੋਂ 8,500 ਕਰੋੜ ਰੁਪਏ ਦਾ ਕਰਜ਼ਾ

ਮਾਫ ਕਰਵਾਇਆ । ਇੰਨਾ ਹੀ ਨਹੀਂ ਅੰਮ੍ਰਿਤਸਰ ਵਿੱਚ ਅੰਤਰ-ਰਾਸ਼ਟਰੀ ਹਵਾਈ ਅੱਡੇ ਦੀ ਮਨਜ਼ੂਰੀ ਲਈ । ਇਸ ਤੋਂ ਬਾਅਦ ਜਲੰਧਰ ਵਿੱਚ ਸਾਇੰਸ ਸਿਟੀ ਔਰ ਇਸੇ ਤਰ੍ਹਾਂ ਰੇਲਵੇ ਵਿਚੋਂ ਚੰਡੀਗੜ੍ਹ-ਲੁਧਿਆਣਾ ਵਾਇਆ ਮੋਰਿੰਡਾ ਰੇਲ ਲਾਈਨ ਅਤੇ ਦਿੱਲੀ ਆਨੰਦਪੁਰ ਸਾਹਿਬ ਸ਼ਤਾਬਦੀ ਐਕਸਪ੍ਰੈਸ ਦੀ ਮਨਜ਼ੂਰੀ ਲਈ । ਇਹ ਸਾਰੀਆਂ ਉਪਲਬਧੀਆਂ ਸਾਡੀ ਸਰਕਾਰ ਨੇ ਹਾਸਲ ਕੀਤੀਆਂ ਹਨ ਜਿਸ ਨਾਲ ਪੰਜਾਬ ਵਿੱਚ ਇੱਕ ਨਵੇਂ ਦੌਰ ਦੀ ਸ਼ੁਰੂਆਤ ਹੋਈ ਹੈ । ਇਸ ਤਰ੍ਹਾਂ ਇੱਕ ਸਾਲ ਦੇ ਅਰਸੇ ਵਿੱਚ ਇਸ ਸਰਕਾਰ ਨੇ ਇੰਨਾ ਕੁਝ ਕੀਤਾ ਹੈ ।

ਡਿਪਟੀ ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਮਾਨਯੋਗ ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਵਿੱਚ ਸਰਕਾਰ ਦੀ ਕਾਰਗੁਜ਼ਾਰੀ ਨੂੰ ਹੋਰ ਉਜਾਗਰ ਕੀਤਾ ਹੈ ਔਰ ਕਰਨਾ ਬਣਦਾ ਵੀ ਸੀ ਕਿਉਂਕਿ ਸਰਕਾਰ ਨੇ ਬਹੁਤ ਕੁਝ ਕੀਤਾ ਹੈ । ਜਿਸ ਤਰ੍ਹਾਂ ਸਰੀਰ ਵਿੱਚ ਕਈ ਅੰਗ ਹੁੰਦੇ ਹਨ ਔਰ ਹਰ ਅੰਗ ਦਾ ਸਕ੍ਰਿਆ ਰਹਿਣਾ, ਉਸ ਦਾ ਠੀਕ ਕੰਮ ਕਰਨਾ, ਸਾਰੇ ਸਰੀਰ ਨੂੰ ਠੀਕ ਚਲਾਉਣ ਲਈ ਬਹੁਤ ਜ਼ਰੂਰੀ ਹੁੰਦਾ ਹੈ, ਉਸੀ ਤਰ੍ਹਾਂ ਪੰਜਾਬ ਰਾਜ ਵਿੱਚ ਜਿੰਨੇ ਮਹਿਕਮੇ ਹਨ ਉਨ੍ਹਾਂ ਨੂੰ ਠੀਕ ਚਲਾਉਣ ਲਈ ਜਿੰਨੀਆਂ ਵੀ ਮੱਦਾਂ ਹਨ, ਉਨ੍ਹਾਂ ਤੇ ਠੀਕ ਢੰਗ ਨਾਲ ਕੰਮ ਕਰਨ ਦੀ ਜ਼ਰੂਰਤ ਹੈ । ਗਵਰਨਰ ਸਾਹਿਬ ਨੇ ਸਾਰੀਆਂ ਮੱਦਾਂ ਤੇ ਚਾਨਣਾ ਪਾਇਆ ਹੈ । ਉਨ੍ਹਾਂ ਨੇ ਸਰਕਾਰ ਦੀ ਜੋ ਕਾਰਗੁਜ਼ਾਰੀ ਹੈ, ਉਸ ਬਾਰੇ ਦੱਸਿਆ ਹੈ ਕਿ ਅਸੀਂ ਇੱਕ ਸਾਲ ਵਿੱਚ ਕਿੰਨੇ ਵਧੇ ਹਾਂ । ਉਨ੍ਹਾਂ ਨੇ ਪਿਛਲੇ ਸਾਲ ਨਾਲੋਂ ਤੁਲਨਾ ਕਰ ਕੇ ਦੱਸੀ ਹੈ ਕਿ 1996-97 ਅਤੇ 1997-98 ਦੌਰਾਨ ਕੀ ਕੁਝ ਕੀਤਾ ਹੈ ।

ਡਿਪਟੀ ਸਪੀਕਰ ਸਾਹਿਬ, ਜਿਵੇਂ ਮੈਂ ਪਹਿਲਾਂ ਆਖਿਆ ਸੀ, ਇੱਕ ਵਾਰੀ ਫਿਰ ਵਿਸਥਾਰ ਵਿੱਚ ਜਾਣਾ ਚਾਹੁੰਦਾ ਹਾਂ । 24 ਮਾਰਚ ਨੂੰ ਇਹ ਭਾਸ਼ਣ ਹੋਇਆ ਸੀ । ਉਸ ਤੋਂ ਬਾਅਦ ਕਾਫੀ ਅਰਸਾ ਬੀਤ ਗਿਆ ਹੈ । ਇਸ ਕਰਕੇ ਮੈਂ ਥੋੜ੍ਹਾ ਜਿਹਾ ਖੁਲਾਸਾ ਕਰਨਾ ਚਾਹੁੰਦਾ ਹਾਂ । ਮਾਨਯੋਗ ਗਵਰਨਰ ਸਾਹਿਬ ਨੇ ਸਰਕਾਰ ਦੀਆਂ ਯੋਜਨਾਵਾਂ, ਮਹਿਕਮੇ ਦੀਆਂ ਕਾਰਗੁਜ਼ਾਰੀਆਂ ਅਤੇ ਪੰਜਾਬ ਵਾਸੀਆਂ ਲਈ ਜੋ ਕੁਝ ਇਸ ਸਰਕਾਰ ਨੇ ਕੀਤਾ ਹੈ, ਉਸ ਬਾਰੇ ਦੱਸਿਆ ਹੈ ।

ਡਿਪਟੀ ਸਪੀਕਰ ਸਾਹਿਬ, ਯੋਜਨਾਬੰਦੀ ਦੀ ਮੱਦ ਵਿੱਚ ਨੌਵੀਂ ਪੰਜ ਸਾਲਾ ਯੋਜਨਾ ਵਿੱਚ 8,571 ਕਰੋੜ ਰੁਪਏ ਦੀਆਂ ਗਰਾਂਟਾਂ ਹਨ । ਇਸੇ ਤਰ੍ਹਾਂ ਲੋਕਲ ਸੈਲਫ ਗੌਰਮਿੰਟ ਅਤੇ ਪੰਚਾਇਤ ਰਾਜ ਲਈ 106.64 ਕਰੋੜ ਰੁਪਏ ਦੀ ਯੋਜਨਾ ਹੈ । ਡਿਪਟੀ ਸਪੀਕਰ ਸਾਹਿਬ, ਇਸ ਸਰਕਾਰ ਨੇ ਖੇਤੀਬਾੜੀ ਵੱਲ ਬਹੁਤ ਧਿਆਨ ਦਿੱਤਾ ਹੈ । ਸਾਨੂੰ ਪਤਾ ਹੈ ਕਿ ਪੰਜਾਬ ਵਿੱਚ ਪਹਿਲਾਂ ਹੀ 85 ਪਰਸੈਂਟ ਰਕਬਾ ਖੇਤੀਬਾੜੀ ਅਧੀਨ ਹੈ । ਖੇਤੀਬਾੜੀ ਲਈ ਬਿਜਲੀ ਔਰ ਪਾਣੀ ਮਾਫ ਕੀਤਾ ਹੈ । ਇਹ ਕੰਮ ਕਿਸੀ ਖਾਸ ਵਰਗ ਨੂੰ ਰਾਹਤ ਦਿਵਾਉਣ ਲਈ ਨਹੀਂ ਕੀਤਾ ਸਗੋਂ ਪੰਜਾਬ ਵਿਚ ਖੇਤੀਬਾੜੀ ਨੂੰ ਉਨਤ ਕਰਨ ਲਈ ਕੀਤਾ ਹੈ । ਕੇਂਦਰ ਸਰਕਾਰ ਭਾਵੇਂ ਨਾ ਮੰਨੇ ਪਰ ਪੰਜਾਬ ਵਿਚ ਇਸ ਨੂੰ ਇੱਕ ਬਿਜ਼ਨਸ, ਇੱਕ ਪੇਸ਼ਾ, ਇੱਕ ਇੰਡਸਟਰੀ ਸਮਝਿਆ ਜਾਂਦਾ ਹੈ ਕਿਉਂਕਿ ਸਾਰਾ ਕੁਝ ਖੇਤੀਬਾੜੀ ਰਾਹੀਂ ਚਲਦਾ ਹੈ । ਜੇ ਪੰਜਾਬ ਦਾ ਕਿਸਾਨ ਖੇਤੀਬਾੜੀ ਵਿੱਚੋਂ ਮਾਰ ਖਾ ਜਾਂਦਾ ਹੈ ਤਾਂ ਹਿੰਦੁਸਤਾਨ ਦਾ ਜੋ ਅਨਾਜ ਦਾ ਗੁਦਾਮ ਹੈ, ਤਾਂ ਉਸ ਵਿੱਚ ਘਾਟਾ ਪੈਂਦਾ ਹੈ ਔਰ ਹਿੰਦੁਸਤਾਨ ਦੀ ਸਾਰੀ

[ਸ੍ਰੀ ਤਿਕਸ਼ਨ ਸੂਦ]

ਅਰਥ ਵਿਵਸਥਾ ਨੂੰ ਨੁਕਸਾਨ ਹੁੰਦਾ ਹੈ । ਸੋ, ਇਹ ਜੋ ਮੁਫਤ ਬਿਜਲੀ ਔਰ ਮੁਫਤ ਪਾਣੀ ਡਿਪਟੀ ਸਪੀਕਰ ਸਾਹਿਬ, ਦਿੱਤਾ ਹੈ, ਜੋ ਕੁਦਰਤ ਵੱਲੋਂ ਬਾਰਸ਼ਾਂ ਹੁੰਦੀਆਂ ਹਨ, ਉਹ ਕੋਈ ਗਰੀਬ ਅਮੀਰ ਨਹੀਂ ਦੇਖਦੀ, ਉਨ੍ਹਾਂ ਦੇ ਬਦਲ ਦੇ ਵਿੱਚ ਇਹ ਸਾਰਾ ਕੁਝ ਮੁਹੱਈਆ ਕਰਵਾਇਆ ਹੈ । ਸਾਡਾ ਮੁੱਖ ਅਦਾਰਾ ਖੇਤੀਬਾੜੀ ਹੈ, ਉਹ ਕਮਜ਼ੋਰ ਨਾ ਹੋ ਜਾਵੇ ਕਿਉਂਕਿ ਜੋ ਸਾਡਾ ਕਿਸਾਨ ਹੈ ਉਸ ਦੀ ਫਸਲ ਦੀ ਕੀਮਤ ਉਤਨੀ ਨਹੀਂ ਵੱਧਦੀ ਜਿਤਨਾ ਉਸਤੇ ਖਰਚਿਆਂ ਦਾ ਬੋਝ ਵੱਧਦਾ ਜਾ ਰਿਹਾ ਸੀ । ਉਸ ਨੂੰ ਸਹਾਰਾ ਦੇਣ ਲਈ ਇਹ ਸਾਰਾ ਕੁਝ ਕੀਤਾ ਹੈ ਜੋ ਮੁਫਤ ਬਿਜਲੀ ਅਤੇ ਪਾਣੀ ਦਿੱਤਾ ਹੈ. ਇਸ ਦੇ ਬਾਰੇ ਡਿਪਟੀ ਸਪੀਕਰ ਸਾਹਿਬ, ਸਾਰੇ ਪੰਜਾਬ ਔਰ ਸਾਰਾ ਸਦਨ ਇਸ ਦੀ ਸਲਾਘਾ ਕਰਦਾ ਹੈ ਔਰ ਮਾਨਯੋਗ ਰਾਜਪਾਲ ਸਾਹਿਬ ਨੇ ਇਸ ਗੱਲ ਦਾ ਵਿਸਤ੍ਰਿਤ ਬਿਊਰਾ ਵੀ ਆਪਣੇ ਭਾਸ਼ਣ ਦੇ ਵਿੱਚ ਦਿੱਤਾ ਹੈ ।

ਇਸੇ ਤਰ੍ਹਾਂ ਡਿਪਟੀ ਸਪੀਕਰ ਸਾਹਿਬ, ਜੋ ਡੇਅਰੀ ਡਿਵੈਲਪਮੈਂਟ ਔਰ ਐਨੀਮਲ ਹਸਬੈਂਡਰੀ ਹੈ, ਉਸ ਦੇ ਬਾਰੇ ਗੱਲਬਾਤ ਕਰਦੇ ਹੋਏ ਮਾਨਯੋਗ ਰਾਜਪਾਲ ਜੀ ਨੇ ਦੱਸਿਆ ਹੈ ਕਿ ਪੰਜਾਬ ਦੇ ਵਿੱਚ ਇਸ ਵਕਤ ਸਭ ਨਾਲੋਂ ਜ਼ਿਆਦਾ ਔਸਤਨ ਦੁੱਧ ਹਰ ਪੰਜਾਬੀ ਦੇ ਹਿੱਸੇ ਵਿੱਚ ਆਉਂਦਾ ਹੈ ਜੋ ਕਿ 825 ਗਰਾਮ ਦੇ ਗਰੀਬ ਹੈ । ਬਾਕੀ ਹਿੰਦੁਸਤਾਨ ਦੀ ਜੋ ਔਸਤ ਹੈ, ਉਸ ਨਾਲੋਂ ਇਹ 200 ਗਰਾਮ ਪ੍ਰਤੀ ਵਿਅਕਤੀ ਦੇ ਹਿਸਾਬ ਨਾਲ ਜ਼ਿਆਦਾ ਹੈ ਔਰ ਡੇਅਰੀ ਡਿਵੈਲਪਮੈਂਟ ਨੂੰ ਬੜਾਵਾ ਦੇਣ ਲਈ; ਪਸ਼ੂਆਂ ਦੀ ਨਸਲ ਸੁਧਾਰਨ ਲਈ ਔਰ ਇਸ ਤੋਂ ਜ਼ਿਆਦਾ ਫਾਇਦਾ ਲੈਣ ਲਈ ਅਤੇ ਤਲਵੰਡੀ ਸਾਬੋ ਵਿੱਚ ਅਲੱਗ ਤੌਰ ਤੇ ਯੂਨੀਵਰਸਿਟੀ ਬਣਾਉਣ ਦਾ ਜੋ ਸਰਕਾਰ ਨੇ ਵਿਚਾਰ ਬਣਾਇਆ ਹੈ, ਮੈਂ ਸਮਝਦਾ ਹਾਂ ਕਿ ਜੋ ਅਸੀਂ ਸਫੈਦ ਰੇਵੋਲਿਊਸ਼ਨ ਪੰਜਾਬ ਦੇ ਵਿੱਚ ਲਿਆਉਣ ਦੀ ਗੱਲ ਕਰਦੇ ਹਾਂ, ਉਸ ਦੇ ਵਿੱਚ ਇਹ ਇਕ ਮੀਲ ਪੱਥਰ ਸਾਬਤ ਹੋਵੇਗੀ ।

ਡਿਪਟੀ ਸਪੀਕਰ ਸਾਹਿਬ, ਕੋਆਪ੍ਰੇਸ਼ਨ ਦੇ ਜੋ ਮਹਿਕਮੇ ਹਨ, ਇਹ ਇਸ ਆਸ ਨਾਲ ਸ਼ੁਰੂ ਕੀਤੇ ਗਏ ਸੀ ਕਿ ਇਨ੍ਹਾਂ ਸੰਸਥਾਵਾਂ ਦੇ ਰਾਹੀਂ ਗਰਾਸ ਰੂਟ ਲੇਵਲ ਦੀ ਡਿਵੈਲਪਮੈਂਟ ਹੋਵੇਗੀ । ਹਰ ਪਿੰਡ ਦੇ ਵਿੱਚ ਇਨ੍ਹਾਂ ਸੰਸਥਾਵਾਂ ਦੇ ਰਾਹੀਂ ਖੇਤੀਬਾੜੀ ਕੀਤੀ ਜਾਵੇਗੀ, ਸਾਂਝੇ ਕੰਮ ਕੀਤੇ ਜਾਣਗੇ ਔਰ ਸਾਰਿਆਂ ਦੀ ਇਸ ਵਿੱਚ ਇਨਵਾਲਵਮੈਂਟ ਹੋਵੇਗੀ । ਇਹ ਸਾਨੂੰ ਪੂਰਾ ਸਹਾਰਾ ਦੇਣ ਲਈ, ਪੂਰੀ ਮਦੱਦ ਦੇਣ ਲਈ ਬਣਾਇਆ ਗਿਆ ਸੀ ਜਿਸ ਦੇ ਵਿਚ 40 ਲੱਖ ਦੇ ਕਰੀਬ ਲੋਕ ਜੁੜੇ ਹਨ ਔਰ 22000 ਸੁਸਾਇਟੀਆਂ ਦੇ ਰਾਹੀਂ 12,500 ਕਰੋੜ ਰੁਪਿਆ ਲੱਗਿਆ ਹੈ । ਇਸ ਨੂੰ ਸਰਕਾਰ ਨੇ ਪੂਰੇ ਧਿਆਨ ਵਿਚ ਰੱਖਿਆ ਹੈ ਔਰ ਆਪਣੇ ਇਸ ਸਾਲ ਦੇ ਅਰਸੇ ਦੇ ਵਿਚ ਇਸ ਦੇ ਕੰਮ-ਕਾਜ ਦੇ ਵਿਚ ਪੂਰਾ ਵਾਧਾ ਕੀਤਾ ਹੈ ।

ਸੋ, ਇਸੇ ਤਰ੍ਹਾਂ, ਡਿਪਟੀ ਸਪੀਕਰ ਸਾਹਿਬ, ਜੋ ਦਿਹਾਤੀ ਵਿਕਾਸ ਅਤੇ ਪੰਚਾਇਤਾਂ ਦਾ ਮਾਮਲਾ ਹੈ, ਇਸ ਦੇ ਵਿਚ ਕੰਮ ਕਰਦੇ ਹੋਏ ਸਾਡੀ ਸਰਕਾਰ ਨੇ ਇੱਕ ਸਾਲ ਦੇ ਵਿਚ ਫੋਕਲ ਪੁਆਇੰਟ 130 ਪਿੰਡਾਂ ਦੇ ਵਿਚ ਬਣਾਏ ਔਰ 314 ਪੁਰਾਣੇ ਬੀਮਾਰ ਪਏ ਫੋਕਲ ਪੁਆਇੰਟਾਂ ਨੂੰ ਤਾਕਤ ਦਿੱਤੀ ਹੈ ਔਰ ਪਿੰਡਾਂ ਦੇ ਵਿਚ ਖਾਸ ਤੌਰ ਤੇ ਡਿਪਟੀ ਸਪੀਕਰ

ਸਾਹਿਬ, ਸਫਾਈ ਦਾ ਪ੍ਰਬੰਧ ਕਰਨ ਲਈ ਦੋ ਕਰੋੜ ਰੁਪਏ ਵੱਖਰੇ ਤੌਰ ਤੇ ਸਰਕਾਰ ਨੇ ਆਪਣੇ ਇੱਕ ਸਾਲ ਦੇ ਅਰਸੇ ਵਿਚ ਖਰਚ ਕੀਤੇ ਹਨ। ਇਸ ਦੇ ਨਾਲ ਸਾਡੇ ਜੋ ਜ਼ਿਮੀਦਾਰ ਭਾਈ, ਜੋ ਦਿਹਾਤੀ ਹਨ, ਉਨ੍ਹਾਂ ਦੇ ਪਰਪਜ਼ ਲਈ ਫੋਕਲ ਪੁਆਇੰਟ ਬਣਾਏ ਹਨ। ਉਨ੍ਹਾਂ ਫੋਕਲ ਪੁਆਇੰਟਾਂ ਤੋਂ ਇਹ ਅਲੱਗ-ਅਲੱਗ ਤਰ੍ਹਾਂ ਦੀਆਂ ਸਹੂਲਤਾਂ ਪ੍ਰਾਪਤ ਕਰ ਸਕਦੇ ਹਨ ਔਰ ਜੋ ਇਹ ਫੋਕਲ ਪੁਆਇੰਟ ਦਾ ਕਾਰਿਆਕ੍ਰਮ ਹੈ, ਇਸ ਦੀ ਉਨ੍ਹਾਂ ਲੋਕਾਂ ਨੇ ਬੜੀ ਸਲਾਘਾ ਕੀਤੀ ਹੈ। ਪੰਜਾਬ ਦੇ ਕਿਸਾਨਾਂ ਅਤੇ ਪੇਂਡੂ ਵੀਰਾਂ ਨੂੰ ਉਨ੍ਹਾਂ ਫੋਕਲ ਪੁਆਇੰਟਾਂ ਦੇ ਵਿਚ ਹਸਪਤਾਲ ਵੀ ਮਿਲੇਗਾ, ਪਸ਼ੂ ਹਸਪਤਾਲ ਵੀ ਮਿਲੇਗਾ, ਡੀਜ਼ਲ ਲਈ ਪੰਪ ਵੀ ਮਿਲੇਗਾ, ਫਸਲਾਂ ਵੇਚਣ ਲਈ ਫੜ੍ਹ ਅਤੇ ਜ਼ਮੀਨ ਵੀ ਮਿਲੇਗੀ। ਇਨ੍ਹਾਂ ਫੋਕਲ ਪੁਆਇੰਟਾਂ ਵਿਚ ਸਾਰੀਆਂ ਸਹੂਲਤਾਂ ਮਿਲਣਗੀਆਂ।

ਡਿਪਟੀ ਸਪੀਕਰ ਸਾਹਿਬ, ਜੰਗਲਾਤ ਦਾ ਜੋ ਮਹਿਕਮਾ ਹੈ, ਇਸ ਦੀ ਆਪਣੀ ਅਹਿਮੀਅਤ ਹੈ। ਬ੍ਰਿਛਾਂ ਦੀ ਅਨਵਾਇਰਮੈਂਟ ਲਈ ਬਹੁਤ ਅਹਿਮੀਅਤ ਹੁੰਦੀ ਹੈ ਔਰ ਇਸ ਮਹਿਕਮੇ ਵੱਲ ਸਰਕਾਰ ਨੇ ਪਿਛਲੇ ਇਕ ਸਾਲ ਦੇ ਅਰਸੇ ਵਿਚ ਬਹੁਤ ਜ਼ਿਆਦਾ ਧਿਆਨ ਦਿੱਤਾ ਹੈ। ਜੰਗਲਾਤ ਦੇ ਲਈ ਕੁਝ ਸਕੀਮਾਂ ਉਹੀ ਸਨ। ਜਪਾਨ ਦੀ ਮੱਦਦ ਨਾਲ ਫਾਰੈਸਟ ਡਿਵੈਲਪਮੈਂਟ ਪ੍ਰਾਜੈਕਟ ਰਾਹੀਂ ਗੌਰਮਿੰਟ ਦੀਆਂ ਜ਼ਮੀਨਾਂ ਤੇ ਜੰਗਲਾਤ ਅਤੇ ਮੈਡੀਸਨਲ-ਔਸ਼ਧੀਆਂ ਵਾਲੇ ਪਲਾਂਟ ਅਤੇ ਐਗਰੋ ਫਾਰੈਸਟਰੀ ਜੋ ਹੈ ਇਹ ਸਰਕਾਰ ਦੇ ਖਾਸ ਧਿਆਨ ਵਿਚ ਰਹੀਆਂ ਹਨ। ਡਿਪਟੀ ਸਪੀਕਰ ਸਾਹਿਬ, ਪੰਜਾਬ ਦੇ ਵਾਸੀ ਜਿਨ੍ਹਾਂ ਦੀਆਂ ਜ਼ਮੀਨਾਂ ਬਾਰਡਰ ਤੇ ਲਗਦੀਆਂ ਹਨ ਅਤੇ ਜੋ ਬੰਜਰ ਜ਼ਮੀਨਾਂ ਹਨ ਤੇ ਜਿਨ੍ਹਾਂ ਜ਼ਮੀਨਾਂ ਦੇ ਉਤੇ ਖੇਤੀ-ਬਾੜੀ ਨਹੀਂ ਹੋ ਸਕਦੀ ਜਾਂ ਜਿਥੇ ਖੇਤੀਬਾੜੀ ਲਈ ਕੋਈ ਵਾਤਾਵਰਨ ਠੀਕ ਨਹੀਂ ਹੈ, ਜ਼ਮੀਨ ਠੀਕ ਨਹੀਂ ਹੈ, ਉਨ੍ਹਾਂ ਸਾਰੀਆਂ ਜ਼ਮੀਨਾਂ ਉਤੇ ਜੰਗਲਾਤ ਲਾਉਣ ਦੀ ਸਰਕਾਰ ਦੀ ਇਕ ਬਹੁਤ ਵੱਡੀ ਪਲੈਨ ਹੈ ਔਰ ਇਸ ਸਾਲ ਸਰਕਾਰ ਨੇ ਵੱਖਰੇ ਤੌਰ ਤੇ ਆਪਣਾ ਕੰਮ ਕੀਤਾ ਹੈ। ਇਸੇ ਤਰ੍ਹਾਂ ਡਿਪਟੀ ਸਪੀਕਰ ਸਾਹਿਬ, ਜੋ ਇੰਡਸਟਰੀ ਹੈ ਉਸ ਵੱਲ ਪੰਜਾਬ ਸਰਕਾਰ ਬਹੁਤ ਧਿਆਨ ਦੇ ਰਹੀ ਹੈ। ਇਕ ਸਾਲ ਦੇ ਅਰਸੇ ਵਿਚ ਪੰਜਾਬ ਰਾਜ ਇਲੈਕਟ੍ਰਾਨਿਕ ਵਿਕਾਸ ਅਤੇ ਉਤਪਾਦਨ ਕਾਰਪੋਰੇਸ਼ਨ, ਮੁਹਾਲੀ ਵਿਖੇ ਕਾਇਮ ਕੀਤੀ ਗਈ ਹੈ। ਇਨਫਰਮੇਸ਼ਨ ਟੈਕਨਾਲੋਜੀ ਪਾਰਕ ਮੁਹਾਲੀ ਵਿਖੇ ਕਾਇਮ ਕੀਤਾ ਹੈ। ਇਨਫਰਮੇਸ਼ਨ ਟੈਕਨਾਲੋਜੀ ਪਾਰਕ ਨੇ 31.3.98 ਤੋਂ ਆਪਣਾ ਕੰਮ ਕਰਨਾ ਸ਼ੁਰੂ ਕਰ ਦਿੱਤਾ ਹੈ ਔਰ ਇਸ ਦੇ ਨਾਲ-ਨਾਲ ਪੰਜਾਬ ਦੇ ਵਿਚ ਜੋ ਛੋਟੀ ਇੰਡਸਟਰੀ ਹੈ, ਕਾਟਨ ਇੰਡਸਟਰੀ ਹੈ ਔਰ ਜੋ ਬਠਿੰਡਾ ਦੇ ਵਿਚ ਰਿਫਾਇਨਰੀ ਆਉਣੀ ਹੈ, ਡਿਪਟੀ ਸਪੀਕਰ ਸਾਹਿਬ, ਇਹ ਸਾਰੀਆਂ ਗੱਲਾਂ ਜੋ ਸਰਕਾਰ ਨੇ ਇੰਡਸਟਰੀ ਵੱਲ ਕੀਤੀਆਂ ਹਨ, ਇਹ ਬਹੁਤ ਹੀ ਵਰਨਣਯੋਗ ਹਨ। ਇਸ ਦੇ ਨਾਲ ਪੰਜਾਬ ਦੇ ਨੌਜਵਾਨਾਂ ਨੂੰ ਵੱਡੀ ਰਾਹਤ ਮਿਲੇਗੀ ਔਰ ਪੰਜਾਬ ਦੇ ਵਿਚ ਜ਼ਿਆਦਾ ਇੰਪਲਾਇਮੈਂਟ ਦੇ ਸਾਧਨ ਮੁੜ ਕੇ ਖੁਲ੍ਹੇ ਹਨ।

ਡਿਪਟੀ ਸਪੀਕਰ ਸਾਹਿਬ, ਇਸ ਦੇ ਨਾਲ-ਨਾਲ ਜੋ ਸਾਡਾ ਹੈਲਥ ਅਤੇ ਫੈਮਿਲੀ ਪਲਾਨਿੰਗ ਡਿਪਾਰਟਮੈਂਟ ਹੈ, ਉਸ ਨੇ ਦੱਸਿਆ ਹੈ ਕਿ ਸੰਨ 2000 ਤੱਕ ਜਦੋਂ ਸ਼ਤਾਬਦੀ ਖਤਮ ਹੋਣ ਵਾਲੀ ਹੈ, ਉਦੋਂ ਤੱਕ ਹਰ ਵਿਅਕਤੀ ਨੂੰ ਸਰਕਾਰ ਚੰਗੀ ਸਿਹਤ ਸਬੰਧੀ ਸਹੂਲਤਾਂ ਪ੍ਰਦਾਨ ਕਰਵਾਏਗੀ। ਇਹ ਬਹੁਤ ਵੱਡੀ ਗੱਲ ਹੈ ਕਿ ਹਰੇਕ ਘਰ ਦੇ ਵਿਚ, ਹਰੇਕ ਵਿਅਕਤੀ ਤੱਕ ਸਰਕਾਰ ਸਿਹਤ ਦੇ ਸਾਧਨ ਮੁਹੱਈਆ ਕਰਵਾਏਗੀ। ਇਹ ਕੋਈ ਛੋਟੀ ਗੱਲ ਨਹੀਂ ਹੈ।

[ਸ੍ਰੀ ਤਿਕ੍ਰਸ਼ਨ ਸੂਦ]

ਇਸ ਦੇ ਨਾਲ ਨਾਲ ਡਿਪਟੀ ਸਪੀਕਰ ਸਾਹਿਬ ਸਰਕਾਰ ਨੇ ਤਕਨੀਕੀ ਸਿੱਖਿਆ ਦੇ ਖੇਤਰ ਵਿਚ ਆਪਣੇ ਕਦਮ ਵਧਾਉਂਦੇ ਹੋਏ ਨਵੇ ਨਵੇਂ ਇੰਜੀਨੀਅਰਿੰਗ ਕਾਲਜ, ਆਈ.ਟੀ.ਆਈਜ਼, ਪੋਲੀਟੈਕਨਿਕ ਕਾਲਜ ਖੋਲ੍ਹ ਕੇ, ਜੋ ਸਾਡੇ ਨੌਜਵਾਨ ਹਨ, ਉਨ੍ਹਾਂ ਨੂੰ ਕਿੱਤਾ ਬੇਸਡ ਸਿੱਖਿਆ ਦੇਣ ਦਾ ਪ੍ਰਬੰਧ ਕੀਤਾ ਹੈ। ਇਸ ਕੰਮਕਾਜ ਲਈ ਸਰਕਾਰ ਨੇ ਖਮਿਆਲ, ਲੰਪੋਕ, ਅਤੇ ਬੇਲੂਪੁਰ ਆਈ.ਟੀ.ਆਈਜ਼ ਖੋਲ੍ਹਣ ਦਾ ਪ੍ਰਬੰਧ ਕੀਤਾ ਹੈ ਅੋਰ ਇਸ ਦੇ ਨਾਲ ਨਾਲ ਨਵੇਂ ਪੋਲੀਟੈਕਨਿਕ ਸੁਲਤਾਨਪੁਰ ਲੋਧੀ, ਜੈਤੋਂ, ਸੂਦ, ਗੁੱਜਰਵਾਲ ਅਤੇ ਜਲਾਲਾਬਾਦ ਵਿਚ ਸਰਕਾਰ ਨੇ ਖੋਲ੍ਹਣ ਦਾ ਕੰਮ ਸ਼ੁਰੂ ਕੀਤਾ ਹੈ।

ਮਕਾਨ ਉਸਾਰੀ ਦੇ ਸਬੰਧ ਵਿਚ ਸਰਕਾਰ ਨੇ ਕਾਫ਼ੀ ਕੁਝ ਕੀਤਾ ਹੈ। 4,572 ਨਵੇਂ ਮਕਾਨਾਂ ਦੀ ਉਸਾਰੀ ਸ਼ੁਰੂ ਕਰ ਦਿੱਤੀ ਹੈ ਅੋਰ 3371 ਮਕਾਨ ਅਤੇ 2,126 ਸਾਈਟ ਐਂਡ ਸਰਵਿਸ ਪਲੋਸਿਜ਼ ਸਰਕਾਰ ਨੇ ਬਣਾਉਣ ਦੀ ਯੋਜਨਾ ਬਣਾਈ ਅਤੇ ਆਪਣਾ ਕੰਮਕਾਜ ਸ਼ੁਰੂ ਕਰ ਦਿੱਤਾ ਹੈ। ਇਸ ਦੇ ਨਾਲ ਨਾਲ ਮੁਹਾਲੀ ਵਿਖੇ ਜਲ ਸਪਲਾਈ ਸਕੀਮ ਅਤੇ ਖੇਲ ਪ੍ਰੀਸ਼ਦ ਦਾ ਕੰਮ ਅਰਬਨ ਡਿਵੇਲਪਮੈਂਟ ਬੋਰਡ ਨੇ ਸ਼ੁਰੂ ਕਰ ਦਿੱਤਾ ਹੈ। ਜਲੰਧਰ ਦੇ ਵਿਚ ਇਕ ਨਵਾਂ ਐਡਮਨਿਸਟ੍ਰੇਸ਼ਨ ਕੰਪਲੈਕਸ ਤਿਆਰ ਹੋ ਰਿਹਾ ਹੈ। ਇਸ ਤਰ੍ਹਾਂ ਬਹੁਤ ਹੀ ਅਹਿਮ ਕੰਮਾਂ ਨੂੰ ਸਰਕਾਰ ਨੇ ਆਪਣੇ ਹੱਥਾਂ ਵਿਚ ਲਿਆ ਹੈ। ਪੁਲਿਸ ਦੇ ਕੰਮ ਨੂੰ ਚੁਸਤ-ਦਰੁੱਸਤ ਬਣਾਉਣ ਲਈ ਟਰੇਨਿੰਗ ਦਾ ਤਰੀਕਾ ਬਦਲਿਆ ਗਿਆ ਹੈ ਜਿਸ ਦੇ ਨਾਲ ਪੁਲਿਸ ਦਾ ਆਮ ਲੋਕਾਂ ਦੇ ਨਾਲ ਤਾਲਮੇਲ ਵੱਧੇਗਾ। ਇਸੇ ਤਰ੍ਹਾਂ ਡਿਪਟੀ ਸਪੀਕਰ ਸਾਹਿਬ ਜੋ ਕੈਦੀ ਹਨ, ਉਨ੍ਹਾਂ ਦੇ ਖਾਣ-ਪੀਣ ਦੇ ਪ੍ਰਬੰਧ ਵਿਚ ਸੁਧਾਰ ਕਰਕੇ, ਉਨ੍ਹਾਂ ਦੇ ਪੈਰੋਲ ਦੇ ਨਿਯਮਾਂ ਨੂੰ ਠੀਕ ਕਰਕੇ ਅਤੇ ਉਨ੍ਹਾਂ ਦੇ ਰਹਿਣ ਸਹਿਣ ਨੂੰ ਠੀਕ ਕਰਕੇ, ਉਨ੍ਹਾਂ ਨੂੰ ਕਮਾਈ ਕਰਨ ਦੇ ਸਾਧਨ ਮੁਹੱਈਆ ਕਰਾਉਣ ਲਈ ਛੋਟੇ-ਛੋਟੇ ਉਦਯੋਗ ਸਥਾਪਿਤ ਕੀਤੇ ਹਨ ਤਾਂ ਜੋ ਉਹ ਜੇਲ੍ਹ ਵਿਚ ਰਹਿੰਦੇ ਹੋਏ ਵੀ ਕਮਾਈ ਕਰ ਸਕਣ। ਇਸ ਦੇ ਨਾਲ ਹੀ ਡਿਪਟੀ ਸਪੀਕਰ ਸਾਹਿਬ, ਇਸ ਸਰਕਾਰ ਨੇ ਆਪਣੇ ਇਕ ਸਾਲ ਦੇ ਅਰਸੇ ਵਿਚ ਹਿਊਮਨ ਰਾਈਟਸ, ਜਿਸ ਦਾ ਲੰਮੇਂ ਸਮੇਂ ਤੋਂ ਨੁਕਸਾਨ ਹੁੰਦਾ ਆ ਰਿਹਾ ਹੈ, ਲੋਕਾਂ ਨਾਲ ਜ਼ਿਆ-ਦਤੀਆਂ ਹੁੰਦੀਆਂ ਰਹੀਆਂ ਹਨ, ਇਸ ਵੱਲ ਧਿਆਨ ਕਰਕੇ 7-7-97 ਤੋਂ ਇੱਕ ਹਿਊਮਨ ਰਾਈਟਸ ਕਮਿਸ਼ਨ ਸਥਾਪਿਤ ਕੀਤਾ ਹੈ। ਇਸ ਦਾ ਚੇਅਰਮੈਨ ਬਣਾਇਆ ਗਿਆ ਹੈ ਤੇ ਚਾਰ ਮੈਂਬਰ ਬਣਾਏ ਗਏ ਹਨ। 100 ਕੇਸ ਇਸ ਕਮਿਸ਼ਨ ਕੋਲ ਇਕ ਸਾਲ ਦੇ ਅਰਸੇ ਵਿਚ ਆਏ ਜਿਨ੍ਹਾਂ ਵਿਚ ਸੱਤ ਕੇਸ ਹਿਊਮਨ ਰਾਈਟਸ ਕਮਿਸ਼ਨ ਨੇ ਆਪਣੇ ਆਪ ਸੂਓ-ਮੋਟੋ ਖੁਦ ਨੋਟਿਸ ਕਰਕੇ ਬੁਲਾਏ। ਇਸੇ ਤਰ੍ਹਾਂ ਕਾਲਜਾਂ ਵਿਚ, ਯੂਨੀਵਰਸਿਟੀਆਂ ਵਿਚ ਜੋ ਹਿਊਮਨ ਰਾਈਟਸ ਦੀ ਟਰੇਨਿੰਗ ਦੇਣੀ ਹੈ, ਉਸ ਦਾ ਕੰਮ ਵੀ ਸਾਡੀ ਪੰਜਾਬ ਸਰਕਾਰ ਨੇ ਸ਼ੁਰੂ ਕੀਤਾ।

ਡਿਪਟੀ ਸਪੀਕਰ ਸਾਹਿਬ, ਹੋਮ ਗਾਰਡਜ਼ ਦੀਆਂ ਸੇਵਾਵਾਂ ਨੂੰ ਸਾਡੀ ਸਰਕਾਰ ਨੇ ਠੀਕ ਕੀਤਾ। ਜੋ ਕਿ ਇੱਕ ਬਹੁਤ ਹੀ ਅਹਿਮ ਗੱਲ ਹੈ। ਇਸ ਦੇ ਨਾਲ ਹੀ ਇਕ ਅਹਿਮ ਗੱਲ ਸਿੰਜਾਈ ਬਾਰੇ ਹੈ ਜ਼ਮੀਨਾਂ ਨੂੰ ਪਾਣੀ ਲਾਉਣ ਦੇ ਕੰਮ ਵੱਲ ਧਿਆਨ ਦਿੱਤਾ। ਰਣਜੀਤ ਸਾਗਰ ਡੈਮ ਦਾ ਪ੍ਰਾਜੈਕਟ ਬਹੁਤ ਲੰਮੇ ਸਮੇਂ ਤੋਂ ਪੱਛੜ ਰਿਹਾ ਸੀ, ਉਸ ਨੂੰ ਸਾਡੀ

ਸਰਕਾਰ ਨੇ ਪਹਿਲ ਦੇ ਆਧਾਰ ਤੇ ਸਭ ਤੋਂ ਜ਼ਿਆਦਾ ਧਿਆਨ ਦੇ ਕੇ ਇਸ ਦਾ ਕੰਮ ਸ਼ੁਰੂ ਕਰਵਾਇਆ ਔਰ ਇਸ ਸਾਲ ਵਿਚ ਇਸ ਦਾ ਕੰਮ ਕਪਲੀਸ਼ਨ ਤੇ ਪਹੁੰਚ ਗਿਆ ਹੈ ਅਤੇ ਇਸ ਦੀ ਪ੍ਰੋਡਕਸ਼ਨ ਸਾਡੇ ਹੱਥ ਵਿਚ ਆਉਣ ਵਾਲੀ ਹੈ। ਇਸ ਦੇ ਨਾਲ 3.43 ਲੱਖ ਹੈਕਟੇਅਰ ਜ਼ਮੀਨ ਦੀ ਸਿੰਜਾਈ ਹੋ ਸਕੇਗੀ ਅਤੇ 600 ਮੇਗਾਵਾਟ ਬਿਜਲੀ ਪੰਜਾਬ ਨੂੰ ਪ੍ਰਾਪਤ ਹੋਵੇਗੀ। ਜਿਸ ਨਾਲ ਪੰਜਾਬ ਦਾ ਉਦਯੋਗ ਵਧੇਗਾ, ਖੇਤੀਬਾੜੀ ਵਧੇਗੀ ਅਤੇ ਪੰਜਾਬ ਨਵੀਆਂ ਤਰੱਕੀਆਂ ਦੀਆਂ ਬੁਲੰਦੀਆਂ ਤੇ ਪਹੁੰਚੇਗਾ।

ਜਿੱਥੇ ਇੱਕ ਪਾਸੇ ਸਿੰਜਾਈ ਦੀ ਪ੍ਰਾਬਲਮ ਦੀ ਗੱਲ ਹੈ, ਉਥੇ ਦੂਜੇ ਪਾਸੇ ਪੰਜਾਬ ਲੰਮਾ ਸਮਾਂ ਅੱਤਵਾਦ ਨਾਲ ਲੜਦਾ ਰਿਹਾ ਹੈ। ਹੁਣ ਇਕ ਨਵੀਂ ਮੁਸ਼ਕਲ ਪੰਜਾਬ ਤੇ ਆ ਪਈ ਹੈ ਜੋ ਕਿ ਬਹੁਤ ਵੱਡੀ ਆਫਤ ਹੈ ਉਹ ਹੈ ਸੇਮ ਦੀ ਬਿਮਾਰੀ। ਬਠਿੰਡਾ, ਫਰੀਦਕੋਟ, ਮੁਕਤਸਰ, ਫਿਰੋਜ਼ਪੁਰ ਤੇ ਮਾਨਸਾ ਇਨਾਂ ਜ਼ਿਲ੍ਹਿਆਂ ਨੂੰ ਤਕਰੀਬਨ 72 ਕਰੋੜ ਰੁਪਏ ਦਾ ਬਜਟ ਨਾਬਾਰਡ ਰਾਹੀਂ ਬਣਾਉਣਾ ਪਿਆ ਕਿਉਂਕਿ 2 ਲੱਖ ਹੈਕਟੇਅਰ ਜ਼ਮੀਨ ਸੇਮ ਨਾਲ ਨਾਕਸ ਹੋ ਰਹੀ ਹੈ। ਕਿਸੇ ਵੀ ਸਰਕਾਰ ਨੇ ਅੱਜ ਤੱਕ ਇਸ ਪਾਸੇ ਇੰਨੀ ਚੁਸਤੀ, ਫੁਰਤੀ ਨਹੀਂ ਵਿਖਾਈ ਜਿੰਨੀ ਬਾਦਲ ਸਾਹਿਬ ਦੀ ਸਰਕਾਰ ਨੇ ਸੇਮ ਨੂੰ ਰੋਕਣ, ਇਸ ਤੋਂ ਛੁਟਕਾਰਾ ਪਾਉਣ ਲਈ ਕੀਤੀ। ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਹੈਰਾਨੀ ਹੋਵੇਗੀ ਕਿ 250 ਕਿਲੋਮੀਟਰ ਨਾਲੇ ਬਣਾਉਣੇ ਸੀ ਤੇ ਉਸ ਵਿਚੋਂ 120 ਕਿਲੋਮੀਟਰ ਨਾਲੇ ਬਣਾ ਕੇ ਸੇਮ ਦੇ ਵਾਧੂ ਪਾਣੀ ਨੂੰ ਸਤਲੁਜ ਦਰਿਆ ਵਿਚ ਸੁੱਟਣ ਲਈ, ਸਰਕਾਰ ਨੇ ਇੱਕ ਸਾਲ ਵਿਚ ਇਹ ਕਾਰਗੁਜ਼ਾਰੀ ਕਰਕੇ ਕਿਸਾਨਾਂ ਨੂੰ ਰਾਹਤ ਦਿਵਾਈ।

ਇਸੇ ਤਰ੍ਹਾਂ ਬਿਜਲੀ ਖੇਤਰ ਵਿਚ ਰਣਜੀਤ ਸਾਗਰ ਡੈਮ ਤੋਂ 600 ਮੇਗਾਵਾਟ ਬਿਜਲੀ ਤਿਆਰ ਕਰਨ ਦਾ ਸਾਡੀ ਸਰਕਾਰ ਨੇ ਪ੍ਰਬੰਧ ਕੀਤਾ ਹੈ। ਇਸ ਨਾਲ ਪੰਜਾਬ ਖੁਸ਼ਹਾਲੀ ਦੀਆਂ ਨਵੀਆਂ ਬੁਲੰਦੀਆਂ ਤੇ ਪਹੁੰਚੇਗਾ ਅਤੇ ਨਾਲ ਹੀ ਨਾਲ ਜੋ ਅਸੀਂ ਗਰੀਬ ਵਰਗ ਲਈ ਕਿਸਾਨ ਵਰਗ ਲਈ ਬਿਜਲੀ ਮੁਫਤ ਦੇਣ ਦੀ ਗੱਲ ਕਰਦੇ ਹਾਂ, ਉਸ ਕੰਮ ਵਾਸਤੇ ਰਾਹਤ ਮਿਲੇਗੀ।

ਸਾਡੀ ਸਰਕਾਰ, ਜੋ ਲੋਕਲ ਗੌਰਮਿੰਟ ਦੇ ਅਦਾਰੇ ਹਨ ਉਨ੍ਹਾਂ ਵੱਲ ਵੀ ਪੂਰਾ ਧਿਆਨ ਦੇ ਰਹੀ ਹੈ। ਇੱਕ ਸਾਲ ਦੇ ਅਰਸੇ ਵਿਚ 1865 ਲੱਖ ਰੁਪਏ ਅਰਬਨ ਡਿਵੈਲਪਮੈਂਟ ਲੋਕਲ ਗੌਰਮਿੰਟ ਲਈ ਰੱਖੇ ਗਏ ਹਨ। ਲੁਧਿਆਣਾ, ਫਗਵਾੜਾ, ਫਿਲੌਰ, ਜਲੰਧਰ ਇਨ੍ਹਾਂ ਵੱਡੇ ਸ਼ਹਿਰਾਂ ਲਈ ਸੀਵਰੇਜ ਦਾ ਪ੍ਰਬੰਧ ਕਰਨ ਲਈ ਐਲਾਨ ਕੀਤਾ ਹੈ। ਵਰਲਡ ਬੈਂਕ ਅਤੇ ਹੋਰ ਸੋਰਸਿਜ਼ ਤੋਂ ਪੈਸੇ ਲੈ ਕੇ ਖਰਚਾ ਕਰਨ ਦਾ ਸਰਕਾਰ ਨੇ ਫੈਸਲਾ ਕੀਤਾ ਹੈ।

ਜਿਥੋਂ ਤੱਕ ਸਮਾਜਿਕ ਸੁਰੱਖਿਆ ਭਲਾਈ ਦਾ ਕੰਮ ਹੈ, ਇਸ ਸਰਕਾਰ ਨੇ ਆਪਣੇ ਇਸ ਬਜਟ ਵਿਚ ਵੀ ਇਸ ਕੰਮ ਨੂੰ ਸਭ ਤੋਂ ਵੱਧ ਤਰਜੀਹ ਦਿੱਤੀ ਹੈ ਅਤੇ ਇਸ ਕੰਮ ਵਾਸਤੇ ਸਭ ਤੋਂ ਵੱਧ ਪੈਸਾ ਰੱਖਿਆ ਹੈ। ਸਾਰੇ ਜਾਣਦੇ ਹਨ ਅਤੇ ਇਸ ਸਦਨ ਵਿਚ ਬੋਲਦੇ ਹੋਏ ਮੈਂ ਗੱਲ ਕੀਤੀ ਸੀ ਕਿ ਪੰਜਾਬ ਵਿਚ 28.31% ਦਲਿਤ ਵੀਰ ਹਨ, ਸ਼ਡਿਊਲਡ ਕਾਸਟ ਹਨ। ਇਹ ਪਰਸੈਂਟੇਜ਼ ਸਾਰੇ ਹਿੰਦੁਸਤਾਨ ਵਿਚ ਕਾਫੀ ਜ਼ਿਆਦਾ ਹੈ। ਉਨਾਂ ਦਾ ਧਿਆਨ ਰੱਖਣਾ ਸਾਡੀ ਸਰਕਾਰ ਦੀ ਪਹਿਲੀ ਜ਼ਿੰਮੇਵਾਰੀ ਹੈ

[ਸ੍ਰੀ ਤਿਕਸ਼ਨ ਸੂਦ]

ਔਰ ਇਸ ਕਰਕੇ ਸਾਡੀ ਸਰਕਾਰ ਨੇ 12,000 ਮਕਾਨ ਸ਼ੈਡਿਊਲਡ ਕਾਸਟ ਔਰ ਦਲਿਤ ਵੀਰਾਂ ਦੇ ਵਾਸਤੇ ਬਣਾਉਣ ਦਾ ਫੈਸਲਾ ਕੀਤਾ ਗਿਆ ਹੈ ਅਤੇ ਇਸ ਦੇ ਲਈ 60 ਕਰੋੜ ਰੁਪਿਆ ਰੱਖਿਆ ਗਿਆ ਹੈ । ਇਨ੍ਹਾਂ ਮਕਾਨਾਂ ਨੂੰ ਬਣਾਉਣ ਦਾ ਕੰਮ ਸ਼ੁਰੂ ਹੋ ਚੁੱਕਾ ਹੈ ਅਤੇ ਅਲਾਟ ਕੀਤੇ ਜਾ ਰਹੇ ਹਨ । ਇਸ ਤੋਂ ਇਲਾਵਾ ਹੋਰ ਵੀ ਸਕੀਮਾਂ ਐਸ.ਸੀ. ਅਤੇ ਐਸ.ਟੀ. ਦੇ ਲਈ ਸਰਕਾਰ ਵਲੋਂ ਐਲਾਨ ਕੀਤੀਆਂ ਗਈਆਂ ਹਨ ਜਿਨ੍ਹਾਂ ਵਿਚ ਇਨ੍ਹਾਂ ਦੇ ਬੱਚਿਆਂ ਨੂੰ ਵਜ਼ੀਫੇ ਦੇਣਾ, ਕਿਤਾਬਾਂ ਫਰੀ ਦੇਣਾ, ਫੀਸਾਂ ਮਾਫ ਕਰਨਾ ਸ਼ਾਮਿਲ ਹੈ । ਇਨ੍ਹਾਂ ਕੰਮਾਂ ਦੇ ਲਈ ਸਰਕਾਰ ਨੇ 5,224.85 ਲੱਖ ਰੁਪਿਆ, ਪੰਜਾਬ ਸਰਕਾਰ ਨੇ ਦਿੱਤਾ ਹੈ । ਇਸੇ ਤਰ੍ਹਾਂ ਸਿੱਖਿਆ ਨੀਤੀ ਉਤੇ ਸਾਡੀ ਸਰਕਾਰ ਨੇ ਕਾਫੀ ਸੋਚ ਵਿਚਾਰ ਕਰਕੇ ਕਈ ਫੈਸਲੇ ਕੀਤੇ ਹਨ । ਸਾਡੇ ਸਰਕਾਰੀ ਸਕੂਲਾਂ ਦੀ ਜੋ ਹਾਲਤ ਸੀ, ਉਹ ਤੁਹਾਨੂੰ ਸਾਰਿਆਂ ਨੂੰ ਪਤਾ ਸੀ, ਇਸ ਉਤੇ ਸਰਕਾਰ ਵੱਲੋਂ ਸਟੱਡੀ ਕੀਤੀ ਗਈ । ਕਈ ਸਕੂਲਾਂ ਦੇ ਵਿਚ ਬਿਲਡਿੰਗਾਂ ਨਹੀਂ ਸਨ, ਕਮਰੇ ਨਹੀਂ ਬਣੇ ਹੋਏ ਸਨ ਅਤੇ ਨਾ ਸਕੂਲਾਂ ਦੇ ਵਿਚ ਟੀਚਰ ਸਨ ਪਰ ਸਾਡੇ ਇਥੇ ਪੁਰਾਣੀ ਆਦਤ ਪਈ ਹੋਈ ਸੀ ਕਿ ਸਕੂਲ ਨੂੰ ਅਪਗ੍ਰੇਡ ਕਰ ਦਿਉ । ਸਾਡੀ ਸਰਕਾਰ ਨੇ ਫੈਸਲਾ ਕੀਤਾ ਕਿ 2 ਸਾਲ ਲਈ ਇਸ ਅਪਗਰੇਡੇਸ਼ਨ ਨੂੰ ਰੋਕ ਦਿੱਤਾ ਜਾਵੇ ਅਤੇ ਪਹਿਲੇ ਜਿਹੜੀਆਂ ਕਮੀਆਂ ਹਨ, ਉਨ੍ਹਾਂ ਨੂੰ ਪੂਰਾ ਕਰਨ ਲਈ ਜੋ ਚੀਜਾਂ ਚਾਹੀਦੀਆਂ ਹਨ ਜਿਵੇਂ ਸਕੂਲ ਵਿਚ ਕਮਰੇ, ਟੀਚਰਜ਼ ਦੀ ਕਮੀ ਅਤੇ ਹੋਰ ਸਾਜ਼ੋ-ਸਾਮਾਨ ਵਗੈਰਾ ਦਾ ਇੰਤਜ਼ਾਮ ਕਰਕੇ ਫਿਰ ਸਕੂਲਾਂ ਨੂੰ ਅਪਗਰੇਡ ਕੀਤਾ ਜਾਵੇਗਾ । ਪਹਿਲੇ ਸਕੂਲਾਂ ਨੂੰ ਅੱਪ ਟੂ ਦੀ ਮਾਰਕ ਬਣਾਇਆ ਜਾਵੇਗਾ । ਉਸ ਤੋਂ ਬਾਅਦ ਸਕੂਲਾਂ ਨੂੰ ਅਪਗਰੇਡ ਕੀਤਾ ਜਾਵੇਗਾ । ਪਿਛਲੇ ਇਕ ਸਾਲ ਦੇ ਅਰਸੇ ਵਿਚ ਸਾਡੀ ਸਰਕਾਰ ਨੇ ਇਨ੍ਹਾਂ ਸਕੂਲਾਂ ਦੇ ਵਿਚ ਜਿਹ- ੜੀਆਂ ਕਮੀਆਂ ਹਨ, ਉਨ੍ਹਾਂ ਨੂੰ ਪੂਰਾ ਕਰਨ ਲਈ ਬਹੁਤ ਯਤਨ ਕੀਤੇ ਹਨ । ਸਾਡੀ ਸਰਕਾਰ ਨੇ 1[illegible],925 ਪ੍ਰਾਇਮਰੀ ਸਕੂਲਾਂ, 2,545 ਮਿਡਲ ਸਕੂਲਾਂ 1860 ਹਾਈ ਸਕੂਲਾਂ, 830 ਸੀਨੀਅਰ ਸੈਕੰਡਰੀ ਸਕੂਲਾਂ ਅਤੇ 47 ਕਾਲਜਾਂ ਵਿਚ ਸਿੱਖਿਆ ਦੇ ਪ੍ਰਸਾਰ ਲਈ ਧਿਆਨ ਦਿੱਤਾ ਹੈ ਅਤੇ 14760 ਟੀਚਰਾਂ ਨੂੰ ਨਿਯੁਕਤੀ ਪੱਤਰ ਜਾਰੀ ਕੀਤੇ ਹਨ ਤਾਂਕਿ ਜਿਹੜੀ ਟੀਚਰਾਂ ਦੀ ਕਮੀ ਸੀ, ਉਸ ਨੂੰ ਸਕੂਲਾਂ ਦੇ ਵਿਚ ਪੂਰਾ ਕੀਤਾ ਜਾ ਸਕੇ । ਹੋਰ ਵੀ ਟੀਚਰਜ਼ ਦੀ ਲੋੜ ਨੂੰ ਪੂਰਾ ਕਰਨ ਲਈ ਐਪੁਆਇੰਟਮੈਂਟ ਲੈਟਰ ਇਸ਼ੂ ਹੋ ਰਹੇ ਹਨ ਅਤੇ ਇਹ ਪ੍ਰੋਸੈਸ ਚਲ ਰਿਹਾ ਹੈ । ਬਾਦਲ ਸਾਹਿਬ ਦੀ ਸਰਕਾਰ ਦੇ ਸਭ ਤੋਂ ਵਧੀਆ ਡਿਵੈਲਪਮੈਂਟ ਸੜਕਾਂ ਦੀ ਕੀਤੀ ਹੈ ਜਦੋਂ ਅਸੀਂ ਬਾਦਲ ਸਾਹਿਬ ਦੀ ਅਗਵਾਈ ਵਿਚ ਚੋਣ ਲਈ ਪਿੰਡ ਪਿੰਡ ਦੇ ਵਿਚ ਜਾਂਦੇ ਸੀ ਤਾਂ ਲੋਕ ਕਹਿੰਦੇ ਸਨ ਕਿ ਬਾਦਲ ਸਾਹਿਬ ਆਉਣਗੇ ਤਾਂ ਸੜਕਾਂ ਦੇ ਵਿਚ ਸੁਧਾਰ ਹੋ ਜਾਵੇਗਾ । ਬਾਦਲ ਸਾਹਿਬ ਲੋਕਾਂ ਦੇ ਦਿਲਾਂ ਦੀਆਂ ਗੱਲਾਂ ਨੂੰ ਜਾਣਦੇ ਹਨ ਅਤੇ ਉਨ੍ਹਾਂ ਦੇ ਮਨ ਦੇ ਮੁਤਾਬਿਕ ਹੀ ਇਨ੍ਹਾਂ ਨੇ ਸੜਕਾਂ ਤੇ ਸੁਧਾਰ ਲਿਆਉਣ ਲਈ ਪਹਿਲ ਦੇ ਆਧਾਰ ਤੇ ਕੰਮ ਸ਼ੁਰੂ ਕੀਤਾ ਹੈ । ਪੰਜਾਬ ਦੇ ਲੋਕਾਂ ਨੂੰ ਯਕੀਨ ਹੈ ਕਿ ਬਾਦਲ ਸਾਹਿਬ ਦੇ ਰਾਜ ਵਿਚ ਸੜਕਾਂ ਦਾ ਕੰਮ ਕਾਫੀ ਹੋ ਗਿਆ ਹੈ ਅਤੇ ਹੋ ਜਾਵੇਗਾ । ਸਾਡੀ ਸਰਕਾਰ ਨੇ ਲੰਬੀਆਂ ਅਤੇ ਚੋੜੀਆਂ ਸੜਕਾਂ ਬਣਾ ਕੇ ਸੁਧਾਰ ਕੀਤਾ ਹੈ । ਆਰ.ਡੀ.ਐਫ. ਵਲੋਂ ਸੜਕਾਂ ਉਤੇ 195 ਕਰੋੜ ਰੁਪਏ ਦਾ ਖਰਚ ਕੀਤਾ ਗਿਆ ਹੈ ਅਤੇ 6,500 ਕਿਲੋਮੀਟਰ ਸੜਕਾਂ ਨੂੰ ਦਰੁਸਤ ਇਕ ਸਾਲ ਦੇ ਵਿਚ ਕੀਤਾ ਹੈ ਅਤੇ ਇਕ ਸਾਲ ਦੇ ਅਰਸੇ ਵਿਚ 140 ਕਰੋੜ ਰੁਪਿਆ ਦੇ ਨਾਲ 4000 ਕਿਲੋਮੀਟਰ ਸੜਕਾਂ ਨੂੰ ਠੀਕ ਕਰਵਾਇਆ ਹੈ ਪੰਜਾਬ ਦੇ ਵਿਚ ਕੋਈ ਐਸਾ ਪਿੰਡ

ਨਹੀਂ ਹੋਵੇਗਾ ਜਿਸ ਨੂੰ ਲਿੰਕ ਰੋਡ ਦੇ ਨਾਲ ਨਹੀਂ ਜੋੜਿਆ ਹੋਵੇਗਾ ਅਤੇ ਸੜਕਾਂ ਦਾ ਜਾਲ ਵਿਛਾ ਦਿੱਤਾ ਹੈ ਤਾਂ ਕਿ ਲੋਕਾਂ ਨੂੰ ਆਉਣ ਤੇ ਜਾਣ ਵਿਚ ਸੜਕ ਤੇ ਮੁਸ਼ਕਲ ਦਾ ਸਾਹਮਣਾ ਨਾ ਕਰਨਾ ਪਵੇ। ਇਹ ਸਾਰਾ ਕੁਝ ਸਾਡੀ ਸਰਕਾਰ ਨੇ ਇਕ ਸਾਲ ਦੇ ਅਰਸੇ ਵਿਚ ਕੀਤਾ ਹੈ। ਇਹ ਪੰਜਾਬ ਦੇ ਵਾਸੀਆਂ ਦੀ ਮਨ ਦੀ ਗੱਲ ਸੀ ਅਤੇ ਇੱਛਾ ਸੀ ਕਿ ਸੜਕਾਂ ਦੇ ਵਿਚ ਸੁਧਾਰ ਲਿਆਂਦਾ ਜਾਵੇ ਜਿਸ ਦਾ ਪਿਛਲੀ ਸਰਕਾਰ ਨੇ ਸੜਕਾਂ ਦ ਕੰਮ ਵਿਚ ਕੋਈ ਸੁਧਾਰ ਨਹੀਂ ਲਿਆਂਦਾ ਸੀ ਅਤੇ ਨਾ ਹੀ ਕੋਈ ਧਿਆਨ ਦਿੱਤਾ ਸੀ ਅਤੇ ਨਾ ਹੀ ਕੋਈ ਲਿੰਕ ਰੋਡਜ਼ ਵੱਲ ਧਿਆਨ ਦਿੱਤਾ ਸੀ। ਟਰਾਂਸਪੋਰਟ ਅਤੇ ਸੜਕਾਂ ਦੇ ਖੇਤਰ ਵਿਚ ਜਿਹੜੀਆਂ ਮੁਸ਼ਕਲਾਂ ਸਨ, ਉਨ੍ਹਾਂ ਨੂੰ ਦੂਰ ਕੀਤਾ ਹੈ। ਰੇਵੇਨਿਊ ਦੇ ਖੇਤਰ ਵਿਚ ਖਰਚਾ ਅਤੇ ਰਿਕਵਰੀ ਦੀਆਂ ਰਕਮਾਂ ਹਨ, ਮੇਲ ਨਹੀਂ ਖਾਂਦੀਆਂ ਸਨ। ਇਸ ਉਤੇ ਸਾਡੀ ਸਰਕਾਰ ਨੇ ਵਿਚਾਰ ਕੀਤਾ ਅਤੇ ਇਸ ਦੇ ਵਿਚ ਸੁਧਾਰ ਲਿਆਂਦਾ। ਇਸੇ ਦੌਰਾਨ ਸਾਡੀ ਸਰਕਾਰ ਨੇ ਦੋ ਕਾਨੂੰਨ ਸੜਕਾਂ ਅਤੇ ਟਰਾਂਸਪੋਰਟ ਨੂੰ ਸੁਚਾਰੂ ਰੂਪ ਵਿਚ ਚਲਾਉਣ ਲਈ ਲਿਆਂਦੇ ਹਨ। ਇਕ ਤਾਂ ਪੰਜਾਬ ਮਕੈਨੀਕਲ ਵਹੀਕਲਜ਼ ਬ੍ਰਿਜਿਜ਼ ਐਂਡ ਰੋਡ ਟੋਲ ਐਕਟ ਨੂੰ ਪਿਛਲੇ ਸੈਸ਼ਨ ਵਿਚ ਪਾਸ ਕਰਵਾਇਆ ਸੀ। ਇਸ ਦੇ ਨਾਲ ਸਰਕਾਰ ਨੂੰ ਆਸਾਨੀ ਹੋ ਗਈ ਬੀ.ਓ.ਟੀ. ਤੇ ਸੜਕਾਂ ਦਿੱਤੀਆਂ ਜਾ ਸਕਦੀਆਂ ਹਨ ਅਤੇ ਪ੍ਰਾਈਵੇਟ ਅਤੇ ਸਰਕਾਰੀ ਤੌਰ ਤੇ ਬਣਾ ਕੇ ਟੋਲ ਟੈਕਸ ਵਸੂਲਿਆ ਜਾ ਸਕੇ। ਡਿਪਟੀ ਸਪੀਕਰ ਸਾਹਿਬ, ਇਸ ਸੈਸ਼ਨ ਵਿਚ ਦੂਜਾ ਆਰਡੀਨੈਂਸ ਕਾਨੂੰਨ ਬਣਾਉਣ ਲਈ ਪੇਸ਼ ਹੋ ਰਿਹਾ ਹੈ। ਸੜਕਾਂ ਅਤੇ ਪੁਲ ਵਿਕਾਸ ਬੋਰਡ ਆਰਡੀਨੈਂਸ, 1998 ਮਿਤੀ 18.5.1998 ਨੂੰ ਆਰਡੀਨੈਂਸ ਨੋਟੀਫਾਈ ਹੋਇਆ ਸੀ। ਇਸ ਦੇ ਨਾਲ ਇਕ ਅਲੱਗ ਮੰਚ ਤਿਆਰ ਕੀਤਾ ਗਿਆ ਜਿਸ ਦੇ ਰਾਹੀਂ ਪੰਜਾਬ ਵਿਚ ਜੋ ਸੜਕ ਦਾ ਯਾਤਾਯਾਤ ਹੈ ਉਸ ਬਾਰੇ ਅਲੱਗ ਤੌਰ ਤੇ ਬੈਠਕ ਵਿਚਾਰ ਕਰਕੇ ਇਸ ਨੂੰ ਉਚੇ ਮਿਆਰ ਤੇ ਲਿਜਾਉਣ ਦਾ ਸਰਕਾਰ ਦਾ ਇਰਾਦਾ ਹੈ। ਮੈਂ ਸਮਝਦਾ ਹਾਂ ਕਿ ਰੂਲਿੰਗ ਪਾਰਟੀ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸੋਚ ਹੈ ਕਿ ਇਹ ਜੋ ਸੜਕਾਂ ਵਿਚ ਯਾਤਾਯਾਤ ਹੈ, ਇਸ ਨੂੰ ਠੀਕ ਕਰਨ ਲਈ ਕੋਈ ਸਿਸਟਮ ਚਾਹੀਦਾ ਹੈ। ਮੁੱਖ ਮੰਤਰੀ ਬਾਦਲ ਸਾਹਿਬ ਨੇ ਬਹੁਤ ਵਧੀਆ ਸਕੀਮ ਬਣਾਈ ਹੈ ਜੋ ਕਿ ਇਕ ਬਹੁਤ ਵੱਡਾ ਮੀਲ ਪੱਥਰ ਹੈ।

ਡਿਪਟੀ ਸਪੀਕਰ ਸਾਹਿਬ, ਐਕਸਾਈਜ਼ ਐਂਡ ਟੈਕਸੇਸ਼ਨ ਵਿਚ ਜੋ ਕਮੀਆਂ ਸਨ, ਉਨ੍ਹਾਂ ਕਮੀਆਂ ਨੂੰ ਸਾਡੀ ਸਰਕਾਰ ਨੇ ਦੂਰ ਕੀਤਾ ਅਤੇ ਠੇਕਿਆਂ ਦੀ ਨਿਲਾਮੀ ਨੂੰ ਮੂਵੀ ਕੈਮਰਿਆਂ ਵਿਚ ਦਿਖਾ ਕੇ ਫੋਟੋਆਂ ਬਣਾ ਕੇ ਪਾਰਦਰਸ਼ੀ ਬਣਾਇਆ। ਜਿਹੜੀਆਂ ਧਾਂਦਲੀਆ ਪਿਛਲੀ ਸਰਕਾਰ ਵੇਲੇ ਹੁੰਦੀਆਂ ਸਨ, ਉਨ੍ਹਾਂ ਨੂੰ ਮੂਲੋਂ ਹੀ ਖਤਮ ਕਰ ਦਿੱਤਾ। ਇਸ ਦਾ ਸਿੱਟਾ 30-11-96 ਅਤੇ 30-11-97 ਤੱਕ ਦੇ ਅੰਕੜਿਆਂ ਤੋਂ ਪਤਾ ਲਗਦਾ ਹੈ। 1996-97 ਵਿਚ 30-11-96 ਤੱਕ ਜੋ ਅੰਕੜੇ ਹਨ, ਉਹ 507.19 ਕਰੋੜ ਰੁਪਿਆ ਵਸੂਲੀ ਹੋਈ ਸੀ। ਸਾਲ 1997-98 ਵਿਚ ਮਿਤੀ 30-11-1997 ਤੱਕ 1305.77 ਕਰੋੜ ਰੁਪਏ ਦੀ ਵਸੂਲੀ ਹੋਈ। ਇਸ ਤਰ੍ਹਾਂ ਪੌਣੇ ਸਾਲ ਵਿਚ 247.52 ਕਰੋੜ ਰੁਪਏ ਦਾ ਵੱਧ ਰੈਵੇਨਿਊ ਕੁਲੈਕਟ ਹੋਇਆ। ਸਾਡੀ ਸਰਕਾਰ ਨੇ ਇਸ ਢੰਗ ਨਾਲ ਐਕਸਾਈਜ਼ ਐਂਡ ਟੈਕਸੇਸ਼ਨ ਵਿਚ ਤਕਰੀਬਨ 232.2 ਕਰੋੜ ਰੁਪਏ ਦੀ ਇਕ ਸਾਲ ਵਿਚ ਵੱਧ ਆਮਦਨ ਕਰਕੇ ਦਿਖਾਈ।

[ਸ੍ਰੀ ਤਿਕਸ਼ਨ ਸੂਦ]

ਫੂਡ ਐਂਡ ਸਪਲਾਈ ਦੇ ਮਹਿਕਮੇ ਵਿਚ ਬਹੁਤ ਜ਼ਿਆਦਾ ਪ੍ਰਾਪਤੀਆ ਹੋਈਆਂ ਹਨ। ਕਣਕ ਬਾਰੇ ਸਭ ਨੂੰ ਪਤਾ ਹੈ ਕਿ 1996 ਵਿਚ ਸਰਕਾਰ ਨੇ ਕਣਕ ਦਾ ਰੇਟ 380/- ਰੁਪਏ ਕੁਇੰਟਲ ਫਿਕਸ ਕੀਤਾ। 1997 ਵਿਚ ਕਣਕ ਦਾ ਰੇਟ 415 ਰੁਪਏ ਕੁਇੰਟਲ ਫਿਕਸ ਕੀਤਾ। ਬਾਦਲ ਸਾਹਿਬ ਦੀ ਸਰਕਾਰ ਨੇ ਪਿਛਲੇ ਸਾਲ ਬਹੁਤ ਜ਼ੋਰ ਲਗਾਇਆ ਅਤੇ ਸੈਂਟਰ ਦੀ ਸਰਕਾਰ ਤੇ ਪ੍ਰੈਸ਼ਰ ਪਾਇਆ ਅਤੇ 60/- ਰੁਪਏ ਬੋਨਸ ਪ੍ਰਾਪਤ ਕੀਤਾ। ਇਸ ਢੰਗ ਨਾਲ 95/- ਰੁਪਏ ਫੀ ਕੁਇੰਟਲ ਦਾ ਕਿਸਾਨਾਂ ਨੂੰ ਫਾਇਦਾ ਹੋਇਆ। 1998 ਵਿਚ ਕਣਕ ਦਾ 510/- ਰੁਪਏ ਫੀ ਕੁਇੰਟਲ ਭਾਅ ਲੈ ਕੇ ਕਿਸਾਨਾ ਨੂੰ ਲਾਗਤ ਪੂਰੀ ਕਰਵਾ ਕੇ ਦਿੱਤੀ। ਡਿਪਟੀ ਸਪੀਕਰ ਸਾਹਿਬ, ਪ੍ਰੋਕਿਉਰਮੈਂਟ ਸਪਲਾਈ ਠੀਕ ਕਰਨ ਲਈ 59.68 ਲੱਖ ਟਨ ਕਣਕ ਅਤੇ ਪੈਡੀ ਦੀ ਫਸਲ 270.93 ਲੱਖ ਟਨ ਦੀ ਰਿਕਵਰੀ ਇਸ ਮਹਿਕਮੇ ਨੇ ਕੀਤੀ ਹੈ। ਇਸ ਤੋਂ ਇਲਾਵਾ ਡਿਪਟੀ ਸਪੀਕਰ ਸਾਹਿਬ, ਹੋਰ ਬਹੁਤ ਮੁਸ਼ਕਲਾਂ ਸਮੇਂ ਸਿਰ ਆਉਂਦੀਆਂ ਰਹੀਆਂ ਜਿਨ੍ਹਾਂ ਨੂੰ ਸਾਡੀ ਸਰਕਾਰ ਨੇ ਦੂਰ ਕੀਤਾ। ਸਟੈਂਪ ਪੇਪਰਾਂ ਦੀ ਕਾਫੀ ਕਮੀ ਹੋ ਗਈ ਸੀ ਅਤੇ ਸਟੈਂਪ ਪੇਪਰ ਮਿਲਦੇ ਨਹੀਂ ਸਨ। ਮਿੱਤਲ ਸਾਹਿਬ ਅਤੇ ਮੁੱਖ ਮੰਤਰੀ ਸਾਹਿਬ, ਇਸ ਤੇ ਵਿਚਾਰ ਕਰਕੇ ਸਟੈਂਪ ਪੇਪਰਾਂ ਦੀ ਜਗ੍ਹਾ ਤੇ ਟਿਕਟਾਂ ਲਗਾਉਣ ਦੀ ਆਗਿਆ ਦੇ ਕੇ ਇਸ ਕਮੀ ਨੂੰ ਪੂਰਾ ਕੀਤਾ ਹੈ। 1997 ਵਿਚ ਸਾਡੀ ਸਰਕਾਰ ਤੋਂ ਪਹਿਲਾਂ ਪੰਜਾਬ ਵਿਚ ਅੱਤਵਾਦ ਬਹੁਤ ਸੀ ਅਤੇ ਪੰਜਾਬ ਵਿਚ ਭ੍ਰਿਸ਼ਟਾਚਾਰ ਫੈਲਿਆ ਹੋਇਆ ਸੀ। ਪੰਜਾਬ ਦੇ ਲੋਕ ਅੱਤਵਾਦ ਅਤੇ ਕੁਰੱਪਸ਼ਨ ਤੋਂ ਬਹੁਤ ਦੁਖੀ ਸਨ। ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਨੇ ਪੰਜਾਬ ਦੀ ਜਨਤਾ ਅੱਗੇ ਵਾਅਦਾ ਕੀਤਾ ਸੀ ਕਿ ਪੰਜਾਬ ਵਿਚੋਂ ਕੁਰੱਪਸ਼ਨ ਖਤਮ ਕਰ ਦਿਆਂਗੇ। ਬਾਦਲ ਸਾਹਿਬ ਦੀ ਸਰਕਾਰ ਨੇ ਆਉਂਦੇ ਹੀ ਜੋ ਭ੍ਰਿਸ਼ਟ ਅਫ਼ਸਰ ਸਨ, ਉਨ੍ਹਾਂ ਨੂੰ ਫੜਾਉਣ ਵਾਲਿਆਂ ਦੇ ਲਈ ਇਨਾਮ ਰੱਖੇ ਜੋ ਕਿ ਆਪਣੇ ਵਿਚ ਇਕ ਮਿਸਾਲ ਹੈ। 50 ਹਜ਼ਾਰ ਰੁਪਏ ਦਾ ਇਨਾਮ ਗਜ਼ਟਿਡ ਅਫਸਰ ਨੂੰ ਫੜਾਉਣ ਲਈ ਅਤੇ 25 ਹਜ਼ਾਰ ਰੁਪਏ ਦਾ ਇਨਾਮ ਛੋਟੇ ਮੁਲਾਜ਼ਮਾਂ ਨੂੰ ਫੜਾਉਣ ਲਈ ਰੱਖਿਆ। ਡਿਪਟੀ ਸਪੀਕਰ ਸਾਹਿਬ, ਤੁਸੀਂ ਹੈਰਾਨ ਹੋਵੋਗੇ ਕਿ ਇਸ ਦਾ ਬਹੁਤ ਵੱਡਾ ਰਿਜ਼ਲਟ ਨਿਕਲਿਆ ਹੈ। ਫਰਵਰੀ ਤੋਂ ਨਵੰਬਰ 1996 ਤੱਕ ਜਦੋਂ ਕਾਂਗਰਸ ਸਰਕਾਰ ਸੀ, ਭ੍ਰਿਸ਼ਟਾਚਾਰ ਨਾਲ ਸਬੰਧਿਤ ਸਿਰਫ 77 ਕੇਸ ਬਣੇ ਸਨ ਲੇਕਿਨ ਜਦੋਂ ਇਨਾਮ ਰੱਖੇ ਗਏ ਅਤੇ ਲੋਕਾ ਵਿਚ ਜਾਗ੍ਰਿਤੀ ਆਈ ਤਾਂ ਫ਼ਰਵਰੀ ਤੋਂ ਨਵੰਬਰ 1997 ਤੱਕ 171 ਕੇਸ ਪਕੜੇ ਗਏ। ਲੋਕਪਾਲ ਐਕਟ ਵਿਚ ਵੀ ਬਹੁਤ ਵੱਡੀ ਤਰਮੀਮ ਕਰਕੇ ਸਾਡੀ ਸਰਕਾਰ ਨੇ ਲੋਕਾਂ ਨੂੰ ਭ੍ਰਿਸ਼ਟਾਚਾਰ ਤੋਂ ਮੁਕਤ ਸ਼ਾਸਨ ਦੇਣ ਦਾ ਜੋ ਵਾਅਦਾ ਕੀਤਾ ਸੀ, ਉਹ ਵਾਅਦਾ ਪੂਰਾ ਕਰਕੇ ਦਿਖਾਇਆ ਅਤੇ ਇਸ ਸਬੰਧ ਵਿਚ ਪੰਜਾਬੀਆਂ ਦੀਆਂ ਜੋ ਆਸਾਂ ਸਨ, ਉਨ੍ਹਾਂ ਨੂੰ ਪੂਰਾ ਕੀਤਾ।

ਡਿਪਟੀ ਸਪੀਕਰ ਸਾਹਿਬ, ਸਦਨ ਵਿਚ ਬਜਟ ਤੇ ਵੀ ਬਹਿਸ ਹੋਈ ਅਤੇ ਹੋਰ ਵੀ ਬਹੁਤ ਸਾਰੇ ਮਸਲਿਆਂ ਤੇ ਗੱਲਬਾਤ ਹੋਈ। ਇਕ ਚੀਜ਼ ਆਮ ਦੇਖਣ ਵਿਚ ਆਈ ਹੈ ਕਿ ਜਿਸ ਵੇਲੇ ਵੀ ਪੰਜਾਬ ਦੇ ਨਾਲ ਜੁੜਿਆ ਹੋਇਆ ਕੋਈ ਮੁੱਦਾ ਜਾਂ ਇਸ ਸਟੇਟ ਦੀ ਡਿਵੈਲਪਮੈਂਟ ਦਾ ਕੋਈ ਮੁੱਦਾ ਉਠਿਆ ਤਾਂ ਆਪੋਜ਼ੀਸ਼ਨ ਦੇ ਬੈਂਚਾਂ ਤੇ ਬੈਠੇ ਵੀਰਾਂ ਅਤੇ ਆਪੋਜ਼ੀਸ਼ਨ ਦੇ ਲੀਡਰ ਬੀਬੀ ਜੀ ਨੇ ਸਿਰਫ

2-3 ਗੱਲਾਂ ਹੀ ਜ਼ਿਆਦਾ ਕਰਕੇ ਕਹੀਆਂ । ਕਦੀ ਕਹਿੰਦੇ ਕਿ ਪੰਚਾਇਤਾਂ ਦੀਆਂ ਇਲੈਕਸ਼ਨਾ ਵਿਚ ਧਾਂਦਲੀਆਂ ਹੋਈਆਂ ਅਤੇ ਕਦੇ ਕਹਿੰਦੇ ਕਿ ਤੁਸੀਂ ਸੈਂਟਰ ਤੋਂ ਚੰਡੀਗੜ੍ਹ ਮੰਗੋ ਜਾਂ ਫਿਰ ਇਹ ਕਹਿੰਦੇ ਕਿ ਅੱਤਵਾਦ ਕਿਸ ਨੇ ਫੈਲਾਇਆ ਹੈ । ਜਦੋਂ ਅਸੀਂ ਉਨ੍ਹਾਂ ਨੂੰ ਇਹ ਕਹਿੰਦੇ ਹਾਂ ਕਿ ਤੁਸੀਂ ਬਾਰ ਬਾਰ ਇਹੀ ਗੱਲਾਂ ਕਿਉਂ ਕਰੀ ਜਾ ਰਹੇ ਹੋ ਤਾਂ ਉਹ ਸਾਨੂੰ ਕਹਿੰਦੇ ਹਨ ਕਿ ਤੁਸੀਂ ਹਾਲੇ ਨਵੇਂ ਹੋ, ਤੁਹਾਨੂੰ ਹਾਲੇ ਕੀ ਪਤਾ ਹੈ। ਮੈਂ ਇਕ ਛੋਟੀ ਜਿਹੀ ਗੱਲ ਕੋਹਲੂ ਦੇ ਝੋਟੇ ਦੀ ਕਰਦਾ ਹਾਂ । ਉਹ ਘੁੰਮਦਾ ਰਿਹਾ, ਘੁੰਮਦਾ ਰਿਹਾ ਅਤੇ ਉਸ ਨੇ ਸੋਚਿਆ ਕਿ ਪਤਾ ਨਹੀਂ ਕਿੰਨਾ ਸਫਰ ਉਸ ਨੇ ਤਹਿ ਕਰ ਲਿਆ । ਜਦ ਉਸ ਨੇ ਵੇਖਿਆ ਤਾਂ ਪਤਾ ਲੱਗਾ ਕਿ ਉਹ ਉਥੇ ਦਾ ਉਥੇ ਹੀ ਹੈ । ਇਸੇ ਤਰ੍ਹਾਂ ਇਹ ਜੋ ਹਨ ਇਨ੍ਹਾਂ ਨੂੰ ਜਾਂ ਤਾਂ ਪੰਚਾਇਤ ਦਿਸਦੀ ਹੈ ਜਾਂ ਚੰਡੀਗੜ੍ਹ ਦਿਸਦਾ ਹੈ। ਇਹ ਉਹੀ ਲੋਕ ਹਨ ਜਿਨ੍ਹਾਂ ਨੇ ਹਿੰਦੁਸਤਾਨ ਦੀ ਅਜ਼ਾਦੀ ਵੇਲੇ ਕਸ਼ਮੀਰ ਨੂੰ ਮੁੱਦਾ ਬਣਾ ਕੇ ਰੱਖਿਆ ਅਤੇ ਜਿਸ ਵੇਲੇ ਪੰਜਾਬ ਦੀ ਰੀਆਰਗੇਨਾਈਜ਼ੇਸ਼ਨ ਹੋਈ ਤਾਂ ਚੰਡੀਗੜ੍ਹ ਨੂੰ ਮੁੱਦਾ ਬਣਾ ਕੇ ਰਖਿਆ । ਇਹ ਹਮੇਸ਼ਾਂ ਇਹੋ ਜਿਹੀਆਂ ਗੱਲਾਂ ਵਿਚੋਂ ਆਪਣੀਆਂ ਰੋਟੀਆਂ ਸੇਕਦੇ ਰਹੇ ਹਨ । ਕੋਈ ਨਾ ਕੋਈ ਝਗੜੇ ਦੀ ਜੜ੍ਹ ਫੜ ਕੇ ਰੱਖਦੇ ਰਹੇ ਹਨ ਅਤੇ ਹਿੰਦੁਸਤਾਨ ਦੀ ਜਨਤਾਂ ਨੂੰ ਗੁੰਮਰਾਹ ਕਰਦੇ ਰਹੇ ਹਨ । ਇਨ੍ਹਾਂ ਦੀਆਂ ਇਹ ਚਾਲਾਂ ਹੁਣ ਜ਼ਿਆਦਾ ਦੇਰ ਨਹੀਂ ਚੱਲਣ-ਗੀਆਂ । ਸਾਡੇ ਵਿਰੋਧੀ ਵੀਰ ਇਥੇ ਗੱਲਾਂ ਕਰਦੇ ਸਨ ਕਿ ਟ੍ਰਾਂਸਪੋਰਟ ਵਿਚ ਕੁਰੱਪਸ਼ਨ ਬਹੁਤ ਜ਼ਿਆਦਾ ਹੋ ਗਈ ਹੈ । ਫਿਰ ਕਦੀ ਇਹ ਕਹਿੰਦੇ ਹਨ ਕਿ ਟ੍ਰਾਂਸਪੋਰਟ ਘਾਟੇ ਵਿਚ ਜਾ ਰਹੀ ਹੈ, ਬਿਜਲੀ ਬੋਰਡ ਘਾਟੇ ਵਿਚ ਜਾ ਰਿਹਾ ਹੈ ਅਤੇ ਤੁਸੀਂ ਪ੍ਰਾਈਵੇਟਾਈਜ਼ੇਸ਼ਨ ਵਾਲੇ ਪਾਸੇ ਜਾ ਰਹੇ ਹੋ । ਮੈਂ ਇਨ੍ਹਾਂ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜੇ ਬਿਜਲੀ ਬੋਰਡ ਜਾਂ ਟ੍ਰਾਂਸਪੋਰਟ ਦੀ ਬੁਰੀ ਹਾਲਤ ਹੋਈ ਹੈ ਤਾਂ ਇਹ ਮਹਿਕਮੇ ਐਨੇ ਸਾਲ ਕਿਸ ਨੇ ਚਲਾਏ ਹਨ । ਜੇ ਇਨ੍ਹਾਂ ਮਹਿਕਮਿਆਂ ਦੀ ਹਾਲਤ ਇੰਨੀ ਖਰਾਬ ਹੋਈ ਹੈ ਤਾਂ ਇਹ ਇਕ ਸਾਲ ਵਿੱਚ ਨਹੀਂ ਹੋਈ ਬਲਕਿ ਪਿਛਲੇ ਇਕ ਸਾਲ ਵਿਚ ਸਾਡੀ ਸਰਕਾਰ ਨੇ ਇਨ੍ਹਾਂ ਦੀ ਹਾਲਤ ਵਿਚ ਦਰੁਸਤੀ ਲਿਆਂਦੀ ਹੈ । ਪਿਛਲੀ ਸਰਕਾਰ ਦਾ ਸਿਸਟਮ ਇਨ੍ਹਾਂ ਮਾੜਾ ਸੀ ਜਿਸ ਕਰਕੇ ਇਹ ਮਹਿਕਮੇ ਘਾਟੇ ਵਿਚ ਚਲੇ ਗਏ ਅਤੇ ਪੰਜਾਬ ਦੀ ਜਨਤਾ ਸੋਚਣ ਲਈ ਮਜਬੂਰ ਹੋ ਗਈ । ਇਹ ਉਹੀ ਲੋਕ ਹਨ ਜਿਹੜੇ ਆਪਣੇ ਸਵਾਰਥ ਲਈ ਹੜਤਾਲਾਂ ਕਰਾਉਂਦੇ ਸਨ ਅਤੇ ਮਹਿਕਮਿਆਂ ਨੂੰ ਨੁਕਸਾਨ ਪਹੁੰਚਾਉਂਦੇ ਸਨ ।

ਡਿਪਟੀ ਸਪੀਕਰ ਸਾਹਿਬ, ਸਾਡੀ ਸਰਕਾਰ ਨੇ ਇਕ ਸਾਲ ਵਿਚ ਜੋ ਕਮ ਕੀਤੇ ਹਨ, ਮੈਂ ਸਮਝਦਾ ਹਾਂ ਕਿ ਉਹ ਸਹੀ ਸਵਦੇਸ਼ੀ ਦੀ ਭਾਵਨਾ ਦੇ ਨਾਲ ਕੀਤੇ ਹਨ । ਸਵਦੇਸ਼ੀ ਦਾ ਬੀਜ ਬੀਜਿਆ ਅਤੇ ਖੇਤੀਬਾੜੀ ਤੇ ਡੇਅਰੀ ਨੂੰ ਬੜ੍ਹਾਵਾ ਦਿੱਤਾ ਗਿਆ । ਅਸੀਂ ਸਭ ਜਾਣਦੇ ਹਾਂ ਕਿ ਜਿਸ ਵੇਲੇ ਅਸੀਂ ਆਪਣੇ ਪੈਰਾਂ ਤੇ ਖੜ੍ਹੇ ਹੋ ਜਾਵਾਂਗੇ, ਉਸ ਵੇਲੇ ਪੰਜਾਬ ਉਨਤੀ ਅਤੇ ਤਰੱਕੀ ਦੀਆਂ ਨਵੀਆਂ ਬੁਲੰਦੀਆਂ ਨੂੰ ਛੂਹੇਗਾ । ਅੱਜ ਸਵਦੇਸ਼ੀ ਦਾ ਮਤਲਬ ਇਹ ਨਹੀਂ ਕਿ ਬਾਹਰਲਾ ਮਾਲ ਨਹੀਂ ਵਰਤਣਾ । ਸਵਦੇਸ਼ੀ ਦਾ ਮਤਲਬ ਹੈ ਆਪਣੀ ਜ਼ੁਬਾਨ ਵਿਚ ਗੱਲ ਕਰਨੀ, ਆਪਣੀ ਸੋਚ ਵਿਚ ਗੱਲ ਕਰਨੀ ਅਤੇ ਆਪਣੇ ਹੱਥੀ ਮਾਲ ਤਿਆਰ ਕਰਨਾ । ਅੱਜ ਦੇ ਸਵਦੇਸ਼ੀ ਦਾ ਮਤਲਬ ਹੈ ਕਿ ਸਾਨੂੰ ਆਪਣੀ ਸੰਸਕ੍ਰਿਤੀ ਦੇ ਨਾਲ ਪਿਆਰ ਹੈ । ਇਹੀ ਕਾਰਨ ਹੈ ਕਿ ਇਸ ਲਾਈਨ ਤੇ ਚਲਦੇ ਹੋਏ ਇਸ ਸਰਕਾਰ ਨੇ ਖਾਲਸੇ ਦਾ 300 ਵਾਂ ਸਾਲਾਨਾ ਸਥਾਪਨਾ ਦਿਵਸ ਮਨਾਉਣ ਦਾ ਫੈਸਲਾ ਕੀਤਾ

[ਸ਼੍ਰੀ ਤ੍ਰਿਕਸ਼ਨ ਸੂਦ]

ਹੈ । ਇਹ ਦਿਵਸ ਆਪਣੇ ਗੁਰੂਆਂ ਨੂੰ, ਆਪਣੀ ਸੰਸਕ੍ਰਿਤੀ ਨੂੰ, ਆਪਣੇ ਧਰਮ ਨੂੰ ਉਚਾ ਕਰਨ ਲਈ, ਲੋਕਾਂ ਨੂੰ ਸ਼ਾਮਲ ਕਰਨ ਲਈ ਮਨਾਇਆ ਜਾ ਰਿਹਾ ਹੈ । ਇਸ ਵਾਸਤੇ ਸਮੁੱਚੇ ਪੰਜਾਬੀ ਅਤੇ ਪੰਜਾਬ ਦੀ ਸਰਕਾਰ ਵਧਾਈ ਦੀ ਪਾਤਰ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਇਹੀ ਕਹਿਣਾ ਚਾਹਾਂਗਾ ਕਿ ਜਿਸ ਤਰ੍ਹਾਂ ਅਸੀਂ ਇਸ ਸਰਕਾਰ ਦੇ ਰਾਹੀਂ ਆਪਣੇ ਆਪ ਆਪਣੇ ਪੈਰਾਂ ਤੇ ਖੜ੍ਹੇ ਹੋਣ ਦੀਆ ਗੱਲਾਂ ਕਰਦੇ ਹਾਂ ਅਤੇ ਸਵਦੇਸ਼ੀ ਨੂੰ ਛੱਡ ਕੇ ਆਪਣੇ ਮੁਲਕ ਦੀਆਂ ਬਣੀਆਂ ਵਸਤਾਂ ਦੀ ਵਰਤੋਂ ਕਰਕੇ ਮਾਣ ਮਹਿਸੂਸ ਕਰਦੇ ਹਾਂ, ਇਸੇ ਤਰ੍ਹਾਂ ਯੂ.ਪੀ. ਦੀ ਸਰਕਾਰ ਨੇ ਵੀ ਕੀਤਾ ਹੈ । ਮੈਂ ਮੁੱਖ ਮੰਤਰੀ ਜੀ ਨੂੰ ਅਪੀਲ ਕਰਾਂਗਾ ਉਸੇ ਤਰ੍ਹਾਂ ਹੀ ਸਰਕਾਰੀ ਅਦਾਰਿਆਂ ਦੇ ਵਿੱਚ ਜੋ ਮਲਟੀ-ਨੈਸ਼ਨਲਜ਼ ਦਾ ਮਾਲ ਵਿਕਦਾ ਹੈ, ਉਹ ਬੰਦ ਕਰ ਦਿੱਤਾ ਜਾਵੇ ਸਗੋਂ ਉਸ ਦੀ ਬਜਾਏ ਪੰਜਾਬ ਦੀ ਬਣੀਆਂ ਚੀਜ਼ਾਂ, ਪੰਜਾਬ ਦਾ ਦੁੱਧ ਅਤੇ ਪੰਜਾਬ ਦੇ ਸ਼ਰਬਤ ਵੇਚੇ ਜਾਣ । ਇਹ ਮੇਰੀ ਮਾਨਯੋਗ ਮੁੱਖ ਮੰਤਰੀ ਸਾਹਿਬ ਅੱਗੇ ਪ੍ਰਾਰਥਨਾ ਹੈ ।

ਡਿਪਟੀ ਸਪੀਕਰ ਸਾਹਿਬ, ਮੈਂ ਇਹ ਵੀ ਕਹਿਣਾ ਚਾਹਾਂਗਾ ਕਿ ਇਸ ਸਰਕਾਰ ਨੇ ਆਪਣੇ ਇਕ ਸਾਲ ਦੇ ਸਮੇਂ ਵਿੱਚ ਪੰਜਾਬ ਦੇ ਹਰ ਵਰਗ ਨੂੰ ਹਰ ਖੇਤਰ ਵਿੱਚ ਮਾਣ ਬਖਸ਼ਿਆ ਹੈ ਪਰ ਇਸ ਦੇ ਵਿੱਚ ਇਕ ਬਹੁਤ ਵੱਡੀ ਦੁੱਖ ਦੀ ਗੱਲ ਇਹ ਰਹੀ ਜਿਸ ਦੀ ਸਿੱਧੀ ਜਿੰਮੇਵਾਰੀ ਸਾਡੇ ਕਾਂਗਰਸੀ ਵੀਰਾਂ ਤੇ ਹੈ, ਉਹ ਹੈ ਇਹ ਕਿ ਜੋ ਕੰਡੀ ਦਾ ਖੇਤਰ ਸੀ ਜਿਸ ਨੂੰ ਇਹ ਆਪਣਾ ਨਿੱਜੀ ਖੇਤਰ ਜਗੀਰ ਸਮਝਦੇ ਸੀ ਕਿਉਂਕਿ ਇਥੇ ਦੇ ਲੋਕ ਇੰਨੇ ਪਛੜੇ ਹੋਏ ਹਨ, ਇੰਨੇ ਅਨਪੜ੍ਹ ਹਨ ਕਿ ਉਹ ਕਾਂਗਰਸ ਤੋਂ ਸਿਵਾਏ ਹੋਰ ਕੁਝ ਸੋਚ ਹੀ ਨਹੀਂ ਸਕਦੇ । ਹੁਣ ਉਨ੍ਹਾਂ ਲੋਕਾਂ ਨੇ ਇਨ੍ਹਾਂ ਨੂੰ ਪਛਾੜ ਕੇ ਰੱਖ ਦਿੱਤਾ ਹੈ। ਅੱਜ ਸਮਾਂ ਆ ਗਿਆ ਹੈ ਕਿ ਕੰਡੀ ਏਰੀਏ ਨੇ ਵੀ ਕਰਵਟ ਲਈ ਹੈ ਅੋਰ ਭਾਰਤੀ ਜਨਤਾ ਪਾਰਟੀ ਅਤੇ ਅਕਾਲੀ ਸਰਕਾਰ ਨੇ ਲੋਕਾਂ ਨੂੰ ਸੇਧ ਦਿੱਤੀ ਹੈ । ਲੋਕਾਂ ਦੀ ਸੇਵਾ ਕੀਤੀ ਹੈ । ਮੈਂ ਇਸ ਸਦਨ ਨੂੰ ਬੇਨਤੀ ਕਰਾਂਗਾ ਕਿ ਇਸ ਪਛੜੇ ਹੋਏ ਖੇਤਰ ਨੂੰ ਆਪਾਂ ਹੋਰ ਉਪਰ ਚੁੱਕੀਏ ਅੋਰ ਜੋ ਇਨ੍ਹਾਂ ਖੇਤਰਾਂ ਦੀਆਂ ਲੋੜਾਂ ਹਨ ਜਿਵੇਂ ਉਥੇ ਪਾਣੀ ਦੀ ਬੜੀ ਦਿੱਕਤ ਹੈ, ਸਕੂਲ ਚਾਹੀਦੇ ਹਨ, ਪੁਲ ਬਨਾਉਣੇ ਚਾਹੀਦੇ ਹਨ, ਇਹ ਲੋੜਾਂ ਪੂਰੀਆਂ ਕਰ ਦਿੱਤੀਆ ਜਾਣੀਆਂ ਚਾਹੀਦੀਆਂ ਹਨ ਤਾਂ ਜੋ ਉਥੇ ਦਾ ਹਰ ਇਲਾਕਾ ਨਿਵਾਸੀ, ਆਮ ਪੰਜਾਬੀ ਵਾਂਗ ਮਹਿਸੂਸ ਕਰੇ ਕਿ ਉਸ ਨੂੰ ਵੀ ਪੂਰੀਆਂ ਸਹੂਲਤਾਂ ਉਪਲਬਧ ਹਨ । ਇਸ ਦੇ ਨਾਲ ਹੀ ਅਸੀਂ ਪੰਜਾਬ ਦਾ ਸਰਬ-ਪੱਖੀ ਵਿਕਾਸ ਕਰ ਸਕਦੇ ਹਾਂ । ਮੈਂ ਡਿਪਟੀ ਸਪੀਕਰ ਸਾਹਿਬ, ਇੰਨਾਂ ਕਹਿੰਦਾ ਹੋਇਆ ਤੁਹਾਡਾ ਬਹੁਤ ਬਹੁਤ ਧੰਨਵਾਦ ਕਰਦਾ ਹਾਂ ਕਿਉਂਕਿ ਤੁਸੀਂ ਮੈਨੂੰ ਇਸ ਪ੍ਰਸਤਾਵ ਤੇ ਪ੍ਰੋੜਤਾ ਕਰਨ ਲਈ ਖੁੱਲਾ ਸਮਾਂ ਦਿੱਤਾ ਹੈ । ਇਸ ਦੇ ਨਾਲ ਹੀ ਮੈਂ ਆਪਣਾ ਸਥਾਨ ਲੈਂਦਾ ਹਾਂ ।

**Mr. Deputy Speaker**: Think you very much, Sood Sahib.

**Mr. Deputy Speaker**. Motion moved—

> That an Address be presented to the Governor in the following terms :—
>
> "That the Members of this House assembled in this Session are deeply grateful to the Governor for the Address which he has been pleased to deliver to the House on the 24th March, 1998."

**ਸ੍ਰੀ ਡਿਪਟੀ ਸਪੀਕਰ**. ਹਾਂ ਜੀ । ਸ੍ਰੀਮਤੀ ਰਾਜਿੰਦਰ ਕੌਰ ਭੱਠਲ ।

**ਸ੍ਰੀਮਤੀ ਰਾਜਿੰਦਰ ਕੌਲ ਭੱਠਲ**. ਡਿਪਟੀ ਸਪੀਕਰ ਸਾਹਿਬ, ਮੈਂ ਕਲ੍ਹ ਹੀ ਸਪੀਕਰ ਸਾਹਿਬ ਨੂੰ ਲਿਖ ਕੇ ਭੇਜਿਆ ਹੈ ਕਿ ਮੈਂ ਪਰਸੋਂ ਤਿੰਨ ਤਰੀਕ ਨੂੰ ਬੋਲਾਂਗੀ ਜੀ ।

**ਸ੍ਰੀ ਸੱਤਿਆ ਪਾਲ ਸੈਣੀ** (ਸੁਜਾਨਪੁਰ): ਮਾਨਯੋਗ ਡਿਪਟੀ ਸਪੀਕਰ ਸਾਹਿਬ, 24-3-1998 ਨੂੰ ਮਾਨਯੋਗ ਰਾਜਪਾਲ ਜੀ ਨੇ ਜਿਹੜਾ ਇਸ ਪਵਿੱਤਰ ਸਦਨ ਵਿੱਚ ਭਾਸ਼ਣ ਦਿੱਤਾ ਹੈ, ਉਸ ਦਾ ਧੰਨਵਾਦ ਕਰਨ ਵਾਸਤੇ ਜਿਹੜਾ ਅੱਜ ਖਿਆਲਾ ਜੀ ਵੱਲੋਂ ਇਥੇ ਪ੍ਰਸਤਾਵ ਰੱਖਿਆ ਗਿਆ ਹੈ ਅਤੇ ਜਿਸ ਦੀ ਪ੍ਰੋੜਤਾ ਤ੍ਰਿਕਸ਼ਨ ਸੂਦ ਜੀ ਨੇ ਕੀਤੀ ਹੈ, ਮੈਂ ਉਸ ਦੀ ਪੁਸ਼ਟੀ ਕਰਨ ਲਈ ਆਪਣੇ ਚੰਦ ਸ਼ਬਦ ਜੋੜਣੇ ਚਾਹੁੰਦਾ ਹਾਂ । 1992 ਤੋਂ ਲੈ ਕੇ 1997 ਤੱਕ ਦਾ ਜਿਹੜਾ ਕਲੰਕਤ ਅਧਿਆਇ, ਜਿਹੜਾ ਡਾਰਕੈਸਟ ਪਾਰਟ ਆਫ ਪੰਜਾਬ ਹਿਸਟਰੀ, ਕਾਂਗਰਸ ਨੇ ਉਲੀਕਿਆ ਸੀ, ਉਸ ਦੇ ਵਿੱਚ ਬਦਲ ਆਇਆ ਪਹਿਲਾ ਭਾਸ਼ਣ ਪਿਛਲੇ ਸਾਲ ਔਰ ਦੂਸਰਾ ਭਾਸਣ 24.3.98 ਨੂੰ ਰਾਜਪਾਲ ਜੀ ਨੇ ਦਿੱਤਾ । ਮੈਂ ਇਨ੍ਹਾਂ ਦਾ ਧੰਨਵਾਦ ਕਰਨ ਵਾਸਤੇ ਖੜ੍ਹਾ ਹੋਇਆ ਹਾਂ । ਇਸ ਭਾਸ਼ਣ ਦੇ ਵਿਚ ਸਭ ਤੋਂ ਪਹਿਲਾਂ ਰਾਜਪਾਲ ਜੀ ਨੇ ਪੰਜਾਬੀਆਂ ਨੂੰ ਪ੍ਰੇਰਿਤ ਕੀਤਾ ਹੈ ਅਤੇ ਕਿਹਾ ਹੈ ਕਿ ਆਓ ਅਸੀਂ ਆਤਮ ਵਿਸ਼ਲੇਸ਼ਨ ਕਰੀਏ, ਆਓ ਅਸੀਂ ਆਪਣੇ ਪੂਰਵ ਦੀ ਤਰਫ ਝਾਤੀ ਮਾਰੀਏ । ਇਹ ਜਿਹੜਾ ਸਮਾਂ ਬੀਤਿਆ ਹੈ, ਇਸ ਦੇ ਵਿਚ ਕੀ ਕੀ ਕਮੀਆਂ ਹਨ, ਅਸੀਂ ਆਤਮ ਨਿਰੀਖਣ ਕਰ ਲਈਏ । ਕੀ ਕੋਈ ਇਹੋ ਜਿਹੀ ਗੱਲ ਤਾਂ ਨਹੀਂ ਹੋ ਰਹੀ ਜਿਸ ਦੇ ਕਾਰਨ ਸਾਡੇ ਪੰਜਾਬ ਦੀ ਹਾਨੀ ਹੋ ਰਹੀ ਹੋਵੇ । ਬੜੇ ਭਾਵੁਕ ਹੋ ਕੇ ਜਜ਼ਬਾਤੀ ਹੋ ਕੇ ਜਿਹੜਾ ਇਹ ਭਾਸ਼ਨ ਗਵਰਨਰ ਸਾਹਿਬ ਨੇ ਪ੍ਰਾਰੰਭ ਕੀਤਾ ਸੀ, ਉਸ ਵਿਚ ਉਨ੍ਹਾਂ ਨੇ ਚਰਚਾ ਕੀਤੀ ਸੀ ਕਿ ਪੰਜਾਹ ਸਾਲਾਂ ਦੇ ਵਿਚ ਜਨਤੰਤਰ ਦੀ ਕਿੰਨੀ ਅੱਛੀ ਸਥਿਤੀ ਹੋਈ ਹੈ ? ਕੀ ਪ੍ਰਗਤੀ ਹੋਈ ਹੈ ? ਮੈਂ ਇਸ ਵਿਸ਼ੇ ਬਾਰੇ ਕਹਿਣਾ ਚਾਹੁੰਦਾ ਹਾਂ । ਪਿਛਲੇ ਪੰਜਾਹ ਸਾਲਾਂ ਦੇ ਵਿਚ ਜਨਤੰਤਰ ਦੇ ਵਿਚੋਂ ਜਨ ਗਾਇਬ ਹੋ ਗਿਆ । 'ਜਨ' ਜਿਸ ਦੇ ਵਾਸਤੇ ਇਹ ਜਨਤੰਤਰ ਬਣਿਆ ਸੀ, ਇਹ ਤੰਤਰ ਤਾਂ ਸ਼ਕਤੀਸ਼ਾਲੀ ਹੁੰਦਾ ਗਿਆ ਪਰੰਤੂ ਵਿਚੋਂ 'ਜਨ' ਗਾ-ਇਬ ਹੋ ਗਿਆ । ਜਿਸ 'ਜਨ' ਦੀ ਮਹਾਤਮਾ ਜੀ ਨੇ ਸਾਡੇ ਮਹਾਂਪੁਰਸ਼ਾਂ ਨੇ ਚਰਚਾ ਕੀਤੀ ਸੀ, ਉਨ੍ਹਾਂ ਦੀ ਮਿੱਟੀ ਪਲੀਤ ਕੀਤੀ ਗਈ । ਉਨ੍ਹਾਂ ਦੇ ਉਤਰ-ਅਧਿਕਾਰੀਆ ਵਲੋਂ ਜਿਨ੍ਹਾਂ ਨੂੰ ਰਾਜ ਵਾਸਤੇ ਸਮਾਂ ਮਿਲਿਆ, ਉਨ੍ਹਾਂ ਨੇ ਉਨ੍ਹਾਂ ਦੀਆਂ ਨੀਤੀਆਂ ਨੂੰ ਬੁਰੀ ਤਰ੍ਹਾਂ ਰੋਲਿਆ । ਇਸ ਨੀਤੀ ਵਿਚੋਂ ਸੁਨੀਤੀ ਗਾਇਬ ਹੋ ਗਈ । ਸਾਡੇ ਮਹਾਤਮਾ ਜੀ ਨੇ, ਮਹਾਂਪੁਰਸ਼ਾਂ ਨੇ ਜਿਹੜਾ ਸੁਪਨਾ ਵੇਖਿਆ ਸੀ, ਉਨ੍ਹਾਂ ਦਾ ਉਹ ਸੁਪਨਾ ਧੁੰਦਲਾ ਹੋ ਗਿਆ, ਪਸਤ ਹੋ ਗਿਆ ।

[ਸ੍ਰੀ ਸੱਤਿਆ ਪਾਲ ਸੈਣੀ]

ਮੈਂ ਉਨ੍ਹਾਂ ਮੰਚਾਂ ਤੋਂ ਜਿਨ੍ਹਾਂ ਮੰਚਾਂ ਉਤੇ ਕੇਵਲ ਤਿੰਨ ਨੁਮਾਇੰਦੇ ਬੈਠੇ ਹਨ, ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਦਿਨ ਦੇਖਣ ਵਾਸਤੇ ਸਰਦਾਰ ਭਗਤ ਸਿੰਘ ਨੇ ਆਪਣੀ ਜਾਨ ਨਿਛਾਵਰ ਕੀਤੀ ਸੀ ? ਕੀ ਇਹ ਦਿਨ ਦੇਖਣ ਵਾਸਤੇ ਵੀਰ ਸਾਵਰਕਰ ਨੇ ਅੰਡੇਮਾਨ ਵਿਚ ਕੋਹਲੂ ਅੱਗੇ ਬੈਲ ਦੀ ਥਾਂ ਲੱਗ ਕੇ ਕੋਹਲੂ ਚਲਾਇਆ। ਕੀ ਉਨ੍ਹਾਂ ਨੇ ਅਜਿਹੇ ਦਿਨ ਵੇਖਣ ਵਾਸਤੇ ਹੀ ਆਪਣੀਆਂ ਜਾਨਾਂ ਨਿਛਾਵਰ ਕੀਤੀਆਂ ? ਅੱਜ ਜੇਕਰ ਉਨ੍ਹਾਂ ਦੀ ਆਤਮਾ ਕਿਧਰੇ ਇਸ ਦੇਸ਼ ਵਿਚ ਮੁੜ ਕੇ ਆ ਜਾਵੇ, ਇਹ ਵੇਖਣ ਵਾਸਤੇ ਕਿ ਜਿਹੜੇ ਕੰਮ ਕਰਨ ਵਾਸਤੇ ਉਨ੍ਹਾਂ ਨੇ ਆਪਣੀ ਜਾਨ ਨਿਛਾਵਰ ਕੀਤੀ ਸੀ, ਉਨ੍ਹਾਂ ਕੰਮਾਂ ਨੂੰ ਉਨ੍ਹਾਂ ਦੇ ਉਤਰ-ਅਧਿਕਾਰੀਆਂ ਨੇ ਕਿਸ ਤਰ੍ਹਾਂ ਨੇਪਰੇ ਚਾੜ੍ਹਿਆ ਹੈ ਤਾਂ ਉਨ੍ਹਾਂ ਦੀ ਆਤਮਾ ਜ਼ਾਰ-ਜ਼ਾਰ ਰੋ ਪੈਂਦੀ ਕਿ ਉਨ੍ਹਾਂ ਨੇ ਤਾਂ ਇਸ ਦੇਸ਼ ਵਾਸਤੇ ਐਵੇਂ ਹੀ ਵਕਤ ਜ਼ਾਇਆ ਕੀਤਾ। ਜੇਕਰ ਮੈਂ ਇਹ ਕੰਮ ਨਾ ਕਰਦਾ ਤਾਂ ਚੰਗਾ ਹੁੰਦਾ।

ਪਿਛਲੇ ਪੰਜਾਂ ਸਾਲਾਂ ਦਾ ਸਮਾਂ ਜਿਸ ਨੂੰ 'ਡਾਰਕੇਸਟ ਪਾਰਟ ਆਫ਼ ਦਾ ਪੰਜਾਬ ਹਿਸਟਰੀ' ਕਹਿ ਰਿਹਾ ਹਾਂ 1992 ਤੋਂ 1997 ਤੱਕ ਰਾਜ ਵਿਚ ਅਰਾਜਕਤਾ ਸੀ, ਜੰਗਲ ਰਾਜ ਸੀ, ਜਿਸ ਦੀ ਲਾਠੀ ਉਸ ਦੀ ਭੈਂਸ ਸੀ। ਪੰਜਾਹ ਸਾਲਾਂ ਦੀਆਂ ਗੱਲਾਂ ਨੂੰ ਜੇ ਧਿਆਨ ਵਿਚ ਰੱਖੀਏ ਤਾਂ ਉਸ ਵਿਚ ਦੋ ਕੁ ਸਾਲ ਦਾ ਥੋੜ੍ਹਾ ਜਿਹਾ ਸਮਾਂ ਸਾਨੂੰ ਮਿਲਿਆ ਜਿਸ ਵਿਚ ਅਸੀਂ ਕਈ ਪਰਿਵਰਤਨ ਲਿਆਉਣ ਦੀ ਕੋਸ਼ਿਸ਼ ਕੀਤੀ। ਪਰ ਫਿਰ ਦੁਰਭਾਗ ਸ਼ੁਰੂ ਹੋ ਗਿਆ ਅਤੇ ਇਸ ਦੀ ਚਰਚਾ ਰਾਜਪਾਲ ਜੀ ਨੇ ਬਿਆਨ ਕੀਤੀ ਹੈ। ਉਹ ਕਿਹੜੇ ਕਾਰਨ ਹਨ ਕਿ ਸਾਡੇ ਦੇਸ਼ ਵਿਚ ਸਾਰੇ ਸਾਧਨ ਮੌਜੂਦ ਹਨ, ਸਮਰੱਥਾ ਹੈ, ਵਿਸ਼ਵ ਦਾ ਸਭ ਤੋਂ ਵਧੀਆ ਮੌਸਮ ਮੌਜੂਦ ਹੈ, ਨਦੀਆਂ ਪਹਾੜ ਅਤੇ ਪਠਾਰ ਹਨ, ਯਮੁਨਾ-ਗੰਗਾ ਦਰਿਆਵਾਂ ਦਾ ਪਾਣੀ ਹੈ, ਪੰਜ ਨਦੀਆਂ ਦੀ ਬਹੁਤ ਸੁੰਦਰ ਭੂਮੀ ਹੈ, ਖਣਿਜ ਹਨ, ਲੋਹਾ ਹੈ, ਮੈਂਗਨੀਜ਼ ਹੈ, ਕੋਇਲਾ ਹੈ, ਤੇਲ ਹੈ ਤਾਂ ਫਿਰ ਕਿਹੜੀ ਗੱਲ ਗਾਇਬ ਹੈ ਜਿਸ ਦੇ ਕਾਰਨ ਸਾਡਾ ਦੇਸ਼ ਅੱਗੇ ਨਹੀਂ ਵੱਧ ਰਿਹਾ। ਆਓ ਜ਼ਰਾ ਇਸ ਨੂੰ ਵਿਚਾਰੀਏ। ਇਕ ਗੱਲ ਜਿਹੜੀ ਸਾਡੇ ਦੇਸ਼ ਵਿਚੋਂ ਗਾਇਬ ਹੈ, ਉਹ ਹੈ ਦੇਸ਼ ਭਗਤੀ, ਰਾਸ਼ਟਰ ਭਗਤੀ ਕੌਮ ਭਗਤੀ ਦਾ ਜਜ਼ਬਾ। ਇਸ ਦੇ ਕਾਰਨ ਹੀ ਦੇਸ਼ ਰਸਾਤਲ ਵੱਲ ਜਾ ਰਿਹਾ ਹੈ, ਬਰ-ਬਾਦੀ ਵੱਲ ਜਾ ਰਿਹਾ ਹੈ।

ਪਿਛਲੇ ਸਾਲ ਸਾਡੇ ਮਾਨਯੋਗ ਮੁੱਖ ਮੰਤਰੀ ਜੀ ਇਜ਼ਰਾਈਲ ਗਏ ਸਨ ਜਿਸ ਦੀ ਕਿ ਬਹੁਤ ਸਰਾਹਨਾ ਹੋਈ ਹੈ। ਉਸ ਇਜ਼ਰਾਈਲ ਜਿਸ ਨੂੰ ਕਦੇ ਅਛੂਤ ਕਿਹਾ ਜਾਂਦਾ ਸੀ, ਅਨਟੱਚੇਬਲ ਕਿਹਾ ਜਾਂਦਾ ਸੀ, ਕਿ ਜੇ ਕਿਧਰੇ ਇਜ਼ਰਾਈਲ ਨਾਲ ਕੋਈ ਗੱਲ ਕਰ ਲਈ ਤਾਂ ਸਮੁੱਚਾ ਅਰਬ ਨਰਾਜ਼ ਹੋ ਜਾਵੇਗਾ ਪਰ ਇਜ਼ਰਾਈਲ ਦੀ ਉਦਾਹਰਨ ਸਾਡੇ ਸਾਹਮਣੇ ਹੈ। ਉਸ ਨੇ ਆਪਣੇ ਆਪ ਨੂੰ ਕਿੰਨਾ ਉਨਤ ਕੀਤਾ ਹੈ। ਉਸ ਤੋਂ ਸਾਨੂੰ ਪ੍ਰੇਰਨਾ ਮਿਲਦੀ ਹੈ। ਉਹ ਇਜ਼ਰਾਈਲ ਜਿਸ ਦੇ ਇਕ ਪਾਸੇ ਇਕ ਇੰਚ ਬਾਰਸ਼ ਹੁੰਦਾ ਹੈ ਅਤੇ ਦੂਸਰੇ ਪਾਸੇ 100 ਇੰਚ ਬਾਰਸ਼ ਹੁੰਦੀ ਹੈ। ਜਿਸ ਇਜ਼ਰਾਈਲ ਦਾ ਦੌਰਾ ਕੀਤਾ ਸੀ, ਉਸ ਇਜ਼ਰਾਈਲ ਵਿੱਚ ਯਹੂਦੀਆਂ ਨੂੰ ਜਿੱਥੇ ਵੀ ਉਹ ਰਹਿੰਦੇ ਸਨ, ਜਲਾਇਆ ਗਿਆ, ਪਰ ਉਨ੍ਹਾਂ ਨੇ ਇਜ਼ਰਾਈਲ ਦੀ ਮਿੱਟੀ ਦਾ ਇੱਕ ਟੁੱਕੜਾ ਲੈ ਕੇ ਜਿਹੜਾ ਕਿ ਉਨ੍ਹਾਂ ਦਾ ਪੂਜਾ ਦਾ ਜੋ ਸਥਾਣ ਸੀ, ਉਨ੍ਹਾਂ ਨੇ ਉਸਨੂੰ ਉਥੇ ਰੱਖ

ਕੇ ਇਹ ਕਸਮ ਖਾਧੀ ਕਿ ਮੈਂ ਜਿੱਥੇ ਵੀ ਰਹਾਂਗਾ, ਤੇਰੀ ਪ੍ਰਾਪਤੀ ਕਰਕੇ ਰਹਾਂਗਾ । ਯਹੂਦੀਆਂ ਦਾ ਕੀ ਹਾਲ ਹੋਇਆ ? ਉਨ੍ਹਾਂ ਨੂੰ ਸਿਲੰਡਰਾਂ ਵਿੱਚ ਜਲਾਇਆ ਗਿਆ, ਮਾਰਿਆ ਗਿਆ । ਉਨ੍ਹਾਂ ਨੂੰ ਕਿਸੇ ਵੀ ਦੇਸ਼ ਵਿੱਚ ਸ਼ਰਨ ਨਹੀਂ ਮਿਲੀ, ਜੇ ਸ਼ਰਨ ਮਿਲੀ ਤਾਂ ਹਿੰਦੁਸਤਾਨ ਵਿੱਚ ਮਿਲੀ । ਅੱਜ ਇਜ਼ਰਾਈਲ ਕੀ ਹੈ ? ਸਾਰੇ ਵਿਸ਼ਵ ਨੂੰ ਸਬਜ਼ੀ ਦਿੰਦਾ ਹੈ, ਸਾਰੇ ਵਿਸ਼ਵ ਨੂੰ ਫਰੂਟ ਦਿੰਦਾ ਹੈ, ਸਾਰੇ ਵਿਸ਼ਵ ਨੂੰ ਦੇਸ਼ ਭਗਤੀ ਦੀ ਸਿਖਿਆ ਦਿੰਦਾ ਹੈ, ਅੱਜ ਇਜ਼ਰਾ-ਈਲ ਇਕ ਆਦਰਸ਼ ਹੈ । ਬਾਦਲ ਜੀ, ਤੁਸੀਂ ਇਹ ਵੀ ਕਿਧਰੇ ਦੇਖ ਆਉਂਦੇ ਕਿ ਇਹ ਅਜਿਹੀ ਧਰਤੀ ਹੈ ਜਿੱਥੋਂ ਦੀ ਬੱਚੀ ਜਿਹੜੀ ਹੈ, ਉਹ ਐਰੋ-ਪਲੇਨ ਚਲਾਉਂਦੀ ਹੈ, ਉਥੋਂ ਦੀ ਬੱਚੀ ਜਿਹੜੀ ਹੈ, ਸਾਰੇ ਮਿੱਟੀ ਦੇ ਕੰਮ ਕਰਦੀ ਹੈ । ਉਥੋਂ ਦਾ 50 ਲੱਖ ਦਾ ਸਮਾਜ ਜਿਹੜਾ ਕਿ ਛੋਟਾ ਜਿਹਾ ਦੇਸ਼ ਹੈ, ਉਹ ਆਪਣੇ ਸਾਹਮਣੇ 17 ਅਰਬ ਦੇਸਾਂ ਨਾਲ ਬੜੀ ਤੋਂ ਬੜੀ ਜੰਗ ਦਾ ਮੂੰਹ ਤੋੜ ਜਵਾਬ ਦਿੰਦਾ ਹੈ ਅਤੇ ਉਨ੍ਹਾਂ ਦੀ ਭੂਮੀ ਜ਼ੋਰ ਨਾਲ ਛੀਨ ਕੇ ਉਸ ਦੇ ਉਪਰ ਆਪਣਾ ਅਧਿਕਾਰ ਜਮਾਉਂਦਾ ਹੈ ਅਤੇ ਉਨ੍ਹਾਂ ਨੂੰ ਮਜ਼ਬੂਰ ਕਰ ਦਿੰਦਾ ਹੈ ਕਿ ਮੇਰੀਆਂ ਸ਼ਰਤਾਂ ਤੇ ਸਮਝੌਤਾ ਕਰੋ । ਸਾਰੇ ਵਿਸ਼ਵ ਨੇ ਹਾੜੇ ਮਾਰੇ, ਅਪੀਲਾਂ ਕੀਤੀਆਂ ਪਰ ਹੋਇਆ ਉਹੀ ਜੋ ਇਜਰਾਈਲ ਨੇ ਚਾਹਿਆ । ਅੱਜ ਇਜ਼ਰਾਈਲ ਉਦਾਹਰਨ ਹੈ । ਅੱਜ ਇਜਰਾਈਲ ਦੇਖਣ ਯੋਗ ਹੈ । ਮੁੱਖ ਮੰਤਰੀ ਜੀ, ਇਕੋ ਗੱਲ ਉਨ੍ਹਾਂ ਦੇ ਅੰਦਰ ਹੈ ਕਿਉਂਕਿ ਉਹ ਸੱਟ ਖਾ ਕੇ ਆਏ ਸਨ, ਚੋਟ ਖਾ ਕੇ ਆਏ ਸਨ, ਇਸ ਕਾਰਨ ਉਨ੍ਹਾਂ ਦੇ ਅੰਦਰ ਦੇਸ਼ ਭਗਤੀ ਸੀ, ਰਾਸ਼ਟਰ ਪ੍ਰਤੀ ਪ੍ਰੇਮ ਸੀ, ਜਿਸ ਤੋਂ ਅਸੀਂ ਪ੍ਰੇਰਨਾ ਲੈ ਰਹੇ ਹਾਂ । ਆਓ ਅਸੀਂ ਜਰਮਨ ਚੱਲੀਏ, ਜਿੰਨ੍ਹਾਂ ਨੇ ਆਪਣੀ ਦੀਵਾਰ ਨੂੰ ਤੋੜਿਆ ਅਤੇ ਭਾਈਆਂ-ਭਾਈਆਂ ਦੇ ਵਿੱਚ ਜੋ ਦੀਵਾਰ ਸੀ, ਉਨ੍ਹਾਂ ਨੇ ਉਸ ਨੂੰ ਤੋੜਿਆ ਅਤੇ ਆਪਸ ਵਿਚ ਗਲੇ ਮਿਲੇ ਹਨ। ਖਿਆਲਾ ਜੀ ਨੇ ਕਿਹਾ ਕਿ ਮੈਨੂੰ ਬਹੁਤ ਆਨੰਦ ਆਇਆ ਹੈ । ਡਿਪਟੀ ਸਪੀਕਰ ਸਾਹਿਬ, ਉਨ੍ਹਾਂ ਵਿੱਚ ਸੰਵੇਦਨਾ ਸੀ । ਜੋ ਭਾਰਤ ਮਾਤਾ ਹੈ, ਉਸ ਦੇ ਦੋ ਬਾਜੂ ਕੱਟ ਦਿੱਤੇ । ਇਹ ਉਨ੍ਹਾਂ ਲੋਕਾਂ ਕਾਰਨ ਕੱਟੇ ਗਏ ਹਨ ਜੋ ਕੁਰਸੀ ਦੇ ਭੁੱਖੇ ਸਨ, ਜੋ ਲੜਨਾ ਨਹੀਂ ਚਾਹੁੰਦੇ ਹਨ, ਉਨ੍ਹਾਂ ਨੇ ਸਮਝੌਤਾ ਕਰ ਲਿਆ । ਜਿਸ ਨੂੰ ਤੁਸੀਂ ਮਿੱਟੀ ਸਮਝਦੇ ਹੋ, ਉਹ ਭਾਰਤ ਮਾਤਾ ਸ਼ਾਖਸ਼ਾਤ ਦੇਵੀ ਹੈ, ਸਰਸਵਤੀ ਹੈ, ਉਸ ਦੇ ਦੋ ਬਾਜੂ ਕੱਟ ਦਿਤੇ । ਕੀ ਅੱਜ ਉਸ ਭਾਰਤ ਮਾਤਾ ਦਾ ਇਕ ਵੀ ਵਿਅਕਤੀ ਇਹ ਜੋੜਨ ਲਈ ਤਿਆਰ ਹੈ ? ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਪਾਕਿਸਤਾਨ ਦਾ ਨਾਗਰਿਕ ਹੈ ਅੱਜ ਵੀ ਉਹ ਭਾਰਤ ਦੇ ਵਿਅਕਤੀਆਂ ਨੂੰ ਦੇਖਣ ਵਾਸਤੇ ਤਰਸਦਾ ਹੈ ਔਰ ਉਹ ਮਿਲਣ ਵਾਸਤੇ ਤਰਸਦਾ ਹੈ । ਇਸ ਵਾਸਤੇ ਮੈਂ ਇਸ ਬਾਰੇ ਵਿੱਚ ਕੁਝ ਹੋਰ ਨਾ ਕਹਿੰਦਾ ਹੋਇਆ, ਆਓ ਹੁਣ ਅਸੀਂ ਪੰਜਾਬ ਦੇ ਲੋਕਾਂ ਦੀ ਕਿਸਮਤ ਬਾਰੇ ਵਿਚਾਰ ਕਰ ਲਈਏ । ਪਿਛਲੇ 40 ਸਾਲਾਂ ਤੋਂ ਇਕੋ ਫਿਰਕੇ ਦਾ ਇਕੋ ਸਾਸ਼ਨ ਰਿਹਾ । ਅੱਜ ਵੀ ਇਥੇ 60% ਲੋਕ ਸ਼ਾਮ ਨੂੰ ਭੁੱਖੇ ਪੇਟ ਆਪਣੇ ਬੱਚੇ ਦੇ ਮੂੰਹ ਤੇ ਪੱਟੀ ਰੱਖਣ ਲਈ ਮਜ਼ਬੂਰ ਹਨ । ਇਸ ਦਾ ਮੁੱਖ ਕਾਰਨ ਇਥੇ ਇਕ ਪਾਰਟੀ ਦਾ ਰਾਜ ਰਹਿਣਾ ਹੈ । ਕੀ ਅੱਜ ਕੋਈ ਉਨ੍ਹਾਂ ਨੂੰ ਪੁੱਛ ਸਕਦਾ ਹੈ ਕਿ ਅਸੀਂ ਤੁਹਾਨੂੰ ਆਪਣੇ ਕੋਮਲ ਹਿਰਦੇ ਦਾ ਸਥਾਨ ਵੋਟ ਦਿੱਤਾ ਹੈ, ਲਗਾਤਾਰ 5 ਵਾਰ ਦਿੱਤਾ ਹੈ, ਜਿਸ ਦੇ ਬਦਲੇ ਤੁਸੀਂ ਸਾਨੂੰ ਦਿੱਤਾ ਕੀ ਹੈ ? ਉਨ੍ਹਾਂ ਨੂੰ ਪੁਛਿਆ ਜਾ ਸਕਦਾ ਹੈ ਕਿ ਤੁਸੀਂ ਹੱਸਦੇ ਖੇਡਦੇ ਪੰਜਾਬ ਨੂੰ, ਸਾਡੇ ਪੰਜਾਬ ਦੀ ਜਵਾਨੀ ਨੂੰ, ਖੇਡਦੀ ਹੋਈ ਜਵਾਨੀ ਨੂੰ ਕਿਉਂ ਕੁਰਾਹੇ ਪਾ ਦਿੱਤਾ,

[ਸ੍ਰੀ ਸੱਤਿਆ ਪਾਲ ਸੈਣੀ]

ਕਿਉਂ ਅੱਗ ਲਗਾ ਦਿਤੀ ? ਪੰਜਾਬ ਨੂੰ, ਸੱਤਾ ਦੇ ਗਲਿਆਰੇ ਵਿੱਚ ਬੈਠਣ ਵਾਸਤੇ ਕਿਉਂ ਅੱਗ ਲਗਾ ਦਿੱਤੀ । ਫਿਰ ਅੱਗ ਨੂੰ ਬੁਝਾਉਣ ਵੀ ਆਪੇ ਤੁਰ ਪਏ ਅਤੇ ਉਸ ਦੇ ਵਿੱਚ ਫਿਰ ਆਪੇ ਝੁਲਸ ਗਏ ਤਾ ਫਿਰ ਦੋਸ਼ ਕਿਸ ਨੂੰ ਦਿੰਦੇ ਹੋ ? ਇਨ੍ਹਾਂ ਨੇ ਜਿਨ੍ਹਾਂ ਲੋਕਾਂ ਨੂੰ ਗੁਆ ਲਿਆ, ਜਿਨ੍ਹਾਂ ਰਾਜਨੀਤੀਵਾਨਾਂ ਨੂੰ ਗੁਆ ਲਿਆ, ਅੱਜ ਇਹ ਉਨ੍ਹਾਂ ਨੂੰ ਰੋਂਦੇ ਹਨ । ਕਈ ਮਹਾਂਪੁਰਸ਼ ਔਰ ਨੌਜਵਾਨ ਇਨ੍ਹਾਂ ਨੇ ਮਾਰ ਦਿੱਤੇ । ਭਾਰਤ ਦਾ ਇਤਿਹਾਸ, ਪੰਜਾਬ ਦਾ ਇਤਿਹਾਸ ਐਸੇ ਅਪਰਾਧੀ ਲੋਕਾਂ ਨੂੰ ਕਦੇ ਵੀ ਮੁਆਫ਼ ਨਹੀਂ ਕਰੇਗਾ । ਤੁਸੀਂ ਚੰਗੀਆਂ ਚੰਗੀਆਂ ਗੱਲਾਂ ਕਰਕੇ, ਲੋਕਾਂ ਨੂੰ ਸਫ਼ਾਈਆਂ ਦੇ ਕੇ ਦੋਸ਼-ਮੁਕਤ ਨਹੀਂ ਹੋ ਸਕਦੇ । ਮੈਂ ਹੋਰ ਕੁਝ ਨਹੀਂ ਕਹਿਣਾ ਚਾਹੁੰਦਾ । ਮੈਨੂੰ ਇਨ੍ਹਾਂ ਨਾਲ ਸਹਾਨੂਭੂਤੀ ਹੈ । ਪ੍ਰਭੂ ਅੱਗੇ ਮੈਂ ਅਰਦਾਸ ਕਰਾਂਗਾ ਕਿ ਉਹ ਇਨ੍ਹਾਂ ਨੂੰ ਸ਼ਕਤੀ ਦੇਵੇ, ਇਨ੍ਹਾਂ ਨੂੰ ਸਦ-ਬੁੱਧੀ ਦੇਵੇ । ਇਸ ਤੋਂ ਵੱਧ ਮੈਂ ਕੁਝ ਨਹੀਂ ਕਹਿਣਾ ਚਾਹੁੰਦਾ । ਹੁਣ ਮੈਂ ਡਿਪਟੀ ਸਪੀਕਰ ਸਾਹਿਬ, ਜਿਹੜੀ ਪੰਜਾਬ ਦੀ ਸਰਕਾਰ ਹੈ, ਜਿਹੜੀ ਲੋਕ ਮੱਤ ਲੈ ਕੇ ਆਈ ਹੈ, ਲੋਕਾਂ ਦਾ ਵਿਸ਼ਵਾਸ਼ ਲੈ ਕੇ ਆਈ ਹੈ, ਉਸ ਦੀ ਚਰਚਾ ਕਰਾਂਗਾ । ਮਾਨਯੋਗ ਰਾਜਪਾਲ ਜੀ ਦੇ ਭਾਸ਼ਣ ਤੇ ਥੋੜ੍ਹੀ ਜਿਹੀ ਦ੍ਰਿਸ਼ਟੀ ਸੁੱਟਾਂਗਾ ਔਰ ਸੁਨਹਿਰੀ ਪੱਖਾਂ ਦੀ ਗੱਲ ਕਰਾਂਗਾ । ਸਭ ਤੋਂ ਪਹਿਲਾਂ ਮੈਂ ਕਹਿਣਾ ਚਾਹੁੰਦਾ ਹਾਂ ਕਿ ਨਿਆਂ ਵਿਅਕਤੀ ਨੂੰ ਮਿਲਣਾ ਚਾਹੀਦਾ ਹੈ । ਕਾਮਨ ਆਦਮੀ ਨਿਆਂ ਦੀ ਮੰਗ ਕਰੇ ਤਾਂ ਕੋਈ ਗਲਤ ਗੱਲ ਨਹੀਂ । ਅਸੀਂ ਲੋਕਪਾਲ ਬਿਲ ਦੀ ਸਥਾਪਨਾ ਕੀਤੀ ਹੈ । ਇਸ ਤੋਂ ਅੱਗੇ ਖੇਤੀ ਔਰ ਖੇਤ ਵਿਚ ਕੰਮ ਕਰਨ ਵਾਲੇ ਕਿਸਾਨਾਂ ਦੀ ਮਹੱਤਤਾ ਕਾਇਮ ਕੀਤੀ ਹੈ । ਉਨ੍ਹਾਂ ਦਾ ਪਾਣੀ ਦਾ ਬਿਲ ਮਾਫ਼ ਕੀਤਾ ਹੈ । ਪਾਣੀ ਦਾ ਬਿਲ ਬਹੁਤ ਪਹਿਲਾਂ ਮਾਫ਼ ਹੋਣਾ ਚਾਹੀਦਾ ਸੀ । ਖੇਤੀ ਇੰਡਸਟਰੀ ਇੱਕ ਸਿੱਕ ਇੰਡਸਟਰੀ ਹੈ ਜਿਹੜੀ ਕਿ ਘੁੱਗੀ ਤੋਂ ਘਾਟੇ ਵਿੱਚ ਜਾ ਰਹੀ ਹੈ । ਕਿਸਾਨ ਫਿਰ ਵੀ ਬੇਵੱਸ ਹੈ । ਉਹ ਘਾਟਾ ਨਾ ਦੇਖਦਾ ਹੋਇਆ ਫਿਰ ਖੇਤ ਵਿਚ ਬੀਜ ਬੀਜ ਦਿੰਦਾ ਹੈ , ਘਾਟੇ ਵਿਚ ਜਾਣ ਵਾਲੇ ਕਿਸਾਨ ਦੀ ਜਿਣਸ ਦੀ ਕੀਮਤ ਕੋਈ ਹੋਰ ਲਗਾਉਂਦਾ ਹੈ । ਇਸ ਪਾਸੇ ਧਿਆਨ ਦੇਣਾ ਚਾਹੀਦਾ ਹੈ । ਕਿਸੇ ਦੀ ਆਲੋਚਨਾ ਕਰਨੀ, ਕਿਸੇ ਨੂੰ ਕਿੰਤੂ-ਪਰੰਤੂ ਕਰਨਾ ਤਰਕ ਸੰਗਤ ਹੈ ? ਇਹ ਕਿੰਤੂ-ਪਰੰਤੂ ਠੀਕ ਨਹੀਂ । ਅਸੀਂ ਕਿਸਾਨ ਦਾ ਮਾਲੀਆ ਮਾਫ਼ ਕੀਤਾ ਹੈ । ਕਿਸਾਨ ਦਾ ਜੋ ਕੁਝ ਵੀ ਮਾਫ਼ ਕੀਤਾ ਹੈ, ਉਹ ਅੱਛਾ ਹੈ । ਅਸੀਂ ਵਿਚਾਰ ਰਹੇ ਸੀ ਕਿ ਹਰੀਜਨਾਂ ਨੂੰ ਅਤੇ ਬੈਕਵਰਡ ਕਲਾਸਿਜ਼ ਨੂੰ ਕੀ ਮਿਲਿਆ ਹੈ । ਕੀ ਕੀ ਮਿਲਿਆ ਹੈ, ਉਨ੍ਹਾਂ ਨੂੰ ? ਉਨ੍ਹਾਂ ਦਲਿਤ ਵੀਰਾਂ ਦੀ, 30 ਯੂਨਿਟ ਬਿਜਲੀ ਮਾਫ਼ ਕਰ ਦਿੱਤੀ ਹੈ । ਉਨ੍ਹਾਂ ਲਈ 5,100/- ਰੁਪਏ ਦੀ ਸ਼ਗਨ ਸਕੀਮ ਸ਼ੁਰੂ ਕਰ ਦਿੱਤੀ ਹੈ । ਗਲੀਆਂ ਅਤੇ ਬਸਤੀਆਂ ਨੂੰ ਨਵਾਂ ਬਣਾਇਆ ਗਿਆ ਹੈ । ਇਸ ਤਰ੍ਹਾਂ ਨਵਾਂ ਜੋਬਨ ਪਿੰਡਾਂ ਵਿਚ ਆ ਗਿਆ ਹੈ, ਨਵਾਂ ਸੂਰਜ ਪਿੰਡਾਂ ਵਿੱਚ ਚੜ੍ਹ ਗਿਆ ਹੈ । ਸ਼ਹਿਰ ਦੇ ਲੋਕ ਪਿੱਛੇ ਨਾ ਰਹਿ ਜਾਣ, ਉਨ੍ਹਾਂ ਵਾਸਤੇ ਸਰਕਾਰ ਨੇ ਇਸ ਕਰਕੇ ਬੈਲੇਂਸਡ ਵਿਚਾਰ ਕੀਤੀ ਹੈ ਅਤੇ ਫਿਕਰੀ ਕਰ ਤਰਕ-ਸੰਗਤ ਬਣਾਇਆ ਹੈ । ਆੜ੍ਹਤੀਆਂ ਦੀ ਕਮਿਸ਼ਨ ਵਿੱਚ ਵਾਧਾ ਕੀਤਾ ਹੈ । ਹਾਉਸ ਟੈਕਸ ਮਾਫ਼ ਕੀਤਾ ਹੈ ।

ਅਗਲੀ ਪੰਜ ਵਰਸ਼ੀਆ ਯੋਜਨਾ ਵਿਚ ਰਾਸ਼ੀ 6,600 ਕਰੋੜ ਰੁਪਏ ਤੋਂ ਵਧਾ ਕੇ 14,000 ਕਰੋੜ ਰੁਪਏ ਕਰ ਦਿੱਤੀ ਹੈ । ਇਹ ਹਿਸਟੋਰੀਕਲ ਕੰਮ ਕੀਤਾ ਗਿਆ ਹੈ ।

ਇੰਨੇ ਜਿਆਦਾ ਕਦਮ ਇਕ ਸਾਲ ਵਿੱਚ ਚੁੱਕੇ ਗਏ ਹਨ । ਹੋਰ ਵੀ ਬਹੁਤ ਸਾਰੇ ਕੰਮ ਹੋਏ ਹਨ । ਇੱਕ ਕੰਮ ਅਜਿਹਾ ਹੋਇਆ ਹੈ ਜਿਸ ਨਾਲ ਪੰਜਾਬ ਦੇ ਕਿਸਾਨ ਦਾ ਵੀ ਭਲਾ ਹੋਇਆ ਹੈ । ਉਹ ਹੈ ਅੰਮ੍ਰਿਤਸਰ ਵਿਚ ਹਵਾਈ ਅੱਡੇ ਦੀ ਵਿਵਸਥਾ ਕੀਤੀ ਗਈ ਹੈ । ਇਸ ਨਾਲ ਕਿਸਾਨ ਆਪਣਾ ਚਾਰ ਕੁਇੰਟਲ ਤੱਕ ਮਾਲ ਜਹਾਜ ਵਿਚ ਸੁੱਟ ਕੇ ਅਤੇ ਉਸ ਨੂੰ ਬਾਹਰ ਲਿਜਾ ਕੇ ਮਹਿੰਗੇ ਭਾਅ ਤੇ ਵੇਚ ਸਕੇਗਾ । ਸਾਇੰਸ ਸਿਟੀ ਦਾ ਨਿਰਮਾਣ ਕਰਨ ਦਾ ਨਿਰਣਾ ਲਿਆ ਹੈ । ਲੁਧਿਆਣਾ-ਚੰਡੀਗੜ੍ਹ ਰੇਲਵੇ ਲਾਈਨ ਦੀ ਮਨਜ਼ੂਰੀ ਰੇਲਵੇ ਵਿਭਾਗ ਤੋਂ ਮਿਲ ਗਈ ਹੈ । ਅੰਮ੍ਰਿਤਸਰ ਤੋਂ ਦਿੱਲੀ ਤੱਕ ਇੱਕ ਸੁਪਰ ਫਾਸਟ ਗੱਡੀ ਸ਼ੁਰੂ ਕੀਤੀ ਗਈ ਹੈ । ਚੰਡੀਗੜ੍ਹ ਤੋਂ ਅਨੰਦਪੁਰ ਸਾਹਿਬ ਨੂੰ ਜਾਣ ਵਾਲੀ ਸੜਕ ਨੂੰ ਚਾਰ ਮਾਰਗੀ ਬਣਾਉਣ ਦਾ ਨਿਰਨਾ ਕੀਤਾ ਗਿਆ ਹੈ । ਇਸ ਦੇ ਨਾਲ ਨਾਲ ਪੰਜ ਹਜ਼ਾਰ ਕਿਲੋਮੀਟਰ ਸੜਕ ਦੀ ਮੁਰੰਮਤ ਕਰਨ ਦਾ ਨਿਰਨਾ ਲਿਆ ਗਿਆ ਹੈ । ਇਹ ਸਾਰੀਆਂ ਗੱਲਾਂ ਰਾਜਪਾਲ ਜੀ ਨੇ ਸਰਕਾਰ ਦੀ ਕਾਰਗੁਜ਼ਾਰੀ ਬਾਰੇ ਦੱਸਦਿਆਂ ਹੋਇਆ ਕਹੀਆਂ ਹਨ । ਸਰਕਾਰ ਵੱਲੋਂ ਕੀਤੇ ਜਾ ਰਹੇ ਕੰਮਾਂ ਦਾ ਨਿਸਚਾ ਦੁਹਰਾਇਆ ਗਿਆ ਹੈ । ਇਸ ਦੇ ਨਾਲ ਨਾਲ ਕਾਨੂੰਨ ਵਿਵਸਥਾ ਦੀ ਸਥਿਤੀ ਨੂੰ ਠੀਕ ਕੀਤਾ ਹੈ ਅਤੇ ਮਨੁੱਖੀ ਅਧਿਕਾਰਾਂ ਦੀ ਰੱਖਿਆ ਕੀਤੀ ਹੈ । ਸਰਕਾਰ ਨੇ ਨਿਰਨਾ ਕੀਤਾ ਹੈ ਕਿ ਧਾਰਾ 356 ਜਿਸ ਦਾ ਦੁਰ-ਪ੍ਰਯੋਗ, ਪਿਛਲੀ ਭੂਤ ਪੂਰਵ ਸਰਕਾਰ ਨੇ ਕੀਤਾ, ਜਿਸ ਨੂੰ ਮੈਂ ਸਵਰਗੀਆ ਕਿਹਾ ਸੀ ਤਾਂ ਮੇਰੇ ਬੰਧੂਆਂ ਨੂੰ ਕੁਝ ਹੋਇਆ ਸੀ ਜਦਕਿ ਇਨ੍ਹਾਂ ਦੀ ਸਰਕਾਰ ਨੇ ਨਿਰਨਾ ਲਿਆ ਸੀ ਕਿ ਅਸੀਂ ਕੋਈ ਵੀ ਇਸ ਤਰ੍ਹਾਂ ਦਾ ਕਦਮ ਨਹੀਂ ਉਠਾਵਾਂਗੇ । ਹੁਣ ਆਪਣੇ ਵੱਲੋਂ ਇਸ ਤੇ ਹੁੰਗਾਰਾ ਭਰਿਆ ਗਿਆ ਹੈ ਕਿ ਧਾਰਾ 356 ਦਾ ਦੁਰਉਪਯੋਗ ਨਾ ਕੀਤਾ ਜਾਵੇ ।

ਇਸ ਦੇ ਨਾਲ ਨਾਲ ਸਰਕਾਰ ਨੇ ਪੇ-ਕਮਿਸ਼ਨ ਦੀ ਰਿਪੋਰਟ ਲਾਗੂ ਕੀਤੀ ਹੈ । ਜਿਹੜੀਆਂ ਇੰਪਲਾਈਜ਼ ਦੀਆਂ, ਕਰਮਚਾਰੀਆਂ ਦੀਆਂ ਮੰਗਾਂ ਸਨ, ਉਥੋਂ ਤੱਕ ਸੀਮਿਤ ਨਾ ਰਹਿ ਕੇ, ਉਨ੍ਹਾਂ ਤੋਂ ਅਗਾਂਹ ਜਾ ਕੇ ਉਨ੍ਹਾਂ ਨੂੰ ਸਹਿਯੋਗ ਦਿੱਤਾ ਹੈ ਔਰ ਸਾਡੇ ਕਰਮਚਾਰੀ ਵਰਗ ਦਾ ਮਨ ਜਿੱਤ ਲਿਆ ਹੈ । ਇਹ ਸਾਰਾ 1-1-98 ਤੋਂ ਨਕਦ ਦਿੱਤਾ ਗਿਆ ਹੈ ।

ਐਗਰੀਕਲਚਰ ਦੇ ਉਤਪਾਦਨ ਵਿੱਚ ਬੜੋਤਰੀ ਹੋਈ ਹੈ । ਚਾਵਲ ਦਾ ਉਤਪਾਦਨ 79.4 ਲੱਖ ਟਨ ਅਤੇ ਗੇਹੂੰ ਦਾ 128 ਲੱਖ ਟਨ ਹੋਇਆ ਹੈ । ਇਸ ਤੋਂ ਬਾਅਦ ਇੱਕ ਬਦਨਸੀਬੀ ਇਹ ਹੈ ਕਿ ਸਾਡੀਆਂ ਇੱਛਾਵਾਂ ਬਹੁਤ ਸਨ ਪਰ ਮੌਸਮ ਨਾਲ ਫਸਲਾਂ ਖ਼ਰਾਬ ਹੋ ਗਈਆਂ, ਕੀੜੇ ਦੀ ਬਿਮਾਰੀ ਲੱਗ ਗਈ ਅਤੇ ਫ਼ਸਲਾਂ ਬਰਬਾਦ ਹੋ ਗਈਆਂ । ਇਸ ਵਾਸਤੇ ਕੇਂਦਰ ਨੂੰ ਅਨੁਦਾਨ ਦੇਣ ਵਾਸਤੇ ਪ੍ਰਾਰਥਨਾ ਕੀਤੀ ਹੈ ਔਰ ਜਿਸ ਲਈ ਹੁੰਗਾਰਾ ਵੀ ਮਿਲਿਆ ਹੈ । ਬਾਗਬਾਨੀ ਦਾ ਗਠਨ ਹੋਇਆ ਹੈ ਜਿਹੜਾ ਕਿ ਇੱਕ ਨੋਡਲ ਅਧਿਕਾਰੀ ਦੇ ਅਧੀਨ ਹੈ । ਐਗਰੀਕਲਚਰ ਲਈ ਮਿੱਟੀ ਅਤੇ ਪਾਣੀ ਦੇ ਨਿਰੀਖਣ ਵਾਸਤੇ ਪ੍ਰਯੋਗ-ਸ਼ਾਲਾ ਪਿੰਡ ਪੱਧਰ ਤੇ ਹੋਵੇ ਨਹੀਂ ਤਾਂ ਬਲਾਕ ਪੱਧਰ ਤੇ ਇੱਕ ਜਗ੍ਹਾ ਜ਼ਰੂਰ ਹੋਵੇ । ਬਾਗਬਾਨੀ ਅਧੀਨ 87,000 ਹੈਕਟੇਅਰ ਰਕਬਾ ਰੱਖਿਆ ਹੈ ਔਰ 1.10 ਲੱਖ ਹੈਕਟੇਅਰ ਰਕਬਾ ਅਸੀਂ ਸਬਜ਼ੀਆਂ ਵਾਸਤੇ ਰੱਖਿਆ ਹੈ । ਸਬਜ਼ੀਆਂ ਬਾਹਰ ਭੇਜਣ ਵਾਸਤੇ ਇਜ਼ਰਾਈਲ ਤੋਂ ਸਹਿਯੋਗ ਮਿਲਿਆ ਔਰ ਹਾਲੈਂਡ ਤੋਂ ਆਰਡਰ ਵੀ ਮਿਲਿਆ ਹੈ ।

[ਸ੍ਰੀ ਸੱਤਿਆ ਪਾਲ ਸੈਣੀ]

ਇਸ ਦੇ ਨਾਲ ਨਾਲ ਪਸ਼ੂ ਪਾਲਣ ਦੀ ਤਰਫ ਅੱਛਾ ਸੀ-ਮਨ, ਅੱਛਾ ਬੀਜ ਲਿਆ ਕੇ ਪਸ਼ੂਆਂ ਦੀ ਨਸਲ ਸੁਧਾਰਨ ਦਾ ਪ੍ਰੋਗਰਾਮ ਸ਼ੁਰੂ ਕੀਤਾ ਹੈ ਜਿਸ ਤਰ੍ਹਾਂ ਕਿ 17 ਲੱਖ ਗਊਆਂ ਨੂੰ ਨਵੇਂ ਟੀਕੇ ਦੇ ਕੇ ਨਸਲ ਸੁਧਾਰਨ ਦਾ ਕੰਮ ਅਸੀਂ ਸ਼ੁਰੂ ਕੀਤਾ ਹੈ। ਇਸ ਦਾ ਵੀ ਰਾਜਪਾਲ ਮਾਨਯੋਗ ਛਿੱਬੜ ਜੀ ਦੇ ਭਾਸ਼ਣ ਦੇ ਵਿੱਚ ਵਰਣਨ ਹੈ। ਦੁੱਧ ਦਾ ਉਤਪਾਦਨ ਪਿਛਲੇ ਸਮੇਂ ਵਿੱਚ 67 ਲੱਖ ਤੋਂ ਲੈ ਕੇ 73 ਲੱਖ ਮੀਟਰਿਕ ਟਨ ਕੀਤਾ ਹੈ ਔਰ ਪੰਜਾਬ ਦੀ ਪ੍ਰਤੀ ਜੀਅ ਔਸਤ 825 ਗਰਾਮ ਹੈ ਜਿਹੜੀ ਕਿ ਸਾਰੇ ਦੇਸ਼ ਅੰਦਰ ਸਭ ਤੋਂ ਵੱਧ ਹੈ ਅਤੇ ਕੌਮੀ ਪੱਧਰ ਤੇ ਇਹ ਤਕਰੀਬਨ 200 ਗਰਾਮ ਹੈ। 16,800 ਕਿਸਾਨਾਂ ਨੂੰ 5 ਦਿਨਾਂ ਦੀ ਸਿਖਲਾਈ ਦਿੱਤੀ ਹੈ, ਜਿਸ ਨਾਲ ਕਿ ਉਹ ਡੇਅਰੀ ਦੇ ਬਾਰੇ ਜਾਣ ਸਕਣ ਔਰ ਮੱਛਲੀ ਪਾਲਣ ਦੇ ਬਾਰੇ ਜਾਣ ਸਕਣ। ਇਸ ਦੇ ਬਾਰੇ ਵਿੱਚ ਅਸੀਂ ਇਹ ਸਭ ਕੁਝ ਕੀਤਾ ਹੈ।

ਸਹਿਕਾਰਤਾ ਦੀਆਂ 22 ਹਜ਼ਾਰ ਸਹਿਕਾਰੀ ਸੰਸਥਾਵਾਂ ਵਿੱਚ 40 ਲੱਖ ਲੋਕ ਸ਼ਾਮਿਲ ਹਨ। ਉਨ੍ਹਾਂ ਨੂੰ ਨਬਾਰਡ ਵਲੋਂ ਆਰਥਿਕ ਮਦਦ ਦੇ ਕੇ ਅਤੇ ਕੰਪਿਊਟਰ ਦਾ ਪ੍ਰਯੋਗ ਕਰਕੇ ਮੁੜ ਦੁਬਾਰਾ ਸੁਰਜੀਤ ਕਰਨ ਦਾ ਯਤਨ ਕੀਤਾ ਗਿਆ ਹੈ।

ਦਿਹਾਤੀ ਵਿਕਾਸ ਵਿੱਚ ਫੋਕਲ ਪੁਆਇੰਟ, ਉੱਨਤ ਗਰਾਮ ਸਕੀਮ, ਪਿੰਡਾਂ ਦੀਆਂ ਗਲੀਆਂ-ਵਿਰਨੀਆਂ ਦਾ ਰੂਪ ਸੁਧਾਰਨ ਲਈ 55.70 ਕਰੋੜ ਰੁਪਏ ਦਾ ਨਿਰਧਾਰਨ ਕੀਤਾ ਹੈ। ਇੱਕ ਲੱਖ ਪਰਿਵਾਰਾਂ ਵਾਸਤੇ ਦਿਹਾਤੀ ਸ਼ੌਚਾਲਿਆ ਦਾ ਪ੍ਰਬੰਧ ਕੀਤਾ ਹੈ। ਇਸ ਦੇ ਨਾਲ ਹੀ ਲੋਕ ਆਪਣੀ ਗੱਲ ਕਹਿ ਸਕਣ, ਆਪਣੀ ਗੱਲ ਦੱਸ ਸਕਣ। ਜਨਤਾ ਜਿਹੜੀ ਹੈ ਉਹ ਸਰਕਾਰ ਕੋਲ ਨਾ ਜਾਵੇ ਬਲਕਿ ਸਰਕਾਰ ਜਨਤਾ ਕੋਲ ਜਾਵੇ, ਇਸ ਦੇ ਵਾਸਤੇ ਸੰਗਤ ਦਰਸ਼ਨ ਪ੍ਰੋਗਰਾਮ ਬਣਾਇਆ ਗਿਆ ਹੈ। ਰੂਰਲ ਵਾਟਰ ਸਪਲਾਈ ਦੇ ਵਾਸਤੇ ਪੰਜਾਬ ਗੌਰਮਿੰਟ ਨੇ 2,235 ਲੱਖ ਰੁਪਏ ਔਰ ਸੈਂਟਰ ਤੋਂ 210 ਲੱਖ ਰੁਪਏ ਲਏ ਹਨ ਔਰ ਜਿਸ ਦੇ ਵਿੱਚ 15 ਲੱਖ ਰੁਪਏ ਵਿਸ਼ਵ ਬੈਂਕ ਤੋਂ ਵੀ ਲਿਆ ਗਿਆ ਹੈ।

ਕੰਡੀ ਏਰੀਏ ਨੂੰ ਵੀ 20 ਲੱਖ ਰੁਪਏ ਦਾ ਅਨੁਦਾਨ ਦਿੱਤਾ ਹੈ, ਜਿਸ ਦਾ ਵਰਣਨ ਮਾਨਯੋਗ ਰਾਜਪਾਲ ਜੀ ਨੇ ਆਪਣੇ ਭਾਸ਼ਣ ਵਿਚ ਕੀਤਾ ਹੈ। ਮੈਂ ਉਨ੍ਹਾਂ ਦਾ ਇਸ ਵਾਸਤੇ ਧੰਨਵਾਦ ਕਰਦਾ ਹਾਂ।

ਹੁਣ ਮੈਂ ਨਾਰੀ ਬਾਰੇ ਗੱਲ ਕਰ ਲਵਾਂ, ਜਿਸ ਦਾ ਕਿ ਹੁਣੇ ਪੰਜਾਬ ਵਿੱਚ ਪਰਿਵਰਤਨ ਹੋਇਆ ਹੈ। ਇਹ ਪੁਰਸ਼ ਪ੍ਰਧਾਨ ਸਮਾਜ ਹੈ, ਜਿਸ ਦੇ ਵਿੱਚ ਪੁਰਸ਼ ਦੀ ਹੀ ਚਰਚਾ ਹੈ, ਇਸਤਰੀ ਦੀ ਨਹੀਂ ਹੈ। ਸੀਤਾ-ਰਾਮ ਦੀ ਗੱਲ ਕਰਨ ਵਾਲੇ, ਸੀਤਾ ਦਾ ਵਰਣਨ ਕਰਨ ਵਾਲੇ ਲੋਕਾਂ ਵੱਲੋਂ, ਪਿਛਲੇ ਸਮੇਂ ਵਿੱਚ ਨਾਰੀ ਬਾਰੇ ਜੋ ਹੋਇਆ, ਉਹ ਅਸੀਂ ਦੇਖ ਲਿਆ ਹੈ। ਹੁਣ ਜਿਹੜੀਆਂ ਪੰਚਾਇਤਾਂ ਬਣੀਆਂ ਹਨ, ਉਨ੍ਹਾਂ ਦੇ ਵਿੱਚ ਇਸਤਰੀਆਂ ਨੂੰ ਬਹੁਤ ਸਨਮਾਨ ਮਿਲਿਆ ਹੈ। 4,124 ਇਸਤਰੀਆਂ ਪੰਜਾਬ ਦੇ ਵਿੱਚ ਪਹਿਲੀ ਵਾਰ ਸਰਪੰਚ ਬਣੀਆਂ ਹਨ। ਇਸ ਦੇ ਲਈ ਬਾਦਲ ਸਾਹਿਬ ਔਰ ਉਨ੍ਹਾਂ ਦੀ ਸਰਕਾਰ ਵਧਾਈ ਦੇ ਪਾਤਰ ਹਨ। ਪਿਛਲੀਆਂ ਜਿਹੜੀਆਂ ਸਰਕਾਰਾਂ ਸਨ, ਉਨ੍ਹਾਂ ਦੇ ਵੇਲੇ ਸਿਰਫ 158 ਔਰਤਾਂ ਹੀ ਸਰਪੰਚ ਬਣੀਆਂ ਸਨ। 12,375 ਦੇ ਵਿਚੋਂ ਕੇਵਲ 158 ਔਰਤਾਂ ਸਰਪੰਚ ਸਨ। ਇੱਕ ਕ੍ਰਾਂਤੀਕਾਰੀ

ਪਰਿਵਰਤਨ, ਇਕ ਕ੍ਰਾਂਤੀਕਾਰੀ ਕਦਮ, ਇਕ ਬਹੁਤ ਵੱਡਾ ਉਦਮ ਬਾਦਲ ਸਾਹਿਬ ਨੇ ਕੀਤਾ ਹੈ ਜਿਸ ਦੇ ਨਾਲ ਪੰਜਾਬ ਦੇ ਵਿੱਚ ਹੁਣ ਜ਼ਿਆਦਾ ਔਰਤਾਂ ਸਰਪੰਚ ਬਣ ਕੇ ਆਈਆਂ ਹਨ। ਸੋ, ਡਿਪਟੀ ਸਪੀਕਰ ਸਾਹਿਬ, ਮੈਂ ਹੁਣ ਜ਼ਿਆਦਾ ਨਾ ਕਹਿੰਦਾ ਹੋਇਆ, ਹੋਰ ਵਕਤਾਵਾਂ ਦੇ ਵਿਚਾਰ ਸੁਣਨਾ ਚਾਹਾਂਗਾ। ਫਿਰ ਵੀ ਇਕ ਗੱਲ ਕਹਿਣੀ ਚਾਹਾਂਗਾ ਕਿ ਸਾਡੇ ਖੇਤਰ ਦੇ ਲਈ, ਸਾਡੇ ਕੰਢੀ ਦੇ ਇਲਾਕੇ ਦੇ ਲਈ 20 ਕਰੋੜ ਰੁਪਏ ਦੀ ਚਰਚਾ ਕੀਤੀ ਹੈ ਔਰ ਸਰਕਾਰ ਨੇ ਵੀ ਇਹ ਗੱਲ ਪ੍ਰਵਾਨ ਕਰ ਲਈ ਹੈ, ਇਸ ਦਾ ਮੈਂ ਧੰਨਵਾਦ ਕਰਦਾ ਹਾਂ। ਫਿਰ ਵੀ ਮੈਂ ਇਕ ਚਰਚਾ ਕੀਤੇ ਬਗੈਰ ਨਹੀਂ ਰਹਿ ਸਕਦਾ ਕਿ ਸਾਡੇ ਨੇੜੇ ਜੋ ਹਿਮਾਚਲ ਲਗਦਾ ਹੈ ਔਰ ਉਸ ਹਿਮਾਚਲ ਦੇ ਵਿੱਚ ਪਾਣੀ ਦੇ ਫੁਆਰੇ ਚਲਦੇ ਹਨ। ਪਰੰਤੂ ਸਾਡੇ ਇਲਾਕੇ ਦੇ ਵਿੱਚ ਤਕਰੀਬਨ 20 ਪਿੰਡ ਅਜਿਹੇ ਬਦਨਸੀਬ ਹਨ ਜਿਨ੍ਹਾਂ ਨੂੰ ਪਾਣੀ ਨਹੀਂ ਮਿਲ ਰਿਹਾ। ਜੇਕਰ ਕੋਈ ਇਸਤਰੀ ਦੂਰ ਪਾਣੀ ਲੈਣ ਜਾਵੇ ਤਾਂ ਉਸ ਨੂੰ ਸੱਪ ਲੜ ਕੇ ਮਰ ਜਾਣ ਦਾ ਡਰ ਵੱਧਦਾ ਹੈ ਔਰ ਡਿਪਟੀ ਸਪੀਕਰ ਸਾਹਿਬ, ਜੇਕਰ ਕੋਈ ਔਰਤ ਪ੍ਰਸੂਤੀ ਵਿੱਚ ਹੋਵੇ ਤਾਂ ਉਹ ਮਰ ਜਾਵੇਗੀ ਪਰ ਉਸ ਨੂੰ ਵਕਤ ਸਿਰ ਹਸਪਤਾਲ ਦੇ ਵਿਚ ਨਹੀਂ ਪਹੁੰਚਾਇਆ ਜਾ ਸਕੇਗਾ। ਔਰਤਾਂ 2-3 ਕਿਲੋਮੀਟਰ ਦੀ ਦੂਰੀ ਤੋਂ ਪਾਣੀ ਲਿਆਉਣ ਲਈ ਮਜਬੂਰ ਹੁੰਦੀਆਂ ਹਨ, ਕਈ ਵਾਰ ਤਾਂ ਔਰਤਾਂ ਉਥੋਂ ਪਾਣੀ ਭਰਕੇ ਲਿਆਉਂਦੀਆਂ ਹਨ ਜਿਥੇ ਕਿ ਪਸ਼ੂ ਵੀ ਪਾਣੀ ਪੀਂਦੇ ਹਨ। ਸੋ, ਇਹ ਆਜ਼ਾਦ ਪੰਜਾਬ ਦੇ ਵਿਚ, ਆਜ਼ਾਦ ਭਾਰਤ ਦੇ ਵਿੱਚ, ਅੱਜ ਵੀ ਸਾਡੇ ਪੰਜਾਬ ਦੇ ਲੋਕਾਂ ਦੀ ਦੁਰਦਸ਼ਾ ਹੋ ਰਹੀ ਹੈ, ਜਿਹੜੀ ਕਿ ਬਹੁਤ ਦੁਰਭਾਗਯਪੂਰਨ ਹੈ। ਡਿਪਟੀ ਸਪੀਕਰ ਸਾਹਿਬ, ਅੰਤ ਦੇ ਵਿੱਚ ਮੈਂ ਇੱਕ ਗੱਲ ਦੀ ਚਰਚਾ ਕੀਤੇ ਬਿਨਾਂ ਵੀ ਨਹੀਂ ਰਹਿ ਸਕਦਾ ਜੋਕਿ ਬਹੁਤ ਮਹੱਤਵਪੂਰਨ ਹੈ, ਅਵੱਸ਼ਕ ਹੈ। ਮੈਂ ਨਿਵੇਦਨ ਕਰਦਾ ਹਾਂ ਕਿ ਕੋਈ ਇਸ ਤਰ੍ਹਾਂ ਦਾ ਉਪ-ਕਰਮ ਬਣਾਓ, ਕੋਈ ਅਜਿਹਾ ਪ੍ਰੋਗਰਾਮ ਬਣਾਓ, ਜਿਸ ਦੇ ਨਾਲ ਜਿਹੜੇ ਚੰਗੇ ਕਰਮਚਾਰੀ ਹਨ, ਚੰਗਾ ਕੰਮ ਕਰਦੇ ਹਨ, ਉਨ੍ਹਾਂ ਨੂੰ ਸਾਰਵਜਨਕ ਰੂਪ ਦੇ ਵਿੱਚ ਸਨਮਾਨਤ ਕੀਤਾ ਜਾਵੇ, ਉਨਾਂ ਨੂੰ ਥਾਪੀ ਦਿੱਤੀ ਜਾਵੇ, ਉਨ੍ਹਾਂ ਦੇ ਕੰਮ ਦੀ ਸਰਾਹਣਾ ਕੀਤੀ ਜਾਵੇ। ਦੂਸਰੇ ਪਾਸੇ ਜਿਹੜੇ ਕਰਮਚਾਰੀ ਕੰਮ ਨਹੀਂ ਕਰਦੇ, ਸ਼ਰਕਰ ਹਨ, ਉਨ੍ਹਾਂ ਨੂੰ ਤਾੜਨਾ ਕੀਤੀ ਜਾਵੇ ਅਤੇ ਉਨ੍ਹਾਂ ਦੀ ਲੋਕਾਂ ਦੇ ਵਿਚ ਪੂਰੀ ਨਿੰਦਿਆ ਕਰੋ ਤਾਂ ਕਿ ਜਿਹੜੇ ਕਰਮਚਾਰੀ ਅੱਛਾ ਕੰਮ ਕਰਦੇ ਹਨ ਉਨ੍ਹਾਂ ਨੂੰ ਅੱਛੀ ਮਿਸਾਲ ਮਿਲੇ ਅਤੇ ਅੱਛੇ ਕੰਮ ਕਰਨ ਵਾਲਿਆਂ ਦੀ ਸਰਾਹਣਾ ਕੀਤੀ ਜਾਵੇ। ਹੁਣ ਮੈਂ ਦੁਬਾਰਾ ਇਕ ਗੱਲ ਕਹਿਣੀ ਚਾਹਾਂਗਾ ਅਤੇ ਰਾਜਪਾਲ ਜੀ ਦੀ ਸਰਾਹਣਾ ਕਰਨੀ ਚਾਹਾਂਗਾ ਜਿਨ੍ਹਾਂ ਨੇ ਇਹ ਆਸ਼ੀਰਵਾਦ ਇਸ ਮਹਾਨ ਸਦਨ ਨੂੰ ਦਿੱਤਾ ਹੈ, ਜਿਹੜੀ ਉਨ੍ਹਾਂ ਨੇ ਇਸ ਸਦਨ ਨੂੰ ਹੱਲਾ-ਸ਼ੇਰੀ ਦਿੱਤੀ, ਪੰਜਾਬ ਸਰਕਾਰ ਨੂੰ ਥਾਪੀ ਦਿੱਤੀ ਹੈ, ਪੰਜਾਬ ਸਰਕਾਰ ਨੂੰ ਇਕ ਚੰਗਾ ਨਿਰਦੇਸ਼ ਦਿੱਤਾ ਹੈ, ਉਸ ਦੇ ਲਈ ਮੈਂ ਰਾਜਪਾਲ ਜੀ, ਸ੍ਰੀ ਛਿੱਬਰ ਜੀ ਦਾ ਦਿਲ ਦੀਆਂ ਗਹਿਰਾਈਆਂ ਤੋਂ ਧੰਨਵਾਦ ਕਰਦਾ ਹਾਂ। ਜੈ ਭਾਰਤ, ਜੈ ਜਨਤਾ।

**ਸ੍ਰੀ ਡਿਪਟੀ ਸਪੀਕਰ**: ਹਾਂ ਜੀ, ਕਾਮਰੇਡ ਅਜੈਬ ਸਿੰਘ ਰੌਂਤਾ ਜੀ, ਤੁਸੀਂ ਆਪਣੀ ਸਪੀਚ ਸ਼ੁਰੂ ਕਰੋ। ਇਸ ਤੋਂ ਬਾਅਦ ਸਰਦਾਰ ਮਨਮੋਹਨ ਸਿੰਘ ਜੀ ਆਪਣੀ ਸਪੀਚ ਕਰਨਗੇ।

**ਕਾਮਰੇਡ ਅਜੈਬ ਸਿੰਘ ਰੌਂਤਾ** (ਨਿਹਾਲ ਸਿੰਘ ਵਾਲਾ, ਐਸ. ਸੀ.) : ਮਾਨਯੋਗ ਡਿਪਟੀ ਸਪੀਕਰ ਸਾਹਿਬ, ਬਹੁਤ-ਬਹੁਤ ਧੰਨਵਾਦ, ਤੁਸੀਂ ਮੈਨੂੰ ਗਵਰਨਰ ਸਾਹਿਬ ਦੇ ਐਡਰੈਸ ਦੇ ਉਤੇ ਆਪਣੇ ਵਲੋਂ ਅਤੇ ਆਪਣੀ ਪਾਰਟੀ ਵਲੋਂ ਬੋਲਣ ਦਾ ਮੌਕਾ ਦਿੱਤਾ ਹੈ। ਡਿਪਟੀ ਸਪੀਕਰ ਸਾਹਿਬ, ਗਵਰਨਰ ਸਾਹਿਬ ਦੇ ਐਡਰੈਸ ਦੇ ਪੇਜ਼ 8 ਤੇ ਪੈਰ੍ਹਾ ਨੰਬਰ 15 ਤੇ ਗਵਰਨਰ ਸਾਹਿਬ ਨੇ ਕਿਹਾ ਹੈ ਕਿ ਪੰਜਾਬ ਇਕ ਖੇਤੀਬਾੜੀ ਪ੍ਰਧਾਨ ਸੂਬਾ ਹੈ ਔਰ ਪੰਜਾਬ ਨੇ ਖੇਤੀਬਾੜੀ ਦੇ ਖੇਤਰ ਵਿੱਚ ਬਹੁਤ ਵੱਡੀਆਂ ਵੱਡੀਆਂ ਮੱਲਾਂ ਮਾਰੀਆਂ ਹਨ ਔਰ ਪੰਜਾਬ ਦੇ ਕਿਸਾਨ ਨੇ ਖੇਤੀ ਦੀ ਉਪਜ ਵਿੱਚ ਵਾਧਾ ਕਰਕੇ ਕੇਂਦਰੀ ਪੂਲ ਦੇ ਵਿਚ ਅਨਾਜ ਭੇਜ ਕੇ ਪੰਜਾਬ ਦਾ ਸਿਰ ਉੱਚਾ ਕੀਤਾ ਹੈ। ਇਸ ਗੱਲ ਦੇ ਵਿੱਚ ਡਿਪਟੀ ਸਪੀਕਰ ਸਾਹਿਬ, ਕੋਈ ਸ਼ੱਕ ਨਹੀਂ ਹੈ ਕਿ ਪੰਜਾਬ ਦੇ ਕਿਸਾਨ ਨੇ ਅਤੇ ਇਸ ਦੇ ਨਾਲ ਸੀਰੀ, ਖੇਤ ਮਜ਼ਦੂਰ ਨੇ ਪੰਜਾਬ ਦੇ ਅੰਨ ਦੇ ਉਤਪਾਦਨ ਵਿੱਚ ਬੜ੍ਹੌਤਰੀ ਕਰਕੇ ਪੰਜਾਬ ਨੂੰ ਪੱਕੇ ਪੈਰੀਂ ਖੜ੍ਹਾ ਕੀਤਾ ਹੈ। ਲੇਕਿਨ ਪੰਜਾਬ ਦੇ ਉਸ ਕਿਸਾਨ ਦਾ ਹਾਲ ਲਗਾਤਾਰ ਮਾੜਾ ਹੁੰਦਾ ਗਿਆ ਹੈ। ਉਸ ਦੀ ਜ਼ਮੀਨ ਉਸ ਦੇ ਘਰੇਲੂ ਹਾਲਤਾਂ ਕਰਕੇ, ਉਸ ਨੂੰ ਆਪਣੇ ਬੱਚਿਆਂ ਨੂੰ ਪੜ੍ਹਾਈ ਦੇਣ ਕਰਕੇ, ਆਪਣੀਆਂ ਧੀਆਂ ਨੂੰ ਵਿਆਹੁਣ ਕਰਕੇ, ਹੋਰ ਪਈਆਂ ਗਰਜ਼ਾਂ ਕਰਕੇ ਲਗਾਤਾਰ ਬਿੱਲੇ ਲਗਦੀ ਰਹੀ ਅਤੇ ਪੰਜਾਬ ਦਾ ਕਿਸਾਨ ਖੇਤੀ ਤੋਂ ਵਿਹਲਾ ਹੁੰਦਾ ਗਿਆ। ਇਹ ਜੋ ਕੁਝ ਹੋਇਆ ਇਸ ਹਾਲਤ ਨੂੰ ਹੋਰ ਮਾੜਾ ਕਰਨ ਲਈ, ਜੋ ਉਸ ਨੇ ਖੇਤੀ ਕਰਨੀ ਸੀ, ਉਸ ਵਾਸਤੇ ਬੀਜਾਂ ਅਤੇ ਸਪਰੇਅ ਦੀਆਂ ਦਵਾਈਆਂ ਦੇ ਖਰਚੇ ਨੇ ਉਸ ਨੂੰ ਹੋਰ ਜ਼ਿਆਦਾ ਦੇਰ ਸਥਿਰ ਨਹੀਂ ਰਹਿਣ ਦਿੱਤਾ। ਡਿਪਟੀ ਸਪੀਕਰ ਸਾਹਿਬ, ਜੇਕਰ ਅਸੀਂ ਪੰਜਾਬ ਦੇ ਕਿਸਾਨ ਦੀ ਹਾਲਤ ਦੇਖੀਏ ਤਾਂ ਉਨ੍ਹਾਂ ਵਿਚੋਂ ਤਾਂ ਬਹੁਤੇ ਨਾਂ ਦੇ ਹੀ ਜ਼ਿਮੀਦਾਰ ਹਨ, ਉਹ ਠੇਕੇ ਤੇ ਪੈਲੀਆਂ ਵਾਹੁੰਦੇ ਹਨ। ਆਪਣੀ ਜ਼ਮੀਨ ਜਾਇਦਾਦ ਨਹੀਂ, ਆਪਣੀ ਮੋਟਰ ਨਹੀਂ। ਜੇਕਰ ਮੋਟਰ ਦਾ ਪਾਣੀ ਲਾਉਂਦੇ ਵੀ ਹਨ, ਆਪਣੇ ਹੀ ਪਿੰਡ ਦੇ ਕਿਸੇ ਧਨੀ ਕਿਸਾਨ ਨੂੰ ਪੈਸੇ ਦੇ ਕੇ ਉਸ ਦੀ ਮੋਟਰ ਦਾ ਪਾਣੀ ਆਪਣੇ ਖੇਤਾਂ ਨੂੰ ਲਾਉਂਦੇ ਹਨ। ਉਸ ਤੋਂ ਬਾਅਦ ਕੁਦਰਤੀ ਕਰੋਪੀਆਂ ਅਤੇ ਕੀੜਿਆਂ ਦੇ ਹਮਲੇ, ਉਸ ਨੂੰ ਲਗਾਤਾਰ ਮਾੜਾ ਕਰ ਰਹੇ ਹਨ। ਉਹ ਪੰਜਾਬ ਦਾ ਕਿਸਾਨ ਜਿਸ ਦੀ ਹਾਲਤ ਬੜੀ ਮਾੜੀ ਹੈ, ਮੈਂ ਉਸ ਬਾਰੇ ਕਹਿਣਾ ਚਾਹਾਂਗਾ ਕਿ ਉਸ ਪੰਜਾਬ ਦੇ ਕਿਸਾਨ ਲਈ, ਜਿਹੜਾ ਖੇਤੀ ਤੋਂ ਵਾਂਝਾ ਹੋ ਗਿਆ ਹੈ, ਪੰਜਾਬ ਸਰਕਾਰ ਦਾ ਫਰਜ਼ ਬਣਦਾ ਹੈ ਕਿ ਕੁਝ ਅਜਿਹੇ ਖੇਤੀ ਨਿਰਧਾਰਤ ਸੋਮੇ ਪੈਦਾ ਕਰੇ ਜਿਸ ਨਾਲ ਪੰਜਾਬ ਦਾ ਕਿਸਾਨ ਨਾਂ ਦਾ ਕਿਸਾਨ ਨਾ ਰਹੇ ਅਤੇ ਉਹ ਆਪਣੇ ਬੱਚਿਆਂ ਦਾ ਪੇਟ ਪਾਲਣ ਲਈ ਕੰਮ ਕਰ ਸਕੇ। ਜੇਕਰ ਉਹ ਕੰਮ ਕਰੇ ਤਾਂ ਆਪਣੇ ਹੀ ਖੇਤਾਂ ਵਿੱਚ ਕੰਮ ਕਰੇ ਅਤੇ ਆਪਣੀਆਂ ਦੋ ਰੋਟੀਆਂ ਕਮਾ ਸਕੇ। ਇਸ ਕਰਕੇ ਪੰਜਾਬ ਸਰਕਾਰ ਦਾ ਇਹ ਫਰਜ਼ ਬਣਦਾ ਹੈ ਕਿ ਉਸ ਕਿਸਾਨ ਦੀ ਗਰੀਬੀ ਦੀ ਹਾਲਤ ਨੂੰ ਮੁੱਖ ਰੱਖਿਆ ਜਾਵੇ। ਅਸੀਂ ਇਥੇ ਆਪਣੇ ਕਈ ਸਵਾਲ ਦਿੱਤੇ ਲੇਕਿਨ ਡਿਪਟੀ ਸਪੀਕਰ ਸਾਹਿਬ, ਬੜੇ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਉਨ੍ਹਾਂ ਸਵਾਲਾਂ ਦੇ ਜਵਾਬ ਦੇਣ ਦੀ ਥਾਂ ਐਕਸਟੈਂਸ਼ਨ ਦੇ ਦਿੱਤੀ ਜਾਂਦੀ ਹੈ। ਕਿੰਨੇ ਸੋ ਲੋਕ ਹਨ ਮਾਨਸਾ ਅਤੇ ਸੰਗਰੂਰ ਦੇ ਇਲਾਕੇ ਵਿੱਚ ਜੋ ਖੁਦਕੁਸ਼ੀ ਕਰ ਰਹੇ ਹਨ। ਉਨ੍ਹਾਂ ਲੋਕਾਂ ਦਾ ਜ਼ਿਕਰ ਇਸ ਪੰਜਾਬ ਅਸੈਂਬਲੀ ਵਿੱਚ ਖੁੱਲ੍ਹ ਕੇ ਹੋਣਾ ਚਾਹੀਦਾ ਸੀ। ਚਰਚਾ ਹੋਣੀ ਚਾਹੀਦੀ ਸੀ। ਮੈਂ ਬੇਨਤੀ ਕਰਨੀ ਚਾਹਾਂਗਾ ਕਿ ਉਨ੍ਹਾਂ ਕਿਸਾਨਾਂ ਵਾਸਤੇ, ਖੇਤ ਮਜ਼ਦੂਰਾਂ ਵਾਸਤੇ

ਸਕੀਮਾਂ ਸ਼ੁਰੂ ਕਰਨੀਆਂ ਚਾਹੀਦੀਆਂ ਹਨ । ਇਥੇ 26 ਨੰਬਰ ਪੇਜ਼ ਤੇ 87 ਨੰਬਰ ਪੈਰੇ ਵਿੱਚ ਬਿਆਨ ਕੀਤਾ ਗਿਆ ਹੈ ਕਿ ਅਨੁਸੂਚਿਤ ਜਾਤੀਆਂ ਨੂੰ ਮਕਾਨਾਂ ਦੀ ਸਹੂਲਤ ਦਿੱਤੀ ਗਈ ਹੈ । ਉਨ੍ਹਾਂ ਨੂੰ ਮਕਾਨ ਬਣਾ ਕੇ ਦੇਵਾਂਗੇ । ਸ਼ਗਨ ਸਕੀਮ ਸਬੰਧੀ ਲਿਖਿਆ ਹੈ ਕਿ ਪੰਜਾਬ ਸਰਕਾਰ ਨੇ 5100/- ਰੁਪਏ ਦੇਣ ਦਾ ਐਲਾਨ ਕੀਤਾ ਹੈ । ਉਸ ਦੀ ਆਮਦਨ ਦੀ ਹੱਦ 16 ਹਜ਼ਾਰ ਰੁਪਏ ਰੱਖੀ ਗਈ ਹੈ । ਫੇਰ ਅੱਜ ਪਿੰਡਾਂ ਵਿੱਚ ਜਿਨ੍ਹਾਂ ਮਾਰੀਏ ਸ਼ਾਮਲਾਟਾਂ ਜੋ ਜ਼ਮੀਨਾਂ ਸਨ, ਉਹ ਧਨੀ ਲੋਕਾਂ ਨੇ ਰੋਕ ਲਈਆਂ ਹਨ । ਅਸੀਂ ਗਰੀਬ ਲੋਕਾਂ ਨੂੰ ਮਕਾਨ ਬਣਾ ਕੇ ਦੇਣੇ ਹਨ, ਮਕਾਨ ਬਣਾਉਣ ਲਈ ਜਗ੍ਹਾ ਦਾ ਪ੍ਰਬੰਧ ਪਹਿਲਾਂ ਕਰਨਾ ਚਾਹਦਾ ਹੈ । 12800 ਪਿੰਡਾਂ ਵਿੱਚ ਪਹਿਲਾਂ ਗਰੀਬ ਲੋਕਾਂ ਵਾਸਤੇ ਘਰ, ਬਸਤੀਆਂ ਤੋਂ ਬਾਹਰ ਬਣਾ ਕੇ ਦਿੱਤੇ ਗਏ, ਪਿੰਡਾਂ ਤੋਂ ਬਾਹਰ ਬਣਾ ਕੇ ਦਿੱਤੇ ਗਏ । ਉਹ ਮਕਾਨ ਛੋਟੇ-ਛੋਟੇ ਸਨ । ਅਸੀਂ ਆਪ ਸਾਰੇ ਪਿੰਡਾਂ ਦਾ ਸਰਵੇ ਕਰਕੇ ਦੇਖਦੇ ਹਾਂ ਕਿ ਉਨ੍ਹਾਂ ਛੋਟੇ-ਛੋਟੇ ਮਕਾਨਾਂ ਵਿੱਚ ਕੋਈ ਗਿਆ ਹੀ ਨਹੀਂ । ਉਨ੍ਹਾਂ ਵਿਚੋਂ ਕਿਸੇ ਨੇ ਵੀ ਉਨ੍ਹਾਂ ਨੂੰ ਜਾ ਕੇ ਆਕੂਪਾਈ ਨਹੀਂ ਕੀਤਾ । ਅੱਜ ਵੀ ਸਰਕਾਰ ਦੀ ਸਕੀਮ ਪਿੰਡਾਂ ਤੋਂ ਬਾਹਰ ਮਕਾਨ ਬਣਾ ਕੇ ਦੇਣ ਦੀ ਹੈ । ਚਾਹੀਦਾ ਤਾਂ ਇਹ ਹੈ ਕਿ ਪਿੰਡਾਂ ਵਿੱਚ ਹੀ ਜੋ ਗਰੀਬ ਲੋਕਾਂ ਦੀਆਂ ਬਸਤੀਆਂ ਹਨ, ਉਨ੍ਹਾਂ ਕੋਲ ਆਪਣੀ ਥਾਂ ਹੋਵੇ, 5-4 ਮਰਲੇ ਥਾਂ ਹੋਵੇ ਅਤੇ ਉਨ੍ਹਾਂ ਨੂੰ ਉਥੇ ਹੀ ਮਕਾਨ ਬਣਾਉਣ ਦੀ ਵਿਵਸਥਾ ਕੀਤੀ ਜਾਵੇ । ਡਿਪਟੀ ਸਪੀਕਰ ਸਾਹਿਬ, ਸ਼ਗਨ ਸਕੀਮ ਦੇ ਵਿਚ ਸ਼ਰਤ ਰੱਖੀ ਗਈ ਹੈ ਕਿ ਜਿਸ ਗਰੀਬ ਜ਼ਾਤੀ ਦਾ ਦੀ ਲੜਕੀ ਲਈ ਸਰਕਾਰ ਵਲੋਂ ਸ਼ਗਨ ਦਿੱਤਾ ਜਾਣਾ ਹੈ, ਉਸ ਲੜਕੀ ਦਾ ਜਾਤੀ ਸਰਟੀਫਿਕੇਟ ਲਗਾਇਆ ਜਾਵੇ ਅਤੇ ਐਸ. ਡੀ. ਐਮ. ਉਸ ਦੀ ਸਿਫਾਰਸ਼ ਕਰੇ । ਗਰੀਬ ਆਦਮੀ ਨੂੰ ਐਸ.ਡੀ.ਐਮ. ਕੋਲ ਸਿਫਾਰਸ਼ ਕਰਵਾਉਣ ਲਈ ਧੱਕੇ ਖਾਣੇ ਪੈਂਦੇ ਹਨ । ਸਰਕਾਰ ਨੂੰ ਚਾਹੀਦਾ ਹੈ ਕਿ ਸਿਫਾਰਸ਼ ਪਿੰਡ ਦੇ ਸਰਪੰਚ ਜਾਂ ਪੰਚ ਤੋਂ ਹੋ ਜਾਣੀ ਚਾਹੀਦੀ ਹੈ ਤਾਂਕਿ ਗਰੀਬ ਆਦਮੀ ਨੂੰ ਐਸ. ਡੀ. ਐਮ. ਦੇ ਦਫਤਰ ਵਿਚ ਚੱਕਰ ਨਾ ਕੱਟਣੇ ਪੈਣ । ਸਰਪੰਚ ਨੂੰ ਤਸਦੀਕ ਕਰਨ ਦੀ ਪਾਵਰ ਦੇ ਦੇਣੀ ਚਾਹੀਦੀ ਹੈ । ਫੇਰ ਉਸ ਲੜਕੀ ਦਾ ਡੇਟ ਆਫ ਬਰਥ ਸਰਟੀਫਿਕੇਟ ਮੰਗਿਆ ਜਾਂਦਾ ਹੈ । ਸਾਨੂੰ ਸਾਰਿਆਂ ਨੂੰ ਪਤਾ ਹੈ ਕਿ ਸਾਡੇ ਪਿੰਡਾਂ ਵਿਚ ਬਹੁਤ ਸਾਰੇ ਲੋਕਾਂ ਨੇ ਜਨਮ ਦੀ ਤਾਰੀਖ ਨਹੀਂ ਲਿਖਵਾਈ ਹੁੰਦੀ ਅਤੇ ਨਾ ਹੀ ਕੋਈ ਰਿਕਾਰਡ ਰੱਖਿਆ ਹੁੰਦਾ ਹੈ ਅਤੇ ਇਹ ਲੜਕੀਆਂ ਪਿੰਡਾਂ ਦੇ ਵਿਚ ਖੇਤਾਂ ਵਿਚ ਦਿਨ-ਰਾਤ ਕੰਮ ਕਰਦੀਆਂ ਹਨ ਅਤੇ 23-24 ਸਾਲਾਂ ਦੀਆਂ ਲੜਕੀਆਂ ਛੋਟੀਆਂ ਲਗਦੀਆਂ ਹਨ । ਇਨ੍ਹਾਂ ਗਰੀਬ ਲੜਕੀਆਂ ਦੀ ਖੁਰਾਕ ਵੀ ਘੱਟ ਹੁੰਦੀ ਹੈ ਜਿਸ ਕਰਕੇ ਉਨ੍ਹਾਂ ਦੀ ਸਿਹਤ ਵੀ ਘੱਟ ਹੁੰਦੀ ਹੈ ਜਿਸ ਕਰਕੇ ਉਹ ਛੋਟੀਆਂ ਲਗਦੀਆਂ ਹਨ । ਉਹ ਕਹਿੰਦੇ ਹਨ ਕਿ ਇਸ ਦੀ ਉਮਰ ਦਾ ਸਰਟੀਫਿਕੇਟ ਦਿਓ । ਇਸ ਲਈ ਉਮਰ ਦਾ ਸਰਟੀਫੀਕੇਟ ਵੀ ਸਰਪੰਚ ਤੋਂ ਲੈਣਾ ਮੰਨ ਲੈਣਾ ਚਾਹੀਦਾ ਹੈ ਤਾਂਕਿ ਸ਼ਗਨ ਲੈਣ ਵਿਚ ਪਿੰਡਾਂ ਦੇ ਗਰੀਬ ਲੋਕਾਂ ਨੂੰ ਦਿੱਕਤਾਂ ਦਾ ਸਾਹਮਣਾ ਨਾ ਕਰਨਾ ਪਵੇ । ਇਸੇ ਤਰ੍ਹਾਂ ਪੇਜ਼ 11 ਤੋਂ 12 ਤੱਕ ਪੈਰ੍ਹਾ ਨੰ. 25 ਤੋਂ 28 ਤੱਕ ਸਹਿਕਾਰਤਾ ਵੱਲ ਧਿਆਨ ਦੇਣਾ ਚਾਹੁੰਦਾ ਹਾਂ । ਪੰਜਾਬ ਦੇ ਵਿਚ ਬਹੁਤ ਸਾਰੀਆਂ ਕਾਟਨ ਮਿਲਾਂ ਬੰਦ ਪਈਆਂ ਹਨ । ਇਨ੍ਹਾਂ ਮਿਲਾਂ ਦੇ ਵਰਕਰਜ਼ ਭੁੱਖੇ ਮਰ ਰਹੇ ਹਨ ਅਤੇ ਵਿਹਲ ਅਤੇ ਬੇਕਾਰ ਫਿਰ ਰਹੇ ਹਨ । ਉਨ੍ਹਾਂ ਦੀ ਸਰਕਾਰ ਵਲੋਂ ਹੋਰ ਕਿਧਰੇ ਐਡਜਸਟਮੈਂਟ ਵੀ ਨਹੀਂ ਕੀਤੀ ਜਾ ਰਹੀ । ਸਰਕਾਰ ਨੇ ਜਦ ਕਿ ਲੋਕਾਂ ਦੇ ਨਾਲ ਵਾਅਦਾ ਕੀਤਾ ਸੀ ਕਿ ਸਰਕਾਰ ਬਣਨ

[ਕਾਮਰੇਡ ਅਜੈਬ ਸਿੰਘ ਰੋਂਤਾ]

ਤੋਂ ਬਾਅਦ ਅਸੀਂ ਵਰਕਰਾਂ ਦੇ ਹੱਕ ਲਈ ਇਨ੍ਹਾਂ ਮਿੱਲਾਂ ਨੂੰ ਚਾਲੂ ਕਰਵਾ ਦੇਵਾਂਗੇ। ਜਿਹੜੀਆਂ ਮਿੱਲਾਂ ਪੰਜਾਬ ਵਿਚ ਬੰਦ ਪਈਆਂ ਹਨ, ਜਿਸ ਤਰ੍ਹਾਂ ਬੁਢਲਾਡਾ ਅਤੇ ਕੋਟਕਪੂਰਾ ਦੀਆਂ ਕਤਾਈ ਮਿਲਾਂ ਬੰਦ ਪਈਆਂ ਹਨ, ਉਥੇ ਵਰਕਰਜ਼ ਨੇ ਭੁੱਖ ਹੜਤਾਲਾਂ ਕੀਤੀਆਂ, ਧਰਨੇ ਮਾਰੇ ਅਤੇ ਹੁਣ ਉਨ੍ਹਾਂ ਨੇ ਮਰਨ ਵਰਤ ਰੱਖਿਆ ਹੋਇਆ ਹੈ। ਸਰਕਾਰ ਨੂੰ ਉਨ੍ਹਾਂ ਵਰਕਰਾਂ ਦੇ ਨਾਲ ਗੱਲਬਾਤ ਕਰਕੇ ਉਨ੍ਹਾਂ ਦੀਆਂ ਮੰਗਾਂ ਨੂੰ ਮੰਨ ਲੈਣਾ ਚਾਹੀਦਾ ਹੈ ਅਤੇ ਇਹ ਕਤਾਈ ਮਿੱਲਾਂ ਨੂੰ ਮੁੜ ਚਾਲੂ ਕਰ ਦੇਣਾ ਚਾਹੀਦਾ ਹੈ। ਸਵਾ ਸਾਲ ਇਸ ਸਰਕਾਰ ਨੂੰ ਆਏ ਨੂੰ ਹੋ ਗਿਆ ਹੈ ਪਰ ਵਰਕਰਜ਼ ਦੀ ਹਾਲਤ ਬੜੀ ਮਾੜੀ ਹੈ, ਉਹ ਭੁੱਖੇ ਮਰ ਰਹੇ, ਬੱਚੇ ਭੁੱਖੇ ਹਨ, ਇਸ ਸਰਕਾਰ ਨੂੰ ਮਾਂ ਬਾਪ ਵਾਲਾ ਰੋਲ ਅਦਾ ਕਰਕੇ ਮਿਲਾਂ ਨੂੰ ਚਾਲੂ ਕਰਾ ਦੇਣਾ ਚਾਹੀਦਾ ਹੈ। ਇਸ ਲਈ ਸਰਕਾਰ ਨੂੰ ਦਖਲ ਅੰਦਾਜ਼ੀ ਕਰਕੇ ਮਿਲਾਂ ਨੂੰ ਚਾਲੂ ਕਰਵਾ ਦੇਣਾ ਚਾਹੀਦਾ ਹੈ ਅੌਰ ਆਪਣਾ ਵਾਅਦਾ ਜਿਹੜਾ ਲੋਕਾਂ ਦੇ ਨਾਲ ਇਨ੍ਹਾਂ ਨੇ ਕੀਤਾ ਸੀ, ਉਸ ਨੂੰ ਪੂਰਾ ਕਰਨਾ ਚਾਹੀਦਾ ਹੈ।

ਪਿੰਡਾਂ ਦੇ ਵਿਕਾਸ ਦੀ ਗੱਲ ਕਰਦਾ ਹਾਂ। ਪਿੰਡਾਂ ਦੇ ਵਿੱਚ ਪੰਚਾਇਤਾਂ ਦੀਆਂ ਇਲੈਕਸ਼ਨਾਂ ਪਿੱਛੇ ਹੋਈਆਂ ਅਤੇ ਸਰਕਾਰ ਵਲੋਂ ਦਾਅਵਾ ਕੀਤਾ ਗਿਆ ਕਿ ਇਸ ਦੇ ਵਿਚ ਕੋਈ ਧਾਂਦਲੀ ਨਹੀਂ ਹੋਈ। ਪੰਚਾਇਤਾਂ ਦੀਆਂ ਇਲੈਕਸ਼ਨਾਂ ਕਰਵਾਉਣਾ ਡੈਮੋਕਰੇਸੀ ਨੂੰ ਪ੍ਰਫੁੱਲਿਤ ਕਰਨਾ ਹੁੰਦਾ ਹੈ। ਡੈਮੋਕਰੇਸੀ ਦੀ ਮੁਢਲੀ ਜੜ੍ਹ ਪੰਚਾਇਤਾਂ ਦੀਆਂ ਇਲੈਕਸ਼ਨਾਂ ਹੁੰਦੀਆਂ ਹਨ, ਜਿਸ ਦੇ ਰਾਹੀਂ ਲੋਕ ਹੇਠਲੇ ਲੈਵਲ ਤੇ ਵੋਟਾਂ ਪਾਉਂਦੇ ਹਨ ਅਤੇ ਆਪਣੀ ਮਰਜ਼ੀ ਦੇ ਨੁਮਾਇੰਦੇ ਚੁਣਦੇ ਹਨ। ਇਸ ਤਰ੍ਹਾਂ ਦੇ ਨਾਲ ਡੈਮੋਕਰੇਸੀ ਨੂੰ ਬਹਾਲ ਕਰਨਾ ਹੁੰਦਾ ਹੈ। ਇਥੇ ਸਰਕਾਰ ਵਲੋਂ ਕਿਹਾ ਗਿਆ ਕਿ ਪੰਚਾਇਤਾਂ ਦੀਆਂ ਚੋਣਾਂ ਨਿਰਪੱਖ ਤਰੀਕੇ ਨਾਲ ਸਰਕਾਰ ਨੇ ਕਰਵਾਈਆਂ ਹਨ ਅਤੇ ਕੋਈ ਧਾਂਦਲੀ ਨਹੀਂ ਹੋਈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਹਜ਼ਾਰਾਂ ਰਿੱਟਾਂ ਹੋ ਜਾਣ ਅਤੇ ਫੇਰ ਸਰਕਾਰ ਵੱਲੋਂ 12-13 ਬੀ.ਡੀ.ਪੀ.ਓਜ਼ ਸਸਪੈਂਡ ਕੀਤੇ ਜਾਣ। ਫਿਰ ਕੀ ਇਹ ਗੱਲ ਨਹੀਂ ਦਰਸਾਉਂਦੀ ਕਿ ਪੰਜਾਬ ਦੇ ਵਿਚ ਇਹ ਗੱਲ ਨਹੀਂ ਵਾਪਰੀ ਹੋਵੇਗੀ ਮੈਂ ਇਥੇ ਮੋਗਾ ਨੰ. 1 ਦਾ ਜ਼ਿਕਰ ਕਰਾਂਗਾ ਉਥੇ ਦੇ ਬੀ.ਡੀ.ਪੀ.ਓ. ਨੇ ਪਹਿਲਾਂ ਇਹ ਗੱਲਾਂ ਲਿਖੀਆਂ ਕਿ ਕਿਹੜੀ ਪਾਰਟੀ ਦਾ ਉਮੀਦਵਾਰ ਹੈ, ਅਕਾਲੀ ਪਾਰਟੀ ਦਾ ਉਮੀਦਵਾਰ ਹੈ ਕਾਂਗਰਸ ਪਾਰਟੀ ਦਾ, ਸੀ.ਪੀ. ਆਈ. ਦਾ, ਅਕਾਲੀ ਪਾਰਟੀ ਮਾਨ ਗਰੁੱਪ ਦਾ ਹੈ। ਉਸ ਨੇ ਰਾਤ ਨੂੰ ਅਕਾਲੀ ਪਾਰਟੀ ਦੇ ਪਿੰਡ ਦੋਦਰ, ਬੁੱਟਰ ਅਤੇ ਮਦੋਕੀਆਂ ਦੇ ਜਿਹੜੇ ਉਮੀਦਵਾਰ ਸਨ ਉਨ੍ਹਾਂ ਦੇ ਸਰਪੰਚੀ ਅਤੇ ਮੈਂਬਰਾਂ ਲਈ ਕਾਗਜ਼ ਰੱਖੇ ਅਤੇ ਵਿਰੋਧੀਆਂ ਦੇ ਕਾਗਜ਼ ਬੁੱਘੀ ਪੁਰਾ ਚੌਂਕ ਵਿਖੇ ਰਾਤ ਨੂੰ 12-1 ਵਜੇ ਇਹ ਕਹਿ ਕੇ ਉਡਾਏ ਕਿ ਇਹ ਫਲਾਣੇ ਫਲਾਣੇ ਪਿੰਡ ਦਾ ਸਰਪੰਚ ਉਡਿਆ ਜਾਂਦਾ ਹੈ। ਉਨ੍ਹਾਂ ਦੀਆਂ ਫਾਈਲਾਂ ਜਿਨ੍ਹਾਂ ਦਾ ਵਿਰੋਧੀ ਧਿਰ ਦੇ ਨਾਲ ਸਬੰਧ ਸੀ, ਨੂੰ ਉਡਾ ਦਿੱਤਾ ਗਿਆ ਅਤੇ ਉਹ ਅਗਲੇ ਦਿਨ ਖੇਤਾਂ ਦੇ ਵਿਚੋਂ ਮਿਲੀਆਂ। ਫੇਰ ਅਸੀਂ ਕਿਸ ਤਰ੍ਹਾਂ ਮੰਨ ਲਈਏ ਕਿ ਪੰਚਾਇਤਾਂ ਦੀਆਂ ਚੋਣਾਂ ਨਿਰਪੱਖ ਹੋਈਆਂ ਹਨ ਅਤੇ ਠੀਕ-ਠਾਕ ਸਾਰਾ ਕੁਝ ਹੋਇਆ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਥੇ ਲੋਕ ਪ੍ਰਣਾਲੀ ਨੂੰ ਬਹਾਲ ਕਰਨ ਦੀਆਂ ਗੱਲਾਂ ਕੀਤੀਆਂ ਜਾਂਦੀਆਂ ਹਨ। ਲੋਕ ਪ੍ਰਣਾਲੀ ਨੂੰ ਕਾਇਮ ਰੱਖਣਾ ਸਾਡਾ

ਸਾਰਿਆਂ ਦਾ ਫਰਜ਼ ਹੈ। ਸੰਵਿਧਾਨ ਦੇ ਮੁਤਾਬਿਕ ਲੋਕਾਂ ਨੂੰ ਵੋਟਾਂ ਪਾਉਣ ਦਾ ਹੱਕ ਦਿੱਤਾ ਹੋਇਆ ਹੈ। ਡਿਪਟੀ ਸਪੀਕਰ ਸਾਹਿਬ, ਦੇਸ਼ ਨੂੰ ਅਜ਼ਾਦ ਕਰਾਉਣ ਲਈ ਜਿਨ੍ਹਾਂ ਨੇ ਕੁਰਬਾਨੀਆਂ ਕੀਤੀਆਂ ਹੋਈਆਂ ਹਨ, ਉਨ੍ਹਾਂ ਕੁਰਬਾਨੀਆਂ ਨੂੰ ਮੱਦੇ ਨਜ਼ਰ ਰੱਖਦੇ ਹੋਏ ਸਰਕਾਰ ਨੂੰ ਠੀਕ ਕੰਮ ਕਰਨੇ ਚਾਹੀਦੇ ਹਨ। ਕਿਸੇ ਸਰਕਾਰ ਨੇ ਚੰਗਾ ਕੀਤਾ ਜਾਂ ਮਾੜਾ ਕੀਤਾ, ਇਹੋ ਜਿਹੇ ਇਲਜ਼ਾਮ ਇਕ ਦੂਸਰੇ ਉਪਰ ਨਹੀਂ ਲਗਾਉਣੇ ਚਾਹੀਦੇ। ਜਨਤਾ ਦੇ ਚੁਣੇ ਹੋਏ ਨੁਮਾਇੰਦਿਆਂ ਦਾ ਫਰਜ਼ ਬਣਦਾ ਹੈ ਕਿ ਲੋਕਤੰਤਰ ਨੂੰ ਬਹਾਲ ਕਰਨ।

ਡਿਪਟੀ ਸਪੀਕਰ ਸਾਹਿਬ, ਜੰਗਲਾਤ ਦਾ ਮਸਲਾ ਹੈ। ਜੰਗਲਾਤ ਦੇਸ਼ ਦੀ ਖੁਸ਼ਹਾਲੀ ਦਾ ਰਾਜ਼ ਹੁੰਦਾ ਹੈ। ਦਰੱਖਤ ਕਿਸੇ ਸੂਬੇ ਵਿਚ ਵੀ ਹੋਣ, ਪੌਣ-ਪਾਣੀ ਵਿਚ ਆਪਣਾ ਯੋਗਦਾਨ ਪਾਉਂਦੇ ਹਨ। ਜੰਗਲਾਤ ਮਹਿਕਮੇ ਵਿਚ 5 ਕਰੋੜ ਰੁਪਏ ਦਾ ਸਕੈਮ ਹੋਇਆ। ਇਸ ਬਾਰੇ ਅਖਬਾਰਾਂ ਵਿਚ ਵੀ ਆਇਆ ਹੈ ਅਤੇ ਸਵਾਲ ਵੀ ਇਸ ਬਾਰੇ ਕੀਤਾ ਗਿਆ ਸੀ। ਦਰੱਖਤਾਂ ਦੀ ਕਟਾਈ ਵਿਚ ਅਫਸਰਾਂ ਦਾ ਹੱਥ ਸੀ ਪਰ ਕਿਸੇ ਅਫਸਰ ਨੂੰ ਵੀ ਹੱਥ ਨਹੀਂ ਪਾਇਆ ਗਿਆ। ਇੱਥੇ ਕੁਰੱਪਸ਼ਨ ਨੂੰ ਖਤਮ ਕਰਨ ਦੀਆਂ ਗੱਲਾਂ ਕਰਦੇ ਹਨ। ਜਦੋਂ ਕਿ ਸਾਨੂੰ ਪਤਾ ਹੋਵੇ ਕਿ ਫਲਾਣਾ-ਫਲਾਣਾ/ਅਫ਼ਸਰ ਇਨਵਾਲਵਡ ਹੈ ਪਰ ਕੋਈ ਕਾਰਵਾਈ ਉਨ੍ਹਾਂ ਵਿਰੁਧ ਨਹੀਂ ਕੀਤੀ ਗਈ।

ਬੇਰੁਜ਼ਗਾਰੀ ਦਾ ਪਹਿਲਾਂ ਵੀ ਜ਼ਿਕਰ ਹੋ ਚੁੱਕਾ ਹੈ। ਪੰਜਾਬ ਦੇ ਮਾੜੇ ਹਾਲਾਤ ਬਾਰੇ ਵਾਰ-ਵਾਰ ਹਾਊਸ ਵਿਚ ਜ਼ਿਕਰ ਕੀਤਾ ਗਿਆ ਹੈ। ਡਿਪਟੀ ਸਪੀਕਰ ਸਾਹਿਬ, ਜੇਕਰ ਸੱਪ ਲੰਘ ਜਾਏ ਤਾਂ ਫਿਰ ਲੀਹ ਨੂੰ ਕੁੱਟਿਆ ਜਾਏ। ਮੈਂ ਇਹ ਨਹੀਂ ਚਾਹੁੰਦਾ ਕਿ ਹਾਊਸ ਵਿਚ ਕਿਹਾ ਜਾਵੇ ਕਿ ਇਨ੍ਹਾਂ ਨੇ ਚੰਗਾ ਨਹੀਂ ਕੀਤਾ ਅਤੇ ਅਸੀਂ ਚੰਗਾ ਕੀਤਾ ਹੈ। ਇਥੇ ਹਾਊਸ ਵਿਚ ਸਾਰੇ ਜ਼ਿੰਮੇਂਵਾਰ ਸ਼ਖਸ ਬੈਠੇ ਹਨ। ਜੇਕਰ ਕੋਈ ਕਿਸੇ ਦਾ ਡੈਡੀ 2-4 ਦਿਨ ਲਈ ਬਾਹਰ ਚਲਿਆ ਜਾਵੇ ਅਤੇ ਜਦੋਂ ਉਹ ਮੁੜ ਕੇ ਘਰ ਵਾਪਿਸ ਆਉਂਦਾ ਹੈ ਤਾਂ ਉਸ ਦੇ ਬੱਚੇ ਡੈਡੀ ਕੋਲ ਆ ਕੇ ਉਸ ਨੂੰ ਚਿੰਬੜ ਜਾਂਦੇ ਹਨ। ਜਦੋਂ ਉਹ ਕੁਝ ਦਿਨਾਂ ਲਈ ਬਾਹਰ ਹੁੰਦਾ ਹੈ ਤਾਂ ਘਰਵਾਲੀ ਬੱਚਿਆਂ ਨੂੰ ਕਹਿੰਦੀ ਹੈ ਕਿ ਜਲਦੀ ਵਾਪਿਸ ਆ ਜਾਓ ਕਿਉਂਕਿ ਤੇਰੇ ਡੈਡੀ ਬਾਹਰ ਗਏ ਹੋਏ ਹਨ। ਤੁਸੀਂ ਉਨ੍ਹਾਂ ਲੋਕਾਂ ਬਾਰੇ ਸੋਚੋ ਜਿਨ੍ਹਾਂ ਦੇ ਲਾਲ ਹਮੇਸ਼ਾਂ ਲਈ ਦੁਨੀਆਂ ਤੋਂ ਚਲੇ ਗਏ ਹਨ। ਜਿਨ੍ਹਾਂ ਦੇ ਮਾਂ-ਬਾਪ ਸਦਾ ਲਈ ਦੁਨੀਆਂ ਤੋਂ ਚਲੇ ਗਏ ਹਨ। ਅਸੀਂ ਇਥੇ ਹਾਊਸ ਵਿਚ ਇਕ ਦੂਜੇ ਤੇ ਇਲਜ਼ਾਮ ਲਗਾਈ ਜਾਂਦੇ ਹਾਂ। ਅੱਜ ਉਨ੍ਹਾਂ ਲੋਕਾਂ ਦੇ ਘਰਾਂ ਵਿਚ ਕਹਿਣ ਵਾਲਾ ਕੋਈ ਨਹੀਂ ਹੈ ਕਿ ਭਾਗਵਾਨੇ ਦਰਵਾਜ਼ਾ ਖੋਲ੍ਹ, ਮੈਂ ਆ ਗਿਆ ਹਾਂ। ਬੇਰੁਜ਼ਗਾਰੀ ਬਹੁਤ ਵੱਡਾ ਕਾਰਨ ਸੀ ਜਿਸ ਕਰਕੇ ਨੌਜਵਾਨਾਂ ਨੇ ਏ. ਕੇ. 47 ਚੁੱਕੀਆਂ। ਚਾਹੇ ਏ. ਕੇ. 47 ਵਾਲਾ ਮਰ ਗਿਆ, ਚਾਹੇ ਖਾਕੀ ਵਰਦੀ ਪਾਉਣ ਵਾਲਾ ਪੁਲਿਸ ਦਾ ਆਦਮੀ ਮਰ ਗਿਆ, ਚਾਹੇ ਲੀਡਰ ਮਰ ਗਿਆ, ਚਾਹੇ ਕਾਮਾ ਮਰ ਗਿਆ। ਕੁਲ 25,000 ਲੋਕ ਮਾਰੇ ਗਏ। ਬੇਰੁਜ਼ਗਾਰੀ ਨੂੰ ਠੀਕ ਕਰਨ ਲਈ ਸਰਕਾਰ ਨੂੰ ਯਤਨ ਕਰਨਾ ਚਾਹੀਦਾ ਹੈ। ਪੰਜਾਬ ਦੇ ਨੌਜਵਾਨਾਂ ਨੂੰ ਕਿਸੇ ਵਕਤ ਵੀ ਵਰਗਲਾਇਆ ਜਾ ਸਕਦਾ ਹੈ।

**ਜੰਗਲਾਤ, ਕਾਨੂੰਨੀ ਅਤੇ ਵਿਧਾਨਿਕ ਮਾਮਲਿਆਂ ਬਾਰੇ ਮੰਤਰੀ** (ਮਾਸਟਰ ਮੋਹਨ ਲਾਲ) : ਪੁਆਇੰਟ ਆਫ ਆਰਡਰ, ਡਿਪਟੀ ਸਪੀਕਰ ਸਾਹਿਬ ਮੈਂਬਰ ਸਾਹਿਬ ਨੇ ਫੋਰੇਸਟ

[ਜੰਗਲਾਤ, ਕਾਨੂੰਨੀ ਅਤੇ ਵਿਧਾਨਿਕ ਮਾਮਲਿਆਂ ਬਾਰੇ ਮੰਤਰੀ]

ਡਿਪਾਰਟਮੈਂਟ ਤੇ 5 ਕਰੋੜ ਰੁਪਏ ਦਾ ਇਲਜ਼ਾਮ ਲਗਾਇਆ ਹੈ ਅਤੇ ਅਖਬਾਰਾਂ ਦਾ ਜ਼ਿਕਰ ਵੀ ਕੀਤਾ ਹੈ । ਝੂਠੇ ਦੋਸ਼ ਲਗਾ ਕੇ ਹਾਊਸ ਨੂੰ ਮਿਸਲੀਡ ਕੀਤਾ ਜਾ ਰਿਹਾ ਹੈ । ਮੈਂ ਮੋਹਤਰਿਮ ਮੈਂਬਰ ਸਾਹਿਬ ਨੂੰ ਅਰਜ਼ ਕਰਨੀ ਚਾਹੁੰਦਾ ਹਾਂ ਕਿ ਜਿਸ ਸਕੀਮ ਦੀ ਇਹ ਗੱਲ ਕਰ ਰਹੇ ਹਨ, ਉਸ ਦੇ ਵਾਸਤੇ ਇਹ 12-12-96 ਦੇ ਸਮੇਂ ਨੂੰ ਕੋਟ ਕਰ ਰਹੇ ਹਨ । 12-12-96 ਨੂੰ ਨਾ ਤਾਂ ਕੋਈ ਅਕਾਲੀ ਸਰਕਾਰ ਬਣੀ ਸੀ ਅਤੇ ਨਾ ਹੀ ਸਾਡੀ ਸਰਕਾਰ ਦਾ ਫਾਰੇਸਟ ਮਹਿਕਮੇ ਦੇ ਕਿਸੇ ਸਕੀਮ ਨਾਲ ਸਬੰਧ ਹੈ । ਅਗਰ ਕਿਸੇ ਸਰਕਾਰ ਦਾ ਸਬੰਧ ਹੈ ਤਾਂ ਉਹ ਉਸ ਵੇਲੇ ਦੀ ਰੂਲਿੰਗ ਪਾਰਟੀ ਦੀ ਸਰਕਾਰ, ਕਾਂਗਰਸ ਸਰਕਾਰ ਨਾਲ ਸਬੰਧ ਹੈ । ਇਹ ਜੋ ਮੇਰੇ ਦੋਸਤ ਇਹ ਗੱਲ ਕਰ ਰਹੇ ਹਨ, ਇਹ ਮੇਰੇ ਕੋਲ ਆ ਜਾਣ ਅਤੇ ਮੈਨੂੰ ਸਾਰਾ ਕੁਝ ਦੱਸ ਦੇਣ । ਇਹ ਸਬਜੁਡੀਅਸ ਮੈਟਰ ਹੈ । ਅਗਰ ਕੋਈ ਇਕ ਵੀ ਦਰੱਖਤ ਨੂੰ ਕਟਾਉਣ ਦੇ ਲਈ ਜ਼ਿੰਮੇਂਵਾਰ ਹੈ ਤਾਂ ਅਸੀਂ ਉਸ ਦੀ ਪੂਰੀ ਇਨਕੁਆਇਰੀ ਕਰਵਾਵਾਂਗੇ ਅਤੇ ਉਸ ਨੂੰ ਸਜ਼ਾ ਦੇਵਾਂਗੇ । (ਥੰਪਿੰਗ)

**ਕਾਮਰੇਡ ਅਜੈਬ ਸਿੰਘ ਰੌਂਤਾ** : ਮੈਂ ਗੱਲ ਕਰਨੀ ਚਾਹੁੰਦਾ ਸੀ ਕਿ ਇਥੇ ਬੜੀਆਂ ਗੱਲਾਂ ਕੀਤੀਆਂ ਜਾਂਦੀਆਂ ਹਨ ਪਰ ਅਸਲ ਵਿਚ ਇਹ ਸਰਕਾਰ ਵਾਲੇ ਕਾਂਗਰਸ ਦੇ ਨਾਲ ਰਲ ਕੇ ਚਲਦੇ ਹਨ । ਮੈਂ ਕਹਿਣਾ ਚਾਹੁੰਦਾ ਹਾਂ ਕਿ 1985 ਦੀ ਸਰਕਾਰ ਦੇ ਵੇਲੇ ਜਦੋਂ ਕੁਝ ਮੈਂਬਰ ਅੱਡ ਹੋ ਕੇ ਚਲੇ ਗਏ ਸੀ ਤਾਂ ਉਦੋਂ ਵੀ ਉਹ ਅਕਾਲੀ ਸਰਕਾਰ ਕਾਂਗਰਸ ਦੀ ਹਮਾਇਤ ਨਾਲ ਹੀ ਚਲੀ ਸੀ ।

ਇਥੇ ਵਿਧਾਨ ਪ੍ਰੀਸ਼ਦ ਬਹਾਲ ਕਰਨ ਦੀਆਂ ਗੱਲਾਂ ਵੀ ਕੀਤੀਆਂ ਜਾਂਦੀਆਂ ਹਨ । ਪਿਛਲੀ ਵਾਰ ਵੀ ਮੈਂ ਇਸ ਅਸੈਂਬਲੀ ਦਾ ਮੈਂਬਰ ਸੀ । ਉਸ ਵੇਲੇ ਜਦੋਂ ਕਾਂਗਰਸ ਸਰਕਾਰ ਨੇ ਇਹ ਮਤਾ ਹਾਊਸ ਵਿਚ ਲਿਆਂਦਾ ਸੀ ਤਾਂ ਹੁਣ ਦੇ ਮੰਤਰੀਆਂ ਸ੍ਰੀ ਮਦਨ ਮੋਹਨ ਮਿੱਤਲ ਅਤੇ ਜ਼ੀਰਾ ਸਾਹਿਬ ਨੇ ਉਸ ਮਤੇ ਦਾ ਡੱਟ ਕੇ ਵਿਰੋਧ ਕੀਤਾ ਸੀ ਅਤੇ ਕਿਹਾ ਸੀ ਕਿ ਜਿਸ ਚੀਜ਼ ਨੂੰ ਪਹਿਲਾਂ ਚਿੱਟਾ ਹਾਥੀ ਸਮਝ ਕੇ ਰੱਦ ਕੀਤਾ ਜਾ ਚੁੱਕਾ ਹੋਵੇ, ਉਸ ਨੂੰ ਮੁੜ ਬਹਾਲ ਕਰਨ ਦੀ ਕੀ ਲੋੜ ਹੈ । ਲੇਕਿਨ ਇਹ ਬੜੀ ਹਾਸੋਹੀਣੀ ਗੱਲ ਹੈ ਕਿ ਇਹ ਸਾਰੇ ਸਾਥੀ ਉਸੇ ਗੱਲ ਨੂੰ ਹੀ ਹੁਣ ਮੰਨ ਰਹੇ ਹਨ । ਮੈਂ ਕਹਿਣਾ ਚਾਹੁੰਦਾ ਹਾਂ ਕਿ ਅੰਦਰੋਂ ਤੁਸੀਂ ਸਾਰੇ ਇਕੋ ਹੀ ਹੋ । ਐਵੇਂ ਨਾ ਕਹੀ ਜਾਓ ਕਿ ਕਾਂਗਰਸ ਨੇ ਹੀ ਇਹ ਸਾਰਾ ਕੁਝ ਕਰਵਾਇਆ ਹੈ । ਤੁਸੀਂ ਇਸੇ ਕਰਕੇ ਅੱਤਵਾਦ ਸਬੰਧੀ ਕਮਿਸ਼ਨ ਨਹੀਂ ਬਣਾਉਂਦੇ ਕਿ ਜੇ ਕਿਤੇ ਕੋਈ ਗੱਲ ਹੋਈ ਤਾਂ ਅਸੀਂ ਉਨ੍ਹਾਂ ਨੂੰ ਫਸਾ ਨਹੀਂ ਸਕਣਾ । ਕੁਰੱਪਸ਼ਨ ਦੇ ਕਿੰਨੇ ਹੀ ਮਾਮਲੇ ਇਸ ਸਰਕਾਰ ਦੇ ਵੇਲੇ ਵਿਚ ਸਾਹਮਣੇ ਆਏ । ਕਿਉਂ ਨਹੀਂ ਉਨ੍ਹਾਂ ਤੇ ਐਕਸ਼ਨ ਹੋਇਆ ? ਇਸ ਕਰਕੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਕਾਂਗਰਸੀ ਅਤੇ ਅਕਾਲੀ ਸਾਰੇ ਰਲੇ-ਮਿਲੇ ਹੋਏ ਹਨ । ਇਹ ਇਥੇ ਹਾਊਸ ਵਿਚ ਬੈਠੇ ਹੋਏ ਲੋਕਾਂ ਨੂੰ ਦਿਖਾਉਣ ਵਾਲੀ ਗੱਲ ਹੀ ਹੈ ਕਿ ਅਸੀਂ ਅੱਡ ਹਾਂ ਅਤੇ ਕਾਂਗਰਸੀ ਅੱਡ ਹਨ ।

ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਚੋਣਾਂ ਦੇ ਦੌਰਾਨ ਬਾਦਲ ਸਾਹਿਬ ਨੇ ਜੋ ਗੱਲਾਂ ਕੀਤੀਆਂ ਸਨ ਪੰਜਾਬ ਦੇ ਹੋਮ ਗਾਰਡਜ਼ ਵਾਸਤੇ, ਉਨ੍ਹਾਂ ਦਾ ਜ਼ਿਕਰ

ਵੀ ਗਵਰਨਰ ਸਾਹਿਬ ਨੇ ਇਸ ਐਡਰੈਸ ਵਿਚ ਕੀਤਾ ਹੈ । ਉਸ ਵੇਲੇ ਕਿਹਾ ਗਿਆ ਸੀ ਕਿ ਇਨ੍ਹਾਂ ਸਾਰਿਆਂ ਨੂੰ ਅਸੀਂ ਲਾਲ ਪੱਗਾਂ ਬੰਨ੍ਹਾ ਦਿਆਂਗੇ ਅਤੇ ਇਨ੍ਹਾਂ ਦੀਆਂ ਜੇਬਾਂ ਵਿਚ 5-5 ਸੌ ਰੁਪਿਆ ਹੋਵੇਗਾ । ਉਹ ਵਾਅਦੇ ਕਿਥੇ ਗਏ ? ਉਨ੍ਹਾਂ ਵਿਚਾਰਿਆਂ ਨੂੰ ਤਾਂ 3-3, 4-4 ਮਹੀਨੇ ਤਨਖਾਹਾਂ ਵੀ ਨਹੀਂ ਮਿਲਦੀਆਂ । ਉਨ੍ਹਾਂ ਦੇ ਘਰਾਂ ਦੀ ਬਹੁਤ ਮਾੜੀ ਹਾਲਤ ਹੈ । ਐਸੇ ਕਿਹੜੇ ਲੋਕ ਹਨ ਜਿਨ੍ਹਾਂ ਨੂੰ ਉਨ੍ਹਾਂ ਦੀਆਂ ਤੰਗੀਆਂ-ਤਰੁੱਟੀਆਂ ਦੀ ਜਾਣਕਾਰੀ ਨਹੀਂ । ਉਨ੍ਹਾਂ ਲਈ ਸਿਰਫ 20 ਰੁਪਏ ਦਾ ਵਾਧਾ ਕੀਤਾ ਜਾਣਾ ਹੈ ਜਦ ਕਿ ਡਿਊਟੀ ਉਨ੍ਹਾਂ ਦੀ 24 ਘੰਟੇ ਦੀ ਹੈ ਚਾਹੇ ਉਹ ਲਾਅ ਐਂਡ ਆਰਡਰ ਮੇਨਟੇਨ ਕਰਨ ਦੀ ਹੈ ਅਤੇ ਚਾਹੇ ਪਿੰਡਾਂ ਵਿਚ ਐਸ.ਪੀ.ਓ. ਦੇ ਨਾਲ ਜਾਣ ਦੀ । ਫਿਰ ਵੀ ਉਨ੍ਹਾਂ ਲਈ ਵਿਚਾਰ ਨਾ ਕਰਨਾ, ਉਨ੍ਹਾਂ ਲਈ ਬੱਸ ਸਹੂਲਤਾਂ ਦੀ ਗੱਲ ਨਾ ਕਰਨਾ, ਉਨ੍ਹਾਂ ਦੇ ਲਈ ਹੈਲਥ ਦੇ ਵਿਚ ਉਨ੍ਹਾਂ ਦਾ ਹਿਸਾਬ-ਕਿਤਾਬ ਨਾ ਰੱਖਣਾ, ਮੈਂ ਸਮਝਦਾ ਹਾਂ ਕਿ ਇਹ ਉਨ੍ਹਾਂ ਲੋਕਾਂ ਨਾਲ ਅਨਿਆਂ ਹੈ । ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਵਿਚ ਮੰਨਿਆ ਹੈ ਕਿ ਅਸੀਂ ਅੱਤਵਾਦ ਦੇ ਕਾਲੇ ਦਿਨਾਂ ਤੋਂ ਵਾਪਸ ਆ ਕੇ ਚੰਗੇ ਮਾਹੌਲ ਵਿਚ ਪਰਤੇ ਹਾਂ ਪਰ ਚੰਗੇ ਮਾਹੌਲ ਨੂੰ ਬਰਕਰਾਰ ਰੱਖਣਾ ਸਰਕਾਰ ਦੀ ਜ਼ਿੰਮੇਂਵਾਰੀ ਹੁੰਦੀ ਹੈ । ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਨ੍ਹਾਂ ਲੋਕਾਂ ਨੇ ਕੁਰਬਾਨੀਆਂ ਕੀਤੀਆਂ ਉਨ੍ਹਾਂ ਵਿਚੋਂ ਬਹੁਤ ਸਾਰੇ ਮਾਰੇ ਗਏ, ਉਨ੍ਹਾਂ ਦੇ ਬਹੁਤ ਸਾਰੇ ਪ੍ਰਵਾਰ ਦੇ ਮੈਂਬਰ ਵੀ ਮਾਰੇ ਗਏ ਪਰ ਡੇਢ ਸਾਲ ਬੀਤ ਗਿਆ ਹੈ, ਅਸੀਂ ਉਨ੍ਹਾਂ ਦੇ ਪਰਿਵਾਰਾਂ ਵਾਸਤੇ ਅਤੇ ਉਨ੍ਹਾਂ ਵਾਸਤੇ ਕੁਝ ਨਹੀਂ ਕਰ ਸਕੇ । ਥਾਣਿਆਂ ਵਿਚ ਜੇ ਉਹ ਐਸ. ਐਚ. ਓ. ਜਾਂ ਮੁਨਸ਼ੀ ਦੀ ਵਗਾਰ ਨਾ ਕਰਨ ਤਾਂ ਉਨ੍ਹਾਂ ਦੀ ਐਬਸੈਂਟ ਲਾ ਕੇ ਉਨ੍ਹਾਂ ਦੀ ਨੌਕਰੀ ਖੋਹੀ ਜਾਂਦੀ ਹੈ । ਉਨ੍ਹਾਂ ਤੇ ਹਮੇਸ਼ਾ ਇਸ ਕਿਸਮ ਦੀ ਤਲਵਾਰ ਲਟਕਦੀ ਰਹਿੰਦੀ ਹੈ । ਉਨ੍ਹਾਂ ਲੋਕਾਂ ਨੂੰ ਉਨ੍ਹਾਂ ਦੀ ਵਗਾਰ ਕਰਨੀ ਪੈਂਦੀ ਹੈ । ਜਿਹੜੇ ਉਨ੍ਹਾਂ ਲੋਕਾਂ ਵਿਚੋਂ ਮੈਟ੍ਰਿਕ ਪਾਸ ਹਨ ਔਰ ਜਿਹੜੇ ਸ਼ਰਤਾਂ ਪੂਰੀਆਂ ਕਰਦੇ ਹਨ ਮੇਰਾ ਅਤੇ ਮੇਰੀ ਪਾਰਟੀ ਦਾ ਇਸ ਪੰਜਾਬ ਦੇ ਹਾਊਸ ਅੱਗੇ ਨਿਵੇਦਨ ਹੈ ਕਿ ਡਿਪਟੀ ਸਪੀਕਰ ਸਾਹਿਬ, ਜਿਨ੍ਹਾਂ ਲੋਕਾਂ ਨੇ ਪੰਜਾਬ ਦੇ ਉਨ੍ਹਾਂ ਮਾੜੇ ਦਿਨਾਂ ਵਿੱਚ ਲੜਾਈ ਲੜੀ ਉਨ੍ਹਾਂ ਨੂੰ ਪਹਿਲ ਦੇ ਆਧਾਰ ਤੇ ਪੰਜਾਬ ਪੁਲਿਸ ਦੇ ਵਿੱਚ ਭਰਤੀ ਕੀਤਾ ਜਾਣਾ ਚਾਹੀਦਾ ਹੈ । ਜਿਹੜੇ ਸ਼ਰਤਾਂ ਪੂਰੀਆਂ ਨਹੀਂ ਕਰਦੇ, ਸਾਬਕਾ ਫੌਜੀ ਹਨ, ਉਨ੍ਹਾਂ ਨੂੰ ਕਿਸੇ ਹੋਰ ਮਹਿਕਮ ਦੇ ਵਿੱਚ ਚਾਹੇ ਕਲਾਸ ਫੋਰ ਹੀ ਭਰਤੀ ਕਰ ਲਓ, ਰੱਖ ਲਿਆ ਜਾਵੇ ਤਾਂ ਕਿ ਉਨ੍ਹਾਂ ਦੇ ਸਿਰ ਤੇ ਜਿਹੜੀ ਤਲਵਾਰ ਲਟਕਦੀ ਰਹਿੰਦੀ ਹੈ ਕਿ ਸਾਨੂੰ ਕਿਤੇ ਕਿਸੇ ਵੇਲੇ ਕੱਢ ਨਾ ਦਿੱਤਾ ਜਾਵੇ ਉਹ ਪੱਕੇ ਤੌਰ ਤੇ ਹੱਟ ਜਾਵੇ, ਕਿਉਂਕਿ ਉਨ੍ਹਾਂ ਨੂੰ ਡਰ ਬਣਿਆ ਰਹਿੰਦਾ ਹੈ ਕਿ ਸਾਨੂੰ ਕਿਤੇ ਕਲ੍ਹ ਨੂੰ ਥਾਣੇ ਵਿੱਚੋਂ ਬਾਹਰ ਨਾ ਕੱਢ ਦਿੱਤਾ ਜਾਵੇ ।

ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਦਲਿਤ ਲੋਕਾਂ ਲਈ ਬੜੀਆਂ ਗੱਲਾਂ ਕੀਤੀਆਂ ਗਈਆਂ ਹਨ ਕਿ ਹੁਣ ਜਿਹੜੇ ਦਲਿਤ ਹਨ, ਉਹ ਸਾਰੇ ਸਾਡੇ ਨਾਲ ਆ ਗਏ ਹਨ । ਮੈਂ ਸਮਝਦਾ ਹਾਂ ਕਿ ਚਾਰ ਵਾਰ ਅਕਾਲੀ ਪਾਰਟੀ ਦੀ ਸਰਕਾਰ ਆਈ ਹੈ । ਜਦੋਂ ਆਉਂਦੀ ਹੈ ਉਦੋਂ ਹੀ ਜਾਗੀਰਦਾਰ ਲੋਕ ਜਿਹੜੇ ਹਨ ਉਹ ਇਨ੍ਹਾਂ ਦਲਿਤਾਂ ਦਾ ਅੰਦਰ-ਬਾਹਰ ਜਾਣਾ ਬੰਦ ਕਰ ਦਿੰਦੇ ਹਨ । ਖੇਤਾਂ ਵਿੱਚ ਜਾਣਾ ਬੰਦ ਕਰ ਦਿੰਦੇ ਹਨ । ਇਨ੍ਹਾਂ ਗਰੀਬਾਂ ਨਾਲ ਫਤਹਿਗੜ੍ਹ ਸਾਹਿਬ ਔਰ ਸਰਹੰਦ ਏਰੀਆ ਵਿੱਚ ਔਰ ਸਾਡੇ ਆਪਣੇ ਏਰੀਏ

[ਕਾਮਰੇਡ ਅਜੈਬ ਸਿੰਘ ਰੌਂਤਾ]

ਵਿੱਚ ਵੀ ਅਜਿਹੀਆਂ ਗੱਲਾਂ ਵਾਪਰੀਆਂ ਹਨ । ਇਨ੍ਹਾਂ ਕੋਲੋਂ ਧੱਕੇ ਨਾਲ ਪਲਾਟ ਖੋਹੇ ਸਨ । ਕਿਹਾ ਜਾਂਦਾ ਹੈ ਕਿ ਗਰੀਬ ਸਾਡੇ ਨਾਲ ਹਨ ਪਰ ਗਰੀਬਾਂ ਨੂੰ ਬਾਹਰ ਭਜਾ ਦਿੱਤਾ ਜਾਂਦਾ ਹੈ। ਉਨ੍ਹਾਂ ਨੂੰ ਡਰਾਇਆ ਧਮਕਾਇਆ ਜਾਂਦਾ ਹੈ ਔਰ ਫਿਰ ਇੱਥੇ ਕਿਹਾ ਜਾਂਦਾ ਹੈ ਕਿ ਪੰਜਾਬ ਦੇ ਖੇਤ ਮਜ਼ਦੂਰ ਸਾਡੇ ਨਾਲ ਹਨ । ਇਹ ਬਿਲਕੁਲ ਥੋਥੇ ਦਾਅਵੇ ਹਨ.....

**ਯੁਵਕ ਸੇਵਾਵਾਂ, ਪੈਨਸ਼ਨਾਂ ਬਾਰੇ ਸ਼ਕਾਇਤ ਨਿਵਾਰਨ ਅਤੇ ਅਨੁਸੂਚਿਤ ਜਾਤੀਆਂ/ ਕਬੀਲਿਆਂ ਅਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ ਦੇ ਰਾਜ ਮੰਤਰੀ (ਸਰਦਾਰ ਗੋਬਿੰਦ ਸਿੰਘ ਕਾਂਝਲਾ)**: ਡਿਪਟੀ ਸਪੀਕਰ ਸਾਹਿਬ, ਇਹ ਝੂਠ ਬੋਲ ਰਹੇ ਹਨ । ਇਹ ਬਾਦਲ ਸਾਹਿਬ ਦੀ ਅਗਵਾਈ ਹੇਠ ਬੈਠੇ ਹਨ । ਕਿਸੇ ਦੇ ਆਉਣ ਜਾਣ ਤੇ ਕੋਈ ਬੈਨ ਨਹੀਂ ਹੈ ਅਤੇ ਨਾ ਹੀ ਕਿਸੇ ਦੇ ਅੰਦਰ-ਬਾਹਰ ਜਾਣ ਤੇ ਬੈਨ ਹੈ । ਜੇ ਕੋਈ ਹੈ ਤਾਂ ਅਸੀਂ ਖੋਲ੍ਹ ਦਿਆਂਗੇ ।

**ਕਾਮਰੇਡ ਅਜੈਬ ਸਿੰਘ ਰੌਂਤਾ** : ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਔਰਤਾਂ ਦਾ ਰਾਖੀ ਦਾ ਕਮਿਸ਼ਨ, ਮਨੁੱਖੀ ਅਧਿਕਾਰਾਂ ਦੀ ਗੱਲ ਕੀਤੀ ਗਈ ਹੈ ਲੇਕਿਨ ਜਦੋਂ ਕੋਈ ਸਟੈਚੂਟਰੀ ਪਾਵਰਜ਼ ਇਨ੍ਹਾਂ ਨੂੰ ਦਿੱਤੀਆਂ ਨਹੀਂ ਗਈਆਂ ਤਾਂ ਫਿਰ ਇਹ ਬਣਾਉਣ ਦਾ ਕੋਈ ਮਕਸਦ ਹੀ ਨਹੀਂ । ਅੱਜ ਤੱਕ ਡੇਢ ਸਾਲ ਹੋ ਗਿਆ ਹੈ ਕਿੰਨੇ ਕੁ ਕੇਸ ਹਨ ਜਿਹੜੇ ਇਸ ਨੇ ਹੱਲ ਕੀਤੇ ਹਨ । ਮੈਂ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਇਸ ਦੀ ਕੋਈ ਖਾਸ ਪ੍ਰਾਪਤੀ ਨਹੀਂ ਹੈ ਤਾਂ ਇਸ ਵਾਸਤੇ ਸਰਕਾਰ ਦਾ ਫਰਜ਼ ਬਣਦਾ ਹੈ ਕਿ ਇਸ ਗੱਲ ਲਈ ਤਨਦੇਹੀ ਨਾਲ ਅਮਲ ਕਰੇ । ਡਿਪਟੀ ਸਪੀਕਰ ਸਾਹਿਬ, ਸਰਕਾਰ ਦਾ ਫਰਜ਼ ਹੁੰਦਾ ਹੈ ਕਿ ਸਾਰੇ ਸੂਬੇ ਦੇ ਹਿੱਤਾਂ ਦੀ ਰਖਵਾਲੀ ਕਰੇ ਪਰ ਲਗਦਾ ਇਹ ਹੈ ਕਿ ਸਰਕਾਰ ਇਕ ਕਾਂਸਟੀ-ਚੂਐਂਸੀ ਦੀ ਹੀ ਹੈ, ਇੱਕ ਪਾਰਲੀਮੈਂਟਰੀ ਹਲਕੇ ਦੀ ਹੈ । ਜਦੋਂ ਤੋਂ ਸਰਕਾਰ ਬਣੀ ਹੈ, ਪਾਰਲੀਮੈਂਟ ਦੀਆਂ ਚੋਣਾਂ ਹੋਈਆਂ ਹਨ, ਹੁਣ ਪੰਚਾਇਤਾਂ ਦੀਆਂ ਚੋਣਾਂ ਹੋਈਆਂ। ਅਸੀਂ ਇਹ ਗੱਲ ਦਾਅਵੇ ਨਾਲ ਕਹਿ ਸਕਦੇ ਹਾਂ ਕਿ ਪੰਜਾਬ ਦੇ ਵਿਚ ਹੋਰ ਕਿਤੇ ਫੰਡਜ਼ ਖਰਚ ਨਹੀਂ ਕੀਤੇ ਗਏ ਹੋਣੇ, ਇਕੋ ਹੀ ਜ਼ਿਲ੍ਹੇ ਵਿਚ ਸਾਰੇ ਪੰਜਾਬ ਦੇ ਫੰਡਜ਼ ਨੂੰ ਖਪਤ ਕੀਤਾ ਗਿਆ ਹੈ ਔਰ ਸਾਰੇ ਪੰਜਾਬ ਨੂੰ ਇਗਨੋਰ ਕਰਕੇ ਇਕੋ ਜ਼ਿਲ੍ਹੇ ਨੂੰ ਹੀ ਦੇਖਿਆ ਗਿਆ ਹੈ ਅਤੇ ਬਾਕੀ ਸਾਰੇ ਸੂਬੇ ਨੂੰ ਅੱਖੋਂ-ਪਰੋਖੇ ਕੀਤਾ ਗਿਆ ਹੈ ।

ਡਿਪਟੀ ਸਪੀਕਰ ਸਾਹਿਬ, ਜਦੋਂ ਸੜਕਾਂ ਦੇ ਮਾਮਲੇ ਵਿਚ ਗੱਲ ਆਈ ਹੈ ਤਾਂ ਅਸੀਂ ਲਗਾਤਾਰ ਜਦੋਂ ਤੋਂ ਪੰਜਾਬ ਦੀ ਅਸੈਂਬਲੀ ਬਣੀ ਹੈ, ਕੁਝ ਸੜਕਾਂ ਬਾਰੇ ਹੇਠਲੇ ਪੱਧਰ ਤੇ ਵੀ ਲਿਖ ਕੇ ਦਿੱਤਾ ਹੈ ਲੇਕਿਨ ਅੱਜ ਤੱਕ ਉਨ੍ਹਾਂ ਸੜਕਾਂ ਨੂੰ ਬਣਾਉਣ ਵਾਲੇ ਪਾਸੇ, ਉਨ੍ਹਾਂ ਤੇ ਪਰੀਮਿਕਸ ਪਾਉਣ ਵਾਲੇ ਪਾਸੇ ਕੋਈ ਕਾਰਵਾਈ ਨਹੀਂ ਕੀਤੀ ਗਈ । ਜਥੇਦਾਰ ਸਾਹਿਬ ਨੇ ਪਿੰਡ ਵਿਚ ਇਹ ਸੜਕ ਬਣਾਉਣ ਦਾ ਐਲਾਨ ਕੀਤਾ ਸੀ ਕਿ ਬੱਡੇ ਤੋਂ ਨਿਹਾਲ ਸਿੰਘ ਵਾਲਾ ਦੀ ਜੋ ਸੜਕ ਹੈ, ਜਿਹੜੀ ਕਿ ਨਿਹਾਲ ਸਿੰਘ ਵਾਲਾ ਤੋਂ ਮੋਗੇ ਨਾਲ ਜੋੜਦੀ ਹੈ, ਉਸ ਉਤੇ ਵੈਸੇ ਵੀ ਕਾਫੀ ਟਰੈਫਿਕ ਹੈ ਜਿੰਨੇ ਵੀ ਸਾਡੇ ਟਰੱਕ ਉਸ ਰੋਡ ਤੋਂ ਹੋ ਕੇ ਜਾਂਦੇ ਹਨ, ਸਾਡਾ ਉਥੋਂ ਮਾਲ ਚੁਕਦੇ ਹਨ, ਉਹ ਵੀ ਉਥੋਂ ਹੀ ਲੰਘਦੇ ਹਨ । ਅੱਜ ਤੱਕ ਇਸ ਸੜਕ ਨੂੰ ਸਰਕਾਰ ਨਹੀਂ ਬਣਾ ਸਕੀ ।

**ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ** (ਸਰਦਾਰ ਤੋਤਾ ਸਿੰਘ): ਪੁਆਇੰਟ ਆਫ ਆਰਡਰ, ਡਿਪਟੀ ਸਪੀਕਰ ਸਾਹਿਬ। ਡਿਪਟੀ ਸਪੀਕਰ ਸਾਹਿਬ, ਮੇਰਾ ਨਾਂ ਲਿਆ ਗਿਆ ਹੈ। ਮੈਂ ਤੁਹਾਡੇ ਰਾਹੀਂ ਸਦਨ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਿਹੜੀ ਸੜਕ ਦੀ ਗੱਲ ਇਨ੍ਹਾਂ ਨੇ ਕਹੀ ਹੈ, ਇਹ ਛੇ ਕਿਲੋਮੀਟਰ ਲੰਮੀ ਸੜਕ ਹੈ ਔਰ ਜਿਹੜੀ ਕਿ ਬਰਨਾਲਾ-ਮੋਗਾ ਅਤੇ ਬਾਘਾ ਪੁਰਾਣਾ-ਮੋਗਾ ਰੋਡ ਹੈ। ਇਹ ਬਹੁਤ ਮਾੜੀ ਸੜਕ ਸੀ ਔਰ ਤੁਸੀਂ ਹੈਰਾਨ ਹੋਵੋਗੇ ਕਿ ਉਹ 10 ਸਾਲ ਤੋਂ ਕਿਸੇ ਨੇ ਰਿਪੇਅਰ ਨਹੀਂ ਕੀਤੀ। ਪਿਛਲੇ 10 ਸਾਲ ਤੋਂ ਉਹ ਸੜਕ ਟੁੱਟੀ ਹੋਈ ਸੀ, ਉਥੋਂ ਦੀ ਬੰਦਾ ਨਹੀਂ ਸੀ ਲੰਘ ਸਕਦਾ। ਇਸ 6 ਕਿਲੋਮੀਟਰ ਸੜਕ ਦੇ ਵਾਸਤੇ 33 ਲੱਖ ਰੁਪਏ ਦਾ ਐਸਟੀਮੇਟ ਬਣਿਆ ਹੈ ਜਿਹੜਾ ਕਿ ਨਵੀਂ ਸੜਕ ਦੇ ਐਸਟੀਮੇਟ ਜਿੰਨਾ ਹੀ ਬਣਦਾ ਹੈ। ਕੰਮ ਸ਼ੁਰੂ ਹੋ ਗਿਆ ਹੈ। ਦੂਸਰਾ ਮੈਂ ਬੇਨਤੀ ਕਰਦਾ ਹਾਂ ਕਿ ਬੜੀ ਮਿਹਨਤ ਨਾਲ ਮੈਂ ਉਸ ਨੂੰ ਪਾਸ ਕਰਵਾਇਆ ਹੈ। ਪਹਿਲਾਂ ਜਦੋਂ ਮੈਂ ਮੰਡੀਕਰਨ ਬੋਰਡ ਦਾ ਚੇਅਰਮੈਨ ਹੁੰਦਾ ਸੀ, ਉਸ ਵਕਤ 27 ਹਜ਼ਾਰ ਕਿਲੋਮੀਟਰ ਸੜਕਾਂ ਸਨ ਜਿਨ੍ਹਾਂ ਵਿਚੋਂ 1/3 ਹਿੱਸੇ ਦੀ ਹਰ ਸਾਲ ਮੁਰੰਮਤ ਕੀਤੀ ਜਾਂਦੀ ਸੀ। ਉਸ ਵੇਲੇ ਇਕ ਕਿਲੋਮੀਟਰ ਦੀ ਮੁਰੰਮਤ ਉਤੇ 1.20 ਲੱਖ ਰੁਪਏ ਦੀ ਲਾਗਤ ਆਉਂਦੀ ਸੀ, ਜਿਹੜੀ ਕਿ ਹੁਣ ਵੱਧ ਕੇ 5 ਲੱਖ ਰੁਪਏ ਪ੍ਰਤੀ ਕਿਲੋਮੀਟਰ ਹੋ ਗਈ ਹੈ। ਇਹ ਸਭ ਸਾਡੇ ਸਾਹਮਣੇ ਬੈਂਚਾਂ ਤੇ ਬੈਠੇ ਸੱਜਣਾਂ ਦੀ ਮਿਹਰਬਾਨੀ ਹੈ।

**ਕਾਮਰੇਡ ਅਜੈਬ ਸਿੰਘ ਰੋਤਾ**: ਇਸੇ ਤਰ੍ਹਾਂ ਮਾਣੂਕੇ-ਰਾਹੂ ਕੇ ਕਲਾਂ ਸੜਕ ਉਤੇ ਸੂਏ ਦਾ ਪੁਲ ਟੁੱਟਾ ਹੋਇਆ ਹੈ। ਪਹਿਲਾਂ ਵੀ ਮੈਂ ਇਸ ਬਾਰੇ ਕਹਿ ਚੁੱਕਾ ਹਾਂ। ਉਸ ਢੱਠੇ ਹੋਏ ਪੁਲ ਤੇ ਕਈ ਮੌਤਾਂ ਹੋ ਚੁੱਕੀਆਂ ਹਨ। ਮੇਰੀ ਬੇਨਤੀ ਹੈ ਕਿ ਸਰਕਾਰ ਇਸ ਕੰਮ ਵੱਲ ਧਿਆਨ ਦੇਵੇ ਅਤੇ ਜਿਹੜੀਆਂ ਸੜਕਾਂ ਅਤੇ ਪੁਲ ਮਹਿਕਮੇ ਨੇ ਬਣਾਉਣੇ ਹਨ, ਉਥੋਂ ਦੇ ਲੋਕਾਂ ਦੀ ਇਹ ਮੰਗ ਜ਼ਰੂਰ ਪੂਰੀ ਕੀਤੀ ਜਾਵੇ। ਮਾਣੂਕੇ ਪਿੰਡ ਦੇ ਲੋਕਾਂ ਨੂੰ ਆਪਣੀਆਂ ਪੈਲੀਆਂ ਵਿਚ ਜਾਣ ਲਈ ਦੋ-ਢਾਈ ਕਿਲੋਮੀਟਰ ਦੂਰ ਜਾਣਾ ਪੈਂਦਾ ਹੈ, 3-4 ਕਿਲੋਮੀਟਰ ਵਲ ਕੇ ਜਾਣਾ ਪੈਂਦਾ ਹੈ ਅਤੇ ਦੂਸਰੇ ਪਿੰਡਾਂ ਦੇ ਰਸਤਿਆਂ ਰਾਹੀਂ ਜਾਣਾ ਪੈਂਦਾ ਹੈ। ਇਸ ਕਰਕੇ ਮੇਰੀ ਬੇਨਤੀ ਹੈ ਕਿ ਇਸ ਪੁਲ ਨੂੰ ਜ਼ਰੂਰ ਬਣਾਇਆ ਜਾਵੇ।

**ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ** (ਸਰਦਾਰ ਤੋਤਾ ਸਿੰਘ): ਜਿਹੜੀ ਇਹ ਗੱਲ ਕਰਦੇ ਹਨ ਰਾਹੂਕੇ ਕਲਾਂ ਤੋਂ ਮਾਣੂਕੇ 7-8 ਕਿਲੋਮੀਟਰ ਲੰਬਾ ਰਸਤਾ ਹੈ। ਉਸ ਵੇਲੇ ਮੈਂ ਹੀ ਉਹ ਸੜਕ ਬਣਾਈ ਸੀ ਬਧਨੀ ਨੂੰ ਬਾਘੇ ਪੁਰਾਣੇ ਨਾਲ ਜੋੜਨ ਵਾਸਤੇ। ਉਥੇ 3-4 ਸਾਲ ਤੋਂ ਪੁਲ ਡਿੱਗਿਆ ਸੀ। ਬੜੀ ਮਿਹਨਤ ਨਾਲ ਉਸ ਦਾ ਐਸਟੀਮੇਟ ਤਿਆਰ ਕੀਤਾ ਸੀ। ਸਾਡੇ ਕੋਲ ਇੰਨੇ ਫੰਡਜ਼ ਨਹੀਂ ਸਨ। ਪਹਿਲਾਂ ਇਸ ਦਾ 9 ਲੱਖ ਰੁਪਏ ਦਾ ਐਸਟੀਮੇਟ ਬਣਿਆ ਸੀ। ਪੂਰੇ ਪੰਜ ਸਾਲ ਇਨ੍ਹਾਂ ਨੇ ਨੁਮਾਇੰਦਗੀ ਕੀਤੀ ਸਾਡੇ ਇਸ ਹਲਕੇ ਦੀ, ਇਹ ਸਾਡੇ ਰਿਸ਼ਤੇਦਾਰ ਵੀ ਹਨ। ਇਸ ਵਾਰ ਇਸ ਦਾ ਐਸਟੀਮੇਟ ਤਿਆਰ ਕਰਵਾ ਕੇ 13 ਲੱਖ ਰੁਪਏ ਦਾ ਸਿੱਧਾ ਪੁਲ ਬਣਾਉਣ ਦਾ ਫੈਸਲਾ ਹੋਇਆ ਹੈ। ਇਸੇ ਸਾਲ ਪੁਲ ਬਣਾਉਣ ਦਾ ਸਾਡਾ ਵਾਅਦਾ ਹੈ। ਰਾਜਾ ਨਰਿੰਦਰ ਸਿੰਘ ਜੀ ਸਾਡੇ ਚੇਅਰਮੈਨ ਹਨ। ਇਨ੍ਹਾਂ ਨੇ ਆਗਿਆ ਦੇ ਦਿੱਤੀ ਹੈ।

**ਕਾਮਰੇਡ ਅਜੈਬ ਸਿੰਘ ਰੋਂਤਾ** : ਬਹੁਤ-ਬਹੁਤ ਮਿਹਰਬਾਨੀ ਡਿਪਟੀ ਸਪੀਕਰ ਸਾਹਿਬ । ਮੈਂ ਦੂਸਰੀ ਗੱਲ ਕਹਿਣ ਲੱਗਾ ਹਾਂ । ਮੇਰੀਆਂ ਆਪਣੇ ਹਲਕੇ ਦੀਆਂ ਦੋ-ਤਿੰਨ ਗੱਲਾਂ ਹਨ । ਬਿਲਾਸਪੁਰ ਤੋਂ ਰਾਮਾ ਸੂਏ ਦਾ ਪੁਲ ਹੈ (ਵਿਘਨ)...ਧੰਨਵਾਦ ਮੈਂ ਮਗਰੋਂ ਕਰਾਂਗਾ, ਮੇਰਾ ਫੁਫੜ ਹੈ । ਮੈਂ ਘਰ ਹੀ ਕਰ ਆਵਾਂਗਾ ਜਾ ਕੇ । ਬਿਲਾਸਪੁਰ ਤੋਂ ਰਾਮ ਸੂਏ ਦਾ ਪੁਲ ਇਤਨਾ ਤੰਗ ਹੈ ਕਿ ਉਸ ਉਤੇ ਅੱਧਾ ਲਾਂਘਾ ਬਿਲਕੁਲ ਉਡ ਚੁਕਿਆ ਹੈ । ਉਸ ਉਤੇ ਬਹੁਤ ਮੌਤਾਂ ਹੋ ਚੁੱਕੀਆਂ ਹਨ । ਮੇਰੀ ਬੇਨਤੀ ਹੈ ਕਿ ਇਸ ਗੱਲ ਨੂੰ ਵੀ ਧਿਆਨ ਵਿਚ ਲੈ ਲਿਆ ਜਾਵੇ । ਡਿਪਟੀ ਸਪੀਕਰ ਸਾਹਿਬ, ਨਿਹਾਲ ਸਿੰਘ ਵਾਲਾ ਤੋਂ ਪੱਤੋ ਹੀਰਾ ਸਿੰਘ ਜਾਂਦੇ ਹਾਂ । ਮੈਂ ਪਿਛਲੀ ਵਾਰ ਵੀ ਅਤੇ ਹੁਣ ਵੀ ਪੰਜਾਬ ਦੀ ਅਸੰਬਲੀ ਵਿਚ ਜ਼ਿਕਰ ਕੀਤਾ ਸੀ ਕਿ ਸਾਡੇ ਕੈਂਚੀਆਂ ਵਾਲਾ ਪੁਲ ਪਿਆ ਹੈ । ਜਥੇਦਾਰ ਜੀ ਦੇ ਪਿੰਡ ਨੂੰ ਜਦੋਂ ਜਾਈਦਾ ਹੈ ਤਾਂ ਮੋੜ ਤੋਂ ਪਹਿਲਾਂ ਕੈਂਚੀਆਂ ਵਾਲਾ ਪੁਲ ਪਿਆ ਹੈ, ਜੇਕਰ ਉਸ ਨੂੰ ਚਾਂਦ ਭਾਨ ਡਰੇਨ ਤੇ ਰੱਖ ਦਿੱਤਾ ਜਾਵੇ ਤਾਂ ਲੋਕਾਂ ਨੂੰ ਕਾਫੀ ਰਾਹਤ ਮਿਲ ਸਕਦੀ ਹੈ ਕਿਉਂਕਿ ਹੁਣ ਬਾਰਸ਼ਾਂ ਸ਼ੁਰੂ ਹੋਣ ਵਾਲੀਆਂ ਹਨ । ਮੈਂ ਫੁੱਫੜ ਜੀ ਨੂੰ ਕਹਿੰਦਾ ਹਾਂ ਕਿ ਉਹ ਮੇਰੀ ਸਿਫਾਰਸ਼ ਕਰ ਦੇਣ ।

**ਹਾਇਰ ਸੈਕੰਡਰੀ ਤੇ ਪ੍ਰਾਇਮਰੀ ਸਿੱਖਿਆ ਮੰਤਰੀ** (ਸਰਦਾਰ ਤੋਤਾ ਸਿੰਘ): ਇਸ ਬਾਰੇ ਡੀ.ਸੀ. ਸਾਹਿਬ ਨੇ ਆਪ ਜਾ ਕੇ ਇਸ ਪੁਲ ਦਾ ਮੌਕਾ ਦੇਖਿਆ ਹੈ । ਉਹ 1965 ਵਿਚ ਜਦੋਂ ਪਾਕਿਸਤਾਨ ਨਾਲ ਲੜਾਈ ਲੱਗੀ ਸੀ ਤਾਂ ਉਸ ਵੇਲੇ ਦਾ ਇਹ ਚਾਂਦ ਭਾਨ ਦਾ ਪੁਲ ਡਿੱਗਾ ਹੈ । ਇਹ ਬਹੁਤ ਵੱਡਾ ਹੈ, ਹੈਵੀ ਹੈ । ਇਹ ਅਸੀਂ ਸੋਚ ਰਹੇ ਹਾਂ ਕਿ ਸਾਡੇ ਕੋਲ ਐਸੀ ਕਰੇਨ ਨਹੀਂ ਹੈ ਜਿਸ ਨਾਲ ਇਸ ਨੂੰ ਚੁੱਕਿਆ ਜਾਵੇ । ਡੀ. ਸੀ. ਸਾਹਿਬ ਦੇ ਨਾਲ ਮੈਂ ਆਪ ਮੌਕੇ ਤੇ ਗਿਆ ਹਾਂ ਕਿਉਂਕਿ ਮੇਰਾ ਪਿੰਡ ਨਾਲ ਪੈਂਦਾ ਹੈ । ਲੋਕਾਂ ਨੂੰ ਉਸ ਡਰੇਨ ਤੋਂ ਲੰਘਣਾ ਬੜਾ ਔਖਾ ਹੋ ਰਿਹਾ ਹੈ । ਸਾਨੂੰ ਕੋਈ ਰਸਤਾ ਲੱਭ ਨਹੀਂ ਰਿਹਾ ਕਿ ਕਿਹੜੀ ਕਰੇਨ ਨਾਲ ਇੰਨਾ ਵੱਡਾ ਪੁਲ ਚੁੱਕੀਏ ਕਿਉਂਕਿ ਸਾਰਾ ਉਹ ਨਟ ਸਿਸਟਮ ਤਾਂ ਹੈ ਨਹੀਂ, ਬਿਲਡਿੰਗ ਸਿਸਟਮ ਹੈ । ਉਥੇ ਡੀ.ਸੀ. ਸਾਹਿਬ ਨੇ ਆਪ ਕਿਹਾ ਕਿ ਮੈਂ ਛੇਤੀ ਤੋਂ ਛੇਤੀ ਇਸ ਦਾ ਹੱਲ ਕੱਢਦਾ ਹਾਂ ।

**ਕਾਮਰੇਡ ਅਜੈਬ ਸਿੰਘ ਰੋਂਤਾ** : ਬਹੁਤ-ਬਹੁਤ ਮਿਹਰਬਾਨੀ ਜੀ । ਬੜਾ-ਬੜਾ ਧੰਨਵਾਦ ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ (ਖਡੂਰ ਸਾਹਿਬ, ਐਸ.ਸੀ.)** : ਮਾਨਯੋਗ ਡਿਪਟੀ ਸਪੀਕਰ ਸਾਹਿਬ, ਬੜੀ ਹੈਰਾਨੀ ਦੀ ਗੱਲ ਹੈ ਕਿ ਇਥੇ ਰਿਸ਼ਤੇਦਾਰੀਆਂ ਪਾਲੀਆਂ ਜਾ ਰਹੀਆਂ ਹਨ । ਇਹ ਫੁੱਫੜ ਅਤੇ ਭਤੀਜੇ ਦਾ ਮਾਮਲਾ ਹੈ । ਵਿਧਾਨ ਸਭਾ ਦੇ ਵਿੱਚ ਤਾਂ ਸਾਂਝੇ ਕੰਮ ਹੀ ਹੋਣੇ ਚਾਹੀਦੇ ਹਨ । ਇਹ ਦੋਵੇਂ ਘਰੋਂ ਸਲਾਹ ਕਰਕੇ ਆਏ ਹਨ ਕਿ ਮੈਂ ਗੱਲ ਕਰੀ ਜਾਵਾਂਗਾ, ਤੁਸੀਂ ਮੰਨੀ ਜਾਇਓ । ਇਸ ਤਰ੍ਹਾਂ ਤਾਂ ਫਿਰ ਰਿਸ਼ਤੇਦਾਰਾਂ ਦਾ ਹੀ ਕੰਮ ਹੋਵੇਗਾ । ਇਹ ਤਾਂ ਸਾਡੇ ਸਾਰਿਆਂ ਲਈ ਹੀ ਮਾੜਾ ਹੈ । ਇਸ ਤਰ੍ਹਾਂ ਬਾਕੀਆਂ ਦੇ ਤਾਂ ਕੰਮ ਹੀ ਨਹੀਂ ਹੋਣੇ ।

**ਕਾਮਰੇਡ ਅਜੈਬ ਸਿੰਘ ਰੋਂਤਾ** : ਡਿਪਟੀ ਸਪੀਕਰ ਸਾਹਿਬ, ਇਹ ਸਾਰੀਆਂ ਗੱਲਾਂ ਕਹਿੰਦਾ ਹੋਇਆ ਮੈਂ ਸਰਕਾਰ ਅਤੇ ਫੁੱਫੜ ਜੀ ਦਾ ਬਹੁਤ ਬਹੁਤ ਧੰਨਵਾਦ ਕਰਦਾ ਹਾਂ । ਪਰ ਮੈਂ ਗਵਰਨਰ ਸਾਹਿਬ ਦੇ ਭਾਸ਼ਨ ਨਾਲ ਸਹਿਮਤ ਨਹੀਂ ਹਾਂ ।

**ਸ੍ਰੀ ਡਿਪਟੀ ਸਪੀਕਰ** : ਧੰਨਵਾਦ, ਰੌਂਤਾ ਜੀ । ਹੁਣ ਸਰਦਾਰ ਮਨਮੋਹਨ ਸਿੰਘ ਜੀ ।

**ਸਰਦਾਰ ਮਨਮੋਹਨ ਸਿੰਘ** (ਬਿਆਸ) : ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਆਪ ਜੀ ਦਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ 11ਵੀਂ ਵਿਧਾਨ ਸਭਾ ਦੇ ਦੂਸਰੇ ਬਜਟ ਸਮਾਗਮ ਸਮੇਂ ਮਾਨਯੋਗ ਗਵਰਨਰ ਸਾਹਿਬ ਨੇ ਜੋ ਭਾਸ਼ਣ ਦਿੱਤਾ ਹੈ, ਉਸ ਤੇ ਬੋਲਣ ਦਾ ਸਮਾਂ ਦਿੱਤਾ ਹੈ । ਡਿਪਟੀ ਸਪੀਕਰ ਸਾਹਿਬ, ਅੱਜ ਆਪਾਂ ਦੇਸ਼ ਦੀ ਅਜ਼ਾਦੀ ਦੀ 50ਵੀਂ ਵਰ੍ਹੇ ਗੰਢ ਮਨਾ ਰਹੇ ਹਾਂ ਔਰ ਇਸ ਦੇਸ਼ ਦੀ ਆਜ਼ਾਦੀ ਦੇ ਸਮੇਂ ਵਿਚ ਗਵਰਨਰ ਸਾਹਿਬ ਵਲੋਂ ਇਹ ਮੰਨਿਆ ਗਿਆ ਹੈ, ਇਸਦੇ ਵਿੱਚ ਜਿੱਥੇ ਅਸੀਂ ਉਨ੍ਹਾਂ ਮਹਾਨ ਕੁਰਬਾਨੀਆਂ ਵਾਲੇ ਮਹਾਨ ਯੋਧਿਆਂ ਨੂੰ ਯਾਦ ਕੀਤਾ ਹੈ, ਉਥੇ 50 ਵਰ੍ਹਿਆਂ ਦੇ ਸਮੇਂ ਦੇ ਵਿੱਚ ਸਾਡੇ ਪੱਲੇ ਨਿਰਾਸ਼ਾ ਅਤੇ ਉਦਾਸੀ ਪਈ ਹੈ । ਇਹ ਵੀ ਮੰਨਿਆ ਹੈ ਕਿ 50 ਸਾਲਾਂ ਦੇ ਵਿਚੋਂ 45 ਸਾਲ ਦੇ ਕਰੀਬ ਕੇਂਦਰ ਦੇ ਵਿੱਚ ਕਾਂਗਰਸ ਸਰਕਾਰ ਰਹੀ ਹੈ ਔਰ ਸੱਭ ਤੋਂ ਅਫਸੋਸ ਦੀ ਗੱਲ ਹੈ ਕਿ, ਡਿਪਟੀ ਸਪੀਕਰ ਸਾਹਿਬ, ਅਸੀਂ 50 ਵਰ੍ਹਿਆਂ ਦੇ ਦੇਸ਼ ਦੀ ਆਜ਼ਾਦੀ ਦੇ ਸਮੇਂ ਦੇ ਵਿੱਚ ਆਪਣੇ ਦੇਸ਼ ਵਾਸੀਆਂ ਨੂੰ ਪੀਣ ਲਈ ਪਾਣੀ ਨਹੀਂ ਦੇ ਸਕੇ ਔਰ ਉਨ੍ਹਾਂ ਨੂੰ ਸਿਹਤ ਸਹੂਲਤਾਂ ਤੋਂ ਵਾਂਝਿਆ ਰੱਖਿਆ ਹੈ ਔਰ ਅੱਜ ਵੀ ਸਿੱਖਿਆ ਅਤੇ ਬੁਨਿਆਦੀ ਲੋੜਾਂ ਪੂਰੀਆਂ ਨਹੀਂ ਕਰ ਸਕੇ । ਡਿਪਟੀ ਸਪੀਕਰ ਸਾਹਿਬ, ਜੇ ਅਸੀਂ ਸਹੀ ਮਾਅਨਿਆ ਵਿਚ ਇਮਾਨਦਾਰੀ ਦੇ ਨਾਲ ਇਸਦੇ ਆਤਮ ਵਿਸ਼ਲੇਸ਼ਣ ਦਾ ਮਿਲਾਪਣ ਕਰੀਏ ਤਾਂ, ਡਿਪਟੀ ਸਪੀਕਰ ਸਾਹਿਬ, ਸੱਭ ਤੋਂ ਵੱਧ ਵੱਡੀਆਂ ਗਲਤੀਆਂ ਜਿਹੜੀਆਂ ਹਨ, ਉਹ ਹਿੰਦੁਸਤਾਨ ਦੀ ਸਰਕਾਰ ਨੇ ਕੀਤੀਆਂ ਹਨ ਅਤੇ ਵਿਸ਼ੇਸ਼ ਤੌਰ ਤੇ ਪੰਜਾਬ ਦੀ ਗੱਲ ਮੈਂ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਉਹ ਸੂਬਾ ਹੈ, ਜਿਸ ਨੇ ਦੇਸ਼ ਦੀ ਆਜ਼ਾਦੀ ਲਈ ਮਹਾਨ ਕੁਰਬਾਨੀਆਂ ਕੀਤੀਆਂ, 90 ਫੀ ਸਦੀ ਤੋਂ ਵੱਧ ਅਸੀਂ ਫਾਂਸੀ ਦੇ ਰੱਸੇ ਚੁੰਮੇ ਅਤੇ ਸੱਭ ਤੋਂ ਵੱਧ ਜੇ ਮੈਂ ਕਹਿ ਦੇਵਾਂ ਕਿ ਦੇਸ਼ ਦੀ ਅਜ਼ਾਦੀ ਲਈ ਸਭ ਤੋਂ ਵੱਡਾ ਨੁਕਸਾਨ ਸਿੱਖਾਂ ਨੂੰ ਅਤੇ ਪੰਜਾਬੀਆਂ ਨੂੰ ਉਠਾਉਣਾ ਪਿਆ । ਘਰ-ਘਾਟ ਛੱਡ ਕੇ ਅਸੀਂ ਜਦੋਂ ਦੇਸ਼ ਪਰਤਨ ਲੱਗੇ, ਜਿੱਥੇ ਸਾਡਾ ਉਸ ਸਮੇਂ ਮਾਲੀ ਨੁਕਸਾਨ ਹੋਇਆ ਉਥੇ ਦੇਸ਼ ਪਰਤਣ ਸਮੇਂ ਸਾਡਾ ਜਾਨੀ ਨੁਕਸਾਨ ਵੀ ਹੋਇਆ । ਡਿਪਟੀ ਸਪੀਕਰ ਸਾਹਿਬ, ਇਹ ਪੰਜਾਬ ਦੀ ਧਰਤੀ ਜਿਸਨੇ ਹਮੇਸ਼ਾਂ ਹੀ ਦੇਸ਼ ਭਗਤੀ ਦਾ ਸਬੂਤ ਦਿੱਤਾ ਹੈ, ਪਰ ਅਫਸੋਸ ਦੀ ਗੱਲ ਹੈ ਕਿ ਦੇਸ਼ ਦੀ ਅਜ਼ਾਦੀ ਤੋਂ ਪਹਿਲਾਂ ਸਾਡੇ ਮਹਾਨ ਆਗੂਆਂ ਨੇ ਪੰਡਿਤ ਜਵਾਹਰ ਲਾਲ ਨਹਿਰੂ ਨੇ ਅਤੇ ਮਹਾਤਮਾ ਗਾਂਧੀ ਨੇ ਕਿਹਾ ਸੀ ਕਿ ਦੇਸ਼ ਦੀ ਆਜ਼ਾਦੀ ਤੋਂ ਬਾਅਦ ਸਿੱਖਾਂ ਨੂੰ ਅਜਿਹਾ ਖਿੱਤਾ ਦਿੱਤਾ ਜਾਵੇਗਾ ਜਿਥੇ ਸਿੱਖ ਆਜ਼ਾਦੀ ਦਾ ਨਿੱਘ ਮਾਣ ਸਕਣਗੇ ਪਰ, ਡਿਪਟੀ ਸਪੀਕਰ ਸਾਹਿਬ, ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਦੇਸ਼ ਦੀ ਆਜ਼ਾਦੀ ਤੋਂ ਬਾਅਦ ਪਹਿਲਾਂ ਇਹ ਦਰਿਆਈ ਪਾਣੀ ਜਿਹੜੇ ਸਾਡੇ ਹਨ ਉਹ ਖੋਹ ਲਏ, ਪੰਜਾਬੀ ਬੋਲਦੇ ਇਲਾਕੇ ਖੋਹ ਲਏ ਗਏ ਅਤੇ ਸਾਡੇ ਹੀ ਪੈਸਿਆਂ ਨਾਲ ਬਣਾਇਆ ਚੰਡੀਗੜ੍ਹ ਅਤੇ ਹੈਡ-ਵਰਕਸ ਸਾਥੋਂ

[ਸਰਦਾਰ ਮਨਮੋਹਨ ਸਿੰਘ]

ਖੋਹ ਲਏ ਗਏ । ਇੱਥੇ ਹੀ ਬੱਸ ਨਹੀਂ ਡਿਪਟੀ ਸਪੀਕਰ ਸਾਹਿਬ ਬੜੇ ਅਫਸੋਸ ਦੀ ਗੱਲ ਹੈ ਕਿ ਮੈਂ ਕਹਿਣਾ ਚਾਹੁੰਦਾ ਹਾਂ ਕਿ 3 ਜੂਨ, 1984 ਨੂੰ ਕਾਲਾ ਦਿਨ ਮਨਾਇਆ ਜਾਣਾ ਚਾਹੀਦਾ ਹੈ ਕਿਉਂਕਿ ਉਸ ਦਿਨ ਸ੍ਰੀ ਹਰਿਮੰਦਰ ਸਾਹਿਬ ਤੇ ਜਿਥੋਂ ਕਿ:

'ਮਾਨਸ ਕੀ ਜ਼ਾਤ ਸਬੈ ਏਕੈ ਪਹਿਚਾਨਬੋ ।'
'ਨ ਕੋਈ ਬੈਰੀ ਨਹੀਂ ਬਿਗਾਨਾ'
''ਏਕੁ ਪਿਤਾ ਏਕਸ ਕੇ ਹਮ ਬਾਰਿਕ ।''
''ਸਭੇ ਸਾਂਝੀਵਾਲ ਸਦਾਇਨ
ਕੋਈ ਨ ਦਿਸੈ ਬਾਹਰਾ ਜੀਓ ।''
''ਨਾਨਕ ਨਾਮ ਚੜ੍ਹਦੀ ਕਲਾ
ਤੇਰੇ ਭਾਣੇ ਸਰਬੱਤ ਦਾ ਭਲਾ ।''

ਦੀ ਆਵਾਜ਼ ਆਉਂਦੀ ਹੈ, ਉਥੇ ਤੋਪਾਂ ਨਾਲ ਹਮਲਾ ਕੀਤਾ ਗਿਆ । ਸਾਰੇ ਪੰਜਾਬ ਵਿੱਚ ਫੌਜ ਦਾ ਰਾਜ ਸੀ । ਸਾਰੇ ਰਾਜ ਵਿਚ ਕਰਫਿਊ ਲਗਾਇਆ ਗਿਆ ਅਤੇ ਜਿਸ ਤਰ੍ਹਾਂ ਕਿਸੇ ਵਿਦੇਸ਼ੀ ਨੇ ਹਮਲਾ ਕੀਤਾ ਹੋਵੇ, ਇਸ ਤਰ੍ਹਾਂ ਸ੍ਰੀ ਹਰਿਮੰਦਰ ਸਾਹਿਬ ਤੇ ਹਮਲਾ ਕੀਤਾ ਗਿਆ । ਡਿਪਟੀ ਸਪੀਕਰ ਸਾਹਿਬ, ਇਹ ਹਮਲਾ ਉਦੋਂ ਕੀਤਾ ਗਿਆ ਜਦੋਂ ਸ੍ਰੀ ਗੁਰੂ ਅਰਜਨ ਦੇਵ ਜੀ ਪਾਤਸ਼ਾਹ ਦਾ ਗੁਰਪੁਰਬ ਸੀ ਔਰ ਸਿੱਖ ਬਹੁਤ ਗਿਣਤੀ ਵਿਚ, ਹਜ਼ਾਰਾਂ ਦੀ ਗਿਣਤੀ ਵਿੱਚ ਉਥੇ ਮੌਜੂਦ ਸਨ । ਹਜ਼ਾਰਾਂ ਦੀ ਗਿਣਤੀ ਵਿੱਚ ਸਿੱਖਾਂ ਨੂੰ ਸ਼ਹੀਦ ਕਰ ਦਿੱਤਾ ਗਿਆ । ਇੱਥੇ ਹੀ ਬੱਸ ਨਹੀਂ ਸ੍ਰੀ ਅਕਾਲ ਤਖਤ ਸਾਹਿਬ ਨੂੰ ਢਹਿ-ਢੇਰੀ ਕਰ ਦਿੱਤਾ ਗਿਆ । ਸ੍ਰੀ ਹਰਿਮੰਦਰ ਸਾਹਿਬ 'ਤੇ ਸੈਂਕੜੇ ਗੋਲੀਆਂ ਲੱਗੀਆਂ । ਅੱਜ ਵੀ ਹਰਿ ਕੀ ਪੌੜੀ ਜਿੱਥੇ ਸ੍ਰੀ ਅਖੰਡ ਪਾਠ ਸਾਹਿਬ ਕਰਵਾਏ ਜਾਂਦੇ ਹਨ, ਉਥੇ ਗੁਰੂ ਸਾਹਿਬਾਨ ਦੀ ਜਿਹੜੀ ਹੱਥ ਲਿਖਤ ਬੀੜ ਹੈ, ਉਸ ਤੇ ਅੱਜ ਵੀ ਗੋਲੀ ਲੱਗੀ ਨਜ਼ਰ ਆ ਰਹੀ ਹੈ । ਡਿਪਟੀ ਸਪੀਕਰ ਸਾਹਿਬ, ਸਾਡੇ ਸਿੱਖਾਂ ਦਾ ਸਰਮਾਇਆ ਸਿੱਖ ਰੇਫਰੈਂਸ ਲਾਇਬ੍ਰੇਰੀ, ਜਿਥੇ ਗੁਰੂ ਸਾਹਿਬਾਨਾਂ ਦੀਆਂ ਹੱਥ ਲਿਖਤ ਵਸਤਾਂ ਅਤੇ ਹੋਰ ਸਿੱਖੀ ਵਿਰਸਾ ਸੀ, ਉਹ ਵੀ ਸਾੜ ਦਿੱਤਾ ਗਿਆ । ਢਾਈ ਹਜ਼ਾਰ ਤੋਂ ਵੱਧ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ ਅਗਨ ਭੇਂਟ ਕਰ ਦਿੱਤੀਆਂ ਗਈਆਂ । ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦਾ ਦਫਤਰ ਤੇ ਸਰਾਵਾਂ ਸਾੜ ਦਿੱਤੀਆਂ ਗਈਆਂ । ਡਿਪਟੀ ਸਪੀਕਰ ਸਾਹਿਬ, ਪੰਜਾਬ ਦੇ ਲੋਕਾਂ ਦੀ ਬਹਾਦਰੀ ਹੈ ਕਿ ਉਨ੍ਹਾਂ ਨੇ ਸੱਭ ਕੁਝ ਜਰਿਆ ਪਰ ਕਾਂਗਰਸ ਸਰਕਾਰ ਨੇ ਜੋ ਕੀਤਾ ਹੈ, ਉਹ ਤੁਹਾਡੇ ਸਾਹਮਣੇ ਹੈ । ਇੱਥੇ ਹੀ ਬੱਸ ਨਹੀਂ. ਅੱਜ ਮੈਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੂੰ ਵਧਾਈ ਦਿੰਦਾ ਹਾਂ ਕਿ ਅੱਜ ਉਨ੍ਹਾਂ ਨੇ ਪੰਜਾਬ ਨੂੰ ਇੱਕ ਪਲੇਟਫਾਰਮ ਤੇ ਲਿਆਂਦਾ ਹੈ ਔਰ ਸਾਰੇ ਪੰਜਾਬ ਨੂੰ ਇਕੱਠਾ ਕੀਤਾ ਹੈ । ਇਹ ਕਾਂਗਰਸ ਸਰਕਾਰ ਦੀ ਦੇਣ ਹੈ ਕਿ ਉਨ੍ਹਾਂ ਸਮਿਆਂ ਵਿੱਚ ਗੁਰਦੁਆਰਿਆਂ ਵਿੱਚ ਸਿਗਰਟਾਂ ਸੁੱਟੀਆਂ ਗਈਆਂ ਔਰ ਮੰਦਰਾਂ ਵਿੱਚ ਗਊਆਂ ਦੇ ਸਿਰ ਤੇ ਪੂਛਾਂ ਸੁੱਟੀਆਂ ਗਈਆਂ । ਇਹ ਸਭ ਕੁੱਝ ਯੋਜਨਾਬੱਧ ਢੰਗ ਨਾਲ ਕੀਤਾ ਗਿਆ । ਔਰ ਹਿੰਦੂ-ਸਿੱਖਾਂ ਦੇ ਭਾਈਚਾਰੇ ਵਿਚ ਪਾੜਾ ਪਾਉਣ ਦਾ ਯਤਨ

ਕੀਤਾ ਗਿਆ । ਅੱਜ ਸਾਡੀ ਸਰਕਾਰ ਤੁਹਾਡੇ ਸਾਹਮਣੇ ਹੈ ਕਿ ਹਿੰਦੂ-ਸਿੱਖ ਨੂੰ ਨੇੜੇ ਲਿਆਂਦਾ ਹੈ । ਇਸ ਕਰਕੇ ਇੱਥੇ ਸ਼੍ਰੋਮਣੀ ਅਕਾਲੀ ਦਲ ਅਤੇ ਭਾਜਪਾ ਦੀ ਸਰਕਾਰ ਆਈ ਹੈ । ਕੇਂਦਰ ਵਿਚ ਇਹ ਭਾਈਵਾਲ ਹਨ । ਡਿਪਟੀ ਸਪੀਕਰ ਸਾਹਿਬ, ਸੱਭ ਤੋਂ ਮਾੜੀ ਗੱਲ ਇਹ ਹੈ ਕਿ ਇੰਦਰਾ ਗਾਂਧੀ ਦੇ ਮਰਨ ਤੋਂ ਬਾਅਦ ਸਾਰੇ ਹਿੰਦੁਸਤਾਨ ਵਿੱਚ ਸਿੱਖਾਂ ਦਾ ਕਤਲੇਆਮ ਕੀਤਾ ਗਿਆ । ਇਕੋ ਢੰਗ ਨਾਲ ਸਾਰੀਆਂ ਜਗ੍ਹਾ ਗਲਾਂ ਵਿੱਚ ਟਾਇਰ ਪਾਏ ਗਏ ਔਰ ਅੱਗ ਲਗਾ ਦਿੱਤੀ ਗਈ । ਸਿੱਖ ਸੜ ਰਹੇ ਸਨ ਔਰ ਇਹ ਕਾਂਗਰਸੀ ਲੋਕ ਜਿਨ੍ਹਾਂ ਦੇ ਇਹ ਮਨਸੂਬੇ ਸਨ. ਇਹ ਢੋਲ-ਢਮੱਕੇ ਨਾਲ ਕਹਿ ਰਹੇ ਸਨ ਕਿ ਸਿੱਖ ਡਿਸਕੋ ਡਾਂਸ ਕਰ ਰਿਹਾ ਹੈ । ਤਿੰਨ ਦਿਨ ਲਗਾਤਾਰ ਹਿੰਦੁਸਤਾਨ ਦੀ ਰਾਜਧਾਨੀ ਵਿੱਚ ਇਹ ਕਤਲੇਆਮ ਹੋਇਆ । ਇਹ ਗੱਲ ਮੈਂ ਨਹੀਂ ਕਹਿੰਦਾ ਸਗੋਂ ਪਬਲਿਕ ਯੂਨੀਅਨ ਫਾਰ ਡੈਮੋਕਰੇਟਿਕ ਰਾਈਟਸ ਅਤੇ ਪਬਲਿਕ ਯੂਨੀਅਨ ਫਾਰ ਸਿਵਲ ਲਿਬਰਟੀਜ਼ ਵਾਲੀਆਂ ਦੋ ਹਿੰਦੂਆਂ ਦੀਆਂ ਸੰਸਥਾਵਾਂ ਕਹਿੰਦੀਆਂ ਹਨ । ਉਨ੍ਹਾਂ ਨੇ ਮੰਨਿਆ ਹੈ ਕਿ ਇਕੱਲੇ ਦਿੱਲੀ ਵਿੱਚ 2500 ਤੋਂ ਵੱਧ ਸਿੱਖਾਂ ਦਾ ਕਤਲੇਆਮ ਕੀਤਾ ਗਿਆ । ਜਦੋਂ ਉਸ ਸਮੇਂ ਦੇ ਪ੍ਰਧਾਨ ਮੰਤਰੀ ਰਾਜੀਵ ਗਾਂਧੀ ਕੋਲ ਲੋਕ ਗਏ ਅਤੇ ਕਿਹਾ ਕਿ ਇਥੇ ਕਰਫਿਊ ਲਗਾ ਦੇਣਾ ਚਾਹੀਦਾ ਹੈ ਤਾਂ ਹਿੰਦੁਸਤਾਨ ਦੇ ਪ੍ਰਧਾਨ ਮੰਤਰੀ ਨੇ ਕਿਹਾ ਕਿ "ਜਬ ਕੋਈ ਬੜਾ ਦਰੱਖਤ ਗਿਰਤਾ ਹੈ ਤੋ ਧਰਤੀ ਹਿਲਤੀ ਹੈ ।" ਇਸ ਤੋਂ ਬਾਅਦ ਭੂਪਾਲ ਕਾਂਡ ਹੋਇਆ । 2500 ਦੇ ਕਰੀਬ ਲੋਕ ਇਸ ਦੌਰਾਨ ਮਾਰ ਗਏ । ਇਕ ਹਫਤਾ ਪਾਰਲੀਮੈਂਟ ਨੇ ਇਸ ਤੇ ਅਫ਼ਸੋਸ ਪ੍ਰਗਟ ਕੀਤਾ ਪਰ ਅਫ਼ਸੋਸ ਦੀ ਗੱਲ ਇਹ ਹੈ ਕਿ ਹਜ਼ਾਰਾਂ ਦੀ ਗਿਣਤੀ ਵਿੱਚ ਨਿਰਦੋਸ਼ ਲੋਕਾਂ ਦਾ ਕਤਲੇਆਮ ਹੋਇਆ ਹੋਵੇ ਅਤੇ ਕਾਂਗਰਸ ਸਰਕਾਰ ਦੇ ਸਮੇਂ ਇੱਕ ਵੀ ਸ਼ਬਦ ਪਾਰਲੀਮੈਂਟ ਵਿੱਚ ਨਹੀਂ ਕਿਹਾ ਗਿਆ । ਅਸੀਂ ਵਾਜਪਾਈ ਜੀ ਦੇ ਧੰਨਵਾਦੀ ਹਾਂ ਕਿ ਜਿਨ੍ਹਾਂ ਨੇ ਇਸ ਇਸ਼ੂ ਨੂੰ ਅਤੇ ਬਲਿਊ ਸਟਾਰ ਅਪਰੇਸ਼ਨ ਨੂੰ ਇਕ ਬਹੁਤ ਅਫਸੋਸਨਾਕ ਅਤੇ ਸਰਕਾਰ ਦੀ ਵੱਡੀ ਗਲਤੀ ਦੱਸਿਆ ਹੈ । ਇਸ ਵਾਸਤੇ ਅਸੀਂ ਪ੍ਰਕਾਸ਼ ਸਿੰਘ ਬਾਦਲ ਅਤੇ ਵਾਜਪਾਈ ਜੀ ਦੇ ਧੰਨਵਾਦੀ ਹਾਂ ਕਿ ਉਨ੍ਹਾਂ ਨੇ ਸਿੱਖਾਂ ਦੇ ਵਲੂੰਧਰੇ ਹਿਰਦਿਆਂ ਨੂੰ ਸ਼ਾਂਤ ਕੀਤਾ ਹੈ । ਇੱਥੇ ਹੀ ਬੱਸ ਨਹੀਂ, ਡਿਪਟੀ ਸਪੀਕਰ ਸਾਹਿਬ, ਪਿਛਲੇ ਸਮੇਂ ਵਿੱਚ ਕਾਂਗਰਸ ਸਰਕਾਰ ਦੇ ਸਮੇਂ ਵਿਚ ਕੇਤੀਆ ਕਾਂਡ ਹੋਇਆ । ਇੱਕ ਬਹੁਤ ਹੀ ਇਹ ਸ਼ਰਮਨਾਕ ਕਾਂਡ ਹੈ । ਇੱਕ ਫਰਾਂਸ ਦੀ ਲੜਕੀ, ਧੀ, ਪੰਜਾਬ ਵਿਚ ਇਸ ਕਰਕੇ ਆਈ ਸੀ, ਚੰਡੀਗੜ੍ਹ ਵਿਚ ਇਸ ਕਰਕੇ ਆਈ ਸੀ ਕਿਉਂਕਿ ਚੰਡੀਗੜ੍ਹ ਫਰਾਂਸ ਦੇ ਆਰਕੀਟੈਕਟ ਦਾ ਬਣਾਇਆ ਹੋਇਆ ਹੈ । ਇਥੇ ਸਰਦਾਰ ਬੇਅੰਤ ਸਿੰਘ ਪੋਤਰਿਆਂ-ਦੋਹਤਰਿਆ ਨੇ ਉਸ ਨਾਲ ਕੀ ਕੀਤਾ ? ਉਹ ਤੁਹਾਡੇ ਸਾਹਮਣੇ ਹੈ । ਇਸ ਸ਼ਰਮਨਾਕ ਕਾਂਡ ਦੀ ਜਿੰਨੀ ਵੀ ਨਿਖੇਧੀ ਕੀਤੀ ਜਾਵੇ, ਉਹ ਥੋੜ੍ਹੀ ਹੈ । ਇਥੇ ਹੀ ਬੱਸ ਨਹੀਂ, ਆਹ ਮਨੁੱਖੀ ਅਧਿਕਾਰਾਂ ਦੀ ਗੱਲ ਕੀਤੀ ਹੈ । ਸਰਦਾਰ ਬਾਦਲ ਜੀ ਨੇ ਮਨੁੱਖੀ ਅਧਿਕਾਰ ਕਮਿਸ਼ਨ ਬਣਾਇਆ ਹੈ ਤਾਂ ਜੋ ਮਨੁੱਖਾਂ ਦੇ ਅਧਿਕਾਰ ਸੁਰੱਖਿਅਤ ਰਹਿਣ । ਪਰ ਡਿਪਟੀ ਸਪੀਕਰ ਸਾਹਿਬ, ਇਹ ਵੇਖਣ ਵਾਲੀ ਗੱਲ ਹੈ ਕਿ ਕਾਂਗਰਸ ਦੀ ਸਰਕਾਰ ਵੇਲੇ, ਸਰਦਾਰ ਜਸਵੰਤ ਸਿੰਘ ਖਾਲੜਾ ਨੂੰ ਕਿਸ ਢੰਗ ਨਾਲ ਕੋਹ-ਕੋਹ ਕੇ ਮਾਰਿਆ । ਮਹੀਨਾ ਭਰ ਉਸ ਤੇ ਜ਼ੁਲਮ ਅਤੇ ਅੱਤਿਆਚਾਰ ਹੁੰਦੇ ਰਹੇ । ਇਸ ਦੀ ਦਾਸਤਾਨ ਸਰਦਾਰ ਗੁਰਦੀਪ ਸਿੰਘ ਐਸ. ਪੀ. ਓ. ਨੇ ਦਿੱਤੀ ਹੈ । ਇਸੇ ਤਰ੍ਹਾਂ ਸਰਦਾਰ ਗੁਰਦੇਵ ਸਿੰਘ ਕਾਉਂਕੇ ਬਾਰੇ ਜਾਣਕਾਰੀ ਸਰਦਾਰ ਗੁਰਮੀਤ ਸਿੰਘ ਐਸ. ਪੀ. ਓ. ਨੇ ਦਿੱਤੀ ਹੈ । ਉਸ ਨੇ ਜਿਹੜੀ ਦਾਸਤਾਨ ਦੱਸੀ ਹੈ, ਉਹ ਰੌਂਗਟੇ ਖੜ੍ਹੇ ਕਰਨ ਵਾਲੀ ਹੈ । ਇੰਜ ਲਗਦਾ ਹੈ ਜਿਵੇਂ ਇਸ ਦੁਨੀਆਂ ਉੱਤੇ ਮਾਨਵਤਾ ਦਾ ਨਾਂ ਹੀ

[ਸਰਦਾਰ ਮਨਮੋਹਨ ਸਿਘ]

ਨਹੀਂ ਹੁੰਦਾ । ਇਹ ਹਾਲਤ ਹੋਈ ਹੈ ਕਾਂਗਰਸ ਸਰਕਾਰ ਵੇਲੇ । ਇਹ ਸਾਰਾ ਕੁੱਝ ਹੋਇਆ ਹੈ । ਮੈਂ ਸਮਝਦਾ ਹਾਂ ਕਿ ਅੱਤਵਾਦ ਅਤੇ ਵੱਖਵਾਦ ਕਾਂਗਰਸ ਸਰਕਾਰ ਦੀ ਦੇਣ ਸੀ । ਅਸੀਂ ਜਿਹੜੀ ਅਨੰਦਪੁਰ ਸਾਹਿਬ ਦੇ ਮਤੇ ਵਿੱਚ ਵੱਧ ਅਧਿਕਾਰਾਂ ਦੀ ਗੱਲ ਕੀਤੀ ਹੈ ਅੱਜ ਉਨ੍ਹਾਂ ਵੱਧ ਅਧਿਕਾਰਾਂ ਦੀ ਗੱਲ ਸਾਰਾ ਦੇਸ਼ ਮੰਨ ਰਿਹਾ ਹੈ । ਇਸ ਲਈ ਮੈਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੂੰ ਔਰ ਸ਼੍ਰੋਮਣੀ ਅਕਾਲੀ ਦਲ, ਭਾਜਪਾ ਸਰਕਾਰ ਨੂੰ ਵਧਾਈ ਦਿੰਦਾ ਹਾਂ ਕਿ ਜਿਹੜਾ ਸੰਘੀ ਢਾਂਚਾ ਤੁਸਾਂ ਬਣਾਇਆ ਸੀ, ਅੱਜ ਸਾਰਾ ਦੇਸ਼ ਉਸ ਨੂੰ ਮੰਨ ਰਿਹਾ ਹੈ । ਇਸ ਸੰਘੀ ਢਾਂਚੇ ਨਾਲ ਹੀ, ਡਿਪਟੀ ਸਪੀਕਰ ਸਾਹਿਬ, ਸਾਰੇ ਪ੍ਰਾਂਤਾ ਜਾਂ ਰਾਜਾਂ ਦਾ ਸਰਬਪੱਖੀ ਵਿਕਾਸ ਹੋ ਸਕਦਾ ਹੈ ।

ਇਸੇ ਹੀ ਬੱਸ ਨਹੀਂ, ਡਿਪਟੀ ਸਪੀਕਰ ਸਾਹਿਬ, ਸੱਭ ਤੋਂ ਵੱਡੀ ਗੱਲ ਇਥੇ ਪੰਚਾਇਤਾਂ ਦੀਆਂ ਚੋਣਾਂ ਦੀ ਹੋਈ ਹੈ ਔਰ ਮੈਂ ਹੈਰਾਨ ਹਾਂ ਕਿ ਸਾਨੂੰ ਇਹ ਕਹਿੰਦੇ ਹਨ ਕਿ ਪੰਚਾਇਤਾਂ ਦੀਆਂ ਚੋਣਾਂ ਦੇ ਵਿਚ ਧਾਂਦਲੀਆਂ ਮਚੀਆਂ ਹਨ । ਮੈਂ ਸਮਝਦਾ ਹਾਂ ਕਿ ਪੰਚਾਇਤਾਂ ਦੀਆਂ ਚੋਣਾਂ ਪੂਰ ਅਮਨ ਅਤੇ ਠੀਕ ਢੰਗ ਨਾਲ ਹੋਈਆਂ ਹਨ । ਇਥੇ ਕਿਹਾ ਗਿਆ ਕਿ ਬੀ.ਡੀ.ਓ. ਸਸਪੈਂਡ ਕੀਤੇ ਹਨ । ਜੋ ਬੀ.ਡੀ.ਓ. ਸਸਪੈਂਡ ਕੀਤੇ ਹਨ, ਉਹ ਇਸ ਕਰਕੇ ਕੀਤੇ ਹਨ ਤਾਂ ਜੋ ਚੋਣਾਂ ਸਹੀ ਢੰਗ ਨਾਲ ਹੋ ਸਕਣ । ਇਸ ਕਰਕੇ, ਡਿਪਟੀ ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਕਾਂਗਰਸ ਦਾ ਰਾਜ ਸੀ, ਉਸ ਸਮੇਂ ਪੰਚਾਇਤਾਂ ਦੀਆਂ ਚੋਣਾਂ ਕਿਸ ਢੰਗ ਨਾਲ ਹੋਈਆਂ । ਉਸ ਵੇਲੇ ਜਿਹੜਾ ਪੰਚਾਇਤਾਂ ਦੀਆਂ ਚੋਣਾਂ ਵਿੱਚ ਸਰਪੰਚ ਖੜ੍ਹਦਾ ਸੀ, ਉਸ ਨੂੰ ਪੁਲਿਸ ਫੜ ਕੇ ਲੈ ਜਾਂਦੀ ਸੀ, ਥਾਣਿਆਂ ਦੇ ਵਿਚ ਉਨ੍ਹਾਂ ਨੂੰ ਕੁਟਾਪਾ ਚੜ੍ਹਦਾ ਸੀ ਕਿ ਤੂੰ ਕਹਿ ਕਿ ਮੈਂ ਸਰਪੰਚ ਨਹੀਂ ਬਣਾਂਗਾ । ਜਦੋਂ ਉਹ ਕਹਿੰਦਾ ਸੀ ਕਿ ਮੈਂ ਸਰਪੰਚ ਨਹੀਂ ਬਣਾਗਾਂ ਉਦੋਂ ਉਸ ਨੂੰ ਛੱਡਦੇ ਸੀ । ਕਾਂਗਰਸ ਵੇਲੇ ਪੰਚਾਇਤਾਂ ਦੀਆਂ ਚੋਣਾਂ ਦੀ ਇਹ ਹਾਲਤ ਹੋਈ ਸੀ । ਇਸ ਕਰਕੇ ਡਿਪਟੀ ਸਪੀਕਰ ਸਾਹਿਬ, ਅੱਜ ਮੈਂ ਸਰਦਾਰ ਬਾਦਲ ਜੀ ਨੂੰ ਵਧਾਈ ਦਿੰਦਾ ਹਾਂ ਕਿ ਲੋਕ ਸਭਾ ਦੀਆਂ ਚੋਣਾਂ ਹੋਈਆਂ, ਉਨ੍ਹਾਂ ਵਿੱਚ ਸਭ ਤੋਂ ਵੱਡੀ ਗੱਲ ਇਹ ਹੈ ਕਿ ਇਹ ਪੰਜਾਬ ਦੇ ਇਤਿਹਾਸ ਵਿੱਚ ਪਹਿਲੀ ਗੱਲ ਹੋਈ ਹੈ ਕਿ ਸਾਰੀਆਂ ਦੀਆਂ ਸਾਰੀਆਂ ਸੀਟਾਂ ਸ਼੍ਰੋਮਣੀ ਅਕਾਲੀ ਦਲ ਤੇ ਭਾਜਪਾ ਦੀ ਸਰਕਾਰ ਨੇ ਜਿੱਤੀਆਂ ਹਨ । (ਥੰਪਿੰਗ) ਔਰ ਇਥੇ ਹੀ ਬੱਸ ਨਹੀਂ ਬਾਦਲ ਸਾਹਿਬ ਨੇ ਇਹ ਜਿਹੜੀਆਂ ਚੋਣਾਂ ਹੋਈਆਂ ਹਨ, ਇਨ੍ਹਾਂ ਲੋਕ ਸਭਾ ਦੀਆਂ ਚੋਣਾਂ ਵਿੱਚ ਕਿਤੇ ਬੂਥ ਕੈਪਚਰਿੰਗ ਨਹੀਂ ਹੋਈ, ਕਿਤੇ ਧਾਂਦਲੀ ਨਹੀਂ ਹੋਈ । ਸਭ ਤੋਂ ਵਧੀਆ, ਮੈਂ ਸਮਝਦਾ ਹਾਂ ਕਿ ਇਹ ਚੋਣਾਂ ਹੋਇਆ ਹਨ । ਡਿਪਟੀ ਸਪੀਕਰ ਸਾਹਿਬ, ਇਹ ਵੱਡੀ ਜਿੱਤ ਇਸ ਕਰਕੇ ਹੋਈ ਹੈ ਕਿਉਂਕਿ ਸਾਡੀ ਸਰਕਾਰ ਦਾ, ਬਾਦਲ ਸਾਹਿਬ ਦੀ ਸਰਕਾਰ ਦਾ, ਦ੍ਰਿਸ਼ਟੀਕੋਣ ਬਹੁਤ ਸਹੀ ਹੈ ਔਹ ਇਸ ਨੀਤੀ ਦੇ ਨਾਲ ਬਾਦਲ ਸਾਹਿਬ ਚੱਲੇ ਕਿ ਜੇ ਮੈਂ ਕਹਿ ਲਵਾਂ ਕਿ ਬਾਦਲ ਦੀ ਸਰਕਾਰ ਕਿਸਾਨਾਂ ਦੀ ਹੈ, ਦਲਿਤ ਵੀਰਾਂ ਦੀ ਹੈ, ਗਰੀਬਾਂ ਦੀ ਹੈ, ਗਰੀਬ ਮਜ਼ਦੂਰਾਂ ਦੀ ਸਰਕਾਰ ਹੈ, ਤਾਂ ਗਲਤ ਨਹੀਂ । ਇਸ ਸਰਕਾਰ ਨੇ ਗਰੀਬਾਂ ਲਈ ਬਹੁਤ ਕੁਝ ਕੀਤਾ ਹੈ, ਮੁਲਾਜ਼ਮਾਂ ਦੇ ਲਈ ਬਹੁਤ ਕੁਝ ਕੀਤਾ ਹੈ, ਵਪਾਰੀਆਂ ਦੇ ਲਈ ਬਹੁਤ ਕੁਝ ਕੀਤਾ ਹੈ ਔਰ ਪੰਜਾਬ ਦੇ ਹਰ ਵਰਗ ਦੀ ਬਿਹਤਰੀ ਲਈ ਬਹੁਤ ਕੁਝ ਕੀਤਾ ਹੈ । ਇਸ ਲਈ ਸਰਦਾਰ ਬਾਦਲ ਦੀ ਸਰਕਾਰ ਵਧਾਈ ਦੀ ਪਾਤਰ ਹੈ । (ਥੰਪਿੰਗ) ਸੱਭ ਤੋਂ ਵੱਡੀ ਗੱਲ, ਡਿਪਟੀ ਸਪੀਕਰ ਸਾਹਿਬ, ਜਿਹੜੀ ਬਾਦਲ ਸਾਹਿਬ ਨੇ ਕਿਸਾਨਾਂ ਲਈ ਕੀਤੀ ਹੈ, ਉਹ ਕਿਸਾਨਾਂ ਦਾ ਮਾਲੀਆ ਮੁਆਫ਼ ਕੀਤਾ ਹੈ ਔਰ ਟਿਊਬਵੈਲਾਂ ਦੇ ਬਿੱਲ ਮੁਆਫ਼ ਕੀਤੇ ਹਨ । ਮੈਂ ਸਮਝਦਾ ਹਾਂ ਕਿ ਦੁਨੀਆਂ ਦੇ ਵਿੱਚ ਬੜੇ ਵੱਡੇ ਵੱਡੇ ਮੁਲਕ ਹਨ,

ਵੱਡੇ ਅਮੀਰ ਮੁਲਕਾਂ ਨੇ ਵੀ ਕਿਸਾਨਾਂ ਦਾ ਮਾਲੀਆ ਮੁਆਫ ਨਹੀਂ ਕੀਤਾ, ਕਿਸੇ ਮੁਲਕ ਨੇ ਕਿਤੇ ਟਿਊਬਵੈਲਾਂ ਦੇ ਬਿੱਲ ਮੁਆਫ ਨਹੀਂ ਕੀਤੇ । ਕੇਵਲ ਤੇ ਕੇਵਲ ਦੁਨੀਆਂ ਦੇ ਵਿੱਚ ਪੰਜਾਬ ਦਾ ਸੂਬਾ ਹੈ, ਜਿਸ ਨੇ ਮੈਂ ਸਮਝਦਾ ਹਾਂ ਕਿ ਇਹ ਸੱਭ ਤੋਂ ਵੱਡੀ ਗੱਲ ਕੀਤੀ ਹੈ । ਕਿਸਾਨਾਂ ਦੇ ਵਾਸਤੇ ਉਨ੍ਹਾਂ ਦਾ ਮਾਲੀਆ ਅਤੇ ਟਿਊਬਵੈਲਾਂ ਦੇ ਬਿੱਲ ਮੁਆਫ ਕੀਤੇ ਹਨ, ਇਸ ਲਈ ਬਾਦਲ ਸਾਹਿਬ ਦੀ ਸਰਕਾਰ ਵਧਾਈ ਦੀ ਪਾਤਰ ਹੈ । ਇਥੇ ਹੀ ਬੱਸ ਨਹੀਂ, ਬਾਦਲ ਸਾਹਿਬ ਨੇ ਦੱਲਿਤ ਵੀਰਾਂ ਦੇ ਘਰਾਂ ਦੇ ਬਿਜਲੀ ਦੇ 30 ਯੂਨਿਟ ਮੁਆਫ ਕਰ ਦਿੱਤੇ ਹਨ ਔਰ ਇਥੇ ਹੀ ਬੱਸ ਨਹੀਂ ਦਲਿਤ ਵੀਰਾਂ ਵਾਸਤੇ ਜਿਹੜੀ ਘਰਾਂ ਦੀ ਗੱਲ ਹੈ, ਡਿਪਟੀ ਸਪੀਕਰ ਸਾਹਿਬ, 50 ਹਜ਼ਾਰ ਰੁਪਿਆ ਲਾ ਕੇ ਦਲਿਤ ਵੀਰਾਂ ਲਈ ਘਰ ਬਣਾ ਕੇ ਦੇਣੇ ਹਨ । ਪਿਛਲੀਆਂ ਕਾਂਗਰਸ ਸਰਕਾਰਾਂ ਜਿਹੜੀਆਂ ਆਪਣੇ ਆਪ ਨੂੰ ਦਲਿਤ ਵਰਗ ਦੀਆਂ ਸੱਭ ਤੋਂ ਜ਼ਿਆਦਾ ਹਮਦਰਦ ਅਖਵਾਉਂ-ਦੀਆਂ ਸਨ ਉਨ੍ਹਾਂ ਨੇ ਕੇਵਲ ਤੇ ਕੇਵਲ ਦਲਿਤ ਵੀਰਾਂ ਵਾਸਤੇ 1 ਕਰੋੜ ਰੁਪਿਆ ਹੀ ਰੱਖਿਆ ਸੀ । ਜੋ ਪਿਛਲੀਆਂ ਸਰਕਾਰਾਂ 50 ਸਾਲਾਂ ਦੇ ਵਿਚ ਕਰਕੇ ਨਹੀਂ ਦਿਖਾ ਸਕੀਆਂ, ਉਹ ਸਰਦਾਰ ਬਾਦਲ ਦੀ ਸਰਕਾਰ ਨੇ ਕੇਵਲ ਇਕ ਸਾਲ ਦੇ ਵਿਚ ਕਰਕੇ ਦਿਖਾਇਆ ਹੈ । 60 ਕਰੋੜ ਰੁਪਿਆ ਦੇ ਕੇ 12 ਹਜ਼ਾਰ ਮਕਾਨ ਬਣਾ ਕੇ ਦੇਣੇ ਹਨ ਅਤੇ ਇਹ ਦਲਿਤ ਵੀਰਾਂ ਨੂੰ ਵੰਡਣੇ ਹਨ । ਇਹ ਬਹੁਤ ਵੱਡੀ ਗੱਲ ਹੈ । ਇੱਥੇ ਹੀ ਬੱਸ ਨਹੀਂ ਔਰ ਜਿਹੜੀਆਂ ਦਲਿਤ ਵੀਰਾਂ ਦੀਆਂ ਧੀਆਂ ਪੈਦਾ ਹੋਣੀਆਂ ਹਨ, ਉਨ੍ਹਾਂ ਲਈ 500/- ਰੁਪਿਆ ਧੀ ਦੇ ਖਾਣ ਤੇ ਅਤੇ 4500 ਰੁਪਿਆ ਧੀ ਦੇ ਨਾਮ ਉਤੇ ਐਫ.ਡੀ. ਕਰਨ ਦੀ ਪ੍ਰੋਵੀਜ਼ਨ ਰੱਖੀ ਹੈ । ਇਹ ਗਰੀਬ ਵਰਗਾਂ ਦੇ ਲਈ ਬਹੁਤ ਵੱਡੀ ਗੱਲ ਕੀਤੀ ਗਈ ਹੈ ਔਰ ਇਥੇ ਹੀ ਬੱਸ ਨਹੀਂ ਦਲਿਤ ਵੀਰਾਂ ਦੀਆਂ ਜਿਹੜੀਆਂ ਧੀਆਂ ਹਨ ਉਨ੍ਹਾਂ ਦੇ ਵਿਆਹ ਦੇ ਸਮੇਂ ਸ਼ਗਨ ਦੇ ਵਜੋਂ 5100 ਰੁਪਿਆ ਦੇਣਾ ਬਹੁਤ ਵੱਡੀ ਪ੍ਰਾਪਤੀ ਹੈ, ਬਾਦਲ ਸਾਹਿਬ ਨੇ ਬੁਢਾਪਾ ਪੈਨਸ਼ਨ ਲਈ 120 ਕਰੋੜ ਰੁਪਿਆ ਰੱਖਿਆ ਹੈ, ਜਿਸ ਦੇ ਨਾਲ 5 ਲੱਖ ਤੋਂ ਵੱਧ ਲੋਕਾਂ ਨੂੰ ਬੁਢਾਪਾ ਪੈਨਸ਼ਨ ਮਿਲਣੀ ਸ਼ੁਰੂ ਹੋ ਜਾਵੇਗੀ । ਮੈਂ ਸਮਝਦਾ ਹਾਂ ਕਿ ਬਾਦਲ ਸਾਹਿਬ ਨੇ ਇਹ ਸੱਭ ਤੋਂ ਵੱਡਾ ਕਦਮ ਚੁੱਕਿਆ ਹੈ । ਇਸ ਦੇ ਲਈ ਮੈਂ ਉਨ੍ਹਾਂ ਦਾ ਧੰਨਵਾਦ ਕਰਦਾ ਹਾਂ । ਬਾਦਲ ਸਾਹਿਬ ਨੇ ਮੁਲਾਜ਼ਮਾਂ ਦੀ ਗੱਲ ਕੀਤੀ ਹੈ, ਚੌਥੇ ਤਨਖਾਹ ਕਮਿਸ਼ਨ ਦੀਆਂ ਸਿਫਾ-ਰਸ਼ਾਂ ਨੂੰ ਲਾਗੂ ਕਰਨ ਵਾਸਤੇ 660 ਕਰੋੜ ਰੁਪਿਆ, ਜਿਹੜੇ ਵਾਧੂ ਫੰਡਜ਼ ਮੁਹੱਈਆ ਕਰਕੇ ਮੁਲਾਜ਼ਮਾਂ ਨੂੰ ਦਿੱਤੇ ਹਨ, ਇਹ ਇੱਕ ਸ਼ਾਨਦਾਰ ਰਿਕਾਰਡ ਕਾਇਮ ਕੀਤਾ ਹੈ । ਇਹ ਪਹਿਲੀ ਵਾਰ ਹੋਇਆ ਹੈ ਕਿ ਜਿਹੜਾ 2100 ਕਰੋੜ ਦਾ ਸਾਲਾਨਾ ਬਜਟ ਰੱਖਿਆ ਸੀ, ਉਸ ਦੇ ਸਾਰੇ ਮਿੱਥੇ ਹੋਏ ਨਿਸ਼ਾਨੇ ਜੋ ਸਨ, ਉਨ੍ਹਾਂ ਸਾਰਿਆਂ ਨੂੰ ਪੂਰਾ ਕੀਤਾ ਗਿਆ ਹੈ, ਉਸ ਦੇ ਲਈ ਬਾਦਲ ਸਾਹਿਬ ਵਧਾਈ ਦੇ ਪਾਤਰ ਹਨ । ਜਿਥੇ ਪੇਂਡੂ ਵਿਕਾਸ ਲਈ ਬਾਦਲ ਸਾਹਿਬ ਦੀ ਸਰਕਾਰ ਨੇ ਫੋਕਲ ਪੁਆਇੰਟ ਬਣਾਏ ਹਨ, ਇਹ ਬਹੁਤ ਵੱਡੀ ਗੱਲ ਹੈ । ਆਦਰਸ਼ ਸਕੂਲਾਂ ਦੀ ਸਕੀਮ ਬਣਾਈ ਗਈ ਹੈ ਤਾਂ ਜੋ ਪਿੰਡਾਂ ਦੀ ਨੁਹਾਰ ਨੂੰ ਬਦਲਿਆ ਜਾ ਸਕੇ ਅਤੇ ਜਿਹੜੇ ਸਾਡੇ ਨੌਜਵਾਨ ਪੇਂਡੂ ਖੇਤਰ ਵਿਚ ਪੜ੍ਹਦੇ ਹਨ, ਉਹ ਵੀ ਸ਼ਹਿਰੀ ਬੱਚਿਆਂ ਦੇ ਬਰਾਬਰ ਕੰਪੀਟੀਸ਼ਨ ਵਿਚ ਹਿੱਸਾ ਲੈ ਸਕਣ । ਇਸ ਲਈ ਉਨ੍ਹਾਂ ਵਾਸਤੇ ਆਦਰਸ਼ ਸਕੂਲ ਖੋਲ੍ਹੇ ਗਏ ਹਨ ।

[ਸਰਦਾਰ ਮਨਮੋਹਨ ਸਿਘ]

ਸ਼ਹਿਰੀਆਂ ਵਾਸਤੇ ਹਾਊਸ ਟੈਕਸ ਮੁਆਫ ਕੀਤਾ ਹੈ ਇਹ ਵੀ ਬਹੁਤ ਵੱਡੀ ਗੱਲ ਹੈ । ਵਿਕਰੀ ਟੈਕਸ ਢਾਂਚੇ ਨੂੰ ਤਰਕ ਸੰਗਤ ਬਣਾਇਆ ਗਿਆ ਹੈ ਇਹ ਵੀ ਬਹੁਤ ਵੱਡੀ ਗੱਲ ਕੀਤੀ ਹੈ । ਇਸੇ ਤਰ੍ਹਾਂ ਆੜ੍ਹਤੀਆਂ ਦੇ ਕਮਿਸ਼ਨ ਵਿਚ ਵੀ ਵਾਧਾ ਕੀਤਾ ਗਿਆ ਹੈ, ਮਹਿਸੂਲ ਚੁੰਗੀ ਸਬੰਧੀ ਕਮੇਟੀ ਬਣਾਈ ਹੈ, ਇਹ ਵੀ ਬਹੁਤ ਵੱਡੀ ਗੱਲ ਹੈ । ਡਿਪਟੀ ਸਪੀਕਰ ਸਾਹਿਬ, ਜਿਹੜਾ 8500 ਕਰੋੜ ਰੁਪਿਆ ਪੰਜਾਬ ਦੇ ਵਿੱਚ ਆਇਆ ਸੀ ਉਹ ਵਿਕਾਸ ਦੇ ਕੰਮਾਂ ਦੇ ਵਾਸਤੇ ਨਹੀਂ ਸੀ ਆਇਆ ਉਹ ਤਾਂ ਜਦੋਂ

*12.43 ਬਾਅਦ ਦੁਪਹਿਰ | (ਇਸ ਸਮੇਂ ਪੈਨਲ ਆਫ ਚੇਅਰਮੈਨ ਦੇ ਮੈਂਬਰ, ਸ੍ਰੀ ਸੱਤਪਾਲ ਗੋਸਾਈਂ, ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ ।)

ਪੰਜਾਬ ਦੇ ਅੰਦਰ ਜੰਗਲ ਦਾ ਰਾਜ ਰਿਹਾ ਔਰ ਸਿੱਖਾਂ ਦੇ ਉਤੇ ਕਾਲੇ ਕਾਨੂੰਨ ਬਣਾਏ ਗਏ , ਸਿੱਖਾਂ ਨੂੰ ਕੁੱਟਿਆ ਗਿਆ, ਉਦੋਂ 8500 ਕਰੋੜ ਰੁਪਿਆ ਕੇਂਦਰ ਦੀ ਸਰਕਾਰ ਤੋਂ ਲਿਆਂਦਾ ਗਿਆ । ਇਸ ਦੇ ਲਈ ਵੀ ਬਾਦਲ ਸਾਹਿਬ ਵਧਾਈ ਦੇ ਪਾਤਰ ਹਨ ਕਿਉਂਕਿ ਉਨ੍ਹਾਂ ਨੇ ਇਹ ਕਰਜ਼ਾ ਮੁਆਫ ਕਰਵਾਇਆ ਹੈ । ਇਸੇ ਤਰ੍ਹਾਂ ਸੱਭ ਤੋਂ ਵੱਡੀ ਪ੍ਰਾਪਤੀ ਬਾਦਲ ਸਾਹਿਬ ਦੀ ਇਹ ਹੈ ਕਿ ਜਿਹੜੀ 5 ਸਾਲਾ ਯੋਜਨਾ 6600 ਕਰੋੜ ਰੁਪਏ ਦੀ ਰੱਖੀ ਗਈ ਸੀ, ਉਸ ਨੂੰ ਵਧਾ ਕੇ 14,300 ਕਰੋੜ ਰੁਪਿਆ ਕਰਵਾਇਆ ਹੈ । ਇਹ ਜਿਹੜਾ ਵਾਧਾ ਹੈ, ਇਹ ਭਾਰਤ ਦੇ ਇਤਿਹਾਸ ਵਿਚ ਪਹਿਲਾ ਵਾਧਾ ਹੈ । ਇਸ ਕਰਕੇ ਮੈਂ ਬਾਦਲ ਸਾਹਿਬ ਨੂੰ ਵਧਾਈ ਦਿੰਦਾ ਹਾਂ, ਇਹ ਬਹੁਤ ਵੱਡੀ ਪ੍ਰਾਪਤੀ ਹੈ । ਇਸੇ ਤਰ੍ਹਾਂ ਮੁਹਾਲੀ ਦੇ ਵਿੱਚ ਅਰਥ ਸਟੇਸ਼ਨ ਦੀ ਸਥਾਪਨਾ ਕੀਤੀ ਜਾ ਰਹੀ ਹੈ, ਜੁਲੰਧਰ ਦੇ ਵਿੱਚ ਸਾਇੰਸ ਸਿਟੀ ਬਣਾਇਆ ਜਾ ਰਿਹਾ ਹੈ ਔਰ ਮੈਂ ਸਮਝਦਾ ਹਾਂ ਕਿ ਪਹਿਲਾ ਸਾਇੰਸ ਸਿਟੀ ਕਲੱਕਤਾ ਵਿਚ ਹੈ ਔਰ ਦੂਜਾ ਸਾਇੰਸ ਸਿਟੀ ਜਲੰਧਰ ਵਿੱਚ ਆਇਆ ਹੈ । ਇਹ ਵੀ ਬਾਦਲ ਸਾਹਿਬ ਦੀ ਹੀ ਦੇਣ ਹੈ, ਸਾਡੀ ਸਰਕਾਰ ਦੀ ਦੇਣ ਹੈ । ਇਸੇ ਤਰ੍ਹਾਂ ਚੰਡੀਗੜ੍ਹ ਨੂੰ ਲੁਧਿਆਣਾ ਨਾਲ ਰੇਲਵੇ ਨਾਲ ਜੋੜਿਆ ਜਾ ਰਿਹਾ ਹੈ ਇਸ ਗੱਲ ਦੀ ਵੀ ਵਧਾਈ ਮੈਂ ਬਾਦਲ ਸਾਹਿਬ ਨੂੰ ਦਿੰਦਾ ਹਾਂ । ਇਸੇ ਤਰ੍ਹਾਂ ਦਿੱਲੀ ਤੋਂ ਅਨੰਦਪੁਰ ਸਾਹਿਬ ਦੇ ਵਿਚਕਾਰ ਸ਼ਤਾਬਦੀ ਗੱਡੀ ਦੀ ਜਿਹੜੀ ਪ੍ਰਵਾਨਗੀ ਮਿਲੀ ਹੈ, ਉਹ ਵੀ ਬਹੁਤ ਵੱਡੀ ਪ੍ਰਾਪਤੀ ਹੈ । ਇਸੇ ਤਰ੍ਹਾਂ ਅੰਮ੍ਰਿਤਸਰ ਤੋਂ ਦਿੱਲੀ ਵਿਚਕਾਰ ਇੱਕ ਹੋਰ ਸੁਪਰ ਫਾਸਟ ਗੱਡੀ ਚਲਾਉਣ ਦਾ ਫੈਸਲਾ ਹੋਇਆ ਹੈ । ਇਹ ਬਹੁਤ ਸ਼ਲਾਘਾਯੋਗ ਕਦਮ ਹੈ । ਚੰਡੀਗੜ੍ਹ-ਆਨੰਦਪੁਰ ਸਾਹਿਬ ਸੜਕ ਨੂੰ ਫੋਰ ਲੇਨਿੰਗ ਬਣਾਉਣ ਦੀ ਪ੍ਰਵਾਨਗੀ ਮਿਲ ਗਈ ਹੈ । ਆਨੰਦਪੁਰ ਸਾਹਿਬ ਦੀ ਧਰਤੀ ਜਿੱਥੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਸ਼ਾਂਝੀਵਾਲਤਾ ਦਾ ਉਪਦੇਸ਼ ਦੇ ਕੇ ਸਮੁੱਚੀ ਮਾਨਵਤਾ ਨੂੰ ਇੱਕ ਪਲੇਟਫਾਰਮ ਤੇ ਲਿਆਂਦਾ । ਖਾਲਸੇ ਦੇ 300 ਸਾਲਾ ਸਥਾਪਨਾ ਦਿਵਸ ਨੂੰ ਮਨਾਉਣ ਵਾਸਤੇ 90 ਲੱਖ ਰੁਪਏ ਦੀ ਰਾਸ਼ੀ ਰੱਖੀ ਗਈ ਹੈ, ਜਿਸ ਤਹਿਤ ਵੱਖ-ਵੱਖ ਸਕੀਮਾਂ ਰਾਹੀਂ ਆਨੰਦਪੁਰ ਸਾਹਿਬ ਦੀ ਧਰਤੀ ਤੇ ਵਿਕਾਸ ਹੋਣਾ ਹੈ । ਮੈਂ ਬਾਦਲ ਸਾਹਿਬ ਦਾ ਧੰਨਵਾਦ ਕਰਦਾ ਹਾਂ ਕਿ ਉਨ੍ਹਾਂ ਨੇ ਅਨੰਦਪੁਰ ਸਾਹਿਬ ਵਾਸਤੇ ਇੰਨਾਂ ਕੁਝ ਕੀਤਾ ਹੈ ।

ਹੋਰ ਰਾਜ ਮਾਰਗਾਂ ਨੂੰ ਚੌੜਾ ਕਰਨ ਦੀ ਸਕੀਮ ਹੈ ਜਿਸ ਵਾਸਤੇ ਬਾਦਲ ਸਰਕਾਰ ਵਧਾਈ ਦੀ ਪਾਤਰ ਹੈ। ਪੰਜ ਹਜ਼ਾਰ ਕਿਲੋਮੀਟਰ ਤੋਂ ਵੱਧ ਲੰਮੀਆਂ ਸੜਕਾਂ ਦੀ ਮੁਰੰਮਤ ਹੋਈ ਹੈ। 200 ਬੱਸਾਂ ਚਲਾਉਣ ਦੀ ਗੱਲ ਕੀਤੀ ਹੈ, ਜਿਸ ਨਾਲ ਲੋਕਾਂ ਵਾਸਤੇ ਆਵਾਜਾਈ ਸੁਖਾਲੀ ਹੋ ਸਕੇਗੀ। ਇਸ ਵਾਸਤੇ ਮੈਂ ਬਾਦਲ ਸਾਹਿਬ ਦਾ ਰਿਣੀ ਹਾਂ ਤੇ ਧੰਨਵਾਦ ਕਰਦਾ ਹਾਂ। ਇਸੇ ਤਰ੍ਹਾਂ ਬਠਿੰਡਾ ਵਿੱਚ 12 ਹਜ਼ਾਰ ਕਰੋੜ ਦਾ ਤੇਲ ਸੋਧਕ ਪਾਵਰ ਪਲਾਂਟ ਲੱਗ ਰਿਹਾ ਹੈ। ਜਿਸ ਨਾਲ ਇੱਕ ਲੱਖ ਤੋਂ ਵੱਧ ਲੋਕਾਂ ਨੂੰ ਰੁਜ਼ਗਾਰ ਮਿਲਣਾ ਹੈ। ਚੇਅਰਮੈਨ ਸਾਹਿਬ, ਇਹ ਇਕ ਬਹੁਤ ਵੱਡੀ ਗੱਲ ਹੈ ਅਤੇ ਇਹ ਸੱਭ ਕੁਝ ਬਾਦਲ ਸਾਹਿਬ ਦੀ ਕੋਸ਼ਿਸ਼ ਨਾਲ ਹੋਇਆ ਹੈ।

ਇਸੇ ਤਰ੍ਹਾਂ ਪੰਜਾਬ ਐਗਰੀਕਲਚਰ ਐਕਸਪੋਰਟ ਕਾਰਪੋਰੇਸ਼ਨ ਬਣਾਈ ਜਾ ਰਹੀ ਹੈ, ਜਿਸ ਤਹਿਤ ਫਲਾਂ ਤੇ ਸਬਜ਼ੀਆਂ ਦੀ ਐਕਸਪੋਰਟ ਹੋਣੀ ਹੈ। ਇਸ ਨਾਲ ਕਿਸਾਨਾਂ ਨੂੰ ਸਹੀ ਮਾਅਨਿਆਂ ਵਿੱਚ ਸਬਜ਼ੀਆਂ, ਫਲਾਂ ਦਾ ਮੁੱਲ ਮਿਲੇਗਾ।

ਇਸੇ ਤਰ੍ਹਾਂ ਡੇਅਰੀ ਡਿਵੈਲਪਮੈਂਟ ਬੋਰਡ ਬਣਾਇਆ ਜਾ ਰਿਹਾ ਹੈ। ਇਹ ਇਜ਼ਰਾਇਲੀ ਡੇਅਰੀ ਬੋਰਡ ਦੇ ਬਰਾਬਰ ਦੀ ਗੱਲ ਹੋਣ ਵਾਲੀ ਹੈ। ਇਜ਼ਰਾਇਲ ਦੀ ਜੋ ਗਊ ਹੈ ਉਹ 9 ਹਜ਼ਾਰ ਕਿਲੋ ਦੁੱਧ ਪ੍ਰਤੀ ਸੂਆ ਦਿੰਦੀ ਹੈ ਅਤੇ ਪੰਜਾਬ ਦੀ ਦੋਗਲੀ ਗਊ ਦੇ ਦੁੱਧ ਨੂੰ ਵਧਾਉਣ ਵਾਸਤੇ ਪ੍ਰਬੰਧ ਕੀਤੇ ਗਏ ਹਨ, ਜਿਸ ਨਾਲ ਉਹ 5 ਹਜ਼ਾਰ ਕਿਲੋ ਦੁੱਧ ਦੇਵੇਗੀ। ਇਸ ਕਰਕੇ ਇਹ ਬਹੁਤ ਵੱਡੀ ਪ੍ਰਾਪਤੀ ਹੈ ਕਿ ਉਹ 3 ਹਜ਼ਾਰ ਤੋਂ ਵੱਧ ਕੇ 5 ਹਜ਼ਾਰ ਕਿਲੋ ਦੁੱਧ ਦੇਵੇਗੀ। ਮੈਂ ਸਮਝਦਾ ਹਾਂ ਕਿ ਇਸ ਦੀ ਜਿੰਨੀ ਸ਼ਲਾਘਾ ਕੀਤੀ ਜਾਵੇ, ਘੱਟ ਹੈ। ਇਸ ਬਜਟ ਨੂੰ ਸਹੀ ਮਾਅਨਿਆਂ ਵਿੱਚ ਆਰਥਿਕ ਢਾਂਚੇ ਵਾਲਾ ਬਣਾਇਆ ਗਿਆ ਹੈ। ਇਸ ਲਈ ਇਸ ਨੂੰ ਵਿਕਾਸ ਮੁੱਖੀ ਬਜਟ ਕਿਹਾ ਜਾ ਸਕਦਾ ਹੈ।

| *12.48 ਬਾਅਦ ਦੁਪਹਿਰ | *(ਇਸ ਸਮੇਂ ਸ੍ਰੀ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।) |
|---|---|

ਜਿਥੇ ਇਸ ਨਾਲ ਆਰਥਿਕ ਵਿਕਾਸ ਹੋਣਾ ਹੈ ਉਥੇ ਇਸ ਨਾਲ ਹੇਠਲੇ ਵਰਗ ਦੇ ਲੋਕਾਂ ਨੂੰ ਆਰਥਿਕ ਲਾਭ ਮਿਲੇਗਾ। ਮੈਂ ਸਰਕਾਰ ਦੀ ਇਸ ਵਿਕਾਸ ਵਿਚਾਰਧਾਰਾ ਤੇ ਯੋਜਨਾ ਪਹੁੰਚ ਪ੍ਰਣਾਲੀ ਦੀ ਪੁਰਜ਼ੋਰ ਸ਼ਬਦਾਂ ਵਿੱਚ ਸ਼ਲਾਘਾ ਕਰਦਾ ਹਾਂ। ਧੰਨਵਾਦ !

**ਸਰਦਾਰ ਬਚਨ ਸਿੰਘ** ਚੀਮਾ (ਖੰਨਾ, ਐਸ. ਸੀ.) ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਗਵਰਨਰ ਸਾਹਿਬ ਦੇ ਭਾਸ਼ਣ ਤੇ, ਜਿਹੜਾ 24 ਮਾਰਚ ਨੂੰ ਦਿੱਤਾ ਗਿਆ ਸੀ, ਉਸ ਤੇ ਬੋਲਣ ਦਾ ਮੌਕਾ ਦਿੱਤਾ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਦਲਿਤ ਵਰਗ ਨਾਲ ਸਬੰਧ ਰੱਖਦਾ ਹਾਂ ਅਤੇ ਮੈਂ ਆਪਣੇ ਦਲਿਤ ਵੀਰਾਂ ਮੁਤੱਲਕ ਕੁਝ ਕਹਿਣਾ ਤੇ ਦੱਸਣਾ ਚਾਹੁੰਦਾ ਹਾਂ . . .

ਡਿਪਟੀ ਸਪੀਕਰ ਸਾਹਿਬ, ਪਿਛਲੀ ਸਰਕਾਰ ਦੇ ਸਮੇਂ ਵਿਚ ਦਲਿਤ ਵਰਗ ਦੇ ਲੋਕਾਂ ਦੇ ਕੋਆਪਰੇਟਿਵ ਦੇ ਕਰਜ਼ੇ 5 ਹਜ਼ਾਰ ਰੁਪਏ ਤੱਕ ਦੇ ਮੁਆਫ ਕਰਨ ਦਾ ਐਲਾਨ ਕੀਤਾ ਗਿਆ ਸੀ ਅਤੇ

[ਸਰਦਾਰ ਬਚਨ ਸਿੰਘ ਚੀਮਾ]

ਬੈਂਕਾਂ ਨੂੰ ਕਰਜ਼ੇ ਵਾਪਸ ਨਹੀਂ ਕੀਤੇ ਜਿਸ ਕਰਕੇ ਲੋਕਾਂ ਨੂੰ ਦੁੱਗਣੇ ਅਤੇ ਤਿੱਗਣੇ ਵਿਆਜ ਦੇ ਨਾਲ ਵਾਪਸ ਕਰਨੇ ਪਏ ਅਤੇ ਕਰਜ਼ੇ ਦਲਿਤ ਵਰਗ ਦੇ ਲੋਕਾਂ ਕੋਲੋਂ ਵਸੂਲੇ ਗਏ। ਸਾਡੀ ਬਾਦਲ ਸਾਹਿਬ ਦੀ ਸਰਕਾਰ ਨੇ 50 ਹਜ਼ਾਰ ਰੁਪਿਆ ਪ੍ਰਤੀ ਮਕਾਨ ਲਗਾ ਕੇ ਇਨ੍ਹਾਂ ਦਲਿਤ ਵਰਗ ਦੇ ਲੋਕਾਂ ਨੂੰ ਮਕਾਨ ਬਣਾ ਕੇ ਦੇਣ ਦਾ ਵਾਅਦਾ ਕੀਤਾ ਹੈ ਅਤੇ ਸਰਕਾਰ ਨੇ ਇਸ ਦੇ ਲਈ 60 ਕਰੋੜ ਰੁਪਿਆ ਰੱਖਿਆ ਹੈ। 12,000 ਮਕਾਨ ਬਣਾਏ ਜਾ ਰਹੇ ਹਨ, ਜਦ ਕਿ ਪਿਛਲੀ ਸਰਕਾਰ ਨੇ ਇਕ ਸਾਲ ਦੇ ਲਈ 4 ਕਰੋੜ ਰੁਪਿਆ ਰੱਖਿਆ ਸੀ ਅਤੇ ਦਲਿਤ ਵਰਗ ਨੂੰ ਮਕਾਨ ਬਨਾਉਣ ਲਈ 15 ਹਜ਼ਾਰ ਰੁਪਿਆ ਦਿੰਦੀ ਸੀ। ਇਹ ਰੁਪਿਆ ਉਸ ਨੂੰ ਦਿੱਤਾ ਜਾਂਦਾ ਸੀ ਜਿਸ ਦੇ ਕੋਲ ਅਪਣਾ ਕੱਚਾ ਮਕਾਨ ਹੁੰਦਾ ਸੀ। ਅਸਲ ਦੇ ਵਿਚ ਉਸ ਦੇ ਪੱਲੇ ਸਾਢੇ ਸੱਤ ਹਜ਼ਾਰ ਰੁਪਿਆ ਹੀ ਪੈਂਦਾ ਸੀ। ਜੇਕਰ ਮੈਂ ਇਸ ਪਵਿੱਤਰ ਸਦਨ ਦੇ ਵਿਚ ਗਲਤ ਬਿਆਨੀ ਕਰਦਾ ਹੋਵਾਂ ਤਾਂ ਮੈਂ ਇਸ ਸਦਨ ਦਾ ਦੇਣਦਾਰ ਹਾਂ। ਮੈਂ ਇਥੇ ਸਹੀ ਅੰਕੜੇ ਪੇਸ਼ ਕਰ ਰਿਹਾ ਹਾਂ। ਸਾਢੇ ਸੱਤ ਹਜ਼ਾਰ ਦੇ ਨਾਲ ਇਕ ਕਮਰਾ ਵੀ ਨਹੀਂ ਬਣਦਾ ਸੀ, ਜਿਸ ਕਰਕੇ ਗਰੀਬ ਲੋਕਾਂ ਦੇ ਮਕਾਨ ਤਾਂ ਕੀ ਬਨਣੇ ਸਨ ਅਤੇ ਉਨ੍ਹਾਂ ਦੇ ਮਕਾਨ ਕੱਚੇ ਹੀ ਖੜੇ ਰਹਿੰਦੇ ਸਨ। ਪਰ ਬਾਦਲ ਸਾਹਿਬ ਨੇ ਇਨ੍ਹਾਂ ਦਲਿਤ ਵਰਗ ਦੇ ਲੋਕਾਂ ਦੇ ਲਈ ਮਕਾਨਾਂ ਵਾਸਤੇ 50 ਹਜ਼ਾਰ ਰੁਪਿਆ ਪ੍ਰਤੀ ਮਕਾਨ ਰਕਮ ਰੱਖੀ ਹੈ ਤਾਂਕਿ ਉਨ੍ਹਾਂ ਲੋਕਾਂ ਨੂੰ ਇਨ੍ਹਾਂ ਮਕਾਨਾਂ ਦੇ ਵਿਚ ਬਿਠਾ ਸਕੀਏ। ਸੱਭ ਤੋਂ ਘਟੀਆ ਗੱਲ ਇਹ ਹੋਈ ਹੈ ਕਿ ਪਿੰਡਾਂ ਦੇ ਵਿਚ ਗਰੀਬ ਲੋਕਾਂ ਨੂੰ ਵਿਹੜੇ ਵਿਚ ਲੈਟਰੀਨਾਂ ਬਨਾਉਣ ਵਾਸਤੇ 3 ਹਜ਼ਾਰ ਰੁਪਏ ਪ੍ਰਤੀ ਲੇਟਰੀਨ ਦਿੰਦੀ ਸੀ, ਪਰ ਜਿਹੜਾ ਡਿਸਟ੍ਰਿਕਟ ਵੈਲਫੇਅਰ ਅਫਸਰ ਹੁੰਦਾ ਸੀ, ਉਹ ਹਰ ਲੈਟਰੀਨ ਦੇ ਪਿਛੇ ਇਕ ਹਜ਼ਾਰ ਰੁਪਿਆ ਰੱਖਦਾ ਸੀ, ਫੇਰ ਉਹ ਚੈਕ ਇਸ਼ੂ ਕਰਦਾ ਸੀ। ਮੈਂ ਆਪਣੇ ਜ਼ਿਲ੍ਹੇ ਲੁਧਿਆਣਾ ਦੀ ਮਿਸਾਲ ਦੇ ਸਕਦਾ ਹਾਂ। ਉਥੇ ਇਕ ਪਿੰਡ ਦੇ ਵਿਚ 65 ਲੈਟਰੀਨ ਮਨਜ਼ੂਰ ਕੀਤੀਆਂ ਗਈਆਂ ਸਨ ਅਤੇ ਡਿਸਟ੍ਰਿਕਟ ਵੈਲਫੇਅਰ ਅਫਸਰ ਨੇ 65,000 ਰੁਪਿਆ ਲੈ ਕੇ ਫੇਰ ਚੈਕ ਇਸ਼ੂ ਕੀਤੇ ਸੀ। ਇਸ ਤਰ੍ਹਾਂ ਦੀਆਂ ਹੋਰ ਕਈ ਮਿਸਾਲਾਂ ਹੋਣਗੀਆਂ ਜਿਹੜੀਆਂ ਪਿਛਲੀ ਸਰਕਾਰ ਦੇ ਵੇਲੇ ਹੋਈਆਂ ਸਨ। ਮੈਂ ਦੱਸਣਾ ਚਾਹੁੰਦਾ ਹਾਂ ਕਿ ਜਿੰਨੀਆਂ ਰਿਆਇਤਾਂ ਦਲਿਤ ਵਰਗ ਨੂੰ ਬਾਦਲ ਸਾਹਿਬ ਦੀ ਸਰਕਾਰ ਵੇਲੇ ਮਿਲੀਆਂ ਹਨ ਇਤਨੀਆਂ ਰਿਆਇਤਾਂ ਕਿਸੇ ਸਰਕਾਰ ਵੇਲੇ ਦਲਿਤ ਵਰਗ ਨੂੰ ਨਹੀਂ ਮਿਲੀਆਂ ਹੋਣਗੀਆਂ।

ਦੂਸਰਾ ਇਥੇ ਪੰਚਾਇਤਾਂ ਦੀਆਂ ਇਲੈਕਸ਼ਨਾਂ ਦਾ ਜ਼ਿਕਰ ਕੀਤਾ ਗਿਆ ਹੈ ਕਿ ਕਾਫੀ ਧਾਂਦਲੀਆਂ ਹੋਈਆਂ ਹਨ। ਪਰ ਮੈਂ ਦੱਸਣਾ ਚਾਹੁੰਦਾ ਹਾਂ ਕਿ ਮੇਰਾ ਹਲਕਾ ਖੰਨਾ ਹੈ। ਇਸ ਨੂੰ 5 ਸਬ ਡਵੀਜ਼ਨਾਂ ਵਿੱਚ ਵੰਡਿਆ ਹੋਇਆ ਹੈ। ਹੁਣ ਫਤਿਹਗੜ੍ਹ ਸਾਹਿਬ ਨਵਾਂ ਜ਼ਿਲ੍ਹਾ ਬਣ ਗਿਆ ਹੈ ਅਤੇ 6 ਪਿੰਡ ਅਮਲੋਹ ਦੀ ਸਬ ਡਵੀਜਨ ਵਿਚ ਪੈਂਦੇ ਹਨ, ਜਿਸ ਦੀ ਚਰਚਾ ਇਥੇ ਨਹੀਂ ਕੀਤੀ ਗਈ ਹੈ। ਮੰਡੀ ਗੋਬਿੰਦਗੜ੍ਹ ਦੇ ਨਜ਼ਦੀਕ ਦਦਹੇੜੀ ਪਿੰਡ ਅਤੇ ਦਦਹੇੜੀ ਕਾ ਕੋਰਲਾ ਹੈ ਉਥੇ 10 ਤਾਰੀਖ਼ ਨੂੰ ਕਾਗਜ਼ਾਂ ਦੀ ਪੜਤਾਲ ਕੀਤੀ ਗਈ। 10 ਤਾਰੀਖ ਨੂੰ ਕਾਗਜ਼ਾਂ ਦੀ ਪੜਤਾਲ ਹੋਣ ਤੋਂ ਬਾਅਦ ਉਥੇ ਕਾਂਗਰਸੀ ਐਮ. ਐਲ. ਏ. ਸ੍ਰੀ ਹਰਬੰਸ ਲਾਲ ਨੇ ਮਿਲਮਿਲਾ ਕੇ ਅਕਾਲੀ ਉਮੀਦਵਾਰਾਂ ਦੇ ਕਾਗਜ਼ ਰੱਦ ਕਰਵਾ ਦਿਤੇ ਅਤੇ ਆਪਣੀ ਪੰਚਾਇਤ ਬਣਾ ਲਈ। (ਸ਼ੇਮ, ਸ਼ੇਮ ਦੀਆਂ ਅਵਾਜ਼ਾਂ)।

ਦੂਸਰੀ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪਿੰਡ ਦਦਹੇੜੀ ਬਾਰੇ ਡਿਪਟੀ ਸਪੀਕਰ ਸਾਹਿਬ, ਤੁਸੀਂ ਸੁਣ ਕੇ ਹੈਰਾਨ ਹੋਵੋਗੇ ਕਿ 21 ਜੂਨ ਨੂੰ ਸਾਰੇ ਪੰਜਾਬ ਵਿਚ ਪੰਚਾਇਤਾਂ ਦੀਆਂ ਚੋਣਾਂ ਹੋਈਆਂ ਸਨ ਅਤੇ ਅਮਨ ਅਮਾਨ ਨਾਲ ਵੋਟਾਂ ਪੈ ਗਈਆਂ, ਪਰ ਦਦਹੇੜੀ ਪਿੰਡ ਜੋ ਖੰਨਾ ਹਲਕੇ ਵਿਚ ਪੈਂਦਾ ਹੈ ਅਤੇ ਜ਼ਿਲ੍ਹਾ ਫਤਿਹਗੜ੍ਹ ਵਿੱਚ ਹੈ, ਉਥੇ 1 ਤੋਂ 100 ਨੰਬਰ ਤੱਕ ਬੈਲਟ ਪੇਪਰਾਂ ਦਾ ਬੰਡਲ ਸ਼੍ਰੀ ਹਰਬੰਸ ਲਾਲ ਦੀ ਘਰਵਾਲੀ ਨੇ, ਅਮਲੇ ਦੇ ਨਾਲ ਮਿਲ ਮਿਲਾ ਕੇ ਗੁੰਮ ਕਰ ਦਿਤਾ । ਜਦੋਂ ਪੋਲਿੰਗ ਉਥੇ ਸ਼ੁਰੂ ਹੋਈ ਤਾਂ ਸਾਡੇ ਵਰਕਰ ਕਹਿਣ ਲਗੇ ਕਿ ਬੈਲਟ ਪੇਪਰ ਨੰਬਰ 1 ਤੋਂ ਸ਼ੁਰੂ ਹੋਣੇ ਸੀ । ਸਾਡੇ ਵਰਕਰਾਂ ਨੇ ਕਿਹਾ ਕਿ ਇਹ ਗਲਤ ਹੈ । ਉਥੇ ਪੋਲਿੰਗ ਬੰਦ ਹੋਣ ਤੋਂ ਬਾਅਦ ਸਟਾਫ਼ ਬਦਲਿਆ ਗਿਆ ਅਤੇ ਨਵਾਂ ਸਟਾਫ਼ ਲਗਾਇਆ ਗਿਆ । ਪੋਲਿੰਗ ਦੀ 24 ਤਾਰੀਖ ਰੱਖ ਦਿੱਤੀ ਗਈ । 23 ਤਾਰੀਖ ਦੀ ਅਸੰਬਲੀ ਵਿਚ ਛੁੱਟੀ ਸੀ । ਮੇਰੇ ਕੋਲ ਸਾਡੇ ਵਰਕਰ ਆਏ ਅਤੇ ਕਹਿਣ ਲੱਗੇ ਕਿ ਉਥੇ ਦਹਿਸ਼ਤ ਫੈਲਾਈ ਜਾ ਰਹੀ ਹੈ । ਡਿਪਟੀ ਸਪੀਕਰ ਸਾਹਿਬ, ਸ਼੍ਰੀ ਹਰਬੰਸ ਲਾਲ ਦੀ ਘਰ ਵਾਲੀ ਦਾ ਨਾਂ ਪ੍ਰੇਮ ਲਤਾ ਹੈ । ਉਹ ਮਹਿਲਾ ਮੰਡਲ ਦੀ ਪ੍ਰਧਾਨ ਹੈ । ਇਹ ਫਤਿਹਗੜ੍ਹ ਸਾਹਿਬ ਦੀ ਜਨਰਲ ਸੀਟ ਸੀ । ਉਹ ਮਹਿਲਾ ਮੰਡਲ ਦੀ ਬੀਬੀ ਨੂੰ ਜਿਤਾਉਣਾ ਚਾਹੁੰਦੇ ਸਨ । ਇਸ ਕਰਕੇ ਉਨ੍ਹਾਂ ਨੇ ਉਥੇ ਦਹਿਸ਼ਤ ਪੈਦਾ ਕੀਤੀ ਤਾਂਕਿ ਕੋਈ ਆਦਮੀ ਉਨ੍ਹਾਂ ਦੇ ਮੁਕਾਬਲੇ ਵਿਚ ਖੜ੍ਹਾ ਨਾ ਹੋਵੇ । ਇਕ ਨੌਜਵਾਨ ਨੂੰ ਪ੍ਰੇਰਿਆ ਗਿਆ ਅਤੇ ਉਹ ਨੌਜਵਾਨ ਕਹਿਣ ਲੱਗਾ ਕਿ ਮੈਂ ਖੜ੍ਹਾ ਹੁੰਦਾ ਹਾਂ । 24 ਤਾਰੀਕ ਨੂੰ ਵੋਟਾਂ ਪੈਣੀਆਂ ਸ਼ੁਰੂ ਹੋ ਗਈਆਂ ਅਤੇ ਪੂਰੇ ਅਮਨ ਦੇ ਨਾਲ ਕੰਮ ਸ਼ੁਰੂ ਹੋਇਆ । ਮੈਨੂੰ 23 ਤਾਰੀਕ ਨੂੰ ਆਕੇ ਕਿਹਾ ਗਿਆ ਕਿ ਤੁਸੀਂ ਵੀ ਆਓ ਅਤੇ ਮੈਂ ਵੀ ਉਥੇ ਗਿਆ । ਇਨ੍ਹਾਂ ਦੇ ਮਨਸੂਬੇ ਬਾਰੇ ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ 'ਇਹ ਸਰਕਾਰ ਤੇ ਕਿਸ ਤਰ੍ਹਾਂ ਇਲਜ਼ਾਮ ਲਗਾਉਂਦੇ ਹਨ ਪਰ ਮੈਂ ਹਾਊਸ ਵਿਚ ਅਸਲੀਅਤ ਦੱਸਣਾ ਚਾਹੁੰਦਾ ਹਾਂ । ਉਥੇ ਸਰਦਾਰ ਸ਼ਮਸ਼ੇਰ ਸਿੰਘ ਦੂਲੋਂ, ਐਕਸ ਮਨਿਸਟਰ ਵੀ ਆਏ ਅਤੇ ਸਰਦਾਰ ਸਾਧੂ ਸਿੰਘ, ਐਕਸ ਮਨਿਸਟਰ ਵੀ ਆਏ ਅਤੇ ਹੋਰ ਕਈ ਕਾਂਗਰਸੀ ਵੀਰ ਵੀ ਆਏ । ਘਰ, ਘਰ ਜਾ ਕੇ ਉਨ੍ਹਾਂ ਨੇ ਪ੍ਰਚਾਰ ਕੀਤਾ । ਸਰਦਾਰ ਸ਼ਮਸ਼ੇਰ ਸਿੰਘ ਦੂਲੋਂ ਵੀ ਘਰ, ਘਰ, ਗਏ । ਉਨ੍ਹਾਂ ਦਾ ਇਲਾਕਾ ਸੀ ਅਤੇ ਉਨ੍ਹਾਂ ਦਾ ਹੱਕ ਵੀ ਬਣਦਾ ਹੈ । ਵੋਟਾਂ ਦੀ ਖਾਤਰ ਮੈਂ ਵੀ ਉਥੇ ਚਲਾ ਗਿਆ ਅਤੇ ਮੈਨੂੰ ਕਿਹੜਾ ਡਰ ਲੱਗਦਾ ਸੀ । ਮੈਂ ਵੀ ਘਰ, ਘਰ ਗਿਆ । 24 ਤਾਰੀਕ ਨੂੰ ਸ਼੍ਰੀ ਹਰਬੰਸ ਲਾਲ ਜੀ ਜਦੋਂ ਮੈਨੂੰ ਮਿਲੇ ਤਾਂ ਮੈਂ ਉਨ੍ਹਾਂ ਨੂੰ ਕਿਹਾ ਕਿ ਤੁਸੀਂ ਕੱਲ੍ਹ ਪਰਸੋਂ ਗੜਬੜ੍ਹ ਕਰਾਈ ਹੈ, ਇਸ ਕਰਕੇ ਆਪਾਂ ਹੁਣ ਅੰਦਰ ਚੱਲਦੇ ਹਾਂ । ਜੇ ਤੁਸੀਂ ਅੰਦਰ ਚੱਲਦੇ ਹੋ ਤਾਂ ਮੈਂ ਵੀ ਚੱਲਾਂਗਾ । ਉਹ ਕਹਿੰਦਾ, ਮੈਂ ਨਹੀਂ ਜਾਣਾ । ਮੈਂ ਫਿਰ ਕਿਹਾ ਕਿ 24 ਤਰੀਕ ਨੂੰ ਅਸੈਂਬਲੀ ਚਲ ਰਹੀ ਹੈ, ਆਪਾਂ ਅਸੈਂਬਲੀ ਵਿਚ ਚੱਲਦੇ ਹਾਂ, ਅਸੀਂ ਆ ਗਏ । ਜਦੋਂ ਇਜਲਾਸ ਖਤਮ ਹੋਇਆ ਤਾਂ ਮੈਂ ਕਿਹਾ ਕਿ ਵੋਟਾਂ ਤਾਂ ਅਮਨ ਅਮਾਨ ਨਾਲ ਪਈਆਂ ਹਨ, ਕੋਈ ਗੜਬੜ ਤਾਂ ਨਹੀਂ ਹੋਈ । ਮੈਂਬਰ ਸਾਹਿਬਾਨ ਅਤੇ ਵਜ਼ੀਰ ਸਾਹਿਬਾਨ, ਮੈਂ ਤੁਹਾਨੂੰ ਦੱਸਦਾ ਹਾਂ, ਜ਼ਰਾ ਧਿਆਨ ਨਾਲ ਸੁਣਨਾ । ਉਥੇ ਵੋਟਾਂ ਅਮਨ-ਅਮਾਨ ਨਾਲ ਪੈ ਗਈਆਂ ਸਾਰਿਆਂ ਦੇ ਦਸਤਖ਼ਤ ਕਰਾ ਲਏ ਗਏ । ਜਿਹੜੇ ਏਜੰਟ ਸਨ, ਉਨ੍ਹਾਂ ਦੇ ਵੀ ਅਤੇ ਜਿਹੜੇ ਕੈਂਡੀਡੇਟ ਸਨ, ਉਨ੍ਹਾਂ ਦੇ ਵੀ । ਉਨ੍ਹਾਂ ਸਾਰਿਆਂ ਦੇ ਦਸਤਖ਼ਤ ਕਰਾ ਲਏ ਗਏ ਕਿ ਪੋਲਿੰਗ ਜਿਹੜੀ ਹੋਈ ਹੈ, ਉਹ ਪੁਰਅਮਨ ਹੋਈ ਹੈ ਅਤੇ ਗਿਣਤੀ ਵੀ ਠੀਕ ਹੋਈ ਹੈ । ਸਾਰਿਆਂ ਦੇ ਦਸਤਖ਼ਤ ਕਰਾ ਲਏ ਗਏ ਅਤੇ

[ਸਰਦਾਰ ਬਚਨ ਸਿੰਘ ਚੀਮਾ]

ਸਾਰੇ ਬਾਹਰ ਆ ਗਏ । ਅਧਿਕਾਰੀਆਂ ਨੇ ਡਿਕਲੇਅਰ ਕਰ ਦਿੱਤਾ ਅਤੇ 19 ਵੋਟਾਂ ਦੇ ਫਰਕ ਨਾਲ ਸਰਦਾਰ ਗੁਰਮੁੱਖ ਸਿੰਘ, ਜੋ ਕਿ ਸਾਡਾ ਆਦਮੀ ਸੀ, ਸਰਪੰਚ ਚੁਣਿਆ ਗਿਆ । ਸਾਡੇ ਵਿਰੋਧੀ ਬਾਹਰ ਆ ਗਏ ਅਤੇ ਕਹਿਣ ਲੱਗੇ ਕਿ ਆਪਾਂ ਤਾਂ ਹਾਰ ਗਏ । ਸ਼ਮਸ਼ੇਰ ਸਿੰਘ ਦੂਲੋਂ, ਡਾਕਟਰ ਹਰਬੰਸ ਲਾਲ ਅਤੇ ਸਾਧੂ ਸਿੰਘ ਕਹਿਣ ਲੱਗੇ ਕਿ ਇਹ ਤਾਂ ਚੰਗਾ ਨਹੀਂ ਹੋਇਆ । ਉਹ ਸਾਰੇ ਫਿਰ ਅੰਦਰ ਚਲੇ ਗਏ । ਜਿਹੜੇ ਕੇਂਡੀਡੇਟ ਸਨ, ਬੀਬੀ ਅਵਤਾਰ ਕੌਰ ਅਤੇ ਪ੍ਰੇਮਲਤਾ ਜੀ, ਉਹ ਵੀ ਉਥੇ ਚਲੇ ਗਏ । ਮੈਂ ਉਹ ਗੱਲ ਦੱਸ ਰਿਹਾ ਹਾਂ ਜਿਹੜੀ ਵਾਕਈ ਉਥੇ ਹੋਈ ਹੈ । ਮੈਂ ਕੋਈ ਗਲਤ ਬਿਆਨੀ ਨਹੀਂ ਕਰ ਰਿਹਾ । ਮੈਂ ਇਹ ਸਾਰੀ ਗੱਲ ਦੱਸਾਂਗਾ ਜਿਹੜੀ ਪਹਿਲੀ ਵਾਰ ਉਥੇ ਹੋਈ । ਅੰਦਰ ਗਏ ਤਾਂ ਉਹ. . . . (ਵਿਘਨ) ਰੰਤਾ ਜੀ, ਮੈਂ ਤੁਹਾਡੀ ਗੱਲ ਵਿਚ ਦਖ਼ਲ ਨਹੀਂ ਦਿੱਤਾ, ਇਸ ਕਰਕੇ ਤੁਸੀਂ ਵੀ ਦਖ਼ਲ ਨਾ ਦਿਓ । ਉਹ ਸਾਰੇ ਧੱਕੇ ਨਾਲ ਅੰਦਰ ਚਲੇ ਗਏ, ਗੇਟ ਖੁਲ੍ਹਾ ਸੀ । ਅੰਦਰ ਉਹ ਹਾਲੇ ਬੰਡਲਾਂ ਨੂੰ ਸੀਲ ਕਰਨ ਹੀ ਲੱਗੇ ਸੀ ਕਿ ਇਨ੍ਹਾਂ ਬੀਬੀਆਂ ਨੇ ਉਨ੍ਹਾਂ ਬੰਡਲਾਂ ਤੇ ਝਪਟਾ ਮਾਰਿਆ । ਪੁਲਿਸ ਨੇ ਉਨ੍ਹਾਂ ਤੋਂ ਇਹ ਬੰਡਲ ਖੋਹੇ । ਪੁਲਿਸ ਨੇ ਉਨ੍ਹਾਂ ਦੋਹਾਂ ਨੂੰ ਬਾਹਰ ਕੱਢ ਦਿੱਤਾ ਤਾਂ ਉਨ੍ਹਾਂ ਸਾਰਿਆਂ ਨੇ ਅੱਗੋਂ ਪਥਰੌਲ ਸ਼ੁਰੂ ਕਰ ਦਿੱਤੀ । ਡਾਕਟਰ ਹਰਬੰਸ ਲਾਲ, ਸ਼ਮਸ਼ੇਰ ਸਿੰਘ ਦੂਲੋਂ, ਸਾਧੂ ਸਿੰਘ ਅਤੇ ਉਨ੍ਹਾਂ ਦੇ ਕਾਂਗਰਸੀ ਵਰਕਰਾਂ ਨੇ ਇੱਟਾਂ ਵੱਟੇ ਮਾਰਨੇ ਸ਼ੁਰੂ ਕਰ ਦਿੱਤੇ । ਉਨ੍ਹਾਂ ਨੇ ਜਲਦੀ ਨਾਲ ਆਪਣਾ ਟਰੱਕ ਤਿਆਰ ਕਰ ਲਿਆ ਤਾਂ ਕਿ ਕੋਈ ਗੜਬੜ ਨਾ ਹੋਵੇ । ਹਰਬੰਸ ਲਾਲ ਟਰੱਕ ਦੇ ਮੂਹਰੇ ਪੈ ਗਿਆ, ਕਹਿਣ ਲੱਗਾ, ਕਿ ਟਰੱਕ ਮੇਰੇ ਉਪਰੋਂ ਦੀ ਲੰਘਾ ਲਓ । ਉਸ ਨੇ ਕਪੜੇ ਉਹੀ ਪਾਏ ਹੋਏ ਸਨ ਜਿਹੜੇ ਉਸ ਨੇ ਇਥੇ ਦਿਖਾਏ ਸਨ । ਪੁਲਿਸ ਨੇ ਬੜੇ ਤਹੱਮਲ ਤੋਂ ਕੰਮ ਲਿਆ । ਉਥੇ ਕੋਈ ਲਾਠੀਚਾਰਜ ਨਹੀਂ ਹੋਇਆ । ਸਕੂਲ ਬੰਦ ਸੀ । ਪਹਿਲਾਂ ਪੁਲਿਸ ਵਾਲਿਆਂ ਨੇ ਉਸ ਨੂੰ ਬਹੁਤ ਸਮਝਾਇਆ ਫਿਰ ਉਸ ਨੂੰ ਚੁੱਕ ਕੇ ਦੂਜੇ ਪਾਸੇ ਕੀਤਾ, ਤਾਂ ਹੀ ਉਹ ਟਰੱਕ ਗਿਆ । ਟਰੱਕ ਦੇ ਸ਼ੀਸ਼ੇ ਟੁੱਟ ਗਏ । 2-3 ਪੁਲਿਸ ਵਾਲੇ ਵੀ ਜ਼ਖਮੀ ਹੋਏ ਅਤੇ ਡਰਾਈਵਰ ਵੀ ਜ਼ਖਮੀ ਹੋਇਆ । ਫਿਰ ਉਹ ਅਮਲੋਹ ਚਲੇ ਗਏ । ਡਾਕਟਰ ਹਰਬੰਸ ਲਾਲ ਦੇ ਤਾਂ ਸੱਟ ਵੀ ਨਹੀਂ ਲੱਗੀ । ਜੇ ਲਾਠੀਚਾਰਜ ਹੁੰਦਾ, ਤਾਂ ਹੀ ਸੱਟ ਲੱਗਦੀ । ਉਸ ਦੇ ਕੱਪੜਿਆਂ ਨੂੰ ਮਿੱਟੀ ਲੱਗੀ ਹੋਈ ਸੀ । ਕੋਈ ਖੂਨ ਨਹੀਂ ਸੀ । ਲੱਗਾ । ਕੋਈ ਸੱਟ ਨਹੀਂ ਸੀ ਲੱਗੀ । (ਵਿਘਨ) ਤੁਸੀਂ ਮੇਰੀ ਗੱਲ ਸੁਣੋ । ਉਥੇ ਤਿੰਨ ਦਿਨ ਬਾਅਦ ਅਮਲੋਹ ਜਾ ਕੇ ਦਾਖਲ ਹੋ ਗਿਆ । ਅੱਜ ਜੇ ਉਹ ਏਥੇ ਬੈਠੇ ਹੁੰਦੇ ਤਾਂ ਮੈਂ ਉਨ੍ਹਾਂ ਨੂੰ ਪੁੱਛਦਾ . . . . . .

**ਸ੍ਰੀ ਡਿਪਟੀ ਸਪੀਕਰ** : ਚੀਮਾਂ ਸਾਹਿਬ, ਤੁਸੀਂ ਆਪਣਾ ਮੂੰਹ ਮਾਈਕ ਦੇ ਸਾਹਮਣੇ ਰੱਖ ਕੇ ਬੋਲੋ ।

**ਸਰਦਾਰ ਬਚਨ ਸਿੰਘ ਚੀਮਾ** : ਠੀਕ ਹੈ ਜੀ । ਡਿਪਟੀ ਸਪੀਕਰ ਸਾਹਿਬ, ਮੇਰੀਆਂ ਕੁਝ ਗੱਲਾਂ ਰਹਿੰਦੀਆਂ ਹਨ । ਮੈਂ ਗੱਲ ਕਰਨ ਲੱਗਾ ਹਾਂ ਕਿ ਡਿਪਟੀ ਸਪੀਕਰ ਸਾਹਿਬ, ਡਾਕਟਰ ਹਰਬੰਸ ਲਾਲ ਤਿੰਨ ਦਿਨ ਬਾਅਦ ਹਸਪਤਾਲ ਵਿੱਚ ਦਾਖਲ ਹੋ ਗਿਆ । ਪੁਲਿਸ ਨੂੰ ਕਹਿ ਦਿੱਤਾ ਕਿ ਆ ਕੇ ਮੇਰਾ ਬਿਆਨ ਲਿਤਾ ਜਾਵੇ ।

ਉਸੇ ਦਿਨ 24 ਤਰੀਕ ਸ਼ਾਮ ਨੂੰ 9-00 ਵਜੇ ਪਰੀਜ਼ਾਈਡਿੰਗ ਅਫ਼ਸਰ ਨੇ, ਜਿਹੜਾ ਕਿ ਉਥੇ ਇਨਚਾਰਜ ਸੀ, ਉਸ ਨੇ ਜਾ ਕੇ ਰਪਟ ਦਰਜ ਕਰਵਾਈ।

(ਇਸ ਵੇਲੇ ਮਾਨਯੋਗ ਮੈਂਬਰ ਸਾਹਿਬ ਨੇ ਹਾਊਸ ਦੇ ਅੰਦਰ ਕੁਝ ਕਾਗ਼ਜ਼ ਲਹਿਰਾ ਕੇ ਦਿਖਾਏ)

ਇਸ ਨੂੰ ਪੜ੍ਹ ਲਓ। ਜੇ ਹੁਕਮ ਹੋਵੇ ਤਾਂ ਮੈਂ ਹਾਊਸ ਦੀ ਮੇਜ਼ ਤੇ ਰੱਖ ਦਿਦਾ ਹਾਂ। ਇਸ ਵਿੱਚ ਦੱਸਿਆ ਹੈ ਕਿ ਇਹ ਝੱਪਟ ਇਨ੍ਹਾਂ ਨੇ ਕੀਤੀ। ਇਹ ਜਿੰਨੀ ਵੀ ਕਾਰਵਾਈ ਹੋਈ ਹੈ ਇਹ ਇਨ੍ਹਾਂ ਵੱਲੋਂ ਹੀ ਕੀਤੀ ਗਈ ਹੈ। ਇਹ ਕਿਸੇ ਅਕਾਲੀ ਵਰਕਰ ਵਲੋਂ ਨਹੀਂ ਹੋਈ ਹੈ। ਮੇਰੇ ਵੱਲੋਂ ਨਹੀਂ ਹੋਈ ਹੈ। ਇਹ ਰਪਟ ਪਰੀਜ਼ਾਈਡਿੰਗ ਅਫ਼ਸਰ ਦੀ ਰਿਪੋਰਟ ਤੇ ਦਰਜ ਹੋਈ ਹੈ। ਇਸ ਵਿਚ ਦਫ਼ਾ ਲਿਖੀਆਂ ਹੋਈਆਂ ਹਨ। ਸਾਡੀ ਸਰਕਾਰ ਨੇ ਇੰਨੀ ਗੱਲ ਕੀਤੀ ਕਿ ਸਾਡੇ ਤੇ, ਇਲੈਕਸ਼ਨ ਤੇ ਕੋਈ ਬੁਰਾ ਅਸਰ ਨਾ ਪਵੇ, ਇਨ੍ਹਾਂ ਨੂੰ ਹਾਲੇ ਗ੍ਰਿਫ਼ਤਾਰ ਨਾ ਕਰੋ। ਹੁਣ ਚਾਹੇ ਇਹ ਆਪਣੀਆਂ ਜ਼ਮਾਨਤਾਂ ਕਰਵਾ ਲੈਣ। ਹਾਊਸ ਚਲਦਾ ਸੀ ਮੈਂ ਇਸ ਗੱਲ ਦਾ ਜ਼ਿਕਰ ਨਹੀਂ ਕੀਤਾ। ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਇਨ੍ਹਾਂ ਨੂੰ ਫੜਨਾ ਚਾਹੀਦਾ ਹੈ, ਇਨ੍ਹਾਂ ਨੂੰ ਗ੍ਰਿਫ਼ਤਾਰ ਕਰਨਾ ਚਾਹੀਦਾ ਹੈ। ਸਰਕਾਰ ਨੂੰ ਇਹ ਕਾਰਵਾਈ ਕਰਨੀ ਚਾਹੀਦੀ ਹੈ। ਜੇ ਇਨ੍ਹਾਂ ਦੀ ਸਰਕਾਰ ਹੁੰਦੀ ਅਤੇ ਅਜਿਹੀ ਕਾਰਵਾਈ ਅਸੀਂ ਕੀਤੀ ਹੁੰਦੀ ਤਾਂ ਇਹ ਸਾਨੂੰ ਹੁਣ ਤੱਕ ਜੇਲ੍ਹ ਅੰਦਰ ਤੁੰਨ ਦਿੰਦੇ। ਡਿਪਟੀ ਸਪੀਕਰ ਸਾਹਿਬ, ਮੈਂ ਇੱਕ ਗੱਲ ਹੋਰ ਕਰਨੀ ਚਾਹੁੰਦਾ ਹਾਂ। ਮੇਰੀ ਬੇਨਤੀ ਸੁਣ ਲਓ। ਮੇਰੀ ਬੇਨਤੀ ਹੈ ਕਿ.....

**Mr. Deputy Speaker** : Please address to the Chair.

**ਸਰਦਾਰ ਬਚਨ ਸਿੰਘ ਚੀਮਾ** : ਮੈਂ ਹਾਲਾਤ ਦੱਸਣਾ ਚਾਹੁੰਦਾ ਹਾਂ। 24 ਤਰੀਕ ਨੂੰ ਇਹ ਡਿਕਲੇਅਰ ਹੋ ਗਿਆ, ਰਪਟ ਦਰਜ ਹੋ ਗਈ। 25 ਤਰੀਕ ਨੂੰ ਕਿਸੇ ਨੇ ਨਹੀਂ ਪੁੱਛਿਆ। 25 ਤਰੀਕ ਨੂੰ ਏ. ਡੀ. ਸੀ., ਫ਼ਤਿਹਗੜ੍ਹ ਸਾਹਿਬ ਨੂੰ ਆ ਕੇ ਕਹਿੰਦੇ ਕਿ ਅਸੀਂ ਲੁੱਟੇ ਗਏ, ਅਸੀਂ ਪੱਟੇ ਗਏ। ਉਹ ਕਹਿੰਦੇ ਕਿ ਕੀ ਹੋਇਆ ? ਸਮਝੌਤੇ ਦੀ ਗੱਲ ਹੋਈ ਕਿ ਆਪਾਂ ਸਮਝੌਤਾ ਕਰਾ ਦੇਈਏ। ਉਨ੍ਹਾਂ ਨੇ ਕਿਹਾ ਹੈ ਕਿ ਆਪਾਂ ਦੋਬਾਰਾ ਗਿਣਤੀ ਕਰਵਾ ਦਿੰਦੇ ਹਾਂ। ਕਹਿੰਦੇ ਕਿ ਦੋਬਾਰਾ ਗਿਣਤੀ ਕਰਵਾ ਦਿਓ। ਡਿਪਟੀ ਸਪੀਕਰ ਸਾਹਿਬ, ਏ. ਡੀ. ਸੀ. ਦਾ ਹੁਕਮ ਸਾਡੇ ਬੰਦੇ ਮੰਨ ਗਏ। 26 ਤਰੀਕ ਨੂੰ ਦੋਬਾਰਾ ਗਿਣਤੀ ਦੀ ਡੇਟ ਰੱਖ ਲਈ ਗਈ। ਮਨ ਵਿੱਚ ਇਹ ਗੱਲ ਸੀ ਕਿ ਕਿਤੇ ਇਹ ਹਾਈਕੋਰਟ ਨਾ ਚਲੇ ਜਾਣ। 26 ਤਰੀਕ ਨੂੰ ਹਾਈਕੋਰਟ ਖੁਲ੍ਹੀ ਸੀ ਔਰ 27 ਨੂੰ ਛੁੱਟੀ ਸੀ, 28 ਨੂੰ ਐਤਵਾਰ ਸੀ। ਡਿਪਟੀ ਸਪੀਕਰ ਸਾਹਿਬ, ਗਿਣਤੀ ਦੋਬਾਰਾ ਹੋਈ ਤਾਂ ਕਹਿੰਦੇ ਕਿ ਇਕ ਵੋਟ ਵੱਧ ਕਿਉਂ ਗਿਣੀ ਹੈ। ਉਹ ਕਹਿੰਦੇ ਕਿ ਇਕ ਵੋਟ ਘਟਾ ਦਿਓ। 18 ਵੋਟਾਂ ਤੇ ਫਿਰ ਗੁਰਮੁੱਖ ਸਿੰਘ ਡਿਕਲੇਅਰ ਹੋ ਗਿਆ। 18 ਵੋਟਾਂ ਤੇ ਉਸ ਨੂੰ ਡਿਕਲੇਅਰ ਕਰ ਦਿੱਤਾ ਗਿਆ। ਜਦੋਂ ਡਿਕਲੇਅਰ ਕਰ ਦਿੱਤਾ ਤਾਂ ਫਿਰ ਦੂਲੋਂ ਸਾਹਿਬ ਗੋਬਿੰਦਗੜ੍ਹ ਐਸ. ਟੀ. ਡੀ. ਤੇ ਚਲੇ ਗਏ ਔਰ ਉਥੇ ਜਾ ਕੇ ਚੋਣ ਕਮਿਸ਼ਨਰ ਨਾਲ ਗੱਲਬਾਤ ਕੀਤੀ ਕਿ ਇਹ ਤਾਂ ਬਿਲਕੁਲ ਹੀ ਉਲਟ ਹੋ

[ਸਰਦਾਰ ਬਚਨ ਸਿੰਘ ਚੀਮਾ]

ਗਿਆ ਹੈ, ਹੁਣ ਕੋਈ ਹੱਲ ਕਰੋ । ਉਹ ਕਹਿੰਦੇ ਕਿ ਦੋਬਾਰਾ ਇਲੈਕਸ਼ਨ ਕਰਵਾ ਦਿੰਦੇ ਹਾਂ । 29 ਤਰੀਕ ਨੂੰ ਫਿਰ ਡੇਟ ਰੱਖ ਦਿੱਤੀ । ਸੋਮਵਾਰ ਦਾ ਦਿਨ ਸੀ ਡਿਪਟੀ ਸਪੀਕਰ ਸਾਹਿਬ, ਜਦੋਂ ਡੇਟ ਰੱਖ ਦਿੱਤੀ, ਮੈਂ ਤੁਹਾਨੂੰ ਯਕੀਨ ਨਾਲ ਦੱਸਦਾਂ ਹਾਂ ਕਿ ਉਸ ਪਿੰਡ ਵਿੱਚ ਅਜਿਹਾ ਮਾਹੌਲ ਸੀ ਕਿ ਦੇਖਿਆ ਨਹੀਂ ਜਾ ਸਕਦਾ ਸੀ । ਨਾ ਭੈਣਾਂ, ਨਾ ਭਾਈ, ਲੋਕਾਂ ਦੇ ਮਨ ਤੇ ਅਜਿਹਾ ਅਸਰ ਹੋਇਆ ਉਸਦਾ ਬਿਆਨ ਕਰਨਾ ਵੀ ਮੁਸ਼ਕਲ ਹੈ । 23 ਤਰੀਕ ਨੂੰ ਵੋਟਾਂ ਕੈਂਸਲ ਕੀਤੀਆਂ ਤੇ 24 ਤਰੀਕ ਨੂੰ ਰੱਖੀਆਂ । ਫਿਰ 24 ਨੂੰ ਹੋਈ ਇਲੈਕਸ਼ਨ ਕੈਂਸਲ ਕਰਕੇ 29 ਤਰੀਕ ਨੂੰ ਰੱਖੀ । ਫਿਰ 29 ਤਰੀਕ ਨੂੰ ਪੁਰ ਅਮਨ ਤਰੀਕੇ ਨਾਲ ਵੋਟਾਂ ਪੈ ਗਈਆਂ । ਪੁਲਿਸ ਦਾ ਇੰਤਜ਼ਾਮ ਚੰਗਾ ਸੀ । ਪਹਿਲਾਂ ਤਾਂ ਲੇਡੀ ਪੁਲਿਸ ਨਹੀਂ ਸੀ ਪਰ 29 ਤਰੀਕ ਨੂੰ ਲੇਡੀ ਪੁਲਿਸ ਵੀ ਸੀ । ਉਸ ਦੇ ਵਿਚ ਵੀ ਇਹ ਗੱਲ ਹੋਈ ਕਿ ਸਰਦਾਰ ਗੁਰਮੁੱਖ ਸਿੰਘ ਫਿਰ 11 ਵੋਟਾਂ ਨਾਲ ਜਿੱਤ ਗਿਆ (ਥੰਪਿੰਗ) । ਇਥੇ ਮੇਰੇ ਵੀਰ ਕਹਿੰਦੇ ਹਨ ਕਿ ਧੱਕਾ ਹੋਇਆ ਹੈ । ਧੱਕਾ ਤਾਂ ਸਰਕਾਰ ਦੇ ਬੰਦਿਆਂ ਨਾਲ ਹੋਇਆ ਹੈ । ਇਹ ਮੈਂ ਦੋ-ਤਿੰਨ ਪਿੰਡਾਂ ਦੀਆਂ ਮਿਸਾਲਾਂ ਦਿੱਤੀਆਂ ਹਨ । ਜੇਕਰ ਹੋਰ ਕਹੋ ਤਾਂ ਹੋਰ ਵੀ ਦੇ ਦਿੰਦਾ ਹਾਂ । ਧੰਨਵਾਦ ।

**ਸ੍ਰੀਮਤੀ ਮਹਿੰਦਰ ਕੌਰ** (ਸ਼ਾਮ ਚੁਰਾਸੀ, ਐਸ. ਸੀ.) : ਮਾਨਯੋਗ ਡਿਪਟੀ ਸਪੀਕਰ ਸਾਹਿਬ, ਮੈਂ ਆਪ ਜੀ ਦੀ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਗਵਰਨਰ ਸਾਹਿਬ ਦੇ ਭਾਸ਼ਨ ਤੇ ਜੋ ਕਿ ਉਨ੍ਹਾਂ ਨੇ ਇਸ ਹਾਊਸ ਵਿਚ 24 ਮਾਰਚ, 1998 ਨੂੰ ਦਿੱਤਾ, ਉਸ ਉਤੇ ਬੋਲਣ ਦਾ ਮੌਕਾ ਦਿੱਤਾ ਹੈ । ਮੈਂ ਆਪ ਜੀ ਦੇ ਰਾਹੀਂ ਬੜੇ ਹੀ ਸਤਿਕਾਰ ਦੇ ਨਾਲ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਅਤੇ ਸਾਰੇ ਮੈਂਬਰ ਸਾਹਿਬਾਨ ਨੂੰ ਜਿਨ੍ਹਾਂ ਨੇ ਸਰਕਾਰ ਨੂੰ ਸੁਚੱਜੇ ਢੰਗ ਨਾਲ ਚਲਾਉਣ ਦਾ ਨਿਰਣਾ ਲਿਆ ਅਤੇ ਚਲਾ ਰਹੇ ਹਨ, ਮੁਬਾਰਕਬਾਦ ਦਿੰਦੀ ਹਾਂ । ਮੈਨੂੰ ਇਹ ਗੱਲ ਕਹਿਣ ਵਿਚ ਬਹੁਤ ਹੀ ਫ਼ਖ਼ਰ ਮਹਿਸੂਸ ਹੋ ਰਿਹਾ ਹੈ ਕਿ ਪੰਜਾਬ ਵਿਚ ਹੁਣੇ ਹੁਣੇ ਜੋ ਚੋਣਾਂ ਹੋਈਆਂ ਹਨ, ਉਹ ਬਹੁਤ ਹੀ ਸੋਹਣੇ ਤਰੀਕੇ ਨਾਲ ਹੋਈਆਂ ਹਨ ਅਤੇ ਸੁਚੱਜੇ ਢੰਗ ਨਾਲ ਹੋਈਆਂ ਹਨ । ਮੈਂ ਆਪ ਜੀ ਦੇ ਰਾਹੀਂ ਸਾਰੇ ਮੈਂਬਰ ਸਾਹਿਬਾਨ ਨੂੰ ਇਸ ਦੀ ਵਧਾਈ ਦਿੰਦੀ ਹਾਂ । ਬਾਕੀ ਮੈਂ ਪਹਿਲੀ ਸਰਕਾਰ ਦੇ ਬਾਰੇ ਵਿਚ ਕੁਝ ਗੱਲਾਂ ਕਹਿਣਾ ਚਾਹੁੰਦੀ ਹਾਂ । ਇਨ੍ਹਾਂ ਨੇ ਬੜੀਆਂ ਉੱਚੀਆਂ ਉੱਚੀਆਂ ਅਵਾਜ਼ਾਂ ਵਿਚ ਔਰਤਾਂ ਦੀ ਭਲਾਈ ਦੇ ਬਾਰੇ ਟਿਪਣੀ ਕੀਤੀ ਹੈ ਪਰ ਮੈਂ ਉਨ੍ਹਾਂ ਪਾਸੋਂ ਇਕ ਗੱਲ ਪੁੱਛਣਾ ਚਾਹੁੰਦੀ ਹਾਂ ਕਿ ਜਦੋਂ ਇਨ੍ਹਾਂ ਦੀ ਸਰਕਾਰ ਸੀ, ਸਰਦਾਰ ਬੇਅੰਤ ਸਿੰਘ ਜੀ ਮੁੱਖ ਮੰਤਰੀ ਸਨ ਤਾਂ ਉਸ ਵੇਲੇ ਜੋ ਔਰਤਾਂ ਦਾ ਹਸ਼ਰ ਹੋਇਆ, ਉਹ ਮੈਂ ਬਿਆਨ ਕਰਨਾ ਚਾਹੁੰਦੀ ਹਾਂ । ਉਦੋਂ ਕੁਝ ਗਰੀਬ ਔਰਤਾਂ ਦੇ ਮੱਥੇ ਉਤੇ 'ਜੇਬ ਕਤਰੀਆਂ' ਖੁਦਵਾਇਆ ਗਿਆ ਸੀ ਤਾਂ ਉਸ ਵੇਲੇ ਕਿਸ ਦੀ ਸਰਕਾਰ ਸੀ ? ਉਨ੍ਹਾਂ ਗਰੀਬ ਔਰਤਾਂ ਨਾਲ ਕਿਸ ਤਰ੍ਹਾਂ ਦਾ ਸਲੂਕ ਕੀਤਾ ਗਿਆ, ਉਨ੍ਹਾਂ ਦਾ ਕੀ ਹਸ਼ਰ ਹੋਇਆ ? ਕੀ ਉਨ੍ਹਾਂ ਔਰਤਾਂ ਦਾ ਮਾਣ ਕੀਤਾ ਗਿਆ ? ਉਹ ਔਰਤਾਂ ਹਾਈਕੋਰਟ

ਵਿਚ ਗਈਆਂ ਜਿਥੇ ਉਨ੍ਹਾਂ ਨੂੰ ਮੁਆਵਜ਼ਾ ਮਿਲਿਆ। ਇਹ ਸਾਰਾ ਕੁਝ ਇਨ੍ਹਾਂ ਨੂੰ ਪਤਾ ਹੈ।

ਬਾਕੀ ਪੰਚਾਇਤ ਦੀਆਂ ਚੋਣਾਂ ਵਿਚ ਧਾਂਦਲੀਆਂ ਦੀ ਜਿਹੜੀ ਗੱਲ ਕੀਤੀ ਗਈ ਹੈ, ਇਨ੍ਹਾਂ ਨੂੰ ਇਹ ਨਹੀਂ ਪਤਾ ਕਿ ਜਦੋਂ ਨਰਸਿਮਹਾ ਰਾਓ ਜੀ ਪ੍ਰਧਾਨ ਮੰਤਰੀ ਸਨ ਅਤੇ ਉਨ੍ਹਾਂ ਵੇਲੇ ਪੰਜਾਬ ਵਿਚ ਵਿਧਾਨ ਸਭਾ ਦੀਆਂ ਚੋਣਾਂ ਹੋਣੀਆਂ ਸਨ ਜਿਸ ਵਿਚ ਸਾਰੇ ਉਮੀਦਵਾਰ ਆਪੋ ਆਪਣੇ ਹਲਕਿਆਂ ਵਿਚ ਜਾ ਕੇ ਆਪਣੀ ਆਪਣੀ ਤਿਆਰੀ ਵਿਚ ਲੱਗੇ ਹੋਏ ਸਨ ਪਰ ਉਸੇ ਰਾਤ ਨੂੰ ਹੀ ਜਦ ਕਿ ਸਵੇਰੇ ਵੋਟਾਂ ਪੈਣੀਆਂ ਸਨ, ਸ੍ਰੀ ਨਰਸਿਮਹਾ ਰਾਓ ਵੱਲੋਂ ਚੋਣਾਂ ਕੈਂਸਲ ਕਰਨ ਦਾ ਐਲਾਨ ਕਰ ਦਿੱਤਾ ਗਿਆ ਔਰ ਸਾਰੀਆਂ ਪਾਰਟੀਆਂ ਦਾ ਨੁਕਸਾਨ ਹੋਇਆ। ਇਹ ਵੀ ਇਨ੍ਹਾਂ ਨੂੰ ਪਤਾ ਹੈ। ਇਹ ਕਹਿੰਦੇ ਧਾਂਦਲੀਆਂ ਹੋਈਆਂ, ਮੈਂ ਕਹਿਣਾ ਚਾਹੁੰਦੀ ਹਾਂ ਕਿ ਉਸ ਸਮੇਂ ਕਰੋੜਾਂ ਰੁਪਏ ਦੇ ਖਰਚੇ ਦਾ ਜੋ ਸਰਕਾਰ ਤੇ ਬੋਝ ਪਿਆ ਹੈ ਉਹ ਅੱਜ ਤੱਕ ਪੂਰਾ ਨਹੀਂ ਹੋ ਰਿਹਾ ਹੈ। ਬਾਕੀ ਹੁਣੇ ਹੁਣੇ ਹੀ ਹੋਈਆਂ ਚੋਣਾਂ ਵਿਚ ਲੋਕਾਂ ਨੂੰ ਗੁਮਰਾਹ ਕਰਨ ਦੀ ਕੋਸ਼ਿਸ਼ ਵੀ ਕੀਤੀ ਗਈ ਹੈ, ਔਰਤਾਂ ਨੂੰ ਗੁਮਰਾਹ ਕਰਨ ਦੀ ਕੋਸ਼ਿਸ਼ ਕੀਤੀ ਗਈ, ਔਰਤਾਂ ਨੂੰ ਇਹ ਗੱਲ ਕਹਿ ਕੇ, ਬੱਚੀਆਂ ਨੂੰ ਇਹ ਗੱਲ ਕਹਿ ਕੇ, ਕਿ ਤੁਸੀਂ ਸ਼ਗਨ ਦੀ ਜਿਹੜੀ ਰਕਮ ਹੈ, ਉਹ ਕਿਉਂ ਲਈ ਹੈ ? ਅਗਰ ਕਿਸੇ ਬੇ-ਸਹਾਰਾ ਨੂੰ ਸਹਾਰਾ ਦਿੱਤਾ ਜਾਵੇ ਕੀ ਮਾੜੀ ਗੱਲ ਹੈ। ਇਨ੍ਹਾਂ ਨੇ ਬੇ-ਸਹਾਰਾ ਔਰਤਾਂ ਨੂੰ ਕਿਹਾ ਕਿ ਸਾਨੂੰ ਵੋਟਾਂ ਪਾਓ, ਇਨ੍ਹਾਂ ਵੱਲੋਂ ਉਨ੍ਹਾਂ ਨੂੰ ਵਰਗਲਾ ਕੇ ਵੋਟਾਂ ਲੈਣ ਦੀ ਗੱਲ ਕੀਤੀ ਗਈ। ਇਨ੍ਹਾਂ ਵੱਲੋਂ ਔਰਤਾਂ ਨੂੰ ਗੁਮਰਾਹ ਕਰਕੇ ਵੋਟਾਂ ਲੈਣ ਦੀ ਮਾੜੀ ਗੱਲ ਕੀਤੀ ਗਈ। ਦੂਸਰਾ, ਵਿਆਹ ਤੇ ਜੋ 5100/- ਰੁਪਏ ਸ਼ਗਨ ਸਰਕਾਰ ਨੇ ਦਿਤੇ ਔਰ ਬੜਾ ਹੀ ਸ਼ਲਾਘਾਯੋਗ ਕੰਮ ਕੀਤਾ, ਇਸ ਤੇ ਵੀ ਇਨ੍ਹਾਂ ਨੇ ਨੁਕਤਾਚੀਨੀ ਕੀਤੀ। ਨੁਕਤਾਚੀਨੀ ਇਸ ਕਰਕੇ ਕੀਤੀ ਗਈ ਕਿ ਇਨ੍ਹਾਂ ਨੇ ਅੱਜ ਤੱਕ ਸ਼ਗਨ ਤਾਂ ਕੀ ਇਕ ਰੁਪਿਆ ਵੀ ਕਿਸੇ ਗਰੀਬ ਕੁੜੀ ਦੇ ਵਿਆਹ ਤੇ ਜਾ ਕੇ ਦੇਣ ਦੀ ਕੋਸ਼ਿਸ਼ ਨਹੀਂ ਕੀਤੀ ਔਰ ਅੱਜ ਜੋ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਨੇ ਇਹ ਬਹੁਤ ਹੀ ਮਹੱਤਤਾ ਵਾਲਾ ਕੰਮ ਗਰੀਬ ਲੋਕਾਂ ਵਾਸਤੇ ਕੀਤਾ ਹੈ, ਉਸ ਦੇ ਬਾਰੇ ਵੀ ਨੁਕਤਾਚੀਨੀ ਕਰ ਰਹੇ ਹਨ। ਮੈਨੂੰ ਦੱਸਿਆ ਜਾਵੇ ਕਿ ਇਨ੍ਹਾਂ ਦੀ ਸਰਕਾਰ ਨੇ ਗਰੀਬ ਲੜਕੀਆਂ ਨੂੰ ਕੀ ਦਿੱਤਾ ਸੀ। ਮੈਂ, ਅਕਾਲੀ-ਭਾਜਪਾ ਸਰਕਾਰ ਨੇ ਜਦੋਂ ਤੋਂ ਵਾਂਗ-ਡੋਰ ਸੰਭਾਲੀ ਹੈ, ਉਨ੍ਹਾਂ ਦੀਆਂ ਗਤੀ ਵਿਧੀਆਂ ਤੇ ਜੋ ਕੰਮ ਹੋ ਰਹੇ ਹਨ, ਉਨ੍ਹਾਂ ਦੀ ਵੀ ਪ੍ਰਸ਼ੰਸਾ ਕਰਦੀ ਹਾਂ। ਕਿਉਂਕਿ ਇਨ੍ਹਾਂ ਨੇ ਬਹੁਤ ਹੀ ਸ਼ਲਾਘਾਯੋਗ ਕੰਮ ਕੀਤੇ ਹਨ, ਜਿੰਨਾਂ ਬਾਰੇ ਮੈਂ ਥੋੜ੍ਹੇ-ਥੋੜ੍ਹੇ ਉਦਾਹਰਣ ਦੱਸਾਂਗੀ। ਦਲਿਤ ਵਰਗ ਦਿਆਂ ਅਤੇ ਪੱਛੜੇ ਵਰਗ ਦਿਆਂ ਲੋਕਾਂ ਨੂੰ ਬਿਜਲੀ ਦੀ ਸਪਲਾਈ ਦੇ 30 ਯੂਨਿਟ ਫਰੀ ਦਿਤੇ ਗਏ ਹਨ ਇਹ ਬਹੁਤ ਹੀ ਰਾਹਤ ਮਿਲੀ ਹੈ। ਇਸੇ ਤਰ੍ਹਾਂ ਜੋ 50,000/- ਰੁਪਏ ਮਕਾਨ ਦੀ ਉਸਾਰੀ ਵਾਸਤੇ ਅਤੇ 10 ਮਰਲੇ ਜਗ੍ਹਾ ਮਕਾਨ ਦੀ ਉਸਾਰੀ ਲਈ ਦਿਤੀ ਗਈ, ਉਹ ਵੀ ਬੜਾ ਸ਼ਲਾਘਾਯੋਗ ਉਦਮ ਹੈ, ਇਸ ਬਾਰੇ ਵੀ ਮੈਂ ਹਾਊਸ ਨੂੰ ਵਧਾਈ ਦਿੰਦੀ ਹਾਂ।

| *1.17 ਬਾਅਦ ਦੁਪਹਿਰ | *(ਇਸ ਸਮੇਂ ਸ੍ਰੀ ਸਪੀਕਰ ਸਾਹਿਬ ਨੇ ਸਦਨ ਦੀ ਕੁਰਸੀ ਸੰਭਾਲੀ।) |
|---|---|

[ਸ੍ਰੀ ਮਤੀ ਮਹਿੰਦਰ ਕੌਰ]

ਸਰਕਾਰੀ ਕਰਮਚਾਰੀਆਂ ਨੂੰ ਤਨਖਾਹ ਕਮਿਸ਼ਨ ਦੀ ਤਜਵੀਜਾਂ ਨੂੰ ਸੋਧ ਕੇ ਜੋ ਰਾਹਤ ਦਿੱਤੀ ਗਈ ਹੈ, ਇਸ ਦੀ ਵੀ ਮੈਂ ਸਰਕਾਰ ਨੂੰ ਵਧਾਈ ਦਿੰਦੀ ਹਾਂ ਕਿਉਂਕਿ ਇਹ ਸਰਕਾਰ ਹੀ ਹੈ, ਜੋ ਜਦੋਂ ਵੀ ਬਣਦੀ ਹੈ ਤਾਂ ਸਰਕਾਰੀ ਕਰਮਚਾਰੀਆਂ ਦੀਆਂ ਤਨਖਾਹਾਂ ਵਿਚ ਵਾਧਾ ਕਰਦੀ ਹੈ ਅਤੇ ਉਨ੍ਹਾਂ ਨੂੰ ਰਾਹਤ ਮਿਲਦੀ ਹੈ। ਇਸ ਵਾਸਤੇ ਵੀ ਮੈਂ ਸਰਕਾਰ ਨੂੰ ਅਤੇ ਸਪੀਕਰ ਸਾਹਿਬ, ਤੁਹਾਨੂੰ ਵਧਾਈ ਦਿੰਦੀ ਹਾਂ। ਇਸ ਤੋਂ ਅੱਗੇ ਇਕ ਬਹੁਤ ਹੀ ਅਹਿਮ ਮਸਲਾ 8,500 ਕਰੋੜ ਰੁਪਏ ਦੇ ਕਰਜ਼ੇ ਦਾ ਹੈ ਜੋ ਕਿ ਪੰਜਾਬ ਸਰਕਾਰ ਦੇ ਸਿਰ ਤੇ ਸੀ। ਬਾਦਲ ਸਾਹਿਬ ਦੀ ਮੌਜੂਦਾ ਸਰਕਾਰ ਨੇ ਉਸ ਦਾ ਵੀ ਬੋਝ ਪੰਜਾਬ ਤੋਂ ਲਾਹਿਆ ਹੈ। ਇਸ ਦੇ ਲਈ ਵੀ ਮੈਂ ਬਾਦਲ ਸਾਹਿਬ ਅਤੇ ਸਮੂਹ ਸਰਕਾਰ ਨੂੰ ਮੁਬਾਰਕਬਾਦ ਦੇਣਾ ਚਾਹੁੰਦੀ ਹਾਂ ਕਿਉਂਕਿ ਉਨ੍ਹਾਂ ਨੇ ਇਹ ਇਕ ਬਹੁਤ ਹੀ ਸ਼ਲਾਘਾਯੋਗ ਕੰਮ ਕੀਤਾ ਹੈ। ਇਹ ਦੁਨੀਆਂ ਵਿਚ ਹਮੇਸ਼ਾਂ ਹੀ ਯਾਦ ਰਹੇਗਾ। ਪਰ ਸਪੀਕਰ ਸਾਹਿਬ, ਇਹ ਕਰਜ਼ਾ ਚਾੜ੍ਹਿਆ ਕਿਸ ਨੇ ਸੀ ? ਇਹ ਬੋਝ ਪਾਇਆ ਕਿਸ ਨੇ ਸੀ ? ਇਹ ਕਾਂਗਰਸ ਦੀ ਸਰਕਾਰ ਦੀ ਹੀ ਦੇਣ ਸੀ, ਜੋ ਕਿ ਬਾਦਲ ਸਾਹਿਬ ਦੀ ਸਰਕਾਰ ਨੇ ਲਾਹਿਆ ਹੈ। ਇਸੇ ਤਰ੍ਹਾਂ ਜਲੰਧਰ ਵਿਚ ਸਾਇੰਸ ਸਿਟੀ ਬਣਾਉਣਾ ਵੀ ਇਕ ਬਹੁਤ ਵੱਡੀ ਮਿਸਾਲ ਹੈ ਅਤੇ ਇਕ ਸ਼ਲਾਘਾ ਯੋਗ ਕੰਮ ਹੈ, ਜਿਸਦੀ ਸ਼ਲਾਘਾ ਜਿੰਨੀ ਵੀ ਕੀਤੀ ਜਾਵੇ, ਥੋੜੀ ਹੈ, ਮੈਂ ਇਸ ਦੀ ਵੀ ਵਧਾਈ ਦਿੰਦੀ ਹਾਂ। 21ਵੀਂ ਸਦੀ ਦੀਆਂ ਚਣੌਤੀਆਂ ਦਾ ਸਾਹਮਣਾ ਕਰਨ ਲਈ ਸਰਕਾਰ ਨੇ ਫ਼ਰੀਦਕੋਟ ਵਿਖੇ ਬਾਬਾ ਫਰੀਦ ਸਿਹਤ ਵਿਗਿਆਨ ਯੂਨੀਵਰਸਿਟੀ ਸਥਾਪਿਤ ਕਰਨ ਦਾ ਨਿਰਣਾ ਲਿਆ ਹੈ, ਇਹ ਵੀ ਬਹੁਤ ਹੀ ਸ਼ਲਾਘਾਯੋਗ ਕਦਮ ਹੈ। ਪੰਜਾਬ ਸਰਕਾਰ ਨੇ ਡਿਗਰੀ ਪੱਧਰ ਦੀਆਂ ਸਾਰੀਆਂ ਤਕਨੀਕੀ ਸੰਸਥਾਵਾਂ ਨੂੰ ਇਕਸਾਰ ਸਹੂਲਤਾਂ ਮੁਹੱਈਆ ਕਰਨ ਲਈ ਜਲੰਧਰ ਵਿਖੇ ਤਕਨੀਕੀ ਯੂਨੀਵਰਸਿਟੀ ਕਾਇਮ ਕੀਤੀ ਹੈ, ਇਹ ਵੀ ਬਹੁਤ ਹੀ ਸ਼ਲਾਘਾਯੋਗ ਹੈ।

ਬਾਦਲ ਸਰਕਾਰ ਨੇ ਬਠਿੰਡਾ, ਫਰੀਦਕੋਟ, ਮੁਕਤਸਰ, ਫਿਰੋਜ਼ਪੁਰ, ਮਾਨਸਾ ਅਤੇ ਹੋਰ ਜ਼ਿਲ੍ਹਿਆਂ, ਜਿਨ੍ਹਾਂ ਵਿਚ ਸੇਮ ਦੀ ਸਮੱਸਿਆ ਸੀ, ਮੁਕੰਮਲ ਤੌਰ ਤੇ ਖਤਮ ਕਰਨ ਦਾ ਨਿਰਣਾ ਲਿਆ ਹੈ ਅਤੇ ਕੰਮ ਵੀ ਸ਼ੁਰੂ ਕੀਤਾ ਹੈ। ਸੇਮ ਨਾਲ ਪ੍ਰਭਾਵਿਤ 2 ਲੱਖ ਹੈਕਟੇਅਰ ਜ਼ਮੀਨ ਨੂੰ ਬਚਾਉਣ ਦੀ ਕੋਸ਼ਿਸ਼ ਕੀਤੀ ਗਈ ਹੈ। ਮੈਂ ਸਾਰੇ ਹਾਊਸ ਨੂੰ ਇਸ ਦੀ ਵੀ ਬਹੁਤ ਬਹੁਤ ਵਧਾਈ ਦਿੰਦੀ ਹਾਂ। 14 ਫਰਵਰੀ, 1997 ਨੂੰ ਸਾਰੇ ਰਾਜ ਵਿਚ ਖੇਤੀ ਵਾਲੇ ਖਪਤਕਾਰਾਂ ਨੂੰ ਮੁਫਤ ਬਿਜਲੀ, ਜਿਸ ਨਾਲ ਉਹ ਆਪਣੀ ਜ਼ਮੀਨ ਉਪਜਾਊ ਕਰ ਸਕਣ ਔਰ ਅੱਛੇ ਬੀਜਾਂ ਨਾਲ ਫਸਲ ਪੈਦਾ ਕਰ ਸਕਣ, ਮੁਫਤ ਦੇਣ ਦਾ ਨਿਰਣਾ ਲਿਆ ਹੈ। ਇਸ ਦੇ ਬਾਰੇ ਵੀ ਮੈਂ ਸਰਕਾਰ ਨੂੰ ਵਧਾਈ ਦਿੰਦੀ ਹਾਂ ਅਤੇ ਇਸ ਦੀ ਸ਼ਲਾਘਾ ਕਰਦੀ ਹਾਂ। ਮੈਨੂੰ ਯਕੀਨ ਹੈ ਕਿ ਵਰਤਮਾਨ ਇਜਲਾਸ ਜੋ ਕਿ ਚੱਲ ਰਿਹਾ ਹੈ, ਵਿਚ ਸਦਨ ਦੀ ਕਾਰਵਾਈ ਬਹੁਤ ਹੀ ਸਾਰਥਕ ਹੋਵੇਗੀ ਅਤੇ ਹਰ ਖੇਤਰ ਵਿਚ ਬਿਹਤਰ ਧਿਆਨ ਰੱਖਿਆ ਜਾਵੇਗਾ। ਮੈਂ ਫਿਰ ਵੀ ਇਜਲਾਸ ਦੇ ਸਾਰੇ ਸਤਿਕਾਰਯੋਗ ਮੈਂਬਰਾਂ ਅਤੇ ਸਦਨ ਦੇ ਲੀਡਰ ਸਰਦਾਰ ਪ੍ਰਕਾਸ਼ ਸਿੰਘ ਬਾਦਲ ਮੁੱਖ ਮੰਤਰੀ ਪੰਜਾਬ ਅਤੇ ਸਮੂਹ ਮੈਂਬਰ ਸਾਹਿਬਾਨ ਨੂੰ ਬਹੁਤ ਬਹੁਤ ਵਧਾਈ ਦਿੰਦੀ ਹਾਂ। ਜੈ ਹਿੰਦ (ਥੰਪਿੰਗ)।

**ਸ੍ਰੀ ਸਪੀਕਰ** : ਕਾਮਰੇਡ ਹਰਦੇਵ ਸਿੰਘ ਅਰਸ਼ੀ ਜੀ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** (ਬੈਠੇ ਬੈਠੇ) : ਮੈਂ ਪਰਸੋਂ ਬੋਲਣਾ ਹੈ ਜੀ ।

**ਸ੍ਰੀ ਸਪੀਕਰ** : ਅੱਜ ਤੁਸੀਂ ਨਹੀਂ ਬੋਲਣਾ । ਸ੍ਰੀ ਰਾਮ ਲਾਲ ਜੀ ।

(ਜਦੋਂ ਮਾਨਯੋਗ ਮੈਂਬਰ ਸ੍ਰੀ ਰਾਮ ਲਾਲ ਜੀ ਬੋਲਣ ਵਾਸਤੇ ਖੜ੍ਹੇ ਹੋਏ ਤਾਂ ਸਦਨ ਵਿਚ ਹਾਜ਼ਰ ਟਰੇਜ਼ਰੀ ਬੈਂਚਿਜ਼ ਦੇ ਮਾਨਯੋਗ ਮੈਂਬਰ ਸਾਹਿਬਾਨ ਨੇ ਥੰਪਿੰਗ ਕੀਤੀ ।)

**ਸ੍ਰੀ ਰਾਮ ਲਾਲ (ਨਰੋਟ ਮਹਿਰਾ, ਐਸ. ਸੀ.)** : ਸਪੀਕਰ ਸਾਹਿਬ ਬਹੁਤ ਖੁਸ਼ੀ ਹੋਈ ਕਿ ਤੁਸੀਂ ਮੈਨੂੰ ਬੋਲਣ ਲਈ ਦੁਬਾਰਾ ਮੌਕਾ ਦਿੱਤਾ ਹੈ । ਮੈਂ ਖੁਸ਼ ਨਸੀਬ ਹਾਂ, ਇਸ ਹਾਊਸ ਵਿਚ ਕਿ ਮੈਨੂੰ ਦੁਬਾਰਾ ਬੋਲਣ ਦਾ ਮੌਕਾ ਦਿਤਾ ਗਿਆ ਹੈ । ਸਪੀਕਰ ਸਾਹਿਬ, 50 ਸਾਲ ਗੁਜ਼ਰ ਗਏ ਹਨ ਜਦੋਂ ਹਿੰਦੁਸਤਾਨ ਅਤੇ ਪਾਕਿਸਤਾਨ ਬਣਿਆ ਸੀ । ਅਸੀਂ ਲੋਕ ਪਾਕਿਸਤਾਨ ਵਿਚੋਂ ਹਿੰਦੁਸਤਾਨ ਵਿਚ ਆਏ । ਆਪਣੇ ਦੇਸ਼ ਵਿਚ ਆਉਣ ਦੀ ਅਸੀਂ ਖੁਸ਼ੀ ਮਨਾਈ ਔਰ ਇਸ ਗੱਲ ਦੀ ਵੀ ਖੁਸ਼ੀ ਮਨਾਈ ਕਿ ਇਸ ਦੇਸ਼ ਵਿਚ ਅਸੀਂ ਖੁਸ਼ੀਆਂ ਨਾਲ, ਚਾਵਾਂ ਨਾਲ ਰਹਾਂਗੇ । ਲੇਕਿਨ ਜਿਸ ਪਾਰਟੀ ਨੂੰ ਰਾਜ ਮਿਲਿਆ, ਜਿਸ ਨੂੰ ਲੋਕਾਂ ਨੇ ਰਾਜ ਦਿੱਤਾ, ਉਨ੍ਹਾਂ ਦੀਆਂ ਭਾਵਨਾਵਾਂ ਬਹੁਤ ਲੰਮੇ ਸਮੇਂ ਤੱਕ ਐਸੀਆਂ ਹੀ ਰਹੀਆਂ ਅਤੇ ਗਰੀਬ ਅਵਾਮ ਨੂੰ ਜਦੋਂ ਵੀ ਕੋਈ ਮੌਕਾ ਆਉਣਾ, ਉਸ ਸਮੇਂ ਐਸੇ ਭਰੋਸੇ ਦੇਣੇ ਕਿ ਜਿਸ ਤਰ੍ਹਾਂ ਰੋਂਦੇ ਬੱਚੇ ਨੂੰ ਲੋਰੀਆਂ ਦਿੱਤੀਆਂ ਜਾਂਦੀਆਂ ਹਨ । ਜਿਸ ਤਰ੍ਹਾਂ ਢਾਈ ਮਹੀਨੇ ਦੇ ਬੱਚੇ ਨੂੰ ਜਦੋਂ ਭੁੱਖ ਲੱਗੇ ਤਾਂ ਉਸ ਦੇ ਮੂੰਹ ਵਿਚ ਨਿੱਪਲ ਦੇ ਦਿੰਦੇ ਹਾਂ, ਕਦੇ ਉਂਗਲ ਪਾ ਦਿੰਦੇ ਹਾਂ ਤਾਂ ਕਿ ਚੂੰਘਦਾ ਰਹੇ, ਪਰ ਦੇਣਾ ਕੁੱਝ ਨਹੀਂ ਇਹ ਬਹੁਤ ਸਮਾਂ ਤਾਂ ਰਾਜ ਕਰਦੇ ਰਹੇ ਪਰ ਦਿੱਤਾ ਕੁਝ ਨਹੀਂ । ਮੈਂ ਅੱਜ ਥੋੜ੍ਹਾ ਜਿਹਾ ਪਿਛੇ ਜਾਣਾ ਚਾਹੁੰਦਾ ਹਾਂ । ਦੇਸ਼ ਅੰਦਰ ਕਈ ਪ੍ਰਧਾਨ ਮੰਤਰੀ ਰਹੇ । ਸ੍ਰੀਮਤੀ ਇੰਦਰਾ ਗਾਂਧੀ ਜੀ ਅੱਛੇ ਸੀ । ਇਸ ਦਾ ਕਾਰਨ ਕੀ ਸੀ ? ਉਨ੍ਹਾਂ ਨੇ ਐਲਾਨ ਕੀਤਾ ਕਿ ਸਾਰੇ ਦੇਸ਼ ਅੰਦਰ ਇਕ ਬਹੁਤ ਵੱਡੀ ਕਿਸਾਨ ਰੈਲੀ ਕਰਨੀ ਹੈ । ਇਸ ਕਰਕੇ ਦਿੱਲੀ ਆ ਜਾਓ । ਉਸ ਦਿਨ ਟਰੱਕ ਵਾਲਿਆਂ ਅਤੇ ਬੱਸਾਂ ਵਾਲਿਆਂ ਨੂੰ ਫਰੀ ਬੁਲਾ ਲਿਆ ਔਰ ਉਨ੍ਹਾਂ ਵਿਚ ਗਰੀਬ ਲੋਕ ਤੁੰਨ ਦਿੱਤੇ । ਜਿਸ ਤਰ੍ਹਾਂ ਭੇਡਾਂ ਨੂੰ ਵਾੜ ਵਿਚ ਵਾੜਨ ਵਾਸਤੇ ਚੱਕਾ ਖੋਲ ਦਿੰਦੇ ਹਾਂ ਅਤੇ ਫਿਰ ਸੰਗਲ ਲਗਾ ਦਿੰਦੇ ਹਾਂ । ਇਸੀ ਤਰ੍ਹਾਂ ਬੰਦੇ ਅੰਦਰ ਵਾੜ ਦਿੱਤੇ ਅਤੇ ਫਿਰ ਸੰਗਲ ਲਗਾ ਦਿੱਤੀ ਤਾਂ ਕਿ ਉਹ ਬਾਹਰ ਨਾ ਆ ਜਾਣ ਦੋ ਦਿਨ ਲੱਗੇ ਦਿੱਲੀ ਜਾਣ ਨੂੰ । ਕਈਆਂ ਦੀਆਂ ਕੰਗਰੋੜਾਂ ਛਿੱਲੀਆਂ ਗਈਆਂ, ਕਈ ਭੁੱਖੇ ਰਹੇ । ਉਹ ਬੜਾ ਵੱਡਾ ਗਰਾਉਂਡ ਸੀ, ਜਿਸ ਦੇ ਅੰਦਰ ਲੋਕਾਂ ਨੂੰ ਬੁਲਾਇਆ ਗਿਆ ਸੀ । ਉਸ ਦੇ ਅੰਦਰ ਇੰਨੀ ਜਨਤਾ ਸਾਰੇ ਦੇਸ਼ ਦੇ ਵਿੱਚੋਂ ਚਲੀ ਗਈ, ਜਿਹੜੇ ਗਰੀਬ ਲੋਕ ਸਨ, ਕਮਜ਼ੋਰ ਵਰਗ ਦੇ ਲੋਕ ਸਨ, ਉਹ ਵੀ ਚਲੇ ਗਏ । ਜਦ ਕਿ ਉਨ੍ਹਾਂ ਨੂੰ ਦੋ-ਦੋ ਢਾਈ-ਢਾਈ ਮਰਲੇ ਦਾ ਅਧਿਕਾਰ ਵੀ ਨਹੀਂ ਦਿੱਤਾ ਗਿਆ । ਇਹ ਕਹਿ ਸਕਦੇ ਹਨ । ਪੁੱਤਰ ਪੁੱਛਦਾ ਹੈ ਭਾਅ, ਕਦੋਂ ਦੇ ਅਸੀਂ ਇਥੇ ਰਹਿੰਦੇ ਹਾਂ ? ਪੁੱਤਰ ਹੋ ਗਿਆ 70 ਸਾਲ ਦਾ ਉਹ ਪੁੱਛਦਾ ਭਲਾ ਕੋਈ ਕਾਗਜ਼ਾਤ ਹੈ ? ਤਾਂ ਅੱਗੋਂ ਪਿਤਾ ਕਹਿੰਦਾ ਨਾ ਪੁੱਤਰ, ਕਾਗਜ਼-ਕੁਗਜ਼ ਤਾਂ ਕੋਈ ਨਹੀਂ । ਉਸ ਕਿਸਾਨ ਰੈਲੀ ਵਿੱਚ ਕਿਸਾਨ ਤਾਂ ਘੱਟ ਸੀ, ਗਰੀਬ

[ਸ਼੍ਰੀ ਰਾਮ ਲਾਲ]

ਲੋਕਾਂ ਨੂੰ ਕਿਸਾਨ ਕਹਿ ਕਹਿ ਕੇ ਇਹ ਭਰ ਭਰ ਕੇ ਲੈ ਗਏ ਉਥੇ ਕੁਝ ਐਸੇ ਲੋਕ ਜਦੋਂ ਰੈਲੀ ਵਿੱਚ ਨਹੀਂ ਪਹੁੰਚ ਸਕੇ, ਮੈਂ ਪਿੱਛੇ ਨੂੰ ਜਾਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਨੇ ਰਾਜ ਕੀਤਾ, ਉਹ ਲੋਕਾਂ ਨੂੰ ਕਿਸ ਤਰ੍ਹਾਂ ਗੁੰਮਰਾਹ ਕਰਦੇ ਰਹੇ । ਉਹ 30-35 ਮੀਲ ਦਾ ਬਹੁਤ ਵੱਡਾ ਗਰਾਊਂਡ ਸੀ, ਜਿਥੇ ਟਰੱਕ ਅਤੇ ਬੱਸਾਂ ਖੜ੍ਹੇ ਕੀਤੇ ਗਏ । ਗਰੀਬ ਲੋਕ ਜਿਹੜੇ ਇੱਲ ਪਾਉਣਾ ਵੀ ਨਹੀਂ ਜਾਣਦੇ ਸਨ, ਉਨ੍ਹਾਂ ਨੇ ਸੋਚਿਆ ਕਿ ਉਥੇ ਜਾ ਕੇ ਕਿਤੇ ਅਸੀਂ ਟਰੱਕ ਨਾ ਭੁਲ ਜਾਈਏ ਅਸੀਂ ਜਾਣਾ ਚਾਹੁੰਦੇ ਹਾਂ ਪਠਾਨਕੋਟ ਔਰ ਇਹ ਪਤਾ ਨਹੀਂ ਉੜੀਸਾ ਨੂੰ ਨਾ ਲੇ ਜਾਵੇ । ਇੱਕ ਤਾਂ ਉਹ ਲੋਕ ਦੋ-ਦੋ ਦਿਨ ਭੁੱਖੇ ਰਹੇ, ਫਿਰ ਸਵੇਰੇ ਜਦੋਂ ਉਨ੍ਹਾਂ ਨੂੰ ਹਰਾਰਤ ਹੋਈ ਤਾਂ ਉਨ੍ਹਾਂ ਨੇ ਸੋਚਿਆ ਕਿ ਟਰੱਕ ਦਾ ਨੰਬਰ ਤਾਂ ਯਾਦ ਨਹੀਂ, ਇੱਕ ਤਾਂ ਉਹ ਨੀਂਦਰੇ ਰਹੇ ਤੇ ਦੂਸਰੇ ਕੰਗਰੋੜਾਂ ਛਿਲਾਅ ਲਈਆਂ, ਤੀਸਰਾ ਉਨ੍ਹਾਂ ਨੇ ਵਿਚਾਰ ਕੀਤਾ ਕਿ ਸਵੇਰੇ ਹਰਾਰਤ ਹੋਈ ਹੈ, ਕਿਤੇ ਜੰਗਲ ਪਾਣੀ ਜਾਣਾ ਹੈ, ਜੇਕਰ ਟਰੱਕ ਤੋਂ ਉਤਰ ਕੇ ਹੋਰ ਕਿਤੇ ਚਲੇ ਗਏ, ਟਰੱਕ ਦਾ ਨੰਬਰ ਤਾਂ ਜਾਣਦੇ ਨਹੀਂ ਇਸ ਲਈ ਉਨ੍ਹਾਂ ਨੇ ਕੀ ਕੀਤਾ ਕਿ ਟਰੱਕਾਂ ਦੇ ਟੈਰਾਂ ਥੱਲੇ ਹੀ . . . । ਨਾਲੇ ਭੁੱਖ ਕੱਟੀ, ਨਾਲੇ ਨੀਂਦਰੇ ਰਹੇ, ਨਾਲੇ ਕੰਗਰੋੜਾਂ ਛਿਲਾ ਲਈਆ ਨਾਲੇ ਮੁਸ਼ਕ ਵਿੱਚ ਰਹੇ । ਉਥੇ ਐਲਾਨ ਹੋ ਗਿਆ ਕਿ ਇੰਨੇ ਕਿਸਾਨ ਆ ਗਏ ਦੇਸ਼ ਵਿੱਚੋਂ, ਉਨ੍ਹਾਂ ਐਲਾਨ ਕੀਤਾ ਕਿ 115/- ਰੁਪਏ ਕੁਇੰਟਲ ਕਣਕ ਹੋ ਗਈ । ਮੈਂ ਕੀ ਦੱਸਾਂ, ਤੁਹਾਨੂੰ ਸਾਰਾ ਹੀ ਪਤਾ ਐ । ਇਹ ਥੋੜ੍ਹਾ ਬਈ ਤੁਸੀਂ ਨਿਆਣੇ ਹੋ । ਉਸ ਤੋਂ ਬਾਅਦ ਮੈਂ ਰੌਂਤਾ ਜੀ ਨਾਲ ਗੱਲ ਕਰਨੀ ਚਾਹੁੰਦਾ ਹਾਂ ਕਿਉਂਕਿ ਰੌਂਤਾ ਜੀ ਨੇ ਬੜੀਆਂ ਲੋਰੀਆਂ ਦਿੱਤੀਆਂ । ਪੰਜਾਬ ਦੇ ਅੰਦਰ ਹਰ ਇਲੈਕਸ਼ਨ ਦੇ ਅੰਦਰ ਐਸੇ ਡਰਾਮੇ ਖੇਡਦੇ, ਐਸੀਆਂ ਦੋਹਾਈਆਂ ਦਿੰਦੇ ਕਿ ਸ਼ਾਇਦ ਕੋਈ ਸਾਡੇ ਵੱਲ ਆ ਜਾਵੇ । ਪੰਜਾਬੀ ਵਿੱਚ ਇਹ ਕਹਾਵਤ ਹੈ . . .

**ਸ਼੍ਰੀ ਸਪੀਕਰ** : ਟਾਈਮ ਬਹੁਤ ਥੋੜ੍ਹਾ ਹੈ ਤੁਹਾਡੇ ਕੋਲ ।

**ਸ਼੍ਰੀ ਰਾਮ ਲਾਲ** : ਸਪੀਕਰ ਸਾਹਿਬ, ਮੈਂ ਤੁਹਾਨੂੰ ਉਥੇ ਲਿਆਉਣਾ ਚਾਹੁੰਦਾ ਹਾਂ । ਪਿੰਡਾਂ ਵਿੱਚ ਇਕਰਾਸ ਪੈਂਦੀ ਹੈ । ਉਸ ਦੇ ਅੰਦਰ ਬੜੇ ਡਰਾਮੇ ਕਰਦੇ ਹਨ । ਇਹ ਇੱਕੋ ਹੀ ਜਮਾਤ ਜਿਹੜੀ ਸਮਝਦੀ ਹੈ ਕਿ ਲੋਰੀਆਂ ਬੇਇੰਤਹਾ. . . .

**ਸ਼੍ਰੀ ਸਪੀਕਰ** : ਕੋਈ ਕੰਮ ਦੀ ਗੱਲ ਵੀ ਕਰ ਲਓ ।

**ਸ਼੍ਰੀ ਰਾਮ ਲਾਲ**. ਕੰਮ ਦੀ ਗੱਲ ਹੀ ਆ ਰਹੀ ਹੈ ਜੀ । ਮੈਂ ਗੱਲ ਕਰ ਰਿਹਾ ਹਾਂ ਜੀ ਕਿ ਮੈਂ ਪਠਾਨਕੋਟ ਪਰਾਪਰ ਦੁਕਾਨ ਤੇ ਕੰਮ ਕਰ ਰਿਹਾ ਸੀ । ਗਰੀਬ ਆਦਮੀ, ਪੰਡਤ ਜੀ, ਫੜ੍ਹਿਆ ਹੋਇਆ ਹੱਥ ਵਿੱਚ ਕਲੀ ਵਾਲਾ ਡੱਬਾ । ਮੈਂ ਕਿਹਾ ਬਈ ਤੂੰ ਦਿੱਲੀ ਗਿਆ ? ਅਖੇ ਗਿਆ । ਮੈਂ ਕਿਹਾ ਕਾਹਦੇ ਵਾਸਤੇ ? ਅਖੇ ਕਿਸਾਨਾਂ ਦੀ ਰੈਲੀ ਵਾਸਤੇ । ਮੈਂ ਕਿਹਾ ਤੂੰ ਕਿਸਾਨ ਹੈ ? ਅਖੇ ਹਾਂ । ਮੈਂ ਕਿਹਾ ਫਿਰ ਡੱਬਾ ਕਾਹਨੂੰ ਫੜ੍ਹਿਆ । ਤੂੰ ਡੱਬਾ ਹੱਥ ਵਿੱਚ ਫੜਿਆ ਕਲੀ ਵਾਲਾ, ਤੇਰੇ ਘਰ ਦੀ ਤੇਰੇ ਨਾਮ ਜਗ੍ਹਾ ਹੈ ਤਾਂ ਉਹ ਕਹਿੰਦਾ. "ਨਹੀਂ" । ਮੈਂ ਕਿਹਾ ਫਿਰ ਤੂੰ ਕਾਹਦਾ ਕਿਸਾਨ ਹੈ.. । ਮੈਂ ਕਿਹਾ ਕਿਸੇ ਕਿਸਾਨ ਦੇ ਕਮਾਦ ਵਿੱਚੋਂ ਗੰਨਾ ਭੰਨ ਕੇ ਦਿਖਾ । ਉਹ ਗੰਨਾ ਫੜ੍ਹ ਕੇ ਮਾਰੂ ਤੇਰੀ ਪਿੱਠ ਵਿੱਚ ਅਤੇ ਪਾ ਦੂ ਲਾਸ਼ । ਐਵੇਂ ਦੌੜਿਆ ਗਿਆ । ਮੇਰੇ ਕਹਿਣ ਦੀ ਭਾਵਨਾ ਹੈ ਕਿ ਜਦੋਂ ਪ੍ਰਕਾਸ਼

ਸਿੰਘ ਬਾਦਲ ਦਾ ਰਾਜ ਆਇਆ ਉਦੋਂ ਹੀ ਗਰੀਬ ਲੋਕਾਂ ਦੀ ਭਲਾਈ ਹੋਈ । ਪਿਛਲੇ ਸਮੇਂ ਚੇ ਅੰਦਰ ਜਦੋਂ ਬਰਨਾਲਾ ਸਾਹਿਬ ਦੀ ਸਰਕਾਰ ਸੀ ਤਾਂ ਹਰ ਪਿੰਡਾਂ ਚੇ ਵਿੱਚ 60 ਥਾਲੀਆਂ, 60 ਗਲਾਸ ਅਤੇ 120 ਕੌਲੀਆਂ ਦਿੱਤੀਆਂ ਗਈਆਂ ਗਰੀਬ ਲੋਕਾਂ ਦੇ ਘਰਾਂ ਦੇ ਵਾਸਤੇ ਤਾਂ ਕਿ ਜਦੋਂ ਸ਼ਗਨ ਪੈਂਦਾ ਸੀ, ਵਿਆਹ ਸ਼ਾਦੀ ਹੁੰਦੀ ਸੀ, ਉਸ ਦੇ ਵਾਸਤੇ । ਹਰ ਗਰੀਬ ਦੇ ਘਰ ਦੇ ਅੰਦਰ, ਇੱਕ ਮੀਟਰ, ਇੱਕ ਬਲਬ ਲਗਾਇਆ ਗਿਆ ਛੰਨਾਂ ਵਿੱਚ ਵੀ ਲਗਾਇਆ ਗਿਆ । ਕਾਂਗਰਸ ਪਾਰਟੀ ਦੀ ਸਰਕਾਰ ਦੇ ਸਮੇਂ ਦੇ ਅੰਦਰ ਚਾਰ-ਪੰਜ ਚੀਜ਼ਾਂ ਦਾ ਬੜਾ ਜ਼ੋਰ ਸੀ । ਮੇਰੇ ਵੀਰ ਕਿਸੇ ਹੋਰ ਹੀ ਪਾਸੇ ਲਿਜਾ ਰਹੇ ਹਨ, ਫੈਮਿਲੀ ਪਲੈਨਿੰਗ ਵਾਲੇ ਪਾਸੇ ਲਿਜਾ ਰਹੇ ਹਨ, ਉਹ ਗੱਲ ਅਲੱਗ ਹੈ । ਫੈਮਿਲੀ ਪਲੈਨਿੰਗ ਦੀ ਗੱਲ ਬਾਰੇ ਮੈਂ ਦੱਸ ਚੁੱਕਾ ਹਾਂ । ਪ੍ਰਾਰਥਨਾਵਾਂ ਬਹੁਤ ਹਨ, ਸਪੀਕਰ ਸਾਹਿਬ ਜਿਸ ਜਮਾਤ ਨੇ ਜ਼ਿਆਦਾ ਸਮਾਂ ਰਾਜ ਕੀਤਾ, ਉਸ ਨੇ ਗਰੀਬਾਂ ਦੀ ਭਲਾਈ ਵਾਸਤੇ ਕੋਈ ਕੰਮ ਨਹੀਂ ਕੀਤਾ । ਲਾਰੇ ਬਹੁਤ ਦਿੱਤੇ, ਭੇਡਾਂ ਲੈ ਲਉ, ਝੋਟੇ ਲੈ ਲਉ, ਕੁੱਕੜ ਲੈ ਲਉ । ਕਈ ਪ੍ਰਕਾਰ ਦੀਆਂ ਯੋਜਨਾਵਾਂ ਬਣਾਈਆਂ ਲੇਕਿਨ ਕੋਈ ਚੀਜ਼ ਸਿਰੇ ਨਹੀਂ ਚੜ੍ਹੀ । ਨਿਰਾ ਪ੍ਰਚਾਰ ਹੀ ਕਰਦੇ ਰਹੇ, ਸਪੀਕਰ ਸਾਹਿਬ, ਸਰਦਾਰ ਬਾਦਲ ਜੀ ਨੇ ਆਪਣੇ ਇੱਕ ਸਾਲ ਤੇ ਕੁਝ ਮਹੀਨਿਆਂ ਦੇ ਅੰਦਰ ਗਰੀਬ ਆਵਾਮ ਦੇ ਵਾਸਤੇ ਜੋ ਰਿਆਇਤਾਂ ਦਿੱਤੀਆਂ, ਜਿਸ ਦੀ ਚਰਚਾ ਅੱਜ ਚੱਲ ਰਹੀ ਹੈ. ਜਿਸ ਲਈ ਉਨ੍ਹਾਂ ਨੂੰ ਵਧਾਈਆਂ ਦਿੱਤੀਆਂ ਜਾ ਰਹੀਆਂ ਹਨ । ਹੁਣੇ ਮੇਰੀ ਭੈਣ ਵੀ ਵਧਾਈਆਂ ਦੇ ਰਹੀ ਸੀ । ਬਹੁਤ ਸਾਰੇ ਜਿਹੜੇ ਮੈਂਬਰ ਸਾਹਿਬਾਨ ਵੱਲੋਂ ਪੰਜਾਬ ਦੀ ਬਿਹਤਰੀ ਵਾਸਤੇ ਜਿਹੜੀਆਂ ਰਿਆਇਤਾਂ ਦਿੱਤੀਆਂ ਹਨ, ਜਿਹੜੇ ਬੈਨੀਫਿਟਸ ਦਿੱਤੇ ਹਨ, ਉਨ੍ਹਾਂ ਦੀਆਂ ਵਧਾਈਆਂ ਅੱਜ ਹਾਊਸ ਵਿੱਚ ਦਿੱਤੀਆਂ ਜਾ ਰਹੀਆਂ ਹਨ । ਉਸ ਦਾ ਕਾਰਨ ਇਹ ਹੈ ਕਿ ਇਹ ਬਜਟ ਪੰਜਾਬ ਦੇ ਹਿੱਤ ਵਿੱਚ ਹੈ, ਪੰਜਾਬ ਵਾਸੀਆਂ ਦੇ ਹਿੱਤ ਵਿੱਚ ਹੈ, ਉਹ ਕਿਸੇ ਵੀ ਕੌਮ ਦਾ ਕਿਸੇ ਵੀ ਬਰਾਦਰੀ ਦਾ, ਪੰਜਾਬ ਚੇ ਵਿੱਚ ਰਹਿਣ ਵਾਲਾ ਪੰਜਾਬੀ ਹੈ, ਉਸ ਨੂੰ ਸਾਰਾ ਹੀ ਬੈਨੀਫਿਟ ਮਿਲਿਆ ਹੈ । ਮੈਂ ਇਨ੍ਹਾਂ ਸ਼ਬਦਾਂ ਨਾਲ ਰਾਜਪਾਲ ਜੀ ਨੇ ਭਾਸ਼ਣ ਦੇ ਉਪਰ ਤੁਹਾਨੂੰ ਵਧਾਈ ਦਿੰਦਾ ਹਾਂ । ਧੰਨਵਾਦ । ਜੈ ਭਾਰਤ ।

**Mr. Speaker**: The House stands adjourned till 9.00 A.M. on Thursday, the 2nd July, 1998.

*1-30 P.M.

(The Sabha then adjourned* till 9.00 A.M. on Thursday, the 2nd July, 1998.)

# APPENDIX

# TO

# PUNJAB VIDHAN SABHA DEBATES

*Dated 1st July, 1998*

*Vol V.-No. 9.*

## STARRED QUESTIONS AND ANSWERS

**ਪੰਜਾਬ ਐਸ.ਸੀ.ਐਲ.ਡੀ. ਅਤੇ ਵਿੱਤ ਕਾਰਪੋਰੇਸ਼ਨ ਦੁਆਰਾ ਕਰਜ਼ੇ/ਸਬਸਿਡੀ ਦੇਣਾ**

*1137 **ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੇ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਵਿੱਤੀ ਸਾਲਾਂ 1994-95, 1995-96, 1996-97 ਅਤੇ 1997-98 ਦੇ ਦੌਰਾਨ ਪੰਜਾਬ ਅਨੁਸੂਚਿਤ ਜਾਤੀਆਂ ਜ਼ਮੀਨ ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਦੁਆਰਾ ਕਰਜ਼ੇ/ਸਬਸਿਡੀ ਵਜੋਂ ਦਿੱਤੀ ਗਈ ਰਕਮ ਦੇ ਵੇਰਵੇ ਕੀ ਹਨ ਅਤੇ ਲਾਭਪਾਤਰਾਂ ਦੀ ਜ਼ਿਲ੍ਹਾਵਾਰ ਗਿਣਤੀ ਕਿੰਨੀ ਕਿੰਨੀ ਹੈ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਕਰਜ਼ਿਆਂ/ਸਬਸਿਡੀ ਦੀ ਰਕਮ ਵਿਚ ਕੇਂਦਰੀ ਸਰਕਾਰ ਅਤੇ ਰਾਜ ਸਰਕਾਰ ਦੁਆਰਾ ਪਾਏ ਗਏ ਅੰਸ਼ਦਾਨ ਦੇ ਵੱਖ-ਵੱਖ ਵੇਰਵੇ ਕੀ ਹਨ;

(ੲ) ਵਿੱਤੀ ਸਾਲ-ਵਾਰ ਉਕਤ ਕਰਜ਼ਿਆਂ ਦੀ ਵਸੂਲੀ ਦੀ ਪ੍ਰਤਿਸ਼ਤਤਾ ਕੀ ਹੈ;

(ਸ) ਸਬੰਧਤ ਬੈਂਕਾਂ ਨੂੰ ਲਾਭਪਾਤਰਾਂ ਦੀ ਸੂਚੀ ਦੇਣ ਤੋਂ ਬਾਅਦ ਸਬਸਿਡੀ ਦੀ ਰਕਮ ਕਿੰਨੇ ਸਮੇਂ ਬਾਅਦ ਜਾਰੀ ਕੀਤੀ ਜਾਂਦੀ ਹੈ;

(ਹ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਕੇਸਾਂ ਨਾਲ ਸਬੰਧਤ ਸਬਸਿਡੀ ਦੀ ਰਕਮ ਸਬੰਧਤ ਬੈਂਕਾਂ ਵਿਚ ਅਣ-ਵਰਤੀ/ਅਣ-ਵੰਡੀ ਪਈ ਹੈ; ਜੇਕਰ ਅਜਿਹਾ ਹੋਵੇ, ਤਾਂ ਉਸਦੇ ਸਾਲਵਾਰ ਵੇਰਵੇ ਕੀ ਹਨ ਅਤੇ ਇਸ ਦੇ ਕਾਰਣ ਕੀ ਹਨ ?

**ਸਰਦਾਰ ਸਰਵਣ ਸਿੰਘ ਫਿਲੌਰ** : ਸਵਾਲ ਦਾ ਵੇਰਵੇ ਸਹਿਤ ਪੈਰ੍ਹਾਵਾਈਜ਼ ਜੁਆਬ ਨੱਥੀ ਅਨੁਲੱਗ ਅਨੁਸਾਰ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ ।

## ਅਨੁਲੱਗ

(ੳ) ਵਿੱਤੀ ਸਾਲਾਂ 1994-95, 1995-96, 1996-97 ਅਤੇ 1997-98 ਦੇ ਦੌਰਾਨ ਪੰਜਾਬ ਅਨੁਸੂਚਿਤ ਜਾਤੀਆਂ ਭੋਂ-ਵਿਕਾਸ ਅਤੇ ਵਿੱਤ ਕਾਰਪੋਰੇਸ਼ਨ ਦੁਆਰਾ ਕਰਜ਼ੇ/ਸਬਸਿਡੀ ਵਜੋਂ ਦਿੱਤੀ ਗਈ ਰਕਮ ਹੇਠ ਲਿਖੇ ਅਨੁਸਾਰ ਹੈ :—

(ਰਕਮ ਲੱਖਾਂ ਵਿੱਚ)

| ਸਾਲ | ਕਾਰਪੋਰੇਸ਼ਨ ਦੁਆਰਾ ਵੰਡੀ ਗਈ ਕਰਜ਼ੇ ਦੀ ਰਕਮ | ਵੰਡੀ ਗਈ ਸਬਸਿਡੀ ਦੀ ਰਕਮ |
|---|---|---|
| 1 | 2 | 3 |
| 1994-95 .. | 1,187.50 | 1,411.64 |
| 1995-96 .. | 893.60 | 1,301.82 |
| 1996-97 .. | 909.92 | 942.59 |
| 1997-98 .. | 486.09 | 709.15 |

ਲਾਭਪਾਤਰੀਆਂ ਦੀ ਜ਼ਿਲ੍ਹਾਵਾਰ ਗਿਣਤੀ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :—

| ਲੜੀ ਨੰ. | ਜ਼ਿਲ੍ਹਾ .. | 1994-95 | 1995-96 | 1996-97 | 1997-98 |
|---|---|---|---|---|---|
| 1 | 2 | 3 | 4 | 5 | 6 |
| 1. | ਅੰਮ੍ਰਿਤਸਰ . | 2,740 | 2,715 | 1,847 | 801 |
| 2. | ਬਠਿੰਡਾ .. | 1,417 | 1,319 | 846 | 442 |
| 3. | ਫਰੀਦਕੋਟ .. | 2,027 | 1,566 | 395 | 336 |
| 4. | ਫਤਿਹਗੜ੍ਹ ਸਾਹਿਬ .. | 1,341 | 895 | 618 | 703 |
| 5. | ਫਿਰੋਜ਼ਪੁਰ .. | 1,466 | 1,494 | 690 | 529 |
| 6. | ਗੁਰਦਾਸਪੁਰ .. | 2,158 | 2,326 | 1,279 | 641 |
| 7. | ਹੁਸ਼ਿਆਰਪੁਰ .. | 3,093 | 1,917 | 1,146 | 1,021 |
| 8. | ਜਲੰਧਰ .. | 2,590 | 2,602 | 1,251 | 884 |
| 9. | ਕਪੂਰਥਲਾ . | 1.478 | 1,221 | 489 | 276 |
| 10. | ਲੁਧਿਆਣਾ .. | 2,352 | 2,248 | 1,488 | 1,261 |
| 11. | ਮਾਨਸਾ . | 989 | 917 | 548 | 635 |
| 12. | ਮੋਗਾ .. | — | 18 | 465 | 515 |
| 13. | ਮੁਕਤਸਰ .. | — | — | 452 | 451 |
| 14. | ਨਵਾਂ ਸ਼ਹਿਰ .. | — | — | 744 | 656 |

| 1 | 2 | | 3 | 4 | 5 | 6 |
|---|---|---|---|---|---|---|
| 15. | ਪਟਿਆਲਾ | .. | 2,144 | 1,650 | 895 | 768 |
| 16. | ਰੋਪੜ | .. | 1,558 | 1,416 | 1,066 | 959 |
| 17. | ਸੰਗਰੂਰ | .. | 1,999 | 1,829 | 1,559 | 908 |
| | ਜੋੜ | .. | 27,352 | 24,133 | 15,778 | 11,786 |

(ਅ) ਕੇਂਦਰ ਸਰਕਾਰ ਅਤੇ ਰਾਜ ਸਰਕਾਰ ਦੁਆਰਾ ਪਾਏ ਗਏ ਹਿੱਸਾ-ਪੂੰਜੀ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :—

(ਰਕਮ ਲੱਖਾਂ ਵਿਚ)

| ਲੜੀ ਨੰ: | ਸਾਲ | | ਕੇਂਦਰ ਸਰਕਾਰ | | ਰਾਜ ਸਰਕਾਰ | |
|---|---|---|---|---|---|---|
| | | | ਕਰਜ਼ਾ | ਸਬਸਿਡੀ | ਕਰਜ਼ਾ | ਸਬਸਿਡੀ |
| 1 | 2 | | 3 | 4 | 5 | 6 |
| 1. | 1994-95 | .. | 28.82 | 1,101.00 | 100.00 | 715.67 |
| 2. | 1995-96 | .. | 69.20 | 577.99 | 1.00 | 285.00 |
| 3. | 1996-97 | .. | 40.16 | 313.00 | ਨਿਲ | 138.62 |
| 4. | 1997-98 | .. | 240.19 | 100.00 | 200.00 | ਨਿਲ |

(ੲ) ਵਿੱਤੀ ਸਾਲਵਾਰ ਕਰਜ਼ਿਆਂ ਦੀ ਵਸੂਲੀ ਦੀ ਪ੍ਰਤੀਸ਼ਤਤਾ ਹੇਠ ਲਿਖੇ ਅਨੁਸਾਰ ਹੈ :—

| ਲੜੀ ਨੰ: | ਸਾਲ | | ਵਸੂਲੀ ਦੀ ਪ੍ਰਤੀਸ਼ਤਤਾ |
|---|---|---|---|
| 1 | 2 | | 3 |
| 1. | 1994-95 | .. | 35.31 % |
| 2. | 1995-96 | .. | 34.95 % |
| 3. | 1996-97 | .. | 32.66 % |
| 4. | 1997-98 | .. | 30.18 % |

(ਸ) ਸਬੰਧਤ ਬੈਂਕਾਂ ਨੂੰ ਲਾਭਪਾਤਰਾਂ ਦੀ ਸੂਚੀ ਦੇਣ ਦੇ ਨਾਲ ਹੀ ਸਬਸਿਡੀ ਦੀ ਰਕਮ ਦਿੱਤੀ ਜਾਂਦੀ ਹੈ। ਬਸ਼ਰਤੇ ਕਿ ਕਾਰਪੋਰੇਸ਼ਨ ਕੋਲ ਫੰਡਜ਼ ਉਪਲਬਧ ਹੋਣ।

(ਹ) ਬੈਂਕਾਂ ਵਿਚ ਲੰਬਿਤ ਪਈ ਸਬਸਿਡੀ ਦਾ ਸਾਲਵਾਰ ਵੇਰਵਾ ਹੇਠ ਲਿਖੇ ਅਨੁਸਾਰ ਹੈ —

| ਸਾਲ | | ਰਕਮ |
|---|---|---|
| 1994-95 | .. | ਨਿਲ |
| 1995-96 | .. | ਨਿਲ |
| 1996-97 | .. | ਨਿਲ |
| 1997-98 | .. | 45.42 ਲੱਖ (ਮਿਤੀ 31-8-98 ਤੱਕ) |

ਬੈਂਕਾਂ ਦੁਆਰਾ ਸਬਸਿਡੀ ਨਾ ਵੰਡਣ ਦੇ ਕੁਝ ਕਾਰਣ ਹੇਠ ਲਿਖੇ ਅਨੁਸਾਰ ਹਨ :-

(1) ਲਾਭਪਾਤਰੀਆਂ ਨੂੰ ਕਰਜ਼ਾ ਦੇਣ ਦੀ ਕਾਰਜਵਿਧੀ ਕਾਫੀ ਔਖੀ ਹੈ, ਜਿਸ ਕਰਕੇ ਸਬਸਿਡੀ ਵੰਡਣ ਵਿਚ ਦੇਰੀ ਹੁੰਦੀ ਹੈ ।

(2) ਫੰਡਜ਼ ਲੇਟ ਮਿਲਣ ਕਾਰਣ ਬੈਂਕਾਂ ਪਾਸ ਸਬਸਿਡੀ ਆਮ ਤੌਰ ਤੇ ਫਰਵਰੀ/ਮਾਰਚ ਵਿੱਚ ਜਾਂਦੀ ਹੈ । ਇਸ ਲਈ ਮਾਰਚ ਵਿੱਚ ਬੈਂਕ ਅਧਿਕਾਰੀ ਆਪਣੇ ਬੈਂਕ ਦਾ ਡਿਪਾਜ਼ਿਟ ਵਧਾਉਣ ਲਈ ਕਰਜ਼ਾ ਵੰਡਣ ਵਿੱਚ ਹਿਚਕਚਾਉਂਦੇ ਹਨ ।

(3) ਪੰਜਾਬ ਵਿੱਚ ਮੂੰਹ ਖੁਰ ਦੀ ਬਿਮਾਰੀ ਫੈਲਣ ਕਾਰਣ ਪਸ਼ੂ ਮੇਲਿਆਂ ਤੇ ਸਰਕਾਰ ਵਲੋਂ ਮਿਤੀ 2 ਫਰਵਰੀ, 1998 ਨੂੰ ਪਾਬੰਦੀ ਲਗਾਈ ਗਈ ਸੀ । ਹੁਣ ਇਹ ਪਾਬੰਦੀ ਸਰਕਾਰ ਵਲੋਂ ਮਿਤੀ 16 ਜੂਨ, 1998 ਨੂੰ ਹਟਾ ਲਈ ਗਈ ਹੈ ਅਤੇ ਬੈਂਕਾਂ ਵਲੋਂ ਕਰਜ਼ੇ ਦੇਣੇ ਸ਼ੁਰੂ ਕਰ ਦਿੱਤੇ ਗਏ ਹਨ ।

———

## ਐਸ.ਐਚ.ਓ. ਅਤੇ ਐਸ.ਐਸ.ਪੀ., ਲੁਧਿਆਣਾ ਦੇ ਵਿਰੁੱਧ ਸ਼ਿਕਾਇਤ

*1217. ਸ਼੍ਰੀ ਸੱਤਪਾਲ ਗੋਸਾਈਂ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਸਰਕਾਰ ਨੂੰ ਐਸ.ਐਚ.ਓ. ਥਾਣਾ ਡਵੀਜ਼ਨ ਨੰ: 6, ਲੁਧਿਆਣਾ ਅਤੇ ਸੀਨੀਅਰ ਪੁਲਿਸ ਕਪਤਾਨ, ਲੁਧਿਆਣਾ ਦੇ ਵਿਰੁੱਧ ਦਸੰਬਰ, 1997 ਦੇ ਮਹੀਨੇ ਦੌਰਾਨ ਐਕਸ਼ਨ ਕਮੇਟੀ, ਨਿਊ ਹਰਗੋਬਿੰਦ ਨਗਰ, ਲੁਧਿਆਣਾ ਵਲੋਂ ਕੋਈ ਸ਼ਿਕਾਇਤਾਂ ਪ੍ਰਾਪਤ ਹੋਈਆਂ; ਜੇਕਰ ਅਜਿਹਾ ਹੋਵੇ, ਤਾਂ ਉਸਦੀ ਇਕ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਵੇ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਸ਼ਿਕਾਇਤ ਦੇ ਅਧਾਰ ਤੇ ਕੋਈ ਪੜਤਾਲ ਕੀਤੀ ਗਈ ਹੈ; ਜੇਕਰ ਅਜਿਹਾ ਹੋਵੇ ਤਾਂ ਉਸਦੇ ਵੇਰਵੇ ਕੀ ਹਨ;

ਜੇਕਰ ਨਹੀਂ ਤਾਂ ਉਸ ਦੇ ਕਾਰਣ ਕੀ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਜੀ ਹਾਂ, ਐਕਸ਼ਨ ਕਮੇਟੀ, ਨਿਊ ਹਰਗੋਬਿੰਦ ਨਗਰ, ਲੁਧਿਆਣਾ ਵੱਲੋਂ ਇਕ ਸ਼ਿਕਾਇਤ ਸ੍ਰੀ ਸੱਤਪਾਲ ਗੋਸਾਈਂ, ਐਮ.ਐਲ.ਏ. ਰਾਹੀਂ ਐਸ ਐਚ.ਓ. ਡਵੀਜ਼ਨ ਨੰ. 6 ਅਤੇ ਐਸ.ਐਸ.ਪੀ./ਲੁਧਿਆਣਾ ਦੇ ਖਿਲਾਫ ਪੁਲਿਸ ਵਿਭਾਗ ਵਿਚ ਪ੍ਰਾਪਤ ਹੋਈ ਸੀ । ਇਸ ਸ਼ਿਕਾਇਤ ਦੀ ਕਾਪੀ ਅਨੁਲੱਗ 'ਏ' ਤੇ ਰੱਖੀ ਜਾਂਦੀ ਹੈ ।

(ਅ) ਸ਼ਿਕਾਇਤ ਦੀ ਪੜਤਾਲ ਕੀਤੀ ਗਈ । ਪੜਤਾਲ ਦੌਰਾਨ ਸ਼ਿਕਾਇਤ ਵਿਚ ਲਾਏ ਦੋਸ਼ ਸਾਬਤ ਨਹੀਂ ਹੋਏ । ਕੋਈ ਵੀ ਸ਼ਿਕਾਇਤ ਕਰਤਾ ਇਨਕੁਆਇਰੀ ਅਫਸਰ ਕੋਲ ਆਪਣੇ ਦੋਸ਼ਾਂ ਦੇ ਹੱਕ ਵਿੱਚ ਪੇਸ਼ ਨਹੀਂ ਹੋਇਆ । ਸ਼ਿਕਾਇਤ ਵਿਚ ਦੱਸੇ 4 ਕੇਸਾਂ ਦੀ ਤਫਤੀਸ਼ ਕਰਨ ਬਾਰੇ ਲਾਏ ਦੋਸ਼ ਵੀ ਸਾਬਤ ਨਹੀਂ ਹੋਏ । ਇਸ ਲਈ ਸ਼ਿਕਾਇਤ ਫਾਇਲ ਕਰ ਦਿੱਤੀ ਗਈ ਸੀ ।

ਅਨੁਲਗ 'ਏ'

To

S. Parkash Singh ji Badal,
Hon'ble Chief Minister (Punjab),
Chandigarh.

Subject : Complaint Against S.H.O. Police Station Division No. 6, Ludhiana.

Respected Sir,

We on behalf of the Action Committee formed to expose the acts of favourtism indulged in by S.H.O., P.S. Division No. 6, Ludhiana, with the blessings of D.S.P. Industrial Area, Ludhiana and Senior Supdt. of Police, Ludhiana. The favours are showered on the offenders involved in serious crimes like murders, tress-passing and breaking etc. by accepting illegal gratifications. It seems that there is a Jungle Raj into the areas falling under Police Division No. 6, Ludhiana. The fair name of the Punjab Govt. which came to power with the slogan of containing corruption and the assurance restoring the law of the land is being furnished by this nexus. The poor persons who lost their sons and brothers, and who are sufferers at the hands of illegal acts and hooliganism of certain elements, have lost their faith in the police of police Station No. 6, Ludhiana supported and aided by officers like Sh.

Kanwaljeet Singh, DGP. Industrial Area, Ludhiana and Shri Dinker Gupta, Senior Supdt. af Police, Ludhiana. The FIRs are unilaterally changed and on the basis of SHOW MANAGED enquiries, the crimes are diluted at will without any regard to the Sections of I.P.C. Some of the specific instances of such acts are given below for your honour's consideration :—

(i) FIR No. 183 dated 9-8-97, u/s 302 I.P.C. registered with P.S. Division No. 6, Ludhiana.

(ii) FIR No. 276 dated 31-10-97, under section 302 I.P.C, registered with Police Station Division No. 6, Ludhiana.

(iii) FIR No. 169, dated 2-8-97, under section 302 I.P.C. registered with Police Station Division No. 6, Ludhiana.

(iv) FIR No. 95, dated 11-5-97, under sections 448, 451, 427, 506, 148, 149 IPC and 25/27 of the Arms Act, registered with Police Station Division No. 6, Ludhiana.

2. That FIR No. 183 referred above was registered at the instance of Naresh Kumar on the allegations that Bittu, Laddi & Bodh Raj murdered his brother namely Rakesh Kumar with knives and Ice breaking porch at 4.30 P.M. on 9th Nov. 1997 meaning thereby the complainant Naresh Kumar specifically named the accused persons in the FIRs but S.H.O. namely Sh. Maninder Bedi cf P.S. Divn. No. 6 Ludhiana with the support of other police officers of the Police Station acting on behalf of Shri Dinkar Gupta, S.S.P., Ludhiana did not make the proper Investigation and made the false and frivolous report while sitting at his office/home accepting with the obvious considerations exonorated named accused persons in the FIR and shown that two others have committed the offence. A copy of the FIR is enclosed herewith. No enquiry has been made in the area where the crime was committed. The cursory look at the file shall prove our contention.

3. That FIR No. 276 referred above was registered at the instance of Amritpal Singh Bhatia on 31st Oct., 1997 and as per the medical report, the cause of death was due to poisoning, but Shri Maninder Bedi, S.H.O. of P.S. Division No. 6, Ludhiana and other police officers without taking any opinion from the concerned doctor, put the world "Brain Haemmorage" in the

medical report not without consideration and has prepared the cancellation report just to help and protect the accused persons. The copy of the FIR and the relevant medical record is enclosed herewith.

4. That FIR No. 169 was registered at the instance of Kuldeep Singh on the allegations that Harbhajan Singh was murdered with knife by Kamaljit Singh with the help of Bittu and his Jija. The post mortem report clearly shows that it is a case of murder, but the police of the Police Station Division No. 6, Ludhiana under the supervision of Maninder Bedi, S.H.O. of the said Police Station has converted the serious offence of murder in a lesser offence u/s 304 I.P.C. after accepting some gratification from the accused persons.

5. That FIR No. 95 was registered at the instance of Jagdish Sharma under sections 448, 451, 427, 506, 148 and 149 I.P.C. and sections 25 and 27 of the Arms Act, against Harish Bedi, then President, Bartiya Janta Party Yuva Morcha, Anil Bedi, Pardeep Bedi, Satish Bedi, Parmjit Singh etc. who trespassed the house of the complainant Jagdish Sharma and demolished the wall, but S.H.O. Sh. Maninder Bedi on the directions of Shri Dinker Gupta S.S.P. Ludhiana has prepared the cancellation report inspite of the fact that the anticipatory bail application of all the accused persons has been dismissed up to the High Court. It is needless to mention here that in the said FIR, all the persons are......

......by the complainant, but the police has prepared the cancellation report.

6. That in case a proper enquiry is not made against the working of S.H.O., P. S. Division No. 6, Ludhiana as well as Shri Dinker Gupta, SSP, Ludhiana with whose blessings, he is acting in an illegal manner, the public is bound to lose faith in the police force giving firing to crime rate.

7. That it is apparent on the force of it that a legal enquiry or an enquiry by C.B.I. is required to be made against the act and conduct of Shri Maninder Bedi, S.H.O. Police Station Division No. 6, Ludhian aD.S.P., Industrial Area and S.S.P. Ludhiana to keep up the dignity of law and faith of people in the functioning of the police authorities.

---

.... .Not legible in the Reply.

It is therefore, requested that a proper legal enquiry of CBI may kindly be constituted in the work and conduct of Shri Maninder Bedi, S.H.O. of Police Station Division No. 6, Ludhiana, Shri Dinker Gupta, SSP, Ludhiana and Shri Kanwaljeet Singh, DSP Industrial Area, Ludhiana.

It is also requested that in the said FIRs, the challans be presented therein against the culprits mentioned therein after arresting the accused persons in the competent Court.

It is further prayed that some honest and genuine officers be posted at Ludhiana for the proper conduct of the enquiry against the acts of the above officials.

Yours faithfully

Sd/—

ACTION COMMITTEE,
NEW HARGOBIND NAGAR,
LUDHIANA.

---

ਭਿੱਖੀ, ਜ਼ਿਲ੍ਹਾ ਮਾਨਸਾ ਵਿਖੇ ਸਬ-ਤਹਿਸੀਲ ਸਥਾਪਿਤ ਕਰਨਾ

*1199. (1) ਸਰਦਾਰ ਸੁਖਵਿੰਦਰ ਸਿੰਘ ਔਲਖ
(2) ਸਰਦਾਰ ਮੱਖਣ ਸਿੰਘ } : ਕੀ ਮਾਲ

ਅਤੇ ਪੁਨਰਵਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਨਵੀਆਂ ਸਬ-ਤਹਿਸੀਲਾਂ ਬਣਾਉਣ ਲਈ ਕੀ ਕਸੌਟੀ ਅਪਣਾਈ ਜਾ ਰਹੀ ਹੈ;

(ਅ) ਕੀ ਭਿੱਖੀ, ਜ਼ਿਲ੍ਹਾ ਮਾਨਸਾ ਦੀ ਨੋਟੀਫਾਈਡ ਏਰੀਆ ਕਮੇਟੀ ਵਿਖੇ ਇਕ ਸਬ-ਤਹਿਸੀਲ ਸਥਾਪਿਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਕਦੋਂ ਤੱਕ ਸਥਾਪਿਤ ਕੀਤੇ ਜਾਣ ਕੀ ਆਸ ਹੈ ?

ਸਰਦਾਰ ਪ੍ਰਕਾਸ਼ ਸਿੰਘ ਮਜੀਠਾ : (ੳ) ਅਤੇ (ਅ) ਵੇਰਵਾ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ ।

## ਵੇਰਵਾ

### (ੳ) ਪੁਨਰਗਠਨ ਸਬੰਧੀ ਮਾਪ-ਦੰਡ

ਪ੍ਰਬੰਧਕੀ ਇਕਾਈਆਂ ਦੀ ਰਚਨਾ ਲਈ ਮਾਪ-ਦੰਡ ਵਿਚੋਂ ਭੁਗੋਲਿਕ ਜੁੜਵਾਂ ਪਣ ਅਤੇ ਪਿੰਡ ਨੂੰ ਇਕਾਈ ਮੰਨਦਿਆਂ ਹੋਇਆਂ ਹੇਠ ਲਿਖੇ ਨੁਕਤੇ ਵਿਚਾਰੇ ਜਾਂਦੇ ਹਨ :—

(ੳ) ਖੇਤਰਫਲ ।

(ਅ) ਵਸੋਂ ।

(ੲ) ਲੋਕਾਂ ਨੂੰ ਮੁਹੱਈਆ ਕੀਤੀਆਂ ਜਾਣ ਵਾਲੀਆਂ ਸੇਵਾਵਾਂ ਅਰਥਾਤ ਕੰਮ ਦੀ ਮਾਤਰਾ ।

(ਸ) ਆਵਾਜਾਈ ਦੇ ਰੁਝਾਨ ।

(ਹ) ਸਮਾਜਿਕ, ਉਦਯੋਗਿਕ, ਵਪਾਰਕ ਅਤੇ ਆਰਥਿਕ ਸੇਵਾਵਾਂ ਜਿਵੇਂ ਕਿ ਬੈਂਕ ਸਕੂਲ, ਮੰਡੀਆਂ ਆਦਿ ।

(ਕ) ਕੁਦਰਤੀ ਫੀਚਰ ਜਿਵੇਂ ਕਿ ਦਰਿਆ ਅਤੇ ਨਹਿਰਾਂ ਆਦਿ ।

(ਖ) ਇੰਨਫਰਾਟਰਕਚਰ ਦੀ ਉਪਲਬਧਤਾ ।

(ਗ) ਹੈੱਡ ਕੁਅਰਟਰ ਤੋਂ ਵੱਖ-ਵੱਖ ਹਿੱਸਿਆਂ ਦਾ ਫਾਸਲਾ ।

(ਘ) ਇਤਿਹਾਸਿਕ ਅਤੇ ਧਾਰਮਿਕ ਸੇਵਾਵਾਂ ।

(ਙ) ਲੋਕਾਂ ਦੀਆਂ ਇੱਛਾਵਾਂ ।

2. ਪ੍ਰਬੰਧਕੀ ਇਕਾਈਆਂ ਦੇ ਹੈੱਡ ਕੁਆਟਰ ਤੇ ਇਸ ਵਿੱਚ ਸ਼ਾਮਲ ਹਿੱਸਿਆਂ ਦਾ ਫਾਸਲਾ ਆਮ ਤੌਰ ਤੇ ਹੇਠ ਲਿਖੇ ਅਨੁਸਾਰ ਹੋਣਾ ਚਾਹੀਦਾ ਹੈ :—

| ਪ੍ਰਬੰਧਕੀ ਇਕਾਈਆਂ | ਹੈੱਡਕੁਆਟਰ ਦਾ ਫਾਸਲਾ |
|---|---|
| ਜ਼ਿਲ੍ਹਾ | 50-70 ਕਿਲੋਮੀਟਰ |
| ਤਹਿਸੀਲ/ਸਬ-ਡਵੀਜ਼ਨ | 30-40 ਕਿਲੋਮੀਟਰ |
| ਸਬ-ਤਹਿਸੀਲ | 15-20 ਕਿਲੋਮੀਟਰ |

3. ਇੱਕ ਸਬ-ਤਹਿਸੀਲ ਵਿੱਚ 2-3 ਕਾਨੂੰਗੋ ਸਰਕਲ ਹੋਣੇ ਚਾਹੀਦੇ ਹਨ ਅਤੇ ਇੱਕ ਤਹਿਸੀਲ ਵਿੱਚ 4-7 ਕਾਨੂੰਗੋ ਸਰਕਲ ਹੋਣੇ ਚਾਹੀਦੇ ਹਨ । ਜ਼ਿਲ੍ਹੇ ਦੀ ਆਬਾਦੀ 6 ਲੱਖ ਤੋਂ ਘੱਟ ਨਹੀਂ ਹੋਣੀ ਚਾਹੀਦੀ ।

ਉਪਰੋਕਤ ਦੱਸੇ ਮਾਪ-ਦੰਡ ਪੁਨਰਗਠਣ ਇਕਾਈਆਂ ਲਈ ਕੋਈ ਕਠੋਰ ਮਾਪ-ਦੰਡ ਨਹੀਂ ਹਨ ਅਤੇ ਇਹ ਨੁਕਤੇ ਸਿਰਫ ਅਗਵਾਈ ਲੀਹਾਂ ਦੇ ਤੌਰ ਤੇ ਕੰਮ ਦੇ ਸਕਦੇ ਹਨ ।

(ਅ) ਨਹੀਂ ਜੀ ।

### ਚਮਕੌਰ ਸਾਹਿਬ ਨੂੰ ਸਬ-ਡਵੀਜ਼ਨ ਵਜੋਂ ਅਪਗ੍ਰੇਡ ਕਰਨਾ

*1211. **ਡਾਕਟਰ ਹਰਬੰਸ ਲਾਲ** ਕੀ ਮਾਲ ਅਤੇ ਪੁਨਰਵਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਪੰਜਾਬ ਸਰਕਾਰ ਨੇ ਸ਼੍ਰੀ ਏ. ਐਸ. ਪੂਨੀ, ਆਈ ਏ. ਐਸ. ਦੀ ਪ੍ਰਧਾਨਗੀ ਹੇਠ ਕਦੇ ਕੋਈ ਜ਼ਿਲ੍ਹਾ ਪੁਨਰਗਠਨ ਕਮੇਟੀ ਬਣਾਈ ਸੀ; ਜੇਕਰ ਅਜਿਹਾ ਹੋਵੇ ਤਾਂ ਕੀ ਉਕਤ ਕਮੇਟੀ ਨੇ ਚਮਕੌਰ ਸਾਹਿਬ, ਜ਼ਿਲ੍ਹਾ ਰੋਪੜ ਨੂੰ ਸਬ-ਡਵੀਜ਼ਨ ਬਣਾਉਣ ਦੀ ਸਿਫ਼ਾਰਸ਼ ਕੀਤੀ ਸੀ;

(ਅ) ਕੀ ਸਬ-ਤਹਿਸੀਲ ਚਮਕੌਰ ਸਾਹਿਬ ਨੂੰ ਇਸ ਦੇ ਧਾਰਮਿਕ ਅਤੇ ਇਤਿਹਾਸਕ ਸਥਾਨ ਹੋਣ ਦੇ ਮੱਦੇ ਨਜ਼ਰ ਇਸ ਨੂੰ ਸਬ-ਡਿਵੀਜ਼ਨ ਵਜੋਂ ਅਪਗ੍ਰੇਡ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਉਸ ਦੇ ਵੇਰਵੇ ਕੀ ਹਨ ?

**ਸਰਦਾਰ ਪ੍ਰਕਾਸ਼ ਸਿੰਘ ਮਜੀਠਾ** (ੳ) ਹਾਂ ਜੀ।

(ਅ) ਨਹੀਂ ਜੀ।

—

### ਰਾਜਪੁਰਾ ਅਤੇ ਤ੍ਰਿਪੜੀ ਟਾਊਨ ਵਿਚ ਵਿਕਾਸ ਕੰਮਾਂ ਤੇ ਖ਼ਰਚਾ

*1097 **ਸਰਦਾਰ ਜਗਤਾਰ ਸਿੰਘ ਰਾਜਲਾ** : ਕੀ ਸਥਾਨਕ ਸਰਕਾਰ ਅਤੇ ਕਿਰਤ ਅਤੇ ਰੁਜ਼ਗਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਜਨਵਰੀ, 1995 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੌਰਾਨ ਜ਼ਿਲ੍ਹਾ ਪਟਿਆਲਾ ਵਿਚ ਰਾਜਪੁਰਾ ਅਤੇ ਤ੍ਰਿਪੜੀ ਟਾਊਨ ਵਿਚ ਵਿਕਾਸ ਦੇ ਕੰਮਾਂ ਤੇ ਪੈਪਸੂ ਵਿਕਾਸ ਬੋਰਡ ਦੁਆਰਾ ਕੀਤੇ ਗਏ ਖ਼ਰਚੇ ਦੇ ਸਾਲ-ਵਾਰ ਵੇਰਵੇ ਕੀ ਹਨ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਰਕਮ ਖ਼ਰਚ ਕਰਨ ਲਈ ਕੀ ਕਸੌਟੀ ਅਪਣਾਈ ਗਈ ਅਤੇ ਅਜਿਹੀ ਹਰ ਇਕ ਸਕੀਮ ਅਧੀਨ ਕੀਤੇ ਗਏ ਖ਼ਰਚੇ ਦੇ ਵੇਰਵੇ ਕੀ ਹਨ ?

**ਸਰਦਾਰ ਪ੍ਰਕਾਸ਼ ਸਿੰਘ ਮਜੀਠਾ** : ਵੇਰਵਾ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ ?

**ਵੇਰਵਾ**

(ੳ) ਜਨਵਰੀ, 1995 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੌਰਾਨ ਜ਼ਿਲ੍ਹਾ ਪਟਿਆਲਾ ਵਿੱਚ ਰਾਜਪੁਰਾ ਅਤੇ ਤ੍ਰਿਪੜੀ ਟਾਊਨ ਵਿੱਚ ਵਿਕਾਸ ਦੇ ਕੰਮਾਂ ਤੇ ਪੈਪਸੂ ਨਗਰ ਵਿਕਾਸ ਬੋਰਡ ਦੁਆਰਾ ਕੀਤੇ ਗਏ ਗਏ ਖਰਚੇ ਦੇ ਸਾਲ-ਵਾਰ ਵੇਰਵੇ :—

| ਸਾਲ | | ਰਕਮ |
|---|---|---|
| ਜਨਵਰੀ 1995 ਤੋਂ ਮਾਰਚ, 1996 ਤੱਕ | .. | ਨਿਲ |
| ਅਪ੍ਰੈਲ 1996 ਤੋਂ ਮਾਰਚ, 1997 ਤੱਕ | .. | 1,00,000/- ਰੁ. |
| ਅਪ੍ਰੈਲ, 1997 ਤੋਂ ਮਾਰਚ, 1998 ਤੱਕ | .. | 17,42,150/- ਰੁ. |
| ਜੋੜ | .. | 18,42,150/- ਰੁ. |

(ਅ) 'ੳ' ਵਿੱਚ ਵਰਣਿਤ ਖਰਚੇ ਲੋੜ ਅਨੁਸਾਰ ਅਤੇ ਬੋਰਡ ਦੀ ਪ੍ਰਵਾਨਗੀ ਨਾਲ ਕੀਤੇ ਜਾਂਦੇ ਹਨ ।

ਪੈਪਸੂ ਨਗਰ ਵਿਕਾਸ ਬੋਰਡ ਵਲੋਂ ਜਨਵਰੀ, 1995 ਤੋਂ ਮਿਤੀ ਅੰਤ ਤੱਕ ਵਿਕਾਸ ਦੇ ਕੰਮਾਂ ਤੇ ਕੀਤੇ ਗਏ ਖਰਚੇ ਦੀਆਂ ਸਕੀਮਾਂ ਦਾ ਵੇਰਵਾ ਇਸ ਪ੍ਰਕਾਰ ਹੈ :—

1. **ਕਸਤੂਰਬਾ ਸੇਵਾ ਮੰਦਰ, ਰਾਜਪੁਰਾ ਦੇ ਨੇੜੇ 5962 ਵਰਗ ਗਜ਼ ਥਾਂ ਨੂੰ ਪਲਾਟਾਂ ਵਿਚ ਤਬਦੀਲ ਕਰਕੇ ਖੁੱਲ੍ਹੀ ਬੋਲੀ ਰਾਹੀਂ ਵੇਚਣ ਬਾਰੇ ।**

ਪੈਪਸੂ ਨਗਰ ਵਿਕਾਸ ਬੋਰਡ ਦੀ ਬੈਠਕ ਮਿਤੀ 3 ਅਪ੍ਰੈਲ, 1995 ਵਿੱਚ ਹੋਏ ਫੈਸਲੇ ਮੁਤਾਬਿਕ 5,962 ਵਰਗ ਗਜ਼ ਥਾਂ ਵਿਚ 48 ਰਿਹਾਇਸ਼ੀ ਪਲਾਟ ਬਣਾਉਣ ਲਈ ਵਾਟਰ ਸਪਲਾਈ/ਸੀਵਰੇਜ ਦੇ ਉਪਬੰਧ ਲਈ ਮਿਤੀ 27 ਮਾਰਚ, 1997 ਨੂੰ 1,00,000/- ਰੁ, ਅਤੇ ਮਿਤੀ 1 ਦਸੰਬਰ, 1997 ਨੂੰ 80,000/-ਰੁ. ਪੰਜਾਬ ਵਾਟਰ ਸਪਲਾਈ ਅਤੇ ਸੀਵਰੇਜ ਬੋਰਡ ਕੋਲ ਜਮ੍ਹਾਂ ਕਰਵਾਏ ਗਏ । ਸੜਕ ਦੇ ਉਪਬੰਧ ਲਈ ਮਿਤੀ 3 ਦਸੰਬਰ, 1997 ਨੂੰ ਲੋਕ ਨਿਰਮਾਣ ਵਿਭਾਗ (ਭਵਨ ਤੇ ਮਾਰਗ) ਪਾਸ 62,150/- ਰੁ. ਜਮ੍ਹਾਂ ਕਰਵਾਏ ਗਏ । ਇਹਨ੍ਹਾਂ ਪਲਾਟਾਂ ਨੂੰ ਖੁੱਲ੍ਹੀ ਬੋਲੀ ਰਾਹੀਂ ਵੇਚਿਆ ਜਾਣਾ ਹੈ ।

2. **ਪੈਪਸੂ ਨਗਰ ਵਿਕਾਸ ਬੋਰਡ ਵਲੋਂ ਗੋਬਿੰਦ ਕਾਲੋਨੀ, ਰਾਜਪੁਰਾ ਵਿਖੇ ਬਣਾਏ ਗਏ ਜੰਵ ਘਰ ਦੇ ਓਪਨ ਕੋਰਟ ਯਾਰਡ ਵਿਚ ਕੰਕਰੀਟ ਦਾ ਫਰਸ਼ ਲਗਵਾਉਣ ਬਾਰੇ ।**

ਜੰਵ ਘਰ ਰਾਜਪੁਰਾ ਦੇ ਸਾਹਮਣੇ ਓਪਨ ਕੋਰਟ ਯਾਰਡ ਵਿਚ ਕੰਕਰੀਟ ਦਾ ਫਰਸ਼ ਲਗਵਾਉਣ ਲਈ 1,00,000/- ਰੁ. ਦੀ ਰਕਮ ਮਿਤੀ 3 ਦਸੰਬਰ, 1997 ਨੂੰ ਲੋਕ ਨਿਰਮਾਣ ਵਿਭਾਗ (ਭਵਨ ਤੇ ਮਾਰਗ) ਪਾਸ ਜਮ੍ਹਾਂ ਕਰਵਾਈ ਗਈ ਹੈ ।

3. **ਰਾਜਪੁਰਾ ਟਾਊਨ ਵਿਖੇ ਰਾਜਪੁਰਾ-ਪਟਿਆਲਾ ਸੜਕ ਨੂੰ ਦੋਵੇਂ ਪਾਸੇ 10-10 ਫੁੱਟ ਚੌੜਾ ਕਰਨ ਬਾਰੇ ।**

ਪੈਪਸੂ ਨਗਰ ਵਿਕਾਸ ਬੋਰਡ ਦੀ ਬੈਠਕ ਮਿਤੀ 18 ਅਗਸਤ, 1997 ਵਿੱਚ ਹੋਏ ਫੈਸਲੇ ਮੁਤਾਬਕ ਰਾਜਪੁਰਾ ਟਾਊਨ ਵਿਖੇ ਰਾਜਪੁਰਾ-ਪਟਿਆਲਾ ਸੜਕ ਨੂੰ ਦੋਵੇਂ ਪਾਸੇ ਚੌੜਾ ਕਰਨ ਲਈ (10-10 ਫੁੱਟ) ਬੋਰਡ ਦੇ ਆਪਣੇ 25% ਹਿੱਸੇ ਦੀ ਰਕਮ ਵਿਚੋਂ 5,00,000/- ਰੁ. ਦੀ ਰਕਮ ਮਿਤੀ 10 ਦਸੰਬਰ, 1997 ਨੂੰ ਲੋਕ ਨਿਰਮਾਣ ਵਿਭਾਗ (ਭਵਨ ਤੇ ਮਾਰਗ) ਪਾਸ ਜਮ੍ਹਾਂ ਕਰਵਾਈ ਜਾ ਚੁੱਕੀ ਹੈ ।

4. **ਪੁਰਾਣੀ ਅਨਾਜ ਮੰਡੀ, ਰਾਜਪੁਰਾ ਦੇ ਪਿੱਛੇ ਪਏ 4 ਪਲਾਟਾਂ ਦੇ ਕੁਲ ਰਕਬੇ 3,585 ਵਰਗ ਗਜ਼ ਨੂੰ ਬੂਥਾਂ ਦੇ ਪਲਾਟਾਂ ਵਿਚ ਤਬਦੀਲ ਕਰਨ ਬਾਰੇ ।**

ਪੈਪਸੂ ਨਗਰ ਵਿਕਾਸ ਬੋਰਡ ਦੀ ਬੈਠਕ ਮਿਤੀ 12 ਅਗਸਤ, 1997 ਵਿਚ ਹੋਏ ਫੈਸਲੇ ਮੁਤਾਬਕ 3,585 ਵਰਗ ਗਜ਼ ਥਾਂ ਵਿਚ ਜਵਾਹਰ ਮਾਰਕੀਟ ਦੇ ਰੇਹੜੀ ਵਾਲਿਆਂ ਨੂੰ ਅਤੇ ਜਵਾਹਰ ਮਾਰਕੀਟ ਦੇ ਨੇੜੇ ਬੈਠੇ ਹੋਰ ਰੇਹੜੀ ਵਾਲਿਆਂ ਨੂੰ ਬੂਥਾਂ ਦੇ ਪਲਾਟ ਬਾਜ਼ਾਰੀ ਕੀਮਤ ਤੇ ਅਲਾਟ ਕਰਨ ਲਈ ਇਹਨਾਂ ਪਲਾਟਾਂ ਵਿਚ ਵਿਕਾਸ ਦੇ ਕੰਮਾਂ ਲਈ ਸਾਲ 1997-98 ਵਿੱਚ 10,00,000/- ਰੁ: ਦੀ ਰਕਮ ਨਗਰ ਕੌਂਸਲ, ਰਾਜਪੁਰਾ ਨੂੰ ਇਹ ਕੰਮ ਕਰਨ ਲਈ ਜਮ੍ਹਾਂ ਕਰਵਾਈ ਗਈ ।

---

## ਮੁੱਖ ਮੰਤਰੀ ਰਾਹਤ ਫੰਡ

*1139. **ਕਾਮਰੇਡ ਹਰਦੇਵ ਸਿੰਘ ਅਰਸ਼ੀ** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਵਿੱਤੀ ਸਾਲ 1997-98 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੌਰਾਨ ਮੁੱਖ ਮੰਤਰੀ ਰਾਹਤ ਫੰਡ ਜਮ੍ਹਾਂ ਵਿਚ ਕਰਵਾਈ ਗਈ ਰਕਮ ਦੇ ਵੇਰਵੇ ਕੀ ਹਨ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਫੰਡਾਂ ਵਿਚੋਂ ਅਜਿਹੀ ਰਕਮ ਦੇ ਜ਼ਿਲ੍ਹਾ-ਵਾਰ ਵੇਰਵੇ ਕੀ ਹਨ ਜਿਹੜੀ ਵਿਕਾਸ ਕੰਮਾਂ ਤੇ ਖ਼ਰਚ ਕੀਤੀ ਗਈ ਹੈ ਅਤੇ ਇਸ ਦੇ ਲਈ ਕੀ ਕਸੌਟੀ ਅਪਣਾਈ ਗਈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਵਿੱਤੀ ਸਾਲ 1997-98 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੌਰਾਨ ਮੁੱਖ ਮੰਤਰੀ ਰਾਹਤ ਫੰਡ ਵਿਚ ਜਮ੍ਹਾਂ ਕਰਵਾਈ ਰਕਮ ਦਾ ਵੇਰਵਾ ਅਨੁਲੱਗ 'ੳ' ਤੇ ਰੱਖਿਆ ਜਾਂਦਾ ਹੈ ।

(ਅ) ਨਹੀਂ ਜੀ ਕਿਉਂਕਿ ਇਹ ਫੰਡ ਵਿਕਾਸ ਦੇ ਕਾਰਜਾਂ ਲਈ ਨਹੀਂ ਹੈ ।

ਅਨੁਲੱਗ 'ੳ'

ਮੁੱਖ ਮੰਤਰੀ ਰਾਹਤ ਫੰਡ ਵਿਚ ਵਿੱਤੀ ਸਾਲ 1997-98 ਤੋਂ ਲੈ ਕੇ ਮਿਤੀ 18 ਜੂਨ, 1998 ਤੱਕ ਜਮ੍ਹਾਂ ਕਰਵਾਈ ਰਕਮ ਦਾ ਵੇਰਵਾ :

| | | ਰੁਪਏ |
|---|---|---|
| ਅਪ੍ਰੈਲ, 1997 | .. | 14,16,165.00 |
| ਮਈ, 1997 | . | 10,07,319.00 |
| ਜੂਨ, 1997 | .. | 200.00 |
| ਜੁਲਾਈ, 1997 | .. | -ਨਿੱਲ- |
| ਅਗਸਤ, 1997 | .. | 136.00 |
| ਸਤੰਬਰ, 1997 | .. | 3,19,499.00 |
| ਅਕਤੂਬਰ, 1997 | . | 1,22,64,379.00 |
| ਨਵੰਬਰ, 1997 | .. | 67,92,601.00 |
| ਦਸੰਬਰ, 1997 | .. | 25,31,213.00 |
| ਜਨਵਰੀ, 1998 | .. | 6,12,100.00 |
| ਫਰਵਰੀ, 1998 | .. | 48,675.00 |
| ਮਾਰਚ, 1998 | .. | 4,04,923.00 |
| ਅਪ੍ਰੈਲ, 1998 | .. | 2,67,263.00 |
| ਮਈ, 1998 | . | 1,92,670.00 |
| 18 ਜੂਨ, 1998 ਤੱਕ | .. | 19,100.00 |
| ਜੋੜ | .. | 2,58,76,243.00 |

808—1-1-99—305 ਕਾਪੀਆਂ—ਪੰਜਾਬ ਸਰਕਾਰ ਪ੍ਰੈਸ, ਪਟਿਆਲਾ।

# PUNJAB VIDHAN SABHA

## DEBATES

*2nd July, 1998*

Vol. V—No. 10

OFFICIAL REPORT

CONTENTS

*Thursday, the 2nd July, 1998*



**Punjab Vidhan Sabha Secretariat, Chandigarh.**

Price: Rs.....

# PUNJAB VIDHAN SABHA

*Thursday, the 2nd July, 1998*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh, at 9.00 A. M. Mr. Speaker (Sardar Charnjit Singh Atwal) in the Chair.*

---

## STARRED QUESTIONS AND ANSWERS

### Supplementaries to Starred Question No. 1198*

**Mr. Speaker** : Supplementaries to Starred Question No. 1198.

(ਸਬੰਧਤ ਮਾਨਯੋਗ ਮੈਂਬਰ ਨੇ ਸਦਨ ਵਿਚ ਹਾਜ਼ਰ ਹੋਣ ਦੇ ਬਾਵਜੂਦ ਕੋਈ ਸਪਲੀਮੈਂਟਰੀ ਨਹੀਂ ਪੁੱਛੀ ।)

---

### ਹੁਸ਼ਿਆਰਪੁਰ ਜ਼ਿਲ੍ਹੇ ਵਿਚ ਸੁੱਕ ਦਰੱਖਤਾਂ ਦੀ ਨਿਲਾਮੀ

*1093. **ਸ੍ਰੀ ਤ੍ਰਿਕਸ਼ਨ ਸੂਦ** : ਕੀ ਜੰਗਲਾਤ ਮੰਤਰੀ ਕਿਰਪਾ ਕਰਕੇ ਦਸਣਗੇ ਕਿ—

(ੳ) ਜ਼ਿਲ੍ਹਾ ਹੁਸ਼ਿਆਰਪੁਰ ਵਿਚ ਹਰ ਇਕ ਫਾਰੇਸਟ ਰੇਂਜ ਵਿਚ ਨਾ ਕੱਟੇ ਗਏ/ ਖੜ੍ਹੇ ਸੁੱਕੇ ਦਰੱਖਤਾਂ ਦੀ ਗਿਣਤੀ ਕਿੰਨੀ ਹੈ ਅਤੇ ਪਿਛਲੀ ਵਾਰ ਸੁੱਕੇ ਦਰੱਖਤਾਂ ਦੀ ਸੂਚੀ ਮਿਤੀ ਅੰਤ ਤੱਕ ਕਿਸ ਤਰੀਕ ਨੂੰ ਤਿਆਰ ਕੀਤੀ ਗਈ ਸੀ ਅਤੇ ਅਜਿਹੇ ਦਰੱਖਤ ਕੁੱਲ ਕਿੰਨੀ ਕੀਮਤ ਦੇ ਹਨ;

(ਅ) ਕੀ ਸੁੱਕੇ ਦਰੱਖਤਾਂ ਦੀ ਨਿਲਾਮੀ, ਵਿੱਕਰੀ ਅਤੇ ਨਿਪਟਾਰਾ ਜਲਦੀ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ, ਤਾਂ ਜੋ ਉਨ੍ਹਾਂ ਦੀ ਕੀਮਤ ਘਟਣ ਅਤੇ ਗੈਰ-ਕਾਨੂੰਨੀ ਤੌਰ ਤੇ ਇਨ੍ਹਾਂ ਨੂੰ ਚੁੱਕੇ ਜਾਣ ਤੋਂ ਬਚਿਆ ਜਾ ਸਕੇ ?

**ਮਾਸਟਰ ਮੋਹਨ ਲਾਲ** : ਹਾਂ ਜੀ । ਲੋੜੀਂਦੀ ਸੂਚਨਾ ਅਨੁਲੱਗ 'ੳ' ਅਤੇ 'ਅ' ਅਨੁਸਾਰ ਰੱਖੀ ਜਾਂਦੀ ਹੈ ।

---

*For Starred Question No. 1198 and reply thereto, please see Punjab Vidhan Sabha Debates dated 1st July, 1998.

[ਜੰਗਲਾਤ, ਵਿਧਾਨਕ ਤੇ ਕਾਨੂੰਨੀ ਮਾਮਲੇ ਅਤੇ ਸੁਤੰਤਰਤਾ ਸੰਗਰਾਮੀਆਂ ਦੇ ਭਲਾਈ ਮੰਤਰੀ]

ਅਨੁਲੱਗ 'ੳ' ਅਤੇ 'ਅ' ਦਾ ਵੇਰਵਾ

| (ੳ) ਮੰਡਲ ਦਾ ਨਾਂ | ਰੇਂਜ ਦਾ ਨਾਂ | ਹੁਣ ਤੱਕ ਨਾ ਕੱਟੇ/ਖੜ੍ਹੇ ਸੁੱਕੇ ਰੁੱਖਾਂ ਦੀ ਗਿਣਤੀ | | ਬਣਦੀ ਕੀਮਤ | ਪਿਛਲੀਵਾਰ ਸੁੱਕੇ ਦਰੱਖਤਾਂ ਦੀ ਸੂਚੀ ਮਿਤੀ ਅੰਤ ਤੱਕ ਕਿਸ ਤਾਰੀਖ ਨੂੰ ਤਿਆਰ ਕੀਤੀ ਗਈ ਸੀ |
|---|---|---|---|---|---|
| | | ਰੁੱਖ | ਘਣਫੁਲ | (ਰੁਪਿਆਂ ਵਿਚ) | |
| 1 | 2 | 3 | 4 | 5 | 6 |
| ਹੁਸ਼ਿਆਰਪੁਰ | 1. ਹੁਸ਼ਿਆਰਪੁਰ | 1,096 | 311.67 ਐਮ³ | 4,14,658/- | 10/4/98 |
| | 2. ਹਰਿਆਣਾ | 26 | 17.50 ,, | 12,337/- | 12/4/98 |
| | 3. ਮਹਿਰਗੋਵਾਲ | 68 | 25.35 ,, | 28,594/- | 8/4/98 |
| | 4. ਢੋਲਵਾਹਾ | 133 | 211.20 ,, | 1,86,692/- | 28/4/98 |
| ਦਸੂਹਾ | 1. ਦਸੂਹਾ | 223 | 298.25 ,, | 2,14,990/- | 16/6/98 |
| | 2. ਮੁਕੇਰੀਆਂ | 79 | 71.10 ,, | 40,288/- | 7/5/98 |
| ਗੜ੍ਹਸ਼ੰਕਰ | 1. ਗੜ੍ਹਸ਼ੰਕਰ | 529 | 599.85 ,, | 4,56,251/- | 3/98 |
| | 2. ਮਹਿਲਪੁਰ | 700 | 1,067.68 ,, | 7,58,525/- | 3/98 |
| | | 2,854 | 2,608.60 ,, | 21,12,335/- | |

(ਅ) ਹਾਂ ਜੀ ਸੁੱਕੇ ਖੜ੍ਹੇ ਦਰੱਖਤ ਪੰਜਾਬ ਰਾਜ ਵਣ ਵਿਕਾਸ ਨਿਗਮ ਨੂੰ ਕਟਾਈ ਲਈ ਦਿੱਤੇ ਜਾਂਦੇ ਹਨ। ਜੋ ਦਰੱਖਤ ਪੰਜਾਬ ਰਾਜ ਵਣ ਵਿਕਾਸ ਨਿਗਮ ਇਕ ਮਹੀਨੇ ਵਿਚ ਨਹੀਂ ਕੱਟਦਾ ਉਨ੍ਹਾਂ ਨੂੰ ਵਿਭਾਗ ਵੱਲੋਂ ਖੁੱਲੀ ਨਿਲਾਮੀ ਰਾਹੀਂ ਵੇਚ ਦਿੱਤਾ ਜਾਂਦਾ ਹੈ।

**ਸ੍ਰੀ ਤ੍ਰਿਕਸ਼ਨ ਸੂਦ** : ਸਪੀਕਰ ਸਾਹਿਬ, ਜੋ ਮੰਤਰੀ ਜੀ ਨੇ ਅਨੁਲੱਗ 'ੳ' ਤੇ ਡਿਟੇਲਜ਼ ਦੱਸੀ ਹੈ ਕਿ ਸੁੱਕੇ ਦਰਖਤਾਂ ਦੀ ਕੀਮਤ 21,12,335 ਹੈ ਔਰ ਇਸ ਸਬੰਧੀ

ਤਰੀਕਾਂ ਵੀ ਦੱਸੀਆਂ ਹਨ । ਜੋ ਮੰਤਰੀ ਜੀ ਵਲੋਂ ਦਸੂਹਾ ਦੀ 16 ਜੂਨ, 1998 ਦੀ ਤਰੀਕ ਦੱਸੀ ਹੈ, ਹੁਣ ਤੱਕ ਦੋ ਮਹੀਨੇ ਤੋਂ ਜ਼ਿਆਦਾ ਸਮਾਂ ਬੀਤ ਚੁੱਕਾ ਹੈ ਪਰ ਉਨ੍ਹਾਂ ਦੀ ਮਹਿਕਮੇ ਵਲੋਂ ਬੋਲੀ ਨਹੀਂ ਕੀਤੀ ਗਈ । ਮੰਤਰੀ ਜੀ ਨੇ ਜਵਾਬ ਵਿਚ ਦੱਸਿਆ ਹੈ ਕਿ ਇਕ ਮਹੀਨੇ ਦੇ ਅਰਸੇ ਵਿਚ ਜਦੋਂ ਕਾਰਪੋਰੇਸ਼ਨ ਦਰੱਖ਼ਤ ਨਹੀਂ ਕੱਟਦੀ ਤਾਂ ਜੰਗਲਾਤ ਮਹਿਕਮਾ ਉਸ ਦੀ ਬੋਲੀ ਕਰ ਦਿੰਦਾ ਹੈ ।

**ਮੰਤਰੀ** : ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਵਿਚ ਦੋ ਮਹੀਨੇ ਦੀ ਦੇਰੀ ਇਸ ਕਰਕੇ ਹੋ ਗਈ ਹੈ ਕਿਉਂਕਿ ਅਪਰੈਲ ਤੋਂ ਜੂਨ ਤੱਕ ਫ਼ਾਇਰ ਸੀਜ਼ਨ ਚਲਦਾ ਹੈ ਔਰ ਉਸ ਤੋਂ ਬਾਅਦ ਚੋਣਾਂ ਆ ਗਈਆਂ ਸਨ ਅਤੇ ਕਰਮਚਾਰੀਆਂ ਦੀਆਂ ਡਿਊਟੀਆਂ ਚੋਣਾਂ ਵਿਚ ਲਗਾਈਆਂ ਗਈਆਂ ਸਨ ਇਸ ਕਰਕੇ ਇਹ ਦੇਰੀ ਹੋਈ ਹੈ ।

**ਸ੍ਰੀ ਤਿਕਸ਼ਨ ਸੂਦ** : ਸਰ, ਮੇਰੀ ਦੂਸਰੀ ਸਪਲੀਮੈਂਟਰੀ ਇਹ ਹੈ ਕਿ ਜੋ ਮੰਤਰੀ ਜੀ ਨੇ ਸੁੱਕੇ ਦਰੱਖਤਾਂ ਨੂੰ ਕੱਟਣ ਦਾ ਫ਼ਾਰਮੂਲਾ ਦੱਸਿਆ ਹੈ ਕਿ ਇਕ ਮਹੀਨੇ ਦੇ ਅੰਦਰ ਅੰਦਰ ਕਾਰਪੋਰੇਸ਼ਨ ਨਾ ਕੱਟੇ ਤਾਂ ਜੰਗਲਾਤ ਮਹਿਕਮਾ ਇਸ ਦੀ ਬੋਲੀ ਕਰ ਦਿੰਦਾ ਹੈ । ਪਰ ਕਈ ਵਾਰ ਦਰੱਖਤ ਸੜਕ ਦੇ ਉੱਤੇ ਡਿੱਗ ਪੈਂਦੇ ਹਨ ਤਾਂ ਕੀ ਉਨ੍ਹਾਂ ਦੇ ਲਈ ਵੀ ਇਹੀ ਪ੍ਰੋਸੀਜਰ ਹੈ ਜਾਂ ਕਿ ਇਸ ਨੂੰ ਡਿਸਪੋਜ਼ ਕਰਨ ਲਈ ਕੋਈ ਹੋਰ ਤਰੀਕਾ ਹੈ ?

**ਸ੍ਰੀ ਸਪੀਕਰ** : ਉਨ੍ਹਾਂ ਨੂੰ ਇਮੀਜੀਏਟ ਤਾਂ ਚੁੱਕਣਾ ਹੀ ਪੈਂਦਾ ਹੈ । ਉਨ੍ਹਾਂ ਲਈ ਕੁਝ ਕਰਨਾ ਹੀ ਪੈਂਦਾ ਹੈ । ਇਸ ਲਈ ਤੁਸੀਂ ਹੁਣ ਬੈਠ ਜਾਓ ।

---

## ਪ੍ਰਾਈਵੇਟ ਕੰਪਨੀਆਂ/ਨਿੱਜੀ ਵਿਅਕਤੀਆਂ ਦੁਆਰਾ ਪੰਜਾਬ ਰੋਡਵੇਜ਼ ਦੇ ਸ਼ੇਅਰ ਖਰੀਦੇ ਜਾਣਾ

*1023. **ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਨੇ ਪ੍ਰਾਈਵੇਟ ਕੰਪਨੀਆਂ/ਨਿੱਜੀ ਵਿਅਕਤੀਆਂ ਦੁਆਰਾ ਪੰਜਾਬ ਰੋਡਵੇਜ਼ ਦੇ ਸ਼ੇਅਰ ਖਰੀਦੇ ਜਾਣ ਦੀ ਆਗਿਆ ਦਿੱਤੀ ਹੈ; ਜੇਕਰ ਅਜਿਹਾ ਹੋਵੇ, ਤਾਂ ਉਸਦੇ ਕਾਰਣ ਕੀ ਹਨ ?

**ਸਰਦਾਰ ਰਘਬੀਰ ਸਿੰਘ** : ਨਹੀਂ ਜੀ । ਸਰਕਾਰ ਵਲੋਂ ਇਕ ਕਰੋੜ ਰੁਪਏ ਸ਼ੇਅਰ ਕੈਪੀਟਲ ਦੇ ਰੂਪ ਵਿਚ ਪੰਜਾਬ ਸਟੇਟ ਬੱਸ ਸਟੈਂਡ ਮੈਨੇਜਮੈਂਟ ਕੰਪਨੀ ਲਿਮਟਿਡ (ਜਿਹੜੀ ਕਿ ਪੂਰੀ ਤਰ੍ਹਾਂ ਸਰਕਾਰੀ ਕੰਪਨੀ ਹੈ) ਨੂੰ ਮੁਹੱਈਆ ਕਰਵਾਏ ਗਏ ਹਨ ਤਾਂ ਕਿ ਉਹ ਆਪਣੀਆਂ ਡਿਊਟੀਆਂ ਤੇ ਜ਼ਿੰਮੇਵਾਰੀਆਂ ਨਿਭਾ ਸਕੇ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਧੰਨਵਾਦ ਜੀ ।

---

ਰਾਸ਼ਟਰੀ ਇਨਾਮ ਜੇਤੂ ਅਧਿਆਪਕਾਂ ਨੂੰ ਪ੍ਰੋਤਸਾਹਨ/ਲਾਭ

*998. **ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਉਨ੍ਹਾਂ ਅਧਿਆਪਕਾਂ ਦੇ ਸਾਲ-ਵਾਰ ਅਤੇ ਸੰਸਥਾ-ਵਾਰ ਨਾਂ ਕੀ ਹਨ ਜਿਨ੍ਹਾਂ ਨੇ 1 ਜਨਵਰੀ, 1991 ਤੋਂ ਹੁਣ ਤੱਕ ਦੇ ਸਮੇਂ ਦੌਰਾਨ ਰਾਸ਼ਟਰੀ ਇਨਾਮ ਪ੍ਰਾਪਤ ਕੀਤੇ;

(ਅ) ਉਪਰੋਕਤ ਭਾਗ (ੳ) ਵਿਚ ਹਵਾਲਾ ਦਿੱਤੇ ਰਾਸ਼ਟਰੀ ਇਨਾਮ ਜੇਤੂਆਂ ਨੂੰ ਭਾਰਤ ਸਰਕਾਰ ਦੁਆਰਾ ਦਿੱਤੇ ਗਏ ਐਵਾਰਡਾਂ ਦੀਆਂ ਆਈਟਮਾਂ ਦੇ ਵੇਰਵੇ ਕੀ ਹਨ ਅਤੇ ਰਾਜ ਸਰਕਾਰ ਦੁਆਰਾ ਰਾਸ਼ਟਰੀ ਇਨਾਮ, ਜੇਤੂਆਂ ਨੂੰ ਮੁਹੱਈਆ ਕੀਤੀਆਂ ਜਾਂਦੀਆਂ ਸਹੂਲਤਾਂ ਦੇ ਵੇਰਵੇ ਕੀ ਹਨ;

(ੲ) ਕੀ ਉਪਰੋਕਤ ਭਾਗ (ੳ) ਵਿਚ ਹਵਾਲਾ ਦਿੱਤੇ ਰਾਸ਼ਟਰੀ ਇਨਾਮ ਜੇਤੂ ਅਧਿਆਪਕਾਂ ਨੂੰ ਰਾਜ ਸਰਕਾਰ ਦੁਆਰਾ ਦਿੱਤੇ ਜਾਣੇ ਬਣਦੇ ਸਾਰੇ ਲਾਭ/ਪ੍ਰੋਤਸਾਹਨ ਦੇ ਦਿੱਤੇ ਜਾ ਚੁੱਕੇ ਹਨ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦੇ ਲਾਭ-ਪਾਤਰ ਅਨੁਸਾਰ ਵੇਰਵੇ ਕੀ ਹਨ ਅਤੇ ਜੇਕਰ ਨਹੀਂ, ਤਾਂ ਇਸਦੇ ਕੀ ਕਾਰਣ ਹਨ ?

**ਸਰਦਾਰ ਤੋਤਾ ਸਿੰਘ** : (ੳ), (ਅ) ਅਤੇ (ੲ) ਸਬੰਧੀ ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

## ਸੂਚੀ (ੳ)

ਸਾਲ/ਸੰਸਥਾ ਵਾਈਜ਼ ਰਾਜ ਦੇ ਜਿਨ੍ਹਾਂ ਅਧਿਆਪਕਾਂ ਨੂੰ 1 ਜਨਵਰੀ, 1991 ਤੋਂ ਹੁਣ ਤੱਕ ਨੈਸ਼ਨਲ ਐਵਾਰਡ ਦਿੱਤੇ ਗਏ ਹਨ, ਉਨ੍ਹਾਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ

| ਸਾਲ | ਅਧਿਆਪਕ ਅਤੇ ਸੰਸਥਾ ਦਾ ਨਾਂ |
|---|---|
| 1 | 2 |
| | ਸਰਵਸ੍ਰੀ/ਸ੍ਰੀਮਤੀ |
| 1991 | 1. ਜੋਗਿੰਦਰ ਸਿੰਘ ਬਾਵਾ, ਪ੍ਰਿੰਸੀਪਲ, ਸਰਕਾਰੀ ਸੀ. ਸੈ. ਸ. ਗਾਗੋ ਮਹੱਲ, ਅੰਮ੍ਰਿਤਸਰ । |
| | 2. ਸਵਿੰਦਰ ਕੌਰ, ਹੈਡ ਮਿਸਟਰੈਸ ਸ. ਹ. ਸ. ਬੁੱਟਰ, ਫਰੀਦਕੋਟ । |
| | 3. ਜਸਵੰਤ ਸਿੰਘ ਗਰੇਵਾਲ, ਹੈਡ ਮਾਸਟਰ, ਸ. ਹ. ਸ. ਕਿਲਾ ਰਾਏਪੁਰ, ਲੁਧਿਆਣਾ । |
| | 4. ਰਾਮਿੰਦਰ ਕੌਰ, ਪ੍ਰਿੰਸੀਪਲ, ਸਰਕਾਰੀ ਸੀ. ਸੈ. ਸ. ਨਹਿਰੂ ਗਾਰਡਨ, ਜਲੰਧਰ । |
| | 5. ਹਰਕੇਸ਼ ਕੌਰ, ਜੇ. ਬੀ. ਟੀ. ਟੀਚਰ, ਸ. ਪ. ਸ. ਸਮਰਾਲਾ (ਲੁਧਿਆਣਾ) |
| | 6. ਗੁਰਮੀਤ ਕੌਰ, ਜੇ. ਬੀ. ਟੀ. ਟੀਚਰ, ਸ. ਪ. ਸ., ਜੀਵਨ ਨਗਰ (ਫਰੀਦਕੋਟ) |
| 1992 | 1. ਸੁਰਿੰਦਰ ਕੌਰ, ਹੈਡ ਮਿਸਟਰੈਸ, ਸ. ਹ. ਸ., ਸੋਹਾਣਾ (ਰੋਪੜ)· |
| | 2. ਪਿਆਰਾ ਸਿੰਘ ਵਿਰਦੀ, ਪ੍ਰਿੰਸੀਪਲ, ਰਾਮਗੜ੍ਹੀਆ ਸੀ. ਸੈ. ਸ. ਫਗਵਾੜਾ (ਕਪੂਰਥਲਾ) । |
| | 3. ਮਨੋਹਰ ਲਾਲ ਸ਼ਰਮਾ, ਪ੍ਰਿੰਸੀਪਲ, ਕਲਾਸਵਾਲਾ ਖਾਲਸਾ ਸੀ.ਸੈ.ਸ. ਕਾਦੀਆਂ, (ਗੁਰਦਾਸਪੁਰ) |
| | 4. ਹਰਕੇਵਲ ਸਿੰਘ, ਪੰਜਾਬੀ ਟੀਚਰ, ਸ. ਹ. ਸ. ਪੱਦੀ ਸੂਰਾ ਸਿੰਘ, ਹੁਸ਼ਿਆਰਪੁਰ । |
| | 5. ਬੰਸੀ ਲਾਲ ਸ਼ਰਮਾ, ਸ. ਪ. ਸ., ਤਲਵੰਡੀ ਚੌਧਰੀਆਂ ਜ਼ਿਲ੍ਹਾ ਕਪੂਰਥਲਾ । |
| | 6. ਜਗਦੀਸ਼ ਸਿੰਘ, ਜੇ. ਬੀ. ਟੀ. ਟੀਚਰ, ਸ. ਪ. ਸ. ਮਾਣੇ ਮਾਜਰਾ, ਰੋਪੜ । |

[ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ]

| 1 | 2 |
|---|---|
| | ਸਰਵਸ੍ਰੀ/ਸ੍ਰੀਮਤੀ |
| | 7. ਰਾਮ ਪ੍ਰਕਾਸ਼, ਹੈਡ ਟੀਚਰ, ਸ. ਪ. ਸ. ਸਵਾਮੀਪੁਰ, ਜ਼ਿਲ੍ਹਾ ਰੋਪੜ । |
| 1993. | 1. ਪਰੇਮ ਕਾਨਤਾ ਬਰਾੜ, ਪ੍ਰਿੰਸੀਪਲ, ਸ. ਸੀ. ਸੈ. ਸ. ਭਾਰਤ ਨਗਰ ਚੌਕ, ਲੁਧਿਆਣਾ । |
| | 2. ਸੰਤੋਸ਼ ਸੂਰੀ, ਪ੍ਰਿੰਸੀਪਲ, ਦੇਵ ਰਾਜ ਗ. ਸੀ. ਸ., ਜਲੰਧਰ ਸਿਟੀ । |
| | 3. ਜਰਨੈਲ ਸਿੰਘ ਸੰਧੂ, ਪ੍ਰਿੰਸੀਪਲ, ਜੀ. ਟੀ. ਬੀ. ਖਾਲਸਾ ਸੀ. ਸੈ. ਸ. ਮਲੋਟ ਫਰੀਦਕੋਟ । |
| | 4. ਹੇਮ ਰਾਜ ਗੋਇਲ, ਸਾਇੰਸ ਮਾਸਟਰ, ਸ. ਮਾਡਲ ਸੀ. ਸੈ. ਸ., ਸਿਵਲ ਲਾਇਨਜ਼ ਪਟਿਆਲਾ । |
| | 5. ਕਾਂਤਾ ਦੇਵੀ, ਜੇ. ਬੀ. ਟੀ. ਟੀਚਰ ਸ. ਪ੍ਰ. ਸ. ਸੰਘੇੜਾ, ਜ਼ਿਲ੍ਹਾ ਸੰਗਰੂਰ । |
| | 6. ਹਰਨਾਮ ਸਿੰਘ, ਸੈਂਟਰ ਹੈਡ-ਟੀਚਰ, ਸ. ਪ੍ਰ. ਸ., ਘਵੱਦੀ ਜ਼ਿਲ੍ਹਾ ਲੁਧਿਆਣਾ । |
| | 7. ਬਲਵੰਤ ਰਾਏ, ਜੇ. ਬੀ. ਟੀ., ਸ. ਪ੍ਰ. ਸ., ਰਾਮਪੁਰਾ ਪਿੰਡ ਜ਼ਿਲ੍ਹਾ ਬਠਿੰਡਾ । |
| | 8. ਅਮਰੀਕ ਸਿੰਘ ਤਲਵੰਡੀ, ਜੇ. ਬੀ. ਟੀ. ਟੀਚਰ, ਸ. ਪ੍ਰ. ਸ. ਖਰੌਕੇ ਜ਼ਿਲ੍ਹਾ ਫਿਰੋਜ਼ਪੁਰ । |
| 1994 | 1. ਲਲਿਤਾ ਜੈਨ, ਪ੍ਰਿੰਸੀਪਲ, ਬੀ. ਕੇ. ਈ. ਐਂਡ ਆਈ. ਗਾਰਲਜ਼ ਸੀ.ਸੈ.ਸ. ਅੰਮ੍ਰਿਤਸਰ । |
| | 2. ਰਜਿੰਦਰ ਸਿੰਘ ਮਾਨ, ਟੀਚਰ, ਸ. ਸੀ. ਸੈ. ਸ. ਪਰਸ ਰਾਮ ਨਗਰ, ਬਠਿੰਡਾ । |
| | 3. ਕੁਲਵੰਤ ਕੌਰ, ਪ੍ਰਿੰਸੀਪਲ, ਸ. ਮਾਡਲ ਕੋ. ਐਜੂ. ਸ. ਸ. ਸ. ਜਲੰਧਰ । |
| | 4. ਸੁਰਜੀਤ ਸਿੰਘ, ਮੱਖ ਅਧਿਆਪਕ, ਖਾਲਸਾ ਸੀ. ਸੈ. ਸ. ਮੰਡੀ ਬਹਾਦਰਗੜ੍ਹ ਲੁਧਿਆਣਾ । |
| | 5. ਹੇਮ ਰਾਜ ਗਰਗ, ਜੇ. ਬੀ. ਟੀ., ਸ. ਮਿਡਲ ਸਕੂਲ, ਬਸਤੀ ਬਾਜ਼ੀਗਰ, ਜ਼ਿਲ੍ਹਾ ਸੰਗਰੂਰ । |
| | 6. ਸੁਸ਼ੀਲ ਕੁਮਾਰੀ, ਜੇ. ਬੀ. ਟੀ. ਟੀਚਰ, ਸ. ਪ੍ਰ. ਸ. ਉਲਾਣਾ ਬਲਾਕ ਘਨੌਰ ਜ਼ਿਲ੍ਹਾ ਪਟਿਆਲਾ । |
| | 7. ਦੇਵ ਰਾਜ ਸ਼ਰਮਾ, ਜੇ. ਬੀ. ਟੀ. ਟੀਚਰ, ਸ. ਪ੍ਰ. ਸ. ਕੁਭਾਤ ਸਿੰਘ ਵਾਲਾ ਹਿਥਾੜ ਜ਼ਿਲ੍ਹਾ ਫਿਰੋਜ਼ਪੁਰ । |
| | 8. ਰਾਜ ਕੁਮਾਰ, ਜੇ. ਬੀ. ਟੀ. ਟੀਚਰ, ਸ. ਪ੍ਰ. ਸ. ਕੋਟ ਖਾਲਸਾ ਜ਼ਿਲ੍ਹਾ ਅੰਮ੍ਰਿਤਸਰ । |

| 1 | 2 |
|---|---|
| | ਸਰਵਸ਼੍ਰੀ/ਸ੍ਰੀਮਤੀ |
| 1995. | 1. ਜਸਪਾਲ ਸੂਰ, ਪ੍ਰਿੰਸੀਪਲ, ਡੀ. ਏ. ਵੀ. ਸੀ. ਸੈ. ਸ. ਅੰਮ੍ਰਿਤਸਰ । |
| | 2. ਓਮ ਪ੍ਰਕਾਸ਼ ਸ਼ਰਮਾ, ਸ. ਸ. ਮਾਸਟਰ, ਸੀ. ਸ. ਸ. (ਮੁੰਡੇ) ਮਾਨਸਾ । |
| | 3. ਬਰਿੰਦਰ ਰੰਧਾਵਾ, ਪ੍ਰਿੰਸੀਪਲ, ਸ. ਸੀ. ਸੈ. ਸ. ਤੀਬੜ (ਗੁਰਦਾਸਪੁਰ) |
| | 4. ਰਾਮ ਕੁਮਾਰ ਸ਼ਰਮਾ, ਪ੍ਰਿੰਸੀਪਲ, ਆਰੀਆ ਸੀ. ਸੈ. ਸ. ਜਲੰਧਰ । |
| | 5. ਅਮਰ ਸਿੰਘ, ਹੈਡ ਟੀਚਰ, ਸ, ਪ੍ਰ ਸ. ਸਾਹਨੇਵਾਲ ਖੁਰਦ ਜ਼ਿਲ੍ਹਾ ਲੁਧਿਆਣਾ । |
| | 6. ਰਾਮ ਆਸਰਾ, ਹੈਡ ਟੀਚਰ, ਸ. ਪ੍ਰ. ਸ. ਜੈਨਪੁਰ ਬਲਾਕ ਸੜੋਆ ਜ਼ਿਲ੍ਹਾ ਹੁਸ਼ਿਆਰਪੁਰ । |
| | 7. ਰਾਮ ਸਿੰਘ ਢਿਲੋਂ, ਹੈਡ ਟੀਚਰ, ਸ. ਪ੍ਰ. ਸ. ਮੁਹੱਲਾ ਅਮਰਪੁਰਾ ਅਹਿਮਦਗੜ੍ਹ, ਜ਼ਿਲ੍ਹਾ ਸੰਗਰੂਰ । |
| | 8. ਸੁਦਰਸ਼ਨ ਕੁਮਾਰੀ ਚੋਪੜਾ, ਹੈਡ ਟੀਚਰ, ਸ. ਪ੍ਰ. ਸ, ਰੇਲਵੇ ਕਲੋਨੀ, ਨਾਭਾ ਜ਼ਿਲ੍ਹਾ ਪਟਿਆਲਾ । |
| 1996 | 1. ਬਖਸ਼ੀਸ਼ ਸਿੰਘ, ਸਾਇੰਸ ਮਾਸਟਰ, ਸ. ਸੀ. ਸੈ. ਸ. ਹੁਸ਼ਿਆਰਪੁਰ । |
| | 2. ਜਗਤਾਰ ਸਿੰਘ, ਪ੍ਰਿੰਸੀਪਲ, ਸ. ਸੀ. ਸੈ. ਸ. ਦਾਖਾ (ਲੁਧਿਆਣਾ) । |
| | 3. ਵੇਦ ਪ੍ਰਕਾਸ਼ ਭਾਰਦਵਾਜ, ਪ੍ਰਿੰਸੀਪਲ, ਸ੍ਰੀ ਪਾਰਵਤੀ ਜੈਨ ਕੋ. ਐਜੂ. ਸੀ. ਸੈ. ਸਕੂਲ ਵਿਜੇ ਨਗਰ ਜਲੰਧਰ । |
| | 4. ਮਿਸ ਮਨਜੀਤ ਕੌਰ ਵਾਲੀਆ, ਹੈਡ ਟੀਚਰ, ਸ. ਪ੍ਰ. ਸ, ਨਾਟਮਲ ਸਕੂਲ, ਗੁਰਦਾਸਪੁਰ । |
| | 5. ਸਤਨਾਮ ਸਿੰਘ ਸੇਖੋਂ, ਜੇ. ਬੀ. ਟੀ. ਟੀਚਰ, ਸ. ਪ੍ਰ. ਸ. ਲੱਖਣ ਕਲਾਂ ਜ਼ਿਲ੍ਹਾ ਕਪੂਰਥਲਾ । |

[ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ]

ਸੂਚੀ (ਅ)

ਭਾਰਤ ਸਰਕਾਰ ਵੱਲੋਂ ਦਿੱਤੇ ਜਾਣ ਵਾਲ ਐਵਾਰਡਾਂ ਦੇ ਵੇਰਵੇ—

1. ਭਾਰਤ ਸਰਕਾਰ ਵੱਲੋਂ ਹਰ ਇਕ ਨੈਸ਼ਨਲ ਅਵਾਰਡੀ ਨੂੰ ਨਕਦ ਰਾਸ਼ੀ 5000/- ਰੁਪਏ ਦਿੱਤੀ ਜਾਂਦੀ ਹੈ ਜੋ ਸਾਲ 1992 ਤੱਕ ਲਾਗੂ ਰਹੀ ।

2. ਇਸ ਤੋਂ ਬਾਅਦ ਸਾਲ 1993 ਤੋਂ 10,000/- ਰੁਪਏ, ਇਕ ਮੈਡਲ ਅਤੇ ਇਸ ਤੋਂ ਇਲਾਵਾ ਇਕ ਸਨਮਾਨ ਪੱਤਰ (ਸਾਈਟੇਸ਼ਨ) ਵੀ ਦਿੱਤਾ ਜਾਂਦਾ ਹੈ ।

3. ਇਹ ਐਵਾਰਡ ਹਰ ਸਾਲ 5 ਸਤੰਬਰ ਅਧਿਆਪਕ ਦਿਵਸ ਦੇ ਮੌਕੇ ਤੇ ਭਾਰਤ ਦੇ ਰਾਸ਼ਟਰਪਤੀ ਜੀ ਵੱਲੋਂ ਦਿੱਤਾ ਜਾਂਦਾ ਹੈ ।

4. ਇਨ੍ਹਾਂ ਅਧਿਆਪਕਾਂ ਨੂੰ ਰੇਲ ਦਾ ਸਫਰ ਕਰਨ ਲਈ 50% ਰਿਆਇਤ ਦਿੱਤੀ ਜਾਂਦੀ ਹੈ ।

ਰਾਜ ਸਰਕਾਰ ਵੱਲੋਂ ਦਿੱਤੇ ਜਾਣ ਵਾਲੇ ਐਵਾਰਡਾਂ ਦੇ ਵੇਰਵੇ—

1. ਰਾਜ ਸਰਕਾਰ ਨੈਸ਼ਨਲ ਐਵਾਰਡੀ ਨੂੰ ਰਿਟਾਇਰਮੈਂਟ ਤੇ 2 ਸਾਲ ਦਾ ਸੇਵਾ ਵਿਚ ਵਾਧਾ ਦਿੰਦੀ ਹੈ ।

2. ਜਿਹੜੇ ਐਵਾਰਡੀ ਇਹ ਸੇਵਾ ਵਿਚ ਵਾਧਾ ਨਹੀਂ ਲੈਂਦੇ ਉਨ੍ਹਾਂ ਨੂੰ 10,000/- ਰੁਪਏ ਵਾਧੇ ਦੇ ਇਵਜ਼ ਵਿਚ ਦਿੱਤੇ ਜਾਂਦੇ ਹਨ ।

## ਸੂਚੀ (ੲ)

ਰਾਜ ਸਰਕਾਰ ਵਲੋਂ ਹਰ ਨੈਸ਼ਨਲ ਐਵਾਰਡੀ ਨੂੰ 10,000/- ਰੁਪਏ ਜਾਂ ਸੇਵਾ ਵਿਚ ਦੋ ਸਾਲ ਦਾ ਵਾਧਾ ਦਿੱਤਾ ਜਾਂਦਾ ਹੈ। ਜਿਨ੍ਹਾਂ ਐਵਾਰਡੀਜ਼ ਨੇ ਆਪਣੀ ਸੇਵਾ ਵਿਚ ਦੋ ਸਾਲ ਦਾ ਵਾਧਾ ਲਿਆ ਹੈ ਉਨ੍ਹਾਂ ਦੇ ਨਾਂ ਹੇਠ ਲਿਖੇ ਅਨੁਸਾਰ ਹਨ :—

ਸਰਵਸ੍ਰੀ/ਸ੍ਰੀਮਤੀ

1. ਜੋਗਿੰਦਰ ਸਿੰਘ ਬਾਵਾ, ਪ੍ਰਿੰਸੀਪਲ, ਸ. ਸੀ. ਸੈ. ਸ. ਗਾਗੋਂ ਮਹੱਲ, ਅੰਮ੍ਰਿਤਸਰ।
2. ਸਵਿੰਦਰ ਕੌਰ, ਹੈਡਮਿਸਟਰੈਸ, ਸ. ਹ. ਸ. ਬੁੱਟਰ, ਫਰੀਦਕੋਟ।
3. ਜਸਵੰਤ ਸਿੰਘ ਗਰੇਵਾਲ, ਹੈਡ ਮਾਸਟਰ, ਸ. ਹ. ਸ. ਕਿਲਾ ਰਾਏਪੁਰ, ਲੁਧਿਆਣਾ।
4. ਰਾਮਿੰਦਰ ਕੌਰ, ਪ੍ਰਿੰਸੀਪਲ, ਸ. ਸੀ, ਸੈ. ਸ. ਨਹਿਰੂ ਗਾਰਡਨ, ਜਲੰਧਰ।
5. ਪਿਆਰਾ ਸਿੰਘ ਵਿਰਦੀ, ਪ੍ਰਿੰਸੀਪਲ, ਰਾਮਗੜ੍ਹੀਆ ਸੀ. ਸੈ. ਸ. ਫਗਵਾੜਾ, ਕਪੂਰਥਲਾ।
6. ਮਨੋਹਰ ਲਾਲ ਸ਼ਰਮਾ, ਪ੍ਰਿੰਸੀਪਲ, ਕਲਾਸਵਾਲਾ ਖਾਲਸਾ, ਸੀ. ਸੈ. ਸ. ਕਾਦੀਆਂ, ਗੁਰਦਾਸਪੁਰ।
7. ਸੰਤੋਸ਼ ਸੂਰੀ, ਪ੍ਰਿੰਸੀਪਲ, ਦੇਵ ਰਾਜ ਗਰਲਜ਼ ਸੀ. ਸੈ. ਸ. ਜਲੰਧਰ ਸਿਟੀ।
8. ਲਲਿਤਾ ਜੈਨ, ਪ੍ਰਿੰਸੀਪਲ, ਬੀ. ਕੇ. ਈ. ਐਂਡ ਆਈ. ਗਰਲਜ਼ ਸੀ. ਸੈ. ਸ. ਅੰਮ੍ਰਿਤਸਰ।
9. ਰਾਜਿੰਦਰ ਸਿੰਘ ਮਾਨ, ਟੀਚਰ, ਸ. ਸੀ. ਸੈ. ਸ. ਪਰਸ ਰਾਮ ਨਗਰ, ਬਠਿੰਡਾ।
10. ਕੁਲਵੰਤ ਕੌਰ, ਪ੍ਰਿੰਸੀਪਲ, ਸਰਕਾਰੀ ਮਾਡਲ (ਕੋ-ਐਜੂ.) ਸੀ. ਸੈ. ਸ. ਜਲੰਧਰ।
11. ਬਰਿੰਦਰ ਰੰਧਾਵਾ, ਪ੍ਰਿੰਸੀਪਲ, ਸ. ਸੀ. ਸੈ. ਸ. ਟਿੰਬਰ, ਗੁਰਦਾਸਪੁਰ।
12. ਰਾਮ ਕੁਮਾਰ ਸ਼ਰਮਾ, ਪ੍ਰਿੰਸੀਪਲ, ਆਰੀਆ ਸੀ. ਸੈ. ਸ. ਜਲੰਧਰ।
13. ਵੇਦ ਪ੍ਰਕਾਸ਼ ਭਾਰਦਵਾਜ, ਪ੍ਰਿੰਸੀਪਲ, ਸ੍ਰੀ ਪਾਰਵਤੀ ਜੈਨ, ਕੋ-ਐਜੂ: ਸੀ. ਸੈ. ਸ. ਵਿਜੇ ਨਗਰ, ਜਲੰਧਰ।
14. ਬੰਸੀ ਲਾਲ ਸ਼ਰਮਾ, ਸ. ਪ੍ਰ. ਸ. ਤਲਵੰਡੀ ਚੋਧਰੀਆਂ (ਕਪੂਰਥਲਾ)।
15. ਰਾਮ ਪ੍ਰਕਾਸ਼, ਸ. ਪ੍ਰ. ਸ. ਸਵਾਮੀਪੁਰ (ਰੋਪੜ)
16. ਹਰਨਾਮ ਸਿੰਘ, ਸ. ਪ੍ਰ. ਸ. ਘਵੱਦੀ (ਲੁਧਿਆਣਾ)
17. ਅਮਰ ਸਿੰਘ, ਸ. ਪ੍ਰ. ਸ. ਸਾਹਨੇਵਾਲ ਖੁਰਦ (ਲੁਧਿਆਣਾ)।
18. ਰਾਮ ਆਸਰਾ, ਸ. ਪ੍ਰ. ਸ. ਜੋਨਪੁਰ (ਹੁਸ਼ਿਆਰਪੁਰ ਹੁਣ ਨਵਾਂ ਸ਼ਹਿਰ)।

[ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ]

ਹੇਠ ਲਿਖੇ ਦੋ ਅਧਿਆਪਕਾਂ ਨੂੰ ਐਵਾਰਡ ਮਨੀ ਦਿੱਤੀ ਜਾ ਚੁੱਕੀ ਹੈ :—

1. ਸ੍ਰੀ ਹਰਕੇਵਲ ਸਿੰਘ, ਪੰਜਾਬੀ ਟੀਚਰ, ਸ. ਹ. ਸ. ਪੱਦੀ ਸੂਰਾ ਸਿੰਘ, ਜ਼ਿਲ੍ਹਾ ਹੁਸ਼ਿਆਰਪੁਰ ।
2. ਸ੍ਰੀਮਤੀ ਗੁਰਮੀਤ ਕੌਰ, ਜੇ. ਬੀ. ਟੀ. ਟੀਚਰ, ਸ. ਪ੍ਰ. ਸ. ਜੀਵਨ ਨਗਰ, ਫ਼ਰੀਦਕੋਟ ।

ਵਿਭਾਗ ਕੋਲ ਅਜਿਹਾ ਕੋਈ ਵੀ ਕੇਸ ਪੈਂਡਿੰਗ ਨਹੀਂ ਹੈ ਜਿਸ ਵਿਚ ਵਿਭਾਗ ਨੇ ਕਿਸੇ ਨੈਸ਼ਨਲ ਅਵਾਰਡੀ ਨੂੰ ਕੋਈ ਰਕਮ ਦੇਣੀ ਹੋਵੇ ।

ਜਿਹੜੇ ਨੈਸ਼ਨਲ ਐਵਾਰਡੀਜ਼ ਨੇ ਸੇਵਾ ਵਿਚ ਵਾਧਾ ਪ੍ਰਾਪਤ ਨਹੀਂ ਕੀਤਾ ਅਤੇ ਨਾ ਹੀ 10,000/- ਰੁਪਏ ਪ੍ਰਾਪਤ ਕੀਤੇ ਹਨ ਉਹ ਅਜੇ ਸੇਵਾ ਵਿਚ ਹਨ । ਉਨ੍ਹਾਂ ਅਧਿਆਪਕਾਂ ਦੇ ਨਾਂ ਹੇਠ ਲਿਖੇ ਅਨੁਸਾਰ ਹਨ :—

| ਸਾਲ | ਲੜੀ ਨੰ: | |
|---|---|---|
| 1 | 2 | |
| | | ਸਰਵਸ੍ਰੀ/ਸ੍ਰੀਮਤੀ |
| 1991 | 1. | ਹਰਕੇਸ਼ ਕੌਰ, ਜੇ. ਬੀ. ਟੀ. ਟੀਚਰ, ਸ. ਪ੍ਰ. ਸ. ਸਮਰਾਲਾ (ਲੁਧਿਆਣਾ)। |
| 1992 | 1. | ਸੁਰਿੰਦਰ ਕੌਰ, ਹੈਡਮਿਸਟਰੈਸ, ਸ. ਪ੍ਰ. ਸ ਸੋਹਾਣਾ (ਰੋਪੜ) । |
| | 2. | ਜਗਦੀਸ਼ ਸਿੰਘ, ਜੇ. ਬੀ. ਟੀ. ਟੀਚਰ, ਸ. ਪ੍ਰ. ਸ. ਸਮਾਣੇ ਮਾਜਰਾ, ਰੋਪੜ । |
| 1993 | 1. | ਪਰੇਮ ਕਾਨਤਾ ਬਰਾੜਾ, ਪ੍ਰਿੰਸੀਪਲ, ਸ. ਸੀ. ਸੈ. ਸ. ਭਾਰਤ ਨਗਰ ਚੌਂਕ, ਲੁਧਿਆਣਾ । |
| | 2. | ਜਰਨੈਲ ਸਿੰਘ ਸੰਧੂ, ਪ੍ਰਿੰਸੀਪਲ, ਜੇ. ਬੀ. ਟੀ. ਖਾਲਸਾ ਸੀ. ਸੈ. ਸ. ਮਲੋਟ ਫਰੀਦਕੋਟ । |
| | 3. | ਹੇਮ ਰਾਜ ਗੋਇਲ, ਸਾਇੰਸ ਮਾਸਟਰ, ਸ. ਮਾਡਲ ਸੀ. ਸੈ. ਸ. ਸਿਵਲ ਲਾਇਨਜ਼ ਪਟਿਆਲਾ । |
| | 4. | ਕਾਂਤਾ ਦੇਵੀ, ਜੇ. ਬੀ. ਟੀ. ਟੀਚਰ, ਸ ਪ੍ਰ. ਸ. ਸੰਘੇੜਾ, ਜ਼ਿਲ੍ਹਾ ਸੰਗਰੂਰ । |
| | 5. | ਬਲਵੰਤ ਰਾਏ, ਜੇ. ਬੀ. ਟੀ., ਸ. ਪ੍ਰ. ਸ. ਰਾਮਪੁਰਾ ਪਿੰਡ ਜ਼ਿਲ੍ਹਾ ਬਠਿੰਡਾ । |
| | 6. | ਅਮਰੀਕ ਸਿੰਘ ਤਲਵੰਡੀ, ਜੇ. ਬੀ. ਟੀ. ਟੀਚਰ, ਸ. ਪ੍ਰ. ਸ. ਖੇਰਕੇ, ਜ਼ਿਲ੍ਹਾ ਫ਼ਿਰੋਜ਼ਪੁਰ । |

| 1 | 2 |
|---|---|
| | ਸਰਵਸ੍ਰੀ/ਸ੍ਰੀਮਤੀ |
| 1994 | 1. ਸੁਰਜੀਤ ਸਿੰਘ, ਮੁੱਖ ਅਧਿਆਪਕ, ਖਾਲਸਾ ਸੀ. ਸੈ. ਸ. ਮੰਡੀ ਬਹਾਦਰਗੜ੍ਹ ਲੁਧਿਆਣਾ । |
| | 2. ਹੇਮ ਰਾਜ ਗਰਗ, ਜੇ. ਬੀ. ਟੀ. ਮਿਡਲ ਸਕੂਲ, ਬਸਤੀ ਬਾਜੀਗਰ ਜ਼ਿਲ੍ਹਾ ਸੰਗਰੂਰ । |
| | 3. ਸੁਸ਼ੀਲ ਕੁਮਾਰੀ, ਜੇ.ਬੀ.ਟੀ. ਟੀਚਰ, ਸ. ਪ੍ਰ. ਸ. ਉਲਾਣਾ ਬਲਾਕ ਘਨੌਰ ਜ਼ਿਲ੍ਹਾ ਪਟਿਆਲਾ । |
| | 4. ਦੇਵ ਰਾਜ ਸ਼ਰਮਾ, ਜੇ. ਬੀ. ਟੀ. ਟੀਚਰ, ਸ. ਪ੍ਰ. ਸ. ਪ੍ਰਭਾਤ ਸਿੰਘ ਵਾਲਾ ਹਿਥਾੜ ਜ਼ਿਲਾ ਫਿਰੋਜ਼ਪੁਰ । |
| | 5. ਰਾਜ ਕੁਮਾਰ, ਜੇ. ਬੀ. ਟੀ. ਟੀਚਰ, ਸ. ਪ੍ਰ. ਸ. ਕੋਟ ਖਾਲਸਾ ਜ਼ਿਲ੍ਹਾ ਅੰਮ੍ਰਿਤਸਰ । |
| 1995 | 1. ਜਸਪਾਲ ਸੂਰ, ਪ੍ਰਿੰਸੀਪਲ, ਡੀ. ਏ. ਵੀ. ਸੀ. ਸੈ. ਸ. ਅੰਮ੍ਰਿਤਸਰ । |
| | 2. ਓਮ ਪ੍ਰਕਾਸ਼ ਸ਼ਰਮਾ, ਸੀ. ਸੀ. ਮਾਸਟਰ ਸ. ਸ. ਸੈ. ਸ. (ਮੁੰਡੇ) ਮਾਨਸਾ । |
| | 3. ਰਾਮ ਸਿੰਘ ਢਿਲੋਂ, ਹੈਡ ਟੀਚਰ, ਸ.ਪ੍ਰ.ਸ. ਮੁਹੱਲਾ ਅਮਰਪੁਰਾ ਅਹਿਮਦਗੜ੍ਹ ਜ਼ਿਲ੍ਹਾ ਸੰਗਰੂਰ । |
| | 4. ਸੁਦਰਸ਼ਨ ਕੁਮਾਰੀ ਚੋਪੜਾ, ਹੈਡ ਟੀਚਰ, ਸ. ਪ੍ਰ. ਸ. ਰੇਲਵੇ ਕਲੋਨੀ ਨਾਭਾ ਜ਼ਿਲ੍ਹਾ ਪਟਿਆਲਾ । |
| 1996 | 1. ਬਖਸ਼ੀਸ਼ ਸਿੰਘ ਸਾਇੰਸ ਮਾਸਟਰ, ਸ. ਸੀ. ਸੈ. ਸ. ਹੁਸ਼ਿਆਰਪੁਰ । |
| | 2. ਜਗਤਾਰ ਸਿੰਘ ਪ੍ਰਿੰਸੀਪਲ, ਸ. ਸੀ ਸੈ. ਸ. ਦਾਖਾ (ਲੁਧਿਆਣਾ) । |
| | 3. ਮਿਸ ਮਨਜੀਤ ਕੌਰ ਵਾਲੀਆ, ਹੈਡ ਟੀਚਰ, ਸ. ਪ੍ਰ. ਸ. ਨਾਰਮਲ ਸਕੂਲ ਗੁਰਦਾਸਪੁਰ । |
| | 4. ਸਤਨਾਮ ਸਿੰਘ ਸੇਖੋਂ, ਜੇ. ਬੀ. ਟੀ. ਟੀਚਰ, ਸ. ਪ੍ਰ. ਸ. ਲੱਖਣ ਕਲਾਂ, ਜ਼ਿਲ੍ਹਾ ਕਪੂਰਥਲਾ । |

श्रीमती लक्ष्मी कांता चावला : अध्यक्ष महोदय, यह जो प्रश्न का उत्तर शिक्षा मंत्री जी ने दिया है वह बहुत अच्छी, लम्बी, चौड़ी लिस्ट है। लेकिन मुझे लगता है कि सब अच्छा नहीं है इस लिस्ट के मुताबिक अच्छा है लेकिन सब वैसे ही है....

**ਸ੍ਰੀ ਸਪੀਕਰ** : ਤੁਸੀਂ ਰੇਲੇਵੇਂਟ ਗੱਲ ਕਰੋ ।

श्रीमती लक्ष्मी कांता चावला : मेरा प्रश्न है कि क्या मंत्री जी इस बात पर पूरी तरह सहमत है कि जिन जिन को स्टेट और नैशनल अवार्ड मिला है जिन्होंने अपनी सेवाकाल में वृद्धी नहीं ली है उन सब को यह पुरस्कार राशि मिल चुकी है या नहीं ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬਾ ਨੂੰ ਭਰੋਸਾ ਦਿੰਦਾ ਹਾਂ ਕਿ ਸਾਰੇ ਨੈਸ਼ਨਲ ਐਵਾਰਡੀਆਂ ਨੂੰ ਜਿਨ੍ਹਾਂ ਨੇ 2-2 ਸਾਲ ਆਪਣੀ ਸਰਵਿਸ ਦੇ ਵਿੱਚ ਐਕਸਟੈਨਸ਼ਨ ਨਹੀਂ ਲਈ ਉਨ੍ਹਾਂ ਸਾਰਿਆਂ ਨੂੰ ਅਸੀਂ ਪੈਸੇ ਭੇਜ ਦਿੱਤੇ ਹਨ। ਦੋ ਕੇਸ ਪੈਂਡਿੰਗ ਪਏ ਸਨ। ਉਨ੍ਹਾਂ ਨੂੰ ਪੁੱਛਿਆ ਗਿਆ ਸੀ ਕਿ ਉਨ੍ਹਾਂ ਨੇ ਸਰਵਿਸ ਵਿੱਚ ਵਾਧਾ ਲੈਣਾ ਹੈ ਜਾਂ ਇਨਾਮ ਲੈਣਾ ਹੈ। ਇਹ ਵੀ ਮਿਤੀ 1 ਜੁਲਾਈ, 1998 ਨੂੰ ਦੋ ਚੈਕ ਕੱਟ ਕੇ ਭੇਜ ਦਿੱਤੇ ਗਏ ਹਨ।

श्रीमती लक्ष्मी कांता चावला : अगर शिक्षा मंत्री जी ने 1 जुलाई, 1998 को हरपाल सिंह अमृतसर को चैक भेज दिया है तो मैं समझती हूं कि प्रश्न के कारण उन्हें चैक पहुंचा है पिछले साल जून में मुख्य मंत्री जी ने भरोसा दिलाया था कि तीस दिन के अंदर नैशनल अवार्डीज और स्टेट अवार्डीज को राशि पहुंचाई जा रही है। तीस जून तक तो नहीं पहुंची थी। अब कृपा करके यह बताए इन्होंने लिखा है within one month she opted and got two years extension. इस में ललिता जैन का नाम है यह स्टेटमैंट 'ए' में है। उसे 2 साल की सर्विस एक्सटैंशन नहीं मिली है। परंतु यहां लिखा है कि उसे सर्विस एक्सटैंशन मिल गई है और वह काम कर रही है। हरपाल सिंह अमृतसर का केस मैं चार साल से लड़ रही हूँ और दो बार मुख्य मंत्री जी के सामने पंजाब भवन में पेश किया था अब राशि 51,000/- है या 10,000/- यह उन को नहीं मिली। मेरे अमृतसर से आने तक तो उन्हें नहीं मिली थी। पहले तो मंत्री जी इसे कलैरिफाई करें कि पुरस्कार की राशि जो नैशनल अवार्डी को दी जाती है वह 51,000/- रुपये है या 10,000/- रुपये है। उन्हें जो चिट्ठी मिली उस में राशि 51,000/- रुपये है। सही राशि क्या है पहले कृपा इस के बारे में बताएं।

**ਮੰਤਰੀ** : ਰਾਸ਼ੀ 10,000 ਰੁਪਏ ਹੈ ਜੀ।

श्रीमती लक्ष्मी कांता चावला : ललिता जैन के केस में आप ने कहा है कि वह अब भी काम कर रही है। लेकिन उसे तो एक्सटैंशन नहीं मिली। बी. के. ई. स्कूल, अमृतसर मेरे घर के सामने है और हरपाल सिंह, डी. सी. के साथ सैक्टरी, रैडक्रास के तौर पर काम कर रहे हैं, 30 जून तक तो उन्हें कुछ नहीं मिला। आप इस के बारे में मुझे एश्योर करें।

**ਸ੍ਰੀ ਸਪੀਕਰ** : ਦੱਸੋ ਜੀ, ਹਰਪਾਲ ਸਿੰਘ ਨੂੰ ਰਾਸ਼ੀ ਗਈ ਹੈ ਜਾਂ ਨਹੀਂ ?

**ਮੰਤਰੀ** : ਦੋ ਕੇਸ ਪੈਂਡਿੰਗ ਪਏ ਸਨ ਜਿਨ੍ਹਾਂ ਨੂੰ ਕਿ ਕਲ੍ਹ ਚੈਕ ਭੇਜ ਦਿੱਤੇ ਗਏ ਹਨ। ਬਾਕੀ ਦੇ ਨੈਸ਼ਨਲ ਐਵਾਰਡੀਜ਼ ਨੂੰ ਪਹਿਲਾਂ ਹੀ ਦਿੱਤੇ ਜਾ ਚੁੱਕੇ ਹਨ।

श्रीमती लक्ष्मी कांता चावला : शुक्रिया, प्रश्न करने पर चले तो गए, चार साल बाद ही सही।

---

**ਸਰਦੂਲਗੜ੍ਹ ਸਬ-ਡਿਵੀਜ਼ਨ ਵਿਚ ਅਧਿਆਪਕਾਂ ਦੀਆਂ ਖਾਲੀ ਆਸਾਮੀਆਂ ਨੂੰ ਭਰਨਾ**

*1021. **ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਕੀ ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਮਾਨਸਾ ਦੀ ਸਰਦੂਲਗੜ੍ਹ ਸਬ-ਡਿਵੀਜ਼ਨ ਵਿਚ ਸਰਕਾਰੀ ਹਾਈ, ਮਿਡਲ ਅਤੇ ਪ੍ਰਾਇਮਰੀ ਸਕੂਲਾਂ ਵਿਚ ਅਧਿਆਪਕਾਂ ਦੀਆਂ ਖਾਲੀ ਪਈਆਂ ਆਸਾਮੀਆਂ ਦੀ ਕੁੱਲ ਗਿਣਤੀ ਅਤੇ ਵੇਰਵੇ ਕੀ-ਕੀ ਹਨ ਅਤੇ ਇਨ੍ਹਾਂ ਆਸਾਮੀਆਂ ਦੇ ਕਦੋਂ ਤੱਕ ਭਰੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਤੋਤਾ ਸਿੰਘ** : ਇਸ ਵੇਲੇ ਸਰਦੂਲਗੜ੍ਹ ਸਬ-ਡਵੀਜ਼ਨ ਜ਼ਿਲ੍ਹਾ ਮਾਨਸਾ ਦੇ ਸਰਕਾਰੀ ਹਾਈ ਸਕੂਲਾਂ ਵਿਚ ਅਧਿਆਪਕਾਂ ਦੀਆਂ 18 ਆਸਾਮੀਆਂ, ਸਰਕਾਰੀ ਮਿਡਲ ਸਕੂਲਾਂ ਵਿੱਚ 21 ਆਸਾਮੀਆਂ ਅਤੇ ਸਰਕਾਰੀ ਪ੍ਰਾਇਮਰੀ ਸਕੂਲਾਂ ਵਿੱਚ 43 ਆਸਾਮੀਆਂ ਖਾਲੀ ਹਨ। ਵਿਸ਼ਾ-ਵਾਰ ਵੇਰਵਾ ਅਨੁਲੱਗ ਵਿੱਚ ਦਿੱਤਾ ਗਿਆ ਹੈ। ਖਾਲੀ ਅਤੇ ਮਨਜ਼ੂਰਸ਼ੁਦਾ ਆਸਾਮੀਆਂ ਦੇ ਵਿਰੁੱਧ ਨਿਯੁਕਤੀ ਪੱਤਰ ਜਾਰੀ ਕੀਤੇ ਜਾ ਰਹੇ ਹਨ ਅਤੇ ਇਸ ਨਾਲ ਸਰਕਾਰੀ ਮਿਡਲ ਅਤੇ ਹਾਈ ਸਕੂਲਾਂ ਵਿਚ ਖਾਲੀ ਆਸਾਮੀਆਂ ਨੂੰ ਭਰਨ ਦਾ ਕੰਮ ਮਹੀਨਾ ਜੁਲਾਈ, 1998 ਦੌਰਾਨ ਖਤਮ ਹੋ ਜਾਵੇਗਾ। ਸਰਕਾਰੀ ਪ੍ਰਾਇਮਰੀ ਸਕੂਲਾਂ ਵਿੱਚ ਖਾਲੀ ਆਸਾਮੀਆਂ ਸਤੰਬਰ, 1998 ਤੱਕ ਭਰੇ ਜਾਣ ਦੀ ਆਸ ਹੈ।

[ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ]

**ਅਨੁਲੱਗ**

ਸਰਦੂਲਗੜ੍ਹ ਸਬ-ਡਵੀਜ਼ਨ ਦੇ ਮਿਡਲ ਅਤੇ ਹਾਈ ਸਕੂਲਾਂ ਵਿੱਚ ਅਧਿਆਪਕਾਂ ਦੀਆਂ ਖਾਲੀ ਆਸਾਮੀਆਂ ਦੀ ਗਿਣਤੀ :—

| ਕ੍ਰਮ ਨੰ: | ਆਸਾਮੀ ਦਾ ਨਾਂ | ਖਾਲੀ ਆਸਾਮੀਆਂ ਦੀ ਗਿਣਤੀ | |
|---|---|---|---|
| | | ਮਿਡਲ | ਹਾਈ |
| 1 | 2 | 3 | 4 |
| 1. | ਸੋਸ਼ਲ ਸਟੱਡੀ ਮਾਸਟਰ/ਮਿਸਟ੍ਰੈਸ | 1 | — |
| 2. | ਹਿਸਾਬ ਮਾਸਟਰ/ਮਿਸਟ੍ਰੈਸ | 1 | 3 |
| 3. | ਸਾਇੰਸ ਮਾਸਟਰ | 8 | 10 |
| 4. | ਵੋਕੇਸ਼ਨਲ ਮਾਸਟਰ/ਮਿਸਟ੍ਰੈਸ | — | — |
| 5. | ਡੀ. ਪੀ. ਆਈ. ਮਾਸਟਰ/ਮਿਸਟ੍ਰੈਸ .. | — | 1 |
| 6. | ਖੇਤੀਬਾੜੀ ਮਾਸਟਰ/ਮਿਸਟ੍ਰੈਸ .. | — | — |
| 7. | ਪੰਜਾਬੀ ਮਾਸਟਰ/ਮਿਸਟ੍ਰੈਸ .. | 1 | — |
| 8. | ਹਿੰਦੀ ਮਾਸਟਰ/ਮਿਸਟ੍ਰੈਸ .. | 7 | 1 |
| 9. | ਹੋਮ ਸਾਇੰਸ ਮਾਸਟਰ/ਮਿਸਟ੍ਰੈਸ .. | — | — |
| 10. | ਆਰਟ ਅਤੇ ਕਰਾਫਟ ਟੀਚਰ .. | 3 | 3 |
| | ਕੁੱਲ . | 21 | 18 |

ਸਰਦੂਲਗੜ੍ਹ ਸਬ-ਡਵੀਜ਼ਨ ਦੇ ਪ੍ਰਾਇਮਰੀ ਸਕੂਲਾਂ ਵਿਚ ਅਧਿਆਪਕਾਂ ਦੀਆਂ ਖਾਲੀ ਪੋਸਟਾਂ ਦੀ ਗਿਣਤੀ ਅਤੇ ਵੇਰਵਾ ਹੇਠ ਲਿਖੇ ਅਨੁਸਾਰ ਹੈ :—

ਜੇ. ਬੀ. ਟੀ.

| ਲੜੀ ਨੰ: | ਸਕੂਲ ਦਾ ਨਾਂ | ਬਲਾਕ | ਖਾਲੀ ਆਸਾਮੀਆਂ ਦੀ ਗਿਣਤੀ |
|---|---|---|---|
| 1 | 2 | 3 | 4 |
| 1. | ਚੈਨੇਵਾਲ | ਝੁਨੀਰ-2 | 1 |
| 2. | ਹੀਰ-ਕੇ | ,, | 1 |
| 3. | ਕਰੰਡੀਪੁਰ ਡੰਬੂ .. | ,, | 1 |
| 4. | ਲੋਹਗੜ੍ਹ .. | ,, | 1 |
| 5. | ਨਾਹਰਾ .. | ,, | 1 |
| 6. | ਰਣਜੀਤਗੜ੍ਹ ਬਾਂਦਰ .. | ,, | 1 |
| 7. | ਲੋਹਰਾ ਖੇੜਾ .. | ,, | 2 |
| 8. | ਰਾਜਾ ਰਾਣਾ .. | ,, | 1 |
| 9. | ਜੌੜਕੀਆਂ .. | ,, | 2 |
| 10. | ਕੁਸਲਾ .. | ,, | 1 |
| 11. | ਝੰਡਾ ਕਲਾਂ .. | ,, | 1 |
| 12. | ਛਾਪਿਆਂ ਵਾਲੀ .. | ਝੁਨੀਰ-1 | 1 |
| 13. | ਤਲਵੰਡੀ ਆਕਲੀਆ .. | ,, | 1 |
| 14. | ਧੀਂਗੜ .. | ,, | 1 |

[ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ]

| 1 | 2 | 3 | 4 |
|---|---|---|---|
| | ਹੈੱਡ ਟੀਚਰ | | |
| 1. | ਕੋਹਵਾਲ | ਝੁਨੀਰ-1 | 1 |
| 2. | ਲਖਮੀਰ ਵਾਲਾ | ,, | 1 |
| 3. | ਦਲੇਰ ਵਾਲਾ | ,, | 1 |
| 4. | ਫਹਿਣੀਵਾਲ | ,, | 1 |
| 5. | ਧੀਂਗੜ | ,, | 1 |
| 6. | ਪਲਾਟਾਂ ਕੇ | ,, | 1 |
| 7. | ਮੋਫਰ | ,, | 1 |
| 8. | ਜਟਾਲਾ ਕਲਾਂ | ਝੁਨੀਰ-2 | 1 |
| 9. | ਕੋਟੜਾ | ,, | 1 |
| 10. | ਮੀਰਪੁਰ ਖੁਰਦ | ,, | 1 |
| 11. | ਹੀਰ ਕੇ | ,, | 1 |
| 12. | ਰਣਜੀਤ ਗੜ੍ਹ | ,, | 1 |
| 13. | ਸਾਧੂ ਵਾਲਾ | ,, | 1 |
| 14. | ਫੂਲ ਮੰਡੀ | ,, | 1 |
| 15. | ਖੇਰਾ ਕਲਾਂ | ,, | 1 |
| 16. | ਖੇਰਾ ਖੁਰਦ | ,, | 1 |
| 17. | ਕੋਟੜਾ | ,, | 1 |
| 18. | ਮੀਰਪੁਰ ਖੁਰਦ | ,, | 1 |
| 19. | ਹੀਰੋ-ਕੇ | ,, | 1 |
| 20. | ਸਾਧੂ ਵਾਲਾ | ,, | 1 |
| 21. | ਰਣਜੀਤ ਗੜ੍ਹ | ,, | 1 |
| 22. | ਫੂਲ ਮੰਡੀ | ,, | 1 |

| 1 | 2 | 3 | 4 |
|---|---|---|---|
| 23. | ਖੇਰਾ ਕਲਾਂ | ਝੁਨੀਰ-2 | 1 |
| 24. | ਖੇਰਾ ਖੁਰਦ | ,, | 1 |
| 25. | ਸਰਦਲੇ ਵਾਲਾ | ,, | 1 |
| 26. | ਟਾਡੀਆ | ,, | 1 |
| 27. | ਮਾਨਖੇੜਾ | ,, | 1 |
| | **ਸੈਂਟਰ ਹੈੱਡ ਟੀਚਰ** | | |
| 1. | ਪਿਆਲੀ ਚਹੇਲਾਂ ਵਾਲੀ | ਝੁਨੀਰ-1 | 1 |
| 2. | ਦਹਿਲਾਂ ਵਾਲੀ | ,, | 1 |
| 3. | ਜੋੜਕੀਆਂ | ,, | 1 |
| 4. | ਉਲਲ | ,, | 1 |
| 5. | ਨਾਹਰਾ | ਝੁਨੀਰ-2 | 1 |
| 6. | ਮੀਰਪੁਰ ਕਲਾਂ | ,, | 1 |
| 7. | ਫਤਾ ਮਾਲੋਕਾ | ,, | 1 |
| 8. | ਫਤਿਹਪੁਰ | ,, | 1 |

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਹਿਬ, ਇਨ੍ਹਾਂ ਨੇ ਦੱਸਿਆ ਹੈ ਕਿ ਜਿੰਨੀਆਂ ਵੀ ਪੋਸਟਾਂ ਭਰੀਆਂ ਜਾਣਗੀਆਂ ਇਸ ਤੋਂ ਪਹਿਲਾਂ ਇੰਟਰਵਿਊ ਹੋਣਗੀਆਂ, ਜਿਥੇ ਵੀ ਪੋਸਟਾਂ ਖਾਲੀ ਪਈਆਂ ਹਨ ਕੀ ਉਸ ਬਾਰੇ ਇਹ ਦੱਸਣਗੇ ਕਿ ਸਰਦੂਲਗੜ੍ਹ ਸਬ-ਡਵੀਜ਼ਨ ਦੀਆਂ ਪੋਸਟਾਂ ਨੂੰ ਪਹਿਲ ਦੇ ਆਧਾਰ ਤੇ ਭਰਿਆ ਜਾਵੇਗਾ ਜਾਂ ਫਿਰ ਸਾਰੇ ਪੰਜਾਬ ਦੇ ਨਾਲ ਹੀ ਭਰੀਆਂ ਜਾਣਗੀਆਂ ।

**ਮੰਤਰੀ** : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਦੇ ਧਿਆਨ ਵਿੱਚ ਇਹ ਗੱਲ ਲਿਆਉਣਾ ਚਾਹੁੰਦਾ ਹਾਂ ਕਿ ਜਿਹੜੀਆਂ ਵੀ ਪੋਸਟਾਂ ਭਰੀਆਂ ਜਾਂਦੀਆਂ ਹਨ ਇਨ੍ਹਾਂ ਵਿੱਚ ਪੰਜਾਬ ਪੱਧਰ ਤੇ ਮੈਰਿਟ ਨੂੰ ਆਧਾਰ ਬਣਾਇਆ ਜਾਂਦਾ ਹੈ । ਇਸ ਵਾਸਤੇ ਅਸੀਂ 1 ਅਤੇ 2 ਜੂਨ ਨੂੰ ਡੀ. ਈ. ਓ. ਬੁਲਾਏ ਸਨ । ਉਨ੍ਹਾਂ ਦੀ ਖੁਆਇਸ਼ ਨਾਲ ਸਿਲੈਕਸ਼ਨ ਹੋਈ ਹੈ । ਉਨ੍ਹਾਂ ਵਿੱਚ ਐਸ. ਐਸ., ਮੈਥਸ ਅਤੇ ਪੰਜਾਬੀ ਦੇ ਟੀਚਰ ਹਨ । ਉਹ ਕਿਹੜੀ ਸਬ-ਡਵੀਜ਼ਨ ਵਿੱਚ ਪੜ੍ਹਾਉਣਗੇ ਜਾਂ ਉਨ੍ਹਾਂ ਨੂੰ ਕਿਥੇ ਲਗਾਇਆ ਜਾਵੇਗਾ, ਇਹ ਉਨ੍ਹਾਂ ਦੀ ਖੁਆਇਸ਼ ਮੁਤਾਬਿਕ

[ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ]

3,500 ਆਰਡਰ ਜਾ ਚੁੱਕੇ ਹਨ। ਸਰਦੂਲਗੜ੍ਹ ਬਾਰਡਰ ਏਰੀਆ ਹੈ ਅਤੇ ਇਸ ਦਾ ਬਾਰਡਰ ਹਰਿਆਣੇ ਨਾਲ ਲਗਦਾ ਹੈ ਅਤੇ ਜਿਹੜੇ ਬਾਰਡਰ, ਕੰਡੀ ਜਾਂ ਬੇਟ ਦੇ ਏਰੀਏ ਹੁੰਦੇ ਹਨ ਉਥੇ ਉਨ੍ਹਾਂ ਨੂੰ ਭੇਜਿਆ ਜਾਂਦਾ ਹੈ ਜਿਨ੍ਹਾਂ ਨੂੰ ਕੋਈ ਸਕੂਲ ਨਹੀਂ ਮਿਲਦਾ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਮੈਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਕੋਈ ਅਜਿਹੀ ਪਾਲਿਸੀ ਚਲਾਉਣਗੇ ਕਿ ਜਿਸ ਏਰੀਏ ਵਿੱਚ ਕੋਈ ਨਹੀਂ ਜਾਣਾ ਚਾਹੁੰਦਾ, ਉਥੇ ਕਿਸੇ ਤਰੀਕੇ ਪੋਸਟਾਂ ਭਰੀਆਂ ਜਾ ਸਕਣ ?

**ਸ੍ਰੀ ਸਪੀਕਰ** : ਮੰਤਰੀ ਜੀ ਦੱਸੋ, ਜਿਥੇ ਕੋਈ ਨਹੀਂ ਜਾਣਾ ਚਾਹੁੰਦਾ ਉਥੇ ਕੋਈ ਪਾਲਿਸੀ ਚਲਾਉਗੇ ?

**ਮੰਤਰੀ** : ਅਸੀਂ ਘੱਗਰ ਦਰਿਆ, ਬਾਰਡਰ ਏਰੀਏ, ਕੰਡੀ ਏਰੀਏ ਅਤੇ ਬੇਟ ਏਰੀਏ ਵਿੱਚ 200 ਸਕੂਲਾਂ ਦਾ ਸਰਵੇ ਕਰ ਲਿਆ ਹੈ ਜਿਥੇ ਕੋਈ ਟੀਚਰ ਨਹੀਂ ਹੈ ਜਾਂ ਜਿਸ ਏਰੀਏ ਵਿੱਚ ਕੋਈ ਨਹੀਂ ਜਾਂਦਾ ..

**ਸ੍ਰੀ ਸਪੀਕਰ** : ਸਭ ਤੋਂ ਵੱਧ ਸਕੂਲ ਕਿਹੜੇ ਏਰੀਏ ਦੇ ਖਾਲੀ ਹਨ ?

**ਮੰਤਰੀ** : ਬੇਟ ਏਰੀਏ ਵਿੱਚ 23-24 ਸਕੂਲ ਹਨ। ਅਸੀਂ ਉਨ੍ਹਾਂ ਪਿੰਡਾਂ ਵਿਚ ਗ੍ਰਾਮ ਕਮੇਟੀਆਂ ਬਣਾਈਆਂ ਹਨ ਜਿਨ੍ਹਾਂ ਨੂੰ ਕਿ ਅਸੀਂ ਸਕੂਲਾਂ ਦਾ ਚਾਰਜ ਦੇਣਾ ਚਾਹੁੰਦੇ ਹਾਂ। ਫਾਈਨਲ ਸਟੇਜ ਤੇ ਕੇਸ ਹੈ ਅਤੇ ਤੁਹਾਡੀ ਛੱਤਰ-ਛਾਇਆ ਵਿਚ ਇਸ ਉਤੇ ਵਿਚਾਰ ਕਰਕੇ ਹੱਲ ਕੱਢਿਆ ਜਾ ਰਿਹਾ ਹੈ।

**ਸ੍ਰੀ ਸੱਤਿਆ ਪਾਲ ਸੈਣੀ** : ਸਪੀਕਰ ਸਾਹਿਬ, ਜਿਨ੍ਹਾਂ ਪਿੰਡ ਦੇ ਵਿਚ ਜਾਂ ਜਿਸ ਖੇਤਰ ਵਿਚ ਟੀਚਰ ਜਾਣ ਲਈ ਤਿਆਰ ਨਹੀਂ ਹੁੰਦੇ, ਕੀ ਐਸੀ ਕੋਈ ਸਕੀਮ ਸਰਕਾਰ ਦੇ ਵਿਚਾਰ ਅਧੀਨ ਹੈ ਕਿ ਜਿਨ੍ਹਾਂ ਖੇਤਰਾਂ ਦੇ ਵਿਚ ਟੀਚਰ ਜੁਆਇੰਨ ਕਰਨ ਲਈ ਤਿਆਰ ਨਹੀਂ ਹੁੰਦੇ ਉਥੇ ਸੁਇਮ ਸੇਵਕ ਟੀਚਰਜ਼ ਭਰਤੀ ਕਰਕੇ ਉਨ੍ਹਾਂ ਪਿੰਡਾਂ ਦੇ ਸਕੂਲਾਂ ਵਿਚ ਪੜ੍ਹਾਈ ਕਰਵਾਈ ਜਾ ਸਕੇ। ਹਿਮਾਚਲ ਪ੍ਰਦੇਸ਼ ਦੇ ਵਿਚ ਇਸ ਤਰ੍ਹਾਂ ਦੀ ਸਕੀਮ ਹੈ। ਜਾਂ ਉਸ ਪਿੰਡ ਦੇ ਜਿਹੜੇ 12 ਕਲਾਸ ਪਾਸ ਬੇ-ਰੁਜ਼ਗਾਰ ਨੌਜਵਾਨ ਹਨ, ਉਨ੍ਹਾਂ ਨੂੰ 5 ਸਾਲ ਵਾਸਤੇ ਭਰਤੀ ਕਰਕੇ ਅਤੇ ਫਿਰ ਉਨ੍ਹਾਂ ਦੇ ਕੰਮ ਕਾਰ ਨੂੰ ਵੇਖ ਕੇ ਉਥੇ ਉਨ੍ਹਾਂ ਨੌਜਵਾਨਾਂ ਨੂੰ ਪੱਕਾ ਕਰਨ ਦੀ ਕੋਈ ਸਕੀਮ ਵਿਚਾਰ ਅਧੀਨ ਹੈ ਤਾਂਕਿ ਇਨ੍ਹਾਂ ਖੇਤਰਾਂ ਦੇ ਸਕੂਲਾਂ ਵਿਚ ਬੱਚਿਆਂ ਦੀ ਪੜ੍ਹਾਈ ਹੋ ਸਕੇ। ਕੀ ਸਰਕਾਰ ਕੋਈ ਐਸੀ ਯੋਜਨਾ ਵਿਚਾਰ ਅਧੀਨ ਰੱਖਦੀ ਹੈ ?

**ਮੰਤਰੀ** : ਸਪੀਕਰ ਸਾਹਿਬ, ਮੈਂ ਇਨ੍ਹਾਂ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਅਸੀਂ ਐਸੇ 200 ਸਕੂਲਾਂ ਨੂੰ ਆਈਡੈਂਟੀਫਾਈ ਕੀਤਾ ਹੈ ਜਿਥੇ ਕੋਈ ਵੀ ਟੀਚਰ 25 ਜਾਂ 50 ਦਿਨ ਤੋਂ ਵੱਧ ਨਹੀਂ ਰਹਿੰਦਾ ਅਤੇ ਉਹ ਆਪਣੀ ਕਿਸੇ ਨਾ ਕਿਸੇ ਕਾਰਣ ਟਰਾਂਸਫਰ ਕਰਵਾ ਕੇ ਉਥੋਂ ਵਾਪਸ ਆ ਜਾਂਦਾ ਹੈ। ਇਸ ਚੀਜ਼ ਉਤੇ ਅਸੀਂ ਵਿਚਾਰ ਕਰ ਰਹੇ ਹਾਂ। ਇਸ ਕੰਮ ਨੂੰ ਵੇਖਣ ਲਈ ਗ੍ਰਾਮ ਕਮੇਟੀਆਂ ਨੂੰ ਗ੍ਰਾਂਟ ਦੇ ਕੇ ਉਥੋਂ ਦੇ

ਪਿੰਡਾਂ ਦੇ ਸਕੂਲਾਂ ਬਾਰੇ ਫੈਸਲਾ ਉਹ ਕਰਨਗੇ । ਅਗਰ ਉਸ ਪਿੰਡ ਦਾ ਪਲੱਸ-2 ਦਾ ਕੋਈ ਨੌਜਵਾਨ ਫਸਟ ਸਥਾਨ ਵਾਲਾ ਅਵੇਲੇਬਲ ਹੋਵੇਗਾ ਉਸ ਨੂੰ ਰੱਖਿਆ ਜਾਵੇਗਾ ਜਾਂ ਉਸ ਦੇ ਨਾਲ ਦੇ ਪਿੰਡ ਦਾ ਅਵੇਲੇਬਲ ਹੋਵੇਗਾ ਉਸ ਨੂੰ ਰੱਖਿਆ ਜਾਵੇਗਾ ਜਾਂ ਫੇਰ ਜ਼ਿਲ੍ਹੇ ਦੇ ਵਿਚ ਹੋਵੇਗਾ ਉਸ ਨੂੰ ਲਿਆ ਜਾਵੇਗਾ । ਅਸੀਂ ਇਹ ਸਿਸਟਮ ਬਣਾ ਰਹੇ ਹਾਂ ਤਾਂਕਿ ਕੰਮ ਠੀਕ ਤਰੀਕੇ ਨਾਲ ਚੱਲ ਸਕੇ ।

---

**ਪੁਲਿਸ ਦੁਆਰਾ ਅਗਵਾ ਕੀਤੇ ਗਏ ਵਿਅਕਤੀਆਂ ਦੇ ਕੇਸ**

*1100. **ਸਰਦਾਰ ਜਗਤਾਰ ਸਿੰਘ ਰਾਜਲਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਾਲ 1995 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੌਰਾਨ ਪੁਲਿਸ ਸਟੇਸ਼ਨ ਪਾਤੜਾਂ, ਸਮਾਣਾ, ਭਵਾਨੀਗੜ੍ਹ ਅਤੇ ਸੰਗਰੂਰ ਵਿਚ ਕਥਿਤ ਤੌਰ ਤੇ ਪੁਲਿਸ ਦੁਆਰਾ ਅਗਵਾ ਕੀਤੇ ਗਏ ਵਿਅਕਤੀਆਂ ਦੇ ਲਾਪਤਾ ਹੋਣ ਦੇ ਕੇਸਾਂ ਦੀ ਕੁੱਲ ਗਿਣਤੀ ਕਿੰਨੀ ਹੈ ਅਤੇ ਅਜਿਹੇ ਲਾਪਤਾ ਹੋਏ ਵਿਅਕਤੀਆਂ ਨੂੰ ਲੱਭਣ ਲਈ ਸਰਕਾਰ ਦੁਆਰਾ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ;

(ਅ) ਸਰਕਾਰ ਦੁਆਰਾ ਉਨ੍ਹਾਂ ਪੁਲਿਸ ਕਰਮਚਾਰੀਆਂ ਦੇ ਖਿਲਾਫ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ ਜਿਨ੍ਹਾਂ ਦਾ ਉਕਤ ਵਿਅਕਤੀਆਂ ਨੂੰ ਲਾਪਤਾ ਕਰਨ ਵਿਚ ਹੱਥ ਹੋਣ ਸਬੰਧੀ ਲੋਕਾਂ ਦੁਆਰਾ ਇਸ ਸਬੰਧੀ ਦਿੱਤੇ ਗਏ ਹਲਫੀਆ ਬਿਆਨਾਂ ਵਿਚ ਦੋਸ਼ ਲਗਾਇਆ ਗਿਆ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਕੋਈ ਨਹੀਂ ਜੀ ।

(ਅ) ਸਵਾਲ ਪੈਦਾ ਨਹੀਂ ਹੁੰਦਾ ।

**ਸਰਦਾਰ ਜਗਤਾਰ ਸਿੰਘ ਰਾਜਲਾ** : ਸਪੀਕਰ ਸਾਹਿਬ, ਕੀ ਮੁੱਖ ਮੰਤਰੀ ਸਾਹਿਬ ਯਕੀਨ ਦਿਵਾਉਣਗੇ ਕਿ 1995 ਤੋਂ ਪਹਿਲਾਂ ਅਤੇ 1993 ਦੇ ਵਿਚਕਾਰ ਕੁਝ ਵਿਅਕਤੀ ਗੁੰਮ ਹੋ ਗਏ ਸਨ ਜਿਨ੍ਹਾਂ ਦੀ ਸੂਚਨਾ ਮੇਰੇ ਨੋਟਿਸ ਵਿੱਚ ਹੈ ।

**ਸ੍ਰੀ ਸਪੀਕਰ** : ਤੁਸੀਂ ਆਪਣੇ ਪ੍ਰਸ਼ਨ ਦੇ ਮੁਤਾਬਿਕ 1995 ਤੋਂ ਬਾਅਦ ਦੀ ਗੱਲ ਪੁੱਛੋ ।

**ਸਰਦਾਰ ਜਗਤਾਰ ਸਿੰਘ ਰਾਜਲਾ** : ਸਪੀਕਰ ਸਾਹਿਬ, ਮੇਰੇ ਸਵਾਲ ਦੀ ਸਪਲੀਮੈਂਟਰੀ ਦਾ ਸਬੰਧ 1993 ਦੇ ਪੀਰੀਅਡ ਦਾ ਹੈ ਅਤੇ ਇਹ 1995 ਤੋਂ ਪਹਿਲਾਂ ਦਾ ਪੀਰੀਅਡ ਹੈ ।

**ਸ੍ਰੀ ਸਪੀਕਰ** : ਰਾਜਲਾ ਸਾਹਿਬ, ਤੁਸੀਂ ਦੁਬਾਰਾ ਸਵਾਲ ਕਰਕੇ ਭੇਜ ਦੇਣਾ ।

**ਸਰਦਾਰ ਜਗਤਾਰ ਸਿੰਘ ਰਾਜਲਾ** : ਸਰ, ਠੀਕ ਹੈ ਜੀ ।

## ਰਾਮਪੁਰਾ ਵਿਖੇ ਮ੍ਰਿਤਕ ਦੇਹ ਦਾ ਸਸਕਾਰ ਕਰਨ ਸਬੰਧੀ ਝਗੜਾ

*1156. **ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਕੀ ਪਿੰਡ ਰਾਮਪੁਰਾ, ਜ਼ਿਲ੍ਹਾ ਬਠਿੰਡਾ ਵਿਖੇ ਮਈ, 1998 ਦੇ ਦੌਰਾਨ ਕਿਸੇ ਮ੍ਰਿਤਕ ਦੇਹ ਦਾ ਸਸਕਾਰ ਕਰਨ ਸਬੰਧੀ ਦੋ ਪਾਰਟੀਆਂ ਵਿਚਕਾਰ ਕੋਈ ਝਗੜਾ ਹੋਇਆ ਸੀ;

(ਅ) ਕੀ ਪੁਲਿਸ/ਸਿਵਲ ਪ੍ਰਸ਼ਾਸਨ ਦੁਆਰਾ ਉਕਤ ਭਾਗ (ੳ) ਵਿਚ ਵਰਣਿਤ ਝਗੜੇ ਨੂੰ ਹਲ ਕਰਨ ਦੇ ਕੋਈ ਯਤਨ ਕੀਤੇ ਗਏ ਸਨ ਅਤੇ ਉਨ੍ਹਾਂ ਵਿਅਕਤੀਆਂ ਦੇ ਨਾਂ ਕੀ ਹਨ ਜਿਨ੍ਹਾਂ ਦੇ ਵਿਰੁੱਧ ਕੇਸ ਦਰਜ ਕੀਤੇ ਗਏ ਸਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਹਾਂ ਜੀ।

(ਅ) ਹਾਂ ਜੀ। ਮੁਕੱਦਮਾ ਨੰ:53 ਮਿਤੀ 30-5-1998 ਨੂੰ ਉਤਰ ਸਿੰਘ, ਕੁਲਦੀਪ ਸਿੰਘ, ਕਰਮ ਸਿੰਘ, ਸੁਖਚੈਨ ਸਿੰਘ, ਲਾਲ ਸਿੰਘ ਪੁੱਤਰ ਸ਼੍ਰੀ ਭਾਗ ਸਿੰਘ, ਲਾਲ ਸਿੰਘ ਪੁੱਤਰ ਸ਼੍ਰੀ ਅਜਮੇਰ ਸਿੰਘ, ਬੰਤ ਸਿੰਘ, ਬਲਦੇਵ ਸਿੰਘ, ਬੰਤ ਸਿੰਘ, ਸੁਰਜੀਤ ਸਿੰਘ, ਬਲਦੇਵ ਸਿੰਘ, ਬਲੌਰ ਸਿੰਘ ਅਤੇ ਕਰਨੈਲ ਸਿੰਘ ਵਿਰੁੱਧ ਆਈ. ਪੀ. ਸੀ. ਦੀ ਧਾਰਾ 307/353/186/295-ਏ/148/149 ਪੀ. ਐਸ. ਥਾਣਾ ਰਾਮਪੁਰਾ ਵਿਖੇ ਦਰਜ ਹੋਇਆ ਹੈ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਸਾਹਿਬ ਤੋਂ ਜਾਨਣਾ ਚਾਹੁੰਦਾ ਹਾਂ ਕਿ ਇਹ ਬੜਾ ਗੰਭੀਰ ਮਾਮਲਾ ਸੀ ਅਤੇ ਸਾਰੇ ਪੰਜਾਬ ਵਿਚ ਚਿੰਤਾ ਦਾ ਕਾਰਨ ਬਣਿਆ ਰਿਹਾ ਹੈ। ਮੇਰੇ ਸਵਾਲ ਦੇ 'ਅ' ਪਾਰਟ ਦੇ ਜਵਾਬ ਵਿਚ ਇਨ੍ਹਾਂ ਨੇ 'ਹਾਂ ਜੀ' ਕਿਹਾ ਹੈ। ਇਹ ਜਿਹੜਾ ਇਨਸੀਡੈਂਟ ਵਾਪਰਿਆ ਅਤੇ ਬਹੁਤ ਸਾਰੇ ਵਿਅਕਤੀ ਇਸ ਤਸ਼ੱਦਦ ਦਾ ਸ਼ਿਕਾਰ ਹੋਏ ਅਤੇ ਕਈ ਅੰਮ੍ਰਿਤਧਾਰੀਆਂ ਨੂੰ ਪਰੇਸ਼ਾਨ ਕੀਤਾ ਗਿਆ ਅਤੇ ਨੌਜਵਾਨਾਂ ਤੋਂ ਬਜ਼ੁਰਗਾਂ ਨੂੰ ਥੱਪੜ ਮਰਵਾਏ ਗਏ ਅਤੇ ਇਕ ਬੀਬੀ ਆਪਣੇ ਮਾਂ-ਬਾਪ ਦੇ ਘਰ ਜਣੇਪਾ ਕੱਟਣ ਵਾਸਤੇ ਆਈ ਹੋਈ ਸੀ, ਉਸ ਨੂੰ ਵੀ ਤੰਗ ਕੀਤਾ ਗਿਆ ਜਦ ਕਿ ਇਹ ਸਾਰਾ ਕੁਝ ਟਾਲਿਆ ਜਾ ਸਕਦਾ ਸੀ। ਮੇਰਾ ਸਵਾਲ ਇਹ ਹੈ ਕਿ ਕੀ ਸਿਵਲ ਐਡਮਨਿਸਟ੍ਰੇਸ਼ਨ ਅਤੇ ਪੁਲਿਸ ਐਡਮਨਿਸਟ੍ਰੇਸ਼ਨ ਨੇ ਕੋਈ ਇਸ ਦਾ ਹੱਲ ਕੱਢਿਆ ਜਾਂ ਸਰਕਾਰ ਵਲੋਂ ਕੋਈ ਯਤਨ ਕੀਤੇ ਗਏ ? ਜੇਕਰ ਕੀਤੇ ਗਏ ਸਨ ਤਾਂ ਫੇਰ ਉਹ ਕਿਉਂ ਨਹੀਂ ਸਿਰੇ ਚੜੇ। ਇਸ ਦਾ ਵੇਰਵਾ ਮੈਨੂੰ ਹਾਊਸ ਦੇ ਵਿਚ ਦੱਸਿਆ ਜਾਵੇ।

**ਮੁੱਖ ਮੰਤਰੀ** : ਯਤਨ ਤਾਂ ਉਨ੍ਹਾਂ ਨੇ ਵੀ ਕੀਤੇ ਅਤੇ ਮੈਂ ਵੀ ਕੀਤੇ ਜਿਸ ਵਕਤ ਮੇਰੇ ਨੋਟਿਸ ਵਿਚ ਆਇਆ ਤਾਂ ਮੈਂ ਐਸ. ਪੀ. ਅਤੇ ਡੀ. ਸੀ. ਨੂੰ ਕਿਹਾ ਕਿ ਉਥੇ ਜਾਕੇ

ਕੋਈ ਹੱਲ ਕੱਢੋ ਅਤੇ ਕੋਈ ਐਮੀਕੇਬਲੀ ਸੇਟਲਮੈਂਟ ਕਰਾਓ । ਆਨਰੇਬਲ ਮੈਂਬਰ ਸਾਹਿਬ ਨੂੰ ਵੀ ਪਤਾ ਹੈ ਅਤੇ ਮੈਨੂੰ ਵੀ ਪਤਾ ਹੈ । ਇਹ ਇਕ ਦਰਦਨਾਕ ਮਸਲਾ ਹੈ । ਸੁਪਰੀਮ ਕੋਰਟ ਤੱਕ ਕੇਸ ਗਿਆ ਅਤੇ ਫੈਸਲਾ ਹੋਇਆ । ਉਥੇ ਝਗੜਾ ਹੋਇਆ ਜੋ ਬੜਾ ਦੁਖਦਾਈ ਝਗੜਾ ਹੈ । ਪੁਲਿਸ ਜੋ ਵੀ ਐਕਸ਼ਨ ਲੈ ਸਕਦੀ ਸੀ, ਲਿਆ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਨੂੰ ਸੰਤੁਸ਼ਟੀ ਨਹੀਂ ਹੋਈ । ਪਤਨ ਹੋਏ ਮੁੱਖ ਮੰਤਰੀ ਜੀ ਨੇ ਕਿਹਾ ਹੈ, ਮੈਂ ਵਿਸ਼ਵਾਸ ਕਰ ਲੈਂਦਾ ਹਾਂ । ਮੁੱਖ ਮੰਤਰੀ ਜੀ ਨੇ ਕਿਹਾ ਹੈ ਕਿ ਸੁਪਰੀਮ ਕੋਰਟ ਵਿਚ ਇਸ ਦਾ ਫੈਸਲਾ ਹੋਇਆ ਹੈ ਪਰ ਮੇਰੇ ਨੋਟਿਸ ਵਿਚ ਹੈ ਕਿ ਕੋਈ ਫੈਸਲਾ ਨਹੀਂ ਹੋਇਆ । ਕੋਈ ਨਿਸ਼ਾਨ ਦੇਹੀ ਨਹੀਂ ਹੋਈ ਕਿ ਇਤਨੀ ਜ਼ਮੀਨ ਰਿਜ਼ਰਵ ਕੀਤੀ ਜਾਂਦੀ ਹੈ । ਇਹ ਤਾਂ ਮਿਸ-ਗਾਈਡ ਵਾਲੀ ਗੱਲ ਹੈ । ਉਥੇ ਧਾਰਮਿਕ ਅਸਥਾਨ ਹੈ । ਸਪੀਕਰ ਸਾਹਿਬ, ਜਿਨ੍ਹਾਂ ਵਿਅਕਤੀਆਂ ਦੇ ਖਿਲਾਫ਼ ਕੇਸ ਦਰਜ ਕੀਤਾ ਗਿਆ ਉਨ੍ਹਾਂ ਬਾਰੇ ਮੁੱਖ ਮੰਤਰੀ ਜੀ ਇਸ ਗੱਲ ਦੀ ਪੜਤਾਲ ਕਰਵਾਉਣ । ਜਨਾਨੀ ਦਾ ਸਸਕਾਰ 30 ਤਾਰੀਖ ਨੂੰ 12-00 ਵਜੇ ਹੋਇਆ ਅਤੇ ਇਕ ਦਿਨ ਪਹਿਲਾਂ ਉਸ ਦੀ ਮੌਤ ਹੁੰਦੀ ਹੈ । ਪਿੰਡਾਂ ਦੇ ਲੋਕਾਂ ਵਿਚ ਬਹੁਤ ਰਿਜ਼ੈਂਟਮੈਂਟ ਹੈ । ਕੀ ਮੁੱਖ ਮੰਤਰੀ ਜੀ ਹਾਈ ਲੇਵਲ ਦੀ ਜਾਂ ਹਾਊਸ ਦੇ ਮੈਂਬਰਾਂ ਦੀ ਕਮੇਟੀ ਬਣਾਉਣਗੇ ? ਦੋ ਘੰਟੇ ਪਹਿਲਾਂ 11 ਬੰਦਿਆਂ ਦੇ ਖਿਲਾਫ਼ ਕੇਸ ਰਜਿਸਟਰ ਕੀਤੇ ਗਏ । ਇਨ੍ਹਾਂ ਵਿਚੋਂ ਕੁਝ ਵਿਅਕਤੀਆਂ ਨੂੰ ਜ਼ਮਾਨਤ ਤੇ ਰਿਹਾ ਕਰ ਦਿਤਾ ਗਿਆ । 7/51 ਅਤੇ 1 ਲੱਖ ਰੁਪਏ ਦੀ ਜ਼ਮਾਨਤ ਲਈ ਗਈ ਹੈ । ਮੈਂ ਦੱਸਣਾ ਚਾਹੁੰਦਾ ਹਾਂ ਕਿ ਉਥੇ ਧਾਰਮਿਕ ਅਸਥਾਨ ਹੈ ਅਤੇ ਚਾਰ ਕਦਮਾਂ ਤੇ ਗੁਰੂ ਗ੍ਰੰਥ ਸਾਹਿਬ ਦੀ ਬੀੜ ਹੈ । 15-20 ਮੀਟਰ ਤੇ ਇਕ ਹੋਰ ਧਾਰਮਿਕ ਅਸਥਾਨ ਹੈ । ਇਕ ਪਾਸੇ ਪ੍ਰਾਇਮਰੀ ਸਕੂਲ ਹੈ । ਐਡਮਨਿਸਟ੍ਰੇਸ਼ਨ ਨੇ ਸਿਆਸੀ ਦਬਾਅ ਹੇਠ ਆ ਕੇ ਇਸ ਤਰ੍ਹਾਂ ਕੀਤਾ ਹੈ । ਪਿੰਡ ਦੇ 90% ਲੋਕ ਇਕ ਪਾਸੇ ਹਨ ਅਤੇ ਉਨ੍ਹਾਂ ਲੋਕਾਂ ਦੀ ਮੰਗ ਹੈ ਕਿ ਉਥੇ ਸਸਕਾਰ ਨਾ ਕੀਤਾ ਜਾਵੇ । ਕੀ ਮੁੱਖ ਮੰਤਰੀ ਜੀ ਇਸ ਬਾਰੇ ਕੋਈ ਉੱਚ ਪੱਧਰੀ ਜਾਂਚ ਕਰਾਉਣਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਇਸ ਬਾਰੇ ਥੋੜ੍ਹੀ ਜਿਹੀ ਬੈਕਗਰਾਊਂਡ ਦਸਣਾ ਚਾਹੁੰਦਾ ਹਾਂ । ਪਹਿਲਾਂ ਇਸ ਜਗ੍ਹਾ ਤੇ ਸ਼ਮਸ਼ਾਨ ਘਾਟ ਸੀ । ਇਹ ਬਹੁਤ ਪੁਰਾਣੀ ਗੱਲ ਹੈ । ਇਸ ਸ਼ਮਸ਼ਾਨ ਘਾਟ ਨੂੰ ਬਾਅਦ ਵਿਚ ਬਦਲ ਦਿਤਾ ਗਿਆ ਅਤੇ ਪਿੰਡ ਦੇ ਲੋਕਾਂ ਨੇ ਉਥੇ ਗੁਰਦੁਆਰਾ ਸਾਹਿਬ ਬਣਾ ਦਿਤਾ । ਉਸ ਇਲਾਕੇ ਵਿਚ ਹੋਰ ਵੀ ਬਹੁਤ ਸਾਰੀ ਆਬਾਦੀ ਹੋ ਗਈ ਅਤੇ ਲੋਕਾਂ ਦੀ ਕਾਫ਼ੀ ਦੇਰ ਤੋਂ ਮੰਗ ਸੀ ਕਿ ਉਥੇ ਡੈਡ ਬਾਡੀਜ਼ ਦਾ ਸਸਕਾਰ ਨਾ ਕੀਤਾ ਜਾਵੇ । ਮੇਰੀ ਜਾਣਕਾਰੀ ਦੇ ਮੁਤਾਬਿਕ ਇਹ ਕੇਸ ਸੁਪਰੀਮ ਕੋਰਟ ਤੱਕ ਗਿਆ । ਫਿਰ 2 ਕਨਾਲ ਜਗ੍ਹਾ ਸ਼ਮਸ਼ਾਨ ਘਾਟ ਵਾਸਤੇ ਰਿਜ਼ਰਵ ਕਰ ਦਿਤੀ । ਮੈਂ ਪਹਿਲਾਂ ਵੀ ਦਸਿਆ ਹੈ ਕਿ ਕੋਸ਼ਿਸ਼ ਕੀਤੀ ਗਈ ਪਰ ਫਿਰ ਵੀ ਹੋਰ ਪਤਾ ਕਰ ਲਵਾਂਗੇ ਕਿ ਇਸ ਕੇਸ ਦੀ ਡੀਟੇਲ ਕੀ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਇਹ ਰਿਕਾਰਡ ਦਾ ਮਾਮਲਾ ਹੈ । ਮੇਰੀ ਜਾਣਕਾਰੀ ਦੇ ਮੁਤਾਬਿਕ ਉਥੇ ਧਾਰਮਿਕ ਅਸਥਾਨ ਹੈ ਪਰ ਕਾਫ਼ੀ ਦੇਰ ਪਹਿਲਾਂ

[ਕਾਮਰੇਡ ਹਰਦੇਵ ਸਿੰਘ ਅਰਸ਼ੀ]
ਉਥੇ ਸ਼ਮਸ਼ਾਨ ਘਾਟ ਸੀ । ਕੁਝ ਕਦਮਾਂ ਤੇ ਗੁਰਦੁਆਰਾ ਸਾਹਿਬ ਦੀ ਇਮਾਰਤ ਬਣਾਈ ਹੋਈ ਹੈ । (ਵਿਘਨ)

**ਸ੍ਰੀ ਸਪੀਕਰ :** ਤੁਸੀਂ ਡਿਸਕਸ਼ਨ ਨਾ ਕਰੋ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਸਪੀਕਰ ਸਾਹਿਬ, ਮੁੱਖ ਮੰਤਰੀ ਜੀ ਆਪਣੇ ਲੈਵਲ ਤੇ ਇਸ ਗੱਲ ਦੀ ਇਨਕੁਆਰੀ ਕਰਾਉਣ ਅਤੇ ਮੈਨੂੰ ਭਰੋਸਾ ਦੇਣ ਕਿ ਜੋ ਐਫ. ਆਈ. ਆਰ. ਦਰਜ ਕੀਤੀ ਗਈ ਹੈ ਉਹ ਹਾਲੇ ਵੀ ਓਪਨ ਹੈ ਅਤੇ ਇਸ ਨੂੰ ਇਮੀਜੇਟਲੀ ਕਲੋਜ਼ ਕੀਤਾ ਜਾਵੇ । ਸਪੀਕਰ ਸਾਹਿਬ, ਪਿੰਡ ਵਾਲਿਆਂ ਨੂੰ ਡਰ ਹੈ ਕਿ ਐਫ. ਆਈ. ਆਰ. ਵਿਚ ਹੋਰ ਲੋਕਾਂ ਨੂੰ ਵੀ ਫਸਾਇਆ ਜਾਵੇਗਾ ਅਤੇ ਇਸ ਐਫ. ਆਈ. ਆਰ. ਨੂੰ ਓਪਨ ਨਾ ਰੱਖਿਆ ਜਾਵੇ ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਇਸ ਕੇਸ ਤੇ ਇਨਕੁਆਇਰੀ ਚਲ ਰਹੀ ਹੈ । ਮੈਂ ਯਕੀਨ ਦਿਵਾਉਂਦਾ ਹਾਂ ਕਿ ਕਿਸੇ ਵੀ ਗਲਤ ਬੰਦੇ ਦਾ ਇਸ ਵਿਚ ਚਲਾਨ ਨਹੀਂ ਕੀਤਾ ਜਾਵੇਗਾ ।

---

## ਮਿਊਂਸਪਲ ਕੌਂਸਲ, ਹੁਸ਼ਿਆਰਪੁਰ ਦੇ ਦਫਤਰ ਵਿਚ ਖਾਲੀ ਪਈਆਂ ਆਸਾਮੀਆਂ ਨੂੰ ਭਰਨਾ

*1068. **ਸ੍ਰੀ ਤਿਕਸ਼ਨ ਸੂਦ :** ਕੀ ਸਥਾਨਕ ਸਰਕਾਰ ਅਤੇ ਰੁਜ਼ਗਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਮਿਊਂਸਪਲ ਕੌਂਸਲ, ਹੁਸ਼ਿਆਰਪੁਰ ਦੇ ਦਫਤਰ ਵਿਚ ਖਾਲੀ ਪਈਆਂ ਆਸਾਮੀਆਂ ਦੀ ਸ਼੍ਰੇਣੀ-ਵਾਰ ਗਿਣਤੀ ਕਿੰਨੀ-ਕਿੰਨੀ ਹੈ ਅਤੇ ਉਕਤ ਆਸਾਮੀਆਂ ਦੇ ਕਦੋਂ ਤੱਕ ਭਰ ਲਏ ਜਾਣ ਦੀ ਸੰਭਾਵਨਾ ਹੈ ?

**ਸ੍ਰੀ ਬਲਰਾਮਜੀ ਦਾਸ ਟੰਡਨ :** ਨਗਰ ਕੌਂਸਲ, ਹੁਸ਼ਿਆਰਪੁਰ ਵਿਖੇ ਖਾਲੀ ਪਈਆਂ ਅਸਾਮੀਆਂ ਦੀ ਸੂਚੀ ਅਨੁਲੱਗ 'ੲ' ਤੇ ਨੱਥੀ ਕੀਤੀ ਜਾਂਦੀ ਹੈ ।

ਪ੍ਰਾਂਤੀਕਰਣ ਅਸਾਮੀਆਂ ਭਰਨ ਲਈ ਸਰਕਾਰ ਵਲੋਂ ਅਖਬਾਰ ਵਿਚ ਵਿਗਿਆਪਨ ਦਿੱਤਾ ਗਿਆ ਹੈ । ਪ੍ਰਤੀ ਬੇਨਤੀਆਂ ਪ੍ਰਾਪਤ ਹੋ ਚੁੱਕੀਆਂ ਹਨ । ਪ੍ਰਤੀ ਬੇਨਤੀਆਂ ਦੀ ਛਾਣਬੀਣ ਸਪੈਸ਼ਲ ਸਟਾਫ ਲਗਾ ਕੇ ਕੀਤੀ ਜਾ ਰਹੀ ਹੈ । ਇਹ ਕਾਰਵਾਈ ਮੁਕੰਮਲ ਹੋਣ ਉਪਰੰਤ ਖਾਲੀ ਪਈਆਂ ਆਸਾਮੀਆਂ ਭਰਨ ਲਈ ਤੁਰੰਤ ਕਾਰਵਾਈ ਕੀਤੀ ਜਾਵਗੀ ।

2. ਗੈਰ ਪ੍ਰਾਂਤੀਕਰਣ ਆਸਾਮੀਆਂ ਭਰਨ ਲਈ ਨਗਰ ਕੌਂਸਲ ਹੁਸ਼ਿਆਰਪੁਰ ਵਲੋਂ ਸੂਚਿਤ ਕੀਤਾ ਗਿਆ ਹੈ ਕਿ ਉਨ੍ਹਾਂ ਦਾ ਅਮਲੇ ਤੇ ਖ਼ਰਚ ਨਿਰਧਾਰਤ ਨਾਰਮ ਅੰਦਰ ਨਾ ਹੋਣ ਕਾਰਨ ਇਹ ਅਸਾਮੀਆਂ ਨਹੀਂ ਭਰੀਆਂ ਗਈਆਂ । ਨਗਰ ਕੌਂਸਲ ਦਾ ਅਮਲੇ ਤੇ ਖ਼ਰਚ ਨਿਰਧਾਰਤ ਨਾਰਮ ਅੰਦਰ ਹੋਣ ਉਪਰੰਤ ਇਹ ਆਸਾਮੀਆਂ ਭਰਨ ਲਈ ਕਾਰਵਾਈ ਕੀਤੀ ਜਾਵੇਗੀ ।

## ਅਨੁਲੱਗ—ੳ

### ਨਗਰ ਕੌਂਸਲ ਹੁਸ਼ਿਆਰਪੁਰ ਵਿਖੇ ਖਾਲੀ ਆਸਾਮੀਆਂ ਦੀ ਸੂਚੀ

| ਲੜੀ ਨੰ: | ਆਸਾਮੀਆਂ ਦਾ ਨਾਂ | | ਖਾਲੀ ਆਸਾਮੀਆਂ ਦੀ ਗਿਣਤੀ |
|---|---|---|---|
| 1 | 2 | | 3 |
| 1. | ਪ੍ਰਾਂਤੀਕਰਨ ਆਸਾਮੀਆਂ | | |
| 1. | ਸੁਪਰਡੰਟ | .. | 1 |
| 2. | ਇੰਸਪੈਕਟਰ | .. | 1 |
| 3. | ਸਹਾਇਕ ਮਿਊਂਸਪਲ ਇੰਜੀਨੀਅਰ | .. | 2 |
| 4. | ਏ. ਡੀ. ਐੱਫ. ਓ. | .. | 1 |
| 5. | ਬਿਲਡਿੰਗ ਇੰਸਪੈਕਟਰ | .. | 1 |
| 6. | ਸੈਨੇਟਰੀ ਇੰਸਪੈਕਟਰ | .. | 1 |
| | ਟਾਊਨ ਪਲੈਨਿੰਗ ਵਿੰਗ | | |
| 1. | ਸਹਾਇਕ ਟਾਊਨ ਪਲੈਨਿੰਗ | .. | 1 |
| 2. | ਪਲੈਨਿੰਗ ਅਫਸਰ | .. | 1 |
| 3. | ਹੈੱਡ ਡਰਾਫਟਸਮੈਨ | .. | 1 |
| 4. | ਡਰਾਫਟਸਮੈਨ | .. | 1 |
| 5. | ਬਿਲਡਿੰਗ ਇੰਸਪੈਕਟਰ | .. | 1 |
| 2. | ਗੈਰ ਪ੍ਰਾਂਤੀਕਰਨ ਆਸਾਮੀਆਂ | | |
| 1. | ਕਲਰਕ | .. | 2 |
| 2. | ਡਰਾਈਵਰ | .. | 1 |
| 3. | ਮਕੈਨਿਕ | .. | 1 |
| 4. | ਸਹਾਇਕ ਮਕੈਨਿਕ | .. | 3 |
| 5. | ਇਲੈਕਟਰੀਸ਼ਨ | .. | 1 |

[ਸਥਾਨਕ ਸਰਕਾਰ ਅਤੇ ਰੁਜ਼ਗਾਰ ਮੰਤਰੀ]

| 1 | 2 | | 3 |
|---|---|---|---|
| 6. | ਫਿਟਰ ਕੁੱਲੀ | .. | 1 |
| 7. | ਮੀਟਰ ਰੀਡਰ | .. | 2 |
| 8. | ਸੇਵਾਦਾਰ | .. | 4 |
| 9. | ਮਾਲੀ/ਹੈਡ ਮਾਲੀ | .. | 5 |
| 10. | ਹੈਲਪਰ | .. | 2 |
| 11. | ਫਾਇਰਮੈਨ | .. | 4 |
| 12. | ਸੈਨਟਰੀ ਜਮਾਦਾਰ | .. | 3 |
| 13. | ਸੀਵਰਮੈਨ | .. | 3 |
| 14. | ਸਫਾਈ ਸੇਵਕ | .. | 15 |
| 15. | ਪਟਵਾਰੀ | .. | 1 |
| 16. | ਸਟੈਨੋ ਟਾਈਪਿਸਟ | .. | 1 |
| 17. | ਰਾਜ ਮਿਸਤਰੀ | .. | 1 |
| 18. | ਬੇਲਦਾਰ | .. | 4 |
| 19. | ਐਂਟੀ ਮੁਲੇਰੀਆ ਬੇਲਦਾਰ | . | 3 |
| 20. | ਕੈਟਲ ਪਾਊਂਡ ਕਲਰਕ | .. | 1 |
| 21. | ਕਲੀਨਰ | .. | 1 |
| 22. | ਟਿਊਬਵੈੱਲ ਅਪਰੇਟਰ | .. | 5 |
| 23. | ਸਰਵੇਅਰ | .. | 1 |
| ਟਾਊਨ ਪਲੈਨਿੰਗ ਵਿੰਗ | | | |
| 1. | ਪਟਵਾਰੀ | .. | 1 |
| 2. | ਸਟੈਨੋ ਟਾਈਪਿਸਟ | .. | 1 |
| 3. | ਕਲਰਕ | .. | 2 |
| 4. | ਬੇਲਦਾਰ/ਰੇਂਜਰ | .. | 4 |
| 5. | ਡਰਾਈਵਰ | .. | 1 |
| 6. | ਸੇਵਾਦਾਰ | .. | 2 |

**ਸ੍ਰੀ ਤਿਕਸ਼ਨ ਸੂਦ** : ਸਪਲੀਮੈਂਟਰੀ ਸਰ । ਸਪੀਕਰ ਸਾਹਿਬ, ਜੋ ਅਨੁਲੱਗ 'ੳ' ਵਿਚ ਵਕੇਂਸੀਆਂ ਦੀ ਗਿਣਤੀ ਦਿੱਤੀ ਹੈ ਮਿਊਂਸਪਲ ਕਮੇਟੀ ਹੁਸ਼ਿਆਰਪੁਰ ਵਿਚ, ਉਹ ਪ੍ਰੋਵਿੰਸ਼ਲਾਈਜ਼ਡ 7, ਗੈਰ ਪ੍ਰੋਵਿੰਸ਼ਲਾਈਜ਼ਡ 65 ਅਤੇ ਟਾਊਨ ਪਲੈਨਿੰਗ ਵਿੰਗ ਵਿਚ ਪ੍ਰੋਵਿੰਸ਼ਲਾਈਜ਼ਡ ਖਾਲੀ ਆਸਾਮੀਆਂ 5 ਅਤੇ ਗੈਰ ਪ੍ਰੋਵਿੰਸ਼ਲਾਈਜ਼ਡ 11 ਦਰਸਾਈਆਂ ਗਈਆਂ ਹਨ ਯਾਨੀ ਕੁਲ ਖਾਲੀ ਆਸਾਮੀਆਂ ਦੀ ਗਿਣਤੀ 88 ਦੱਸੀ ਗਈ ਹੈ । ਸਪੀਕਰ ਸਾਹਿਬ, ਪਿਛਲੀ ਸਰਕਾਰ ਵੇਲੇ ਤਾਂ ਕੋਈ ਧਿਆਨ ਨਹੀਂ ਦਿੱਤਾ ਗਿਆ, ਇਕ ਤਰਾਂ ਨਾਲ ਜੰਗਲ ਰਾਜ ਰਿਹਾ । ਮੈਂ ਮਾਨਯੋਗ ਮੰਤਰੀ ਸਾਹਿਬ ਨੂੰ ਪੁੱਛਣਾ ਚਾਹਵਾਂਗਾ ਕਿ ਜੋ ਪ੍ਰਾਂਤੀਕਰਣ ਆਸਾਮੀਆਂ ਹਨ, ਉਨ੍ਹਾਂ ਤੇ ਕੋਈ ਫਾਈਨਾਂਸ਼ੀਅਲ ਐਕਸਪੈਂਡੀਚਰ ਲਿਮਿਟ ਦੀ ਸ਼ਰਤ ਲਗਦੀ ਹੈ ਜਾਂ ਨਹੀਂ ਲਗਦੀ ਕਿਉਂਕਿ ਪ੍ਰਸ਼ਨ ਦੇ ਭਾਗ-2 ਵਿਚ ਦਰਸਾਇਆ ਗਿਆ ਹੈ ਕਿ ਐਕਸਪੈਂਡੀਚਰ ਲਿਮਿਟ ਅੰਦਰ ਇਹ ਆਸਾਮੀਆਂ ਭਰਨ ਲਈ ਕਾਰਵਾਈ ਕੀਤੀ ਜਾਵੇਗੀ । ਕੀ ਪ੍ਰਾਂਤੀਕਰਣ ਆਸਾਮੀਆਂ ਭਰਨ ਵਿਚ ਐਸੀ ਕੋਈ ਲਿਮਿਟ ਤਾਂ ਨਹੀਂ ?

**ਮੰਤਰੀ** : ਸਪੀਕਰ ਸਾਹਿਬ, ਇੰਨੀ ਬਾਰੀਕੀ ਵਿਚ ਸੂਦ ਸਾਹਿਬ ਨੇ ਇਹ ਸਵਾਲ ਪੁੱਛਿਆ ਤਾਂ ਨਹੀਂ ਪਰ ਫਿਰ ਵੀ ਮੈਂ ਇਨ੍ਹਾਂ ਨੂੰ ਪਤਾ ਲੈ ਕੇ ਦੱਸ ਦੇਂਦਾ ਹਾਂ । ਜੇ ਇਹ ਬਾਅਦ ਵਿਚ ਜਾਨਣਾ ਚਾਹੁਣਗੇ ਤਾਂ ਮੈਂ ਇਨ੍ਹਾਂ ਨੂੰ ਜ਼ਰੂਰ ਇਹ ਇਨਫਰਮੇਸ਼ਨ ਦੇ ਦੇਵਾਂਗਾ ।

**ਸ੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਇਹ ਸਾਰੀਆਂ ਮਿਊਂਸਪਲ ਕਮੇਟੀਆਂ ਵਿਚ ਹੀ ਪ੍ਰਾਬਲਮ ਹੈ ਪਰ ਮੈਂ ਸਿਰਫ ਹੁਸ਼ਿਆਰਪੁਰ ਦੀ ਗੱਲ ਕਰਦਾ ਹਾਂ ।

**ਸ੍ਰੀ ਸਪੀਕਰ** : ਸੂਦ ਸਾਹਿਬ, ਇਸ ਵਕਤ ਅਸੀਂ ਹੁਸ਼ਿਆਰਪੁਰ ਦੀ ਹੀ ਗੱਲ ਕਰਨੀ ਹੈ ।

**ਸ੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਪ੍ਰਾਬਲਮ ਇਹੀ ਹੈ ਕਿ ਜੇ ਮਿਊਂਸਪਲ ਕਮੇਟੀ ਵਿਚ ਸਾਡੇ ਕੋਲ ਮਿਸਤਰੀ ਹੈ ਤਾਂ ਬੇਲਦਾਰ ਨਹੀਂ, ਡਰਾਈਵਰ ਹੈ ਤਾਂ ਟਰੱਕ ਨਹੀਂ । ਇਨ੍ਹਾਂ ਹਾਲਾਤ ਨੂੰ ਮੁੱਖ ਰੱਖਦੇ ਹੋਏ ਜਿਹੜੀ ਇਹ ਐਕਸਪੈਂਡੀਚਰ ਦੀ ਲਿਮਟ ਬਣਾਈ ਹੋਈ ਹੈ, ਇਸ ਦੀਆਂ ਸ਼ਰਤਾਂ ਦੇ ਮੁਤਾਬਿਕ ਇਹ ਕੋਈ ਵਿਸ਼ਵਾਸ ਦਿਵਾਉਣਗੇ ਕਿ ਆਸਾਮੀਆਂ ਭਰਨ ਦੀ ਇਜ਼ਾਜ਼ਤ ਮਿਊਂਸਪਲ ਕਮੇਟੀ ਨੂੰ ਦਿੱਤੀ ਜਾਵੇਗੀ ?

**ਮੰਤਰੀ** : ਸਪੀਕਰ ਸਾਹਿਬ, ਮੈਂ ਤਾਂ ਬੜਾ ਹੀ ਸਿੱਧਾ ਜਿਹਾ ਜਵਾਬ ਦਿਤਾ ਹੈ ਕਿ ਸਾਡੇ ਨਾਰਮਜ਼ ਨਿਸਚਿਤ ਹਨ ਕਿ ਏਨੇ ਪਰਸੈਂਟ ਖਰਚਾ ਇਸਟੈਬਲਿਸ਼ਮੈਂਟ ਤੇ ਹੋਣਾ ਚਾਹੀਦਾ ਹੈ ਅਤੇ ਬਾਕੀ ਦਾ ਪੈਸਾ ਡਿਵੈਲਪਮੈਂਟ ਤੇ ਲੱਗਣਾ ਚਾਹੀਦਾ ਹੈ । ਜੇ ਸਾਰੇ ਪੈਸੇ ਇਸਟੇਬਲਿਸ਼ਮੈਂਟ ਤੇ ਹੀ ਲੱਗ ਜਾਣਗੇ ਤਾਂ ਮਿਊਂਸਪਲ ਕਮੇਟੀਆਂ ਦੇ ਬਾਕੀ ਦੇ ਕੰਮ ਡਿਵੈਲਪਮੈਂਟ ਦੇ ਜਿਹੜੇ ਹਨ ਜਿਵੇਂ ਸਫ਼ਾਈ ਦੇ ਕੰਮ ਲਈ ਚੂਨਾ ਕਲੀ ਚਾਹੀਦੀ ਹੈ, ਕੋਈ ਸੜਕਾਂ, ਗਲੀਆਂ, ਪਾਰਕ, ਸਟਰੀਟ ਲਾਈਟ ਤੇ ਖਰਚਾ ਕਰਨਾ ਹੈ, ਜੇ ਪੈਸੇ ਨਾ ਬਚਣਗੇ ਤਾਂ ਇਹ ਕੰਮ ਕਿਥੋਂ ਹੋਣਗੇ । ਏਨਾ ਜ਼ਰੂਰ ਹੈ, ਮੈਂ ਤੁਹਾਡੇ ਰਾਹੀਂ ਸਦਨ

[ਸਥਾਨਕ ਸਰਕਾਰ ਅਤੇ ਰੁਜ਼ਗਾਰ ਮੰਤਰੀ]

ਨੂੰ, ਮੈਂਬਰ ਸਾਹਿਬ ਨੂੰ ਵਿਸ਼ਵਾਸ ਦਿਵਾਉਣਾ ਚਾਹੁੰਦਾ ਹਾਂ ਕਿ ਅਗਰ ਕਮੇਟੀ ਆਪਣੇ ਇਨਕਮ ਦੇ ਵਸੀਲੇ ਹੋਰ ਵਧਾਉਣ ਦੀ ਕੋਸ਼ਿਸ਼ ਕਰੇਗੀ ਤਾਂ ਅਸੀਂ ਆਸਾਮੀਆਂ ਭਰਨ ਦੀ ਇਜਾਜ਼ਤ ਦੇ ਦੇਵਾਂਗੇ ।

**ਸ੍ਰੀ ਜਗਦੀਸ਼ ਸਾਹਨੀ** : ਸਪਲੀਮੈਂਟਰੀ, ਸਪੀਕਰ ਸਾਹਿਬ । ਜਿਸ ਤਰ੍ਹਾਂ ਟੰਡਨ ਸਾਹਿਬ ਨੇ ਦੱਸਿਆ ਹੈ ਕਿ ਵਸੀਲੇ ਵਧਾਏ ਜਾਣ..

**ਸ੍ਰੀ ਸਪੀਕਰ** : ਸਾਹਨੀ ਸਾਹਿਬ, ਅਸੀਂ ਹੁਸ਼ਿਆਰਪੁਰ ਤੋਂ ਅੱਗੇ ਨਹੀਂ ਲੰਘਣਾ ।

**ਸ੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਇਹ ਸਾਰੀਆਂ ਮਿਊਂਸਪਲ ਕਮੇਟੀਆਂ ਦੀ ਸੇਮ ਪ੍ਰਾਬਲਮ ਹੈ .

**ਸ੍ਰੀ ਸਪੀਕਰ** : ਸਾਹਨੀ ਸਾਹਿਬ, ਨੋ, ਤੁਸੀਂ ਸੈਪਰੇਟ ਕੁਐਸਚਨ ਦੇ ਦਿਉ । ਇਹ ਟੰਡਨ ਸਾਹਿਬ ਨਾਲ ਜ਼ਿਆਦਤੀ ਹੋਵੇਗੀ ।

**ਸ੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਇਹ ਸਾਡੇ ਮਾਨਯੋਗ ਮਨਿਸਟਰ ਹਨ । ਕਮੇਟੀਆਂ ਕੋਲ ਆਪਣੇ ਵਸੀਲੇ ਵਧਾਉਣ ਦਾ ਕੋਈ ਸਾਧਨ ਨਹੀਂ । ਚੁੰਗੀ ਅਸੀਂ ਵਧਾ ਨਹੀਂ ਸਕਦੇ । ਤਨਖਾਹਾਂ ਇੰਨੀਆਂ ਐਨਹਾਂਸ ਹੋ ਗਈਆਂ ਹਨ । ਕਮੇਟੀਆਂ ਕੋਲ ਪੈਸਾ ਨਹੀਂ. .

(ਇਸ ਸਪਲੀਮੈਂਟਰੀ ਦਾ ਕੋਈ ਜਵਾਬ ਨਹੀਂ ਆਇਆ ।)

**Mr. *Speaker*** : Next Question Comrade Hardev Singh Arshi Ji.

---

### ਰਾਜ ਵਿਚ ਫੋਕਲ ਪੁਆਇੰਟ ਸਥਾਪਤ ਕਰਨਾ

*1150. **ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਵਿੱਤੀ ਸਾਲ 1997-98 ਦੌਰਾਨ ਫੋਕਲ ਪੁਆਇੰਟ ਸਥਾਪਤ ਕਰਨ ਲਈ ਕੁਲ ਕਿੰਨੇ ਫੰਡ ਮਖਸੂਸ ਕੀਤੇ ਗਏ;

(ਅ) ਉਨ੍ਹਾਂ ਫੋਕਲ ਪੁਆਇੰਟਾਂ ਦੀ ਜ਼ਿਲ੍ਹਾ-ਵਾਰ ਗਿਣਤੀ ਕਿੰਨੀ ਹੈ ਜਿਨ੍ਹਾਂ ਦੇ ਵਿਕਾਸ ਕੰਮ ਉਪਰੋਕਤ ਭਾਗ (ੳ) ਵਿਚ ਦਰਜਿਤ ਫੰਡਾਂ ਨਾਲ ਆਰੰਭ ਕੀਤੇ ਗਏ ਹਨ ਅਤੇ ਉਨ੍ਹਾਂ ਵਿਕਾਸ ਕਾਰਜਾਂ ਦੀ ਗਿਣਤੀ ਕਿੰਨੀ ਹੈ, ਜਿਨ੍ਹਾਂ ਦਾ ਬੁਨਿਆਦੀ ਢਾਂਚਾ ਮੁਕੰਮਲ ਹੋ ਚੁੱਕਾ ਹੈ;

(ੲ) ਹਰ ਇਕ ਫੋਕਲ ਪੁਆਇੰਟ ਸਥਾਪਤ ਕਰਨ ਤੇ ਹੋਏ ਖਰਚ ਦੇ ਵੇਰਵੇ ਕੀ ਹਨ ਅਤੇ ਮੁਕੰਮਲ ਕੀਤੇ ਫੋਕਲ ਪੁਆਇੰਟਾਂ ਤੇ ਲੋਕਾਂ ਨੂੰ ਉਪਲਬਧ ਕਰਵਾਈਆਂ ਜਾ ਰਹੀਆਂ ਸਹੂਲਤਾਂ ਕੀ ਹਨ;

(ਸ) ਉਪਰੋਕਤ ਭਾਗ (ਅ) ਵਿਚ ਵਰਣਿਤ ਫੋਕਲ ਪੁਆਇੰਟਾਂ ਵਿਚੋਂ ਹਰੇਕ ਫੋਕਲ ਪੁਆਇੰਟ ਸਥਾਪਤ ਕਰਨ ਦੇ ਨਤੀਜੇ ਵਜੋਂ ਸਿੱਧੇ ਤੌਰ ਤੇ ਕਿੰਨੇ ਵਿਅਕਤੀਆਂ ਨੂੰ ਰੋਜ਼ਗਾਰ ਪ੍ਰਾਪਤ ਹੋਇਆ ਹੈ ?

**ਸਰਦਾਰ ਨਿਰਮਲ ਸਿੰਘ ਕਾਹਲੋਂ** : (ੳ) 44,17.19 ਲੱਖ ਰੁਪਏ ।

(ਅ) ਅਤੇ (ੲ) ਵਿਵਰਣ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ ।

(ਸ) ਸਕੀਮ ਦੇ ਦੂਜੇ ਪੜਾਅ ਦੇ ਤਹਿਤ ਹਰੇਕ ਫੋਕਲ ਪੁਆਇੰਟ ਤੇ ਆਰਥਿਕ ਸਰਗਰਮੀਆਂ ਉਪਲਬਧ ਕਰਵਾਉਣ ਤੇ ਜ਼ੋਰ ਦਿੱਤਾ ਜਾਵੇਗਾ ਤਾਂ ਜੋ ਇਨ੍ਹਾਂ ਪਿੰਡਾਂ (ਫੋਕਲ ਪੁਆਇੰਟਾਂ) ਅਤੇ ਫੋਕਲ ਪੁਆਇੰਟਾਂ ਦੇ ਆਲੇ ਦੁਆਲੇ ਦੇ ਪਿੰਡਾਂ ਵਿਚ ਰੋਜ਼ਗਾਰ ਦੇ ਮੌਕੇ ਮੁਹੱਈਆ ਹੋ ਸਕਣ ।

———

## STATEMENT

| Sr. No. | District | No. of Focal Points | Infrastructure to be provided at each focal point in the first phase | | | | Completion of Infrastructure works referred to in column No. 2 | | | | Expenditure incurred |
|---|---|---|---|---|---|---|---|---|---|---|---|
| | | | CC | VD | SC | MY | CC | VD | SC | MY | |
| 1 | 2 | 3 | 4 | 5 | 6 | 7 | 8 | 9 | 10 | 11 | 12 |
| 1. | Amritsar | .. 15 | 15 | 15 | 15 | 14 | 8 | 10 | 10 | 12 | 366.13 |
| 2. | Bathinda | . 7 | 6 | 3 | 7 | 7 | 6 | 3 | 7 | 7 | 139.41 |
| 3. | Faridkot | .. 2 | 2 | 2 | 2 | 2 | 2 | 2 | 2 | 2 | 43.03 |
| 4. | Fatehgarh Sahib | .. 5 | 5 | 4 | 5 | 5 | 4 | 3 | 5 | 4 | 100.01 |
| 5. | Ferozepur | . 12 | 12 | 11 | 12 | 9 | 10 | 10 | 11 | 9 | 302.80 |
| 6. | Gurdaspur | .. 13 | 8 | 12 | 11 | 11 | 2 | 10 | 9 | 5 | 227.07 |
| 7. | Hoshiarpur | .. 2 | 2 | 2 | 2 | 2 | 2 | 2 | 2 | 2 | 53.02 |
| 8. | Jalandhar | .. 10 | 10 | 7 | 10 | 9 | 5 | 5 | 6 | 9 | 253.55 |
| 9. | Kapurthala | .. 5 | 5 | 4 | 5 | 4 | 4 | 4 | 4 | 3 | 98.13 |
| 10. | Ludhiana | . 8 | 8 | 8 | 8 | 8 | 8 | 8 | 8 | 5 | 179.68 |

| | | | | | | | | | | |
|---|---|---|---|---|---|---|---|---|---|---|
| 11. Mansa .. | 5 | 5 | 5 | 5 | 5 | 5 | 5 | 5 | 5 | 136.31 |
| 12. Moga .. | 4 | 4 | 4 | 4 | 3 | 2 | 3 | 3 | 1 | 55.17 |
| 13. Muktsar .. | 7 | 5 | 7 | 7 | 4 | 4 | 6 | 7 | 4 | 117.75 |
| 14. Nawan Shahar .. | 5 | 5 | 3 | 5 | 5 | 2 | 3 | 4 | 4 | 108.52 |
| 15. Patiala .. | 9 | 9 | 7 | 9 | 9 | 9 | 7 | 9 | 8 | 159.41 |
| 16. Ropar .. | 6 | 6 | 6 | 6 | 5 | — | 6 | 3 | 2 | 73.66 |
| 17. Sangrur .. | 12 | 11 | 12 | 12 | 11 | 9 | 10 | 10 | 9 | 212.94 |
| Total .. | 127 | 121 | 111 | 127 | 113 | 82 | 97 | 105 | 91 | 2,626.66 |

Note .- VD (Veterinary Dispensary)

CC (Community Centre)

SC (Shoping Complex)

MY (Marketing Yard)

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਜਿਸ ਵੇਲੇ ਇਨ੍ਹਾਂ ਨੇ ਇਹ ਸਕੀਮ ਆਰੰਭ ਕੀਤੀ ਸੀ, ਉਸ ਵੇਲੇ ਪਿਛਲੇ ਫਾਈਨਾਂਸ਼ੀਅਲ ਈਅਰ ਵਿਚ ਇਸ ਦੇ ਵਾਸਤੇ 50 ਲੱਖ ਰੁਪਏ ਦੀ ਪ੍ਰੋਵੀਜ਼ਨ ਬਜਟ ਵਿਚ ਰੱਖ ਕੇ ਆਰੰਭ ਕੀਤੀ ਸੀ। ਹੁਣ ਇਨ੍ਹਾਂ ਨੇ ਦੱਸਿਆ ਹੈ ਕਿ ਹੁਣ ਤੱਕ 44 ਕਰੋੜ 17 ਲੱਖ 19 ਹਜ਼ਾਰ ਰੁਪਿਆ ਖ਼ਰਚ ਕੀਤਾ ਗਿਆ ਹੈ। ਸਭ ਤੋਂ ਪਹਿਲਾਂ ਤਾਂ ਮੰਤਰੀ ਜੀ ਇਹ ਸਪੱਸ਼ਟੀਕਰਣ ਦੇਣ ਕਿ 50 ਲੱਖ ਰੁਪਏ ਤੋਂ ਇਲਾਵਾ ਜਿਹੜਾ ਬਾਕੀ ਦਾ ਪੈਸਾ ਖਰਚ ਕੀਤਾ ਗਿਆ ਹੈ, ਉਹ ਕਿਹੜੇ ਕਿਹੜੇ ਵਿਭਾਗਾਂ ਦਾ ਪੈਸਾ ਇਨ੍ਹਾਂ ਫੋਕਲ ਪੁਆਇੰਟਾਂ ਦੀ ਉਸਾਰੀ ਤੇ ਖਰਚ ਕੀਤਾ ਗਿਆ ਹੈ ਅਤੇ ਕੀ ਇਸ ਤਰ੍ਹਾਂ ਕਰਨ ਨਾਲ ਉਨ੍ਹਾਂ ਵਿਭਾਗਾਂ ਦੀਆਂ ਡਿਸਟ੍ਰਿਕਟ ਲੈਵਲ ਦੀਆਂ ਜਿਹੜੀਆਂ ਸਕੀਮਾਂ ਹਨ, ਉਨ੍ਹਾਂ ਤੇ ਕੋਈ ਮਾੜਾ ਪ੍ਰਭਾਵ ਤਾਂ ਨਹੀਂ ਪਿਆ ? ਮੰਤਰੀ ਜੀ ਇਹ ਵੀ ਦੱਸਣ ਦੀ ਖੇਚਲ ਕਰਨ ਕਿ ਇਨ੍ਹਾਂ ਦੂਸਰੀਆਂ ਸਕੀਮਾਂ ਨੂੰ ਕਿੰਨਾ ਨੁਕਸਾਨ ਪੁੱਜਿਆ ਅਤੇ ਉਸ ਨੁਕਸਾਨ ਦੀ ਪੂਰਤੀ ਇਹ ਕਿਸ ਤਰ੍ਹਾਂ ਕਰਨਗੇ ?

**ਸ੍ਰੀ ਸਪੀਕਰ** : ਮੰਤਰੀ ਜੀ, ਦੱਸੋ ਉਨ੍ਹਾਂ ਸਕੀਮਾਂ ਨੂੰ ਕੋਈ ਨੁਕਸਾਨ ਪੁੱਜਿਆ ਹੈ ਜਾਂ ਨਹੀਂ ?

**ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਫੋਕਲ ਪੁਆਇੰਟਾਂ ਦਾ ਜਿਹੜਾ ਪਹਿਲਾ ਫੇਜ਼ ਸੀ, ਉਸ ਦੇ ਵਿਚ ਜਿਹੜਾ ਮਾਰਕੀਟਿੰਗ ਯਾਰਡ ਦਾ ਕੰਮ ਹੈ, ਉਹ ਮੰਡੀ ਬੋਰਡ ਵੱਲੋਂ ਕੀਤਾ ਗਿਆ ਹੈ। ਇਸ ਦੇ ਨਾਲ ਜ਼ਿਲ੍ਹਾ ਲੈਵਲ ਦੀਆਂ ਸਕੀਮਾਂ ਤੇ ਕੋਈ ਪ੍ਰਭਾਵ ਨਹੀਂ ਪੈ ਰਿਹਾ। ਇਸ ਤੋਂ ਇਲਾਵਾ ਕਮਿਊਨਿਟੀ ਸੈਂਟਰ, ਪਸ਼ੂ ਡਿਸਪੈਂਸਰੀਆਂ ਅਤੇ ਸ਼ਾਪਿੰਗ ਕੰਪਲੈਕਸ ਇਹ ਜਿਹੜੀਆਂ 3 ਚੀਜ਼ਾਂ ਹਨ, ਇਹ ਪੰਚਾਇਤੀ ਰਾਜ ਵੱਲੋਂ ਬਣਾਈਆਂ ਗਈਆਂ ਹਨ ਅਤੇ ਇਨ੍ਹਾਂ ਦਾ ਵੀ ਜ਼ਿਲ੍ਹਾ ਲੇਵਲ ਦੀਆਂ ਡਿਵੈਲਪਮੈਂਟ ਸਕੀਮਾਂ ਤੇ ਕੋਈ ਅਸਰ ਨਹੀਂ ਪਿਆ। ਇਨ੍ਹਾਂ ਵਾਸਤੇ ਪੈਸੇ ਹੋਰ ਢੰਗ ਨਾਲ ਦਿੱਤੇ ਗਏ ਹਨ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਇਸ ਜਵਾਬ ਨਾਲ ਮੇਰੀ ਸੰਤੁਸ਼ਟੀ ਨਹੀਂ ਹੋਈ। ਸਵਾਲ ਵਿਚ ਬਹਿਸ ਤਾਂ ਕੀਤੀ ਨਹੀਂ ਜਾ ਸਕਦੀ ਕਿ ਉਨ੍ਹਾਂ ਵਿਭਾਗਾਂ ਨੂੰ ਬਜਟ ਵਿਚ ਜਿਹੜੇ ਪੈਸੇ ਐਲੋਕੇਟ ਕੀਤੇ ਗਏ, ਉਨ੍ਹਾਂ ਤੋਂ ਇਲਾਵਾ ਹੋਰ ਵੀ ਕੋਈ ਪੈਸੇ ਦਿੱਤੇ ਗਏ ਜਾਂ ਨਹੀਂ। ਖਾਸ ਕਰਕੇ ਐਨੀਮਲ ਹਸਬੈਂਡਰੀ ਡਿਪਾਰਟਮੈਂਟ ਨੇ ਡਿਸਪੈਂਸਰੀਆਂ ਬਣਾਉਣੀਆਂ ਸੀ ਜਾਂ ਇਸੇ ਤਰ੍ਹਾਂ ਦੂਜੇ ਮਹਿਕਮਿਆਂ ਨੇ ਕਈ ਹੋਰ ਕੰਮ ਕਰਨੇ ਸਨ, ਉਨ੍ਹਾਂ ਵਾਸਤੇ ਸਾਰੇ ਜ਼ਿਲ੍ਹਿਆਂ ਵਿਚ ਪੈਸੇ ਰੱਖੇ ਗਏ ਸੀ। ਕੀ ਇਸ ਤਰ੍ਹਾਂ ਦੀ ਕੋਈ ਗੱਲ ਹੈ ਕਿ ਇਨ੍ਹਾਂ ਸਕੀਮਾਂ ਤੇ ਇਹ ਪੈਸੇ ਲੱਗੇ ਨਾ ਹੋਣ ਅਤੇ ਇਨ੍ਹਾਂ ਸਕੀਮਾਂ ਨੂੰ ਕੋਈ ਨੁਕਸਾਨ ਪੁੱਜਿਆ ਹੋਵੇ।

ਅਗਲੀ ਗੱਲ, ਜੋ ਡਿਟਲ ਦਿੱਤੀ ਹੈ ਅਤੇ ਜੋ ਕੰਮ ਮੁਕੰਮਲ ਹੋ ਚੁੱਕਾ ਹੈ, ਉਸ ਬਾਰੇ ਕਾਲਮ—2 ਵਿਚ ਜ਼ਿਕਰ ਕੀਤਾ ਗਿਆ ਹੈ। ਉਸ ਅਨੁਸਾਰ 82 ਕਮਿਊਨਿਟੀ ਸੈਂਟਰ, 97 ਵੈਟਰਨਰੀ ਡਿਸਪੈਂਸਰੀਆਂ ਅਤੇ 105 ਸ਼ਾਪਿੰਗ ਕੰਪਲੈਕਸ ਮੁਕੰਮਲ ਹੋ ਗਏ ਹਨ।

ਇਸ ਤੋਂ ਇਲਾਵਾ 91 ਮਾਰਕੀਟਿੰਗ ਯਾਰਡ ਮੁਕੰਮਲ ਹੋ ਗਏ ਹਨ । ਜਿਸ ਵੇਲੇ ਫੋਕਲ ਪੁਆਇੰਟਾਂ ਦੀ ਸਕੀਮ ਸਟਾਰਟ ਕੀਤੀ ਗਈ ਸੀ, ਉਸ ਵੇਲੇ ਐਲਾਨ ਕੀਤਾ ਗਿਆ ਸੀ ਕਿ ਹਰੇਕ ਫੋਕਲ ਪੁਆਇੰਟ ਵਿਚ, 5 ਜ਼ਿਲ੍ਹਿਆਂ ਵਿਚ, ਹਰੇਕ ਫੋਕਲ ਪੁਆਇੰਟ ਵਿਚ 500 ਵਿਅਕਤੀਆਂ ਨੂੰ ਰੋਜ਼ਗਾਰ ਦਿੱਤਾ ਜਾਵੇਗਾ । ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੇ-ਜਿਹੜੇ ਪ੍ਰਾਜੈਕਟ ਮੁਕੰਮਲ ਹੋ ਚੁੱਕੇ ਹਨ, ਉਨ੍ਹਾਂ ਵਿਚ ਕਿੰਨੇ ਵਿਅਕਤੀਆਂ ਨੂੰ ਰੋਜ਼ਗਾਰ ਮਿਲਿਆ ਹੈ ਅਤੇ ਇਹ 500 ਵਿਅਕਤੀਆਂ ਨੂੰ ਰੋਜ਼ਗਾਰ ਦੇਣ ਦਾ ਟੀਚਾ ਕਦੋਂ ਤੱਕ ਪੂਰਾ ਹੋ ਜਾਵੇਗਾ ?

**ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਾਡੀ ਸਕੀਮ ਜੋ ਹੈ, ਉਹ ਬਿਲਕੁਲ 500 ਬੇਰੋਜ਼ਗਾਰ ਨੌਜਵਾਨਾਂ ਨੂੰ ਰੋਜ਼ਗਾਰ ਦੇਣ ਦੀ ਹੈ । ਜਿਸ ਤਰ੍ਹਾਂ ਮੈਂ ਪਹਿਲਾਂ ਬੇਨਤੀ ਕੀਤੀ ਹੈ, ਪਹਿਲੇ ਫੇਜ਼ ਦੇ ਵਿਚ ਕੰਸਟਰਕਸ਼ਨ ਦਾ ਕੰਮ ਹੈ । ਉਹ 30 ਜੂਨ ਤੱਕ ਬਹੁਤੀ ਥਾਈਂ ਮੁਕੰਮਲ ਹੋ ਗਿਆ ਹੈ ਅਤੇ ਬਾਕੀ ਰਹਿੰਦਾ ਕੰਮ ਅਗਲੇ 2 ਮਹੀਨਿਆਂ ਦੇ ਵਿਚ ਮੁਕੰਮਲ ਕਰਨਾ ਹੈ । ਮੁਕੰਮਲ ਹੋਣ ਤੇ ਹੀ ਰੋਜ਼ਗਾਰ ਦੇਣ ਦਾ ਸਿਸਟਮ ਆਰੰਭ ਹੋਣਾ ਹੈ । ਮੈਂ ਬਿਲਕੁਲ ਯਕੀਨ ਦਿਵਾਉਣਾ ਚਾਹੁੰਦਾ ਹਾਂ ਕਿ ਬਾਦਲ ਸਾਹਿਬ ਨੇ ਫੋਕਲ ਪੁਆਇੰਟਾਂ ਦਾ ਜੋ ਪ੍ਰੋਗਰਾਮ ਬਣਾਇਆ ਹੈ, ਉਸ ਦੇ ਵਿਚ ਬੇਰੋਜ਼ਗਾਰ ਨੌਜਵਾਨਾਂ ਨੂੰ ਰੋਜ਼ਗਾਰ ਦੇਣ ਦੀ ਟਾਪ ਪ੍ਰਾਇਰਟੀ ਰੱਖੀ ਗਈ ਹੈ ਅਤੇ ਇਹੀ ਇਸ ਸਕੀਮ ਦਾ ਮੁੱਖ ਮੰਤਵ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਨੂੰ ਮੇਰੇ ਸਵਾਲ ਦਾ ਜਵਾਬ ਨਹੀਂ ਮਿਲਿਆ । ਮੈਂ ਪੁੱਛਿਆ ਸੀ ਕਿ ਜਦੋਂ ਬੁਨਿਆਦੀ ਢਾਂਚਾ ਮੁਕੰਮਲ ਤੌਰ ਤੇ ਆਰੰਭ ਹੋ ਗਿਆ, ਉਦੋਂ ਕਿੰਨੇ ਵਿਅਕਤੀਆਂ ਨੂੰ ਰੋਜ਼ਗਾਰ ਮਿਲੇਗਾ ? ਇਹ ਜੋ ਲਿਖਿਆ ਹੈ, ਤੁਸੀਂ ਆਪ ਪੜ੍ਹ ਲਵੋ । ਕਾਲਮ 2 ਵਿਚ ਇਨ੍ਹਾਂ ਨੇ ਕਿਹਾ ਹੈ ਕਿ ਸਾਡਾ ਬੁਨਿਆਦੀ ਢਾਂਚਾ ਮੁਕੰਮਲ ਹੋ ਗਿਆ ਹੈ । ਜੇ ਮੁਕੰਮਲ ਹੋ ਗਿਆ ਹੈ ਤਾਂ ਇਸ ਵਿਚ ਕਿੰਨੇ ਵਿਅਕਤੀਆਂ ਨੂੰ ਰੋਜ਼ਗਾਰ ਮਿਲਿਆ ਹੈ ?

**ਸ੍ਰੀ ਸਪੀਕਰ** : ਇਨ੍ਹਾਂ ਨੇ ਕਿਹਾ ਹੈ ਕਿ ਇਹ ਰੋਜ਼ਗਾਰ ਵਾਲੇ ਪਾਸੇ ਤਾਂ ਹਾਲੇ ਤੁਰੇ ਹੀ ਨਹੀਂ । ਜਦੋਂ ਮੁਕੰਮਲ ਹੋ ਜਾਵੇਗਾ ਤਾਂ ਫਿਰ ਇਹ ਕਹਿੰਦੇ ਹਨ ਕਿ ਅਸੀਂ ਸ਼ੁਰੂ ਕਰਾਂਗੇ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਚਲੋ ਠੀਕ ਹੈ ਜੀ । ਮੈਂ ਤੁਹਾਡਾ ਕਹਿਣਾ ਮੰਨ ਲੈਂਦਾ ਹਾਂ ।

---

ਨਿਸ਼ਾਨ ਵਾਲਾ ਪ੍ਰਸ਼ਨ ਨੰ. 1164*

**Mr. Speaker** : Extension has been granted for one week.

---

*For Starred Question No. 1164 and Reply thereto, please see Appendix to this Debate.

[Mr. Speaker]

ਫੋਨ : 740423 (ਦਫਤਰ)

742480 (ਘਰ)

ਅ.ਸ.ਪ. ਨੰ:

D.O. No. 20/50/98/T. II/6814

ਨਿਰਮਲ ਸਿੰਘ ਕਾਹਲੋਂ

ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ,
ਪੰਜਾਬ।

Nirmal Singh Kahlon

Rural Dev. & Panchayats
Minister, Punjab.

ਮਿਤੀ, ਚੰਡੀਗੜ੍ਹ

Dated Chandigarh, the 30.6.98.

*Subject* :— Starred Assembly Question No. 1164 from Ramesh Chander Dogra and Dr. Harbans Lal, MLAs regarding interview and selection of drivers in the Development Department in the month of March, 1993.

Respected Atwal ji,

Kindly refer to the subject noted above.

2. The answer to the starred question cited as subject is not yet ready as the requisite record which is more than 5 years old, is being collected from the quarters concerned. I am, therefore, to request you that time for answering the question may kindly be extended for atleast two weeks.

With regards,

Yours sincerely,

Sd/—

(Nirmal Singh Kahlon)

Sardar Charnjit Singh Atwal,
Hon'ble Speaker,
Punjab Vidhan Sabha,
Chandigarh.

———

**ਮੈਡੀਕਲ ਕਾਲਜ, ਅੰਮ੍ਰਿਤਸਰ, ਨਾਲ ਸਬੰਧਤ ਹਸਪਤਾਲਾਂ ਨੂੰ ਫੰਡਜ਼ ਐਲੋਕੇਟ ਕਰਨਾ**

*999. **ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਡਾਕਟਰੀ ਸਿੱਖਿਆ ਅਤੇ ਖੋਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਮੈਡੀਕਲ ਕਾਲਜ ਅੰਮ੍ਰਿਤਸਰ ਨਾਲ ਸਬੰਧਤ ਅੰਮ੍ਰਿਤਸਰ ਦੇ ਹਸਪਤਾਲਾਂ ਦੀ ਗਿਣਤੀ ਕਿੰਨੀ ਹੈ;

(ਅ) ਉਪਰੋਕਤ ਭਾਗ (ੳ) ਵਿਚ ਹਵਾਲਾ ਦਿੱਤੇ ਹਸਪਤਾਲਾਂ ਨੂੰ ਦਵਾਈਆਂ ਦੀ ਖਰੀਦ ਅਤੇ ਵੱਖ-ਵੱਖ ਵਾਰਡਾਂ ਦੀ ਦੇਖ-ਰੇਖ ਲਈ 1 ਅਪ੍ਰੈਲ, 1997 ਤੋਂ ਸ਼ੁਰੂ ਹੋਏ ਵਿੱਤੀ ਸਾਲ ਤੋਂ ਹੁਣ ਤੱਕ ਦੇ ਸਮੇਂ ਦੌਰਾਨ ਐਲੋਕੇਟ ਕੀਤੇ ਫੰਡਜ਼ ਦੇ ਹਸਪਤਾਲ-ਵਾਰ ਅਤੇ ਵਿਭਾਗ-ਵਾਰ ਵੇਰਵੇ ਕੀ ਹਨ ?

**ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ** : (ੳ) ਮੈਡੀਕਲ ਕਾਲਜ, ਅੰਮਿਤਸਰ ਨਾਲ ਜੁੜੇ ਹਸਪਤਾਲ ਹੇਠ ਲਿਖੇ ਅਨੁਸਾਰ ਹਨ :—

(1) ਸ੍ਰੀ ਗੁਰੂ ਤੇਗ ਬਹਾਦਰ ਹਸਪਤਾਲ, ਅੰਮਿਤਸਰ;

(2) ਗੁਰੂ ਨਾਨਕ ਦੇਵ ਹਸਪਤਾਲ, ਅੰਮ੍ਰਿਤਸਰ;

(3) ਰਾਮ ਲਾਲ ਆਈ ਅਤੇ ਈ. ਐਨ. ਟੀ. ਹਸਪਤਾਲ, ਅੰਮਿਤਸਰ;

(4) ਟੀ. ਬੀ. ਸੈਨਾਟੋਰੀਅਮ, ਅੰਮ੍ਰਿਤਸਰ

(ਅ) ਉਪਰੋਕਤ ਦਰਸਾਏ ਲੜੀ ਨੰ: 2 ਅਤੇ 3 ਦੇ ਹਸਪਤਾਲਾਂ, ਸ੍ਰੀ ਗੁਰੂ ਤੇਗ ਬਹਾਦਰ ਹਸਪਤਾਲ, ਅੰਮ੍ਰਿਤਸਰ ਦਾ ਹਿੱਸਾ ਹਨ । ਲੜੀ ਨੰ: 4 ਤੇ ਦਰਜ ਇਕ ਵੱਖਰਾ ਹਸਪਤਾਲ ਹੈ । ਸ੍ਰੀ ਗੁਰੂ ਤੇਗ ਬਹਾਦਰ ਹਸਪਤਾਲ, ਅੰਮ੍ਰਿਤਸਰ ਅਤੇ ਟੀ.ਬੀ. ਸੈਨਾਟੋਰੀਅਮ, ਅੰਮ੍ਰਿਤਸਰ ਲਈ ਸਰਕਾਰ ਵਲੋਂ ਵੱਖੋ-ਵੱਖਰਾ ਬਜਟ ਉਪਲਬਧ ਕਰਵਾਇਆ ਜਾਂਦਾ ਹੈ । ਸਰਕਾਰ ਵਲੋਂ ਜੋ ਬਜਟ ਉਪਬੰਧ ਕੀਤਾ ਜਾਂਦਾ ਹੈ, ਉਹ ਸਮੁੱਚੀ ਸੰਸਥਾ ਲਈ ਹੁੰਦਾ ਹੈ ਨਾ ਕਿ ਵਿਭਾਗਾਂ ਅਨੁਸਾਰ । ਬਜਟ ਉਪਬੰਧ ਮੈਡੀਕਲ ਸੁਪਰਡੰਟ, ਸ੍ਰੀ ਗੁਰੂ ਤੇਗ ਬਹਾਦਰ ਹਸਪਤਾਲ ਅਤੇ ਡਿਪਟੀ ਮੈਡੀਕਲ ਸੁਪਰਡੰਟ, ਟੀ. ਬੀ. ਸੈਨਾਟੋਰੀਅਮ, ਅੰਮ੍ਰਿਤਸਰ ਵਲੋਂ ਉਹਨਾਂ ਅਧੀਨ ਵੱਖੋ-ਵੱਖ ਵਿਭਾਗਾਂ ਦੀ ਲੋੜ ਨੂੰ ਮੁੱਖ ਰੱਖਦਿਆਂ ਇਸਤੇਮਾਲ ਕੀਤਾ ਜਾਂਦਾ ਹੈ ।

ਭਾਗ (ੳ) ਵਿਚ ਦਰਸਾਏ ਹਸਪਤਾਲਾਂ ਲਈ ਸਾਲ 1997-98 ਤੋਂ ਹੁਣ ਤੱਕ ਦਵਾਈਆਂ ਅਤੇ ਦੂਜੇ ਹਸਪਤਾਲ ਮੈਟੀਰੀਅਲ ਲਈ ਨਿਮਨਲਿਖਤ ਅਨੁਸਾਰ ਬਜਟ ਐਲੋਕੇਟ ਕੀਤਾ ਗਿਆ ਹੈ :—

[ਡਾਕਟਰੀ ਸਿੱਖਿਆ ਅਤੇ ਖੋਜ ਮੰਤਰੀ]

(ਰੁਪਏ ਲੱਖਾਂ ਵਿਚ)

| | ਨਾਨ ਪਲਾਨ | | ਪਲਾਨ | | |
|---|---|---|---|---|---|
| | 1997-98 | 1998-99 (ਪਹਿਲੇ ਤਿੰਨ ਮਹੀਨਿਆਂ ਦਾ) | 1997-98 | 1998-99 | ਜੋੜ |
| 1 | 2 | 3 | 4 | 5 | 6 |
| —ਸ੍ਰੀ ਗੁਰੂ ਤੇਗ ਬਹਾਦਰ ਹਸਪਤਾਲ ਗੁਰੂ ਨਾਨਕ ਦੇਵ ਹਸਪਤਾਲ ਅਤੇ ਰਾਮ ਲਾਲ, ਅੱਖ ਅਤੇ ਕੰਨ, ਨੱਕ ਅਤੇ ਗਲੇ ਦਾ ਹਸਪਤਾਲ | 72.26 | 22.15 | 7.00 | — | 101.41 |
| —ਟੀ. ਬੀ. ਸੈਨਾਟੋਰੀਅਮ | 1.58 | 1.75 | 2.00 | — | 5,33 |
| ਜੋੜ | 73.84 | 23.90 | 9.00 | — | 106.74 |

ਉਪਰੋਕਤ ਐਲੋਕੇਟ ਕੀਤੇ ਫੰਡ ਰਿਲੀਜ਼ ਹੋ ਚੁੱਕੇ ਹਨ। ਉਪਰੋਕਤ ਹਸਪਤਾਲਾਂ ਦੇ ਵਾਰਡਾਂ ਅਤੇ ਦੂਜੀਆਂ ਇਮਾਰਤਾਂ ਦੇ ਰੱਖ-ਰਖਾਅ ਦਾ ਕੰਮ ਲੋਕ ਨਿਰਮਾਣ ਵਿਭਾਗ, ਪੰਜਾਬ ਵੱਲੋਂ ਆਪਣੇ ਬਜਟ ਵਿੱਚੋਂ ਕੀਤਾ ਜਾਂਦਾ ਹੈ। ਸਾਲ 1998-99 ਦਾ ਪਲਾਨ ਬਜਟ ਹਾਲੇ ਪ੍ਰਵਾਨ ਨਹੀਂ ਹੋਇਆ ਹੈ।

श्रीमती लक्ष्मी कांता चावला : स्पीकर साहिब, मंत्री जी ने बताया है कि मैडीकल कालज अमृतसर के साथ जुड़े चार अस्पताल है। जिन का नाम लिया है : उनका ही एक हिस्सा है बच्चों का अस्पताल और दूसरा हिस्सा है Orthopadic Hospital यहां हड्डियों का ईलाज होता है। इन्हों ने स्वयं माना है कि साल 1997-98 में केवल 72.26 लाख रूपये दवाईयों के लिये दिये गये। इस का मतलब है कि एक रोगी को औसतन 20/- रूपये साल में मिले। जो मरीजों की संख्या है वह भी इन को पता है। 1998-99 के पलान बजट में पहले तीन महीने के लिये कुछ भी नहीं दिया गया। मेरा प्रश्न है कि जो Operation Theatre में एक मरीज पर एक हजार रूपये का खर्च दवाईयों पर आता है क्या वह भी इस में से ही दिया जाएगा या वह इस से ईलावा होगा। जो एक हजार रूपये में Operation Theatre की एक मरीज की दवाईयां आती है, और जितनी देर यह पैसा नहीं दिया गया उस समय दौरान उन गरीब रोगियों का क्या बना होगा ?

**ਮੰਤਰੀ** : ਸਪੀਕਰ ਸਾਹਿਬ, ਮੇਰਾ ਖਿਆਲ ਹੈ ਕਿ ਸਤਿਕਾਰਯੋਗ ਮੈਂਬਰ ਸਾਹਿਬਾ ਨੇ ਮੇਰਾ ਜਵਾਬ ਧਿਆਨ ਨਾਲ ਨਹੀਂ ਸੁਣਿਆ। ਇਹ ਬਜਟ ਇਕੱਲਾ ਦਵਾਈਆਂ ਲਈ ਨਹੀਂ ਦਿੱਤਾ ਗਿਆ। ਇਹ ਹਸਪਤਾਲ ਦੇ ਹੋਰ ਮੈਟੀਰੀਅਲ ਲਈ ਵੀ ਹੈ। ਆਪਰੇਸ਼ਨ ਥੀਏਟਰ ਲਈ ਵੀ ਦਵਾਈਆਂ ਇਸ ਪਾਰਟ ਵਿਚੋਂ ਹੀ ਖਰੀਦੀਆਂ ਜਾਂਦੀਆਂ ਹਨ। ਹੋਰ ਕੋਈ ਅਲੱਗ ਬਜਟ ਨਹੀਂ ਹੈ।

श्रीमती लक्ष्मी कांता चावला : स्पीकर साहिब, मैंने पूरे ध्यान से सुना है तभी तो पूछा है। इन्होंने कहा है कि Operation के लिये दवाईयां इस में से ही दी जाती हैं और Emergency के लिये भी इसी बजट में से ही दी जाती हैं। इस हिसाब से 20/- रूपये प्रति मरीज से ज्यादा साल भर में नहीं मिलता। उस हालात में गरीब मरीजों की क्या हालत होगी। क्या मंत्री जी समझते हैं कि जो दवाईयों के लिये यह बजट में से पैसा दे रहे हैं यह काफी है। इतना खर्च तो प्राईवेट अस्पताल में दो मरीजों पर खर्च हो जाता है। पर 26,000 मरीजों के लिये क्या यह काफी है ? क्या इसके लिये और फंड्ज रखे जायेंगे ?

**ਮੰਤਰੀ** : ਫੰਡ ਡੈਫੀਨੇਟਲੀ ਇਨਸਫੀਸ਼ੈਂਟ ਹਨ ਪਰ ਜਿੰਨਾ ਚਿਰ ਹਸਪਤਾਲ ਵਾਸਤੇ ਫੰਡ ਹੋਰ ਜੇਨਰੇਟ ਨਹੀਂ ਕੀਤੇ ਜਾਂਦੇ, ਜਨਤਾ ਦੀ ਡਿਮਾਂਡ ਪੂਰੀ ਨਹੀਂ ਕੀਤੀ ਜਾ ਸਕਦੀ।

श्रीमती लक्ष्मी कांता चावला : स्पीकर साहिब, मैं आप से पूछना चाहती हूं कि मंत्री जी को ये कहें कि कल विधान सभा के बाद सारे कागज-पत्र मंगवा लें कि अस्पताल वाले कितने पैसे मांगते हैं और उनको कितने दिये जाते हैं। इन अस्पतालों की बिलडिंगों के रख-रखाव के लिये साल 1998-99 से कुछ भी नहीं रखा गया। टी. बी. अस्पताल में पांच रुपये प्रति रोगी भी पूरा पैसा नहीं होता। आठ अस्पतालों की बिलडिंगो के रख-रखाव के लिये पिछले साल सात लाख रूपये रखे थे। अगर पिछले साल के आंकड़े देखें तो इतने पैसे तो एक मंत्री की कोठी की रैनोवेशन पर लग गये होंगे। क्या मंत्री जी बतायेंगे कि इन पैसों से आठ अस्पतालों की बिलडिंगों का क्या काम किया गया है।. . . . .

**ਸ੍ਰੀ ਸਪੀਕਰ** : ਇਸ ਬਾਰੇ ਸੈਪਰੇਟ ਸਵਾਲ ਦੇ ਦਿਉ।

श्रीमती लक्ष्मी कांता चावला : वह प्रश्न इसी से संबंध रखता है कि क्या ये पैसा खर्च भी किया गया है या नहीं ? क्योंकि बिलडिंगे पहली बारिश में ही चोने लग गई हैं।

**ਸ੍ਰੀ ਸਪੀਕਰ** : ਹਾਂ ਜੀ, ਗਰੇਵਾਲ ਸਾਹਿਬ, ਇਸ ਦਾ ਜਵਾਬ ਹੈ ਆਪਣੇ ਕੋਲ ?

**ਮੰਤਰੀ** : ਸਪੀਕਰ ਸਾਹਿਬ, ਬਿਲਡਿੰਗਾਂ ਦੀ ਮੇਨਟੇਨੈਂਸ ਪੀ. ਡਬਲਯੂ. ਡੀ. ਵਲੋਂ ਕੀਤੀ ਜਾਂਦੀ ਹੈ ਅਤੇ ਇਸ ਵਾਸਤੇ ਵੱਖਰਾ ਬਜਟ ਐਲੋਕੇਟ ਹੁੰਦਾ ਹੈ।

श्रीमती लक्ष्मी कांता चावला : क्या इन्होंने कभी जाकर देखा है कि P.W.D. महकमे ने क्या काम किया है ?

(ਇਸ ਦਾ ਕੋਈ ਜਵਾਬ ਨਹੀਂ ਆਇਆ)

**ਸ੍ਰੀ ਸਪੀਕਰ** : ਅਗਲਾ ਸਵਾਲ, ਚੌਧਰੀ ਮੋਹਨ ਲਾਲ ਬਹਿਰਾਮ ਜੀ।

## ਪਿੰਡ ਬਾਹੂਆਂ ਅਤੇ ਕੁਲਥਾਮ ਵਿਚਕਾਰ ਡ੍ਰੇਨ ਉਪਰ ਪੁੱਲ ਬਣਾਉਣਾ

*1174. **ਚੌਧਰੀ ਮੋਹਨ ਲਾਲ ਬਹਿਰਾਮ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਬੰਗਾ-ਫਗਵਾੜਾ ਸੜਕ ਦੇ ਨਾਲ ਪਿੰਡ ਬਾਹੂਆਂ ਅਤੇ ਕੁਲਥਾਮ ਵਿਚਕਾਰ ਇਕ ਡ੍ਰੇਨ ਪੁੱਟੀ ਗਈ ਹੈ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ, ਤਾਂ ਕੀ ਇਹ ਵੀ ਠੀਕ ਹੈ ਕਿ ਉਕਤ ਡ੍ਰੇਨ ਤੇ ਕੋਈ ਪੁੱਲ ਨਹੀਂ ਬਣਾਇਆ ਗਿਆ ਹੈ; ਜੇਕਰ ਅਜਿਹਾ ਹੋਵੇ, ਤਾਂ ਡਰੇਨ ਤੇ ਪੁਲ ਦੇ ਕਦੋਂ ਤਕ ਬਣਾਏ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਹਰਮੇਲ ਸਿੰਘ ਟੌਹੜਾ** (ਮੰਤਰੀ ਲੋਕ ਨਿਰਮਾਣ ਵਿਭਾਗ, ਭਵਨ ਤੇ ਮਾਰਗ) : (ੳ) ਹਾਂ ਜੀ ।

(ਅ) ਨਹੀਂ ਜੀ । ਇਸ ਡਰੇਨ ਤੇ 6 ਫੁੱਟ ਸਪੈਨ ਦੀ ਪੁੱਲੀ ਮੌਜੂਦ ਹੈ, ਜੋ ਕਿ ਕਾਫੀ ਨਹੀਂ ਹੈ । 10 ਲੱਖ ਦੀ ਲਾਗਤ ਨਾਲ 20 ਫੁੱਟ ਸਪੈਨ ਦੀ ਨਵੀਂ ਪੁਲੀ ਬਣਾਉਣ ਦੀ ਤਜਵੀਜ਼, ਫੰਡਜ ਮੁੱਹਈਆ ਹੋਣ ਦੀ ਸੂਰਤ ਵਿੱਚ ਵਿਚਾਰ ਅਧੀਨ ਹੈ ਜੀ ।

**ਚੌਧਰੀ ਮੋਹਨ ਲਾਲ ਬਹਿਰਾਮ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪਿੰਡ ਬਾਹੂਆਂ ਅਤੇ ਕੁਲਥਾਮ ਵਿਚਕਾਰ ਡਰੇਨ ਜੀ. ਟੀ. ਰੋਡ ਦੇ ਆਸੇ-ਪਾਸੇ ਪੁੱਟੀ ਗਈ ਹੈ ਪਰ ਉਥੇ ਨਵੀਂ ਪੁੱਲੀ ਨਹੀਂ ਬਣਾਈ ਗਈ । ਜਿਹੜੀ 6 ਸਪੈਨ ਦੀ ਪੁੱਲੀ ਇਸ ਤੇ ਪਹਿਲਾਂ ਬਣੀ ਹੋਈ ਹੈ ਉਹ ਪੂਰਾ ਪਾਣੀ ਨਹੀਂ ਖਿੱਚ ਸਕਦੀ ਪਰ ਉਥੋਂ ਧੱਕੇ ਨਾਲ ਪਾਣੀ ਲੰਘਾਉਣ ਦੀ ਕੋਸ਼ਿਸ਼ ਕੀਤੀ ਗਈ ਹੈ । ਇਸ ਦੇ ਨਾਲ ਉਥੇ ਪਾਣੀ ਇਕੱਠਾ ਹੋ ਜਾਂਦਾ ਹੈ ਅਤੇ ਸਾਹਮਣੇ ਪੈਂਦੇ ਪਿੰਡ ਵਿਚ ਵੜ ਜਾਂਦਾ ਹੈ ਅਤੇ ਭਰ ਜਾਂਦਾ ਹੈ । ਇਸ ਨਾਲ ਪਿੰਡ ਦਾ ਵੀ ਨੁਕਸਾਨ ਹੁੰਦਾ ਹੈ ਅਤੇ ਫਸਲਾਂ ਦਾ ਵੀ ਨੁਕਸਾਨ ਹੁੰਦਾ ਹੈ । ਕੀ ਮੰਤਰੀ ਜੀ ਇਹ ਵਿਸ਼ਵਾਸ ਦਿਵਾਉਣਗੇ ਕਿ ਇਸ ਵਿੱਤੀ ਸਾਲ ਵਿਚ ਨਵੀਂ 20 ਫੁੱਟ ਸਪੈਨ ਦੀ ਪੁੱਲੀ ਬਣਾਉਣ ਵਾਸਤੇ ਕੋਈ ਫੰਡ ਮੁਹੱਈਆ ਕਰਵਾਏ ਜਾਣਗੇ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਬੰਗਾ-ਫਗਵਾੜਾ ਸੜਕ ਤੇ ਪਿੰਡ ਬਾਹੂਆਂ ਅਤੇ ਕੁਲਥਾਮ ਵਿਚਕਾਰ ਇਕ ਨਵੀਂ ਡਰੇਨ ਪੁੱਟੀ ਗਈ ਹੈ ਅਤੇ ਇਸ ਉਤੇ 6 ਫੁੱਟ ਸਪੈਨ ਦੀ ਪੁਰਾਣੀ ਪੁੱਲੀ ਬਣੀ ਹੋਈ ਹੈ ਪਰ ਉਹ ਬਰਸਾਤ ਦਾ ਜ਼ਿਆਦਾ ਪਾਣੀ ਨਹੀਂ ਲੈ ਸਕਦੀ ਕਿਉਂਕਿ ਸੜਕ ਪਹਿਲਾਂ ਦੀ ਬਣੀ ਹੋਈ ਹੈ । ਇਸ ਉਤੇ 20 ਫੁੱਟ ਸਪੈਨ ਦੀ ਨਵੀਂ ਪੁੱਲੀ ਬਣਾਉਣ ਦੀ ਲੋੜ ਹੈ ਅਤੇ ਇਸ ਵਾਸਤੇ ਪੈਸਾ ਸਿਚਾਈ ਵਿਭਾਗ ਨੇ ਦੇਣਾ ਹੈ । ਜੇਕਰ ਪੈਸਾ ਆ ਜਾਂਦਾ ਹੈ ਤਾਂ ਇਹ ਚਾਰ ਮਹੀਨਿਆਂ ਦੇ ਵਿਚ ਬਣਾ ਦਿੱਤੀ ਜਾਵੇਗੀ । ਅਗਰ ਸਿੰਚਾਈ ਵਿਭਾਗ ਵਲੋਂ ਪੈਸਾ ਨਹੀਂ ਆਉਂਦਾ ਤਾਂ ਵਿਭਾਗ ਆਪਣੇ ਤੌਰ ਤੇ ਇਹ ਕੰਮ ਕਰਾਉਣ ਦੀ ਹਰ ਹਾਲਤ ਵਿਚ ਪੂਰੀ ਕੋਸ਼ਿਸ਼ ਕਰੇਗਾ ।

— — —

## ਬਿਜਲੀ ਦੇ ਗਲਤ ਬਿਲਾਂ ਦੀ ਸਪਲਾਈ

*1077. **ਚੌਧਰੀ ਮੋਹਨ ਲਾਲ ਬਹਿਰਾਮ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਪੰਜਾਬ ਰਾਜ ਬਿਜਲੀ ਬੋਰਡ ਨੇ ਲੋਕ ਸਭਾ, 1998 ਦੀਆਂ ਆਮ ਚੋਣਾਂ ਦੇ ਸਮੇਂ ਖਪਤਕਾਰਾਂ ਨੂੰ ਬਿਜਲੀ ਦੇ ਵੱਧ ਬਿਲ (ਗਲਤ) ਭੇਜੇ ਹਨ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ, ਤਾਂ ਇਸਦੇ ਕਾਰਣ ਕੀ ਹਨ ਅਤੇ ਸਬੰਧਤ ਅਫ਼ਸਰਾਂ/ਕਰਮਚਾਰੀਆਂ ਵਿਰੁੱਧ ਕੀ ਕਾਰਵਾਈ ਕੀਤੀ ਗਈ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਹਾਂ ਜੀ; ਕੁਝ ਵਧੀ ਰਕਮ ਵਾਲੇ/ਗਲਤ ਬਿੱਲ ਪਾਏ ਗਏ ਸਨ। ਬਿੱਲ ਲੋਕ ਸਭਾ ਦੀਆਂ ਆਮ ਚੋਣਾਂ ਸਮੇਂ ਜਾਣ ਬੁੱਝ ਕੇ ਵਧੀ ਰਕਮ ਦੇ ਨਹੀਂ ਬਣਾਏ ਗਏ ਸਨ, ਇਹ ਗਲਤੀ ਨਾਲ ਹੋ ਗਏ ਸਨ।

(ਅ) 52 ਅਧਿਕਾਰੀਆਂ/ਕਰਮਚਾਰੀਆਂ ਨੂੰ ਮੁਅੱਤਲ ਕੀਤਾ ਗਿਆ ਹੈ। ਇਸ ਤੋਂ ਇਲਾਵਾ 8 ਹੋਰ ਕਰਮਚਾਰੀ ਵੀ ਚਾਰਜਸ਼ੀਟ ਕੀਤੇ ਗਏ ਸਨ।

**ਚੌਧਰੀ ਮੋਹਨ ਲਾਲ ਬਹਿਰਾਮ** : ਸਪੀਕਰ ਸਾਹਿਬ, ਮੈਂ ਮਾਨਯੋਗ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਜਿੰਨ੍ਹਾ ਕਰਮਚਾਰੀਆਂ ਨੇ ਇਹ ਬਿੱਲ ਵਧਾ ਕੇ ਪੇਸ਼ ਕੀਤੇ, ਕੀ ਇਸਦੇ ਨਾਲ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਨੂੰ ਬਦਨਾਮ ਕਰਨ ਦਾ ਯਤਨ ਤਾਂ ਨਹੀਂ ਸੀ ਕੀਤਾ ਗਿਆ ?

**ਸ਼੍ਰੀ ਸਪੀਕਰ** : ਤੁਸੀਂ ਸਵਾਲ ਪੁੱਛੋ।

**ਚੌਧਰੀ ਮੋਹਨ ਲਾਲ ਬਹਿਰਾਮ** : ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਪਿਛਲੀਆਂ ਲੋਕ ਸਭਾ ਦੀਆਂ ਚੋਣਾਂ ਦੌਰਾਨ ਜਿੰਨ੍ਹਾ ਕਰਮਚਾਰੀਆਂ/ ਅਧਿਕਾਰੀਆਂ ਨੇ ਵਧਾ ਚੜ੍ਹਾ ਕੇ ਬਿੱਲ ਭੇਜੇ, ਕੀ ਲੋਕਾਂ ਵਿੱਚ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਨੂੰ ਬਦਨਾਮ ਕਰਨ ਦਾ ਯਤਨ ਤਾਂ ਨਹੀਂ ਸੀ ਕੀਤਾ ਗਿਆ ?

**ਸ਼੍ਰੀ ਸਪੀਕਰ** : ਗੱਲ ਨਹੀਂ ਬਣੀ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੈਂ ਕਹਿ ਚੁੱਕਾ ਹਾਂ ਕਿ ਕੁਝ ਅਫ਼ਸਰਾਂ/ਕਰਮਚਾਰੀਆਂ ਨੇ ਗਲਤੀ ਕੀਤੀ ਹੈ ਅਤੇ ਇਸਦੇ ਕਾਰਨ ਹੀ 52 ਅਧਿਕਾਰੀਆਂ/ਕਰਮਚਾਰੀਆਂ ਨੂੰ ਸਸਪੈਂਡ ਕੀਤਾ ਗਿਆ ਹੈ। ਇਸ ਲਈ ਜੋ ਵੀ ਕੋਈ ਗਲਤੀ ਕਰਦਾ ਹੈ ਅਤੇ ਸਰਕਾਰ ਦੇ ਨੋਟਿਸ ਵਿੱਚ ਆਉਂਦੀ ਹੈ, ਉਸਦੇ ਖਿਲਾਫ ਐਕਸ਼ਨ ਜ਼ਰੂਰ ਲਿਆ ਜਾਂਦਾ ਹੈ।

---

## ਉਨੱਤ ਗ੍ਰਾਮ ਸਕੀਮ ਅਧੀਨ ਫੰਡਾਂ ਦੀ ਵੰਡ

*1205. **ਸ਼੍ਰੀ ਹਰਮਿੰਦਰ ਸਿੰਘ ਜੱਸੀ** : ਕੀ ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਵੱਖ-ਵੱਖ ਵਿੱਤੀ ਸਾਲਾਂ 1995-96, 1996-97 ਅਤੇ 1997-98 ਦੇ ਦੌਰਾਨ ਰਾਜ ਵਿਚ ਉਨੱਤ ਗ੍ਰਾਮ ਸਕੀਮ ਅਧੀਨ ਜ਼ਿਲ੍ਹਾਵਾਰ ਕਿੰਨੀ ਰਕਮ ਦੇ ਫੰਡ ਵੰਡੇ ਗਏ ਅਤੇ ਉਕਤ ਸਮੇਂ ਦੌਰਾਨ ਇਸ ਸਕੀਮ ਅਧੀਨ ਲਿਆਂਦੇ ਗਏ ਨਵੇਂ ਪਿੰਡਾਂ ਦੀ ਜ਼ਿਲ੍ਹਾ-ਵਾਰ ਅਤੇ ਸਾਲ-ਵਾਰ ਗਿਣਤੀ ਕਿੰਨੀ-ਕਿੰਨੀ ਹੈ ?

**ਸਰਦਾਰ ਨਿਰਮਲ ਸਿੰਘ ਕਾਹਲੋਂ** : ਵਿਵਰਣ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ।

ਵਿਵਰਣ

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਉੱਨਤ ਗਰਾਮ ਸਕੀਮ ਅਧੀਨ ਵੰਡੀ ਗਈ ਰਕਮ (ਰੁਪਏ ਲੱਖਾਂ ਵਿੱਚ) | | | ਨਵੇਂ ਚੁਣੇ ਪਿੰਡਾਂ ਦੀ ਗਿਣਤੀ | | |
|---|---|---|---|---|---|---|---|
| | | 1995-96 | 1996-97 | 1997-98 | 1995-96 | 1996-97 | 1997-98 |
| 1 | 2 | 3 | 4 | 5 | 6 | 7 | 8 |
| 1. | ਅੰਮ੍ਰਿਤਸਰ .. | 470.00 | 180.20 | 65.22 | 3 | — | — |
| 2. | ਬਠਿੰਡਾ .. | 197.50 | 55.60 | 22.30 | 3 | — | — |
| 3. | ਫਤਿਹਗੜ੍ਹ ਸਾਹਿਬ .. | 135.00 | 108.50 | 53.80 | 5 | 2 | — |
| 4. | ਫਰੀਦਕੋਟ .. | 166.50 | 30.53 | 5.76 | 1 | — | — |
| 5. | ਫਿਰੋਜ਼ਪੁਰ .. | 430.00 | 297.00 | 53.84 | 2 | — | — |
| 6. | ਗੁਰਦਾਸਪੁਰ .. | 322,50 | 187.34 | 67.78 | 55 | 13 | — |

| | | | | | | | |
|---|---|---|---|---|---|---|---|
| 7. | ਹੁਸ਼ਿਆਰਪੁਰ .. | 154.90 | 92.84 | 57.69 | 33 | — | — |
| 8. | ਜਲੰਧਰ .. | 140.00 | 123.59 | 44.71 | 40 | — | — |
| 9. | ਕਪੂਰਥਲਾ .. | 145.00 | 68.84 | 22.79 | — | — | — |
| 10. | ਲੁਧਿਆਣਾ .. | 465.00 | 132.94 | 48.10 | 2 | — | — |
| 11. | ਮਾਨਸਾ .. | 100.31 | 92.14 | 16.66 | 1 | — | — |
| 12. | ਮੋਗਾ .. | — | 41.04 | 14.84 | — | — | — |
| 13. | ਮੁਕਤਸਰ .. | 23.00 | 45.73 | 16.55 | 11 | — | — |
| 14. | ਨਵਾਂ ਸ਼ਹਿਰ .. | 20.00 | 29.00 | 21.69 | 6 | 6 | — |
| 15. | ਪਟਿਆਲਾ .. | 255.00 | 136.17 | 24.63 | 48 | 32 | — |
| 16. | ਰੋਪੜ .. | 375.89 | 100.04 | 36.19 | 110 | — | — |
| 17. | ਸੰਗਰੂਰ .. | 315.00 | 119.32 | 44.52 | 25 | — | — |

**ਸ੍ਰੀ ਹਰਮਿੰਦਰ ਸਿੰਘ ਜੱਸੀ** : ਸਪੀਕਰ ਸਾਹਿਬ, ਮੰਤਰੀ ਜੀ ਨੇ ਦੱਸਿਆ ਹੈ ਕਿ ਅੰਮ੍ਰਿਤਸਰ ਲਈ ਸਾਲ 1995-96 ਵਿਚ 470.00 ਲੱਖ ਰੁਪਏ, 1996-97 ਵਿੱਚ 180.20 ਲੱਖ ਅਤੇ 1997-98 ਵਿੱਚ 65.22 ਲੱਖ ਰੁਪਏ ਰੱਖੇ ਗਏ ਸਨ । ਇਸੇ ਤਰ੍ਹਾਂ ਫਰੀਦਕੋਟ ਵਿੱਚ ਸਾਲ 1995-96 ਵਿੱਚ 166.50 ਲੱਖ ਰੁਪਏ ਅਤੇ 1997-98 ਵਿੱਚ 5.76 ਲੱਖ ਰੁਪਏ ਰੱਖੇ ਗਏ । ਇਸ ਤਰ੍ਹਾਂ ਤਕਰੀਬਨ ਸਾਰੇ ਪੰਜਾਬ ਵਿੱਚ ਹੀ ਸਾਲ 1995-96 ਨਾਲੋਂ ਸਾਲ 1997-98 ਵਿੱਚ ਘੱਟ ਪੈਸੇ ਰੱਖੇ ਗਏ ਹਨ ।

**ਸ੍ਰੀ ਸਪੀਕਰ** : ਨਵਾਂ ਸ਼ਹਿਰ ਵਿੱਚ ਜ਼ਿਆਦਾ ਰੱਖੇ ਗਏ ਹਨ ।

**ਸ੍ਰੀ ਹਰਮਿੰਦਰ ਸਿੰਘ ਜੱਸੀ** : ਸਪੀਕਰ ਸਾਹਿਬ, ਮੇਰਾ ਸਵਾਲ ਹੈ ਕਿ ਇੰਨੇ ਘੱਟ ਪੈਸੇ ਕਿਉਂ ਰੱਖੇ ਗਏ ਹਨ ? ਕੀ ਸਾਰੇ ਪਿੰਡਾਂ ਵਿੱਚ ਵਿਕਾਸ ਹੋ ਚੁੱਕਿਆ ਹੈ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਸਾਲ 1991-92 ਤੋਂ ਇਹ ਸਕੀਮ ਆਰੰਭ ਹੋਈ ਸੀ । ਉਦੋਂ ਇਹ ਸੁੰਦਰ ਗਰਾਮ ਸਕੀਮ ਦੇ ਨਾਮ ਤੇ ਸ਼ੁਰੂ ਹੋਈ ਸੀ ਅਤੇ ਗਲੀਆਂ ਪੱਕੀਆਂ ਕਰਨੀਆਂ ਅਤੇ ਨਾਲੀਆਂ ਬਣਾਉਣ ਦਾ ਕੰਮ ਇਸ ਸਕੀਮ ਦੇ ਤਹਿਤ ਆਉਂਦਾ ਸੀ । ਸਾਲ 1995-96 ਵਿੱਚ ਇਨ੍ਹਾਂ ਨੇ ਦੱਸਿਆ ਕਿ 4.70 ਕਰੋੜ ਰੁਪਏ ਅੰਮ੍ਰਿਤਸਰ ਲਈ ਰੱਖੇ ਗਏ ਅਤੇ ਇਸੇ ਤਰ੍ਹਾਂ ਹੋਰ ਜ਼ਿਲ੍ਹਿਆਂ ਲਈ ਵੀ ਫੰਡਜ਼ ਰੱਖੇ ਗਏ ਅਤੇ ਸਾਲ 1997-98 ਵਿੱਚ 65.22 ਲੱਖ ਰੁਪਏ ਅੰਮ੍ਰਿਤਸਰ ਲਈ ਦਿਤੇ ਗਏ, ਅੱਗੇ ਨਾਲੋਂ ਘੱਟ ਪੈਸੇ ਦਿਤੇ ਗਏ ਹਨ । ਸਪੀਕਰ ਸਾਹਿਬ, ਸਾਲ 1995-96 ਅਤੇ 1996-97 ਵਿੱਚ ਜਿਸ ਤਰ੍ਹਾਂ ਪੈਸੇ ਇਸ ਸਕੀਮ ਅਧੀਨ ਜਾਂਦੇ ਰਹੇ ਹਨ, ਉਸ ਸਬੰਧੀ ਮੈਂ ਦੱਸਣਾ ਚਾਹੁੰਦਾ ਹਾਂ ਕਿ ਜਿਥੇ ਪੈਸੇ ਦੀ ਲੋੜ ਵੀ ਨਹੀਂ ਸੀ ਉਥੇ ਵੀ ਥੱਬਿਆਂ ਦੇ ਥੱਬੇ ਗਏ ਹਨ । ਮੈਂ ਅੰਮ੍ਰਿਤਸਰ ਵਿੱਚ ਗਿਆ ਸੀ । ਉਥੇ 500 ਦੀ ਆਬਾਦੀ ਦੇ ਇੱਕ ਪਿੰਡ ਨੂੰ 39.00 ਲੱਖ ਰੁਪਏ ਦਿਤੇ ਗਏ ਜਿਥੇ ਕਿ ਇਕ ਪੈਸੇ ਦੀ ਵੀ ਲੋੜ ਨਹੀਂ ਸੀ । ਸਪੀਕਰ ਸਾਹਿਬ, ਅਸੀਂ 415 ਪਿੰਡ ਐਸੇ ਆਈਡੈਂਟੀਫਾਈ ਕੀਤੇ ਹਨ ਜਿੱਥੇ ਪੈਸੇ ਭੇਜੇ ਗਏ ਹਨ ਪਰ ਉਥੇ ਲੋੜ ਨਹੀਂ ਸੀ । ਹੁਣ ਅਸੀਂ ਉਹ ਰਿਕਵਰ ਕਰ ਰਹੇ ਹਾਂ । ਬਾਦਲ ਸਾਹਿਬ ਨੇ ਉਚੇਚੇ ਤੌਰ ਤੇ ਮੀਟਿੰਗ ਕੀਤੀ ਸੀ । ਮੈਂ ਆਪ ਜੀ ਦੇ ਰਾਹੀਂ ਦੱਸਣਾ ਚਾਹੁੰਦਾ ਹਾਂ ਕਿ ਪੈਸੇ ਪਿੱਛੇ ਵੀ ਰੱਖੇ ਗਏ ਸਨ, ਹੁਣ ਵੀ ਰੱਖੇ ਗਏ ਹਨ । ਪਿਛਲੇ ਸਾਲ 28 ਕਰੋੜ ਰੁਪਏ ਪਿੰਡਾਂ ਦੀ ਡਿਵੈਲਪਮੈਂਟ ਵਾਸਤੇ ਇਨ੍ਹਾਂ ਸਕੀਮਾਂ ਤਹਿਤ ਰੱਖੇ ਗਏ ਸਨ । ਅੱਗੇ ਅਸੀਂ ਗਾਈਡ ਲਾਈਨਜ਼ ਦਿੰਦੇ ਹਾਂ । ਸਾਡਾ ਮਾਈਕਰੋ ਪਲੈਨਿੰਗ ਸਿਸਟਮ ਨਾਲ ਡਿਵੈਲਪਮੈਂਟ ਕਰਨ ਦਾ ਪ੍ਰੋਗਰਾਮ ਹੈ ਅਤੇ ਜਿਥੇ ਵੀ ਲੋੜ ਹੈ, ਪੈਸਾ ਭੇਜਿਆ ਜਾ ਰਿਹਾ ਹੈ । ਪਹਿਲਾਂ ਵਾਲਾ ਸਿਸਟਮ ਨਹੀਂ ਕਿ ਆਪਣੇ ਚਹੇਤੇ ਸਰਪੰਚਾਂ ਕੋਲ ਪੈਸਾ ਸੁੱਟੀ ਜਾਓ । ਅਸੀ ਸਾਰੇ ਪਿੰਡਾਂ ਦੀ ਡਿਵੈਲਪਮੈਂਟ ਚਾਹੁੰਦੇ ਹਾਂ । ਮੈਂ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਪਿੰਡਾਂ ਦੇ ਵਿਕਾਸ ਦੀ ਗਤੀ ਪਿਛੇ ਨਾਲੋਂ ਅਸੀਂ ਹੋਰ ਤੇਜ਼ ਕੀਤੀ ਹੈ । ਮੈਂ ਇਨ੍ਹਾਂ ਨੂੰ ਯਕੀਨ ਦਿਵਾਉਣਾ ਚਾਹੁੰਦਾ ਹਾਂ ਕਿ ਪਿੰਡਾਂ ਦਾ ਵਿਕਾਸ

ਤੇਜ਼ੀ ਨਾਲ ਹੋਵੇਗਾ ਅਤੇ ਜ਼ਿਆਦਾ ਚੰਗੇ ਢੰਗ ਨਾਲ ਹੋਵੇਗਾ ਅਤੇ ਜਿਥੇ ਵਿਕਾਸ ਦੀ ਲੋੜ ਹੋਵੇਗੀ, ਉਥੇ ਕੀਤਾ ਜਾਵੇਗਾ ।

**ਸ੍ਰੀ ਹਰਮਿੰਦਰ ਸਿੰਘ ਜੱਸੀ** : ਸਪੀਕਰ ਸਾਹਿਬ, ਇਨ੍ਹਾਂ ਨੇ ਸਾਲ 1995-96 ਦੇ ਬਜਟ ਦਾ ਇਸ ਸਾਲ ਕੇਵਲ 10% ਹੀ ਪੈਸਾ ਰੱਖਿਆ ਹੈ । ਮੰਤਰੀ ਜੀ ਹੁਣ ਕਹਿ ਰਹੇ ਹਨ ਕਿ ਇਸ ਸਾਲ ਵਿਕਾਸ ਇਹ ਤੇਜ਼ ਕਰ ਦੇਣਗੇ । ਮੈਨੂੰ ਤਾਂ ਇਹ ਸਮਝ ਨਹੀਂ ਆਈ ਕਿ ਪਿੰਡਾਂ ਦਾ ਵਿਕਾਸ ਕਿਸ ਤਰ੍ਹਾਂ ਤੇਜ਼ ਹੋ ਜਾਵੇਗਾ ਜਦ ਕਿ ਵਿਕਾਸ ਲਈ ਬਹੁਤ ਸਾਰੇ ਪਿੰਡ ਬਾਕੀ ਪਏ ਹਨ । ਕੀ ਇਨ੍ਹਾਂ ਵਿੱਚ ਵੀ ਇਹ ਪੈਸਾ ਜਲਦੀ ਤੋਂ ਜਲਦੀ ਲਗਾਉਣਗੇ ?

**ਸ੍ਰੀ ਸਪੀਕਰ** : ਕੀ ਬਾਕੀ ਪਿੰਡਾਂ ਵਿੱਚ ਵੀ ਪੈਸਾ ਲਗਾਉਗੇ ? ਮੰਤਰੀ ਜੀ, ਜੱਸੀ ਸਾਹਿਬ ਇਹ ਪੁੱਛਦੇ ਹਨ ।

**ਸ੍ਰੀ ਹਰਮਿੰਦਰ ਸਿੰਘ ਜੱਸੀ** : ਕੁਝ ਮੈਂਬਰ ਸਾਹਿਬ ਕਹਿ ਰਹੇ ਹਨ ਕਿ ਪੰਜ ਪਰਸੈਂਟ ਜਾਂਦਾ ਸੀ ।

**ਸ੍ਰੀ ਸਪੀਕਰ** : ਉਨ੍ਹਾਂ ਦੀ ਗੱਲ ਛੱਡੋ ।

**ਸ੍ਰੀ ਹਰਮਿੰਦਰ ਸਿੰਘ ਜੱਸੀ** : ਉਹ ਵਿੱਚ ਹੀ ਬੋਲ ਰਹੇ ਹਨ । ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਮੰਤਰੀ ਜੀ, ਇਨਕੁਆਰੀ ਕਰਵਾ ਲੈਣ । ਨਾਲੇ ਇਨ੍ਹਾਂ ਦੀ ਕਰਵਾ ਲੈਣ, ਨਾਲੇ ਸਾਡੀ ਕਰਵਾ ਲੈਣ । ਪਹਿਲਾਂ ਮੇਰੀ ਕਰਵਾਉਣ । ਫਿਰ ਮੈਂ ਦੱਸਾਂਗਾ ਕਿ ਕਿਸ-ਕਿਸ ਨੇ ਕਿੰਨੇ ਖਾਧੇ ਹਨ । ਇਨ੍ਹਾਂ ਦੇ ਇਕ ਮੰਤਰੀ ਦੇ ਸਾਡੇ ਕੋਲ ਚਿੱਠੇ ਹਨ ।

**ਸ੍ਰੀ ਸਪੀਕਰ** : ਜੇ ਤੁਸੀ ਕੋਈ ਸਪਲੀਮੈਂਟਰੀ ਪੁੱਛਣੀ ਹੈ ਤਾਂ ਪੁੱਛੋ ।

(ਇਸ ਸਮੇਂ ਮਾਨਯੋਗ ਮੈਂਬਰ ਸ੍ਰੀ ਜਗਦੀਸ਼ ਸਾਹਨੀ ਸਪਲੀਮੈਂਟਰੀ ਕਰਨ ਦੀ ਮੰਗ ਕਰ ਰਹੇ ਸਨ ।)

**ਸ੍ਰੀ ਸਪੀਕਰ** : ਨਹੀਂ, ਸਾਹਨੀ ਸਾਹਿਬ, ਉਨ੍ਹਾਂ ਨੂੰ ਸਪਲੀਮੈਂਟਰੀ ਪੁੱਛਣ ਦਿਓ । ਤੁਸੀਂ ਆਪਣੇ ਵਾਸਤੇ ਵੱਖਰਾ ਪੁਆਇੰਟ ਅਤੇ ਵਾਰੀ ਲੈ ਕੇ ਪੁੱਛਣਾ । ਮੰਤਰੀ ਜੀ, ਜੱਸੀ ਸਾਹਿਬ ਨੇ ਪੁੱਛਿਆ ਹੈ ਕਿ ਜਿਹੜੇ ਪਿੰਡ ਉੱਨਤ ਗਰਾਮ ਸਕੀਮ ਅਧੀਨ ਨਹੀਂ ਲਿਆਂਦੇ ਗਏ, ਉਨ੍ਹਾਂ ਵਾਸਤੇ ਕੀ ਕਰਨਾ ਹੈ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਪੈਸੇ ਰੱਖੇ ਗਏ ਹਨ ਔਰ 166 ਪਿੰਡ ਅਜ਼ਿਹੇ ਹਨ ਜਿਥੇ ਅਜੇ ਤੱਕ ਇੱਕ ਪੈਸਾ ਵੀ ਨਹੀਂ ਦਿੱਤਾ ਗਿਆ । ਅਸੀਂ ਪ੍ਰਾਇਰਟੀ ਉਨ੍ਹਾਂ ਪਿੰਡਾਂ ਨੂੰ ਦੇਣੀ ਹੈ ਜਿੱਥੇ ਪੈਸਾ ਨਹੀਂ ਗਿਆ । ਸਪੀਕਰ ਸਾਹਿਬ, ਪਿਛਲੇ ਸਦਨ ਵਿੱਚ ਜਦੋਂ ਮਾਨਯੋਗ ਮੈਂਬਰ ਸਾਹਿਬ ਹਾਜ਼ਰ ਸਨ ਔਰ ਪਿੰਡਾਂ ਦੀ ਡਿਵੈਲਪਮੈਂਟ ਵਾਸਤੇ ਜਦੋਂ ਇਹ ਸਕੀਮ ਬਣੀ ਸੀ ਤਾਂ ਇਸ ਸੰਬੰਧੀ

[ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ]
ਪਿਛਲੇ ਸੈਸ਼ਨ ਵਿੱਚ ਇਹ ਆਬਜੈਕਸ਼ਨ ਕੀਤਾ ਗਿਆ ਕਿ 15-20-25 ਪਰਸੈਂਟ ਸਾਡੇ ਸਤਿਕਾਰਯੋਗ ਮੈਂਬਰ ਸਾਹਿਬ ਹਿੱਸਾ ਲੈਂਦੇ ਰਹੇ ਹਨ ਔਰ ਮੰਤਰੀ ਵੀ ਹਿੱਸਾ ਲੈਂਦੇ ਸਨ । ਵਿਜੀਲੈਂਸ ਨੇ ਕੁਝ ਕੇਸ ਨੋਟਿਸ ਵਿੱਚ ਲਿਆਂਦੇ, ਐਫ. ਆਈ.ਆਰਜ਼ ਵੀ ਹੋਈਆਂ ਪਰ ਮਾਣ ਨਾਲ ਕਿਹਾ ਜਾ ਸਕਦਾ ਹੈ ਕਿ ਪਿਛਲੇ ਡੇਢ ਸਾਲ ਵਿੱਚ ਸਾਡੀ ਸਰਕਾਰ ਦੇ ਕਿਸੇ ਐਮ.ਐਲ.ਏ. ਨੇ ਇੱਕ ਪੈਸਾ ਵੀ ਲਿਆ ਹੋਵੇ ਜਾਂ ਅਜਿਹਾ ਕੋਈ ਕੇਸ ਨੋਟਿਸ ਵਿੱਚ ਆਇਆ ਹੋਵੇ (ਥੰਪਿੰਗ) ਜਾਂ ਕਿਸੇ ਮੰਤਰੀ ਨੇ ਹਿੱਸਾ ਰੱਖਿਆ ਹੋਵੇ । ਅਜਿਹਾ ਕੋਈ ਵੀ ਕੇਸ ਨਹੀਂ ਹੈ । ਨਹੀਂ ਤਾਂ ਇਹ ਕੋਈ ਕੇਸ ਦੱਸ ਦੇਣ । ਅਸੀਂ ਪਿਛਲੀਆਂ ਇਨਕੁਆਰੀਆਂ ਵੀ ਕਰਨੀਆਂ ਹਨ, ਇਹ ਵੀ ਨਾਲ ਕਰਵਾ ਦਿਆਂਗੇ ।

**ਕਾਮਰੇਡ ਹਰਦੇਵ ਸਿਘ ਅਰਸ਼ੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਕੁਝ ਜਾਣਕਾਰੀ ਲੈਣੀ ਚਾਹੁੰਦਾ ਹਾਂ । ਪਹਿਲੀ ਗੱਲ ਤਾਂ ਇਹ ਹੈ ਕਿ ਕੈਬਨਿਟ ਮੰਤਰੀ ਦੇ ਨੋਟਿਸ ਵਿੱਚ ਇਹ ਗੱਲ ਹੋਵੇ ਅਤੇ ਉਹ ਹਾਊਸ ਵਿੱਚ ਐਲਾਨ ਕਰਦੇ ਹੋਣ ਕਿ ਇੰਨਾ ਘਪਲਾ ਹੋਇਆ ਹੈ ਔਰ ਡੇਢ ਸਾਲ ਬੀਤ ਜਾਣ ਦੇ ਬਾਵਜੂਦ ਵੀ ਘਪਲਾ ਕਰਨ ਵਾਲੇ ਫੜੇ ਨਾ ਗਏ ਹੋਣ, ਇਹ ਤਾਂ ਫਿਰ ਪ੍ਰਸ਼ਨ-ਚਿੰਨ੍ਹ ਲੱਗਦਾ ਹੈ ਪਰ ਮੈਂ ਇਹ ਗੱਲ ਇੱਥੇ ਖਤਮ ਕਰਦਾ ਹਾਂ । ਜਿਹੜੀ ਜਾਣਕਾਰੀ ਮੰਤਰੀ ਜੀ ਨੇ ਦਿੱਤੀ ਹੈ ਉਹ ਪੂਰੀ ਤਰ੍ਹਾਂ ਠੀਕ ਨਹੀਂ । ਮਿਸਾਲ ਦੇ ਤੌਰ ਤੇ ਮੈਂ ਮਾਨਸਾ ਦਾ ਜ਼ਿਕਰ ਕਰਨਾ ਚਾਹੁੰਦਾ ਹਾਂ । ਜਵਾਬ ਵਿੱਚ ਕਿਹਾ ਗਿਆ ਹੈ ਕਿ ਫਾਇਨਾਂਸ਼ੀਅਲ ਈਅਰ 1997-98 ਦੌਰਾਨ ਮਾਨਸਾ ਜ਼ਿਲ੍ਹੇ ਵਾਸਤੇ 16.66 ਕਰੋੜ ਰੁਪਿਆ ਦਿੱਤਾ ਗਿਆ ਹੈ ਪਰ ਇਸ ਦੇ ਨਾਲ ਹੀ ਇਹ ਵੀ ਜਾਣਕਾਰੀ ਮੰਗੀ ਸੀ ਕਿ ਇਸ ਅਮਾਊਂਟ ਨਾਲ ਕਿੰਨੇ ਨਵੇਂ ਪਿੰਡ ਕਵਰ ਕੀਤੇ ਗਏ ਹਨ । ਇਹ ਜਾਣਕਾਰੀ ਨਹੀਂ ਦਿੱਤੀ ਗਈ । ਸਾਲ 1995-96 ਬਾਰੇ ਲਿਖਿਆ ਹੈ ਕਿ ਸਿਰਫ ਇੱਕ ਪਿੰਡ ਕਵਰ ਹੋਇਆ ਔਰ 1996-97 ਵਿੱਚ ਕੋਈ ਕਵਰ ਨਹੀਂ ਹੋਇਆ । ਸਾਲ 1997-98 ਵਿੱਚ ਵੀ ਕੋਈ ਪਿੰਡ ਕਵਰ ਨਹੀਂ ਹੋਇਆ । ਤੁਹਾਡੀ ਸਰਕਾਰ ਵੇਲੇ 22 ਕਰੋੜ ਰੁਪਏ ਦਿੱਤੇ ਗਏ ਔਰ ਇਹ ਪੈਸਾ ਤੁਹਾਡੀ ਜਾਣਕਾਰੀ ਮੁਤਾਬਿਕ ਕਿਸੇ ਪਿੰਡ ਵਿੱਚ ਖਰਚਿਆ ਨਹੀਂ ਗਿਆ । ਜੇ ਇਹ ਪੈਸਾ ਖਰਚ ਹੋਇਆ ਹੈ ਤਾਂ ਜਵਾਬ ਵਿੱਚ ਦੱਸਿਆ ਨਹੀਂ ਗਿਆ । ਇਸ ਲਈ ਇਹ ਪੈਸਾ ਕਿੱਥੇ ਗਿਆ ? ਕੀ ਇਸ ਪੈਸੇ ਨੂੰ ਕਿਸੇ ਹੋਰ ਸਕੀਮ ਵਿੱਚ ਬਦਲ ਦਿੱਤਾ ਗਿਆ ਜਾਂ ਇਹ ਪੈਸਾ ਵਾਪਸ ਲੈ ਲਿਆ ਗਿਆ ਹੈ ? ਇਸ ਬਾਰੇ ਮੰਤਰੀ ਜੀ ਜਾਣਕਾਰੀ ਦੇਣ ਦੀ ਖੇਚਲ ਕਰਨ ।

**ਮੰਤਰੀ**: ਮਾਨਯੋਗ ਸਪੀਕਰ ਸਾਹਿਬ, ਪਿਛਲੇ ਸਾਲ ਜਿਹੜੇ ਪੈਸ ਰਿਲੀਜ਼ ਹੋਏ ਸਨ, ਉਨ੍ਹਾਂ ਨੂੰ ਸਾਲ ਦੇ ਅਖੀਰ ਵਿੱਚ ਡਰਾਅ ਕਰਵਾਇਆ ਗਿਆ । ਮੈਂ ਬੇਨਤੀ ਕੀਤੀ ਹੈ ਕਿ ਲੇਟ ਡਰਾਅ ਕਰਨ ਕਾਰਨ ਹੁਣ ਇਹ ਡਿਸਟ੍ਰਿਕਟਾਂ ਨੂੰ ਪੈਸੇ ਭੇਜ ਦਿੱਤੇ ਹਨ ਔਰ ਗਾਈਡ-ਲਾਈਨਜ਼ ਭੇਜੀਆਂ ਜਾ ਰਹੀਆਂ ਹਨ । ਜਿਨ੍ਹਾਂ ਪਿੰਡਾਂ ਨੂੰ ਪੈਸੇ ਦਿਆਂਗੇ, ਉਹ ਫਿਰ ਦੱਸ ਦਿਆਂਗੇ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੰਤਰੀ ਜੀ ਨੇ ਇਹ ਜਾਣਕਾਰੀ ਦੇ ਕੇ ਮਾਮਲਾ ਹੋਰ ਉਲਝਾ ਦਿੱਤਾ ਹੈ । ਮੈਂ ਵੀ ਪਲਾਨਿੰਗ ਬੋਰਡ ਦਾ ਮੈਂਬਰ ਹਾਂ । ਮੈਨੂੰ ਸਭ ਪਤਾ ਹੈ । ਮਾਨਸਾ ਵਿੱਚ ਪਲਾਨਿੰਗ ਬੋਰਡ ਦੀ ਮੀਟਿੰਗ ਵਿੱਚ ਪਹਿਲਾਂ ਏਜੰਡਾ ਰੱਖਿਆ ਜਾਂਦਾ ਹੈ । ਉਸ ਵਿੱਚ ਅਮਾਊਂਟ ਮੈਨਸ਼ਨ ਕਰ ਦਿੱਤੀ ਗਈ ਔਰ ਪਰਮਿਸ਼ਨ ਵੀ ਲੈ ਲਈ ਗਈ । ਗਾਈਡ-ਲਾਈਨਜ਼ ਮੁਤਾਬਿਕ ਸਾਰਾ ਪੈਸਾ ਨਹੀਂ ਕਢਵਾ ਸਕਦੇ । ਸਾਲ ਵਿਚ ਤਿੰਨ-ਤਿੰਨ ਮਹੀਨਿਆਂ ਪਿਛੋਂ ਚਾਰ ਇੰਨਸਟਾਲਮੈਂਟਸ ਵਿੱਚ ਪੈਸਾ ਕਢਵਾਉਣਾ ਹੁੰਦਾ ਹੈ । ਇਸ ਸੰਬੰਧੀ ਮੰਤਰੀ ਜੀ ਜਾਣਕਾਰੀ ਨਹੀਂ ਦੇ ਰਹੇ । ਇਸ ਦੀ ਜ਼ਿਮੇਵਾਰੀ ਕਿਸ ਤੇ ਫਿਕਸ ਕਰੋਗੇ ? ਇਸ ਸੰਬੰਧੀ ਮੰਤਰੀ ਜੀ ਜਾਣਕਾਰੀ ਦੇਣ । ਵੈਸੇ ਜਿੰਨਾ ਵੀ ਪੈਸਾ ਜੂਨ ਵਿੱਚ ਦਿੱਤਾ ਗਿਆ, ਸਾਰਾ ਫਾਇਨਾਂਸ਼ੀਅਲ ਈਅਰ ਟੱਪ ਗਿਆ ਔਰ ਪੈਸਾ ਨਹੀਂ ਕਢਵਾਇਆ । ਸਾਲ ਦੇ ਅਖੀਰ ਵਿੱਚ ਪੈਸਾ ਕਢਵਾਇਆ । ਇਸ ਦੀ ਜ਼ਿਮੇਵਾਰੀ ਮੰਤਰੀ ਜੀ ਫਿਕਸ ਕਰਨਗੇ ?

**ਸ੍ਰੀ ਸਪੀਕਰ** : ਮੰਤਰੀ ਜੀ, ਮੈਂਬਰ ਸਾਹਿਬ ਕਹਿ ਰਹੇ ਹਨ ਕਿ ਪੈਸਾ ਲੇਟ ਕਿਉਂ ਕਢਵਾਇਆ ?

**ਮੰਤਰੀ** : ਸਪੀਕਰ ਸਾਹਿਬ, ਮੈਂ ਤੇ ਇਹ ਵੀ ਬੇਨਤੀ ਕੀਤੀ ਹੈ ਕਿ ਪੈਸਾ ਜਿਹੜਾ ਹੈ, ਉਹ ਈਅਰ ਮਾਰਕ ਹੋਇਆ ਹੈ ਔਰ ਉਹ ਪਲੈਨਿੰਗ ਬੋਰਡਾਂ ਵਿੱਚ ਗਿਆ ਹੈ ਜੀ । ਪਲੈਨਿੰਗ ਬੋਰਡਾਂ ਨੇ ਅਗਾਂਹ ਜਿਸ ਤਰ੍ਹਾਂ ਡਿਸਟ੍ਰੀਬਿਊਸ਼ਨ ਕੀਤੀ ਹੈ, ਜਿਹੜੇ ਪਿੰਡਾਂ ਨੂੰ ਕੀਤੀ ਹੈ, ਉਸ ਦੀ ਲਿਸਟ ਮੈਂ ਹੁਣ ਤਾਂ ਮੰਗਵਾ ਨਹੀਂ ਸਕਿਆ । ਉਹ ਮੈਂ ਮੰਗਵਾ ਕੇ ਇਨ੍ਹਾਂ ਨੂੰ ਦੱਸ ਦਿਆਂਗਾ । ਬਾਕੀ ਜੋ ਪਿਛਲਾ ਪੈਸਾ ਹੈ ਉਹ ਵੀ ਸਾਡੇ ਕੋਲ ਹੈ, ਉਹ ਵੀ ਅੰਤਕੀਂ ਅਸੀਂ ਦੇਣਾ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਇਨ੍ਹਾਂ ਦੇ ਜਵਾਬ ਤੋਂ ਬਾਅਦ ਤਾਂ ਇਹ ਮਾਮਲਾ ਹੋਰ ਉਲਝ ਗਿਆ ਹੈ ।

**ਸ੍ਰੀ ਸਪੀਕਰ** : ਤੁਸੀ ਇਨ੍ਹਾਂ ਨਾਲ ਗੱਲ ਕਰ ਲੈਣਾ ।

**ਸ੍ਰੀ ਸੱਤਿਆ ਪਾਲ ਸੈਣੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਮੰਗ ਜੋ ਜੱਸੀ ਜੀ ਨੇ ਕੀਤੀ ਹੈ, ਉਹ ਬਿਲਕੁਲ ਠੀਕ ਹੈ ਕਿ ਇਸ ਦੀ ਜਾਂਚ ਕੀਤੀ ਜਾਣੀ ਚਾਹੀਦੀ ਹੈ । ਮੈਂ ਮੰਤਰੀ ਜੀ ਨੂੰ ਦੱਸਣਾ ਚਾਹੁੰਦਾ ਹਾਂ. . . .

**ਸ੍ਰੀ ਸਪੀਕਰ** : ਤੁਸੀਂ ਕੁਐਸਚਨ ਪੁੱਛੋ ?

**ਸ੍ਰੀ ਸੱਤਿਆ ਪਾਲ ਸੈਣੀ** : ਇਸ ਦੇ ਨਾਲ ਹੀ ਸਬੰਧਤ ਹੈ ਜੀ । ਸਾਲ 1992 ਤੋਂ ਲੈ ਕੇ 1997 ਤੱਕ ਜਿਹੜੇ ਪੈਸੇ ਪੰਚਾਇਤਾਂ ਨੂੰ ਦਿੱਤੇ ਗਏ ਹਨ, ਕੀ ਉਨ੍ਹਾਂ ਦੀ ਪੂਰੀ ਜਾਣਕਾਰੀ ਲਈ ਜਾਏਗੀ ਔਰ ਜਾਂਚ ਕੀਤੀ ਜਾਏਗੀ ? ਇਹ ਮੇਰੀ ਨਿੱਜੀ ਧਾਰਣਾ ਹੈ . . .

**Mr Speaker** : No supplementary.

**ਸ਼੍ਰੀ ਸੱਤਿਆ ਪਾਲ ਸੈਣੀ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ 1992 ਤੋਂ ਲੈ ਕੇ 1997 ਤੱਕ ਦਾ ਜੋ ਡਾਰਕੈਸਟ ਪਾਰਟ ਆਫ ਪੰਜਾਬ ਹਿਸਟਰੀ ਹੈ, ਕੀ ਇਹ ਉਸ ਦੀ ਜਾਂਚ ਕਰਨਗੇ ?

**ਸ਼੍ਰੀ ਸਪੀਕਰ** : ਉਹ ਹੋ ਰਹੀ ਹੈ, ਚਲ ਰਹੀ ਹੈ ।

**ਸ਼੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਜਿਸ ਤਰ੍ਹਾਂ ਇਨ੍ਹਾਂ ਨੇ ਦੱਸਿਆ ਹੈ ਕਿ ਜੋ ਘਪਲੇ ਹੋਏ ਹਨ, ਉਹ ਘਪਲੇ ਸੰਨ 1994 ਤੋਂ ਲੈ ਕੇ ਲਗਾਤਾਰ ਇਸੇ ਵਿਧਾਨ ਸਭਾ ਵਿੱਚ ਗੂੰਜ ਰਹੇ ਹਨ । ਉਸ ਵਿੱਚ ਜੱਸੀ ਸਾਹਿਬ ਨੇ ਰੂਲਿੰਗ ਪਾਰਟੀ ਵਿਚ ਹੁੰਦਿਆਂ ਹੋਇਆਂ ਵੀ ਉਸ ਵੇਲੇ ਇਹੀ ਗੱਲ ਕਹੀ ਸੀ....

**ਸ਼੍ਰੀ ਸਪੀਕਰ** : ਕੀ ਇਹ ਇਸੇ ਨਾਲ ਸਬੰਧਤ ਹੈ ?

**ਸ਼੍ਰੀ ਜਗਦੀਸ਼ ਸਾਹਨੀ** : ਹਾਂ ਜੀ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਉਹ ਜੋ ਮਾਮਲੇ ਹੁਣ ਤੱਕ ਪੈਂਡਿੰਗ ਪਏ ਹਨ, ਉਨ੍ਹਾਂ ਦਾ ਕੀ ਨਿਪਟਾਰਾ ਹੋਇਆ ਹੈ । ਉਹ ਜੋ ਮੰਤਰੀ ਸਨ, ਜਿਨ੍ਹਾਂ ਨੇ 15-20% ਕਮਿਸ਼ਨ ਲਿਆ ਸੀ, ਉਨ੍ਹਾਂ ਦੇ ਖਿਲਾਫ ਹੁਣ ਤੱਕ ਜੋ ਕੁਝ ਹੋਇਆ ਹੈ, ਉਹ ਹਾਊਸ ਨੂੰ ਦੱਸਣ । ਇਹ ਵੀ ਦੱਸਣ ਕਿ ਹੁਣ ਤੱਕ ਮੰਤਰਾਲੇ ਨੇ ਕੀ ਕਾਰਵਾਈ ਕੀਤੀ ਹੈ ।

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਨੂੰ ਮੈਂਬਰ ਸਾਹਿਬ ਨੇ ਜਿਹੜਾ ਪ੍ਰਸ਼ਨ ਪੁੱਛਿਆ ਹੈ, ਉਸ ਦੇ ਮੁਤੱਲਕ ਮੈਂ ਦੱਸਣਾ ਚਾਹੁੰਦਾ ਹਾਂ ਕਿ ਬਾਦਲ ਸਾਹਿਬ ਦੀ ਸਰਕਾਰ ਹੋਂਦ ਵਿੱਚ ਆਈ ਤਾਂ ਪਿੰਡਾਂ ਦੇ ਵਿੱਚ ਪੰਚਾਇਤਾਂ ਨੂੰ ਜੋ ਹਿੱਸਾ-ਪੱਤੀ ਲੈ ਕੇ ਪੈਸੇ ਪਹੁੰਚਾਏ, ਉਸ ਦੀ ਬਕਾਇਦਾ ਤੌਰ ਤੇ ਵਿਜੀਲੈਂਸ ਨੇ ਇਨਕੁਆਇਰੀ ਕੀਤੀ। ਉਸ ਵਿੱਚ ਅਫਸਰ ਵੀ ਇਨਵਾਲਵ ਹੋਏ ਅਤੇ ਤਿੰਨ ਅਫਸਰਾਂ ਦੇ ਖਿਲਾਫ ਕੇਸ ਵੀ ਰਜਿਸਟਰਡ ਹੋਏ । ਮਨਿਸਟਰਾਂ ਦੇ ਖਿਲਾਫ ਵੀ ਹੋਏ ਔਰ ਜਿਹੜੇ ਬਾਕੀ ਹੋਰ ਵੀ ਸੱਜਣ ਸਨ, ਉਨ੍ਹਾਂ ਸਾਰਿਆਂ ਦੇ ਖਿਲਾਫ ਇਨਕੁਆਇਰੀ ਚੱਲ ਰਹੀ ਹੈ ਅਤੇ ਇਹ ਅਜੇ ਖਤਮ ਨਹੀਂ ਹੋਈ । ਅਜੇ ਤਾਂ ਉਤਲੇ ਵਰਕੇ ਹੀ ਖੋਲ੍ਹ ਕੇ ਦੇਖੇ ਹਨ । ਹੁਣ ਨਵੇਂ ਸਰਪੰਚ ਬਣੇ ਹਨ, ਉਹ ਰਿਕਾਰਡ ਪੇਸ਼ ਕਰਨਗੇ ਔਰ ਇਸ ਤਰ੍ਹਾਂ ਚੰਗੇ ਢੰਗ ਨਾਲ ਇਨਕੁਆਇਰੀ ਹੋਵੇਗੀ । ਜਿਥੇ ਵੀ ਘਪਲਾ ਹੋਏਗਾ, ਉਹ ਨੋਟਿਸ ਵਿੱਚ ਆ ਜਾਵੇਗਾ ।

---

**ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1060**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ ।)

---

**ਪਟਿਆਲਾ ਰੇਂਜ ਵਿਚ ਓ. ਆਰ. ਪੀ. ਅਫ਼ਸਰਾਂ/ਕਰਮਚਾਰੀਆਂ ਦੀ ਗਿਣਤੀ**

*1099. **ਸਰਦਾਰ ਜਗਤਾਰ ਸਿੰਘ ਰਾਜਲਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਇਸ ਸਮੇਂ ਪੁਲਿਸ ਰੇਂਜ, ਪਟਿਆਲਾ ਵਿਚ ਕੰਮ ਕਰ ਰਹੇ ਓ.ਆਰ.ਪੀ. ਅਫ਼ਸਰਾਂ/ਕਰਮਚਾਰੀਆਂ ਦੀ ਕੁੱਲ ਗਿਣਤੀ ਕਿੰਨੀ ਹੈ ਅਤੇ ਪੁਲਿਸ ਸਟੇਸ਼ਨ-ਵਾਰ ਵੇਰਵੇ ਕੀ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਇਸ ਸਮੇਂ 175 ਓ.ਆਰ.ਪੀ. ਅਫ਼ਸਰ/ਕਰਮਚਾਰੀ ਪੁਲਿਸ ਰੇਂਜ ਪਟਿਆਲਾ ਵਿਚ ਕੰਮ ਕਰ ਰਹੇ ਹਨ । ਇਨ੍ਹਾਂ ਵਿਚੋਂ 105 ਕਰਮਚਾਰੀ ਪੁਲਿਸ ਸਟੇਸ਼ਨਾਂ ਵਿਚ ਕੰਮ ਕਰ ਰਹੇ ਹਨ । ਇਨ੍ਹਾਂ ਦਾ ਵੇਰਵਾ ਅਨੁਲੱਗ 'ੳ' ਅਨੁਸਾਰ ਹੈ ।

## ਅਨੁਲੱਗ—'ੳ'

| ਕ੍ਰਮ ਨੰ. | ਜ਼ਿਲ੍ਹੇ ਦਾ ਨਾਂ | ਥਾਣੇ ਦਾ ਨਾਂ | ਐਸ. ਆਈ. | ਏ. ਐਸ. ਆਈ. | ਹੌਲਦਾਰ | ਜੋੜ |
|---|---|---|---|---|---|---|
| 1 | 2 | 3 | 4 | 5 | 6 | 7 |
| 1. | ਪਟਿਆਲਾ | ਪੀ.ਪੀ. ਬਹਾਦਰਗੜ੍ਹ | — | 1 | — | 1 |
| | | ਪੀ.ਐਸ. ਸਦਰ ਪਟਿਆਲਾ | — | 1 | — | 1 |
| | | ਪੀ. ਐਸ.ਸਨੌਰ | — | 1 | — | 1 |
| | | ਪੀ.ਐਸ. ਕੋਤਵਾਲੀ ਪਟਿਆਲਾ | — | 3 | 2 | 5 |
| | | ਪੀ.ਪੀ ਡਵੀਜ਼ਨ ਨੰਬਰ-2 | — | 2 | — | 2 |
| | | ਪੀ.ਪੀ. ਡਵੀਜ਼ਨ ਨੰਬਰ-4 | — | 3 | — | 3 |
| | | ਪੀ.ਐਸ. ਸਿਵਲ ਲਾਈਨ ਪਟਿਆਲਾ | — | 1 | — | 1 |
| | | ਪੀ.ਪੀ. ਮਾਡਲ ਟਾਊਨ ਪਟਿਆਲਾ | — | 1 | — | 1 |
| | | ਪੀ.ਐਸ. ਜੁਲਕਾਂ | — | 1 | — | 1 |
| | | ਪੀ.ਪੀ. ਸ਼ੰਭੂ | — | 1 | — | 1 |
| | | ਪੀ.ਪੀ. ਬਸੰਤਪੁਰਾ | — | 1 | 1 | 2 |

| | | | | |
|---|---|---|---|---|
| ਪੀ.ਐਸ. ਸਿਟੀ ਰਾਜਪੁਰਾ | — | 1 | — | 1 |
| ਪੀ.ਐਸ. ਬਨੂੜ | 1 | — | — | 1 |
| ਪੀ.ਐਸ. ਡੇਰਾਬੱਸੀ | 1 | 1 | — | 2 |
| ਪੀ.ਪੀ. ਹੰਡੇਸਰਾ | — | 1 | — | 1 |
| ਪੀ.ਪੀ. ਜੀਰਕਪੁਰ | — | 1 | — | 1 |
| ਪੀ.ਐਸ. ਸਦਰ ਨਾਭਾ | — | 1 | — | 1 |
| ਪੀ.ਐਸ. ਕੋਤਵਾਲੀ ਨਾਭਾ | 1 | 1 | — | 2 |
| ਪੀ.ਐਸ. ਭਾਦਸੋਂ | — | 2 | — | 2 |
| ਪੀ.ਪੀ. ਡੰਡਰਾਲਾ ਢੀਂਡਸਾ | — | 1 | — | 1 |
| ਪੀ.ਐਸ. ਘਨੌਰ | — | 1 | 1 | 2 |
| ਪੀ.ਪੀ. ਨਵਾਂ ਗਾਉਂ | — | 1 | — | 1 |
| ਪੀ.ਐਸ. ਪਾਤੜਾਂ | — | 1 | — | 1 |
| ਪੀ.ਪੀ. ਥਾਨੀਆਂ | — | 1 | — | 1 |
| ਪੀ.ਐਸ. ਘੱਗਾ | — | 1 | — | 1 |
| ਜੋੜ | 3 | 30 | 4 | 37 |

| 1 | 2 | 3 | 4 | 5 | 6 | 7 |
|---|---|---|---|---|---|---|
| 2. | ਸੰਗਰੂਰ | ਪੀ.ਐਸ. ਕੋਤਵਾਲੀ ਸੰਗਰੂਰ | — | 6 | — | 6 |
| | | ਪੀ.ਐਸ. ਲੌਂਗੋਵਾਲ | — | 1 | — | 1 |
| | | ਪੀ.ਐਸ. ਭਵਾਨੀਗੜ੍ਹ | — | 2 | — | 2 |
| | | ਪੀ.ਐਸ. ਸੁਨਾਮ | — | 6 | 1 | 7 |
| | | ਪੀ.ਐਸ ਦਿੜ੍ਹਬਾ | — | 2 | — | 2 |
| | | ਪੀ.ਐਸ. ਮੂਨਕ | — | 1 | — | 1 |
| | | ਪੀ.ਐਸ. ਖਨੌਰੀ | — | 2 | — | 2 |
| | | ਪੀ.ਐਸ. ਮਲੇਰਕੋਟਲਾ | — | 2 | — | 2 |
| | | ਪੀ.ਐਸ. ਧੂਰੀ | — | 3 | — | 3 |
| | | ਪੀ.ਐਸ. ਅਮਰਗੜ੍ਹ | — | 4 | — | 4 |
| | | ਜੋੜ | — | 29 | 1 | 20 |

| | | | | | |
|---|---|---|---|---|---|
| 3. ਬਰਨਾਲਾ | ਪੀ.ਐਸ. ਕੋਤਵਾਲੀ ਬਰਨਾਲਾ .. | 1 | 3 | — | 4 |
| | ਪੀ.ਐਸ. ਸਦਰ ਬਰਨਾਲਾ .. | 1 | 4 | 1 | 6 |
| | ਪੀ.ਐਸ. ਤਪਾ .. | 1 | — | 1 | 2 |
| | ਪੀ. ਐਸ. ਬਹਾਦਰ .. | 1 | 1 | — | 2 |
| | ਪੀ. ਐਸ. ਹੰਢਿਆਇਆ | — | 1 | — | 1 |
| | ਪੀ. ਐਸ. ਧਨੌਲਾ .. | — | 1 | — | 1 |
| | ਪੀ. ਪੀ ਰੁੜਕੀ .. | — | 1 | — | 1 |
| | ਪੀ. ਐਸ. ਸਹਿਣਾ .. | — | 3 | 1 | 4 |
| | ਪੀ. ਪੀ. ਰੱਖ ਕਾਚੀਆਂ .. | — | 1 | — | 1 |
| | ਪੀ. ਐਸ. ਮਹਿਲ ਕਲਾਂ .. | — | 1 | — | 1 |
| | ਪੀ. ਐਸ. ਸ਼ੇਰਪੁਰ .. | — | 4 | — | 4 |
| | ਵੂਮੈਨ ਪੁਲਿਸ ਸਟੇਸ਼ਨ ਬਰਨਾਲਾ .. | — | 1 | — | 1 |
| | ਜੋੜ .. | 4 | 21 | 3 | 28 |

| 1 | 2 | 3 | | 4 | 5 | 6 | 7 |
|---|---|---|---|---|---|---|---|
| 4. | ਫਤਿਹਗੜ੍ਹ ਸਾਹਿਬ | ਪੀ. ਪੀ. ਖੇੜੀ ਨੌਧ ਸਿੰਘ | .. | 1 | — | — | 1 |
| | | ਪੀ. ਐਸ. ਅਮਲੋਹ | .. | — | 1 | — | 1 |
| | | ਪੀ. ਐਸ. ਮੰਡੀ ਗੋਬਿੰਦਗੜ੍ਹ | .. | — | 1 | — | 1 |
| | | ਪੀ. ਐਸ. ਮੁੱਲਾਂਪੁਰ | .. | — | 1 | — | 1 |
| | | ਪੀ. ਐਸ. ਸਰਹਿੰਦ ਮੰਡੀ | .. | — | 1 | — | 1 |
| | | ਪੀ. ਪੀ. ਫਤਿਹਗੜ੍ਹ ਸਾਹਿਬ | .. | — | 1 | — | 1 |
| | | ਪੀ. ਐਸ. ਖਮਾਣੋਂ | .. | — | 1 | — | 1 |
| | | ਪੀ. ਪੀ. ਲਭੀਪੁਰ | .. | — | 1 | — | 1 |
| | | ਪੀ. ਪੀ. ਪੀਰ ਜੈਨ | .. | — | 1 | — | 1 |
| | | ਪੀ. ਪੀ. ਬਡਾਲੀ ਆਲਾ ਸਿੰਘ | .. | — | 1 | — | 1 |
| | | ਜੋੜ | .. | 1 | 9 | — | 10 |

**ਸਰਦਾਰ ਜਗਤਾਰ ਸਿੰਘ ਰਾਜਲਾ** : ਸਪੀਕਰ ਸਾਹਿਬ, ਪਟਿਆਲਾ ਰੇਂਜ ਵਿਚ 175 ਓ. ਆਰ. ਪੀ. ਕੰਮ ਕਰਦੇ ਹਨ ਅਤੇ ਉਨ੍ਹਾਂ ਵਿਚੋਂ 105 ਥਾਣਿਆਂ ਦੇ ਵਿਚ ਕੰਮ ਕਰਦੇ ਹਨ । ਉਨ੍ਹਾਂ ਦੇ ਥੱਲੇ ਜਿਹੜੇ ਅਧਿਕਾਰੀ/ਕਰਮਚਾਰੀ ਕੰਮ ਕਰਦੇ ਹਨ, ਉਨ੍ਹਾਂ ਵਿਚ ਬਹੁਤ ਬੇਚੈਨੀ ਪਾਈ ਜਾ ਰਹੀ ਹੈ । ਕੀ ਸਰਕਾਰ ਓ. ਆਰ. ਪੀ. ਦੀ ਪ੍ਰਥਾ ਖਤਮ ਕਰਕੇ ਉਨ੍ਹਾਂ ਨੂੰ ਸੀਨੀਆਰਤਾ ਦੇ ਮੁਤਾਬਿਕ ਰੈਂਕ ਦੇਣ ਦਾ ਵਿਸ਼ਵਾਸ ਦਿਵਾਏਗੀ ?

**ਸ੍ਰੀ ਸਪੀਕਰ** : ਮੈਂਬਰ ਸਾਹਿਬ ਸੀਨੀਆਰਤਾ ਦੇ ਹਿਸਾਬ ਨਾਲ ਰੈਂਕ ਦੇਣ ਲਈ ਕਹਿੰਦੇ ਹਨ ।

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਸਿਸਟਮ ਕੰਟੀਨਿਊਸ ਗੌਰਮਿੰਟ ਦਾ ਹੈ, ਪਿਛਲੀ ਸਰਕਾਰ ਦਾ ਚਲਾਇਆ ਹੋਇਆ ਹੈ । ਲੇਕਿਨ ਅਸੀਂ ਇਸ ਤੇ ਵਿਚਾਰ ਕਰਾਂਗੇ ।

---

## ਮਾਨਸਾ ਅਤੇ ਬੁਢਲਾਡਾ ਡਿਵੀਜ਼ਨਾਂ ਵਿਚ ਬਿਜਲੀ ਦੇ ਸਮਾਨ ਦੀਆਂ ਵਸਤਾਂ ਸਟੋਰ ਕਰਨਾ

*1200. (1) ਸਰਦਾਰ ਸੁਖਵਿੰਦਰ ਸਿੰਘ ਔਲਖ
(2) ਸਰਦਾਰ ਮੱਖਣ ਸਿੰਘ } : ਕੀ ਮੁੱਖ ਮੰਤਰੀ

ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਪੰਜਾਬ ਰਾਜ ਬਿਜਲੀ ਬੋਰਡ ਦੀਆਂ ਮਾਨਸਾ ਅਤੇ ਬੁਢਲਾਡਾ ਡਿਵੀਜ਼ਨਾਂ ਵਿਚ ਪਿਛਲੇ ਇਕ ਸਾਲ ਤੋਂ ਬਿਜ਼ਲੀ ਦੇ ਸਮਾਨ ਅਰਥਾਤ ਬਿਜਲੀ ਦੇ ਖੰਬਿਆਂ, ਤਾਰਾਂ, ਇਨਸੂਲੇਟਰਜ਼ ਆਦਿ ਵਸਤਾਂ ਦੀ ਬਹੁਤ ਜ਼ਿਆਦਾ ਕਮੀ ਹੈ ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕਾਰਨ ਕੀ ਹਨ ?

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਵਸਤਾਂ ਬਿਜਲੀ ਦੀਆਂ ਉਕਤ ਡਿਵੀਜ਼ਨਾਂ ਨੂੰ ਕਦੋਂ ਤੱਕ ਸਪਲਾਈ ਕਰ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਹਾਂ ਜੀ, ਪਿਛਲੇ ਸਾਲ ਮਾਲ ਦੀ ਘੱਟ ਸਪਲਾਈ ਕਾਰਨ ਮਾਨਸਾ ਅਤੇ ਬੁਢਲਾਡਾ ਵਿਚ ਆਈਟਮਾਂ ਦੀ ਕੁਝ ਘਾਟ ਸੀ ।

(ਅ) ਸਪਲਾਈ ਵਿਚ ਸੁਧਾਰ ਕਰਨ ਲਈ ਕਦਮ ਉਠਾਏ ਜਾ ਰਹੇ ਹਨ ਅਤੇ ਆਸ ਹੈ ਕਿ ਇਨ੍ਹਾਂ ਘਾਟਾਂ ਨੂੰ ਇਸ ਸਾਲ ਦੌਰਾਨ ਪੂਰਾ ਕਰ ਲਿਆ ਜਾਵੇਗਾ ।

**ਸਰਦਾਰ ਸੁਖਵਿੰਦਰ ਸਿੰਘ ਔਲਖ** : ਸਪਲੀਮੈਂਟਰੀ ਸਰ । ਸਪੀਕਰ ਸਾਹਿਬ, ਮੈਂ ਬਾਦਲ ਸਾਹਿਬ ਦਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਵਿਸ਼ਵਾਸ ਦਿਵਾਇਆ ਹੈ ਕਿ ਇਕ ਸਾਲ ਦੇ ਵਿਚ ਉਥੇ ਇਨ੍ਹਾਂ ਘਾਟਾਂ ਨੂੰ ਪੂਰਾ ਕਰ ਦਿੱਤਾ ਜਾਵੇਗਾ । ਲੇਕਿਨ ਮੈਂ ਇਹ ਵੀ ਵਿਸ਼ਵਾਸ ਲੈਣਾ ਚਾਹੁੰਦਾ ਹਾਂ ਕਿ ਸਾਡੇ ਇਲਾਕੇ ਦੇ ਵਿਚ ਮੋਟਰਾਂ ਦੇ ਕੁਨੈਕਸ਼ਨ ਲੈਣ ਲਈ ਤਕਰੀਬਨ 10-12 ਸਾਲ ਤੋਂ ਸਮਾਨ ਦੀ ਘਾਟ ਕਾਰਨ ਕੁਨੈਕਸ਼ਨ ਪਿਛੇ ਪੈਂਦੇ ਜਾ ਰਹੇ ਹਨ । ਕੀ ਉਨ੍ਹਾਂ ਨੂੰ ਦੂਜਿਆਂ ਜ਼ਿਲ੍ਹਿਆਂ ਦੇ ਬਰਾਬਰ ਲਿਆਉਣ ਲਈ ਸਾਡੇ ਇਲਾਕੇ ਦੇ ਵਿਚ ਹੋਰ ਸਮਾਨ ਭੇਜ ਕੇ ਇਨ੍ਹਾਂ ਕੁਨੈਕਸ਼ਨਾਂ ਨੂੰ ਜਾਰੀ ਕਰਵਾਇਆ ਜਾਵੇਗਾ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਨਵੇਂ ਕੁਨੈਕਸ਼ਨਾਂ ਬਾਰੇ ਨੋਟਿਸ ਦੇਣਗੇ ਤਾਂ ਦੱਸ ਦੇਵਾਂਗੇ ਕਿ ਕਿੰਨੀ ਘਾਟ ਹੈ, ਕੀ ਉਨ੍ਹਾਂ ਦੀ ਕੀ ਪੋਜ਼ੀਸ਼ਨ ਹੈ । ਲੇਕਿਨ ਮੈਂ ਇਹ ਯਕੀਨ ਦਿਵਾਉਂਦਾ ਹਾਂ ਕਿ ਪਿਛਲੀ ਜਿੰਨੀ ਘਾਟ ਹੈ, ਉਹ ਇਸ ਸਾਲ ਪੂਰੀ ਕਰ ਦਿੱਤੀ ਜਾਵੇਗੀ ਅਤੇ ਇਸ ਸਾਲ ਦੇ ਵਿਚ ਅਲਾਟਮੈਂਟ ਪੂਰੀ ਦਿੱਤੀ ਜਾਵੇਗੀ ।

**ਸਰਦਾਰ ਬਲਦੇਵ ਸਿੰਘ ਖਿਆਲਾ** : ਸਪੀਕਰ ਸਾਹਿਬ, ਮੈਂ ਮਾਨਯੋਗ ਮੁੱਖ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀਆਂ ਮੋਟਰਾਂ ਦੇ ਕੁਨੈਕਸ਼ਨ ਲੈਣ ਲਈ ਅਰਜ਼ੀਆਂ ਦਿੱਤੀਆਂ ਜਾਂਦੀਆਂ ਹਨ, ਸਾਡੇ ਜਿਹੜੇ 3-4 ਜ਼ੋਨ ਬਣਾਏ ਹਨ ਸਾਡੇ ਬਠਿੰਡੇ, ਮਾਨਸਾ . . . . .

**ਸ੍ਰੀ ਸਪੀਕਰ** : ਖਿਆਲਾ ਜੀ, ਜੇਕਰ ਤੁਹਾਡੀ ਗੱਲ ਇਸ ਸਵਾਲ ਨਾਲ ਸਬੰਧਤ ਹੈ ਤਾਂ ਕਰੋ, ਨਹੀਂ ਤਾਂ ਰਹਿਣ ਦਿਓ ।

**ਸਰਦਾਰ ਬਲਦੇਵ ਸਿੰਘ ਖਿਆਲਾ** : ਸਪੀਕਰ ਸਾਹਿਬ, ਮੇਰੀ ਸਪਲੀਮੈਂਟਰੀ ਇਸ ਦੇ ਨਾਲ ਬਣਦੀ ਹੈ । ਸਾਡੇ ਇਲਾਕੇ ਦੇ ਵਿਚ ਜਿਨ੍ਹਾਂ ਨੇ 10 ਸਾਲਾਂ ਤੋਂ ਐਪਲੀਕੇਸ਼ਨਾਂ ਦਿੱਤੀਆਂ ਹੋਈਆਂ ਹਨ, ਉਨ੍ਹਾਂ ਨੂੰ ਕੁਨੈਕਸ਼ਨ ਮਿਲ ਰਹੇ ਹਨ । ਪਰ ਦੂਸਰੇ ਕਈ ਜ਼ਿਲ੍ਹਿਆਂ ਦੇ ਵਿਚ 2 ਸਾਲ ਬਾਅਦ ਹੀ ਕੁਨੈਕਸ਼ਨ ਮਿਲ ਜਾਂਦਾ ਹੈ । ਇਹ ਜਿਹੜਾ ਗੇਪ ਹੈ ਕਿ ਇਕ ਪਾਸੇ 10 ਸਾਲਾਂ ਵਾਲੇ ਨੂੰ ਕੁਨੈਕਸ਼ਨ ਨਹੀਂ ਮਿਲਦਾ ਅਤੇ ਦੂਜੇ ਪਾਸੇ 2 ਸਾਲ ਬਾਅਦ ਕੁਨੈਕਸ਼ਨ ਮਿਲ ਜਾਂਦਾ ਹੈ, ਕੀ ਇਸ ਗੇਪ ਨੂੰ ਸਰਕਾਰ ਪੂਰਾ ਕਰੇਗੀ ?

**ਸ੍ਰੀ ਸਪੀਕਰ** : ਨਹੀਂ ਜੀ, ਨਹੀਂ ਜੀ, ਗੱਲ ਨਹੀਂ ਬਣਦੀ । ਬੈਠ ਜਾਓ । ਹਾਂ ਜੀ ਲੌਂਗੋਵਾਲ ਜੀ, ਤੁਸੀਂ ਦੱਸੋ ।

**ਸਰਦਾਰ ਗੋਬਿੰਦ ਸਿੰਘ ਲੌਂਗੋਵਾਲ** : ਸਪੀਕਰ ਸਾਹਿਬ, ਮੈਂ ਮਾਨਯੋਗ ਮੁੱਖ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਮੇਰੇ ਇਲਾਕੇ ਦੇ ਪਿੰਡ ਪੱਧੀਆਂ, ਫਡਕੀਆਂ ਦਿਆਲਗੜ੍ਹ, ਮਡੇਲਕਲਾਂ ਵਿਖੇ ਬਿਜਲੀ ਬੋਰਡ ਵਾਲਿਆਂ ਨੇ 24 ਘੰਟੇ ਬਿਜਲੀ ਦੇਣ ਲਈ ਖੰਭੇ ਵੀ ਗੱਡ ਦਿੱਤੇ ਹਨ, ਪਰ ਉਥੇ ਬਾਕੀ ਦਾ ਸਮਾਨ ਨਹੀਂ ਪਹੁੰਚਿਆ . . . .

**ਸ੍ਰੀ ਸਪੀਕਰ** : ਤੁਸੀਂ ਤਾਂ ਲੈਕਚਰ ਹੀ ਕਰਨ ਲੱਗ ਪਏ ਹੋ, ਸਵਾਲ ਪੁੱਛੋ ।

**ਸਰਦਾਰ ਗੋਬਿੰਦ ਸਿੰਘ ਲੌਂਗੋਵਾਲ.** ਕੀ ਉਥੇ ਬਾਕੀ ਦਾ ਲੋੜੀਂਦਾ ਸਮਾਨ ਮੁਹੱਈਆ ਕਰਵਾ ਕੇ 24 ਘੰਟੇ ਬਿਜਲੀ ਦੇਣ ਲਈ ਕੁਨੈਕਸ਼ਨ ਦਿੱਤੇ ਜਾਣਗੇ ?

**ਸ੍ਰੀ ਸਪੀਕਰ.** ਨਹੀਂ ਜੀ, ਗੱਲ ਨਹੀਂ ਬਣੀ, ਤੁਸੀਂ ਬੈਠ ਜਾਓ। ਕਿਰਪਾ ਕਰਕੇ ਬੈਠ ਜਾਓ।

**ਸਰਦਾਰ ਗੋਬਿੰਦ ਸਿੰਘ ਲੌਂਗੋਵਾਲ.** ਸਪੀਕਰ ਸਾਹਿਬ, ਉਥੇ ਖੰਭੇ ਗੱਡਿਆਂ ਨੂੰ ਇਕ ਸਾਲ ਤੋਂ ਵੀ ਵਧ ਸਮਾਂ ਹੋ ਗਿਆ ਹੈ। ....(ਵਿਘਨ) ਕੀ ਸਟੋਰ ਵਿਚੋਂ ਸਮਾਨ ਦੇ ਕੇ ਲਾਈਨ ਸ਼ੁਰੂ ਕੀਤੀ ਜਾਵੇਗੀ ?

**ਸ੍ਰੀ ਸਪੀਕਰ** ਤੁਸੀਂ ਬੈਠ ਜਾਓ। ਹਾਂ ਜੀ ਨੈਕਸਟ ਸ੍ਰੀ ਹਰਮਿੰਦਰ ਸਿੰਘ ਜੱਸੀ ਜੀ।

---

**ਮੁੱਖ ਮੰਤਰੀ ਦਾ ਇਜ਼ਰਾਈਲ ਦਾ ਦੌਰਾ**

*1206. **ਸ੍ਰੀ ਹਰਮਿੰਦਰ ਸਿੰਘ ਜੱਸੀ.** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਜੂਨ/ਜੁਲਾਈ, 1997 ਦੇ ਮਹੀਨੇ ਵਿਚ ਮੁੱਖ ਮੰਤਰੀ ਨਾਲ ਇਜ਼ਰਾਈਲ ਦੇ ਦੌਰੇ ਤੇ ਗਏ ਡੈਲੀਗੇਸ਼ਨ ਦੇ ਮੈਂਬਰਾਂ ਦੇ ਨਾਂ ਕੀ-ਕੀ ਹਨ ਅਤੇ ਉਕਤ ਦੌਰੇ ਤੋਂ ਪ੍ਰਾਪਤ ਹੋਏ ਉਦੇਸ਼ਾਂ ਦੇ ਵੇਰਵੇ ਕੀ ਹਨ ;

(ਅ) ਉਕਤ ਡੈਲੀਗੇਸ਼ਨ ਦਾ ਹਰ ਇਕ ਮੈਂਬਰ ਕਿੰਨੇ-ਕਿੰਨੇ ਸਮੇਂ ਲਈ ਦੇਸ਼ ਤੋਂ ਬਾਹਰ ਰਿਹਾ ਅਤੇ ਉਨ੍ਹਾਂ ਵਿਚ ਹਰ ਇਕ ਮੈਂਬਰ ਨੇ ਜਿਸ-ਜਿਸ ਦੇਸ਼ ਦਾ ਦੌਰਾ ਕੀਤਾ, ਦਾ ਵੇਰਵਾ ਕੀ ਹੈ ;

(ੲ) ਰਾਜ ਸਰਕਾਰ ਦੁਆਰਾ ਦੌਰੇ ਦੌਰਾਨ ਉਕਤ ਡੈਲੀਗੇਸ਼ਨ ਦੇ ਹਰ ਇਕ ਮੈਂਬਰ ਤੇ ਕਿੰਨੀ-ਕਿੰਨੀ ਰਕਮ ਖਰਚ ਕੀਤੀ ਗਈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ:** (ੳ) ਇਜ਼ਰਾਈਲ ਜਾਣ ਵਾਲੇ ਡੈਲੀਗੇਸ਼ਨ ਦੇ ਮੈਂਬਰਾਂ ਦੇ ਨਾਮ ਜੋ ਕਿ ਮਹੀਨਾ ਜੂਨ/ਜੁਲਾਈ, 1997 ਵਿਚ ਮੁੱਖ ਮੰਤਰੀ ਨਾਲ ਗਏ ਸਨ ਉਨ੍ਹਾਂ ਦਾ ਵੇਰਵਾ ਅਨੁਲੱਗ 'ਕ' ਤੇ ਵਾਚ ਲਿਆ ਜਾਵੇ। ਇਸ ਮਿਸ਼ਨ ਦਾ ਮਨੋਰਥ ਇਜ਼ਰਾਈਲੀ ਤਕਨੀਕ ਨੂੰ ਐਗਰੋ ਪ੍ਰੋਸੈਸਿੰਗ, ਡੇਅਰੀ, ਪੋਸਟ ਹਾਰਵੈਸਟ ਤਕਨੀਕ, ਵਾਟਰ ਮੈਨੇਜਮੈਂਟ, ਸੰਚਾਰ ਤਕਨੀਕ ਅਤੇ ਡਿਸਟੈਂਸ ਲਰਨਿੰਗ ਦੇ ਖੇਤਰ ਵਿਚ ਕੀਤੇ ਜਾ ਰਹੇ ਕੰਮ ਨੂੰ ਸਟੱਡੀ ਕਰਨਾ ਸੀ। ਇਜ਼ਰਾਈਲੀ ਤਕਨੀਕ ਅਨੁਸਾਰ ਪੰਜਾਬ ਵਿਚ ਡੇਅਰੀ ਡਿਵੈਲਪਮੈਂਟ ਬੋਰਡ ਦੀ ਸਥਾਪਨਾ ਕੀਤੀ ਜਾ ਰਹੀ ਹੈ।

(ਅ) ਉਕਤ ਡੈਲੀਗੇਸ਼ਨ ਦੇ ਹਰ ਇਕ ਮੈਂਬਰ ਦੇ ਦੇਸ਼ ਤੋਂ ਬਾਹਰ ਰਹਿਣ ਦਾ ਸਮਾਂ ਅਤੇ ਉਹ ਕਿਸ ਦੇਸ਼ ਵਿਚ ਗਿਆ ਉਸ ਬਾਰੇ ਸੂਚਨਾ ਅਨੁਲੱਗ 'ਕ' ਵਿਚ ਦਿੱਤੇ ਹਰ ਇਕ ਮੈਂਬਰ ਦੇ ਨਾਂ ਦੇ ਸਾਹਮਣੇ ਵਾਚ ਲਈ ਜਾਵੇ।

[ਮੁੱਖ ਮੰਤਰੀ]

(ੲ) ਰਾਜ ਸਰਕਾਰ ਵਲੋਂ ਇਜ਼ਰਾਈਲ ਜਾਣ ਵਾਲੇ ਡੈਲੀਗੇਸ਼ਨ ਦੇ ਦੋ ਮੈਂਬਰਾਂ ਤੇ ਹੇਠ ਲਿਖੇ ਅਨੁਸਾਰ ਖਰਚਾ ਕੀਤਾ ਗਿਆ ਹੈ :

| | | ਰੁ. |
|---|---|---|
| 1. | ਸ. ਪ੍ਰਕਾਸ਼ ਸਿੰਘ ਬਾਦਲ,<br>ਮੁੱਖ ਮੰਤਰੀ, ਪੰਜਾਬ .. | 60783/- |
| 2. | ਸ੍ਰੀ ਹਰਚਰਨ ਸਿੰਘ ਬੈਂਸ<br>ਮੀਡੀਆ ਸਲਾਹਕਾਰ<br>ਮੁੱਖ ਮੰਤਰੀ, ਪੰਜਾਬ । .. | 43,722/- |
| | ਕੁੱਲ . | 1,04,505/- |

ਡੈਲੀਗੇਸ਼ਨ ਦੇ ਦੂਜੇ ਮੈਂਬਰਾਂ ਤੇ ਇਜ਼ਰਾਈਲ ਜਾਣ ਦਾ ਖ਼ਰਚਾ ਜਾਂ ਤਾਂ ਉਨ੍ਹਾਂ ਵਲੋਂ ਆਪਣੇ ਪਾਸੋਂ ਕੀਤਾ ਗਿਆ ਹੈ ਜਾਂ ਫਿਰ ਉਨ੍ਹਾਂ ਨੂੰ ਭੇਜਣ ਵਾਲੇ ਅਦਾਰੇ ਵਲੋਂ ।

### ਅਨੁਲੱਗ 'ਕ'

ਡੈਲੀਗੇਸ਼ਨ ਦੇ ਮੈਂਬਰਾਂ ਦੇ ਨਾਮ ਜੋ ਮੁੱਖ ਮੰਤਰੀ, ਪੰਜਾਬ ਦੇ ਨਾਲ ਇਜ਼ਰਾਈਲ ਗਏ ।

| ਲੜੀ ਨੰ. | ਮੈਂਬਰ ਦਾ ਨਾਂ | ਬਾਹਰ ਰਹਿਣ ਦਾ ਸਮਾਂ | ਜਿਸ ਦੇਸ਼ ਵਿਚ ਗਏ ਉਸ ਦਾ ਵੇਰਵਾ |
|---|---|---|---|
| 1 | 2 | 3 | 4 |
| 1. | ਸ. ਪ੍ਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ ਪੰਜਾਬ । .. | 29-6-1997 ਤੋਂ 6-7-1997 | ਇਜ਼ਰਾਈਲ |
| 2. | ਸ੍ਰੀਮਤੀ ਸੁਰਿੰਦਰ ਕੌਰ ਬਾਦਲ .. | —ਉਹੀ— | —ਉਹੀ— |
| 3. | ਸ. ਸੁਖਬੀਰ ਸਿੰਘ ਬਾਦਲ ਮੈਂਬਰ ਆਫ਼ ਪਾਰਲੀਮੈਂਟ ਇੰਡੀਆ । .. | ਉਹੀ | —ਉਹੀ— |

| 1 | 2 | 3 | 4 |
|---|---|---|---|
| 4. | ਸ਼੍ਰੀ ਅਦੇਸ਼ ਪ੍ਰਤਾਪ ਸਿੰਘ ਕੈਰੋਂ, ਮੈਂਬਰ ਆਫ਼ ਲੈਜਿਸ-ਲੇਟਿਵ ਅਸੈਂਬਲੀ, ਪੰਜਾਬ । | 29-6-1997 ਤੋਂ 10-7-1997 | ਇਜ਼ਰਾਈਲ ਅਤੇ ਈਜੀਪਟ |
| 5. | ਸ. ਦਿਲਸ਼ੇਰ ਸਿੰਘ ਕੈਰੋਂ | -ਉਹੀ- | —ਉਹੀ |
| 6. | ਸ. ਰਾਮੇਸ਼ ਇੰਦਰ ਸਿੰਘ ਸਕੱਤਰ, ਇੰਡਸਟਰੀਜ਼ ਅਤੇ ਕਾਮਰਸ ਵਿਭਾਗ, ਪੰਜਾਬ, ਚੇਅਰਮੈਨ, ਪਨਵਾਇਰ । | 29-6-1997 ਤੋਂ 6-7-1997 | ਇਜ਼ਰਾਈਲ |
| 7. | ਸ਼੍ਰੀ ਹਰਚਰਨ ਸਿੰਘ ਬੈਂਸ, ਮੀਡੀਆ ਸਲਾਹਕਾਰ/ ਮੁੱਖ ਮੰਤਰੀ, ਪੰਜਾਬ । | —ਉਹੀ— | —ਉਹੀ— |
| 8. | ਸ਼੍ਰੀ ਰਾਕੇਸ਼ ਬੀ ਮਿੱਤਲ, ਚੇਅਰਮੈਨ, ਸੀ. ਆਈ. ਆਈ. ਪੰਜਾਬ ਸਟੇਟ ਕੌਂਸਿਲ ਅਤੇ ਮੈਨੇਜਿੰਗ ਡਾਇਰੈਕਟਰ, ਭਾਰਤੀ ਟੈਲੀਕਾਮ ਲਿਮ : | 29-6-1997 ਤੋਂ 3-7-1997 | —ਉਹੀ— |
| 9. | ਸ਼੍ਰੀ ਪੀਊਸ਼ ਬਹਿਲ, ਡਾਇਰੈਕਟਰ, ਕੰਨਫੈਡਰੇਸ਼ਨ ਆਫ਼ ਇੰਡੀਅਨ ਇੰਡਸਟਰੀ । | —ਉਹੀ— | —ਉਹੀ— |
| 10. | ਸ. ਵਿਰਸਾ ਸਿੰਘ ਸਿੱਧੂ ਮੈਨੇਜਿੰਗ ਡਾਇਰੈਕਟਰ, ਹਰਮਨ ਮਿਲਕਫੂਡਜ਼ ਲਿਮ. | 29-6-1997 ਤੋਂ 12-7-1997 | ਇਜ਼ਰਾਈਲ ਅਤੇ ਈਜੀਪਟ |
| 11. | ਸ. ਜਗਜੀਤ ਸਿੰਘ, ਮੈਨੇਜਿੰਗ ਡਾਇਰੈਕਟਰ, ਮਿਲਕ ਸਪੈਸ਼ਲਿਟੀਜ਼ ਲਿਮਟਿਡ | 29-6-1997 ਤੋਂ 8-7-1997 | ਇਜ਼ਰਾਈਲ |
| 12. | ਸ਼੍ਰੀ ਕਮਲ ਓਸਵਾਲ, ਉਪ ਚੇਅਰਮੈਨ ਅਤੇ ਮੈਨੇਜਿੰਗ ਡਾਇਰੈਕਟਰ, ਨਾਹਰ ਇੰਟਰ-ਨੈਸ਼ਨਲ ਲਿਮ | 29-6-1997 ਤੋਂ 3-7-1997 | —ਉਹੀ— |
| 13. | ਸ਼੍ਰੀ ਹਿੰਮਤ ਬੇਰੀ, ਡਾਇਰੈਕਟਰ, ਲੀਡਰ ਵਲੱਵਜ਼ ਲਿਮਟਿਡ । | —ਉਹੀ— | —ਉਹੀ— |

[ਮੁੱਖ ਮੰਤਰੀ]

| 1 | 2 | 3 | 4 |
|---|---|---|---|
| 14. | ਸ. ਗੁਰਪਾਲ ਸਿੰਘ, ਮੈਨੇਜਿੰਗ ਡਾਇਰੈਕਟਰ, ਪਨਵਾਇਰ । .. | 29-6-1997 ਤੋਂ 17-7-1997 | ਇਜ਼ਰਾਈਲ ਅਤੇ ਜਰਮਨੀ |
| 15. | ਸ. ਟੀ. ਪੀ. ਸਿੰਘ, ਉਪ ਪ੍ਰਧਾਨ (ਮਾਰਕੀਟਿੰਗ) ਪਨਵਾਇਰ । .. | 27-6-1997 ਤੋਂ 3-7-1997 | ਇਜ਼ਰਾਈਲ |
| 16. | ਸ੍ਰੀ ਐਨ. ਕੇ. ਰਾਵਲ, ਜਨਰਲ ਮੈਨੇਜਰ (ਮੈਟੀਰਿਅਲ) ਪਨਵਾਇਰ । .. | 29-6-1997 ਤੋਂ 3-7-1997 | -ਉਹੀ- |
| 17. | ਸ੍ਰੀ ਰਾਜਿੰਦਰ ਗੁਪਤਾ ਮੈਨੇਜਿੰਗ ਡਾਇਰੈਕਟਰ, ਟਰੀਡੈਂਟ ਗਰੁੱਪ । .. | 29-6-1997 ਤੋਂ 3-7-1997 | ਉਹੀ - |
| 18. | ਸ੍ਰੀ ਜਗਜੀਤ ਸਿੰਘ ਹਾਰਾ, ਪ੍ਰੋਗਰੈਸਿਵ ਫਾਰਮਰ । .. | 29-6-1997 ਤੋਂ 3-7-1997 | - ਉਹੀ - |
| 19. | ਡਾ. ਗੁਰਭਾਗਵੰਤ ਸਿੰਘ ਕਾਹਲੋਂ ਮਿਲਕ ਕਮਿਸ਼ਨਰ (ਰਿਟਾ) ਪੰਜਾਬ । .. | 29-6-1997 ਤੋਂ 12-7-1997 | ਇਜ਼ਰਾਈਲ ਅਤੇ ਈਜੀਪਟ |
| 20. | ਸ. ਵੱਜਣ ਸਿੰਘ ਨਿੱਜਰ, ਮੈਨੇਜਿੰਗ ਡਾਇਰੈਕਟਰ, ਨਿਜਰ ਐਗਰੋ ਫੂਡਜ਼ ਲਿਮਟਿਡ .. | 29-6-1997 ਤੋਂ 3-7-1997 | ਇਜ਼ਰਾਈਲ |
| 21. | ਡਾ. ਐਨ. ਐਸ. ਪਸਰਿੱਚਾ ਪ੍ਰੋਫੈਸਰ ਅਤੇ ਹੈੱਡ (ਸੋਈਲਜ਼ ਵਿਭਾਗ) ਪੰਜਾਬ ਖੇਤੀਬਾੜੀ ਯੂਨੀਵਰਸਿਟੀ । .. | ਉਹੀ | ਉਹੀ - |
| 22. | ਸ. ਹਰਦੇਵ ਸਿੰਘ ਸੰਗਾ ਪ੍ਰੋਗਰੈਸਿਵ ਫਾਰਮਰ । . | ਉਹੀ | ਉਹੀ |
| 23. | ਸ. ਕੁਲਵੰਤ ਸਿੰਘ ਹਾਰਟੀਕਲਚਰਿਸਟ .. | ਉਹੀ | ਉਹੀ -- |
| 24. | ਸ੍ਰੀ ਅਜੇ ਮਹਾਜਨ, ਐਗਰੀਕਲਚਰਲ ਅਫਸਰ ਕੋਨਫੈਡਰੇਸ਼ਨ ਆਫ ਇੰਡੀਅਨ ਇੰਡਸਟਰੀ । .. | ਉਹੀ | ਉਹੀ - |

**ਸ੍ਰੀ ਹਰਮਿੰਦਰ ਸਿੰਘ ਜੱਸੀ** ਸਪੀਕਰ ਸਾਹਿਬ, ਮੈਂ ਮਾਨਯੋਗ ਮੁੱਖ ਮੰਤਰੀ ਜੀ ਤੋਂ ਸਿਰਫ ਇਹੀ ਪੁੱਛਣਾ ਚਾਹਾਂਗਾ ਕਿ ਜਿਹੜਾ ਡੇਅਰੀ ਡਿਵੈਲਪਮੈਂਟ ਬੋਰਡ ਦੀ ਸਥਾਪਨਾ ਸਰਕਾਰ ਕਰ ਰਹੀ ਹੈ, ਇਹ ਕਦੋਂ ਤੱਕ ਕਰ ਦਿੱਤੀ ਜਾਵੇਗੀ ?

**ਮੁੱਖ ਮੰਤਰੀ** ਸਪੀਕਰ ਸਾਹਿਬ, ਇਸ ਦੀ ਕੈਬਨਿਟ ਵਲੋਂ ਬਿਲ ਲਿਆਉਣ ਦੀ ਮਨਜ਼ੂਰੀ ਦੇ ਦਿੱਤੀ ਗਈ ਹੈ ਔਰ ਹਾਊਸ ਦੇ ਇਸੇ ਸੈਸ਼ਨ ਵਿਚ ਇਸ ਨੂੰ ਪੇਸ਼ ਕੀਤਾ ਜਾਵੇਗਾ । (ਥੰਪਿੰਗ)

**Mr. Speaker** Questions are over.

---

## UNSTARRED QUESTIONS AND ANSWERS

### ਸਾਹਿਰ ਲੁਧਿਆਣਵੀ ਸਾਹਿਤਕ ਕੇਂਦਰ ਸਥਾਪਤ ਕਰਨਾ

258. **ਕਾਮਰੇਡ ਹਰਦੇਵ ਸਿੰਘ ਅਰਸ਼ੀ** ਕੀ ਸੈਰ-ਸਪਾਟਾ ਅਤੇ ਸਭਿਆਚਾਰਕ ਮਾਮਲਿਆਂ ਦੇ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਉਘੇ ਉਰਦੂ ਕਵੀ ਸਾਹਿਰ ਲੁਧਿਆਣਵੀ ਦੀ ਯਾਦ ਵਿਚ ਇਕ ਯਾਦਗਾਰ "ਸਾਹਿਰ ਲੁਧਿਆਣਵੀ ਸਾਹਿਤਕ ਕੇਂਦਰ" ਸਥਾਪਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ ਤਾਂ ਇਸ ਨੂੰ ਕਦੋਂ ਤੱਕ ਅਮਲੀ ਰੂਪ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਬੀਬੀ ਜਗੀਰ ਕੌਰ** ਨਹੀਂ ਜੀ । ਪੰਜਾਬ ਸਰਕਾਰ ਪ੍ਰਸਿੱਧ ਉਰਦੂ ਕਵੀ ਸਾਹਿਰ ਲੁਧਿਆਣਵੀ ਦੀ ਯਾਦ ਵਿਚ ਕੋਈ ਯਾਦਗਾਰ "ਸਾਹਿਰ ਲੁਧਿਆਣਵੀ ਸਭਿਆਚਾਰਕ ਕੇਂਦਰ" ਸਥਾਪਤ ਕਰਨ ਦਾ ਵਿਚਾਰ ਨਹੀਂ ਰੱਖਦੀ ਹੈ ।

---

### ਸਾਬਕਾ ਮੰਤਰੀ ਤੇ ਮੁਕੱਦਮਾ ਚਲਾਉਣਾ

259 **ਕਾਮਰੇਡ ਹਰਦੇਵ ਸਿੰਘ ਅਰਸ਼ੀ** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਦੁਆਰਾ ਕਿਸੇ ਸਾਬਕਾ ਮੰਤਰੀ ਦੇ ਵਿਰੁੱਧ ਭ੍ਰਿਸ਼ਟਾਚਾਰ ਦੇ ਦੋਸ਼ਾਂ ਕਰਕੇ ਕੋਈ ਮੁਕੱਦਮਾ ਚਲਾਇਆ ਗਿਆ ਹੈ ਜਾਂ ਚਲਾਏ ਜਾਣ ਦਾ ਵਿਚਾਰ ਹੈ ; ਜੇਕਰ ਅਜਿਹਾ ਹੋਵੇ, ਤਾਂ ਉਸ ਸਾਬਕਾ ਮੰਤਰੀ ਦਾ ਨਾਂ ਕੀ ਹੈ ਅਤੇ ਉਸ ਦੁਆਰਾ ਕੀਤੇ ਗਏ ਭ੍ਰਿਸ਼ਟਾਚਾਰ ਦੇ ਵੇਰਵੇ ਕੀ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** ਜੀ ਨਹੀਂ । ਕਿਸੇ ਵੀ ਸਾਬਕਾ ਮੰਤਰੀ ਵਿਰੁੱਧ ਭ੍ਰਿਸ਼ਟਾਚਾਰ ਦੇ ਦੋਸ਼ਾਂ ਕਾਰਨ ਕੋਈ ਮੁਕੱਦਮਾ ਨਹੀਂ ਚਲਾਇਆ ਗਿਆ । ਐਪਰ, ਭਾਰਤ ਸਰਕਾਰ ਵੱਲੋਂ ਸਾਲ 1994-95 ਦੌਰਾਨ ਜਵਾਹਰ ਰੋਜ਼ਗਾਰ ਯੋਜਨਾ ਅਧੀਨ ਪ੍ਰਾਪਤ ਹੋਈ ਧਨਰਾਸ਼ੀ ਦੀ ਤਕਸੀਮ ਸਬੰਧੀ ਸਾਬਕਾ ਪੇਂਡੂ ਵਿਕਾਸ ਤੇ ਪੰਚਾਇਤ ਮੰਤਰੀ ਸ੍ਰੀ ਬ੍ਰਿਜ ਭੂਪਿੰਦਰ ਸਿੰਘ ਦੇ ਖਿਲਾਫ ਇੱਕ ਫੌਜਦਾਰੀ ਕੇਸ ਦਰਜ ਕੀਤਾ ਗਿਆ ਹੈ, ਜੋ ਹਾਲੇ ਤਫਤੀਸ਼ ਅਧੀਨ ਹੈ ।

---

## ਰਾਜ ਵਿਚ ਨਸ਼ੀਲੇ ਪਦਾਰਥਾਂ ਸਬੰਧੀ ਦਰਜ ਕੀਤੇ ਗਏ ਕੇਸਾਂ ਦੀ ਗਿਣਤੀ

260. **ਕਾਮਰੇਡ ਹਰਦੇਵ ਸਿੰਘ ਅਰਸ਼ੀ.** ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਾਲਾਂ 1995, 1996 ਅਤੇ 1997 ਦੇ ਦੌਰਾਨ ਰਾਜ ਵਿਚ ਨਸ਼ੀਲੇ ਪਦਾਰਥਾਂ ਸਬੰਧੀ ਦਰਜ ਕੀਤੇ ਗਏ ਕੇਸਾਂ ਦੀ ਜ਼ਿਲ੍ਹਾਵਾਰ ਗਿਣਤੀ ਕਿੰਨੀ-ਕਿੰਨੀ ਹੈ ;

(ਅ) ਉਪਰੋਕਤ ਭਾਗ (ੲ) ਵਿਚ ਵਰਣਿਤ ਕੇਸਾਂ ਵਿਚ ਹਰ ਇਕ ਨਸ਼ੀਲੇ ਪਦਾਰਥ ਦੀ ਕਿੰਨੀ-ਕਿੰਨੀ ਮਾਤਰਾ ਪਕੜੀ ਗਈ ਅਤੇ ਪਕੜੇ ਗਏ ਵੱਖ-ਵੱਖ ਨਸ਼ੀਲੇ ਪਦਾਰਥਾਂ ਦੇ ਵੇਰਵੇ ਕੀ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ.** (ੳ) ਰਾਜ ਵਿੱਚ ਸਾਲ 1995, 1996 ਅਤੇ 1997 ਦੌਰਾਨ ਦਰਜ ਕੀਤੇ ਗਏ ਨਸ਼ੀਲੇ ਪਦਾਰਥਾਂ ਨਾਲ ਸਬੰਧਤ ਕੇਸਾਂ ਦੀ ਕੁੱਲ ਗਿਣਤੀ 5,094 ਹੈ ਜਿਨ੍ਹਾਂ ਦਾ ਜ਼ਿਲ੍ਹਾਵਾਰ ਵੇਰਵਾ ਅਨੁਲੱਗ (ੳ) ਅਨੁਸਾਰ ਹੈ ।

(ਅ) ਰਾਜ ਵਿੱਚ 1995, 1996 ਅਤੇ 1997 ਦੌਰਾਨ ਪਕੜੇ ਗਏ ਨਸ਼ੀਲੇ ਪਦਾਰਥਾਂ ਦੀ ਕੁੱਲ ਮਾਤਰਾ ਦੇ ਵੇਰਵੇ ਅਨੁਲੱਗ (ਅ, ੲ, ਅਤੇ ਸ) ਤੇ ਜ਼ਿਲ੍ਹਾਵਾਰ ਅਨੁਸਾਰ ਦਰਸਾਏ ਗਏ ਹਨ ।

### ਅਨੁਲੱਗ 'ੳ'

### ਦਰਜ ਕੀਤੇ ਕੇਸਾਂ ਦਾ ਵੇਰਵਾ

| ਲੜੀ ਨੰ. | ਜ਼ਿਲ੍ਹੇ ਦਾ ਨਾਮ | 1995 | 1996 | 1997 |
|---|---|---|---|---|
| 1 | 2 | 3 | 4 | 5 |
| 1. | ਅੰਮ੍ਰਿਤਸਰ .. | 58 | 32 | 34 |
| 2. | ਮਜੀਠਾ .. | 17 | 13 | 18 |
| 3. | ਤਰਨ ਤਾਰਨ .. | 70 | 32 | 66 |
| 4. | ਗੁਰਦਾਸਪੁਰ .. | 16 | 11 | 29 |
| 5. | ਬਟਾਲਾ .. | 23 | 3 | 5 |

| 1 | 2 | | 3 | 4 | 5 |
|---|---|---|---|---|---|
| 6. | ਜਲੰਧਰ | .. | 107 | 88 | 131 |
| 7. | ਕਪੂਰਥਲਾ | .. | 48 | 25 | 37 |
| 8. | ਹੁਸ਼ਿਆਰਪੁਰ | .. | 55 | 32 | 65 |
| 9. | ਨਵਾਂ ਸ਼ਹਿਰ | .. | — | 56 | 58 |
| 10. | ਲੁਧਿਆਣਾ | .. | 99 | 105 | 79 |
| 11. | ਜਗਰਾਂਉਂ | .. | 69 | 59 | 74 |
| 12. | ਖੰਨਾ | .. | 26 | 41 | 17 |
| 13. | ਰੋਪੜ | .. | 17 | 22 | 24 |
| 14. | ਪਟਿਆਲਾ | .. | 94 | 143 | 173 |
| 15. | ਫਤਿਹਗੜ੍ਹ ਸਾਹਿਬ | .. | 11 | 14 | 14 |
| 16. | ਸੰਗਰੂਰ | .. | 314 | 355 | 379 |
| 17. | ਬਰਨਾਲਾ | .. | 77 | 97 | 112 |
| 18. | ਫਿਰੋਜ਼ਪੁਰ | .. | 89 | 165 | 126 |
| 19. | ਮੋਗਾ | .. | 50 | 91 | 72 |
| 20. | ਮੁਕਤਸਰ | .. | 70 | 71 | 73 |
| 21. | ਫਰੀਦਕੋਟ | .. | 18 | 31 | 30 |
| 22. | ਬਠਿੰਡਾ | .. | 96 | 111 | 134 |
| 23. | ਮਾਨਸਾ | .. | 65 | 102 | 91 |
| 24. | ਜੀ. ਆਰ. ਪੀ. ਪਟਿਆਲਾ | .. | 38 | 29 | 26 |
| | ਕੁੱਲ | .. | 1,527 | 1,700 | 1,867 |

ਕੁੱਲ 5094

ਅਨੁਲੱਗ 'ਅ'

ਰਿਕਵਰੀ ਸਾਲ 1995

[ਮੁੱਖ ਮੰਤਰੀ]

| ਜ਼ਿਲ੍ਹਾ | ਅਫੀਮ | ਭੁੱਕੀ | ਹੀਰੋਇਨ | ਸਮੈਕ | ਚਰਸ | ਭੰਗ | ਸਲਫਾ | ਨੈਰੋਟਿਕ ਡਰੱਗ | ਨਸ਼ੇ ਦੀਆਂ ਗੋਲੀਆ | ਕੈਪਸੂਲ | ਟੀਕੇ | ਕਾਲਾ ਖਸ ਖਸ | ਫਨਸਾਡਰਿਲ/ ਬੇਠਾਂ ਡਰਿਲ |
|---|---|---|---|---|---|---|---|---|---|---|---|---|---|
| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 |
| ਅੰਮ੍ਰਿਤਸਰ | 27.830 | 353.650 | 49.000 | 1.793 | 5.340 | — | | — | 20.499 | — | 721 | | |
| ਮਜੀਠਾ | 25.120 | 30.750 | — | — | — | — | — | — | 613 | — | — | — | — |
| ਤਰਨ ਤਾਰਨ | 27.505 | 3011.750 | — | — | — | — | | 3.250 | 33.567 | 6.931 | 1243 | — | — |
| ਗੁਰਦਾਸਪੁਰ | 0.420 | — | 1.010 | — | 20.900 | — | — | — | — | | | — | — |
| ਬਟਾਲਾ | 1.580 | 10.500 | — | — | — | — | — | — | 2121 | 5.188 | 2.138 | — | 36 ਬੋਤਲਾਂ |
| ਜਲੰਧਰ | 5.970 | 5431.250 | — | — | 6.848 | — | — | — | | — | — | — | |
| ਕਪੂਰਥਲਾ | 1.650 | 889.750 | — | — | 0.995 | — | — | — | — | — | — | — | — |
| ਨਵਾਂ ਸ਼ਹਿਰ | — | — | — | — | — | — | — | — | — | — | — | — | — |
| ਹੁਸ਼ਿਆਰਪੁਰ | 1.250 | 911.500 | 2.048 | — | — | — | — | — | — | — | — | — | — |
| ਲੁਧਿਆਣਾ | 18.260 | 1746.900 | — | — | 15,950 | — | — | — | — | — | — | — | — |
| ਜਗਰਾਓਂ | 1300.650 | 7300.250 | — | — | — | — | — | — | 3.300 | — | — | — | — |
| ਖੰਨਾ | 5.560 | 228.500 | — | 0.700 | 0.960 | 15.500 | — | — | 220890 | — | — | 3,500 | — |
| ਰੋਪੜ | 4,460 | 136.000 | — | 0.700 | 0.960 | — | — | — | — | — | — | — | — |
| ਪਟਿਆਲਾ | 16.500 | 3189.450 | — | — | — | — | .500 | — | — | — | — | — | — |
| ਫਤਿਹਗੜ੍ਹ ਸਾਹਿਬ | 7.505 | 65.250 | — | — | — | — | — | — | — | — | 1.181 | — | — |
| ਸੰਗਰੂਰ | 26.600 | 8926.500 | — | — | 1.000 | — | 0.170 | — | — | — | — | — | — |
| ਬਰਨਾਲਾ | 13.760 | 321.300 | — | — | 0.500 | — | — | — | 6.406 | — | — | — | — |
| ਮੋਗਾ | 87.325 | 4518.700 | — | — | — | — | — | — | — | 2 | — | — | — |
| ਮੁਕਤਸਰ | 12.880 | 1447.000 | — | — | — | — | — | — | — | 2.160 | 239 | — | 1,100 ਐਮ. ਐਲ. |
| ਫਿਰੋਜ਼ਪੁਰ | 42.200 | 5776.500 | — | — | 0.550 | — | — | — | 99.290 | — | | | |
| ਫਰੀਦਕੋਟ | 16.220 | 2039.200 | — | — | — | — | — | — | — | — | — | | — |
| ਬਠਿੰਡਾ | 7.500 | 1863.350 | — | — | 0.890 | — | — | — | — | — | — | — | — |
| ਮਾਨਸਾ | 1,240 | 2893.500 | — | — | — | — | — | — | — | — | — | — | — |
| ਜੀ. ਆਰ. ਪੀ. ਪਟਿਆਲਾ | 1.000 | 901.500 | — | — | 18.500 | | — | — | — | — | — | — | — |
| ਕੁੱਲ | 502.985 | 54993.050 | 52.058 | 3.193 | 73.025 | 15.500 | 0.670 | 3.250 | 3,86,686 | 14,271 | 5,522 | 3,500 | 36 ਬੋਤਲਾਂ 1100 ਐਮ.ਐਲ |

ਅਨੁਲੱਗ 'ੲ'

ਰਿਕਵਰੀ ਸਾਲ 1996

[ਮੁੱਖ ਮੰਤਰੀ]

| ਜ਼ਿਲ੍ਹਾ | ਅਫੀਮ | ਭੁੱਕੀ | ਹੀਰੋਇਨ | ਸਮੈਕ | ਚਰਸ | ਭੁੱਕੀ ਪਾਊਡਰ | ਸਲਫਾ ਐਸਟਿਕ | ਹਾਈਡਰਾਇਡ | ਗੋਲੀਆਂ | ਕੈਪਸੂਲ | ਟੀਕੇ | ਕਾਲੀ ਖਸ ਖਸ | ਕੋਮਫਰ | ਫੈਨਸਡਰਿਲ/ | ਬੈਨਾਡਰਿਲ |
|---|---|---|---|---|---|---|---|---|---|---|---|---|---|---|---|
| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 |
| ਅੰਮ੍ਰਿਤਸਰ .. | 29.850 | — | 18.470 | 0.518 | 1.360 | — | — | — | — | — | 10,466 | — | — | — | — |
| ਮਜੀਠਾ | 30.750 | 404.500 | 46.770 | — | — | — | — | 200 ਲੀਟਰ | 513 | — | | — | — | — | — |
| ਤਰਨ ਤਾਰਨ | 22.295 | 1759.500 | 0.890 | 0.520 | — | — | — | — | 300 | 1401 | 140 | — | — | — | — |
| ਗੁਰਦਾਸਪੁਰ | 1.450 | — | | — | 3.260 | — | — | — | 13,900 | 9,726 | 269 | — | — | — | 96 ਬੋਤਲਾਂ 50 ਐਮ. ਐਲ. |
| ਬਟਾਲਾ .. | 0.100 | 1.700 | — | — | 0.158 | — | | — | — | — | — | — | — | — | — |
| ਜਲੰਧਰ .. | 14.370 | 5389.000 | — | 0.250 | 0.695 | — | — | — | 50 | — | 52 | — | — | — | — |
| ਕਪੂਰਥਲਾ .. | 0.400 | 1020.000 | — | — | — | — | — | — | — | — | — | — | — | — | — |
| ਹੁਸਿਆਰਪੁਰ .. | 1.250 | 1763.000 | — | — | — | — | — | — | — | — | — | — | — | — | — |
| ਨਵਾਂ ਸ਼ਹਿਰ .. | 2.540 | 4890.000 | — | — | 0.050 | 0.750 | — | — | — | — | — | — | — | — | — |
| ਲੁਧਿਆਣਾ .. | 32.695 | 177.700 | — | — | 3.950 | — | — | — | — | — | — | — | — | — | — |
| ਜਗਰਾਓਂ .. | 67.740 | 1982.500 | — | — | — | — | — | — | — | — | — | — | — | — | — |
| ਖੰਨਾ .. | 5.460 | 2618.750 | — | — | — | — | — | — | — | 400 | — | 6,000 | — | — | — |
| ਰੋਪੜ .. | 0.150 | 183.000 | — | 0,075 | 0.980 | — | — | — | — | — | — | — | — | — | — |
| ਪਟਿਆਲਾ .. | 15.000 | 2260.750 | — | — | — | — | 1,500 | — | 2,840 | 70 | 328 | — | — | 79 | — |
| ਫਤਿਹਗੜ੍ਹ ਸਾਹਿਬ .. | | 187.000 | — | — | 0.240 | — | — | — | 9942 | — | 170 | — | — | — | 6200 |
| ਸੰਗਰੂਰ .. | 54.390 | 12498.050 | — | — | 0.335 | — | — | — | 119837 | — | 20 | — | — | — | — |
| ਬਰਨਾਲਾ .. | 15.300 | 3690.000 | — | — | 1.870 | — | — | — | — | 372 | 60 | — | 6 ਲੀ.7 ਐਮ. ਐਲ. | — | — |
| ਫਿਰੋਜ਼ਪੁਰ .. | 48.430 | 12346.200 | 40.000 | — | — | — | — | — | 71.500 | — | 510 | — | — | — | — |
| ਮੋਗਾ | 32.010 | 4917.750 | — | — | — | — | — | — | — | — | — | — | — | — | — |
| ਮੁਕਤਸਰ .. | 26.575 | 1487.750 | — | — | — | — | — | — | — | — | 260 | — | — | — | — |
| ਫਰੀਦਕੋਟ | 6.485 | 750.500 | | | — | — | — | — | — | | — | — | — | — | — |
| ਬਠਿੰਡਾ | 31.550 | 3699.050 | — | | | — | — | — | — | — | — | — | — | — | — |
| ਮਾਨਸਾ .. | 5.010 | 3851.400 | | | — | — | — | — | — | — | — | — | — | — | — |
| ਜੀ. ਆਰ. ਪੀ. ਪਟਿਆਲਾ | 4.700 | 1749.750 | | — | — | — | — | — | — | — | — | — | | — | — |
| ਕੁੱਲ | 448.490 | 66764.600 | 106.130 | 1.363 | 12.890 | 0.750 | 1.500 | 200 ਲੀਟਰ | 218952 | 12.049 | 12,275 | 6,000 | 6 ਲੀ. 7 ਐਮ. ਐਲ. | 79 | 96 ਬੋਤਲਾਂ 6200 ਐਮ.ਐਲ |

ਅਨੁਲੱਗ (ਸ)

ਰਿਕਵਰੀ ਸਾਲ 1997

[ਮੁੱਖ ਮੰਤਰੀ]

| ਜ਼ਿਲਾ | ਅਫੀਮ | ਭੁੱਕੀ | ਹੀਰੋਇਨ | ਸਮੈਕ | ਚਰਸ | ਭੰਗ | ਗਾਂਜਾ | ਸੁਲਫਾ | ਇੰਨਟੋਕਸੀ ਕੇਟਿਡ ਬੋਤਲਾਂ | ਗਰੀਨ ਭੁਕੀ ਪਲਾਂਟ | ਕੋਮਫਰ | ਐਸਟਿਕ ਡੇਰਾਇਡ | ਕਾਲੀ ਖਸ ਖਸ | ਗੋਲੀਆਂ | ਕੈਪਸੂਲ | ਟੀਕੇ |
|---|---|---|---|---|---|---|---|---|---|---|---|---|---|---|---|---|
| 1 | 2 | 3 | 4 | 5 | 6 | 7 | 8 | 9 | 10 | 11 | 12 | 13 | 14 | 15 | 16 | 17 |
| ਅੰਮ੍ਰਿਤਸਰ | 7.010 | 35.500 | 5.338 | 0.38 | 41.145 | 0.300 | | — | — | — | — | — | 24388 | 24308 | — | 542 |
| ਮਜੀਠਾ | 13.550 | 100.250 | 80.860 | — | — | — | — | — | — | — | — | — | — | — | — | — |
| ਤਰਨ ਤਾਰਨ | 26.049 | 826.008 | 140.360 | 0.020 | | 60.400 | — | — | — | — | — | — | — | 1304 | 1243 | 2930 |
| ਗੁਰਦਾਸਪੁਰ | 0.815 | 496.500 | 40.000 | | 4.575 | — | | — | — | — | — | 90 ਕਿਲੋ | — | — | — | — |
| ਬਟਾਲਾ | | 13.780 | — | — | 0.200 | — | — | — | — | — | — | — | — | | — | — |
| ਜਲੰਧਰ | 17.660 | 14613.250 | — | 0.500 | 3.650 | — | — | — | — | — | — | — | — | 165 | 120 | 25 |
| ਕਪੂਰਥਲਾ | 0.800 | 2653.250 | — | — | — | — | — | — | — | — | — | — | — | 452 | — | 35 |
| ਹੁਸ਼ਿਆਰਪੁਰ | 1.030 | 6865.900 | — | — | — | — | — | — | — | — | — | — | — | — | — | — |
| ਨਵਾਂ ਸ਼ਹਿਰ | 0.200 | 5568.000 | — | — | — | — | 0.750 | — | — | — | — | — | — | — | — | — |
| ਲੁਧਿਆਣਾ | 33.260 | 2236.910 | — | — | 3.620 | — | 9.900 | — | — | — | — | — | — | 480 | — | — |
| ਜਗਰਾਉਂ | 5.990 | 8375.000 | — | — | — | — | — | — | — | — | — | — | — | — | — | — |
| ਖੰਨਾ | 5.170 | 3401.500 | 0.300 | | 0.850 | — | — | — | — | — | — | — | 21,000 | 245 | — | — |
| ਰੋਪੜ | 2.130 | 683.300 | — | — | — | — | — | — | — | — | — | — | — | 1445 | 280 | — |
| ਪਟਿਆਲਾ | 28.425 | 10251.250 | — | — | — | — | — | 2.495 | 5973 | — | — | — | — | 1000 | — | — |
| ਫਤਿਹਗੜ੍ਹ ਸਾਹਿਬ | 0.500 | 85.150 | — | — | — | — | — | — | — | — | — | — | — | — | — | — |
| ਸੰਗਰੂਰ | 79.430 | 9434.000 | — | — | 0.300 | — | — | — | — | 97 ਕਿ. 15 ਬੰਡਲ | 1.800 ਲੀਟਰ | — | — | 23112 | — | 328 |
| ਬਰਨਾਲਾ | 9.750 | 6733.200 | — | — | — | — | — | — | — | — | 18 ਲੀ. 800 ਐਮ.ਐਲ. | — | — | — | — | — |
| ਫਿਰੋਜ਼ਪੁਰ | 19.230 | 7188.850 | 7.230 | 0.545 | 0.080 | — | — | — | — | — | — | — | — | 288 | — | 33 |
| ਮੋਗਾ | 34.960 | 9580.250 | — | — | — | — | — | — | — | — | — | — | — | — | — | — |
| ਮੁਕਤਸਰ | 72.520 | 1497.100 | — | — | 0.080 | — | — | — | — | — | — | — | — | — | — | — |
| ਫਰੀਦਕੋਟ | 14.00 | 307.750 | — | — | — | — | — | — | — | — | — | — | — | 1890 | — | 167 |
| ਬਠਿੰਡਾ | 34.310 | 3244.960 | | — | 1.210 | — | — | — | — | — | — | — | — | 20365 | — | — |
| ਮਾਨਸਾ | 4.710 | 8196.400 | — | — | — | — | — | — | — | — | — | — | — | 493071 | — | — |
| ਜੀ. ਆਰ. ਪੀ. ਪਟਿਆਲਾ | 5.000 | 452.500 | — | | 6.800 | — | — | — | — | — | — | — | — | 480 | — | — |
| ਕੁੱਲ | 116.499 | 102837.750 | 274.288 | 1.449 | 22.510 | 70.600 | 0.750 | 2.495 | 5973 | 97 ਕਿ. 15 ਬੰਡਲ | 20 ਲੀ. 600 ਐਮ. ਐਲ | 90 ਕਿ. | 21 ਕਿ. | 567805 | 1643 | 4060 |

## ਅੰਮ੍ਰਿਤਸਰ ਸੈਂਟਰਲ ਕੋਆਪਰੇਟਿਵ ਬੈਂਕ ਦੀ ਮੈਨੇਜਮੈਂਟ ਦੁਆਰਾ ਜੈਨਰੇਟਰਾਂ ਦੀ ਖਰੀਦ ਵਿਰੁੱਧ ਸ਼ਿਕਾਇਤਾਂ

269. **ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਸਹਿਕਾਰਤਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਨੂੰ 12 ਫਰਵਰੀ, 1997 ਤੋਂ ਮਿਤੀ ਅੰਤ ਤਕ ਦੇ ਸਮੇਂ ਦੌਰਾਨ ਅੰਮ੍ਰਿਤਸਰ ਸੈਂਟਰਲ ਕੋਆਪਰੇਟਿਵ ਬੈਂਕ ਦੀ ਮੈਨੇਜਮੈਂਟ ਦੁਆਰਾ ਪ੍ਰਚਲਿਤ ਬਜ਼ਾਰੀ ਦਰਾਂ ਤੋਂ ਬਹੁਤ ਉੱਚੀਆਂ ਦਰਾਂ ਤੇ ਜੈਨਰੇਟਰਾਂ ਦੀ ਖਰੀਦ ਕਰਨ ਸਬੰਧੀ ਕੋਈ ਸ਼ਿਕਾਇਤਾਂ ਪ੍ਰਾਪਤ ਹੋਈਆਂ ਹਨ; ਜੇਕਰ ਅਜਿਹਾ ਹੋਵੇ, ਤਾਂ ਇਨ੍ਹਾਂ ਤੇ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ ?

**ਸਰਦਾਰ ਰਣਜੀਤ ਸਿੰਘ ਬ੍ਰਹਮਪੁਰਾ** : ਹਾਂ ਜੀ । ਇਸ ਸ਼ਿਕਾਇਤ ਦੀ ਪੜਤਾਲ ਕਰਨ ਲਈ ਸੰਯੁਕਤ ਰਜਿਸਟਰਾਰ, ਸਹਿਕਾਰੀ ਸਭਾਵਾਂ, ਜਲੰਧਰ ਡਵੀਜ਼ਨ, ਜਲੰਧਰ ਪੜਤਾਲ ਅਫਸਰ ਨਿਯੁਕਤ ਕੀਤਾ ਗਿਆ ਸੀ । ਪੜਤਾਲ ਅਫਸਰ ਨੇ ਆਪਣੀ ਪੜਤਾਲ ਰਿਪੋਰਟ ਵਿੱਚ ਸ਼ਿਕਾਇਤ ਵਿੱਚ ਲਗਾਏ ਗਏ ਦੋਸ਼ਾਂ ਵਿਚੋਂ ਕੋਈ ਵੀ ਦੋਸ਼ ਸਿੱਧ ਨਹੀਂ ਕੀਤਾ । ਫਿਰ ਵੀ ਇਸ ਮਾਮਲੇ ਦੀ ਡੂੰਘਾਈ ਤੱਕ ਜਾਣ ਵਾਸਤੇ ਹੁਣ ਇਸ ਦੀ ਪੜਤਾਲ ਚੀਫ ਆਡੀਟਰ, ਸਹਿਕਾਰੀ ਸਭਾਵਾਂ, ਪੰਜਾਬ, ਚੰਡੀਗੜ੍ਹ ਅਤੇ ਸੰਯੁਕਤ ਸਕੱਤਰ, ਸਹਿਕਾਰਤਾ ਵਲੋਂ ਕੀਤੀ ਜਾ ਰਹੀ ਹੈ । ਪੜਤਾਲ ਰਿਪੋਰਟ ਪ੍ਰਾਪਤ ਹੋਣ ਉਪਰੰਤ ਅਗਲੀ ਯੋਗ ਕਾਰਵਾਈ ਕੀਤੀ ਜਾਵੇਗੀ

——

## POINTS OF ORDER

**ਕਾਮਰੇਡ ਹਰਦੇਵ ਸਿੰਘ ਅਰਸ਼ੀ** ਸਪੀਕਰ ਸਾਹਿਬ, ਮੈਂ ਪੁਆਇੰਟ ਆਫ ਆਰਡਰ ਸ਼ਬਦ ਪਹਿਲੀ ਵਾਰ ਵਰਤਿਆ ਹੈ । ਉਹ ਇਸ ਕਰਕੇ ਕਿ ਮੈਂ ਜ਼ੀਰੋ ਆਵਰ ਵਿੱਚ ਪਾਰਟੀਸੀਪੇਟ ਨਹੀਂ ਕਰ ਰਿਹਾ । ਮੇਰਾ ਪੁਆਇੰਟ ਆਫ ਆਰਡਰ ਇਹ ਹੈ, ਮੈਂ ਮਹਿਸੂਸ ਕਰਦਾ ਹਾਂ ਕਿ ਰੂਲਜ਼ ਦੀ ਵਾਇਓਲੇਸ਼ਨ ਹੋ ਰਹੀ ਹੈ । ਮੈਂ ਇਹ ਮਾਮਲਾ ਤੁਹਾਡੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਜਿਸ ਦੀ ਮੈਂ ਚਾਹਾਂਗਾ ਕਿ ਤੁਸੀਂ ਪੂਰੀ ਪ੍ਰੋਟੈਕਸ਼ਨ ਕਰੋ । ਪਵਿੱਤਰ ਹਾਊਸ ਦੀਆਂ ਮਰਿਯਾਦਾਵਾਂ ਹਨ, ਪ੍ਰੰਪਰਾਵਾਂ ਹਨ, ਅਸੀਂ ਸਾਰੇ ਸਮਝਦੇ ਹਾਂ ਪਰ ਇਸ ਸਰਕਾਰ ਵੱਲੋਂ ਉਨ੍ਹਾਂ ਦੀ ਉਲੰਘਣਾ ਕੀਤੀ ਜਾ ਰਹੀ ਹੈ......

**ਸ੍ਰੀ ਸਪੀਕਰ**. ਦੱਸੋ ਕਿਹੜੀ ਉਲੰਘਣਾ ਕੀਤੀ ਗਈ ਹੈ ?,

**ਕਾਮਰੇਡ ਹਰਦੇਵ ਸਿੰਘ ਅਰਸ਼ੀ**. ਬਿਲਕੁਲ ਮੈਂ ਦੱਸ ਰਿਹਾ ਹਾਂ ਜਦੋਂ ਬਜਟ ਲੇਅ ਹੋਇਆ ਅਤੇ ਉਸ ਤੇ ਜਨਰਲ ਡਿਸਕਸ਼ਨ ਹੋਈ ਜਿਸ ਵਿੱਚ ਬਿਜਲੀ ਉਪਰ ਵੀ ਡਿਸਕਸ਼ਨ ਹੋਈ । ਫੇਰ ਇੱਕ ਦਿਨ ਮੰਗਾਂ ਉਪਰ ਬਹਿਸ ਕਰਦੇ ਹੋਏ ਸਪੈਸ਼ਲ ਪਹਿਲਾਂ ਬਿਜਲੀ ਦੀ ਮੰਗ ਰੱਖੀ ਗਈ ਉਸ ਤੇ ਬਹਿਸ ਹੋਈ । ਫੇਰ ਐਪਰੋਪਰੀਏਸ਼ਨ ਬਿੱਲ ਇੰਟਰੋਡਿਊਸ ਹੋਇਆ । ਉਸ ਉਪਰ ਵੀ ਬਹਿਸ ਹੋਈ । ਉਸ ਵਿੱਚ ਵੀ ਬਿਜਲੀ ਦਾ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਜ਼ਿਕਰ ਸੀ । ਐਫ. ਐਮ. ਸਾਹਿਬ ਨੇ ਐਲਾਨ ਕੀਤਾ ਹੈ ਕਿ ਸਮੁੱਚੇ ਬਿਜਲੀ ਬੋਰਡ ਨੂੰ ਜ਼ਿਆਦਾ ਬਿਹਤਰ ਕਰਨ ਵਾਸਤੇ ਅਸੀਂ ਇੱਕ ਬਹੁਤ ਵੱਡੇ ਪ੍ਰਾਜੈਕਟ, ਸਕੀਮ ਤੇ ਵਿਚਾਰ ਕਰ ਰਹੇ ਹਾਂ । ਇਹ ਗੱਲ ਅਗਰ ਇਥੇ ਹੀ ਰਹਿ ਜਾਂਦੀ ਤਾਂ ਸਾਨੂੰ ਕੋਈ ਇਤਰਾਜ਼ ਨਹੀਂ ਸੀ । ਇਹ ਕੋਈ ਹਾਊਸ ਦੀ ਮਰਿਆਦਾ ਦੀ ਉਲੰਘਣਾ ਨਹੀਂ ਸੀ । ਮੈਂ ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਨੂੰ ਪਤਾ ਸੀ ਕਿ ਅੰਦਰ ਖਾਤੇ ਕੀ ਹੋ ਰਿਹਾ ਹੈ । ਅਖਬਾਰ ਵਿੱਚ ਇੱਕ ਫੋਟੋ ਛਪੀ ਹੈ ਕਿ 500 ਮਿਲੀਅਨ ਡਾਲਰ ਦਾ ਐਗਰੀਮੈਂਟ ਕੀਤਾ ਗਿਆ ਹੈ । ਹਾਊਸ ਚੱਲ ਰਿਹਾ ਹੈ ਅਤੇ ਇਸ ਨੂੰ ਨਜ਼ਰ ਅੰਦਾਜ਼ ਕਰਕੇ ਕੀਤਾ ਗਿਆ ਹੈ । . . . . .

**ਸ੍ਰੀ ਸਪੀਕਰ**. ਨਹੀਂ, ਨਹੀਂ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** ਔਰ ਜਿਹੜਾ ਇਹ ਐਗਰੀਮੈਂਟ ਕੀਤਾ ਗਿਆ ਹੈ ਇਥੇ ਕੁਝ ਉਹ ਵਿਅਕਤੀ ਵੀ ਬੈਠੇ ਹਨ ਜਿਹੜੇ ਆਫੀਸ਼ੀਅਲ ਨਹੀਂ ਹਨ, ਜਿਹੜੇ ਕਿ ਬਿਜ਼ਨਸਮੈਨ ਹਨ, ਬਾਹਰਲੇ ਵਿਅਕਤੀ ਵੀ ਹਨ ।

**ਸ੍ਰੀ ਸਪੀਕਰ**. ਨਹੀਂ, ਇਸ ਦੇ ਨਾਲ ਕੋਈ ਸਬੰਧ ਨਹੀਂ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ**. ਇਹ ਤਾਂ ਮੈਂ ਵਿਸ਼ੇਸ਼ ਅਧਿਕਾਰ ਦਾ ਮਤਾ ਦੇ ਰਿਹਾ ਹਾਂ ।

**ਸ੍ਰੀ ਸਪੀਕਰ** : ਨਹੀਂ ਜੀ, ਨਹੀਂ ਜੀ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੇਰੀ ਪੂਰੀ ਗੱਲ ਸੁਣੋ । ਦੂਸਰਾ ਤੁਸੀਂ ਕਲ੍ਹ ਇਥੇ ਬਿਜਨਿਸ ਐਡਵਾਈਜ਼ਰੀ ਕਮੇਟੀ ਦੀ ਰਿਪੋਰਟ ਲੇਅ ਕੀਤੀ ਤਾਂ ਉਹ ਸਾਰੇ ਹਾਊਸ ਨੇ ਸਰਬਸੰਮਤੀ ਨਾਲ ਪ੍ਰਵਾਨ ਕੀਤੀ । ਅਸੀਂ ਵਾਰ-ਵਾਰ ਸਰਕਾਰ ਨੂੰ ਕਿਹਾ ਸੀ ਕਿ ਰੂਲਜ਼ ਵਿੱਚ ਇਸ ਦੀ ਪ੍ਰੋਵੀਜ਼ਨ ਹੈ ਕਿ ਘੱਟੋ-ਘੱਟ 15 ਦਿਨ ਪਹਿਲਾਂ ਕੋਈ ਬਿੱਲ ਇੰਟਰੋਡਿਊਸ ਕਰਨ ਵਾਸਤੇ ਨੋਟਿਸ ਦੇਣਾ ਹੁੰਦਾ ਹੈ । ਅਸੀਂ ਇਨ੍ਹਾਂ ਨੂੰ ਪੁੱਛਿਆ ਵੀ ਸੀ ਕਿ ਕੋਈ ਹੋਰ ਬਿੱਲ ਤਾਂ ਨਹੀਂ, ਤਾਂ ਸਰਕਾਰ ਨੇ ਕਿਹਾ ਕਿ ਨਹੀਂ, ਕੋਈ ਹੋਰ ਬਿੱਲ ਨਹੀਂ ਹੈ । ਜੋ ਲੇਜਿਸਲੇਸ਼ਨ ਅਸੀਂ ਇਸ ਰਿਪੋਰਟ ਵਿੱਚ ਲੇਅ ਕਰ ਦਿੱਤੀ ਹੈ ਉਹ ਉਨੀ ਹੈ । ਪਰ ਕਲ੍ਹ ਦੀ ਕੈਬਨਿਟ ਨੇ ਮੀਟਿੰਗ ਕਰਕੇ ਅਨਾਊਂਸਮੈਂਟ ਕਰ ਦਿੱਤੀ ਅਤੇ ਇਹ ਸਾਰੇ ਅਖਬਾਰਾਂ ਵਿੱਚ ਹੈ ਕਿ ਡੇਅਰੀ ਡਿਵੈਲਪਮੈਂਟ ਬੋਰਡ ਬਿੱਲ, 1998 ਇਥੇ ਇੰਟਰੋਡਿਊਸ ਕੀਤਾ ਜਾ ਰਿਹਾ ਹੈ । ਸਲਾਹਕਾਰ ਕਮੇਟੀ ਵਿੱਚ ਇਨ੍ਹਾਂ ਨੇ ਲਿਆਂਦਾ ਨਹੀਂ ਔਰ 15 ਦਿਨ ਦਾ ਨੋਟਿਸ ਹੁਣ ਬਣਦਾ ਨਹੀਂ । ਕੈਬਨਿਟ ਨੇ ਹੋਰ ਵੀ ਬਹੁਤ ਸਾਰੇ ਉਹ ਡਿਸੀਜਨ ਕਰ ਦਿੱਤੇ ਜਿਹੜੇ ਕਿ ਚਲਦੇ ਹਾਊਸ ਵਿੱਚ ਨਹੀਂ ਕਰਨੇ ਚਾਹੀਦੇ ਸਨ । ਮੈਂ ਸਮਝਦਾ ਹਾਂ ਕਿ ਇਸ ਨੂੰ ਹੁਣ ਇੰਟਰੋਡਿਊਸ ਨਹੀਂ ਕਰਨਾ ਚਾਹੀਦਾ ਸੀ । ਮੈਂ ਹੁਣ ਵਿਸ਼ੇਸ਼ ਅਧਿਕਾਰ ਦਾ ਨੋਟਿਸ ਭੇਜ ਰਿਹਾ ਹਾਂ ।

**ਸ੍ਰੀ ਸਪੀਕਰ**. ਆਪਾਂ ਇਸ ਲਿਮਿਟ ਨੂੰ ਵੇਵ ਕਰ ਸਕਦੇ ਹਾਂ । ਮੈਂ ਇਸ ਨੂੰ ਵੇਵ ਕਰ ਸਕਦਾ ਹਾਂ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ**. ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਜੀ ਦੇ ਧਿਆਨ ਵਿੱਚ ਇਹ ਗੱਲ ਲਿਆਉਣਾ ਚਾਹੁੰਦਾ ਹਾਂ ਕਿ ਨਾਬਾਰਡ ਨੇ ਸੇਮ ਵਾਸਤੇ 70 ਕਰੋੜ ਤੋਂ ਉਪਰ ਪੈਸੇ ਦਿੱਤੇ ਹਨ । ਇਨ੍ਹਾਂ ਵਿਚੋਂ ਸੇਮ ਦੇ ਇਲਾਕੇ ਮਾਨਸਾ ਨੂੰ 17 ਕਰੋੜ ਰੁਪਏ ਮਿਲੇ ਹਨ । ਮੈਂ ਪਿਛਲੇ ਹਫ਼ਤੇ ਨਾਬਾਰਡ ਦੇ ਚੇਅਰਮੈਨ ਮਿਸਟਰ ਯਾਦਵਾ ਨਾਲ ਮੀਟਿੰਗ ਕੀਤੀ ਸੀ । ਸੇਮ ਦੇ ਇਲਾਕੇ ਵਿਚ 12-13 ਨੀਂਹ ਪੱਥਰ ਰੱਖੇ ਗਏ ਹਨ । ਜਿਸ ਉਪਰ ਪਾਰਲੀਮੈਂਟ ਮੈਂਬਰ ਜਾਂ ਰਾਜ ਸਭਾ ਦੇ ਮੈਂਬਰ ਦੇ ਨਾਮ ਲਿਖੇ ਹੋਏ ਹਨ ਲੇਕਿਨ ਨਾਬਾਰਡ ਦਾ ਉਸ ਉਪਰ ਨਾਮ ਤੱਕ ਨਹੀਂ ਹੈ ਜਦੋਂ ਕਿ ਸਾਰਾ ਪੈਸਾ ਨਾਬਾਰਡ ਦਾ ਹੈ ।

**ਸ੍ਰੀ ਸਪੀਕਰ**. ਤੁਹਾਨੂੰ ਤਾਂ ਖੁਸ਼ ਹੋਣਾ ਚਾਹੀਦਾ ਹੈ ਤੁਹਾਡੇ ਏਰੀਏ ਦੀ ਡਿਵੈਲਪਮੈਂਟ ਹੋ ਰਹੀ ਹੈ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਪੈਸਾ ਤਾਂ ਨਾਬਾਰਡ ਨੇ ਰਿਲੀਜ਼ ਕੀਤਾ ਹੈ । ਇਸ ਨੂੰ ਗੌਰਮਿੰਟ ਟੇਕ-ਅਪ ਕਰੇ ਕਿ ਉਨ੍ਹਾਂ ਨੇ ਪੈਸਾ ਦਿੱਤਾ ਹੈ, ਲੋਨ ਨਹੀਂ । ਉਨ੍ਹਾਂ ਨੇ ਤਾਂ ਹੈਲਪ ਕੀਤੀ ਹੈ ਉਸ ਏਰੀਏ ਦੀ । ਜੇਕਰ ਉਨਾਂ ਨੇ ਇਹ ਫੰਡ ਰੋਕ ਦਿੱਤੇ ਤਾਂ ਬਹੁਤ ਨੁਕਸਾਨ ਹੋਵੇਗਾ ।

**ਚੌਧਰੀ ਮੋਹਨ ਲਾਲ ਬਹਿਰਾਮ**. ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਦੇ ਧਿਆਨ ਵਿੱਚ ਲਿਆਉਣਾ ਚਾਹਦਾ ਹਾਂ ਕਿ ਪਿਛਲੇ 10-12 ਸਾਲਾਂ ਦੌਰਾਨ ਜਿਨ੍ਹਾਂ ਲੋਕਾਂ ਦੇ ਘਰਾਂ ਵਿੱਚ ਖਾੜਕੂਆਂ ਨੇ ਧੱਕੇ ਨਾਲ ਰੋਟੀਆਂ ਖਾਧੀਆਂ, ਚਾਹਾਂ ਪੀਤੀਆਂ, ਉਨ੍ਹਾਂ ਲੋਕਾਂ ਨੂੰ ਜਿੱਥੇ ਪਿਛਲੀ ਸਰਕਾਰ ਪ੍ਰੇਸ਼ਾਨ ਕਰਦੀ ਰਹੀ ਹੈ ਉਥੇ ਮੈਂ ਆਪਣੇ ਇਲਾਕੇ ਵਿੱਚ ਕਲ੍ਹ ਗਿਆ ਸੀ ਉਥੋਂ ਦੇ ਲੋਕਾਂ ਨੇ ਦੱਸਿਆ ਕਿ ਥਾਣੇ ਵਾਲੇ ਸਾਡੇ ਤੋਂ ਫੋਟੋਆਂ ਮੰਗਦੇ ਹਨ, ਰਿਸ਼ਤੇਦਾਰਾਂ ਦੇ ਪਤੇ ਮੰਗਦੇ ਹਨ । ਥਾਣੇ ਵਿੱਚ ਬੁਲਾ ਕੇ ਜ਼ਲੀਲ ਕੀਤਾ ਜਾਂਦਾ ਹੈ । ਮੈਂ ਮੁੱਖ ਮੰਤਰੀ ਜੀ ਨੂੰ ਕਹਿਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਲੋਕਾਂ ਦਾ ਕੋਈ ਕਸੂਰ ਨਹੀਂ, ਜਿਨਾਂ ਦੇ ਖਿਲਾਫ ਕੋਈ ਕੇਸ ਦਰਜ ਨਹੀਂ ਉਨ੍ਹਾਂ ਨੂੰ ਥਾਣੇ ਵਿਚ ਬੁਲਾ ਕੇ ਫੋਟੋਆਂ ਕਿਉਂ ਮੰਗੀਆਂ ਜਾਂਦੀਆਂ ਹਨ, ਉਨ੍ਹਾਂ ਨੂੰ ਕਿਉਂ ਪ੍ਰੇਸ਼ਾਨ ਕੀਤਾ ਜਾ ਰਿਹਾ ਹੈ ?

**श्रीमती लक्ष्मी कांता चावला** : मैं आप के माध्यम से विशेषकर स्थानीय प्रशासन मंत्री जी का ध्यान अमृतसर की ओर आकर्षित करना चाहती हूं ।

**ਸ੍ਰੀ ਸਪੀਕਰ**. ਸਭ ਤੋਂ ਵੱਧ ਡਿਸਕਸ ਤਾਂ ਤੁਹਾਡਾ ਸ਼ਹਿਰ ਹੁੰਦਾ ਹੈ ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** ਸਪੀਕਰ ਸਾਹਿਬ, ਅੰਮ੍ਰਿਤਸਰ ਸ਼ਹਿਰ ਦੇ ਵਿਚੋਂ ਡੇਅਰੀਆਂ ਬਾਹਰ ਕੱਢੀਆਂ ਗਈਆਂ ਹਨ । ਇਸ ਦੀ ਆੜ ਵਿਚ ਨਗਰ ਨਿਗਮ ਵਾਲੇ ਜਿਨ੍ਹਾਂ ਦੇ ਘਰਾਂ ਵਿਚ ਇਕ ਪਸ਼ੂ ਹੈ ਜਾਂ ਮੰਦਰ ਦੇ ਵਿਚ ਇਕ ਗਾਂ ਹੈ ਉਸ ਨੂੰ ਫੜ੍ਹ ਕੇ ਲੈ ਜਾਂਦੇ ਹਨ ਅਤੇ ਪਸ਼ੂਆਂ ਦੀ ਮਾਰ ਕੁਟਾਈ ਕਰਦੇ ਹਨ ਅਤੇ ਢਾਈ-ਢਾਈ ਹਜ਼ਾਰ ਰੁਪਏ ਦਾ ਜੁਰਮਾਨਾ ਕਰਦੇ ਹਨ । ਮੈਂ ਸਥਾਨਿਕ ਸਰਕਾਰ ਮੰਤਰੀ ਅਤੇ ਮੁੱਖ ਮੰਤਰੀ ਸਾਹਿਬ ਨੂੰ ਪ੍ਰਾਰਥਨਾ ਕਰਨਾ ਚਾਹੁੰਦੀ ਹਾਂ ਕਿ ਇਹ ਜੋ ਜੁਰਮਾਨਾ ਨਗਰ ਨਿਗਮ ਦੇ ਕਰਮਚਾਰੀਆਂ ਵਲੋਂ ਲਗਾਇਆ ਜਾ ਰਿਹਾ ਹੈ ਇਸ ਕਾਨੂੰਨ ਦੀ ਆੜ ਵਿਚ, ਇਸ ਨੂੰ ਰੋਕਿਆ ਜਾਵੇ

[ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ]

ਕਿਉਂਕਿ ਜਿਸ ਘਰ ਵਿਚ ਇਕ ਗਾਂ ਹੈ ਜਾਂ ਮੰਦਰ ਦੇ ਵਿਚ ਇਕ ਗਾਂ ਹੈ ਉਸ ਨੂੰ ਉਹ ਕਰਮਚਾਰੀ ਫੜ ਕੇ ਲੈ ਜਾਂਦੇ ਹਨ ਅਤੇ ਜੁਰਮਾਨਾ ਕਰਦੇ ਹਨ। ਮੰਦਰ ਵਿਚ ਗਾਂ ਤੋਂ ਬਿਨਾਂ ਪੂਜਾ ਨਹੀਂ ਹੋ ਸਕਦੀ।

**ਸ੍ਰੀ ਜਗਦੀਸ਼ ਸਾਹਨੀ:** ਸਪੀਕਰ ਸਾਹਿਬ, ਚੂੰਕਿ ਬਰਸਾਤਾਂ ਸ਼ੁਰੂ ਹੋਣ ਵਾਲੀਆਂ ਹਨ ਅਤੇ ਕਿਸੇ ਸਮੇਂ ਵੀ ਆ ਸਕਦੀਆਂ ਹਨ ਅਤੇ ਇਥੇ ਸਰਕਾਰ ਵਲੋਂ ਕੁਮਿੱਟਮੈਂਟ ਕੀਤੀ ਗਈ ਸੀ ਕਿ ਬਾਰਸ਼ਾਂ ਸ਼ੁਰੂ ਹੋਣ ਤੋਂ ਪਹਿਲਾਂ ਅਸੀਂ ਸਾਰੇ ਫਲੱਡ-ਮਈਅਰਜ਼ ਲੈ ਲਵਾਂਗੇ ਤਾਂਕਿ ਡਰੇਨਜ਼ ਵਿਚ ਬਲਾਕੇਜ ਨਾ ਹੋਵੇ। ਬਟਾਲਾ ਸ਼ਹਿਰ ਪਹਿਲੇ ਫਲੱਡ ਦੀ ਮਾਰ ਥੱਲੇ ਵਾਰ-ਵਾਰ ਆ ਚੁੱਕਾ ਹੈ ਪਹਿਲਾਂ 1988 ਵਿਚ ਅਤੇ ਫੇਰ 1993 ਵਿਚ ਫਲੱਡ ਨਾਲ ਸ਼ਹਿਰ ਦਾ ਨੁਕਸਾਨ ਹੋਇਆ ਸੀ। ਇਥੇ ਸਰਕਾਰ ਨੇ ਕਿਹਾ ਸੀ ਕਿ ਬਰਸਾਤਾਂ ਸ਼ੁਰੂ ਹੋਣ ਤੋਂ ਪਹਿਲਾਂ ਸਾਰੇ ਨਾਲਿਆਂ ਦੇ ਨਿਕਾਸ ਲਈ ਸਫ਼ਾਈ ਕਰਵਾ ਦਿੱਤੀ ਜਾਵੇਗੀ ਤਾਂ ਕਿ ਫਲੱਡ ਦੇ ਪਾਣੀ ਨਾਲ ਸ਼ਹਿਰ ਦਾ ਨੁਕਸਾਨ ਨਾ ਹੋਵੇ ਪਰ ਜਦੋਂ ਦੀ ਉਥੇ ਕਰੇਨ ਆਈ ਹੈ ਉਦੋਂ ਦੀ ਪ੍ਰਾਬਲਮ ਬਣੀ ਹੋਈ ਹੈ। ਉਥੇ ਨਾਲੇ ਦੀ ਸਫਾਈ ਦਾ ਕੰਮ ਬੰਦ ਪਿਆ ਹੈ, ਡਰੈਗਲਾਈਨ ਬੰਦ ਪਈ ਹੈ ਅਤੇ ਹਾਲੇ ਤੱਕ ਸਫ਼ਾਈ ਦਾ ਕੰਮ ਸ਼ੁਰੂ ਨਹੀਂ ਹੋਇਆ ਜਦ ਕਿ ਬਾਰਸ਼ਾਂ ਆਉਣ ਵਾਲੀਆਂ ਹਨ। ਇਸ ਲਈ ਮੁੱਖ ਮੰਤਰੀ ਸਾਹਿਬ, ਇਸ ਦੀ ਸਫਾਈ ਪਹਿਲਾਂ ਕਰਵਾ ਦਿਓ। ਇਸ ਨੂੰ ਤੇਜ਼ੀ ਅਤੇ ਜਲਦੀ ਨਾਲ ਕਰਵਾ ਦਿੱਤਾ ਜਾਵੇ ਕਿਉਂਕਿ 2-4 ਦਿਨਾਂ ਦੇ ਵਿਚ ਬਾਰਸ਼ਾਂ ਆਉਣ ਵਾਲੀਆਂ ਹਨ।

**ਕਾਮਰੇਡ ਅਜੈਬ ਸਿੰਘ ਰੌਂਤਾ:** ਸਪੀਕਰ ਸਾਹਿਬ, ਮੈਂ ਹਾਊਸ ਦਾ ਧਿਆਨ ਇਕ ਬੜੇ ਗੰਭੀਰ ਮਸਲੇ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਫਿਰੋਜ਼ਪੁਰ ਦੀਆਂ ਲੜਕੀਆਂ ਨੂੰ ਗੁੰਮ ਹੋਏ ਕਿੰਨੀ ਦੇਰ ਹੋ ਚੁੱਕੀ ਹੈ ਅਤੇ ਇਸ ਗੱਲ ਨੂੰ ਫਿਰੋਜ਼ਪੁਰ ਦਾ ਐਸ. ਐਸ. ਪੀ. ਕਾਫ਼ੀ ਦੇਰ ਤੋਂ ਟਾਲਦਾ ਰਿਹਾ ਹੈ ਪਰ ਹੁਣ ਕਿਹਾ ਗਿਆ ਹੈ ਕਿ ਇਕ ਲੜਕੀ ਪੁਲਿਸ ਨੂੰ ਮਿਲ ਗਈ ਹੈ। ਜੇਕਰ ਉਹ ਲੜਕੀ ਮਿਲ ਗਈ ਹੈ ਫੇਰ ਫਿਰੋਜ਼ਪੁਰ ਦੇ ਲੋਕਾਂ ਨੂੰ ਇਥੇ ਚੰਡੀਗੜ੍ਹ ਆ ਕੇ ਧਰਨਾ ਮਾਰਨ ਦੀ ਕੀ ਲੋੜ ਸੀ। ਇਸ ਗੱਲ ਦਾ ਗੰਭੀਰ ਨੋਟਿਸ ਲਿਆ ਜਾਵੇ।

**ਸ੍ਰੀ ਸਪੀਕਰ:** ਅਸੀਂ ਇਹ ਸਾਰਾ ਕੁਝ ਗਵਰਨਰ ਐਡਰੈਸ ਉਤੇ ਡਿਸਕਸ਼ਨ ਵੇਲੇ ਕਹਿ ਸਕਦੇ ਹਾਂ।

## CALL ATTENTION NOTICES UNDER RULE 66

(ਕ੍ਰਮ ਨੰ: 38)

1. ਕਾਮਰੇਡ ਹਰਦੇਵ ਸਿੰਘ ਅਰਸ਼ੀ
2. ਕਾਮਰੇਡ ਅਜੈਬ ਸਿੰਘ ਰੌਂਤਾ

: ਸ੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇੱਕ ਅਹਿਮ ਮਾਮਲੇ ਵੱਲ ਦਿਵਾਉਂਦਾ ਹਾਂ ਅਰਥਾਤ ਕਿ ਪਿਛਲੇ ਮਹੀਨਾ ਡੇਢ ਮਹੀਨਾ ਦੇ ਸਮੇਂ 'ਚ ਜ਼ਰੂਰੀ ਖਾਣ ਵਾਲੀਆਂ ਵਸਤੂਆਂ

ਭਾਅ ਅਸਮਾਨੀ ਚੜ੍ਹ ਗਏ ਹਨ । ਗਰੀਬ ਵਰਗ ਵਿੱਚ ਹਾਹਾਕਾਰ ਮੱਚ ਗਈ ਹੈ । ਇਸ ਸਮੇਂ ਆਟਾ 7 ਤੋਂ 8 ਰੁਪਏ ਕਿਲੋ, ਸਰ੍ਹੋਂ ਦਾ ਤੇਲ 45 ਤੋਂ 46 ਰੁਪਏ ਕਿਲੋ, ਰਾਜ-ਮਾਂਹ 34 ਤੋਂ 35 ਰੁਪਏ ਕਿਲੋ, ਚਾਹ ਪੱਤੀ ਘੱਟੋ-ਘੱਟ 120 ਰੁਪਏ ਕਿਲੋ, ਪਿਆਜ 12 ਤੋਂ 14 ਰੁਪਏ ਕਿਲੋ ਅਤੇ ਆਲੂ 8 ਤੋਂ 10 ਰੁਪਏ ਪ੍ਰਤੀ ਕਿਲੋ ਵਿਕ ਰਹੇ ਹਨ । ਹੋਰ ਵਸਤਾਂ ਦੇ ਭਾਅ ਵੀ ਲਗਾਤਾਰ ਵਧ ਰਹੇ ਹਨ । ਰਾਸ਼ਨ ਡਿਪੂਆਂ ਤੇ ਉਕਤ ਵਸਤੂਆਂ ਦੀ ਕੋਈ ਵੀ ਸਪਲਾਈ ਨਹੀਂ ਹੋ ਰਹੀ ਹੈ । ਅਗਰ ਭਾਅ ਇਸੇ ਤਰ੍ਹਾਂ ਹੀ ਵਧਦੇ ਗਏ ਤੇ ਰਾਸ਼ਨ ਡਿਪੂਆਂ ਉਪਰ ਵਾਜਬ ਦਰਾਂ ਤੇ ਸਪਲਾਈ ਨਾ ਹੋਈ ਤਾਂ ਰੋਜ਼ਾਨਾ ਦਿਹਾੜੀ ਕਰਕੇ ਖਾਣ ਵਾਲਾ ਵਰਗ ਭੁੱਖ ਮਰੀ ਦਾ ਸ਼ਿਕਾਰ ਹੋ ਜਾਵੇਗਾ ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ ਨਜ਼ਰ, ਸਬੰਧਤ ਮੰਤਰੀ ਇਸ ਸਬੰਧੀ ਸਦਨ ਵਿੱਚ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ ।

**Minister for Food and Supplies and Parliamentary Affairs** (Shri Madan Mohan Mittal): Speaker Sahib, Sir......

**ਸ਼੍ਰੀ ਸਪੀਕਰ:** ਮਿੱਤਲ ਸਾਹਿਬ, ਤੁਸੀਂ ਜਵਾਬ ਪੰਜਾਬੀ ਵਿਚ ਪੜ੍ਹੋ ।

**ਮੰਤਰੀ:** ਸਪੀਕਰ ਸਾਹਿਬ, ਹੁਣ ਇੰਗਲਿਸ਼ ਵਿਚ ਪੜ੍ਹ ਲੈਣ ਦਿਓ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ:** ਸਪੀਕਰ ਸਾਹਿਬ, ਜਿਸ ਭਾਸ਼ਾ ਵਿਚ ਮੋਸ਼ਨ ਹੋਵੇ ਉਸ ਦੇ ਵਿਚ ਹੀ ਜਵਾਬ ਆਉਣਾ ਚਾਹੀਦਾ ਹੈ ।

**ਮੰਤਰੀ:** ਸਪੀਕਰ ਸਾਹਿਬ, ਠੀਕ ਹੈ ਜੀ । ਮੈਂ ਪੰਜਾਬੀ ਵਿਚ ਜਵਾਬ ਪੜ੍ਹ ਦਿੰਦਾ ਹਾਂ । ਇਹ ਗੱਲ ਮੰਨਣਯੋਗ ਹੈ ਕਿ ਪਿਛਲੇ ਕੁਝ ਸਮੇਂ ਵਿੱਚ ਖੁੱਲ੍ਹੀ ਮਾਰਕੀਟ ਵਿੱਚ ਆਟੇ, ਸਰ੍ਹੋਂ ਦਾ ਤੇਲ, ਰਾਜਮਾਂਹ, ਚਾਹ-ਪੱਤੀ, ਪਿਆਜ ਅਤੇ ਆਲੂਆਂ ਦੀ ਕੀਮਤ ਵਿੱਚ ਵਾਧਾ ਹੋਇਆ ਹੈ । ਇਨ੍ਹਾਂ ਵਸਤੂਆਂ ਦੀਆਂ ਕੀਮਤਾਂ ਖੁਲ੍ਹੇ ਬਾਜ਼ਾਰ ਵਿੱਚ ਬਜ਼ਾਰੀ ਤਾਕਤਾਂ ਵੱਲੋਂ ਨਿਸ਼ਚਿਤ ਕੀਤੀਆਂ ਜਾਂਦੀਆਂ ਹਨ ਅਤੇ ਰਾਜ ਸਰਕਾਰ ਕੋਲ ਇਸ ਤਰ੍ਹਾਂ ਦਾ ਕੋਈ ਕਾਨੂੰਨੀ ਅਖਤਿਆਰ ਨਹੀਂ ਹੈ ਜਿਹੜਾ ਇਨ੍ਹਾਂ ਵਸਤਾਂ ਦੀਆਂ ਕੀਮਤਾਂ ਦੀ ਵਿਕਰੀ ਤੇ ਲਾਗੂ ਕੀਤਾ ਜਾ ਸਕੇ ।

ਕਣਕ ਦੇ ਨਾਲ ਦੂਜੀਆਂ ਜ਼ਰੂਰੀ ਵਸਤੂਆਂ ਜਿਵੇਂ ਚੀਨੀ, ਮਿੱਟੀ ਦਾ ਤੇਲ ਅਤੇ ਅਤੇ ਚਾਵਲਾਂ ਦੀ ਉਪਲਬਧਤਾ ਨੂੰ ਯਕੀਨੀ ਬਣਾਉਣ ਅਤੇ ਲੋਕਾਂ ਨੂੰ ਵਾਜਬ ਭਾਅ ਤੇ ਦੇਣ ਲਈ ਰਾਜ ਸਰਕਾਰ ਲੋਕ ਵੰਡ ਪ੍ਰਣਾਲੀ ਰਾਹੀਂ ਇਨ੍ਹਾਂ ਵਸਤਾਂ ਦੀ ਵੰਡ ਕਰਦੀ ਹੈ । ਹੁਣ ਭਾਰਤ ਸਰਕਾਰ ਨੇ ਲੋਕ ਵੰਡ ਪ੍ਰਣਾਲੀ ਵਿੱਚ ਸੁਧਾਰ ਕਰਕੇ ਇਸ ਨੂੰ ਦੋ ਹਿੱਸਿਆਂ ਅਰਥਾਤ ਇੱਕ ਹਿੱਸਾ ਉਨ੍ਹਾਂ ਲੋਕਾਂ ਲਈ ਜਿਹੜੇ ਗਰੀਬੀ ਦੀ ਰੇਖਾ ਤੋਂ ਹੇਠਾਂ ਰਹਿ ਰਹੇ ਹਨ (ਬੀ. ਪੀ. ਐਲ.) ਅਤੇ ਦੂਜਾ ਉਨ੍ਹਾਂ ਲੋਕਾਂ ਲਈ ਜਿਹੜੇ ਗਰੀਬੀ ਦੀ ਰੇਖਾ ਤੋਂ ਉਪਰ ਰਹਿ ਰਹੇ ਹਨ (ਏ. ਪੀ. ਐਲ.) ਨਵੇਂ ਨਾਂ "ਟੀਚੇ ਮਿਥੀ ਲੋਕ ਵੰਡ ਪ੍ਰਣਾਲੀ" ਅਧੀਨ ਵੰਡ ਦਿੱਤਾ ਹੈ । ਇਸ ਪ੍ਰਣਾਲੀ ਅਧੀਨ ਕਣਕ ਜਾਂ ਚਾਵਲ 10 ਕਿਲੋਗਰਾਮ ਪ੍ਰਤੀ ਪਰਿਵਾਰ ਪ੍ਰਤੀ

[ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲੇ ਮੰਤਰੀ]
ਮਹੀਨਾ ਦੀ ਦਰ ਨਾਲ ਗਰੀਬੀ ਦੀ ਰੇਖਾ ਤੋਂ ਹੇਠਾਂ ਰਹਿ ਰਹੇ ਪਰਿਵਾਰਾਂ ਨੂੰ 50% ਸਬਸਿਡੀ ਤੇ ਦਿੱਤੇ ਜਾਂਦੇ ਹਨ। ਇਸ ਵੇਲੇ ਭਾਰਤ ਸਰਕਾਰ ਤੋਂ ਟੀਚੇ ਮਿਥੀ ਲੋਕ ਵੰਡ ਪ੍ਰਣਾਲੀ ਅਧੀਨ ਅਨਾਜ ਦੀ ਮਹੀਨਾਵਾਰ ਐਲੋਕੇਸ਼ਨ ਹੇਠ ਲਿਖੇ ਅਨੁਸਾਰ ਪ੍ਰਾਪਤ ਹੁੰਦੀ ਹੈ: —

| | ਕਣਕ | ਚਾਵਲ |
|---|---|---|
| ਬੀ. ਪੀ. ਐਲ. ਪਰਿਵਾਰਾਂ ਲਈ | 3,620 ਮੀਟ੍ਰਿਕ ਟਨ | 680 ਮੀਟ੍ਰਿਕ ਟਨ |
| ਏ. ਪੀ. ਐਲ. ਪਰਿਵਾਰਾਂ ਲਈ | 1,510 ਮੀਟ੍ਰਿਕ ਟਨ | 280 ਮੀਟ੍ਰਿਕ ਟਨ |

ਟੀਚੇ ਮਿਥੀ ਲੋਕ ਵੰਡ ਪ੍ਰਣਾਲੀ ਅਧੀਨ ਅਨਾਜ ਦੀ ਪਰਚੂਨ ਕੀਮਤ ਹੇਠ ਲਿਖੇ ਅਨੁਸਾਰ ਨਿਸਚਿਤ ਕੀਤੀ ਗਈ ਹੈ. —

| | ਕਣਕ | ਚਾਵਲ |
|---|---|---|
| ਬੀ. ਪੀ. ਐਲ. ਪਰਿਵਾਰਾਂ ਲਈ | 258/- ਰੁਪਏ ਪ੍ਰਤੀ ਕੁਇੰਟਲ | 361/- ਰੁਪਏ ਪ੍ਰਤੀ ਕੁਇੰਟਲ |
| ਏ. ਪੀ. ਐਲ. ਪਰਿਵਾਰਾਂ ਲਈ | 458/- ਰੁਪਏ ਪ੍ਰਤੀ ਕੁਇੰਟਲ | 725/- ਰੁਪਏ ਪ੍ਰਤੀ ਕੁਇੰਟਲ |

ਪੁਰਾਣੀ ਲੋਕ ਵੰਡ ਪ੍ਰਣਾਲੀ ਅਧੀਨ ਪੰਜਾਬ ਰਾਜ ਵਿੱਚ 44.46 ਲੱਖ ਰਾਸ਼ਨ ਕਾਰਡਧਾਰੀ ਪਰਿਵਾਰਾਂ ਨੂੰ ਅਨਾਜ ਅਤੇ ਦੂਜੀਆਂ ਜ਼ਰੂਰੀ ਵਸਤਾਂ ਜਿਵੇਂ ਕਿ ਖੰਡ ਅਤੇ ਮੱਟੀ ਦਾ ਤੇਲ ਵੰਡੇ ਜਾਂਦੇ ਹਨ। ਲੋਕ ਵੰਡ ਪ੍ਰਣਾਲੀ ਦੀ ਇੱਕ ਨਵੀਂ ਸਕੀਮ ਟੀਚੇ ਮਿਥੀ ਲੋਕ ਵੰਡ ਪ੍ਰਣਾਲੀ ਦੇ ਨਾਂ ਹੇਠ ਦੇਸ਼ ਵਿੱਚ ਗਰੀਬਾਂ ਵਿਚੋਂ ਬਹੁਤ ਜ਼ਿਆਦਾ ਗਰੀਬਾਂ ਨੂੰ 50% ਸਸਤੇ ਭਾਅ ਤੇ ਅਨਾਜ ਦੇਣ ਲਈ ਬਣਾਈ ਗਈ ਹੈ। ਇਹ ਸਕੀਮ ਭਾਰਤ ਸਰਕਾਰ ਵੱਲੋਂ ਸਾਰੇ ਦੇਸ਼ ਵਿੱਚ ਮਹੀਨਾ ਜੂਨ, 1997 ਤੋਂ ਆਰੰਭ ਕੀਤੀ ਗਈ ਹੈ ਅਤੇ ਪੰਜਾਬ ਰਾਜ ਵਿੱਚ ਇਹ ਪਹਿਲੀ ਅਕਤੂਬਰ, 1997 ਤੋਂ ਲਾਗੂ ਕੀਤੀ ਗਈ ਹੈ।

ਭਾਰਤ ਸਰਕਾਰ ਨੇ ਸਰਵੇ ਰਾਹੀਂ ਪੰਜਾਬ ਰਾਜ ਵਿਚ ਗਰੀਬੀ ਰੇਖਾ ਤੋਂ ਹੇਠਾਂ ਰਹਿਣ ਵਾਲੇ 4.30 ਲੱਖ ਪਰਿਵਾਰਾਂ ਦੀ ਪਹਿਚਾਣ ਕੀਤੀ ਹੈ ਜਦੋਂ ਕਿ ਰਾਜ ਵਿਚ 13.28 ਲੱਖ ਪੀਲੇ ਕਾਰਡਧਾਰੀ ਪਰਿਵਾਰ ਹਨ। ਟੀਚੇ ਮਿੱਥੀ ਲੋਕ ਵੰਡ ਪ੍ਰਣਾਲੀ ਅਧੀਨ ਅਨਾਜ ਦੀ ਐਲੋਕੇਸ਼ਨ ਲਈ ਲਾਭ ਪਾਤਰਾਂ ਨੂੰ ਸੀਮਿਤ ਰੱਖਣ ਲਈ ਰਾਜ ਸਰਕਾਰ ਨੇ ਟੀਚੇ

ਸਿੱਧੀ ਲੋਕ ਵੰਡ ਪ੍ਰਣਾਲੀ ਅਧੀਨ ਪੀਲੇ ਕਾਰਡ ਧਾਰੀਆਂ ਵਿਚੋਂ ਕੇਵਲ ਅਨੁਸੂਚਿਤ ਜਾਤੀ ਦੇ ਪਰਿਵਾਰਾਂ ਨੂੰ ਕਵਰ ਕਰਨ ਦਾ ਫੈਸਲਾ ਕੀਤਾ ਹੈ। ਇਸ ਸਕੀਮ ਅਧੀਨ 5.51 ਲੱਖ ਅਨੁਸੂਚਿਤ ਜਾਤੀ ਦੇ ਪਰਿਵਾਰਾਂ ਦੀ ਲਾਭਪਾਤਰਾਂ ਵਜੋਂ ਪਹਿਚਾਣ ਕੀਤੀ ਗਈ ਹੈ।

ਰਾਜ ਸਰਕਾਰ ਦੇ ਕੋਲ ਆਟਾ, ਸਰੋਂ ਦਾ ਤੇਲ, ਰਾਜਮਾਂਹ, ਚਾਹਪੱਤੀ, ਪਿਆਜ ਅਤੇ ਆਲੂ ਸਸਤੇ ਭਾਅ ਦੀਆਂ ਦੁਕਾਨਾਂ/ਡਿਪੂਆਂ ਰਾਹੀਂ ਵੰਡਣ ਦੀ ਕੋਈ ਤਜਵੀਜ਼ ਨਹੀਂ ਹੈ। ਫਿਰ ਵੀ ਪੰਜਾਬ ਸਟੇਟ ਸਿਵਲ ਸਪਲਾਈਜ਼ ਕਾਰਪੋਰੇਸ਼ਨ ਆਪਣੀਆਂ ਪ੍ਰਚੂਨ ਦੁਕਾਨਾਂ ਚਲਾ ਰਹੀ ਹੈ ਜਿਨ੍ਹਾਂ ਤੇ ਸਾਰੀਆਂ ਜ਼ਰੂਰੀ ਵਸਤਾਂ ਜਿਵੇਂ ਕਿ ਆਟਾ, ਚੌਲ, ਖਾਣ ਵਾਲੇ ਤੇਲ, ਦਾਲਾਂ, ਚਾਹ ਪੱਤੀ ਆਦਿ ਲੋਕਾਂ ਨੂੰ ਵਾਜਬ ਕੀਮਤਾਂ ਤੇ ਉਪਲਬਧ ਕਰਵਾਈਆਂ ਜਾਂਦੀਆਂ ਹਨ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਜਦੋਂ ਕਿ ਵੀ ਕਿਸੇ ਨੂੰ ਕੋਈ ਗੱਲ ਅਪੀਲ ਕਰਦੀ ਹੈ ਤਾਂ ਆਪਾਂ ਸਾਰੇ ਹੀ ਟੇਬਲ ਤੇ ਥੰਪਿੰਗ ਕਰਦੇ ਹਾਂ ਪਰ ਇੰਨੀ ਕੁ ਰੂਲਿੰਗ ਤਾਂ ਤੁਸੀਂ ਦੇ ਦਿਉ ਕਿ ਟੇਬਲ ਤੋੜਨ ਵਾਲਾ ਕੰਮ ਨਾ ਕੀਤਾ ਜਾਵੇ। ਇਸ ਨਾਲ ਹਾਊਸ ਦੀ ਅਟੈਨਸ਼ਨ ਬਦਲ ਜਾਂਦੀ ਹੈ। ਇਹ ਤਾਂ ਵੈਸੇ ਹੀ ਮੰਨ ਲੈਣਾ ਚਾਹੀਦਾ ਹੈ। ਮੈਂ ਤੁਹਾਡੇ ਰਾਹੀਂ ਬੇਨਤੀ ਕਰਦਾ ਹਾਂ ਕਿ ਇਸ ਤਰ੍ਹਾਂ ਸਾਰਾ ਹੀ ਕੰਮ ਡਿਸਟਰਬ ਹੋ ਜਾਂਦਾ ਹੈ।

ਦੂਸਰਾ, ਸਪੀਕਰ ਸਾਹਿਬ, ਮੇਰੀ ਇਹ ਬੇਨਤੀ ਹੈ ਕਿ ਮੈਂ ਮੰਤਰੀ ਜੀ ਤੋਂ ਸਪਸ਼ਟੀਕਰਨ ਲੈਣਾ ਚਾਹੁੰਦਾ ਹਾਂ। ਮੈਨੂੰ ਇਸ ਗੱਲ ਦੀ ਖੁਸ਼ੀ ਹੈ ਕਿ ਇਨ੍ਹਾਂ ਨੇ ਜਿਹੜੀ ਮਾਮਲੇ ਦੀ ਗੰਭੀਰਤਾ ਹੈ ਉਹ ਤਾਂ ਪ੍ਰਵਾਨ ਕੀਤੀ ਹੈ। ਜੋ ਇਥੇ ਕੁਝ ਵਸਤੂਆਂ ਦਾ ਜ਼ਿਕਰ ਕੀਤਾ ਹੈ, ਉਹ ਤਾਂ ਸਿਰਫ ਜ਼ਿਕਰ ਕਰਨ ਵਾਸਤੇ ਹੀ ਹੈ। ਵੈਸੇ ਤਾਂ ਜਿੰਨੀਆਂ ਵੀ ਜ਼ਰੂਰੀ ਲੋੜ ਦੀਆਂ ਵਸਤੂਆਂ ਹਨ, ਉਨ੍ਹਾਂ ਦੇ ਭਾਅ ਲਗਾਤਾਰ ਵੱਧ ਰਹੇ ਹਨ। ਤੁਸੀਂ ਇਹ ਅੰਦਾਜ਼ਾ ਕਰੋ ਕਿ ਅਜੇ ਜੂਨ ਦਾ ਮਹੀਨਾ ਖਤਮ ਹੋਇਆ ਹੈ ਅਤੇ ਜੁਲਾਈ ਆਰੰਭ ਹੋਈ ਹੈ। ਜੇ ਹੁਣ ਆਟਾ 7/- ਤੋਂ 8/- ਰੁਪਏ ਕਿਲੋ ਵਿੱਕ ਰਿਹਾ ਹੈ ਤਾਂ ਇਹ ਆਉਣ ਵਾਲੇ 6-7 ਮਹੀਨਿਆਂ ਵਿਚ ਕਿੰਨੀ ਰਫਤਾਰ ਨਾਲ ਵਧੇਗਾ ਅਤੇ ਜਿਹੜੇ ਵਰਗਾਂ ਦੇ ਲੋਕਾਂ ਨੇ ਦਿਹਾੜੀ ਕਰਕੇ, ਮਜ਼ਦੂਰੀ ਕਰਕੇ ਖਾਣਾ ਹੈ, ਉਨ੍ਹਾਂ ਦੀ ਹਾਲਤ ਕਿੰਨੀ ਭਿਆਨਕ ਹੋ ਸਕਦੀ ਹੈ, ਇਸ ਗੱਲ ਨਾਲ ਤੁਸੀਂ ਆਪ ਵੀ ਸਹਿਮਤ ਹੋਵੋਗੇ। ਤੁਸੀਂ ਆਪਣੇ ਜਵਾਬ ਵਿਚ ਇਹ ਸ਼ਬਦ ਕਹਿ ਦਿੱਤਾ, ਜਿਸ ਨਾਲ ਕਿ ਹਾਊਸ ਦੀ ਸੰਤੁਸ਼ਟੀ ਨਹੀਂ ਹੋਵੇਗੀ ਕਿ ਖੁੱਲ੍ਹੇ ਬਾਜ਼ਾਰ ਦੀਆਂ ਕੀਮਤਾਂ ਤੇ ਸਰਕਾਰ ਕੋਈ ਦਖਲ ਨਹੀਂ ਦੇ ਸਕਦੀ। ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਭੁੱਖਮਰੀ ਤੋਂ ਲੋਕਾਂ ਨੂੰ ਬਚਾਉਣਾ ਸਰਕਾਰ ਦਾ ਫਰਜ਼ ਹੈ। ਇਹ ਜ਼ਰੂਰੀ ਹੈ ਕਿ ਖੁੱਲ੍ਹੇ ਬਾਜ਼ਾਰ ਦੇ ਮੁਕਾਬਲੇ ਤੇ ਗੌਰਮਿੰਟ ਆਪ ਆਪਣੀਆਂ ਚੀਜ਼ਾਂ ਦਾ ਪ੍ਰਬੰਧ ਕਰੇ ਅਤੇ ਲੋਕ ਵੰਡ ਪ੍ਰਣਾਲੀ ਰਾਹੀਂ ਉਨ੍ਹਾਂ ਚੀਜ਼ਾਂ ਨੂੰ ਵੇਚੇ। ਸਪੀਕਰ ਸਾਹਿਬ, ਕੀ ਕਾਰਣ ਹੈ ਕਿ ਡਿਪੂਆਂ ਤੇ ਪਹਿਲਾਂ ਖਾਣ ਵਾਲਾ ਤੇਲ ਵੀ ਮਿਲਦਾ ਸੀ, ਉਹ ਵੀ ਹੁਣ ਬੰਦ ਹੈ ਅਤੇ ਜਿਹੜਾ ਸਸਤਾ ਕਪੜਾ ਵੀ ਪਹਿਲਾਂ ਮਿਲਦਾ ਸੀ, ਉਹ ਵੀ ਮਿਲਣਾ ਬੰਦ ਹੋ ਗਿਆ ਹੈ। ਭਾਰਤ ਸਰਕਾਰ ਦੀ ਨਵੀਂ ਪਾਲਿਸੀ ਦੇ ਮੁਤਾਬਿਕ, ਇਹ ਠੀਕ ਹੈ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਕਿ ਇਹ ਹੁਣੇ ਲਾਗੂ ਨਹੀਂ ਹੋਈ। ਪਿਛਲੀ ਸਰਕਾਰ ਵੇਲੇ ਵੀ ਸੀ ਕਿ ਸ਼ਡਿਊਲਡ ਕਾਸਟ ਕਮਿਊਨਿਟੀ ਦੇ ਨਾਲ ਤਾਅਲੁੱਕ ਰੱਖਣ ਵਾਲੇ ਲੋਕਾਂ ਨੂੰ 10 ਕਿੱਲੋ ਕਣਕ ਪ੍ਰਤੀ ਫੈਮਿਲੀ ਦਿੱਤੀ ਜਾਂਦੀ ਹੈ ਪਰ ਉਸਦੇ ਨਾਲ ਉਨ੍ਹਾਂ ਦਾ ਗੁਜ਼ਾਰਾ ਨਹੀਂ ਹੋ ਸਕਦਾ। ਇਸਦੇ ਨਾਲ ਨਾਲ ਹੋਰ ਵੀ ਗਰੀਬ ਲੋਕ ਹਨ ਜਿਨ੍ਹਾਂ ਨੂੰ ਇਹ ਸਹੂਲਤ ਵੀ ਨਹੀਂ ਮਿਲ ਰਹੀ। ਮੈਂ ਮਾਨਯੋਗ ਮੰਤਰੀ ਜੀ ਤੋਂ ਇਸ ਗੱਲ ਦੀ ਗਾਰੰਟੀ ਚਾਹੁੰਦਾ ਹਾਂ ਕਿ ਜਿਸ ਤੇਜ਼ੀ ਨਾਲ ਬਾਜ਼ਾਰ ਦੀਆਂ ਕੀਮਤਾਂ ਵੱਧ ਰਹੀਆਂ ਹਨ, ਕੀ ਗੌਰਮਿੰਟ ਆਪਣੇ ਸਾਧਨਾਂ ਨਾਲ ਜੀਵਨ ਲੋੜ ਦੀਆਂ ਵਸਤੂਆਂ ਡਿਪੂਆਂ ਤੇ ਗਰੀਬ ਲੋਕਾਂ ਵਾਸਤੇ ਵਾਜ਼ਬ ਦਰਾਂ ਤੇ ਮੁਹੱਈਆ ਕਰਾਉਣ ਦੀ ਇਸ ਹਾਊਸ ਵਿਚ ਗਾਰੰਟੀ ਦਿੰਦੀ ਹੈ ਤਾਂਕਿ ਪੰਜਾਬ ਵਿਚ ਲੋਕ ਭੁੱਖਮਰੀ ਦਾ ਸ਼ਿਕਾਰ ਨਾ ਹੋਣ ?

**ਸ੍ਰੀ ਸਪੀਕਰ :** ਮੰਤਰੀ ਜੀ, ਡਿਪੂਆਂ ਤੇ ਸਾਮਾਨ ਮਿਲਣਾ ਜ਼ਰੂਰੀ ਹੈ।

**ਮੰਤਰੀ :** ਸਪੀਕਰ ਸਾਹਿਬ, ਜਿਥੋਂ ਤੱਕ ਪੰਜਾਬ ਵਿਚ ਭੁੱਖਮਰੀ ਦਾ ਸਵਾਲ ਹੈ, ਪੰਜਾਬ ਵਿਚ ਭੁੱਖਮਰੀ ਕਦੇ ਨਹੀਂ ਆ ਸਕਦੀ। ਇਹ ਸਰਕਾਰ ਇਸ ਗੱਲ ਵਾਸਤੇ ਪੂਰੀ ਤਰ੍ਹਾਂ ਨਾਲ ਚੌਕਸ ਹੈ। ਬਾਕੀ ਜੋ 10 ਕਿੱਲੋ ਕਣਕ ਨਾਲ ਲੋਕਾਂ ਦਾ ਗੁਜ਼ਾਰਾ ਨਹੀਂ ਹੁੰਦਾ ਤਾਂ ਜਿਸ ਸਰਕਾਰ ਦੇ ਵਿਚ ਇਹ ਵੀ ਸਾਂਝੀਦਾਰ ਸਨ, ਇਹ ਉਨ੍ਹਾਂ ਨੇ ਨੀਤੀ ਬਣਾਈ ਸੀ ਅਤੇ ਉਸ ਵਕਤ ਵੀ ਅਸੀਂ ਇਸਦਾ ਵਿਰੋਧ ਕੀਤਾ ਸੀ। ਇਹ ਜਿਹੜਾ ਟਾਰਗੇਟਿਡ ਡਿਸਟ੍ਰੀਬਿਊਸ਼ਨ ਸਿਸਟਮ ਹੈ that does not serve the purpose of the society. ਪਹਿਲਾਂ ਰਾਸ਼ਨ ਡਿਪੂ ਦਾ ਸਿਸਟਮ ਸੀ ਜਿਥੋਂ ਹਰ ਜ਼ਰੂਰਤਮੰਦ ਆਦਮੀ ਰਾਸ਼ਨ ਲੈ ਲੈਂਦਾ ਸੀ। ਹੁਣ ਜਿਹੜਾ ਸਿਸਟਮ ਹੈ ਉਸ ਦੇ ਮੁਤਾਬਿਕ only those persons will be entitled to take ration from the depots, ਦੂਸਰੇ ਖਰੀਦ ਨਹੀਂ ਸਕਦੇ। ਇਸਦੇ ਨਾਲ ਹੀ ਇਕ ਹੋਰ ਗੱਲ ਕਰ ਦਿਤੀ ਕਿ ਜਿਹੜਾ ਪੰਜਾਬ ਦਾ ਕੋਟਾ ਹੈ, ਉਹ ਘਟਾ ਦਿਤਾ। ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਯਕੀਨ ਦਿਵਾਉਣਾ ਚਾਹੁੰਦਾ ਹਾਂ ਕਿ ਪੰਜਾਬ ਸਰਕਾਰ ਇਸ ਗੱਲ ਵਾਸਤੇ ਜਾਗਰੂਕ ਹੈ ਅਤੇ ਇਸੇ ਕਰਕੇ ਹੀ ਪਨਸਪ ਦੀਆਂ ਦੁਕਾਨਾਂ ਦੇ ਵਿਚ ਮਾਰਕੀਟ ਤੋਂ ਘੱਟ ਰੇਟ ਤੇ ਚੀਜ਼ਾਂ ਸਪਲਾਈ ਕੀਤੀਆਂ ਜਾਂਦੀਆਂ ਹਨ ਅਤੇ ਅਸੀਂ ਉਨ੍ਹਾਂ ਤੇ ਨੋ ਪ੍ਰਾਫਿਟ-ਨੋ ਲਾਸ ਬੇਸਿਜ਼ ਤੇ ਚੀਜ਼ਾਂ ਸਪਲਾਈ ਕਰਦੇ ਹਾਂ। ਉਨ੍ਹਾਂ ਦੁਕਾਨਾਂ ਤੇ ਵ੍ਹੀਟ ਆਟਾ, ਮਸਟਰਡ ਆਇਲ, ਰਾਜਮਾਂਹ, ਚਾਹ ਦੀ ਪੱਤੀ ਅਤੇ ਹੋਰ ਵੀ ਕਈ ਜ਼ਰੂਰਤ ਦੀਆਂ ਚੀਜ਼ਾਂ ਮਿਲਦੀਆਂ ਹਨ। ਇਨ੍ਹਾਂ ਨੇ ਆਟੇ ਦਾ ਭਾਅ ਵਧਣ ਬਾਰੇ ਕਿਹਾ ਹੈ। ਪਨਸਪ ਨੇ 510/- ਰੁਪਏ ਪ੍ਰਤੀ ਕੁਇੰਟਲ ਦੇ ਹਿਸਾਬ ਨਾਲ ਕਣਕ ਖਰੀਦੀ ਹੈ। ਉਸਤੇ 76.35 ਪੈਸੇ ਖਰਚਾ ਇੰਸੀਡੈਂਟਲ ਚਾਰਜਿਜ਼ ਹੋਰ ਪਏ ਹਨ ਜਿਹੜੇ ਕਿ ਗੌਰਮਿੰਟ ਆਫ ਇੰਡੀਆ ਵਲੋਂ ਫਿਕਸਡ ਹਨ। ਇਹ ਪੁਰਾਣੇ ਚਲੇ ਆ ਰਹੇ ਹਨ ਅਤੇ ਟਾਈਮ-ਟੂ-ਟਾਈਮ ਚੇਂਜ ਹੁੰਦੇ ਰਹਿੰਦੇ ਹਨ। ਇਸ ਤਰ੍ਹਾਂ ਨਾਲ ਜੋ ਇਸਦਾ ਰੇਟ ਹੈ, ਸਾਰੇ ਚਾਰਜਿਜ਼ ਪੈ ਕੇ ਇਹ ਕੋਈ 7.00 ਰੁਪਏ ਕਿਲੋ ਸਰਕਾਰ ਨੂੰ ਆਪ ਪੈ ਗਿਆ ਹੈ ਅਤੇ ਅਸੀਂ 7.00 ਰੁਪਏ ਕਿਲੋ ਦੇ ਹਿਸਾਬ ਨਾਲ ਹੀ ਵੇਚ ਰਹੇ ਹਾਂ। ਓਪਨ ਮਾਰਕੀਟ ਵਿਚ ਵੀ ਪੰਜਾਬ ਵਿਚ ਹੀ ਨਹੀਂ, ਸੈਂਟਰ ਸਰਕਾਰ ਵਲੋਂ ਸਾਰੇ ਦੇਸ਼ ਵਿਚ ਇਨ੍ਹਾਂ ਬਹੁਤ

ਸਾਰੀਆਂ ਚੀਜ਼ਾਂ ਨੂੰ ਕੰਟਰੋਲ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ ਜਿਸ ਨਾਲ ਮਾਰਕੀਟ ਕਰੈਸ਼ ਕਰ ਗਈ । ਅਸੀਂ ਕੰਪੀਟੀਸ਼ਨ ਦੇ ਵਿਚ ਜਿਹੜੀਆਂ ਜਿਹੜੀਆਂ ਚੀਜ਼ਾਂ ਮਾਰਕੀਟ ਵਿਚ ਵਧਣ ਲਗਦੀਆਂ ਹਨ, ਆਪ ਪਬਲਿਕ ਨੂੰ ਮੁਹੱਈਆ ਕਰਾ ਰਹੇ ਹਾਂ । ਇਹ ਸਾਡੀ ਕੋਸ਼ਿਸ਼ ਹੈ ।

**ਕਾਮਰੇਡ ਅਜੈਬ ਸਿੰਘ ਰੌਂਤਾ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਸੈਂਟਰ ਨੇ ਜੋ ਨੀਤੀ ਬਣਾਈ ਹੈ, ਉਹ ਠੀਕ ਤਰ੍ਹਾਂ ਨਾਲ ਲਾਗੂ ਨਹੀਂ ਕੀਤੀ ਗਈ । ਪੰਜਾਬ ਸਰਕਾਰ ਨੇ ਆਪਣਾ ਵੀ ਜੋ ਸਰਵੇ ਕੀਤਾ ਹੈ, ਉਹ ਵੀ ਠੀਕ ਨਹੀਂ ਕੀਤਾ । ਜੋ ਚੀਜ਼ਾਂ ਇਹ ਕਹਿ ਰਹੇ ਹਨ, ਉਹ ਡਿਪੂਆਂ ਤੇ ਮਿਲਦੀਆਂ ਨਹੀਂ ਹਨ । ਕਹੋ ਤਾਂ ਡਿਪੂ ਚੈਕ ਕਰਾ ਦੇਈਏ ਜਾਂ ਕੋਈ ਹਾਊਸ ਦੇ ਮੈਂਬਰਾਂ ਦੀ ਕਮੇਟੀ ਭੇਜ ਦਿਉ ਜੋ ਡਿਪੂ ਚੈਕ ਕਰ ਲਵੇ । ਇਹ ਸਰਕਾਰ ਦਾ ਫਰਜ਼ ਬਣਦਾ ਹੈ ਕਿ ਜੋ ਗਰੀਬ ਦਿਹਾੜੀਦਾਰ ਹੈ . . .

**ਸ੍ਰੀ ਸਪੀਕਰ** : ਰੌਂਤਾ ਸਾਹਿਬ, ਤੁਸੀਂ ਕੋਈ ਕੁਐਸਚਨ ਵੀ ਪੁੱਛੋ ।

**ਕਾਮਰੇਡ ਅਜੈਬ ਸਿੰਘ ਰੌਂਤਾ** : ਜੋ ਲੋਕ ਮਾਰਕੀਟ ਵਿਚੋਂ ਖਰੀਦ ਨਹੀਂ ਸਕਦੇ, ਸਰਕਾਰ ਇਸ ਗੱਲ ਦਾ ਪ੍ਰਬੰਧ ਕਰੇ ਕਿ ਡਿਪੂਆਂ ਤੇ ਇਹ ਚੀਜ਼ਾਂ ਮੁਹੱਈਆ ਕਰਾਈਆਂ ਜਾਣ ।

**ਸ੍ਰੀ ਸਪੀਕਰ** : ਰੌਂਤਾ ਸਾਹਿਬ, ਤੁਸੀਂ ਕੋਈ ਕੁਐਸਚਨ ਤਾਂ ਕੀਤਾ ਨਹੀਂ ।

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਨੇ ਮੇਰਾ ਜਵਾਬ ਸੁਣਿਆ ਨਹੀਂ . . .

**ਸ੍ਰੀ ਸਪੀਕਰ** : ਮੰਤਰੀ ਜੀ, ਕੋਈ ਲੋੜ ਨਹੀਂ । ਤੁਸੀਂ ਬੈਠ ਜਾਓ ।

---

(ਕ੍ਰਮ ਨੰ : 39)

1. **ਕਾਮਰੇਡ ਹਰਦੇਵ ਸਿੰਘ ਅਰਸ਼ੀ**
2. **ਕਾਮਰੇਡ ਅਜੈਬ ਸਿੰਘ ਰੌਂਤਾ**

} : ਸ੍ਰੀ ਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇੱਕ ਅਹਿਮ ਜ਼ਰੂਰੀ ਮਾਮਲੇ ਵੱਲ ਦਿਵਾਉਣਾ ਚਾਹੁੰਦਾ ਹਾਂ ਅਰਥਾਤ ਕਿ ਪੰਜਾਬ ਦੇ ਸਮੂਹ ਵੈਟਨਰੀ ਫਾਰਮਾਸਿਸਟ ਜੋ ਪਹਿਲਾਂ ਪਸ਼ੂਆਂ ਦਾ ਇਲਾਜ ਕਰਦੇ ਸਨ, ਹੁਣ ਵਿਭਾਗ ਵੱਲੋਂ ਨਵਾਂ ਨੋਟੀਫਿਕੇਸ਼ਨ ਜਾਰੀ ਕਰਕੇ ਪਾਬੰਦੀ ਲਾ ਦਿੱਤੀ ਹੈ । ਇਸ ਕਾਰਨ ਸਬੰਧਤ ਮੁਲਾਜ਼ਮਾਂ ਵਿੱਚ ਜਿਥੇ ਬੇਚੈਨੀ ਪਾਈ ਜਾ ਰਹੀ ਹੈ ਉਥੇ ਪਸ਼ੂ ਪਾਲਕਾ ਦਾ ਵੱਡੇ ਪੈਮਾਨੇ ਉਤੇ ਨੁਕਸਾਨ ਹੋਣਾ ਆਰੰਭ ਹੋ ਗਿਆ ਹੈ । ਪੀੜਤ ਲੋਕ ਵਾਰ-ਵਾਰ ਜ਼ਿਲ੍ਹਾ ਪ੍ਰਸ਼ਾਸ਼ਨ ਨੂੰ ਮਿਲ ਕੇ ਆਪਣੀ ਪੀੜ ਦੱਸ ਰਹੇ ਹਨ ਪਰ ਵਿਭਾਗ ਵੱਲੋਂ ਲੋਕਾਂ ਦੀ ਮੁਸ਼ਕਲ ਨੂੰ ਧਿਆਨ ਵਿੱਚ ਰੱਖਦੇ ਹੋਏ ਆਪਣੇ ਫੈਸਲੇ ਤੇ ਮੁੜ ਵਿਚਾਰ ਨਹੀਂ ਕੀਤਾ ਜਾ

1. [ਕਾਮਰੇਡ ਹਰਦੇਵ ਸਿੰਘ ਅਰਸ਼ੀ]
2. [ਕਾਮਰੇਡ ਅਜੈਬ ਸਿੰਘ ਰੋਂਤਾ]

ਰਿਹਾ ਹੈ । ਵੈਟਨਰੀ ਫਾਰਮਾਸਿਸਟ "ਵਰਕ ਟੂ ਰੂਲ" ਅਨੁਸਾਰ ਕੰਮ ਕਰ ਰਹੇ ਹਨ । ਜੇ ਇਸ ਵੱਲ ਤੁਰੰਤ ਧਿਆਨ ਨਾ ਦਿੱਤਾ ਗਿਆ ਤਾਂ ਆਉਣ ਵਾਲੇ ਸਮੇਂ ਵਿੱਚ ਵੱਡੀ ਮਾਤਰਾ ਵਿੱਚ ਕੀਮਤੀ ਪਸ਼ੂ ਧਨ ਦਾ ਨੁਕਸਾਨ ਹੋਵੇਗਾ ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ ਨਜ਼ਰ, ਸਬੰਧਤ ਮੰਤਰੀ ਇਸ ਸਬੰਧੀ ਸਦਨ ਵਿੱਚ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ ।

**ਪਸ਼ੂ ਪਾਲਣ, ਡੇਅਰੀ ਵਿਕਾਸ ਅਤੇ ਮੱਛੀ ਪਾਲਣ ਮੰਤਰੀ** (ਡਾਕਟਰ ਰਤਨ ਸਿਘ) : ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਬਾਦਲ ਸਾਹਿਬ ਦੀ ਸਰਕਾਰ ਹਰ ਮਸਲੇ ਦਾ ਹੱਲ ਲੱਭਦੀ ਹੈ ਅਤੇ ਉਸ ਨੂੰ ਹੱਲ ਕਰਦੀ ਹੈ । ਜਦੋਂ ਮੌਜੂਦਾ ਸਰਕਾਰ ਬਣੀ, ਉਸ ਤੋਂ ਪਹਿਲਾਂ ਪਿਛਲੇ 14 ਸਾਲਾਂ ਤੋਂ ਫਾਰਮਾਸਿਸਟਾਂ ਦਾ ਕੋਰਸ ਨਹੀਂ ਸੀ ਹੋਇਆ । ਕਿਉਂ ਨਹੀਂ ਸੀ ਹੋਇਆ ? ਇਸ ਕਰਕੇ ਕਿ ਕਾਂਗਰਸੀ ਵੀਰ ਪੈਸੇ ਲੈਂਦੇ ਰਹੇ ਅਤੇ ਹਾਈ ਕੋਰਟ ਸਰਕਾਰ ਦੇ ਕੰਮਾਂ ਨੂੰ ਸਟੇਅ ਕਰਦੀ ਰਹੀ । ਸਾਡੇ ਕੋਲ 600 ਫਾਰਮਾਸਿਸਟਾਂ ਦੀ ਕਮੀ ਹੈ । ਇਸ ਕਮੀ ਨੂੰ ਪੂਰਾ ਕਰਨ ਵਾਸਤੇ 250 ਬੱਚਿਆਂ ਦਾ ਕੋਰਸ ਅਸੀਂ ਸ਼ੁਰੂ ਕਰਵਾਇਆ ਹੈ । ਇਸ ਦੇ ਵਾਸਤੇ ਜੇ ਅਸੀਂ ਇਕ ਪੈਸਾ ਵੀ ਲਿਆ ਹੋਵੇ ਤਾਂ ਕੋਈ ਦੱਸ ਦੇਵੇ । ਇਹ ਕੋਰਸ ਹੁਣੇ ਸਟਾਰਟ ਹੋਇਆ ਹੈ ਇਸ ਤੋਂ ਇਲਾਵਾ 300 ਡਾਕਟਰਾਂ ਦੀ ਵੀ ਕਮੀ ਹੈ । ਪਿਛਲੇ ਲਗਾਤਾਰ 5 ਸਾਲਾਂ ਵਿਚ ਇਕ ਵੀ ਡਾਕਟਰ ਭਰਤੀ ਨਹੀਂ ਕੀਤਾ ਗਿਆ । ਹੁਣ ਅਸੀਂ 200 ਡਾਕਟਰ ਭਰਤੀ ਕੀਤੇ ਹਨ । (ਥੰਪਿੰਗ) (ਵਿਘਨ) ਸੁਣਨ ਦੀ ਕੋਸ਼ਿਸ਼ ਤਾਂ ਕਰੋ . . . (ਵਿਘਨ)

**ਸ੍ਰੀ ਸਪੀਕਰ** : ਅਰਸ਼ੀ ਜੀ, ਪਹਿਲਾਂ ਸੁਣ ਲਓ । ਜੇ ਫਿਰ ਵੀ ਤੁਹਾਡੀ ਤਸੱਲੀ ਨਾਂ ਹੋਈ ਤਾਂ ਫਿਰ ਬੋਲ ਲੈਣਾ ।

ਮੰਤਰੀ : ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ 1984 ਵਿਚ ਇੰਡੀਅਨ ਪਾਰਲੀਮੈਂਟ ਨੇ ਇਕ ਐਕਟ ਬਣਾਇਆ ਸੀ । ਇੰਡੀਅਨ ਵੈਟਰਨਰੀ ਕੌਂਸਲ ਐਕਟ । ਇਸ ਐਕਟ ਨੂੰ 1994 ਵਿਚ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਨੇ ਸੈਸ਼ਨ ਵਿਚ ਸਰਬਸੰਮਤੀ ਨਾਲ ਐਡਾਪਟ ਕਰ ਲਿਆ ਸੀ । ਇਸ ਐਕਟ ਦੇ ਵਿਚ ਦੱਸਿਆ ਗਿਆ ਹੈ ਕਿ ਵੈਟਰਨਰੀ ਫਾਰਮਾਸਿਸਟ ਦੀ ਡਿਊਟੀ ਕੀ ਹੈ ਅਤੇ ਡਾਕਟਰ ਦੀ ਡਿਊਟੀ ਕੀ ਹੈ । ਜੇ ਅਰਸ਼ੀ ਜੀ ਚਾਹੁੰਦੇ ਹਨ ਕਿ ਇਥੇ ਕਵੈਕਰੀ ਚੱਲੇ, ਜੇ ਇਹ ਚਾਹੁੰਦੇ ਹਨ ਕਿ ਲੋਕਾਂ ਦਾ ਭਲਾ ਨਾ ਹੋਵੇ, ਜੇ ਇਹ ਇਨ੍ਹਾਂ ਗੱਲਾਂ ਨਾਲ ਸਹਿਮਤ ਹਨ ਤਾਂ ਫਿਰ ਠੀਕ ਹੈ । ਮੇਰੀ ਆਪਣੀ ਸੋਚ ਹੈ ਕਿ ਡਾਕਟਰ ਨੂੰ ਡਾਕਟਰ ਦਾ ਅਤੇ ਫਾਰਮਾਸਿਸਟ ਨੂੰ ਫਾਰਮਾਸਿਸਟ ਦਾ ਕੰਮ ਕਰਨਾ ਚਾਹੀਦਾ ਹੈ । (ਥੰਪਿੰਗ) ਇਹ ਨਾ ਹੋਵੇ ਕਿ ਫਾਰਮਾਸਿਸਟ ਜੋ ਹਨ, ਉਹ ਡਾਕਟਰਾਂ ਦਾ ਕੰਮ ਕਰੀ ਜਾਣ । ਸਾਡੇ ਕੋਲ ਫਾਰਮਾਸਿਸਟ ਵੀ ਘੱਟ ਹਨ ਅਤੇ ਡਾਕਟਰ ਵੀ ਘੱਟ ਹਨ । ਪਹਿਲਾਂ ਅਸੀਂ ਇਹ ਕਮੀ ਪੂਰੀ ਕਰਨੀ ਹੈ । ਇਸ ਦੇ ਨਾਲ ਹੀ ਜਦ ਤੱਕ ਅਸੀਂ ਇਹ ਨੋਟੀਫਿਕੇਸ਼ਨ ਵਾਪਸ ਨਹੀਂ ਸੀ ਲੈਂਦੇ, ਤਦ ਤੱਕ ਅਸੀਂ ਲੋਕਾਂ ਦੀ ਸੇਵਾ ਨਹੀਂ ਸੀ ਕਰ ਸਕਦੇ । ਅਸੀਂ ਇਹ ਨੋਟੀਫਿਕੇਸ਼ਨ ਇਸ ਕਰਕੇ ਵਾਪਸ ਲੈ ਲਈ ਤਾਂ ਕਿ ਅਸੀਂ ਲੋਕਾਂ ਦੀ ਸੇਵਾ ਕਰ ਸਕੀਏ । ਅਸੀਂ ਲੋਕਾਂ ਦੀ ਸੇਵਾ ਲਈ ਹਮੇਸ਼ਾਂ ਤੱਤਪਰ ਹਾਂ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਸਪੀਕਰ ਸਾਹਿਬ, ਮੈਂ ਸਾਰੀ ਡੀਟੇਲ ਵਿਚ ਨਹੀਂ ਜਾਣਾ ਚਾਹੁੰਦਾ । ਗੱਲ ਸਿਰਫ ਇਤਨੀ ਹੈ ਕਿ ਜੋ ਪ੍ਰਸ਼ਨ ਪੁੱਛਿਆ ਜਾਵੇ, ਅਗਰ ਉਸ ਦਾ ਜਵਾਬ ਠੀਕ ਭਾਵਨਾ ਨਾਲ ਦੇ ਦਿੱਤਾ ਜਾਵੇ ਤਾਂ ਗੱਲ ਖਤਮ ਹੋ ਜਾਂਦੀ ਹੈ । ਸਾਡੇ ਬਾਰੇ ਇਥੇ ਕਿਹਾ ਜਾ ਰਿਹਾ ਹੈ ਕਿ ਅਸੀਂ ਚਾਹੁੰਦੇ ਹਾਂ ਕਿ ਡਾਕਟਰ ਡਾਕਟਰਾਂ ਵਾਲਾ ਕੰਮ ਨਾ ਕਰਨ । ਮੈਂ ਸਮਝਦਾ ਹਾਂ ਕਿ ਹਾਊਸ ਦਾ ਕੋਈ ਵੀ ਮੈਂਬਰ ਇਹ ਨਹੀਂ ਚਾਹੇਗਾ ਕਿ ਮੁਲਾਜ਼ਮਾਂ ਉਤੇ ਕੋਈ ਰੂਲ ਲਾਗੂ ਨਾ ਹੋਵੇ ਅਤੇ ਐਕਟ ਤੋਂ ਬਿਨਾਂ ਕੰਮ ਹੋਵੇ । ਮੈਂ ਸਿਰਫ ਇੰਨੀ ਕਲੈਰੀਫਿਕੇਸ਼ਨ ਲੈਣੀ ਚਾਹੁੰਦਾ ਹਾਂ ਕਿ 1991 ਵਿਚ ਇਹ ਚਿੱਠੀ ਜਾਰੀ ਹੋਈ ਸੀ । ਜੋ ਕੰਮ 1991 ਵਿਚ ਫਾਰਮਾਸਿਸਟ ਕਰਦੇ ਸਨ, ਉਹੀ ਕੰਮ ਉਹ ਹੁਣ ਕਰ ਰਹੇ ਹਨ । ਉਨ੍ਹਾਂ ਤੇ ਪਾਬੰਦੀ ਹੁਣ ਲਾ ਦਿੱਤੀ ਹੈ ਬਿਨਾਂ ਪ੍ਰੈਕਟੀਕਲ ਹਾਲਾਤ ਵੇਖਿਆ । ਮੈਂ ਤੁਹਾਨੂੰ ਆਪਣੀ ਕੰਸਟੀਚਿਊਐਂਸੀ ਦੀ ਇਕ ਮਿਸਾਲ ਦਿੰਦਾ ਹਾਂ . . .

**ਸ੍ਰੀ ਸਪੀਕਰ :** ਤੁਸੀਂ ਕੁਐਸ਼ਚਨ ਪੁੱਛੋ, ਅਰਸ਼ੀ ਜੀ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਸਪੀਕਰ ਸਾਹਿਬ, ਸਾਰੇ ਡਾਕਟਰ ਵੱਡੇ ਸ਼ਹਿਰਾਂ ਵਿਚ ਰਹਿੰਦੇ ਹਨ । ਮੌਕੇ ਤੇ ਪਿੰਡਾਂ ਵਿਚ ਫਾਰਮਾਸਿਸਟ ਹੀ ਅਵੇਲੇਬਲ ਹੁੰਦੇ ਹਨ । ਮੌਕੇ ਤੇ ਡਾਕਟਰਾਂ ਤੱਕ ਪਹੁੰਚ ਨਹੀਂ ਕੀਤੀ ਜਾ ਸਕਦੀ । ਇਨ੍ਹਾਂ ਹਾਲਾਤ ਵਿਚ ਵੀ ਤੁਸੀਂ ਫਾਰਮਾਸਿਸ਼ਟਾਂ ਤੇ ਪਾਬੰਦੀ ਲਾ ਦਿੱਤੀ ਹੈ ।

**ਸ੍ਰੀ ਸਪੀਕਰ :** ਉਨ੍ਹਾਂ ਨੇ ਕਹਿ ਦਿੱਤਾ ਹੈ ਕਿ ਅਸੀਂ ਨੋਟੀਫਿਕੇਸ਼ਨ ਵਿੱਦ ਡਰਾਅ ਕਰ ਲਈ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਮੈਂ ਨਹੀਂ ਸੁਣਿਆ ਸੀ ਜੀ । ਜਿਹੜੀਆਂ ਇੰਨੀਆਂ ਜ਼ਿਆਦਾ ਡਾਕਟਰਾਂ ਦੀਆਂ ਆਸਾਮੀਆਂ ਖਾਲੀ ਹਨ. . .

**ਸ੍ਰੀ ਸਪੀਕਰ :** ਉਨ੍ਹਾਂ ਨੇ ਕਹਿ ਤਾਂ ਦਿੱਤਾ ਹੈ ਕਿ ਅਸੀਂ ਨੋਟੀਫਿਕੇਸ਼ਨ ਵਿਦਡਰਾਅ ਕਰ ਲਈ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਧੰਨਵਾਦ ਜੀ । ਅੱਗੇ ਤੋਂ ਇਹ ਸੋਚ ਸਮਝ ਕੇ ਫੈਸਲਾ ਕਰਿਆ ਕਰਨ ।

**ਮੰਤਰੀ :** ਸਪੀਕਰ ਸਾਹਿਬ, ਮੈਂ ਸਤਿਕਾਰਯੋਗ ਮੈਂਬਰ ਸਾਹਿਬ ਨੂੰ ਜਵਾਬ ਦੇਣਾ ਹੈ ਕਿ ਜਦੋਂ ਮੈਂ ਬੋਲਦਾ ਸੀ ਉਦੋਂ ਇਹ ਸੁਣਦੇ ਨਹੀਂ । ਮੈਂ ਕਿਹਾ ਸੀ ਕਿ ਅਸੀਂ ਨੋਟੀਫਿਕੇਸ਼ਨ ਵਾਪਸ ਲੈ ਲਿਆ ਹੈ । ਅਸੀਂ ਹਮੇਸ਼ਾਂ ਹੀ ਧਿਆਨ ਰੱਖਦੇ ਹਾਂ । ਜਿਹੜੀਆਂ ਡਾਕਟਰਾਂ ਦੀਆਂ ਆਸਾਮੀਆਂ ਹਨ, ਫਾਰਮਾਸਿਸਟਾਂ ਦੀਆਂ ਆਸਾਮੀਆਂ ਹਨ, ਉਹ ਵੀ ਪੂਰੀਆਂ ਕਰਾਂਗੇ । ਤੁਸੀਂ ਚਿੰਤਾ ਨਾ ਕਰੋ । ਸਭ ਤੋਂ ਪਹਿਲਾਂ ਤੁਹਾਨੂੰ ਦਿਆਂਗੇ ।

**ਸ੍ਰੀ ਹਰਮਿੰਦਰ ਸਿੰਘ ਜੱਸੀ :** ** ** **

**ਸ੍ਰੀ ਸਪੀਕਰ :** ਇਹ ਐਕਸਪੰਜ ਕਰ ਦਿੱਤਾ ਜਾਵੇ ।

---

**Expunged as ordered by the Chair.

## OBSERVATION BY THE SPEAKER

**ਸ੍ਰੀ ਸਪੀਕਰ :** ਹੁਣ ਮੈਂ ਹਾਊਸ ਦੇ ਆਨਰੇਬਲ ਮੈਂਬਰਾਂ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ . . . (ਵਿਘਨ) ਨੁਸਰਤ ਅਲੀ ਜੀ, ਪਲੀਜ਼ ਮੇਰੀ ਬੇਨਤੀ ਸੁਣੋ । ਮੰਤਰੀ ਸਾਹਿਬਾਨ ਨੂੰ, ਸਾਰਿਆਂ ਨੂੰ ਪਿਛਲੇ ਸੈਸ਼ਨ ਵਿੱਚ ਸੀ. ਐਮ. ਸਾਹਿਬ ਨੇ ਐਸ਼ੋਰੇਂਸ ਦਿੱਤੀ ਸੀ ਕਿ ਅਸੀਂ ਕੋਸ਼ਿਸ਼ ਕਰਾਂਗੇ ਕਿ ਵੱਧ ਤੋਂ ਵੱਧ ਕੰਮ ਪੰਜਾਬੀ ਵਿਚ ਕੀਤਾ ਜਾਵੇ । ਪੰਜਾਬੀ ਵਿੱਚ ਹੀ ਹਾਊਸ ਵਿੱਚ ਕੰਮ ਹੋਵੇਗਾ । ਆਨਰੇਬਲ ਮੈਂਬਰਾਂ ਵੱਲੋਂ, ਸਾਰਿਆਂ ਵਲੋਂ ਇਸ ਗੱਲ ਦੀ ਮੰਗ ਕੀਤੀ ਜਾ ਰਹੀ ਹੈ ਕਿ ਹਾਊਸ ਦਾ ਕੰਮ ਪੰਜਾਬੀ ਵਿੱਚ ਹੀ ਕੀਤਾ ਜਾਵੇ । ਇਸ ਬਾਰੇ ਬਾਹਰੋਂ ਵੀ ਕਿਹਾ ਜਾ ਰਿਹਾ ਹੈ ਕਿ ਪੰਜਾਬੀ ਵਿੱਚ ਵੱਧ ਤੋਂ ਵੱਧ ਕੰਮ ਹੋਵੇ । ਇਸ ਲਈ ਮੈਂ ਚਾਹਾਂਗਾ ਕਿ ਸੀ. ਐਮ. ਸਾਹਿਬ ਨੇ ਜਿਹੜੀ ਐਸ਼ੋਰੇਂਸ ਦਿੱਤੀ ਸੀ ਉਸ ਨੂੰ ਮੱਦੇ ਨਜ਼ਰ ਰੱਖਦੇ ਹੋਏ, ਉਸ ਦਾ ਸਤਿਕਾਰ ਕਰਦੇ ਹੋਏ ਕਿਉਂਕਿ ਹਾਊਸ ਨੂੰ ਐਸ਼ੋਰੇਂਸ ਦਿੱਤੀ ਹੈ ਅਤੇ ਪੰਜਾਬ ਦੇ ਲੋਕਾਂ ਨੂੰ ਐਸ਼ੋਰੇਂਸ ਦਿੱਤੀ ਹੈ ਔਰ ਪੰਜਾਬ ਦੇ ਲੋਕਾਂ ਦੇ ਜਜ਼ਬਾਤਾਂ ਨੂੰ ਵੀ ਸਮਝਦੇ ਹੋਏ ਮੈਂ ਚਾਹਾਂਗਾ ਕਿ ਸਾਰੇ ਹੀ, ਮੰਤਰੀ ਸਾਹਿਬਾਨ ਵੀ ਇਨ ਫਿਊਚਰ ਪੰਜਾਬੀ ਵਿੱਚ ਹੀ ਜਵਾਬ ਦੇਣ ਦੀ ਕੋਸ਼ਿਸ਼ ਕਰਨ ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਸਪੀਕਰ ਸਾਹਿਬ, ਤੁਹਾਡਾ ਅੱਜ ਦਾ ਆਦੇਸ਼ ਬਹੁਤ ਆਦਰ ਯੋਗ ਹੈ । ਲੇਕਿਨ ਇਹ ਜਿਹੜਾ "ਆਨਰੇਬਲ ਮੈਂਬਰ" ਕਿਹਾ ਹੈ ਇਹਦਾ ਵੀ ਅਨੁਵਾਦ ਕਰ ਦਿਓ । ਸਪੀਕਰ ਸਾਹਿਬ, ਇਹ ਵੀ ਦੱਸ ਦਿਓ ਕਿ ਪੰਜਾਬੀ ਵਿੱਚ 'ਆਈਜ਼' ਔਰ 'ਨੋਜ਼' ਦਾ ਕੀ ਮਤਲਬ ਹੈ ।

**ਸ੍ਰੀ ਸਪੀਕਰ :** ਜਿੱਥੇ ਨਹੀਂ ਹੋ ਸਕਦਾ ਜੀ, ਉਥੇ ਉਸੇ ਤਰ੍ਹਾਂ ਹੀ ਕਰਾਂਗੇ ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਲਿਆਓ, ਮੈਂ ਕਰ ਦਿਆਂ ਮੈਨੂੰ ਦੇ ਦਿਓ ।

(ਇਸ ਦਾ ਕੋਈ ਜਵਾਬ ਨਹੀਂ ਆਇਆ)

---

## PAPER LAID ON THE TABLE

**Minister For Food and Supplies and Parliamentary Affairs (Shri Madan Mohan Mittal):** Sir, I beg to lay on the Table the 38th to 42nd Annual Reports of the Punjab Financial Corporation for the years 1990-91 to 1994-95, as required under section 38(3) of the State Financial Corporation Act, 1951.

## RESOLUTION *RE.* SETTING UP A STATE ADMINISTRATIVE TRIBUNAL FOR EXPEDITING THE SERVICE CASES OF THE STATE GOVERNMENT EMPLOYEES

**Mr Speaker** : Resolution by Shri Bhagwan Dass Arora.

(Resolution was not moved as the Hon'ble Member was not present in the House).

**Mr. Speaker**: Next Resolution is also the same. Shri Dogra Ji.

**Shri Romesh Chander Dogra** : Sir, I beg to move—

"This House recommends to the State Government to take immediate steps to set up a State Administrative Tribunal in order to expedite the service cases of the State Government Employees."

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** (ਬੈਠੇ ਬੈਠੇ) : ਪੰਚਾਂ ਦਾ ਕਿਹਾ ਸਿਰ ਮੱਥੇ ਪਰਨਾਲਾ ਉਥੇ ਦਾ ਉਥੇ ।

**ਸ੍ਰੀ ਰਮੇਸ਼ ਚੰਦਰ ਡੋਗਰਾ** : ਮੈਂ ਪੰਜਾਬੀ ਵਿੱਚ ਪੜ੍ਹ ਦਿੰਦਾ ਹਾਂ ਜੀ ।....

**Mr. Speaker**: Motion moved—

"This House recommends to the State Government to take immediate steps to set up a State Administrative Tribunal in order to expedite the service cases of the State Government Employees."

Now discussion, Shri Remesh Chander Dogra Ji.

**ਸ੍ਰੀ ਰਮੇਸ਼ ਚੰਦਰ ਡੋਗਰਾ** (ਦਸੂਹਾ) : ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਹੀ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਇੱਕ ਬੜੇ ਹੀ ਅਹਿਮ ਮਤੇ ਤੇ ਜਿਹੜਾ ਕਿ ਹਾਊਸ ਵਿੱਚ ਅਸੀਂ ਲਿਆਂਦਾ ਹੈ, ਉਸ ਤੇ ਬੋਲਣ ਦਾ ਸਮਾਂ ਦੇ ਰਹੇ ਹੋ । ਇਹ ਮਤਾ ਜਿਹੜਾ ਕਿ ਆਪਣੀ ਸਟੇਟ ਦੇ ਇੰਪਲਾਈਜ਼ ਦੇ ਵਾਸਤੇ ਹੀ ਹਾਊਸ ਵਿੱਚ ਲਿਆਂਦਾ ਗਿਆ ਹੈ, ਇਹ ਕਿਸੇ ਵੀ ਪੁਲੀਟੀਕਲ ਸੋਚ ਦੇ ਨਾਲ ਨਹੀਂ ਲਿਆਂਦਾ ਗਿਆ । ਇਹ ਸਟੇਟ ਇੰਪਲਾਈਜ਼ ਜਿਹੜੇ ਕਿ ਲੱਖਾਂ ਦੀ ਤਾਦਾਦ ਵਿਚ ਸਨ, ਉਨ੍ਹਾਂ ਦੀਆਂ ਭਾਵਨਾਵਾਂ ਨਾਲ ਜੁੜਿਆ ਹੋਇਆ ਹੈ । ਉਨ੍ਹਾਂ ਭਾਵਨਾਵਾਂ ਨੂੰ ਸੋਚ ਕੇ ਹੀ ਇਹ ਮਤਾ ਇਸ ਹਾਊਸ ਵਿਚ ਲਿਆਂਦਾ ਗਿਆ ਹੈ । ਮੈਨੂੰ ਪੂਰੀ ਆਸ ਹੈ ਅਤੇ ਮੈਂ ਸਰਕਾਰ ਨੂੰ ਬੇਨਤੀ ਕਰਦਾ ਹਾਂ ਕਿ ਇਹ ਮਤਾ ਮਹੱਤਵਪੂਰਨ ਹੋਣ ਦੇ ਨਾਤੇ ਇਸ ਨੂੰ ਪਾਸ ਕਰ ਦੇਣਾ ਚਾਹੀਦਾ ਹੈ । ਬਨਿਸਬਤ ਇਸ ਦੇ ਕਿ ਇਹ ਮਤਾ ਆਪੋਜ਼ੀਸ਼ਨ ਵਲੋਂ ਹੈ ਅਤੇ ਇਸ ਨੂੰ ਟਾਕ-ਆਊਟ ਕਰ ਦਿੱਤਾ ਜਾਵੇ । ਮੈਂ ਬੇਨਤੀ ਕਰਦਾ ਹਾਂ ਕਿ ਇਸ ਮਤੇ ਨਾਲ ਲੱਖਾਂ ਮੁਲਾਜ਼ਮਾਂ ਦੀਆਂ ਭਾਵਨਾਵਾਂ ਜੁੜੀਆਂ ਹੋਈਆਂ ਹਨ, ਇਸ ਲਈ ਸਰਕਾਰ ਇਸ ਨੂੰ ਪਵਾਨ ਕਰੇ ਅਤੇ ਇਸ ਨੂੰ ਪਾਸ ਵੀ ਕਰੇ ।

[ਸ੍ਰੀ ਰਮੇਸ਼ ਚੰਦਰ ਡੋਗਰਾ]

ਸਪੀਕਰ ਸਾਹਿਬ, ਮੈਂ ਯਾਦ ਦਿਲਾਉਣਾ ਚਾਹੁੰਦਾ ਹਾਂ ਕਿ ਜਦੋਂ ਮਿਸਜ਼ ਭੱਠਲ ਮੁੱਖ ਮੰਤਰੀ ਸਨ ਤਾਂ ਉਨ੍ਹਾਂ ਨੇ ਪੰਜਾਬ ਦੀ ਭਲਾਈ ਵਾਸਤੇ, ਪੰਜਾਬ ਦੀ ਪ੍ਰਗਤੀ ਵਾਸਤੇ, ਪੰਜਾਬ ਦੇ ਲੋਕਾਂ ਦੀਆਂ ਮੁਸ਼ਕਲਾਂ ਦਾ ਸਮਾਧਾਨ ਕਰਨ ਵਾਸਤੇ ਇਕ 51 ਨੁਕਾਤੀ ਪ੍ਰੋਗਰਾਮ ਦਿੱਤਾ ਸੀ । ਲੇਕਿਨ ਬਦਕਿਸਮਤੀ ਨਾਲ ਇਹ ਸਰਕਾਰ ਬਹੁਤ ਜਲਦੀ ਚਲੀ ਗਈ ਜਿਸ ਕਰਕੇ ਅਸੀਂ ਇਸ ਨੂੰ ਇੰਪਲੀਮੈਂਟ ਨਹੀਂ ਕਰ ਸਕੇ ਅਤੇ ਨਾ ਹੀ ਲਾਗੂ ਕਰ ਸਕੇ ਅਤੇ ਨਾ ਹੀ ਇਸ ਨੂੰ ਪਾਸ ਕਰ ਸਕੇ । ਹੁਣ ਬੇਨਤੀ ਹੈ ਕਿ ਪੰਜਾਬ ਦੇ ਮੁਲਾਜ਼ਮ ਲੋਕਾਂ ਦੀਆਂ ਲੋੜਾਂ ਨੂੰ ਮੁੱਖ ਰੱਖਦੇ ਹੋਏ, ਉਨ੍ਹਾਂ ਦੀਆਂ ਭਾਵਨਾਵਾਂ ਨੂੰ ਮੱਦੇਨਜ਼ਰ ਰੱਖਦੇ ਹੋਏ, ਉਨ੍ਹਾਂ ਦੀਆਂ ਸਮੱਸਿਆਵਾਂ ਦਾ ਸਮਾਧਾਨ ਸੋਚਦੇ ਹੋਏ ਇਸ ਮਤੇ ਨੂੰ ਪਾਸ ਕੀਤਾ ਜਾਵੇ ।

ਸੈਂਟਰ ਦੇ ਵਿਚ ਵੀ ਐਡਮਨਿਸਟਰੇਟਿਵ ਟ੍ਰਿਬਿਊਨਲ ਬਣਿਆ ਹੋਇਆ ਹੈ । ਜਿਸ ਤਰ੍ਹਾਂ ਸੈਂਟਰਲ ਐਡਮਨਿਸਟਰੇਟਿਵ ਟ੍ਰਿਬਿਊਨਲ ਬਣਿਆ ਹੋਇਆ ਹੈ, ਉਨ੍ਹਾਂ ਪਦਚਿੰਨ੍ਹਾਂ ਤੇ ਹੀ ਸਟੇਟ ਐਡਮਨਿਸਟਰੇਟਿਵ ਟ੍ਰਿਬਿਊਨਲ ਕਾਇਮ ਕੀਤਾ ਜਾਵੇ । ਸੈਂਟਰ ਦੇ ਐਡਮਨਿਸ-ਟਰੇਟਿਵ ਟ੍ਰਿਬਿਊਨਲ ਵਿਚ ਇਕ ਐਡਮਨਿਸਟਰੇਟਿਵ ਮੈਂਬਰ, ਇਕ ਜੁਡੀਸ਼ੀਅਲ ਮੈਂਬਰ ਅਤੇ ਇਕ ਜਿਸ ਵਿਭਾਗ ਦਾ ਕੇਸ ਲੱਗਾ ਹੋਵੇ, ਉਸ ਦਾ ਮੈਂਬਰ ਹੁੰਦਾ ਹੈ । ਸੈਂਟਰਲ ਐਡਮਨਿਸਟਰੇਟਿਵ ਟ੍ਰਿਬਿਊਨਲ ਸੈਂਟਰ ਦੇ ਕਰਮਚਾਰੀਆਂ ਦੀਆਂ ਮੁਸ਼ਕਲਾਂ ਨੂੰ ਹੱਲ ਕਰਨ ਵਾਸਤੇ ਬਣਾਇਆ ਗਿਆ ਹੈ । ਬਿਲਕੁਲ ਉਸੇ ਪੈਟਰਨ ਤੇ ਹੀ ਸਟੇਟ ਐਡਮਨਿਸਟਰੇਟਿਵ ਟ੍ਰਿਬਿਊਨਲ ਨੂੰ ਪੰਜਾਬ ਦੇ ਕਰਮਚਾਰੀਆਂ ਦੀਆਂ ਸਮੱਸਿਆਵਾਂ ਨੂੰ ਹੱਲ ਕਰਨ ਲਈ, ਉਨ੍ਹਾਂ ਨੂੰ ਸਰਵਿਸ ਦੌਰਾਨ ਪੇਸ਼ ਆਉਣ ਵਾਲੀਆਂ ਔਕੜਾਂ ਦਾ ਛੇਤੀ ਸਮਾਧਾਨ ਕਰਨ ਲਈ ਬਣਾਇਆ ਜਾਵੇ ।

*10-32 ਵਜੇ ਪੂਰਵ ਦੁਪਹਿਰ

(ਇਸ ਸਮੇਂ* ਸ੍ਰੀ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ)

ਡਿਪਟੀ ਸਪੀਕਰ ਸਾਹਿਬ, ਇਸ ਮਤੇ ਦਾ ਮੰਤਵ ਇਹ ਹੋਵੇਗਾ ਕਿ ਪੰਜਾਬ ਦੇ ਲੱਖਾਂ ਕਰਮਚਾਰੀਆਂ ਨੂੰ ਜਿਹੜੀਆਂ ਮੁਸ਼ਕਲਾਂ ਪੇਸ਼ ਆਉਂਦੀਆਂ ਹਨ ਭਾਵੇਂ ਉਹ ਐਡਮਨਿਸਟਰੇਸ਼ਨ ਵੱਲੋਂ ਜ਼ਿਆਦਤੀ ਹੋਵੇ, ਭਾਵੇਂ ਉਨ੍ਹਾਂ ਦੀਆਂ ਬੇਨਤੀਆਂ ਨੂੰ ਐਡਮਨਿਸਟਰੇਸ਼ਨ ਓਵਰ-ਲੁੱਕ ਕਰਦੀ ਹੋਵੇ, ਉਨ੍ਹਾਂ ਦੀ ਪਰਮੋਸ਼ਨ ਸਮੇਂ ਸਿਰ ਨਾ ਦਿੱਤੀ ਗਈ ਹੋਵੇ, ਉਨ੍ਹਾਂ ਦੀ ਸੀਨੀਆਰਤਾ ਦਾ ਕੇਸ ਹੋਵੇ, ਕੋਈ ਟਰਾਂਸਫਰ ਵਗੈਰਾ ਦਾ ਕੇਸ ਹੋਵੇ, ਸਰਵਿਸ ਰੈਗੂਲਰਾਈਜ਼ ਕਰਨ ਦਾ ਮਾਮਲਾ ਹੋਵੇ, ਇਨ੍ਹਾਂ ਸਾਰਿਆਂ ਮਾਮਲਿਆਂ ਵਿਚ ਰਾਹਤ ਦਿਵਾਉਣਾ ਹੈ । ਆਮ ਤੌਰ ਤੇ ਵੇਖਿਆ ਜਾਂਦਾ ਹੈ ਕਿ ਅਜਿਹੇ ਵੱਖ ਵੱਖ ਕਿਸਮ ਦੇ ਮਾਮਲਿਆਂ ਵਿਚ ਇੰਪਲਾਈਜ਼ ਨੂੰ ਹਾਈਕੋਰਟ ਵਿਚ ਜਾਣਾ ਪੈਂਦਾ ਹੈ । ਡਿਪਟੀ ਸਪੀਕਰ ਸਾਹਿਬ, ਅੱਜ ਹਾਈਕੋਰਟ ਵਿਚ ਜਸਟਿਸ ਬਹੁਤ ਮਹਿੰਗਾ ਹੋ ਗਿਆ ਹੈ, ਵਕੀਲਾਂ ਨੂੰ ਬਹੁਤ ਸਾਰਾ ਪੈਸਾ ਦੇਣਾ ਪੈਂਦਾ ਹੈ, ਕੇਸ ਨੂੰ ਪਰਸਿਊ ਕਰਨ ਵਾਸਤੇ ਬਹੁਤ ਸਾਰਾ ਸਮਾਂ ਨਸ਼ਟ ਹੁੰਦਾ ਹੈ । ਲੱਖਾਂ ਹੀ ਕੇਸ ਕੋਰਟਾਂ ਵਿਚ ਅਤੇ ਹਾਈਕੋਰਟ ਵਿਚ ਪੈਂਡਿੰਗ ਪਏ ਹਨ । ਕਈ ਵਾਰੀ ਤਾਂ ਇਸ ਤਰ੍ਹਾਂ ਵੀ ਹੁੰਦਾ

ਹੈ ਕਿ ਕੇਸ ਦਾ ਫੈਸਲਾ ਹੋਣ ਤੱਕ ਸਬੰਧਤ ਵਿਅਕਤੀ ਇਸ ਸੰਸਾਰ ਵਿਚੋਂ ਹੀ ਤੁਰ ਜਾਂਦਾ ਹੈ ਅਤੇ ਉਹ ਆਪਣੇ ਕੇਸ ਦੇ ਫੈਸਲੇ ਦਾ ਲਾਭ ਵੀ ਨਹੀਂ ਲੈ ਸਕਦਾ । ਹਾਈਕੋਰਟ ਤਾਂ ਪਹਿਲਾਂ ਹੀ ਕੇਸਾਂ ਨਾਲ ਓਵਰ-ਲੋਡਿਡ ਹੈ। ਫਿਰ ਇੰਪਲਾਈਜ਼ ਦੇ ਕੇਸ ਹੋਰ ਵੀ ਵਾਧਾ ਕਰਦੇ ਹਨ ਜਿਸ ਨਾਲ ਹਾਈਕੋਰਟ ਉਤੇ ਅਜਿਹੇ ਕੇਸਾਂ ਦਾ ਬਹੁਤ ਜ਼ਿਆਦਾ ਭਾਰ ਪੈਂਦਾ ਹੈ। ਇੰਪਲਾਈਜ਼ ਦੇ ਅਜਿਹੇ ਸਾਰੇ ਕੇਸ ਐਡਮਨਿਸਟਰੇਟਿਵ ਟ੍ਰਿਬਿਊਨਲ ਵਿਚ ਜਾ ਸਕਦੇ ਹਨ। ਹਾਈਕੋਰਟ ਦਾ ਭਾਰ ਹਲਕਾ ਹੋ ਸਕਦਾ ਹੈ ਅਤੇ ਇੰਪਲਾਈਜ਼ ਨੂੰ ਜਲਦੀ ਤੇ ਸਸਤੇ ਖਰਚ ਤੇ ਰਾਹਤ ਮਿਲ ਸਕਦੀ ਹੈ। ਜਿਹੜਾ ਇੰਪਲਾਈਜ਼ ਨੂੰ ਵਾਰ ਵਾਰ ਤਰੀਕਾਂ ਤੇ ਜਾਣ ਲਈ ਸਮਾਂ ਨਸ਼ਟ ਕਰਨਾ ਪੈਂਦਾ ਹੈ, ਵਕੀਲਾਂ ਦੇ ਮਗਰ ਮਗਰ ਫਿਰਨਾ ਪੈਂਦਾ ਹੈ, ਇਸ ਤੋਂ ਵੀ ਬਚਿਆ ਜਾ ਸਕਦਾ ਹੈ। ਅਜਿਹੇ ਸਾਰੇ ਕੇਸਾਂ ਵਿਚ, ਮੁਸ਼ਕਲਾਂ ਵਿਚ ਸਟੇਟ ਐਡਮਨਿਸਟਰੇਟਿਵ ਟ੍ਰਿਬਿਊਨਲ ਸਮਾਧਾਨ ਕਰ ਸਕਦਾ ਹੈ। ਇੰਪਲਾਈਜ਼ ਨੂੰ ਵੀ ਮਜ਼ਬੂਰ ਹੋ ਕੇ ਅਤੇ ਮਜ਼ਬੂਰੀ ਦੇ ਹਾਲਾਤ ਵਿਚ ਹੀ ਕੋਰਟਾਂ ਵਿਚ ਜਾਣਾ ਪੈਂਦਾ ਹੈ। ਉਹ ਕੋਈ ਆਪਣੀ ਖੁਸ਼ੀ ਨਾਲ ਕੋਰਟਾਂ ਵਿਚ ਨਹੀਂ ਜਾਂਦੇ। ਇਸ ਵਾਸਤੇ ਉਨ੍ਹਾਂ ਦੀਆਂ ਸਾਰੀਆਂ ਸਮੱਸਿਆਵਾਂ ਨੂੰ ਧਿਆਨ ਵਿਚ ਰੱਖਦੇ ਹੋਏ, ਉਨ੍ਹਾਂ ਦੀਆਂ ਤਕਲੀਫਾਂ ਨੂੰ ਮੱਦੇਨਜ਼ਰ ਰੱਖਦੇ ਹੋਏ, ਜਿਹੜਾ ਬਹੁਤ ਸਾਰਾ ਖਰਚਾ ਉਨ੍ਹਾਂ ਨੂੰ ਕਰਨਾ ਪੈਂਦਾ ਹੈ, ਇਸ ਲਈ ਮੁਲਾਜਮਾਂ ਦੀਆਂ ਦਿੱਕਤਾਂ ਨੂੰ ਸਾਹਮਣੇ ਰੱਖਦੇ ਹੋਏ ਮੈਂ ਸੁਜੈਸਟ ਕਰਦਾ ਹਾਂ ਕਿ ਇਸ ਤਰ੍ਹਾਂ ਦਾ ਟ੍ਰਿਬਿਊਨਲ ਬਣਾਉਣਾ ਚਾਹੀਦਾ ਹੈ ਅਤੇ ਜਲਦੀ ਤੋਂ ਜਲਦੀ ਬਣਾਉਣਾ ਚਾਹੀਦਾ ਹੈ, ਜਿਸ ਦੇ ਨਾਲ ਇੰਪਲਾਈਜ਼ ਦੀਆਂ ਸਮੱਸਿਆਵਾਂ ਨੂੰ ਹੱਲ ਕੀਤਾ ਜਾ ਸਕੇ ਅਤੇ ਇੰਪਲਾਈਜ਼ ਨੂੰ ਰਾਹਤ ਵੀ ਦਿੱਤੀ ਜਾ ਸਕੇ। ਇੰਪਲਾਈਜ਼ ਦਾ ਬਹੁਤ ਸਾਰਾ ਸਮਾਂ ਕੋਰਟ-ਕੇਸਾਂ ਵਿਚ ਨਸ਼ਟ ਹੁੰਦਾ ਹੈ ਅਤੇ ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਦਫਤਰੀ ਕੰਮ-ਕਾਜ ਵਿੱਚ ਹੀ ਹਰਜਾ ਹੁੰਦਾ ਹੈ ਅਤੇ ਲੋਕਾਂ ਦੀ ਮੁਸ਼ਕਿਲਾਂ ਹੱਲ ਕਰਨ ਲਈ ਵੀ ਉਨ੍ਹਾਂ ਨੂੰ ਸਮਾਂ ਘੱਟ ਮਿਲਦਾ ਹੈ। ਇਸ ਲਈ ਮੈਂ ਆਸ ਕਰਦਾ ਹਾਂ ਕਿ ਇਸ ਮਤੇ ਨੂੰ ਟਰੇਜ਼ਰੀ ਬੈਂਚਿਜ਼ ਵਾਲੇ ਵੀ ਪਾਸ ਕਰਨਗੇ। . . (ਵਿਘਨ)

**ਸ੍ਰੀ ਡਿਪਟੀ ਸਪੀਕਰ :** ਮੇਰੀ ਮੈਂਬਰ ਸਾਹਿਬਾਨ ਦੇ ਸਾਹਮਣੇ ਪ੍ਰਾਰਥਨਾ ਹੈ ਕਿ ਡੋਗਰਾ ਸਾਹਿਬ ਵੱਲ ਧਿਆਨ ਦੇਣ ਅਤੇ ਆਪਸ ਵਿੱਚ ਗੱਲਾਂ ਘੱਟ ਕਰਨ। ਹਾਂ ਜੀ, ਡੋਗਰਾ ਜੀ ਕੰਟੀਨਿਊ ਕਰੋ।

(ਇਕ ਆਵਾਜ਼ : ਇਹ ਉਚੀ ਬੋਲਣ ਜੀ)

**ਸ੍ਰੀ ਰਮੇਸ਼ ਚੰਦਰ ਡੋਗਰਾ :** ਮੈਂ ਤਾਂ ਉਚੀ ਹੀ ਬੋਲ ਰਿਹਾ ਹਾਂ, ਇਨ੍ਹਾਂ ਨੂੰ ਘੱਟ ਸੁਣਦਾ ਹੈ ਜੀ।

**ਸ੍ਰੀ ਡਿਪਟੀ ਸਪੀਕਰ :** ਡੋਗਰਾ ਜੀ, ਤੁਸੀਂ ਜ਼ਰਾ ਮਾਈਕ ਦੇ ਕੋਲ ਹੋ ਜਾਵੋ।

**ਸ੍ਰੀ ਰਮੇਸ਼ ਚੰਦਰ ਡੋਗਰਾ :** ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਨੂੰ ਇਹ ਪ੍ਰਾਰਥਨਾ ਕਰਨੀ ਚਾਹੁੰਦਾ ਹਾਂ ਕਿ ਮੈਂ ਆਪਣੇ ਵਿਚਾਰ ਜਿਹੜੇ ਦੱਸਣਾ ਚਾਹੁੰਦਾ ਸੀ ਇਸ ਮਤੇ ਬਾਰੇ ਦੱਸ ਦਿਤੇ ਹਨ। ਮੈਂ ਸਮਝਦਾ ਹਾਂ ਕਿ ਇੰਪਲਾਈਜ਼ ਦੀਆਂ ਸਮੱਸਿਆਵਾਂ ਨੂੰ ਮੱਦੇ ਨਜ਼ਰ ਰੱਖਦੇ ਹੋਏ ਇਹ ਬੜਾ ਹੀ ਜ਼ਰੂਰੀ ਹੈ ਕਿ ਇਹ ਮਤਾ ਪਾਸ ਕੀਤਾ ਜਾਵੇ ਅਤੇ ਮੇਰੀ ਸਰਕਾਰੀ

[ਸ਼੍ਰੀ ਰਮੇਸ਼ ਚੰਦਰ ਡੋਗਰਾ]
ਬੈਂਚਾਂ ਤੇ ਬੈਠੀ ਰੂਲਿੰਗ ਪਾਰਟੀ ਨੂੰ ਵੀ ਇਹੀ ਬੇਨਤੀ ਹੈ ਕਿ ਇਪਲਾਈਜ਼ ਦੀਆਂ ਸਮੱਸਿਆਵਾਂ ਨੂੰ ਸਾਹਮਣੇ ਰੱਖਦੇ ਹੋਏ ਇਸ ਮਤੇ ਨੂੰ ਪਾਸ ਕਰਨ ਲਈ ਸਹਿਯੋਗ ਦੇਣ ਤਾਂ ਕਿ ਇੰਪਲਾਈਜ਼ ਨੂੰ ਰਾਹਤ ਮਿਲ ਸਕੇ । ਧੰਨਵਾਦ ।

**ਸ਼੍ਰੀ ਡਿਪਟੀ ਸਪੀਕਰ** : ਜਿਹੜੇ ਆਨਰੇਬਲ ਮੈਂਬਰ ਸਾਹਿਬਾਨ ਇਸ ਮਤੇ ਤੇ ਬੋਲਣਾ ਚਾਹੁਣ ਆਪਣੇ ਨਾਮ ਮੇਰੇ ਕੋਲ ਭੇਜ ਦੇਣ । ਹਾਂ ਜੀ ਗਰੇਵਾਲ ਸਾਹਿਬ ।

**ਮੈਡੀਕਲ ਐਜੂਕੇਸ਼ਨ, ਖੋਜ ਟੈਕਨਾਲੋਜੀ ਅਤੇ ਵਾਤਾਵਰਣ ਮੰਤਰੀ** (ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ) : ਡਿਪਟੀ ਸਪੀਕਰ ਸਾਹਿਬ, ਮੇਰੇ ਸਤਿਕਾਰਯੋਗ ਸਾਥੀ ਨੇ ਇਹ ਮਤਾ ਸਦਨ ਵਿੱਚ ਲਿਆਂਦਾ ਹੈ ਜਿਸਦੇ ਵਿੱਚ ਇਸ ਹਾਊਸ ਵਲੋਂ, ਸਰਕਾਰ ਵਲੋਂ ਰਿਕੁਮੈਂਡੇਸ਼ਨ ਚਾਹੀ ਹੈ ਕਿ ਇਕ ਸਟੇਟ ਇੰਪਲਾਈਜ਼ ਦੇ ਲਈ ਸਰਵਿਸਿਜ਼ ਟ੍ਰਿਬਿਊਨਲ ਬਣਾਇਆ ਜਾਵੇ ਜਿਸ ਦੇ ਵਿੱਚ ਇੰਪਲਾਈਜ਼ ਦੇ ਕੇਸ ਹੀ ਨਿਪਟਾਏ ਜਾਣ । ਇਕ ਗੱਲ ਉਨ੍ਹਾਂ ਨੇ ਭਾਸ਼ਣ ਨੂੰ ਸ਼ੁਰੂ ਕਰਨ ਲੱਗਿਆਂ ਹੀ ਕਹੀ ਸੀ ਕਿ ਇਸ ਮਤੇ ਦੇ ਵਿੱਚ ਕੋਈ ਸਿਆਸੀ ਰੰਗਤ ਨਹੀਂ ਹੈ । ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਜੋ ਕੁਝ ਉਨ੍ਹਾਂ ਨੇ ਇਸ ਰਾਹੀਂ ਕਹਿਣ ਦੀ ਕੋਸ਼ਿਸ਼ ਕੀਤੀ ਹੈ, ਉਸਦੇ ਵਿਚ ਬਿਨਾਂ ਸਿਆਸਤ ਦੇ ਕੋਈ ਕਾਨੂੰਨੀ ਗੱਲ ਨਹੀਂ । ਮੇਰੇ ਸਤਿਕਾਰਯੋਗ ਸਾਥੀ ਨੇ ਇਹ ਦੱਸਣ ਦੀ ਬਿਲਕੁਲ ਕੋਸ਼ਿਸ਼ ਨਹੀਂ ਕੀਤੀ, ਜਦ ਕਿ ਉਨ੍ਹਾਂ ਨੂੰ ਟਰੇਜ਼ਰੀ ਬੈਂਚਿਜ਼ ਤੇ ਵੀ ਬੈਠਣ ਦਾ ਮੌਕਾ ਮਿਲਿਆ, ਕਿ ਅੱਜ ਪੰਜਾਬ ਦੇ ਮੁਲਾਜਮਾਂ ਦੇ ਕਿੰਨੇ ਕੇਸ ਪੈਂਡਿੰਗ ਹਨ, ਕਿਸ ਕਿਸ ਕਿਸਮ ਦੇ ਉਹ ਕੇਸ ਪੈਂਡਿੰਗ ਹਨ, ਕਿੰਨੇ ਕਿੰਨੇ ਸਮੇਂ ਤੋਂ ਉਹ ਲਟਕਦੇ ਆ ਰਹੇ ਹਨ, ਕੀ ਜ਼ਰੂਰਤ ਹੈ ਇਸ ਟ੍ਰਿਬਿਊਨਲ ਨੂੰ ਬਣਾ ਕੇ, ਸਥਾਪਤ ਕਰਕੇ, ਪੰਜਾਬ ਦੇ ਮੁਲਾਜ਼ਮਾਂ ਨੂੰ ਰਾਹਤ ਦੇਣ ਦੀ । ਇਹ ਠੀਕ ਹੈ ਕਿ ਸੈਂਟਰਲ ਐਡਮਨਿਸਟਰੇਟਿਵ ਟ੍ਰਿਬਿਊਨਲ ਬਣਨ ਤੋਂ ਬਾਅਦ ਸੂਬਿਆਂ ਨੂੰ ਵੀ ਹਦਾਇਤ ਕੀਤੀ ਗਈ ਸੀ ਕਿ ਸੈਂਟਰਲ ਐਕਟ ਦੇ ਤਹਿਤ ਸੂਬਿਆਂ ਵਿੱਚ ਵੀ ਅਜਿਹੇ ਟ੍ਰਿਬਿਊਨਲ ਬਣਾਏ ਜਾਣ । ਪਰ ਮੇਰੇ ਸਤਿਕਾਰਯੋਗ ਮੈਂਬਰ ਦੇ ਧਿਆਨ ਵਿੱਚ ਨਹੀਂ ਕਿ ਇਸ ਐਡਮਨਿਸਟਰੇਟਿਵ ਟ੍ਰਿਬਿਊਨਲ ਨੂੰ ਬਣਾਉਣ ਲੱਗੇ ਇਕ ਮੇਨ ਗੱਲ ਜੋ ਦਿਮਾਗ ਵਿੱਚ ਰੱਖੀ ਗਈ ਸੀ ਉਹ ਇਹ ਸੀ ਕਿ ਸਿਸਟਮ ਨੂੰ ਕੱਟ-ਸ਼ਾਰਟ ਕਰਕੇ ਟ੍ਰਿਬਿਊਨਲ ਦੇ ਫੈਸਲੇ ਸਿੱਧੇ ਸੁਪ੍ਰੀਮ ਕੋਰਟ ਵਿੱਚ ਜਾਣ । ਸੈਂਟਰਲ ਐਡਮਨਿਸਟਰੇਟਿਵ ਟ੍ਰਿਬਿਊਨਲ ਸਥਾਪਤ ਹੋਣ ਤੋਂ ਬਾਅਦ ਸੁਪਰੀਮ ਕੋਰਟ ਦੀ ਇਕ ਜਜਮੈਂਟ ਆਈ, ਉਸ ਜਜਮੈਂਟ ਨੇ ਇਸ ਲੇਜਿਸਲੇਚਰ ਦੀ ਅਟੈਂਸ਼ਨ ਨੂੰ ਕਲੇਰੀਫਾਈ ਕਰਕੇ ਕਿਹਾ ਕਿ ਜੋ ਐਡਮਨਿਸਟਰੇਟਿਵ ਟ੍ਰਿਬਿਊਨਲ ਡਿਸੀਜ਼ਨ ਦੇਵੇਗਾ, ਉਸਦੇ ਖਿਲਾਫ ਹਾਈਕੋਰਟ ਵਿੱਚ ਰਿਟ ਦਾਇਰ ਕਰਨੀ ਪਵੇਗੀ ਅਤੇ ਉਸਦੇ ਬਾਅਦ ਹੀ ਸੁਪਰੀਮ ਕੋਰਟ ਜਾ ਸਕਦੇ ਹਨ । ਜੋ ਮੇਰੇ ਸਾਥੀ ਨੇ ਗੱਲ ਕਹੀ ਕਿ ਅੱਜ ਹਾਈਕੋਰਟ ਵਿੱਚ ਜਾ ਕੇ ਬਹੁਤ ਮਹਿੰਗਾ ਇਨਸਾਫ ਮਿਲਦਾ ਹੈ, ਬੜੇ ਚਿਰ ਬਾਅਦ ਇਨਸਾਫ ਮਿਲਦਾ ਹੈ, ਉਹ ਮਨਸ਼ਾ ਸੁਪਰੀਮ ਕੋਰਟ ਦੀ ਇਸ ਜਜਮੈਂਟ ਤੋਂ ਬਾਅਦ ਪੂਰੀ ਨਹੀਂ ਹੋ ਸਕੀ । ਇਹੀ ਇਸ ਸਰਕਾਰ ਦਾ ਵੀ ਇਰਾਦਾ ਸੀ । ਸਰਕਾਰ ਹੁਣ ਵੀ ਸੋਚ ਰਹੀ ਹੈ ਕਿ ਐਡਮਨਿਸਟਰੇਟਿਵ ਟ੍ਰਿਬਿਊਨਲ ਦਾ ਸਟ੍ਰੱਕਚਰ ਇਸ ਤਰ੍ਹਾਂ ਦਾ ਹੋਣ ਚਾਹੀਦਾ ਹੈ, ਜਿਸ ਨਾਲ ਮੁਲਾਜਮਾਂ ਨੂੰ ਰਾਹਤ ਮਿਲ ਸਕੇ । ਇਸ

ਐਡਮਨਿਸਟਰੇਟਿਵ ਟ੍ਰਿਬਿਊਨਲ ਦੇ ਕਾਂਸਟੀਚਿਊਸ਼ਨ ਜਾਂ ਬਣਾਉਣ ਦੇ ਇਰਾਦੇ ਵਿਚੋਂ ਸਿਆਸੀ ਰੰਗਤ ਜਾਂ ਸਿਆਸੀ ਮੁਫਾਦ ਨਜ਼ਰ ਨਾ ਆਉਣ। ਜਿੰਨੇ ਵੀ ਮੁਲਾਜ਼ਮਾਂ ਦੇ ਕੇਸ ਚਲਦੇ ਹਨ, ਉਸ ਸਬੰਧੀ ਮੈਂ ਬੜੇ ਕਾਨਫੀਡੇਂਸ ਨਾਲ ਕਹਿ ਸਕਦਾ ਹਾਂ ਕਿ ਮੁਲਾਜ਼ਮਾਂ ਨੇ ਵੀ ਲਿਟੀਗੇਸ਼ਨ ਅਨ-ਨਸੈਸਰੀ ਵਧਾਈ ਹੈ। ਇਹ ਇੰਪਲਾਇਰ ਦਾ ਪ੍ਰੇਰੋਗੇਟਿਵ ਰਾਈਟ ਹੈ ਔਰ ਜਿਵੇਂ ਡੋਗਰਾ ਸਾਹਿਬ ਨੇ ਕਿਹਾ ਹੈ ਕਿ ਬਦਲੀਆਂ ਵੀ ਚੈਲੰਜ ਹੋਣ ਲੱਗ ਪਈਆਂ ਹਨ। ਇਹ ਇੰਪਲਾਇਰ ਦਾ ਪ੍ਰੇਰੋਗੇਟਿਵ ਰਾਈਟ ਹੈ ਕਿ ਉਹ ਇੰਪਲਾਈਜ਼ ਨੂੰ ਬਦਲ ਸਕੇ ਪਰ ਬਦਕਿਸਮਤੀ ਨਾਲ ਪਿਛਲੇ ਕੁਝ ਸਮੇਂ ਤੋਂ ਇਹ ਬਦਲੀਆਂ ਵੀ ਚੈਲੰਜ ਹੋਈਆਂ ਹਨ। 1993 ਤੋਂ 1997 ਤੱਕ ਹਾਈ ਕੋਰਟ ਨੇ ਉਨ੍ਹਾਂ ਵਿੱਚ ਦਖਲ ਵੀ ਦਿੱਤਾ। ਦਖਲ ਦਿੰਦਿਆਂ ਹੋਇਆਂ ਹਾਈ ਕੋਰਟ ਨੇ ਇਹ ਆਬਜ਼ਰਵੇਸ਼ਨ ਦਿੱਤੀ ਕਿ ਇਹ ਬਦਲੀਆਂ ਸਿਆਸੀ ਰੰਗਤ ਨਾਲ ਸਜ਼ਾ ਦੇਣ ਦਾ ਨਤੀਜਾ ਹਨ। ਪਰ ਇਕ ਜੈਨੂਅਨ ਟਰਾਂਸਫਰ ਨੂੰ ਜੋ ਕਿ ਐਡਮਨਿਸਟਰੇਟਿਵ ਗਰਾਊਂਡ ਤੇ ਹੋਈ ਹੋਵੇ, ਨੂੰ ਸਿਆਸੀ ਰੰਗਤ ਦੇ ਕੇ ਚੈਲੰਜ ਕੀਤਾ ਜਾਂਦਾ ਹੈ।

ਇਹ ਠੀਕ ਹੈ ਕਿ ਐਡਮਨਿਸਟਰੇਟਿਵ ਟ੍ਰਿਬਿਊਨਲ ਸੈਟ-ਅੱਪ ਹੋਣਾ ਚਾਹੀਦਾ ਹੈ। ਪਰ ਮੈਂ ਕਹਾਂਗਾ ਕਿ ਇਸ ਨੂੰ ਸਿੱਧਾ ਹੀ ਹਾਊਸ ਵੱਲੋਂ ਰਿਕੁਮੈਂਡ ਕਰ ਦੇਣਾ ਅਤੇ ਸਟੇਟ ਗੌਰਮਿੰਟ ਨੂੰ ਕਹਿ ਦੇਣਾ ਕਿ ਐਡਮਨਿਸਟਰੇਟਿਵ ਟ੍ਰਿਬਿਊਨਲ ਬਣਾਇਆ ਜਾਵੇ, ਵਾਜਬ ਨਹੀਂ ਹੋਵੇਗਾ। ਇਹ ਬਹੁਤ ਹੀ ਵੱਡੀ ਡਿਬੇਟ ਦਾ ਮਸਲਾ ਹੈ ਜਿਸਨੂੰ ਰੈਸ਼ ਥਰੂ ਨਹੀਂ ਕੀਤਾ ਜਾ ਸਕਦਾ। ਇਸ ਡਿਬੇਟ ਵਿੱਚ ਕਈ ਪੱਖ ਹਨ ਜਿਸ ਤਰ੍ਹਾਂ ਮੁਲਾਜ਼ਮਾਂ ਦੀਆਂ ਵਾਜਬ ਮੁਸ਼ਕਲਾਂ, ਉਨ੍ਹਾਂ ਦਾ ਜਲਦੀ ਨਿਪਟਾਰਾ ਆਦਿ। ਮੈਂ ਸਮਝਦਾ ਹਾਂ ਕਿ ਜਦੋਂ ਵਕਤ ਦੀ ਸਰਕਾਰ ਦੀਆਂ ਅੱਖਾਂ ਖੁੱਲ੍ਹੀਆਂ ਹਨ, ਕੰਨ ਖੁੱਲ੍ਹੇ ਹਨ, ਮੁਲਾਜ਼ਮਾਂ ਪ੍ਰਤੀ ਹਮਦਰਦੀ ਹੋਵੇ, ਮੁਲਾਜ਼ਮਾਂ ਨਾਲ ਜ਼ਿਆਦਤੀ ਕਰਨ ਦਾ ਕੋਈ ਇਰਾਦਾ ਨਾ ਹੋਵੇ, ਵਕਤ ਦੀ ਸਰਕਾਰ ਮੁਲਾਜ਼ਮਾਂ ਨੂੰ ਵਾਜਬ ਰਾਹਤ ਦੇ ਸਕੇ, ਜੇ ਉਸ ਨੂੰ ਮੁਸ਼ਕਲ ਆਵੇ ਤਾਂ ਉਸ ਦਾ ਨਿਪਟਾਰਾ ਕਰ ਸਕੇ ਤਾਂ ਫਿਰ ਇਸ ਦੀ ਕੋਈ ਜ਼ਰੂਰਤ ਨਹੀਂ। ਇਹ ਸਭ ਕੁਝ ਸਰਕਾਰ ਕੋਲੋਂ ਮਿਲ ਸਕਦਾ ਹੈ। ਇਹ ਠੀਕ ਹੈ ਕਿ ਜੋ ਜੁਡੀਸ਼ਲ ਪ੍ਰਾਸੈਸ ਹੈ ਔਰ ਇਸ ਜੁਡੀਸ਼ਲ ਪ੍ਰਾਸੈਸ ਵਿੱਚ ਮੁਲਾਜ਼ਮਾਂ ਦੇ ਕੇਸ ਡਿਸਾਈਡ ਹੁੰਦੇ ਹਨ। ਪਰ ਕੁਝ ਕੇਸ ਇਸ ਨੇਚਰ ਦੇ ਹੁੰਦੇ ਹਨ ਕਿ ਜਿਨ੍ਹਾਂ ਨੂੰ ਦੀਵਾਨੀ ਅਦਾਲਤ ਵਿੱਚ ਚੈਲੰਜ ਕਰਨ ਤੋਂ ਬਿਨਾਂ ਕੋਈ ਚਾਰਾ ਨਹੀਂ ਹੁੰਦਾ। ਇਹ ਠੀਕ ਹੈ ਕਿ ਦੀਵਾਨੀ ਮਸਤਾਨੀ ਹੈ। ਕੇਸ ਦਾ ਨਿਪਟਾਰਾ ਕਰਦੇ ਲਬਾ ਟਾਈਮ ਲੰਘ ਜਾਂਦਾ ਹੈ। ਪਰ ਇਸ ਦੇ ਨਾਲ ਹੀ ਇਹ ਗੱਲ ਨਹੀਂ ਭੁੱਲਣੀ ਚਾਹੀਦੀ ਕਿ ਜਿਹੜੇ ਸਟੇਟ ਦੇ ਕੋਆਪ੍ਰੇਟਿਵ ਅਦਾਰੇ ਹਨ, ਉਹ ਸਟੇਟ ਦੀ ਐਡਮਨਿਸਟਰੇਸ਼ਨ ਦਾ ਪਾਰਟ ਹਨ। ਜਿਹੜੀਆਂ ਮਿਊਂਸਿਪਲ ਕਾਰਪੋਰੇਸ਼ਨਜ਼ ਹਨ ਜਾਂ ਹੋਰ ਦੂਸਰੇ ਅਦਾਰੇ ਹਨ, ਉਹ ਸਾਰੇ ਇੰਡਸਟਰੀਅਲ ਟ੍ਰਿਬਿਊਨਲ ਦੀ ਜੋ ਡੈਫੀਨੇਸ਼ਨ ਹੈ, ਉਸ ਦੀ ਸਮਰੀ ਪ੍ਰੋਸੀਡਿੰਗਜ਼ ਵਿਚੋਂ ਲਏ ਜਾਂਦੇ ਹਨ ਅਤੇ ਅੱਜ ਵੀ ਲੇਬਰ ਕੋਰਟਸ ਅਨੇਕਾਂ ਮੁਲਾਜ਼ਮਾਂ ਦੇ ਕੇਸਾਂ ਨੂੰ ਡਿਸਾਈਡ ਕਰ ਰਹੀ ਹੈ। ਮੈਂ ਸਮਝਦਾ ਸੀ ਕਿ ਇਹ ਵਾਜਬ ਹੁੰਦਾ ਕਿ ਮੈਂਬਰ ਸਾਹਿਬ ਇਹ ਮਤਾ ਸਦਨ ਵਿੱਚ ਪੇਸ਼ ਕਰਨ ਤੋਂ ਪਹਿਲਾਂ ਇਸ ਗੱਲ ਦੀ ਪੂਰੀ ਤਰ੍ਹਾਂ ਘੋਖ ਕਰਦੇ ਕਿ ਇਸ ਸਟੇਟ ਐਡਮਨਿਸਟਰੇਟਿਵ ਟ੍ਰਿਬਿਊਨਲ ਨੂੰ ਪੰਜਾਬ ਵਰਗੀ ਸਟੇਟ

[ਮੈਡੀਕਲ ਐਜੂਕੇਸ਼ਨ, ਖੋਜ ਟੈਕਨਾਲੋਜੀ ਅਤੇ ਵਾਤਾਵਰਣ ਮੰਤਰੀ]

ਵਿੱਚ ਬਣਾਉਣਾ ਇਕ ਐਸਟੇਬਲਿਸ਼ਮੈਂਟ ਤੇ ਨਵਾਂ ਵਾਧੂ ਖਰਚਾ ਹੋਵੇਗਾ । ਇਨ੍ਹਾਂ ਨੇ ਇਸ ਮਤੇ ਨੂੰ ਮੂਵ ਕਰਨ ਸਮੇਂ ਇਸ ਗੱਲ ਦੀ ਘੋਖ ਨਹੀਂ ਕੀਤੀ । ਅੱਜ ਕਿੰਨੇ ਹੀ ਮੁਲਾਜ਼ਮਾਂ ਦੇ ਕੇਸ ਕਿਹੜੀਆਂ ਕਿਹੜੀਆਂ ਅਦਾਲਤਾਂ ਵਿੱਚ ਕਿੰਨੀ ਕਿੰਨੀ ਦੇਰ ਤੋਂ ਪੈਂਡਿੰਗ ਹਨ । ਇਹ ਮੁਲਾਜ਼ਮਾਂ ਦੀ ਵਜ੍ਹਾ ਕਰਕੇ ਹਨ ਜਾਂ ਫਿਰ ਸਰਕਾਰ ਦੀ ਵਜ੍ਹਾ ਕਰਕੇ । ਮੈਨੂੰ ਕਾਫੀ ਸਮਾਂ ਵਕਾਲਤ ਵਿੱਚ ਕੰਮ ਕਰਨ ਦਾ ਮੌਕਾ ਮਿਲਿਆ ਹੈ । ਅਕਸਰ ਅਸੀਂ ਇਹ ਦੇਖਦੇ ਸੀ ਕਿ ਜਿਥੇ ਕਿਸੇ ਮੁਲਾਜ਼ਮ ਨਾਲ ਨਜਾਇਜ਼ ਵੀ ਨਾ ਹੋਇਆ ਹੋਵੇ ਤੇ ਹਿੰਮਤ ਕਰਕੇ ਵਕੀਲ ਉਸ ਨੂੰ ਕੋਰਟ ਵਿੱਚ ਸਟੇਅ ਲੈ ਦੇਵੇ ਅਤੇ ਉਸ ਤੋਂ ਬਾਅਦ ਮੁਲਾਜ਼ਮ ਦਾ ਬਤੌਰ ਮੁੱਦਈ ਨਜ਼ਰੀਆ ਹੀ ਹੁੰਦਾ ਸੀ ਕਿ ਇਸ ਸਟੇਅ ਨੂੰ ਵੱਧ ਤੋਂ ਵੱਧ ਲਮਕਾਇਆ ਜਾਵੇ ਤਾਂ ਕਿ ਜੇ ਉਸ ਦੀ ਬਦਲੀ ਇਨਵਾਲਵਡ ਹੈ ਤਾਂ ਸਰਕਾਰ ਦੀ ਮਿਆਦ ਲੰਘ ਜਾਵੇ, ਜੇ ਉਸ ਦੀ ਪ੍ਰਮੋਸ਼ਨ ਇਨਵਾਲਵਡ ਹੈ ਤਾਂ ਉਸ ਦੀ ਰਿਟਾਇਰ-ਮੈਂਟ ਆ ਜਾਵੇ । ਇਸ ਤਰ੍ਹਾਂ ਕਰਕੇ ਮੈਂ ਸਮਝਦਾ ਹਾਂ ਕਿ ਇਸ ਮਤੇ ਨੂੰ ਸਿੱਧਾ ਰੱਖ ਕੇ ਕਿ ਇਸ ਹਾਊਸ ਤੋਂ ਸਰਕਾਰ ਨੂੰ ਸਿਫਾਰਸ਼ ਕਰਵਾ ਕੇ ਇਹ ਸਟੇਟ ਐਡਮਨਿਸਟਰੇਟਿਵ ਟ੍ਰਿਬਿਊਨਲ ਬਣਾਇਆ ਜਾਵੇ, ਬਿਲਕੁਲ ਵਾਜਬ ਨਹੀਂ । ਇਨ੍ਹਾਂ ਨੇ ਆਪਣੇ ਭਾਸ਼ਣ ਵਿੱਚ ਫਰਮਾਇਆ ਕਿ ਸਾਡੀ ਸਰਕਾਰ ਨੇ 51 ਨੁਕਾਤੀ ਪ੍ਰੋਗਰਾਮ ਬਣਾਇਆ ਹੈ, ਉਸ ਵਿਚ ਇਕ ਨੁਕਤਾ ਇਹ ਰੱਖ ਦਿੱਤਾ ਪਰ ਇਹ ਨੁਕਤਾ ਨੁਕਤਾ ਹੀ ਸੀ । ਇਹ ਨੁਕਤਾ ਇਕ ਭੁਲੇਖਾ ਹੀ ਸੀ । ਜੇ ਇਸ ਗੱਲ ਵਿੱਚ ਕੋਈ ਅਸਲੀਅਤ ਹੁੰਦੀ ਜਾਂ ਇਸ ਗੱਲ ਪ੍ਰਤੀ ਕੋਈ ਇਮਾਨਦਾਰ ਸੋਚ ਹੁੰਦੀ ਤਾਂ ਇਹ ਪਹਿਲਾਂ ਹੀ ਕਰ ਦਿੰਦੇ । ਜਿਹੜਾ ਸੈਂਟਰਲ ਐਡਮਨਿਸਟ੍ਰੇਟਿਵ ਟ੍ਰਿਬਿਊਨਲ ਬਾਰੇ ਗੌਰਮਿੰਟ ਆਫ ਇੰਡੀਆ ਦਾ ਫੈਸਲਾ ਸੀ, ਉਹ ਇਸ 51 ਨੁਕਾਤੀ ਪ੍ਰੋਗਰਾਮ ਦੇ ਐਲਾਨਣ ਤੋਂ ਬਹੁਤ ਪਹਿਲਾਂ ਦਾ ਸੀ । ਇਸ ਗੱਲ ਨਾਲ ਮੇਰੇ ਵੀਰ ਸਹਿਮਤ ਹੋਣਗੇ ਕਿ 51 ਨੁਕਾਤੀ ਪ੍ਰੋਗਰਾਮ ਨੂੰ ਬਣਾਉਣ ਵੇਲੇ ਤੇ ਐਲਾਨਣ ਵੇਲੇ ਵੀ ਇਸੇ ਪਾਰਟੀ ਦੀ ਸਰਕਾਰ ਸੀ, ਜਿਸ ਪਾਰਟੀ ਦੀ ਪੰਜ ਸਾਲ ਪਹਿਲਾਂ ਸਰਕਾਰ ਰਹੀ ਤੇ ਡੋਗਰਾ ਸਾਹਿਬ ਤਾਂ ਲੱਕੀ ਆਦਮੀ ਹਨ, ਇਨ੍ਹਾਂ ਨੂੰ ਉਸ ਸਰਕਾਰ ਵਿੱਚ ਜ਼ਿੰਮੇਵਾਰੀ ਵੀ ਮਿਲੀ । ਪਰ ਇਹ ਅਕਸਰ ਦੇਖਣ ਵਿੱਚ ਆਇਆ ਹੈ ਕਿ ਜਦ ਡੂੰਘੇ ਪਾਣੀਆਂ ਵਿੱਚ ਡੁੱਬਦੇ ਹਨ, ਉਦੋਂ ਹੀ ਹੱਥ ਮਾਰ ਕੇ ਇਸ਼ਾਰੇ ਕਰਨ ਦੀ ਕੋਸ਼ਿਸ਼ ਕਰਕੇ ਬਾਹਰ ਬੈਠੇ ਲੋਕਾਂ ਦੀ ਸਿੰਪਥੀ ਲੈਣ ਦੀ ਕੋਸ਼ਿਸ਼ ਕਰਦੇ ਹਨ । ਪਰ ਅੱਜ ਦਾ ਮੁਲਾਜ਼ਮ ਪੰਜਾਬ ਦੇ ਆਮ ਇਨਸਾਨ ਵਾਂਗੂੰ ਬੜਾ ਸੁਚੇਤ ਹੈ । ਉਹ ਹਰ ਕੀਤੇ ਹੋਏ ਐਲਾਨਾਂ ਦੀ ਬੜੀ ਵਫ਼ਾਦਾਰੀ, ਇਮਾਨਦਾਰੀ ਤੇ ਨੇਕ ਸੋਚ ਹੋਣ ਬਾਰੇ ਬੜਾ ਵਧੀਆ ਟੈਸਟ ਕਰਦਾ ਹੈ । 51 ਪੁਆਇੰਟ ਪ੍ਰੋਗਰਾਮ ਐਲਾਨਣ ਤੋਂ ਬਾਅਦ ਇਹ ਪ੍ਰੋਗਰਾਮ ਐਲਾਨਣ ਵਾਲਿਆਂ ਨੂੰ ਪੰਜਾਬ ਦੀ ਜਨਤਾ ਨੇ ਸਵਾ ਮਹੀਨੇ ਦੇ ਅੰਦਰ ਹੀ ਨਿਹੰਗਾ ਦੇ ਬਾਟੇ ਵਾਂਗੂ ਮਾਜ ਕੇ ਪਰ੍ਹੇ ਸੁੱਟ ਦਿੱਤਾ । ਉਨ੍ਹਾਂ ਨੂੰ ਇਸ ਵਿੱਚੋਂ ਬਦਬੂ ਆ ਰਹੀ ਸੀ, ਨੇਕ ਸੋਚ ਨਾ ਹੋਣ ਦੀ ਅਤੇ ਨਾ ਹੀ ਮੁਲਾਜ਼ਮਾਂ ਪ੍ਰਤੀ ਇਮਾਨਦਾਰੀ ਤੇ ਵਫਾਦਾਰੀ ਦੀ ਗੱਲ ਦਿਸਦੀ ਸੀ । ਮੈਂ ਇਥੇ ਇਹ ਗੱਲ ਜ਼ਰੂਰ ਕਹਿਣੀ ਚਾਹਾਂਗਾ ਕਿ ਇਸ ਪਵਿੱਤਰ ਸਦਨ ਵਿੱਚ ਹਮੇਸ਼ਾ ਉਹੀ ਗੱਲ ਲਿਆਉਣੀ ਚਾਹੀਦੀ ਹੈ, ਜੋ ਵਾਕਿਆ ਹੀ ਮੁਲਾਜ਼ਮਾਂ ਦੇ ਹਿੱਤ ਵਿੱਚ ਹੋਵੇ । ਸਰਕਾਰ ਨੂੰ ਹਮੇਸ਼ਾ ਉਹੀ ਸੋਚ ਕਰਨੀ ਚਾਹੀਦੀ ਹੈ, ਜਿਹੜੀ ਵਾਕਿਆ ਹੀ ਮੁਲਾਜ਼ਮਾਂ ਨੂੰ

ਰਾਹਤ ਦੇਵੇ । ਉਹ ਸੋਚ ਰੱਖੀ ਇਸ ਪੰਜਾਬ ਦੀ ਸਰਕਾਰ ਨੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਲੀਡਰਸ਼ਿਪ ਹੇਠ । ਅਸਲੀ ਲੋੜ ਸੀ ਪੰਜਾਬ ਵਿੱਚ ਮੁਲਾਜ਼ਮਾਂ ਨੂੰ ਇਕਨਾਮਿਕ ਰਾਹਤ ਦੇਣ ਦੀ । ਪੰਜਾਬ ਦੇ ਪੇ-ਕਮਿਸ਼ਨ ਦੀ ਰਿਪੋਰਟ ਨੂੰ ਇਨ੍ਹਾਂ ਦੀ ਸਰਕਾਰ ਵਾਂਗੂੰ ਲਮਕਾਇਆ ਵੀ ਜਾ ਸਕਦਾ ਸੀ । ਉਸ ਨੂੰ ਹੋਰ ਵੀ ਪਿੱਛੇ ਪਾਇਆ ਜਾ ਸਕਦਾ ਸੀ । ਚਾਰ ਸਾਲ ਮੁੱਕਣ ਤੋਂ ਬਾਅਦ ਉਸ ਨੂੰ ਇੰਪਲੀਮੈਂਟ ਵੀ ਕੀਤਾ ਜਾ ਸਕਦਾ ਸੀ । ਪਰ ਨਹੀਂ, ਕੀਤੇ ਹੋਏ ਵਾਇਦਿਆਂ ਮੁਤਾਬਿਕ ਸਰਕਾਰ ਇਹ ਕਰਨ ਪ੍ਰਤੀ ਇਮਾਨਦਾਰ ਸੀ । ਤੁਹਾਨੂੰ ਯਾਦ ਹੋਵੇਗਾ ਜਦ ਸਰਕਾਰ ਹੋਂਦ ਵਿੱਚ ਆਈ ਤਾਂ ਪੇ-ਕਮਿਸ਼ਨ ਨੇ ਆਪਣੀ ਰਿਪੋਰਟ ਨਹੀਂ ਸੀ ਦਿੱਤੀ । ਮੁਲਾਜ਼ਮ ਜਥੇਬੰਦੀਆਂ ਪੰਜਾਬ ਦੇ ਮੁੱਖ ਮੰਤਰੀ ਨੂੰ ਮਿਲੀਆਂ ਤਾਂ ਉਨ੍ਹਾਂ ਨੂੰ ਵਿਸ਼ਵਾਸ ਦਿਵਾਇਆ ਕਿ ਪੇ-ਕਮਿਸ਼ਨ ਦੇ ਚੇਅਰਮੈਨ ਜਸਟਿਸ ਸੰਧਾਵਾਲੀਆ ਨੂੰ ਕਿਹਾ ਜਾਵੇਗਾ ਕਿ ਫਸਟ ਰਿਪੋਰਟ 15 ਜੁਲਾਈ, 1997 ਤੱਕ ਕੰਪਲੀਟ ਕਰਕੇ ਪੇਸ਼ ਕਰ ਦੇਣ ਅਤੇ ਇਹ ਹੋਇਆ ਵੀ । ਫਸਟ ਅੰਤਰਿਮ ਰਿਪੋਰਟ ਪੇ-ਕਮਿਸ਼ਨ ਦੀ 15 ਜੁਲਾਈ, 1997 ਤੋਂ ਪਹਿਲਾਂ ਸਰਕਾਰ ਨੂੰ ਪੇਸ਼ ਹੋਈ ਅਤੇ ਉਸ ਤੋਂ ਬਾਅਦ ਕੰਪਲੀਟ ਰਿਪੋਰਟ ਪੇਸ਼ ਕੀਤੀ ਗਈ ਤੇ ਸਰਕਾਰ ਨੇ ਇਨ-ਬਿਨ ਫਰਾਖਦਿਲੀ ਦਾ ਮੁਜ਼ਾਹਰਾ ਕਰਦਿਆਂ ਹੋਇਆ ਉਸ ਰਿਪੋਰਟ ਨੂੰ ਲਾਗੂ ਕੀਤਾ । ਇਥੇ ਹੀ ਬਸ ਨਹੀਂ ਹੈ, ਸੈਂਟਰਲ ਪੇ-ਕਮਿਸ਼ਨ ਦੀ ਰਿਪੋਰਟ ਤੋਂ ਪਹਿਲਾਂ ਪੰਜਾਬ ਪੇ-ਕਮਿਸ਼ਨ ਦੀ ਰਿਪੋਰਟ ਆ ਗਈ ਸੀ । ਜੇਕਰ ਮੇਰੇ ਸਾਹਮਣੇ ਬੈਠੇ ਵੀਰਾਂ ਵਾਲੀ ਸੋਚ ਸਾਡੀ ਹੁੰਦੀ ਤਾਂ ਉਸ ਦੀ ਇੰਪਲੀਮੈਂਟੇਸ਼ਨ ਵਿਚ ਡਿਲੇਅ ਕੀਤੀ ਜਾ ਸਕਦੀ ਸੀ । ਉਸ ਰਿਪੋਰਟ ਦਾ ਕ੍ਰਿਟੀਕਲ ਅਨੈਲਸਿਸ ਕੀਤਾ ਜਾ ਸਕਦਾ ਸੀ, ਉਸ ਨੂੰ ਫਰਦਰ ਐਗਜਾਮਿਨ ਕਰਕੇ ਹੋਰ ਪਿਛੇ ਪਾਇਆ ਜਾ ਸਕਦਾ ਸੀ । ਪਰ ਅਸੀਂ ਫੈਸਲਾ ਕੀਤਾ ਕਿ ਮੁਲਾਜ਼ਮਾਂ ਨੂੰ ਰਾਹਤ ਦੇਣੀ ਹੈ । ਮੁਲਾਜ਼ਮਾਂ ਦੀਆਂ ਜਾਇਜ਼ ਮੰਗਾਂ, ਮੁਲਾਜ਼ਮਾਂ ਦੇ ਬਣਦੇ ਹੱਕ, ਉਨ੍ਹਾਂ ਨੂੰ ਰਾਹਤ ਪਹੁੰਚਾਉਣਾ ਰੌਲੇ ਪਾਏ ਬਗੈਰ ਲਾਭ ਦੇਣਾ ਅੱਛਾ ਹੁੰਦਾ ਹੈ, ਰੌਲਾ ਪੁਆ ਕੇ ਮੁਲਾਜ਼ਮਾਂ ਨੂੰ ਕੁਝ ਦੇਣਾ ਵਾਜਿਬ ਨਹੀਂ ਹੁੰਦਾ । ਇਤਿਹਾਸ ਗਵਾਹ ਹੈ ਕਿ ਪੰਜਾਬ ਦੇ ਮੁਲਾਜ਼ਮਾਂ ਨੂੰ ਰਾਹਤ ਦੇਣ ਲਈ 660 ਕਰੋੜ ਰੁਪਏ ਦਾ ਐਡੀਸ਼ਨਲ ਬਰਡਨ ਪੰਜਾਬ ਸਰਕਾਰ ਨੇ ਆਪਣੇ ਉਤੇ ਪਾਇਆ ਹੈ, ਅਤੇ ਉਨ੍ਹਾਂ ਨੂੰ ਰਾਹਤ ਦਿੱਤੀ ਹੈ । ਅੱਜ ਜੋ ਟ੍ਰਿਬਿਊਨਲ ਬਣਾਉਣ ਦੀ ਗੱਲ ਕੀਤੀ ਗਈ ਹੈ, ਉਸ ਦੇ ਵਿਚੋਂ ਖੁਸ਼ਬੂ ਨਹੀਂ ਆ ਰਹੀ, ਇਸ ਦੇ ਵਿਚੋਂ ਸਿਆਸੀ ਸੋਚ ਦੀ ਬਦਬੂ ਆ ਰਹੀ ਹੈ । ਟ੍ਰਿਬਿਊਨਲ ਬਣਾਉਣ ਲਈ ਬੜੀ ਕੰਕਰੀਟ ਸੁਜੈਸ਼ਨ ਦੇਣੀ ਚਾਹੀਦੀ ਸੀ, ਇਸ ਨੂੰ ਬਿੱਲ ਬਣਾਉਣ ਵਾਸਤੇ । ਅੱਜ ਵੀ ਇੰਨੀ ਵੱਡੀ ਗਿਣਤੀ ਦੇ ਵਿੱਚ ਪੰਜਾਬ ਦੇ ਮੁਲਾਜ਼ਮਾਂ ਦੇ ਕੇਸ ਪਏ ਹਨ ਜੇਕਰ ਸਟੇਟ ਐਡਮਨਿਸਟ੍ਰੇਟਿਵ ਟ੍ਰਿਬਿਊਨਲ ਬਣਾਇਆ ਜਾਵੇ ਤਾਂ ਉਹ ਉਸਦੇ ਪਰਵਿਊ ਵਿਚ ਨਹੀਂ ਆਉਣਗੇ । ਇਸ ਗੱਲ ਦਾ ਇਨ੍ਹਾਂ ਨੂੰ ਵੀ ਗਿਆਨ ਹੋਣਾ ਹੈ ਕਿ ਜੇਕਰ ਐਡਮਨਿਸਟ੍ਰੇਟਿਵ ਟ੍ਰਿਬਿਊਨਲ ਬਣਾਇਆ ਜਾਵੇ ਤਾਂ ਹਰ ਸਰਵਿਸ ਦੇ ਮਾਮਲੇ ਉਸ ਦੇ ਪਰਵਿਊ ਵਿਚ ਨਹੀਂ ਆਉਣਗੇ । ਉਨ੍ਹਾਂ ਨੂੰ ਡਿਫਰੈਂਟ ਡਿਫਾਇਨ ਕੀਤਾ ਜਾਂਦਾ ਹੈ । ਜੇਕਰ 7-8 ਜਾਂ 10 ਸਰਵਿਸ ਦੇ ਮਸਲੇ ਇਕ ਮਹੀਨੇ ਦੇ ਵਿੱਚ ਉਠਾਏ ਜਾਂਦੇ ਜਾਂ ਫਿਰ 100-150 ਮਸਲੇ ਇਕ ਸਾਲ ਦੇ ਵਿੱਚ ਉਠਣ ਤਾਂ ਉਨ੍ਹਾਂ ਨੂੰ ਸੁਲਝਾਉਣ ਲਈ ਇਕ ਬਹੁਤ ਵੱਡੀ ਐਸਟੈਬਲਿਸ਼ਮੈਂਟ ਤੇ ਪੇਰਲਲ ਸਿਸਟਮ ਖੜ੍ਹਾ ਕਰਕੇ ਸਟੇਟ ਦੇ ਉਤੇ ਬਹੁਤ ਵੱਡਾ ਐਕਸਪੈਂਡੀਚਰ ਪਵੇਗਾ । ਮੈਂ ਬੇਨਤੀ

[ਮੈਡੀਕਲ ਐਜੂਕੇਸ਼ਨ, ਖੋਜ, ਟੇਕਨਾਲੋਜੀ ਅਤੇ ਵਾਤਾਵਰਣ ਮੰਤਰੀ]

ਕਰਨੀ ਚਾਹੁੰਦਾ ਹਾਂ ਕਿ ਇਸ ਹੀ ਗੰਭੀਰਤਾ ਨੂੰ ਪਰਖਦੇ ਹੋਇਆਂ, ਇਸ ਤੇ ਬੜੀ ਗੰਭੀਰ ਵਿਚਾਰ ਕਰਨ ਦੀ ਲੋੜ ਹੈ । ਦੇਖਣਾ ਪਵੇਗਾ ਕਿ ਸੁਪਰੀਮ ਕੋਰਟ ਦੀ ਉਸ ਹਦਾਇਤ ਜਿਸ ਦੇ ਵਿਚ ਆਨਰੇਬਲ ਜੱਜਿਜ਼ ਨੇ ਫੈਸਲਾ ਕੀਤਾ ਹੈ ਕਿ ਐਡਮਨਿਸਟ੍ਰੇਟਿਵ ਟ੍ਰਿਬਿਊਨਲ ਦੇ ਫੈਸਲੇ ਨੂੰ ਚੈਲਿੰਜ ਕਰਨ ਲਈ ਪਹਿਲਾਂ ਹਾਈਕੋਰਟ ਜਾਣਾ ਪਵੇਗਾ । ਇਹ ਹਦਾਇਤ ਕੀਤੀ ਗਈ ਕਿ ਹਾਈ ਕੋਰਟ ਦੇ ਰਾਹੀਂ ਹੀ ਸੁਪਰੀਮ ਕੋਰਟ ਜਾਇਆ ਜਾ ਸਕੇਗਾ । ਇਸ ਤਰ੍ਹਾਂ ਇਹ ਮੁਲਾਜ਼ਮਾਂ ਦੇ ਹਿੱਤ ਵਿਚ ਹੋਵੇਗਾ ਕਿ ਨਹੀਂ ? ਮੇਰਾ ਆਪਣਾ ਵਿਚਾਰ ਹੈ ਕਿ ਸਟੇਟ ਐਡਮਨਿਸਟ੍ਰੇਟਿਵ ਟ੍ਰਿਬਿਊਨਲ ਦੇ ਫੈਸਲੇ ਤੋਂ ਬਾਅਦ ਮੁਲਾਜ਼ਮਾਂ ਨੂੰ ਦੋਬਾਰਾ ਹਾਈ ਕੋਰਟ ਦੇ ਵਿਚ ਜਾਣਾ ਪਵੇਗਾ । ਜੋ ਮੇਰੇ ਵੀਰ ਡੋਗਰਾ ਜੀ ਨੇ ਕਿਹਾ ਹੈ ਕਿ ਹਾਈਕੋਰਟ ਵਿੱਚ ਜਾਣਾ ਬਹੁਤ ਮਹਿੰਗਾ ਇਨਸਾਫ ਲੈਣਾ ਹੈ, ਦੇਰ ਬਾਅਦ ਇਨਸਾਫ ਲੈਣਾ ਹੈ ਅਤੇ ਆਮ ਆਦਮੀ ਦੀ ਪਹੁੰਚ ਤੋਂ ਬਾਹਰ ਇਨਸਾਫ ਲੈਣਾ ਹੈ, ਉਹ ਮਨਸ਼ਾ ਪੂਰੀ ਨਹੀਂ ਹੁੰਦੀ ਕਿਉਂਕਿ ਜਿਹੜੀ ਤਿੰਨ ਜੱਜਾਂ ਦੀ ਰੂਲਿੰਗ ਹੈ, ਉਸ ਨੂੰ ਉਸ ਤੋਂ ਵੱਡਾ ਬੈਂਚ ਰਿਵਿਊ ਨਹੀਂ ਕਰਦਾ ਜਾਂ ਸੈਟ-ਅਸਾਈਡ ਨਹੀਂ ਕਰਦਾ ਤਾਂ ਉਸ ਪ੍ਰਾਸੈਸ ਨੂੰ ਬਾਈਪਾਸ ਨਹੀਂ ਕੀਤਾ ਜਾ ਸਕਦਾ । ਮੈਂ ਸਮਝਦਾ ਹਾਂ ਕਿ ਸਟੇਟ ਐਡਮਨਿਸਟ੍ਰੇਟਿਵ ਟ੍ਰਿਬਊਨਲ ਇਨ੍ਹਾਂ ਹਾਲਤਾਂ ਦੇ ਵਿਚ ਸਥਾਪਤ ਕੀਤਾ ਜਾਵੇ ਤਾਂ ਇਹ ਕੋਈ ਲਾਹੇਵੰਦ ਸੌਦਾ ਨਹੀਂ ਹੋਵੇਗਾ । ਅੱਜ ਵੀ ਡਿਫਰੈਂਟ ਟ੍ਰਿਬਿਊਨਲ ਜਿਵੇਂ ਲੇਬਰ ਟ੍ਰਿਬਿਊਨਲ ਹੈ, ਸਿਵਲ ਕੋਰਟ ਹੈ, ਸਿਵਲ ਕੋਰਟ ਦੇ ਫੈਸਲੇ ਤੋਂ ਬਾਅਦ ਵੀ ਹਾਈਕੋਰਟ ਜਾਣਾ ਪੈਂਦਾ ਹੈ । ਮੈਂ ਦੇਖਿਆ ਹੈ ਬਤੌਰ ਵਕੀਲ ਦੇ ਕਿਉਂਕਿ ਮੈਂ ਇਸ ਪ੍ਰੋਫੈਸ਼ਨ ਦੇ ਵਿੱਚ ਰਿਹਾ ਹਾਂ ਕਿ ਮੁਲਾਜ਼ਮਾਂ ਦੇ ਸਰਵਿਸਜ਼ ਮੈਟਰ ਜਿਹੜੇ ਉਨ੍ਹਾਂ ਦੇ ਹੱਕਾਂ ਨੂੰ ਨੁਕਸਾਨ ਪਹੁੰਚਾਉਂਦੇ ਹੋਣ ਉਨ੍ਹਾਂ ਹੁਕਮਾਂ ਵਿਰੁੱਧ ਜੋ ਕੇਸ ਫਾਈਲ ਕੀਤੇ ਜਾਂਦੇ ਹਨ, ਉਨ੍ਹਾਂ ਦੀ ਗਿਣਤੀ ਬਹੁਤ ਘੱਟ ਹੁੰਦੀ ਹੈ । ਅਕਸਰ ਪਿਛਲੇ ਸਾਲਾਂ ਵਿੱਚ ਜੋ ਸਰਵਿਸ ਮੈਟਰਾਂ ਦੇ ਕੇਸਾਂ ਵਿੱਚ ਗਿਣਤੀ ਵਧੀ ਹੈ, ਉਨ੍ਹਾਂ ਵਿੱਚ ਹੋਈਆਂ ਸਿਲੈਕਸ਼ਨਾਂ ਚੈਲੰਜ ਕੀਤੀਆਂ ਗਈਆਂ ਹਨ । ਸਿਲੈਕਸ਼ਨ ਦੇ ਮੋੜ ਚੈਲੰਜ ਕੀਤੇ ਗਏ ਹਨ । ਸਿਲੈਕਸ਼ਨ ਵਿੱਚ ਹੋਈਆਂ ਬੇਨਿਯਮੀਆਂ ਅਤੇ ਬਦ-ਦਿਆਨਤਾਂ ਚੈਲੰਜ ਹੋਈਆਂ ਹਨ । ਜੇ ਇਹ ਸਟੇਟ ਐਡਮਨਿਸਟ੍ਰੇਟਿਵ ਟ੍ਰਿਬਿਊਨਲ ਬਣਾਇਆ ਵੀ ਜਾਵੇ ਤਾਂ ਵੀ ਉਹ ਚੀਜ਼ਾਂ ਉਸ ਦੇ ਪਰਵਿਊ ਵਿੱਚ ਨਹੀਂ ਹੋਣਗੀਆਂ । ਮੇਰਾ ਖਿਆਲ ਹੈ ਕਿ ਡੋਗਰਾ ਸਾਹਿਬ ਦੇ ਦਿਮਾਗ ਵਿੱਚ ਇਹ ਮਤਾ ਪੇਸ਼ ਕਰਨ ਲੱਗੇ ਸ਼ਾਇਦ ਇਹ ਗੱਲ ਹੋਵੇ ਕਿ ਜੋ ਪਿਛਲੇ ਸਮੇਂ ਵਿੱਚ ਬੀ. ਡੀ. ਓ. ਭਰਤੀ ਕੀਤੇ ਗਏ ਸਨ ਅਤੇ ਹਾਈ ਕੋਰਟ ਵੱਲੋਂ ਰੱਦ ਕਰ ਦਿੱਤੇ ਗਏ ਸਨ, ਕਿ ਜੇ ਸਟੇਟ ਐਡਮਨਿਸਟ੍ਰੇਟਿਵ ਟ੍ਰਿਬਿਊਨਲ ਹੁੰਦਾ ਤਾਂ ਸ਼ਾਇਦ ਉਹ ਸਰਕਾਰ ਦੀ ਕਿਸੇ ਤਰ੍ਹਾਂ ਦੀ ਡੋਪ ਹੇਠ ਇਨ੍ਹਾਂ ਦੇ ਕੀਤੇ ਹੋਏ ਗਲਤ ਫੈਸਲਿਆਂ ਨੂੰ ਉਲੱਦਦਾ ਨਾ । ਇਹ ਇੱਛਾ ਹੋਣੀ ਹੈ, ਇਨ੍ਹਾਂ ਦੇ ਦਿਮਾਗ ਵਿੱਚ ਉਹ ਚੀਜ਼ ਹੋ ਸਕਦੀ ਹੈ ਕਿ ਜਿਹੜੇ ਪੰਜਾਬ ਪਬਲਿਕ ਸਰਵਿਸ ਕਮਿਸ਼ਨ ਦੇ ਪਰਵਿਊ ਵਿਚੋਂ ਕੱਢ ਕੇ ਸਿੱਧੇ ਬੀ. ਡੀ. ਓ. ਭਰਤੀ ਕੀਤੇ, ਉਹ ਹਾਈ ਕੋਰਟ ਵਿੱਚ ਚੈਲੰਜ ਹੋ ਗਏ, ਹਾਈ ਕੋਰਟ ਨੇ ਰੱਦ ਕੀਤੇ, ਕਿ ਸ਼ਾਇਦ ਸਟੇਟ ਐਡਮਨਿਸਟ੍ਰੇਟਿਵ ਟ੍ਰਿਬਿਊਨਲ ਜੇ ਹੋਂਦ ਵਿੱਚ ਹੁੰਦਾ ਤੇ ਉਹ ਇਨ੍ਹਾਂ ਨੂੰ ਕੁਝ ਰਾਹਤ

ਦਿੰਦਾ । ਮੈਂ ਦੱਸਣਾ ਚਾਹਾਂਗਾ ਕਿ ਅੱਜ ਸੈਂਟਰਲ ਐਡਮਨਿਸਟ੍ਰੇਟਿਵ ਟ੍ਰਿਬਿਊਨਲ ਹੋਂਦ ਵਿੱਚ ਹੈ ਅਤੇ ਜਿਨ੍ਹਾਂ ਦੇ ਅੱਗੇ ਜੋਨਾਂ ਵਿੱਚ ਵੀ ਟ੍ਰਿਬਿਊਨਲ ਸੇਟ ਹੋਏ ਹੋਏ ਹਨ । ਜਿਸ ਤਰ੍ਹਾਂ ਇੱਕ ਸੈਂਟਰਲ ਐਡਮਨਿਸਟ੍ਰੇਟਿਵ ਟ੍ਰਿਬਿਊਨਲ ਜੋ ਚੰਡੀਗੜ੍ਹ ਵਿੱਚ ਸਥਾਪਿਤ ਹੈ, ਜਿਸ ਨੂੰ ਕੇਟ ਵੀ ਕਹਿ ਦਿੰਦੇ ਹਾਂ । ਉਸ ਵਿੱਚ 5 ਜੱਜ ਹਨ । ਉਨ੍ਹਾਂ ਕੋਲ ਵੀ ਕਈ ਵਾਰੀ ਇੰਨਾ ਕੰਮ ਨਹੀਂ ਹੁੰਦਾ ਕਿ ਉਨ੍ਹਾਂ ਨੂੰ ਹਮੇਸ਼ਾ ਕੰਮ ਵਿੱਚ ਲਗਾਈ ਰੱਖੀਏ । ਉਸ ਦੇ ਮੁਕਾਬਲੇ ਜਦੋਂ ਸਟੇਟ ਐਡਮਨਿਸਟ੍ਰੇਟਿਵ ਟ੍ਰਿਬਿਊਨਲ ਬਣਾਇਆ ਜਾਵੇ ਤਾਂ ਉਸ ਦੀ ਬਣਤਰ ਕੀ ਹੋਵੇ, ਉਸ ਦੀ ਫੰਕਸ਼ਨਿੰਗ ਦਾ ਪਰਵਿਊ ਕੀ ਹੋਵੇ, ਤੇ ਉਸ ਦੇ ਕੰਮ ਦਾ ਦਾਇਰਾ ਕੀ ਹੋਵੇਗਾ ਇਹ ਬੜਾ ਗੰਭੀਰ ਮਸਲਾ ਹੈ । ਅੱਜ ਸਿਰਫ ਇਹ ਕਿਹਾ ਜਾਣਾ ਕਿ ਇਸ ਟ੍ਰਿਬਿਊਨਲ ਦੀ ਹੋਂਦ ਮੁਲਾਜ਼ਮਾਂ ਨੂੰ ਵੱਡੀ ਰਾਹਤ ਹੋਵੇਗੀ, ਮੇਰਾ ਖਿਆਲ ਹੈ ਕਿ ਮੁਲਾਜ਼ਮਾਂ ਨਾਲ ਜ਼ਿਆਦਤੀ ਕਰਨੀ ਹੋਵੇਗੀ । ਅੱਜ ਦਾ ਮੁਲਾਜ਼ਮ ਇਸ ਗੱਲ ਤੋਂ ਸੁਚੇਤ ਹੈ ਕਿ ਇਹ ਟ੍ਰਿਬਿਊਨਲ ਜਿੰਨਾ ਚਿਰ ਇਸ ਦਾ ਫੈਸਲਾ ਸਿੱਧਾ ਸੁਪਰੀਮ ਕੋਰਟ ਵਿੱਚ ਚੈਲੰਜ ਕਰਨ ਦਾ ਪਰਵਿਊ ਨਾ ਹੋਵੇ ਉਸ ਨੂੰ ਕਈ ਸਟੈਪ, ਜੋ ਨਾਰਮਲ ਜੁਡੀਸ਼ੀਅਲ ਪ੍ਰਾਸੈਸ ਵਿੱਚ ਲੈਣੇ ਪੈਂਦੇ ਹਨ ਉਹ ਵਾਇਡ ਨਾ ਕਰ ਸਕੇ, ਇਸ ਟ੍ਰਿਬਿਊਨਲ ਦੀ ਹੋਂਦ ਲਈ ਉਹ ਵੀ ਹਾਮੀ ਨਹੀਂ ਭਰੇਗਾ ਕਿਉਂਕਿ ਇਹ ਟ੍ਰਿਬਿਊਨਲ ਬਣਾਉਣ ਵੇਲੇ ਸੈਂਟਰਲ ਐਕਟ ਦੀ ਜੋ ਓਰੀਜਨਲੀ ਇੰਨਟੈਂਸ਼ਨ ਸੀ, ਉਹ ਬੜੀ ਸਿੱਧੀ ਤੇ ਸਪੱਸ਼ਟ ਸੋਚ ਸੀ ਕਿ ਫਸਟ ਫੋਰਮ ਐਡਮਨਿਸਟ੍ਰੇਟਿਵ ਟ੍ਰਿਬਿਊਨਲ ਹੋਵੇ ਤੇ ਫਾਈਨਲ ਫੋਰਮ ਉਸ ਲਈ ਦੇਸ਼ ਦੀ ਸਰਵ-ਉਚ ਅਦਾਲਤ ਹੋਵੇ । ਪਰ ਅੱਜ ਜਦ ਇੱਕ ਜੁਡੀਸ਼ੀਅਲ ਡਿਸੀਜ਼ਨ ਆ ਚੁੱਕਾ ਹੈ, ਉਸ ਦੇ ਲਏ ਫੈਸਲੇ ਦੀ ਨੁਕਤਾਚੀਨੀ ਕਰਨਾ ਜ਼ਿਆਦਾ ਵਾਜਿਬ ਨਹੀਂ ਹੋਵੇਗਾ । ਮੈਂ ਸਮਝਦਾ ਹਾਂ ਕਿ ਜਦ ਇਹ ਫੈਸਲਾ ਸੁਪਰੀਮ ਕੋਰਟ ਤੋਂ ਆ ਚੁੱਕਾ ਹੈ ਉਸ ਤੋਂ ਬਾਅਦ ਸਟੇਟ ਟ੍ਰਿਬਿਊਨਲ ਦਾ ਸੈਟ-ਅੱਪ ਕਰਨਾ ਕੋਈ ਮਕਸਦ ਹੱਲ ਨਹੀਂ ਕਰੇਗਾ । ਇਥੇ ਹੀ ਬੱਸ ਨਹੀਂ ਇੱਕ ਟ੍ਰਿਬਿਊਨਲ ਬਨਾਉਣ ਲਈ ਜੋ ਸਿਸਟਮ ਇਵਾਲਵ ਕਰਨਾ ਹੈ, ਉਸ ਲਈ ਬੜੀ ਵੱਡੀ ਸੋਚ ਤੋਂ ਬਾਅਦ ਹੀ ਕੁਝ ਕੀਤਾ ਜਾ ਸਕਦਾ ਹੈ । ਮੇਰੀ ਆਪਣੀ ਰਾਏ ਹੈ ਕਿ ਭਾਵੇਂ ਗੌਰਮਿਟ ਇਹ ਸੋਚ ਰੱਖਦੀ ਹੈ ਕਿ ਇਸ ਤਰ੍ਹਾਂ ਦਾ ਕੋਈ ਸਿਸਟਮ ਇਵਾਲਵ ਕਰਕੇ ਜਿਸ ਰਾਹੀਂ ਮੁਲਾਜ਼ਮਾਂ ਦੇ ਉਠਾਏ ਜਾਣ ਵਾਲੇ ਮਸਲੇ ਪਹਿਲ ਦੇ ਆਧਾਰ ਤੇ ਹੱਲ ਕੀਤੇ ਜਾਣ, ਉਹ ਸੋਚ ਹੈ ਪਰ ਉਸ ਦਾ ਹੱਲ ਇੱਕੋ ਦਮ ਸਟੇਟ ਐਡਮਨਿਸਟ੍ਰੇਟਿਵ ਟ੍ਰਿਬਿਊਨਲ ਬਣਾ ਦੇਣਾ ਨਹੀਂ ਹੈ । ਅੱਜ ਦੀ ਮੌਜੂਦਾ ਸਰਕਾਰ ਵੀ ਇਸ ਗੱਲ ਦੀ ਇਛੁੱਕ ਹੈ ਕਿ ਮੁਲਾਜ਼ਮਾਂ ਨੂੰ ਘੱਟ ਤੋਂ ਘੱਟ ਦਿੱਕਤ ਆਉਣੀ ਚਾਹੀਦੀ ਹੈ । ਉਸ ਨੂੰ ਆਪਣੇ ਬਣਦੇ ਬੁਨਿਆਦੀ ਹੱਕਾਂ ਨੂੰ ਬਹਾਲ ਕਰਾਉਣ ਲਈ ਉਸ ਨਾਲ ਜੋ ਕੋਈ ਵਕਤ ਦੀ ਸਰਕਾਰ, ਚਾਹੇ ਕੋਈ ਵੀ ਹੋਵੇ, ਵੱਲੋਂ ਨਜਾਇਜ਼ ਕੀਤੇ ਫੈਸਲੇ ਵਿਰੁੱਧ ਜਾਣ ਲਈ ਇਹ ਜਿਹੜਾ ਮਤਾ ਇਥੇ ਹਾਊਸ ਦੇ ਵਿੱਚ ਲਿਆਂਦਾ ਗਿਆ ਹੈ ਇਹ ਬੜਾ ਕਾਹਲੀ ਵਿੱਚ ਲਿਆਂਦਾ ਗਿਆ ਹੈ । ਇਸ ਸਬੰਧ ਵਿੱਚ ਮਤਾ ਪਹਿਲਾਂ ਵੀ ਇਸ ਹਾਊਸ ਦੇ ਵਿੱਚ ਆਇਆ ਸੀ ਅਤੇ ਇਸ ਮਸਲੇ ਨੂੰ ਪਹਿਲਾਂ ਕਿੰਨੀ ਗੰਭੀਰਤਾ ਨਾਲ ਲਿਆ ਗਿਆ ਸੀ ਕਿ ਇਸ ਮਤੇ ਨੂੰ ਪੇਸ਼ ਕਰਨ ਵਾਲੇ ਮੈਂਬਰ ਸਾਹਿਬ ਹਾਊਸ ਵਿੱਚ ਹਾਜ਼ਰ ਨਹੀਂ

[ਮੈਡੀਕਲ ਐਜੂਕੇਸ਼ਨ, ਖੋਜ, ਟੈਕਨਾਲੋਜੀ ਅਤੇ ਵਾਤਾਵਰਣ ਮੰਤਰੀ]

ਹੋਏ ਸਨ ਅਤੇ ਬੀਬੀ ਲਕਸ਼ਮੀ ਕਾਂਤਾ ਚਾਵਲਾ ਦਾ ਅਗਲਾ ਮਤਾ ਲਿਆ ਗਿਆ ਸੀ । ਅੱਜ ਦੇ ਪਹਿਲੇ ਰੇਜ਼ੋਲਿਊਸ਼ਨ ਦੇ ਮੂਵਰ ਵੀ ਹਾਊਸ ਵਿੱਚ ਨਹੀਂ ਸਨ ਅਤੇ ਅਗਲੇ ਮਤੇ ਨੂੰ ਪੇਸ਼ ਕਰਨ ਲਈ ਡੋਗਰਾ ਸਾਹਿਬ ਨੂੰ ਕਾਲ-ਅਪਾਨ ਕੀਤਾ ਗਿਆ । ਮੇਰੇ ਖਿਆਲ ਵਿੱਚ ਇਹ ਵੀ ਦਿੱਲੀ ਗਏ ਹੋਏ ਸਨ ਪ੍ਰਦੇਸ਼ ਦੀ ਪ੍ਰਧਾਨਗੀ ਵਾਸਤੇ । ਕੱਲ੍ਹ ਇਨ੍ਹਾਂ ਦਾ ਸਾਰਾ ਦਿਨ ਉਥੇ ਲੰਘ ਗਿਆ ਅਤੇ ਅੱਜ ਇਨ੍ਹਾਂ ਦਾ ਸਫਰ ਵਿੱਚ ਲੰਘ ਗਿਆ ਅਤੇ ਮੈਨੂੰ ਖਿਆਲ ਸੀ ਕਿ ਇਹ ਵੀ ਅੱਜ ਹਾਊਸ ਦੇ ਵਿੱਚ ਹਾਜ਼ਰ ਨਹੀਂ ਹੋਣਗੇ । ਪਰ ਇਨ੍ਹਾਂ ਨੇ ਮੁਲਾਜ਼ਮਾਂ ਨੂੰ ਆਪਣੀ ਹਮਦਰਦੀ ਵਿਖਾਉਂਦੇ ਹੋਏ ਇਹ ਦਿੱਲੀ ਤੋਂ ਇਥੇ ਮਤਾ ਮੂਵ ਕਰਨ ਵਾਸਤੇ ਆ ਗਏ ਹਨ । ਮੈਂ ਇਨ੍ਹਾਂ ਨੂੰ ਕਹਾਂਗਾ ਕਿ ਤੁਸੀਂ ਇਸ ਮਸਲੇ ਉੱਤੇ ਆਪਣਾ ਟਾਈਮ ਡੀਵੋਟ ਨਹੀਂ ਕਰ ਸਕੇ ਅਤੇ ਤੁਹਾਡਾ ਸਮਾਂ ਦਿੱਲੀ ਵਿੱਚ ਲੰਘ ਗਿਆ ਹੈ । ਇਸ ਲਈ ਤੁਸੀਂ ਇਸ ਮਸਲੇ ਉੱਤੇ ਸੋਚ ਵਿਚਾਰ ਫਿਰ ਕਰਨ ਲਈ ਇਸ ਮਤੇ ਨੂੰ ਹੁਣ ਵਿਦਡਰਾਅ ਕਰ ਲਓ ਅਤੇ ਇਸ ਮਤੇ ਨੂੰ ਚੰਗੀ ਤਰ੍ਹਾਂ ਘੋਖ ਕਰਕੇ ਲਿਆਉਣਾ ਚਾਹੀਦਾ ਹੈ, ਇਸ ਦੇ ਵਿੱਚ ਕਿਸੇ ਮੈਂਬਰ ਦੀਆਂ ਦੋ ਰਾਵਾਂ ਨਹੀਂ ਹੋਣਗੀਆਂ, ਤਾਂ ਜੋ ਇਸ ਦੇ ਨਾਲ ਮੁਲਾਜ਼ਮਾਂ ਦਾ ਭਲਾ ਹੋ ਸਕੇ ਅਤੇ ਉਨ੍ਹਾਂ ਨੂੰ ਕੋਈ ਰਾਹਤ ਮਿਲ ਸਕੇ । ਵਕਤ ਦੀ ਸਰਕਾਰ ਨੂੰ ਮੁਲਾਜ਼ਮਾਂ ਨੂੰ ਰਾਹਤ ਦੇਣ ਵਿੱਚ ਕੋਈ ਮੁਸ਼ਕਿਲ ਨਹੀਂ ਹੈ ਅਤੇ ਨਾ ਹੀ ਮੁਨਕਰ ਹੁੰਦੀ ਹੈ । ਇਸ ਤਰ੍ਹਾਂ ਮਤਾ ਲਿਆਉਣ ਲਈ ਕਾਫੀ ਸੋਚ ਵਿਚਾਰ ਕਰਨ ਦੀ ਲੋੜ ਹੁੰਦੀ ਹੈ । ਇਸ ਮਤੇ ਦੇ ਮੂਵਰ ਕਾਫੀ ਪੁਰਾਣੇ ਅਤੇ ਸੁਲਝੇ-ਹੋਏ ਮੈਂਬਰ ਹਨ ਅਤੇ ਇਨ੍ਹਾ ਦਾ ਕਾਫੀ ਸਿਆਸੀ ਕੈਰੀਅਰ ਹੈ । ਉਹ ਇਸ ਮਤੇ ਦੀ ਨਜ਼ਾਕਤ ਨੂੰ ਸਮਝਦੇ ਹੋਏ, ਇਸ ਨੂੰ ਹਾਊਸ ਦੇ ਵਿੱਚੋਂ ਵਿਦਡਰਾਅ ਕਰ ਲੈਣ । ਇਹ ਭਾਰਤੀ ਜਨਤਾ ਪਾਰਟੀ ਜਿਹੜੀ ਪਹਿਲੇ ਜਨਸੰਘ ਹੁੰਦੀ ਸੀ ਉਸ ਦੇ ਇਹ ਮੈਂਬਰ ਰਹੇ ਹਨ ਅਤੇ ਇਹ ਇਸ ਨੂ ਸੰਜੀਦਗੀ ਨਾਲ ਵਿਚਾਰ ਕਰਕੇ ਲਿਆਉਣ ਅਤੇ ਵਿਦਡਰਾਅ ਕਰ ਲੈਣ ਤਾਂ ਜੋ ਹਾਊਸ ਦਾ ਸਮਾਂ ਕਿਸੇ ਹੋਰ ਮਸਲੇ ਉੱਤੇ ਲਗਾ ਸਕੀਏ । ਇਨ੍ਹਾਂ ਨੇ ਇਥੇ ਕਿਹਾ ਹੈ ਕਿ ਇਸ ਮਤੇ ਨੂੰ ਪਾਸ ਕਰ ਦਿਓ । ਤੁਸੀਂ ਇਸ ਮਤੇ ਉੱਤੇ ਕੋਈ ਚਾਨਣ ਪਾਓ ਅਤੇ ਇਸ ਹਾਊਸ ਦੇ ਸਾਰੇ ਮੈਂਬਰ ਸਾਹਿਬ ਮੁਲਾਜ਼ਮਾਂ ਦੇ ਹੱਕ ਵਿੱਚ ਹਨ । ਤੁਹਾਡੀ ਕੋਈ ਕੰਪਲਸ਼ਨ ਹੋ ਸਕਦੀ ਹੈ, ਤੁਸੀਂ ਮੁਲਾਜ਼ਮਾਂ ਦੀਆਂ ਵੋਟਾਂ ਲੈਣ ਦੀ ਖਾਤਰ ਹਮਦਰਦੀ ਰੱਖ ਰਹੇ ਹੋ । ਪਰ ਸਰਕਾਰ ਦਿਲ ਦੀਆਂ ਗਹਿਰਾਈਆਂ ਨਾਲ ਮੁਲਾਜ਼ਮਾਂ ਨੂੰ ਰਾਹਤ ਦੇਣਾ ਚਾਹੁੰਦੀ ਹੈ । ਸਾਡੇ ਇਥੇ ਕਾਮਰੇਡ ਸਾਹਿਬ ਬੈਠੇ ਹਨ ਇਨ੍ਹਾਂ ਦਾ ਕਿਰਤੀਆਂ ਨਾਲ ਸਬੰਧ ਹੈ ਅਤੇ ਮੁਲਾਜ਼ਮ ਕਲਾਸ ਨਾਲ ਤਾਅਲੁੱਕ ਰੱਖਦੇ ਹਨ । ਇਸ ਲਈ ਮੇਰੀ ਬੇਨਤੀ ਹੈ ਕਿ ਡੋਗਰਾ ਸਾਹਿਬ ਤੁਸੀਂ ਇਸ ਮਤੇ ਨੂੰ ਹਾਊਸ ਦੇ ਵਿੱਚੋਂ ਵਿਦਡਰਾਅ ਕਰ ਲਓ ਅਤੇ ਇਸ ਉੱਤੇ ਚੰਗੀ ਤਰ੍ਹਾਂ ਸੋਚ ਵਿਚਾਰ ਕਰਕੇ ਲਿਆਓ ਅਤੇ ਸਾਰੀਆਂ ਪਾਰਟੀਆਂ ਦੇ ਮੈਂਬਰ ਸਾਹਿਬਾਨ ਦਾ ਕਾਨਫੀਡੈਂਸ ਲੈ ਕੇ ਫਿਰ ਮਤਾ ਲਿਆਂਦਾ ਜਾਵੇ ਕਿਉਂਕਿ ਮੁਲਾਜ਼ਮਾਂ ਦੇ ਨਾਲ ਹਮਦਰਦੀ ਸਾਨੂੰ ਸਾਰਿਆਂ ਨੂੰ ਹੈ । ਧੰਨਵਾਦ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲੇ ਮੰਤਰੀ :** ਡਿਪਟੀ ਸਪੀਕਰ ਸਾਹਿਬ, ਕਿਸੇ ਹੋਰ ਮੈਂਬਰ ਨੂੰ ਕਾਲ-ਅਪਾਨ ਕਰਨ ਤੋਂ ਪਹਿਲਾਂ ਮੂਵਰ ਨੂੰ ਪੁੱਛ ਲਿਆ ਜਾਵੇ ਕਿ ਕੀ

ਉਹ ਦੁਬਾਰਾ ਵਿਚਾਰ ਕਰਨ ਲਈ ਅਤੇ ਵਿਦਡਰਾਅ ਕਰਨ ਦਾ ਇਰਾਦਾ ਰੱਖਦੇ ਹਨ ? ਜੋ ਗਰੇਵਾਲ ਜੀ ਨੇ ਪਰਪੋਜ਼ਲ ਇਨ੍ਹਾਂ ਨੂੰ ਦਿੱਤੀ ਹੈ, ਉਸ ਉਤੇ ਵਿਚਾਰ ਕਰਕੇ ਇਹ ਮਤਾ ਵਿਦਡਰਾਅ ਕਰ ਰਹੇ ਹਨ ਜਾਂ ਨਹੀਂ ?

**ਸ੍ਰੀ ਜਗਦੀਸ਼ ਸਾਹਨੀ** : ਡਿਪਟੀ ਸਪੀਕਰ ਸਾਹਿਬ, ਜਿਸ ਤਰ੍ਹਾਂ ਹਾਊਸ ਦੇ ਵਿੱਚ ਮਿੱਤਲ ਸਾਹਿਬ ਅਤੇ ਗਰੇਵਾਲ ਸਾਹਿਬ ਨੇ ਸੁਜੇਸ਼ਨਾਂ ਦਿੱਤੀਆਂ ਹਨ ਕਿ ਡੋਗਰਾ ਸਾਹਿਬ ਇਸ ਉਤੇ ਦੋਬਾਰਾ ਵਿਚਾਰ ਕਰ ਲਓ ਅਤੇ ਜਿਹੜਾ ਇਹ ਮਤਾ ਡੋਗਰਾ ਸਾਹਿਬ ਨੇ ਫਰਜ਼ੀ ਤੌਰ ਤੇ ਜਾਂ ਰਸਮੀ ਤੌਰ ਤੇ ਪੇਸ਼ ਕੀਤਾ ਹੈ ਉਸ ਨੂੰ ਇਹ ਵਿਦਡਰਾਅ ਕਰ ਲੈਣ । ਇਤਨੀ ਲੰਬੀ ਇਸ ਉਤੇ ਡੀਬੇਟ ਕਿਉਂ ਕਰਵਾ ਰਹੇ ਹਨ ਅਤੇ ਹਾਊਸ ਦਾ ਸਮਾਂ ਵੇਸਟ ਕਰਵਾ ਰਹੇ ਹਨ । ਇਸ ਲਈ ਇਹ ਮਤਾ ਵਿਦਡਰਾਅ ਕਰ ਲੈਣ ਤਾਂ ਬੜੀ ਚੰਗੀ ਗੱਲ ਹੋਵੇਗੀ ।

**ਸ੍ਰੀ ਤਿਕਸ਼ਨ ਸੂਦ** (ਹੁਸ਼ਿਆਰਪੁਰ) : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਮਾਨਯੋਗ ਮੈਂਬਰ ਸ੍ਰੀ ਰਮੇਸ਼ ਚੰਦਰ ਡੋਗਰਾ ਸਾਹਿਬ ਨੇ ਜੋ ਮਤਾ ਲਿਆਂਦਾ ਹੈ, ਉਸ ਤੇ ਬੋਲਣ ਲਈ ਸਮਾਂ ਦਿੱਤਾ ਹੈ । ਡੋਗਰਾ ਸਾਹਿਬ, ਸਾਡੇ ਸ਼ਹਿਰ ਦੇ ਰਹਿਣ ਵਾਲੇ ਹਨ ਅਤੇ ਉਨ੍ਹਾਂ ਨੇ ਮਤਾ ਪੇਸ਼ ਕੀਤਾ ਹੈ ਕਿ ਪੰਜਾਬ ਸਰਕਾਰ ਦੇ ਜੋ ਕਰਮਚਾਰੀ ਹਨ, ਉਨ੍ਹਾਂ ਦੀਆਂ ਸੇਵਾਵਾਂ ਦੇ ਕੇਸਾਂ ਦਾ ਜਲਦੀ ਨਿਪਟਾਰਾ ਕਰਨ ਲਈ ਇੱਕ ਸਟੇਟ ਐਡਮਨਿਸਟ੍ਰੇਟਿਵ ਟ੍ਰਿਬਿਊਨਲ ਸਥਾਪਤ ਕੀਤਾ ਜਾਵੇ । ਮੈਂ ਇਸ ਮਤੇ ਦੇ ਵਿਰੋਧ ਵਿੱਚ ਬੋਲਣ ਲਈ ਖੜ੍ਹਾ ਹੋਇਆ ਹਾਂ । ਡੋਗਰਾ ਸਾਹਿਬ ਦਾ ਇਹ ਕਹਿਣਾ ਕਿ ਜੋ ਮਤਾ ਇਨ੍ਹਾਂ ਨੇ ਪੇਸ਼ ਕੀਤਾ ਹੈ ਉਹ ਰਾਜਨੀਤੀ ਤੋਂ ਪ੍ਰੇਰਿਤ ਨਹੀਂ ਹੈ । ਮੈਂ ਇਨ੍ਹਾਂ ਦੀ ਇਹ ਗੱਲ ਸੁਣ ਕੇ ਹੈਰਾਨ ਹੋਇਆ ਹਾਂ । ਸਦਨ ਵਿੱਚ ਬਾਰ ਬਾਰ ਇਹ ਗੱਲ ਆਉਂਦੀ ਹੈ ਕਿ ਅੰਗਰੇਜ਼ੀ ਨਾ ਬੋਲੋ, ਜੇ ਅੰਗਰੇਜ਼ੀ ਨਾ ਬੋਲੀਏ ਤਾਂ ਸਦਨ ਵਿੱਚ ਹੋਰ ਤਰ੍ਹਾਂ ਦੀਆਂ ਗੱਲਾਂ ਕਰਨੀਆਂ ਸ਼ੁਰੂ ਕਰ ਦਿੰਦੇ ਹਨ । ਇਨ੍ਹਾਂ ਨੂੰ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਬਹੁਤ ਸਮਾਂ ਮਿਲਿਆ ਹੈ ਅਤੇ ਇਹ ਬਹੁਤ ਕੁਝ ਕਰ ਸਕਦੇ ਸਨ ਪਰ ਇਨ੍ਹਾਂ ਨੇ ਕੁਝ ਨਹੀਂ ਕੀਤਾ । ਇਹ ਕਾਂਗਰਸੀ ਨਾ ਹੀ ਕਰਨਾ ਚਾਹੁੰਦੇ ਸਨ । ਹੁਣ ਇਹ ਮੁਲਾਜ਼ਮਾਂ ਨੂੰ ਉਕਸਾ ਰਹੇ ਹਨ ਕਿ ਉਹ ਇਸ ਪਾਸੇ ਲੱਗ ਜਾਣ । ਇਨ੍ਹਾਂ ਨੂੰ ਮਤੇ ਦੀ ਅਹਿਮੀਅਤ ਦਾ ਨਹੀਂ ਪਤਾ । ਜੋ ਮਤਾ ਇਹ ਪਵਿੱਤਰ ਸਦਨ ਵਿੱਚ ਲਿਆਏ ਹਨ, ਉਸ ਮਤੇ ਦੀ ਅਹਿਮੀਅਤ ਹੈ ਜਾਂ ਨਹੀਂ । ਸੁਪਰੀਮ ਕੋਰਟ ਨੇ ਇਸ ਬਾਰੇ ਫੈਸਲੇ ਦਿੱਤੇ ਹੋਏ ਹਨ । ਮਤੇ ਦਾ ਕੀ ਮਤਲਬ ਹੈ ਉਹ ਨਹੀਂ ਜਾਣਦੇ । ਅੱਜ ਦਾ ਏਜੰਡਾ ਮੈਂ ਪੜ੍ਹਿਆ ਹੈ । ਸਾਡੇ ਚਾਰ ਮਾਨਯੋਗ ਮੈਂਬਰਾਂ ਵੱਲੋਂ ਬਾਰ-ਬਾਰ ਇੱਕ ਹੀ ਮਤੇ ਬਾਰੇ ਕਿਹਾ ਗਿਆ ਹੈ । ਡਿਪਟੀ ਸਪੀਕਰ ਸਾਹਿਬ, ਮੈਨੂੰ ਖਿਆਲ ਆਇਆ ਹੈ ਕਿ "ਠਗਾਂ ਦੀ ਟੋਲੀ, ਇਕੋ ਬੋਲ" ।

ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਤਿੰਨ ਚਾਰ ਮਾਨਯੋਗ ਮੈਂਬਰਾਂ ਨੂੰ ਪਤਾ ਨਹੀਂ ਸੀ ਕਿ ਮੁਲਾਜ਼ਮ ਇਤਨੇ ਬੇਵਕੂਫ ਨਹੀਂ ਅਤੇ ਪੰਜਾਬ ਦੀ ਜਨਤਾ ਇਤਨੀ ਬੇਵਕੂਫ

[ਸ਼੍ਰੀ ਤਿਕਸ਼ਨ ਸੂਦ]
ਨਹੀਂ ਕਿ ਇਨ੍ਹਾਂ ਦੀਆਂ ਗੱਲਾਂ ਵਿੱਚ ਆ ਜਾਵੇਗੀ। ਉਨ੍ਹਾਂ ਮੁਲਾਜ਼ਮਾਂ ਨੂੰ ਸਾਰੀ ਜਾਣਕਾਰੀ ਹੈ। ਡੋਗਰਾ ਸਾਹਿਬ ਨੂੰ ਪਤਾ ਨਹੀਂ ਕਿ ਕਿਹੜੇ ਐਕਟ ਥੱਲੇ ਸਟੇਟ ਐਡਮਨਿਸਟ੍ਰੇਟਿਵ ਟ੍ਰਿਬਿਊਨਲ ਬਣਾਉਣਾ ਹੈ। ਇਸ ਸਮੇਂ ਬਣ ਸਕਦਾ ਹੈ ਜਾਂ ਨਹੀਂ।

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਡਿਪਟੀ ਸਪੀਕਰ ਸਾਹਿਬ, ਮੈਂ ਵਕੀਲ ਨਹੀਂ। ਇਹ ਵਕੀਲ ਵੀ ਹਨ। ਸਭ ਤੋਂ ਵੱਡੀ ਗੱਲ ਇਹ ਹੈ ਕਿ ਜੇਕਰ ਸਟੇਟ ਐਡਮਨਿਸਟ੍ਰੇਟਿਵ ਟ੍ਰਿਬਿਊਨਲ ਬਣ ਜਾਵੇਗਾ ਤਾਂ ਵਕੀਲਾਂ ਨੂੰ ਪਰਾਬਲਮ ਆ ਜਾਵੇਗੀ। ਇਨ੍ਹਾਂ ਕੋਲ ਕੇਸ ਨਹੀਂ ਜਾਣਗੇ ਅਤੇ ਬਹੁਤ ਸਾਰੀਆਂ ਸਮੱਸਿਆਵਾਂ ਮੁਲਾਜ਼ਮਾਂ ਦੀਆਂ ਹੱਲ ਹੋ ਜਾਣਗੀਆਂ। (ਹਾਸਾ)

**ਸ਼੍ਰੀ ਡਿਪਟੀ ਸਪੀਕਰ** : ਤੁਸੀਂ ਬੈਠ ਜਾਓ। ਇਹ ਕੁਐਸਚਨ ਆਵਰ ਨਹੀਂ ਹੈ।

**ਸ਼੍ਰੀ ਜਗਦੀਸ਼ ਸਾਹਨੀ** : ** ** **

**ਸ਼੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਸ਼੍ਰੀ ਤਿਕਸ਼ਨ ਸੂਦ** : ਡਿਪਟੀ ਸਪੀਕਰ ਸਾਹਿਬ, ਜੋ ਸਟੇਟ ਐਡਮਨਿਸਟ੍ਰੇਟਿਵ ਟ੍ਰਿਬਿਊਨਲ ਬਾਰੇ ਰੇਜ਼ੋਲਿਊਸ਼ਨ ਆਇਆ ਹੈ। 1985 ਵਿੱਚ ਇੱਕ ਐਡਮਨਿਸਟ੍ਰੇਟਿਵ ਟ੍ਰਿਬਿਊਨਲ ਐਕਟ ਸਾਡੀ ਪਾਰਲੀਮੈਂਟ ਵਿੱਚ ਪਾਸ ਕੀਤਾ ਗਿਆ। ਡਿਪਟੀ ਸਪੀਕਰ ਸਾਹਿਬ, ਇਸ ਦੀ ਵੀ ਹਿਸਟਰੀ ਵਿੱਚ ਜਾਣ ਦੀ ਲੋੜ ਹੈ। ਜਦੋਂ ਐਮਰਜੈਂਸੀ ਦਾ ਕਾਲਾ ਸਮਾਂ ਇਸ ਦੇਸ਼ ਤੇ ਮੰਡਰਾ ਰਿਹਾ ਸੀ, ਉਸ ਸਮੇਂ ਇਸ ਕਾਂਗਰਸ ਪਾਰਟੀ ਦਾ ਰਾਜ ਸੀ, ਸ਼੍ਰੀਮਤੀ ਇੰਦਰਾ ਗਾਂਧੀ ਦਾ ਰਾਜ ਸੀ, ਉਸ ਕਾਲੇ ਸਮੇਂ ਦੇ ਵਿੱਚ ਡਿਪਟੀ ਸਪੀਕਰ ਸਾਹਿਬ, ਬਹੁਤ ਕੋਸ਼ਿਸ਼ਾਂ ਹੋਈਆਂ ਕਿਉਂਕਿ ਅਦਾਲਤ ਦੇ ਫੈਸਲੇ ਨਾਲ ਸ਼੍ਰੀਮਤੀ ਇੰਦਰਾ ਗਾਂਧੀ ਚੋਟ ਖਾਈ ਬੈਠੀ ਸੀ, ਅਦਾਲਤਾਂ ਉਨ੍ਹਾਂ ਨੂੰ ਬੁਰੀਆਂ ਲੱਗਦੀਆਂ ਸਨ। ਉਸ ਸਮੇਂ ਸਾਡੇ ਦੇਸ਼ ਦੇ ਪਵਿੱਤਰ ਸੰਵਿਧਾਨ ਵਿੱਚ ਪਹਿਲੀ, ਦੂਜੀ, ਤੀਜੀ ਅਤੇ ਕਈ ਅੰਧਾਧੁੰਦ ਅਮੈਂਡਮੈਂਟਸ ਕਰਾਈਆਂ। ਉਨ੍ਹਾਂ ਅਮੈਂਡਮੈਂਟਸ ਵਿਚੋਂ 42ਵੀਂ ਅਮੈਂਡਮੈਂਟ ਜਦੋਂ ਉਨ੍ਹਾਂ ਨੇ ਕੀਤੀ, ਉਸਦੇ ਵਿੱਚ ਧਾਰਾ 323-ਏ ਅਤੇ 323-ਬੀ ਪੁਆ ਕੇ ਕੀਤੀ। 323-ਏ ਦੇ ਤਹਿਤ ਐਡਮਿਨਿਸਟ੍ਰੇਟਿਵ ਟ੍ਰਿਬਿਊਨਲ ਦਾ ਪ੍ਰਾਵਧਾਨ ਬਣਾਇਆ ਗਿਆ ਅਤੇ 323-ਬੀ ਦੇ ਤਹਿਤ ਕਈ ਹੋਰ ਟ੍ਰਿਬਿਊਨਲ ਜਿਵੇਂ ਕਿਸੇ ਨੇ ਕਿਸੇ ਦੀ ਜ਼ਮੀਨ ਸਾਂਭ ਲਈ ਹੋਵੇ ਵਗੈਰਾ ਵਾਸਤੇ ਬਣਾਇਆ। ਜੋ ਸੰਵਿਧਾਨ ਦੀਆਂ ਤਰਮੀਮਾਂ ਹੋਈਆਂ, ਉਹ ਐਮਰਜੈਂਸੀ ਦੇ ਰਿਜ਼ਲਟ ਵਜੋਂ ਕਰਵਾਈਆਂ ਗਈਆਂ। 1985 ਦੇ ਵਿੱਚ ਐਡਮਨਿਸਟ੍ਰੇਟਿਵ ਟ੍ਰਿਬਿਊਨਲ ਐਕਟ ਬਣਾਇਆ ਗਿਆ ਜਿਸਨੂੰ 27 ਫਰਵਰੀ, 1985 ਨੂੰ ਗੌਰਮਿੰਟ ਆਫ ਇੰਡੀਆ ਦੇ ਗਜ਼ਟ ਵਿੱਚ ਛਾਪਿਆ ਗਿਆ। ਇਹ ਐਕਟ

---

** Expunged as ordered by the Chair.

ਸੈਂਟਰ ਵਿੱਚ ਅਤੇ ਕਈ ਸੂਬਿਆਂ ਵਿੱਚ ਸੈਂਟਰਲ ਐਡਮਨਿਸਟ੍ਰੇਟਿਵ ਟ੍ਰਿਬਿਊਨਲ ਅਤੇ ਸਟੇਟ ਐਡਮਨਿਸਟ੍ਰੇਟਿਵ ਟ੍ਰਿਬਿਊਨਲ ਬਣਾਉਣ ਵਾਸਤੇ ਪਾਸ ਹੋਇਆ ਸੀ। ਡਿਪਟੀ ਸਪੀਕਰ ਸਾਹਿਬ, ਮੈਂ ਸਦਨ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਜੋ ਸਟੇਟ ਐਡਮਨਿਸਟ੍ਰੇਟਿਵ ਟ੍ਰਿਬਿਊਨਲ ਬਣਾਉਣ ਵਾਸਤੇ ਵਿਵਸਥਾ ਸੀ, ਉਸਦੇ ਮੁਤਾਬਿਕ ਉਹ ਕਿਸੇ ਸਟੇਟ ਨੇ ਨਹੀਂ ਸੀ ਬਣਾਉਣਾ, ਉਹ ਵੀ ਉਥੇ ਸੈਂਟਰ ਨੇ ਹੀ ਬਣਾਉਣਾ ਸੀ। ਉਸਦਾ ਭਾਗ-4 ਹੈ, ਜੋ ਮੈਂ ਇਥੇ ਪੜ੍ਹ ਕੇ ਸੁਣਾਉਣਾ ਚਾਹੁੰਦਾ ਹਾਂ ਤੇ ਡੋਗਰਾ ਸਾਹਿਬ ਨੂੰ ਵੀ ਚਾਨਣਾ ਹੋ ਜਾਵੇਗਾ ਕਿ ਜੋ ਸਟੇਟ ਐਡਮਨਿਸਟ੍ਰੇਟਿਵ ਟ੍ਰਿਬਿਊਨਲ ਬਣਾਉਣ ਦਾ ਕੰਮ ਹੈ, ਇਹ ਪੰਜਾਬ ਸਰਕਾਰ ਦਾ ਨਹੀਂ, ਸਦਨ ਦੀ ਰਿਕੁਮੈਂਡੇਸ਼ਨ ਤੇ ਵੀ ਨਹੀਂ, ਇਹ ਤਾਂ ਸੈਂਟਰ ਦੀ ਸਰਕਾਰ ਨੇ ਬਣਾਉਣਾ ਹੈ। ਭਾਗ-4 ਦਾ ਸੈਕਸ਼ਨ-1 ਮੈਂ ਡਿਪਟੀ ਸਪੀਕਰ ਸਾਹਿਬ, ਇਥੇ ਸਦਨ ਵਿੱਚ ਪੜ੍ਹਨਾ ਚਾਹੁੰਦਾ ਹਾਂ :

The provisions of this Act, in so far as these relate to an Administrative Tribunal for a State, shall come into force in a State on such date as the Central Government may by notification appoint.

ਸੋ, ਅਗਰ ਰਾਜ ਵਿਚ ਐਡਮਨਿਸਟ੍ਰੇਟਿਵ ਟ੍ਰਿਬਿਊਨਲ ਨੂੰ ਸਥਾਪਿਤ ਕਰਨਾ ਹੈ ਤਾਂ ਸੈਂਟਰ ਸਰਕਾਰ ਨੇ ਆਪਣੇ ਨੋਟੀਫਿਕੇਸ਼ਨ ਰਾਹੀਂ ਕਰਨਾ ਹੈ। ਇਹ ਇਕ ਅਲੱਗ ਗੱਲ ਹੈ ਕਿ ਸਟੇਟ ਆਪਣੀ ਰਿਕੁਮੈਂਡੇਸ਼ਨ ਕਰਟਸੀ ਦੇ ਤੌਰ ਤੇ ਭੇਜ ਦੇਵੇ ਜਾਂ ਸੈਂਟਰ, ਸਟੇਟ ਕੋਲੋਂ ਰਿਕੁਮੈਂਡੇਸ਼ਨ ਮੰਗ ਲਵੇ। ਇਸ ਗੱਲ ਦੀ ਕੋਈ ਪਾਬੰਦੀ ਨਹੀਂ ਕਿ ਸਟੇਟ ਭੇਜੇ ਅਤੇ ਸੈਂਟਰ ਉਸਨੂੰ ਜ਼ਰੂਰ ਮੰਨ ਹੀ ਲਵੇ। ਇਹ ਐਡਮਨਿਸਟ੍ਰੇਟਿਵ ਟ੍ਰਿਬਿਊਨਲ ਦਾ ਕੰਮ ਵੀ ਏਨਾ ਸੌਖਾ ਨਹੀਂ। ਇਸ ਵਿਚ 5 ਮੈਂਬਰ ਹੋਣਗੇ, ਇਕ ਚੇਅਰਮੈਨ, 2 ਵਾਇਸ ਚੇਅਰਮੈਨ, ਇਕ ਜੁਡੀਸ਼ੀਅਲ ਮੈਂਬਰ ਅਤੇ ਇਕ ਐਡਮਨਿਸਟ੍ਰੇਟਿਵ ਮੈਂਬਰ ਹੋਵੇਗਾ। ਇਨ੍ਹਾਂ ਪੰਜਾਂ ਵਿਚੋਂ ਜੁਡੀਸ਼ੀਅਲ ਮੈਂਬਰ ਹਾਈ ਜੁਡੀਸ਼ੀਅਰੀ ਵਿਚੋਂ ਲੱਭਣਾ ਪਵੇਗਾ ਅਤੇ ਐਡਮਨਿਸਟ੍ਰੇਟਿਵ ਮੈਂਬਰ ਸੀਨੀਅਰ ਆਈ. ਏ. ਐਸ. ਅਧਿਕਾਰੀਆਂ ਵਿਚੋਂ ਐਪੁਆਇੰਟ ਹੋਣਾ ਹੈ। ਡਿਪਟੀ ਸਪੀਕਰ ਸਾਹਿਬ, ਸਾਡੇ ਤਾਂ ਪਹਿਲਾਂ ਹੀ ਹਾਈ ਕੋਰਟ ਦੇ ਜੱਜਿਜ਼ ਦੀਆਂ ਵੇਕੰਸੀਆਂ ਬਹੁਤ ਖਾਲੀ ਪਈਆਂ ਹਨ ਅਤੇ ਸੀਨੀਅਰ ਆਈ. ਏ. ਐਸ. ਅਧਿਕਾਰੀ ਵੀ ਬਹੁਤ ਘੱਟ ਗਿਣਤੀ ਵਿਚ ਹਨ। ਜੇ ਉਨ੍ਹਾਂ ਨੂੰ ਇਧਰੋਂ ਟਰਾਂਸਫਰ ਕਰਕੇ ਉਧਰ ਭੇਜਦੇ ਹਾਂ ਤਾਂ ਕੰਮ ਉਨਾ ਹੀ ਰੁਕਦਾ ਹੈ। ਇਸ ਲਈ ਇਸ ਗੱਲ ਦਾ ਲਾਭ ਕੋਈ ਨਹੀਂ ਹੋਵੇਗਾ ਬਲਕਿ ਬਹੁਤ ਵੱਡਾ ਖਰਚਾ ਆਵੇਗਾ ਅਤੇ ਬਹੁਤ ਵੱਡੀ ਐਸਟੇਬਲਿਸ਼ਮੈਂਟ ਖੜ੍ਹੀ ਕਰਨੀ ਪੈਂਦੀ ਹੈ। ਸੈਂਟਰ ਵਿਚ ਇਹ ਬਣਾਇਆ ਜਾ ਚੁਕਾ ਹੈ, ਉਥੇ ਵੀ 5000 ਤੋਂ ਵੱਧ ਕੇਸਿਜ਼ ਜਮ੍ਹਾਂ ਹੋਏ ਪਏ ਹਨ। 12,000 ਰਿੱਟਾਂ ਇਸ ਵਕਤ ਐਸੀਆਂ ਹਨ ਜੋ ਹਾਈ ਕੋਰਟ ਵਿਚ ਸਾਡੇ ਮੁਲਾਜ਼ਮਾਂ ਦੀਆਂ ਪਈਆਂ ਹਨ। ਅਗਰ ਇਹ ਸਾਰੀਆਂ ਇਕੋ ਅਦਾਲਤ ਵਿਚ ਚਲੀਆਂ ਜਾਣ ਤਾਂ ਤੁਸੀਂ ਆਪ ਅੰਦਾਜ਼ਾ ਲਗਾਉ ਕਿ ਕਿੰਨੇ ਸਾਲ ਫੈਸਲੇ ਹੋਣ ਨੂੰ ਲਗਣਗੇ। ਹਾਈ ਕੋਰਟ ਵਿਚ ਕਿੰਨੇ ਬੈਂਚ ਹਨ ਜਿਹੜੇ ਸਾਰੇ ਹੀ ਕਈ ਕਈ ਕੇਸਾਂ ਦਾ ਫੈਸਲਾ ਇਕ ਦਿਨ ਵਿਚ ਕਰਦੇ ਹਨ। ਡਿਪਟੀ ਸਪੀਕਰ

[ਸ੍ਰੀ ਤਿਕਸ਼ਨ ਸੂਦ]

ਸਾਹਿਬ, ਇਨ੍ਹਾਂ ਹਾਲਾਤ ਵਿਚ ਇਸ ਪ੍ਰਸਤਾਵ ਦਾ ਕੋਈ ਮਾਇਨਾ ਨਹੀਂ ਰਹਿ ਜਾਂਦਾ । ਮੈਂ ਇਸ ਸਦਨ ਦੇ ਧਿਆਨ ਵਿਚ, ਮਾਨਯੋਗ ਪ੍ਰਸਤਾਵ ਲਿਆਉਣ ਵਾਲੇ ਮੈਂਬਰ ਦੇ ਧਿਆਨ ਵਿਚ ਇਕ ਬਹੁਤ ਹੀ ਅਹਿਮ ਗੱਲ ਲਿਆਉਣੀ ਚਾਹਾਂਗਾ ਕਿ ਅੱਜ ਜਿਸ ਤਰ੍ਹਾਂ ਮੇਰੇ ਮਾਨਯੋਗ ਮੰਤਰੀ ਸਰਦਾਰ ਮਹੇਸ਼ ਇੰਦਰ ਸਿੰਘ ਨੇ ਦੱਸਿਆ ਹੈ, ਹਾਈ ਕੋਰਟ ਦਾ ਫੈਸਲਾ ਹੋ ਚੁੱਕਾ ਹੈ ਕਿ ਸਟੇਟ ਐਡਮਨਿਸਟ੍ਰੇਟਿਵ ਟ੍ਰਿਬਿਊਨਲ ਜੋ ਹੈ, ਉਸ ਨੂੰ ਪਹਿਲਾਂ ਹੀ ਗਲਤ ਮੰਨਿਆ ਗਿਆ ਹੈ ਅਤੇ ਹਾਈ ਕੋਰਟ ਵਿਚ ਇਸ ਸਬੰਧੀ ਰਿੱਟ ਹੋ ਚੁੱਕੀ ਹੈ । 1997 ਵਿਚ ਇਕ ਹੋਰ ਫੈਸਲਾ ਹੋਇਆ ਹੈ । ਇਹ ਫੈਸਲਾ ਸਾਡੀ ਮਾਨਯੋਗ ਸੁਪਰੀਮ ਕੋਰਟ ਦੇ 7 ਜੱਜਾਂ ਨੇ ਕੀਤਾ ਹੈ । ਚੰਦਰ ਕੁਮਾਰ ਦਾ ਇਹ ਕੇਸ ਹੈ ਅਤੇ ਯੂਨੀਅਨ ਆਫ ਇੰਡੀਆ ਦੇ ਖਿਲਾਫ ਹੈ । ਬਹੁਤ ਸਾਰੇ ਰਾਜਾਂ ਵਿਚ ਜਿਥੇ ਇਹ ਟ੍ਰਿਬਿਊਨਲ ਬਣੇ ਹੋਏ ਹਨ, ਉਥੋਂ ਰਿਟਾਂ ਕੀਤੀਆਂ ਗਈਆਂ ਹਨ ਕਿ ਸਟੇਟ ਐਡਮਨਿ-ਸਟ੍ਰੇਟਿਵ ਟ੍ਰਿਬਿਊਨਲ ਨੂੰ ਐਸੇ ਅਖਤਿਆਰ ਨਹੀਂ ਦੇਣੇ ਚਾਹੀਦੇ ਕਿ ਉਨ੍ਹਾਂ ਦੀ ਅਪੀਲ ਸਿੱਧੀ ਸੁਪਰੀਮ ਕੋਰਟ ਵਿਚ ਜਾਵੇ । ਹਾਊਸ ਨੂੰ ਇਹ ਜਾਣ ਕੇ ਖੁਸ਼ੀ ਹੋਵੇਗੀ, ਹਿੰਦੁਸਤਾਨ ਅਤੇ ਪੰਜਾਬ ਦੇ ਲੋਕਾਂ ਨੂੰ ਇਹ ਜਾਣ ਕੇ ਖੁਸ਼ੀ ਹੋਵੇਗੀ ਕਿ ਐਮਰਜੈਂਸੀ ਦੇ ਦੌਰਾਨ ਜੋ ਕਾਲਾ ਕਾਨੂੰਨ ਬਣਾਇਆ ਗਿਆ ਸੀ, ਉਸ ਨੂੰ ਵੀ ਮਾਨਯੋਗ ਸੁਪਰੀਮ ਕੋਰਟ ਨੇ ਰੱਦ ਕਰ ਦਿੱਤਾ ਹੈ ।

**ਸ੍ਰੀ ਰਮੇਸ਼ ਚੰਦਰ ਡੋਗਰਾ** : ਡਿਪਟੀ ਸਪੀਕਰ ਸਾਹਿਬ, ਇਸ ਚੀਜ਼ ਦਾ ਇਸ ਰੈਜ਼ੋਲਿਊਸ਼ਨ ਨਾਲ ਕੋਈ ਤਾਅਲੁਕ ਨਹੀਂ ਹੈ । He should come to the point.

**ਸ੍ਰੀ ਤਿਕਸ਼ਨ ਸੂਦ** : ਧਾਰਾ 223-ਏ. ਅਤੇ 223-ਬੀ. ਦੀ ਅਮੈਂਡਮੈਂਟ ਕਰਕੇ ਜੋ ਐਮਰਜੈਂਸੀ ਦੌਰਾਨ ਪਾਈ ਗਈ ਸੀ ਅਤੇ ਜਿਨ੍ਹਾਂ ਦੇ ਤਹਿਤ ਹੀ ਐਡਮਨਿਸਟ੍ਰੇਟਿਵ ਟ੍ਰਿਬਿਊਨਲ ਪਾਸ ਹੋ ਸਕਿਆ ਸੀ, ਉਨ੍ਹਾਂ ਨੂੰ ਸੁਪਰੀਮ ਕੋਰਟ ਨੇ ਅਵੈਧ ਕਰਾਰ ਦਿੱਤਾ, ਅਨਕਾਂਸਟੀਚਿਊਸ਼ਨਲ ਕਰਾਰ ਦਿੱਤਾ । ਇਸ ਤੋਂ ਇਹ ਸਾਬਤ ਹੁੰਦਾ ਹੈ ਕਿ ਇਸ ਐਕਟ ਨੂੰ ਬਣਾਉਣ ਦੇ ਪਿਛੇ ਜੋ ਇੰਟੈਨਸ਼ਨ ਰੱਖੀ ਗਈ ਸੀ. ਅਦਾਲਤ ਦੀਆਂ ਪਾਵਰਾਂ ਖੋਹਣ ਦੀ ਇੰਟੈਨਸ਼ਨ ਰੱਖੀ ਗਈ, ਉਹ ਗਲਤ ਸੀ । ਡੋਗਰਾ ਸਾਹਿਬ ਅਤੇ ਉਨ੍ਹਾਂ ਦੇ ਸਾਥੀ ਕਹਿੰਦੇ ਹਨ ਕਿ ਇਹ ਮੁਲਾਜ਼ਮਾਂ ਦੇ ਲਈ ਬਣਾਉਣਾ ਹੈ । ਮੈਂ ਕਹਿੰਦਾ ਹਾਂ ਕਿ ਉਨ੍ਹਾਂ ਨੂੰ ਆਪਣੇ ਹੱਕ ਲੈਣ ਲਈ ਮੌਜੂਦਾ ਕਾਨੂੰਨ ਪੂਰੀ ਤਰ੍ਹਾਂ ਨਾਲ ਅਸਰਦਾਈ ਹਨ । ਸੁਪਰੀਮ ਕੋਰਟ ਦਾ ਫੈਸਲਾ ਹੈ ਅਤੇ ਸੁਪਰੀਮ ਕੋਰਟ ਨੇ ਕੁਝ ਗਾਈਡਲਾਈਨਜ਼ ਦਿੱਤੀਆਂ ਹਨ । ਉਸ ਅਨੁਸਾਰ ਜੋ ਸਟੇਟ ਐਡਮਨਿਸਟ੍ਰੇਟਿਵ ਟ੍ਰਿਬਿਊਨਲ ਹੈ, ਉਹ ਹੇਠਲੀ ਅਦਾਲਤ ਦਾ ਕੰਮ ਕਰੇਗਾ । ਸੁਪਰੀਮ ਕੋਰਟ 326/327 ਵਿਚ ਉਸ ਨੂੰ ਅਪੀਲ ਦੇ ਤੌਰ ਤੇ ਵੇਖ ਸਕਦੀ ਹੈ ਅਤੇ ਹਾਈ ਕੋਰਟ ਦਾ ਫੈਸਲਾ ਵੇਖਿਆ ਜਾ ਸਕਦਾ ਹੈ । ਜੇ ਸਟੇਟ ਐਡਮਨਿਸਟ੍ਰੇਟਿਵ ਟ੍ਰਿਬਿਊਨਲ ਨਾ ਹੋਵੇ ਤਾਂ ਕੋਈ ਮੁਲਾਜ਼ਮ ਸਿੱਧਾ ਹਾਈ ਕੋਰਟ ਵਿਚ ਰਿੱਟ ਕਰ ਸਕਦਾ ਹੈ । ਪਰ ਹੇਠਲੀ ਪੱਧਰ ਤੇ ਉਸ ਨੂੰ ਇਕ ਚਾਂਨਸ ਜ਼ਰੂਰ ਲੈਣਾ

ਪਵੇਗਾ । ਇਸ ਦੇ ਉਲਟ ਸਟੇਟ ਐਡਮਨਿਸਟ੍ਰੇਟਿਵ ਟ੍ਰਿਬਿਊਨਲ ਵਿਚ ਲੰਮੇ ਸਮੇਂ ਤੱਕ ਕੇਸ ਫਸਿਆ ਰਹੇਗਾ । ਹਾਈਕੋਰਟ ਵਿਚ ਸਿੱਧੀ ਰਿੱਟ ਕਰਨ ਨਾਲ ਮੁਲਾਜ਼ਮ ਦਾ ਸਮਾਂ ਬਚਦਾ ਹੈ । ਜੇ ਟ੍ਰਿਬਿਊਨਲ ਵਿਚ ਕੇਸ ਲੈ ਕੇ ਜਾਓ ਤਾਂ ਉਥੇ ਵੀ ਕੋਈ ਮੁਲਾਜ਼ਮ ਖੁਦ ਕੇਸ ਨਹੀਂ ਲੜ ਸਕਦਾ ਕਿਉਂਕਿ ਕੋਈ ਵੀ ਬਿਜ਼ਨਸਮੈਨ ਜਾਂ ਮੁਲਾਜ਼ਮ ਕਾਨੂੰਨ ਨਹੀਂ ਜਾਣਦਾ ਹੁੰਦਾ । ਫਿਰ ਉਸ ਨੂੰ ਵਕੀਲ ਦਾ ਸਹਾਰਾ ਲੈਣਾ ਪਵੇਗਾ । ਦੋ-ਦੋ ਵਕੀਲ ਕਰਨੇ ਅਤੇ ਚੰਡੀਗੜ੍ਹ ਜਾਂ ਹੋਰ ਸਥਾਨਾਂ ਦੇ ਚੱਕਰ ਲਾਉਣੇ ਕੋਈ ਸੌਖਾ ਕੰਮ ਨਹੀਂ । ਟ੍ਰਿਬਿਊਨਲ ਦੀ ਬਜਾਏ ਉਹ ਫੈਸਲਾ ਸਿੱਧਾ ਹਾਈਕੋਰਟ ਵਿਚ ਹੋ ਸਕਦਾ ਹੈ । ਸੁਪਰੀਮ ਕੋਰਟ ਨੇ ਇਕ ਹੋਰ ਬਹੁਤ ਵੱਡੀ ਗਾਈਡ ਲਾਈਨ ਦਿੱਤੀ ਹੈ । ਉਸਨੇ ਇਹ ਗਾਈਡਲਾਈਨ ਸੈਂਟਰ ਨੂੰ ਦਿੱਤੀ ਹੈ ਕਿ ਤੁਸੀਂ ਇਕ ਨੋਡਲ ਏਜੰਸੀ ਬਣਾਓ ਅਤੇ ਕਿਸੇ ਮਨਿਸਟਰੀ ਦੇ ਤਹਿਤ ਉਸ ਨੂੰ ਕੰਮ ਕਰਨ ਦਿਓ । ਇਕ ਨੋਡਲ ਏਜੰਸੀ ਦੇ ਤਹਿਤ ਹੀ ਫੈਸਲੇ ਹੋਣੇ ਚਾਹੀਦੇ ਹਨ । ਇਹ ਕੰਮ ਸੈਂਟਰ ਗੌਰਮਿੰਟ ਦੇ ਕਰਨ ਵਾਲਾ ਹੈ । ਇਹ ਆਪੋਜ਼ੀਸ਼ਨ ਦੇ ਵੀਰ ਤਾਂ ਗੀਟੀਆਂ ਖੇਡਦੇ ਹਨ ਕਿ ਸੈਂਟਰ ਦੀ ਸਰਕਾਰ ਟੁੱਟ ਜਾਵੇ । ਇਨ੍ਹਾਂ ਦੀ ਆਪਣੀ ਸਰਕਾਰ ਬਹੁਤ ਜ਼ਿਆਦਾ ਸਮੇਂ ਤੱਕ ਰਹੀ, ਉਦੋਂ ਤਾਂ ਇਹ ਲੋਕ ਇਹ ਕੰਮ ਕਰਾ ਨਹੀਂ ਸਕੇ । ਇਨ੍ਹਾਂ ਨੂੰ ਚਾਹੀਦਾ ਹੈ ਕਿ ਹੁਣ ਵਾਜਪਾਈ ਜੀ ਦੀ ਸਰਕਾਰ ਦਾ ਸਾਥ ਦੇਣ ਅਤੇ ਉਨ੍ਹਾਂ ਨੂੰ ਜਾ ਕੇ ਮਿਲਣ । ਉਨ੍ਹਾਂ ਨੂੰ ਕਹਿਣ ਕਿ ਪ੍ਰਧਾਨ ਮੰਤਰੀ ਜੀ, ਅਸੀਂ ਤਾਂ ਇਹ ਕੰਮ ਕਰ ਨਹੀਂ ਸਕੇ, ਅਸੀਂ ਤੁਹਾਨੂੰ ਸਪੋਰਟ ਕਰਦੇ ਹਾਂ ਅਤੇ ਅਸੀਂ ਤੁਹਾਡੀ ਸਰਕਾਰ ਪੰਜ ਸਾਲ ਚਲਾਉਣੀ ਹੈ, ਇਸ ਕਰਕੇ ਤੁਸੀਂ ਇਹ ਕੰਮ ਕਰ ਦਿਓ । (ਵਿਘਨ)

**ਸ੍ਰੀ ਡਿਪਟੀ ਸਪੀਕਰ** : ਡੋਗਰਾ ਸਾਹਿਬ, ਤੁਸੀਂ ਬੈਠ ਜਾਓ ।

**ਸ੍ਰੀ ਤ੍ਰਿਕਸ਼ਨ ਸੂਦ** : ਡਿਪਟੀ ਸਪੀਕਰ ਸਾਹਿਬ, ਇਸ ਵਾਸਤੇ ਇੱਕ ਨੋਡਲ ਏਜਸੀ ਬਣਾਓ ਔਰ ਸੈਂਟਰਲ ਗੌਰਮਿੰਟ ਜੋ ਹੈ ਉਸ ਤੋਂ ਡੇਟ ਮੁਕੱਰਰ ਕਰਾਉਣ ਜੇ ਪੰਜਾਬ ਵਿਚ ਇਹ ਕਰਵਾਉਣਾ ਚਾਹੁੰਦੇ ਹਨ । ਇਹ ਪਹਿਲਾਂ ਉਥੇ ਆਪਣਾ ਪੱਖ ਰੱਖਣ । ਇਸ ਹਾਊਸ ਦੇ ਵਿਚ, ਪੰਜਾਬ ਦੀ ਸਰਕਾਰ ਵਿਚ ਇਸ ਮਸਲੇ ਦੀ ਕੋਈ ਅਹਿਮੀਅਤ ਨਹੀਂ । ਮੈਂ ਸਮਝਦਾ ਹਾਂ ਕਿ ਸੁਪਰੀਮ ਕੋਰਟ ਦੇ ਫੈਸਲੇ ਤੋਂ ਬਾਅਦ ਇਸ ਵਿਸ਼ੇ ਤੇ ਹੋਰ ਚਰਚਾ ਕਰਨੀ ਕੋਈ ਵਾਜਬ ਨਹੀਂ ਹੈ । ਇਸ ਲਈ ਮੈਂ ਵੀ ਆਪਣੇ ਸਾਥੀ ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ ਜੀ ਦੀ ਤਰ੍ਹਾਂ ਸ੍ਰੀ ਡੋਗਰਾ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਉਹ ਇਸ ਮਤੇ ਨੂੰ ਵਾਪਸ ਲੇ ਲੈਣ । ਨਹੀਂ ਤਾਂ ਇਹ ਰੈਜ਼ੋਲਿਊਸ਼ਨ ਕਾਨੂੰਨ ਦੇ ਅੰਦਰ, ਹਾਊਸ ਦੇ ਨਿਯਮਾਂ ਦੇ ਅੰਦਰ ਪਾਸ ਹੋਣ ਵਾਲਾ ਨਹੀਂ ਹੈ ।

**Mr. Deputy Speaker** : Mr. Arshi, will you like to speak on this subject ?

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਹਾਂ ਜੀ । ਡਿਸਕਸ਼ਨ ਹੀ ਇਹੀ ਹੈ ।

**ਸ੍ਰੀ ਡਿਪਟੀ ਸਪੀਕਰ** : ਮੇਰੇ ਖਿਆਲ ਵਿਚ ਪਹਿਲਾਂ ......ਚਲੋ ਠੀਕ ਹੈ ਜੀ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** (ਬੁਢਲਾਡਾ) : ਡਿਪਟੀ ਸਪੀਕਰ ਸਾਹਿਬ, ਮੈਂ ਸੰਖੇਪ ਵਿਚ ਦੋ ਸ਼ਬਦ ਹੀ ਕਹਿਣਾ ਚਾਹਾਂਗਾ। ਜੋ ਇਧਰੋਂ ਰੇਜ਼ੋਲਿਊਸ਼ਨ ਮਾਨਯੋਗ ਡੋਗਰਾ ਜੀ ਵੱਲੋਂ ਪੇਸ਼ ਕੀਤਾ ਗਿਆ ਹੈ ਨੈਚੁਰਲੀ ਇਹ ਲੀਗਲ ਪੱਖ ਤੋਂ ਵਿਚਾਰਨ ਵਾਲਾ ਮਾਮਲਾ ਹੈ। ਕਿਉਂਕਿ ਕੁਝ ਦਲੀਲਾਂ ਟਰੈਜ਼ਰੀ ਬੈਂਚਾਂ ਤੋਂ ਆਈਆਂ ਹਨ ਜਿਨ੍ਹਾਂ ਵਿਚ ਵਜ਼ਨ ਜ਼ਰੂਰ ਹੈ। ਲੌਜਿਕ ਵੀ ਹੈ। ਜੇ ਦੋਨਾਂ ਨੂੰ ਧਿਆਨ ਵਿਚ ਰੱਖ ਲਿਆ ਜਾਵੇ ਤਾਂ ਮੈਂ ਸਮਝਦਾ ਹਾਂ ਕਿ ਇਸ ਦਾ ਇਕ ਹੋਰ ਐਂਗਲ ਵੀ ਹੈ। ਇਹ ਹਕੀਕਤ ਵੀ ਹੈ ਕਿ ਬਹੁਤ ਸਾਰੇ ਵਿਭਾਗਾਂ ਦੇ ਵਿਚ ਮੁਲਾਜ਼ਮਾਂ ਦੇ, ਸਰਕਾਰੀ ਕਰਮਚਾਰੀਆਂ ਦੇ ਬਹੁਤ ਹੀ ਕੇਸ ਹੁੰਦੇ ਹਨ ਜਿਵੇਂ ਪਰਮੋਸ਼ਨ ਦੇ ਕੇਸ ਹਨ, ਪਰਮੋਸ਼ਨ ਵਾਸਤੇ ਉਹ ਡੀਜ਼ਰਵ ਕਰਦਾ ਹੈ, ਸਾਰੇ ਕਾਗਜ਼ ਪੱਤਰ ਉਸ ਦੇ ਹੱਕ ਵਿਚ ਹਨ, ਸਰਵਿਸ ਬੁੱਕ ਵੀ ਠੀਕ ਹੈ, ਏ. ਸੀ. ਆਰਜ਼. ਵੀ ਠੀਕ ਹਨ ਲੇਕਿਨ ਉਸ ਨੂੰ ਫਿਰ ਵੀ ਇਗਨੋਰ ਕਰਕੇ ਕਿਸੇ ਹੋਰ ਨੂੰ ਪਰਮੋਟ ਕਰ ਦਿੱਤਾ ਜਾਂਦਾ ਹੈ ਔਰ ਉਸ ਨੂੰ ਜਸਟਿਸ ਨਹੀਂ ਦਿੱਤਾ ਜਾਂਦਾ। ਉਸ ਹਾਲਤ ਵਿਚ ਉਸ ਮੁਲਾਜ਼ਮ ਕੋਲ ਕੋਈ ਤਰੀਕਾ ਨਹੀਂ ਰਹਿੰਦਾ ਕਿ ਬਜਾਏ ਕਿਸੇ ਨਾ ਕਿਸੇ ਕੋਰਟ ਦਾ ਉਹ ਸਹਾਰਾ ਲਵੇ। ਇਸੇ ਤਰ੍ਹਾਂ ਹੀ ਬਹੁਤ ਸਾਰੀਆਂ ਐਗਜ਼ਾਂਪਲਾਂ ਮੈਂ ਹੋਰ ਵੀ ਦੱਸ ਸਕਦਾ ਹਾਂ ਕਿ ਜਿਵੇਂ ਮੁਲਾਜ਼ਮਾਂ ਦੇ ਏਰੀਅਰਜ਼ ਹਨ ਜਿਹੜੇ ਕਿ ਮਹਿਕਮੇ ਵੱਲੋਂ ਉਨ੍ਹਾਂ ਨੂੰ ਦੇਣੇ ਬਣਦੇ ਹਨ ਔਰ ਕਈ ਵਾਰ ਕਿਸੇ ਦਾ ਏਰੀਅਰ ਸਮੇਂ ਸਿਰ ਉਸ ਨੂੰ ਦਿੱਤਾ ਨਹੀਂ ਜਾਂਦਾ ਜਿਹੜਾ ਕਨਸਰਨ ਡੀਲਿੰਗ ਹੁੰਦਾ ਹੈ ਉਸ ਕੋਲ ਕੇਸ ਪਿਆ ਰਹਿੰਦਾ ਹੈ। ਇਸੇ ਤਰ੍ਹਾਂ ਹੀ ਮੈਡੀਕਲ ਰੀਇੰਬਰਸਮੈਂਟ ਦੇ ਕੇਸ ਹਨ। ਗੌਰਮਿੰਟ ਦੀਆਂ ਹਦਾਇਤਾਂ ਕਲੀਅਰ ਹਨ ਕਿ ਇਨਡੋਰ ਪੇਸ਼ੈਂਟ ਜਿਸ ਵੇਲੇ ਹਸਪਤਾਲ ਦੇ ਵਿਚੋਂ ਛੁੱਟੀ ਹੋਣ ਤੋਂ ਬਾਅਦ, ਡਿਸਚਾਰਜ ਹੋਣ ਤੋਂ ਬਾਅਦ ਵਾਪਸ ਆਪਣੇ ਘਰ ਚਲਾ ਜਾਂਦਾ ਹੈ ਤਾਂ ਉਹ ਪਰਾਪਰ ਤਰੀਕੇ ਰਾਹੀਂ ਆਪਣਾ ਬਿੱਲ ਆਪਣੇ ਵਿਭਾਗ ਵਿੱਚ ਦਾਖਲ ਕਰ ਦਿੰਦਾ ਹੈ। ਲੇਕਿਨ ਦੇਖਣ ਵਿਚ ਆਇਆ ਹੈ ਕਿ ਫਿਰ ਵੀ ਤਿੰਨ-ਤਿੰਨ ਸਾਲ ਲੋਕਾਂ ਨੂੰ ਆਪਣੀ ਰੀਇੰਬਰਸਮੈਂਟ ਲੈਣ ਵਾਸਤੇ ਲੱਗ ਜਾਂਦੇ ਹਨ। ਮੈਂ ਖਾਸ ਕਰਕੇ ਦੱਸਦਾ ਹਾਂ ਕਿ ਕੈਂਸਰ ਤੋਂ ਜਿਹੜੇ ਪੀੜਤ ਹਨ, ਜਿਨ੍ਹਾਂ ਨੇ ਬੜਾ ਮਹਿੰਗਾ ਇਲਾਜ ਕਰਵਾਇਆ ਹੁੰਦਾ ਹੈ, ਬਕਾਇਦਾ ਗੌਰਮਿੰਟ ਦੀ ਪਰਮਿਸ਼ਨ ਲੈ ਕੇ ਇਲਾਜ ਕਰਵਾਇਆ ਹੁੰਦਾ ਹੈ। ਜੇਕਰ ਕਿਸੇ ਪ੍ਰਾਈਵੇਟ ਹਸਪਤਾਲ ਦੇ ਵਿੱਚ ਵੀ ਇਲਾਜ ਕਰਵਾਇਆ ਹੋਵੇ, ਬਕਾਇਦਾ ਗੌਰਮਿੰਟ ਦੀ ਪਰਮਿਸ਼ਨ ਦੇ ਨਾਲ ਕਰਵਾਇਆ ਹੋਵੇ ਔਰ ਸ਼ਰਤਾਂ ਪੂਰੀਆਂ ਕਰਕੇ ਕਰਵਾਇਆ ਹੋਵੇ ਤਾਂ ਵੀ ਉਸਦਾ ਬਿੱਲ ਦੋ-ਤਿੰਨ ਸਾਲ ਪਾਸ ਨਹੀਂ ਕੀਤਾ ਜਾਂਦਾ। ਲੇਕਿਨ ਜਿਹੜੇ ਛੋਟੇ ਕਰਮਚਾਰੀ ਹਨ ਉਨ੍ਹਾਂ ਨੇ ਇਧਰੋਂ-ਉਧਰੋਂ ਪੈਸੇ ਫੜ ਕੇ ਖਰਚ ਕੀਤੇ ਹੁੰਦੇ ਹਨ, ਉਸ ਵਾਸਤੇ ਇਹ ਮਜਬੂਰੀ ਬਣ ਜਾਂਦੀ ਹੈ ਕਿ ਉਹ ਕਿਸੇ ਨਾ ਕਿਸੇ ਕੋਰਟ ਦਾ ਸਹਾਰਾ ਲੈਣ ਔਰ ਆਪਣਾ ਬਣਦਾ ਹੱਕ ਲੈਣ। ਮੁਲਾਜ਼ਮਾਂ ਦੇ ਅਜਿਹੇ ਬਹੁਤ ਸਾਰੇ ਕੇਸ ਹਨ ਜਿਹੜੇ ਵਿਭਾਗਾਂ ਦੇ ਵਿਚ ਹੀ ਹੱਲ ਹੋਣੇ ਚਾਹੀਦੇ ਹਨ ਪਰੰਤੂ ਉਹ ਹੱਲ ਨਹੀਂ ਹੁੰਦੇ, ਜਿਸ ਦਾ ਸਿੱਟਾ ਇਹ ਨਿਕਲਦਾ ਹੈ ਕਿ ਸਾਡੇ ਜਿਹੜੇ ਸਰਕਾਰੀ ਕਰਮਚਾਰੀ ਹਨ ਉਹ ਇਨ੍ਹਾਂ ਹਾਲਤ ਦੇ ਵਿਚ ਕੋਰਟਾਂ ਦਾ ਸਹਾਰਾ ਲੈਣ ਦੀ ਕੋਸ਼ਿਸ਼ ਕਰਦੇ ਹਨ। ਗਰੇਵਾਲ ਸਾਹਿਬ ਨੇ ਠੀਕ ਦੱਸਿਆ ਹੈ ਕਿ ਪਰੇਜ਼ੈਂਟ ਜੁਡੀਸ਼ਰੀ ਦੀ ਹਾਲਤ ਜੋ ਬਣੀ ਹੈ ਇਸ

ਪੱਖ ਤੋਂ ਇੰਨੀ ਜ਼ਿਆਦਾ ਲਿਟੀਗੇਸ਼ਨ ਸਾਰੇ ਹਿੰਦੁਸਤਾਨ ਦੇ ਵਿੱਚ ਵੱਧ ਰਹੀ ਹੈ ਔਰ ਜੱਜ ਸਾਹਿਬਾਨ ਦੀਆਂ ਪੋਸਟਾਂ ਵੀ ਬਹੁਤ ਸਾਰੀਆਂ ਖਾਲੀ ਪਈਆਂ ਹਨ। ਇੱਕ ਜੱਜ ਸਾਹਿਬ ਜਿਸ ਨੇ ਸ਼ਾਇਦ 200-250 ਕੇਸ ਹੀ ਡੀਸਾਈਡ ਕਰਨੇ ਹੁੰਦੇ ਹਨ। ਉਸ ਨੂੰ ਤਿੰਨ ਹਜ਼ਾਰ ਕੇਸ ਡੀਲ ਕਰਨੇ ਪੈਂਦੇ ਹਨ। ਜਿਸ ਕਾਰਨ ਵੱਡੀ ਗਿਣਤੀ ਵਿਚ ਕੇਸ ਕੋਰਟਾਂ ਦੇ ਵਿਚ ਪੈਂਡਿੰਗ ਪਏ ਰਹਿੰਦੇ ਹਨ। ਇਸ ਦਾ ਸਿੱਟਾ ਇਹ ਨਿਕਲਦਾ ਹੈ ਕਿ ਪੰਜ-ਪੰਜ, ਛੇ-ਛੇ ਸਾਲ ਕੇਸ ਦੀ ਸੁਣਵਾਈ ਨਹੀਂ ਹੁੰਦੀ। ਜੇਕਰ ਅੰਤ ਵਿਚ ਫੈਸਲਾ ਉਸਦੇ ਖਿਲਾਫ ਆ ਜਾਂਦਾ ਹੈ ਤਾਂ ਉਹ ਸੁਪਰੀਮ ਕੋਰਟ ਦੇ ਵਿਚ ਚਲਾ ਜਾਂਦਾ ਹੈ। ਜੇਕਰ ਕੋਈ ਸੁਪਰੀਮ ਕੋਰਟ ਵਿਚ ਚਲਾ ਜਾਵੇ ਤਾਂ ਬੜਾ ਲੰਮਾ ਸਮਾਂ ਉਥੇ ਵੀ ਲੱਗ ਜਾਂਦਾ ਹੈ ਕਿਉਂਕਿ ਕੇਸ ਉਥੇ ਵੀ ਨਿਕਲਦਾ ਨਹੀਂ। ਇਸ ਪੱਖ ਤੋਂ ਇਹ ਬੜੀ ਵੱਡੀ ਸਮੱਸਿਆ ਹੈ। ਕੋਰਟਾਂ ਦੇ ਵਿਚ ਕਿਉਂਕਿ ਕੰਮ ਦਾ ਪਰੈਸ਼ਰ ਜ਼ਿਆਦਾ ਹੈ ਔਰ ਮੁਲਾਜ਼ਮ ਨੂੰ ਉਸਦਾ ਬਣਦਾ ਹੱਕ ਪੇਰੈਂਟ ਵਿਭਾਗ ਵੱਲੋਂ ਦਿੱਤਾ ਨਹੀਂ ਜਾਂਦਾ। ਇਸ ਵਾਸਤੇ ਇਹ ਇਕ ਸਮੱਸਿਆ ਹੈ ਕਿ ਉਹ ਬਣਦਾ ਜਸਟਿਸ ਕਦੋਂ ਲਵੇ, ਕਿੱਥੋਂ ਲਵੇ। ਇਸ ਵਿਚ ਜੋ ਗਰੇਵਾਲ ਸਾਹਿਬ ਕਹਿ ਗਏ ਹਨ ਮੈਂ ਉਸ ਗੱਲ ਨਾਲ ਵੀ ਸਹਿਮਤ ਹਾਂ ਕਿ ਆਲਰੈਡੀ ਸਾਡੇ ਕੋਲ ਜੁਡੀਸ਼ਰੀ ਹੈ, ਜਿਹੜੇ ਲੇਬਰ ਦੇ ਮਸਲੇ ਹਨ ਉਨ੍ਹਾਂ ਵਾਸਤੇ ਲੇਬਰ ਕੋਰਟਸ ਹਨ, ਲੇਬਰ ਇੰਸਪੈਕਟਰ ਵੀ ਮੌਜੂਦ ਹਨ। ਤਿੰਨ ਕੇਟੇਗਰੀਜ਼ ਪਹਿਲਾਂ ਹੀ ਹਨ। ਜੇਕਰ ਅਸੀਂ ਇਕ ਹੋਰ ਚੀਜ਼ ਵਿਚ ਪਾਉਂਦੇ ਹਾਂ ਤਾਂ ਇਸ ਨਾਲ ਸਟੇਟ ਤੇ ਵੀ ਐਕਸਟਰਾ ਫਾਇਨੈਂਸ਼ੀਅਲ ਬਰਡਨ ਹੋਵੇਗਾ। ਇਸ ਗੱਲ ਵਿੱਚ ਲੌਜਿਕ ਜ਼ਰੂਰ ਹੈ। ਪਹਿਲਾਂ ਕੋਈ ਕਰਮਚਾਰੀ ਟ੍ਰਿਬਿਊਨਲ ਕੋਲ ਜਾਵੇ, ਫਿਰ ਉਹ ਹਾਈ ਕੋਰਟ ਵਿਚ ਜਾਵੇ, ਫਿਰ ਉਹ ਲਾਸਟ ਸਟੇਜ ਤੇ ਸੁਪਰੀਮ ਕੋਰਟ ਵਿਚ ਜਾਵੇ। ਇਸ ਤਰ੍ਹਾਂ ਕਰਮਚਾਰੀ ਦੀਆਂ ਸਗੋਂ ਤਿੰਨ ਸਟੇਜਾਂ ਬਣ ਜਾਣਗੀਆਂ ਇਸ ਨਾਲ ਖਰਚਾ ਵੀ ਵਧ ਸਕਦਾ ਹੈ। ਇਸ ਦਾ ਹੱਲ ਕੀਤਾ ਜਾਵੇ। ਜੋ ਉਨ੍ਹਾਂ ਦੀ ਭਾਵਨਾ ਹੈ ਉਸ ਨੂੰ ਆਪਾਂ ਉਸ ਐਂਗਲ ਤੋਂ ਤਾਂ ਰਿਜੈਕਟ ਨਾ ਕਰੀਏ। ਪਰ ਇਕ ਗੱਲ ਦੀ ਗਰੰਟੀ ਇਸ ਹਾਊਸ ਵਿਚ ਜ਼ਰੂਰ ਹੋ ਜਾਣੀ ਚਾਹੀਦੀ ਹੈ, ਮਿਸਾਲ ਦੇ ਤੌਰ ਤੇ ਮੈਂ ਇਸ ਸਦਨ ਵਿਚ ਦੱਸਣਾ ਚਾਹਾਂਗਾ ਕਿ ਇਕੱਲੇ ਐਜੂਕੇਸ਼ਨ ਡਿਪਾਰਟਮੈਂਟ ਦੇ ਹੀ 12,000 ਦੇ ਲਗਭਗ ਕੇਸ ਹਾਈ ਕੋਰਟ ਵਿਚ ਚਲ ਰਹੇ ਹਨ। (ਇਕ ਅਵਾਜ਼: ਕੇਵਲ 2400 ਕੇਸ ਹਨ) ਚਲੋ, ਸਭ ਮਹਿਕਮਿਆਂ ਨਾਲੋਂ ਵੱਧ ਕੇਸ ਹਾਈਕੋਰਟ ਵਿਚ ਹਨ। ਉਨ੍ਹਾਂ ਵਿਚ ਜ਼ਿਆਦਾ ਸਰਵਿਸ ਮੈਟਰ ਦੇ ਹੀ ਹਨ। ਕੀ ਕਾਰਨ ਹੈ ਕਿ ਐਜੂਕੇਸ਼ਨ ਡਿਪਾਰਟਮੈਂਟ ਦੇ ਸਭ ਨਾਲੋਂ ਜ਼ਿਆਦਾ ਕੇਸ ਚਲ ਰਹੇ ਹਨ। ਘੱਟੋ ਘੱਟ ਹਾਊਸ ਦੇ ਵਿਚ ਇਸ ਗੱਲ ਦੀ ਗਰੰਟੀ ਜ਼ਰੂਰ ਕਰਨੀ ਚਾਹੀਦੀ ਹੈ ਕਿ ਜਿਹੜੇ ਐਸੇ ਸਰਵਿਸ ਮੈਟਰ ਹਨ ਜਿਨ੍ਹਾਂ ਨੂੰ ਹੱਲ ਕਰਨ ਵਾਸਤੇ ਬਹੁਤ ਜ਼ਿਆਦਾ ਸਮਾਂ ਨਹੀਂ ਲਗਦਾ, ਉਹ ਵਿਭਾਗ ਵਿਚ ਹੀ ਪਹਿਲ ਦੇ ਆਧਾਰ ਤੇ ਹੱਲ ਕਰ ਲਏ ਜਾਣੇ ਚਾਹੀਦੇ ਹਨ। ਜਿਸ ਕਿਸੇ ਕਰਮਚਾਰੀ ਦਾ ਹੱਕ ਬਣਦਾ ਹੈ ਉਹ ਉਸ ਨੂੰ ਬਿਨਾਂ ਕਿਸੇ ਦੇਰੀ ਦੇ ਦੇ ਦਿੱਤਾ ਜਾਵੇ ਤਾਂ ਮੇਰੇ ਖਿਆਲ ਮੁਤਾਬਿਕ ਉਨ੍ਹਾਂ ਨੂੰ ਪਰੇਸ਼ਾਨੀ ਤੋਂ ਵੀ ਰਾਹਤ ਮਿਲੇਗੀ ਅਤੇ ਸਰਕਾਰ ਨੂੰ ਵੀ ਲੀਗਲ ਕੇਸਾਂ ਤੇ ਖ਼ਰਚ ਕਰਨਾ ਨਹੀਂ ਪਵੇਗਾ ਕਿਉਂਕਿ ਜ਼ਿਆਦਾ ਤਾਂ ਕਨਸਰਨਡ ਵਿਭਾਗ ਹੀ ਸਫ਼ਰ ਕਰਦਾ ਹੈ। ਮੈਂ ਸਰਦਾਰ ਤੋਤਾ ਸਿੰਘ, ਸਿੱਖਿਆ ਮੰਤਰੀ ਨੂੰ ਕਹਿ ਰਿਹਾ ਸੀ ਕਿ ਤੁਹਾਡੇ ਮਹਿਕਮੇ ਦੇ ਇਤਨੇ ਕੇਸ

[ਕਾਮਰੇਡ ਹਰਦੇਵ ਸਿੰਘ ਅਰਸ਼ੀ]
ਕੋਰਟਾਂ ਵਿਚ ਚਲ ਰਹੇ ਹਨ ਕਿ ਤੁਸੀਂ ਦੋ ਡੀ. ਪੀ. ਆਈ. ਦੇ ਦਫਤਰ ਬਣਾ ਲਵੋ। ਇਕ ਡੀ. ਪੀ. ਆਈ. ਦਾ ਦਫਤਰ ਹਾਈ ਕੋਰਟ ਵਿਚ ਖੋਲ੍ਹ ਲਵੋ ਜਿਹੜਾ ਕਿ ਕੇਸਾਂ ਦਾ ਕੰਮ ਕਰੇ ਅਤੇ ਦੂਸਰਾ ਡੀ. ਪੀ. ਆਈ. ਬਾਕੀ ਦੇ ਕੰਮ ਕਰੇ।

ਮੈਂ ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ ਹਾਊਸ ਇਸ ਗੱਲ ਦੀ ਗਰੰਟੀ ਜ਼ਰੂਰ ਕਰੇ ਕਿ ਕਿਸੇ ਵਿਭਾਗ ਵਿਚ ਜੋ ਵੀ ਸਰਵਿਸ ਮੈਟਰ ਪਏ ਹੋਏ ਹਨ ਉਨ੍ਹਾਂ ਨੂੰ ਵਿਭਾਗ ਵਲੋਂ ਹੀ ਪਹਿਲ ਦੇ ਆਧਾਰ ਤੇ ਹੱਲ ਕਰ ਦਿੱਤਾ ਜਾਵੇ ਅਤੇ ਡਿਲੇਅ ਨਾ ਕੀਤੀ ਜਾਵੇ, ਟਾਈਮ ਫਿਕਸ ਹੋ ਜਾਵੇ। ਅਗਰ ਉਹ ਫਿਕਸਡ ਸਮੇਂ ਵਿਚ ਸਰਵਿਸ ਮੈਟਰ ਹੱਲ ਨਹੀਂ ਹੁੰਦਾ ਤਾਂ ਸਬੰਧਤ ਕਰਮਚਾਰੀ/ਅਫਸਰ ਦੀ ਜ਼ਰੂਰ ਜ਼ਿੰਮੇਂਵਾਰੀ ਫਿਕਸ ਕੀਤੀ ਜਾਵੇ। ਜੇਕਰ ਜ਼ਿੰਮੇਂਵਾਰੀ ਫਿਕਸ ਹੋਵੇਗੀ ਤਾਂ ਫਿਰ ਉਸ ਉਤੇ ਐਕਸ਼ਨ ਵੀ ਹੋਵੇਗਾ। ਜੇਕਰ ਐਕਸ਼ਨ ਹੋਵੇਗਾ ਤਾਂ ਫਿਰ ਉਸ ਨੂੰ ਆਪਣੀ ਜ਼ਿੰਮੇਂਵਾਰੀ ਨਿਭਾਉਣ ਬਾਰੇ ਪੂਰਾ ਅਹਿਸਾਸ ਹੋਵੇਗਾ ਕਿ ਮੈਂ ਇਹ ਕੰਮ ਇਤਨੇ ਸਮੇਂ ਵਿਚ ਨਿਪਟਾਉਣਾ ਹੈ। ਇਸ ਗੱਲ ਦੀ ਹਾਊਸ ਵਿਚ ਗਰੰਟੀ ਹੋ ਜਾਵੇ ਤਾਂ ਠੀਕ ਹੈ।

ਡਿਪਟੀ ਸਪੀਕਰ ਸਾਹਿਬ, ਵਿਭਾਗਾਂ ਵਿਚ ਬਹੁਤ ਸਾਰੇ ਅਜਿਹੇ ਕੇਸ ਹਨ ਜਿਹੜੇ ਇਕੋ ਨੇਚਰ ਦੇ ਹਨ। ਮੈਂ ਐਜੂਕੇਸ਼ਨ ਮਹਿਕਮੇ ਦੀ ਮਿਸਾਲ ਦਿੰਦਾ ਹਾਂ ਕਿ ਉਥੇ ਵੱਖ ਵੱਖ ਕੇਟਾਗਰੀਆਂ ਦੇ, ਸਪੈਸ਼ਲ ਕੈਟਾਗਰੀਆਂ ਦੇ ਟੀਚਰ ਹਨ ਭਾਵੇਂ ਉਹ ਵੋਕੇਸ਼ਨਲ ਹਨ ਜਾਂ ਹੋਰ। ਪਰ ਉਨ੍ਹਾਂ ਨੂੰ ਉਨ੍ਹਾਂ ਦੀ ਕੁਆਲੀਫਿਕੇਸ਼ਨ ਦੇ ਮੁਤਾਬਕ ਗਰੇਡ ਨਹੀਂ ਦਿੱਤੇ ਜਾ ਰਹੇ। ਮੰਨ ਲਵੋ ਇਕ ਕੈਟਾਗਰੀ ਵਿਚ 200 ਜਾਂ 250 ਟੀਚਰ ਹਨ। ਉਨ੍ਹਾਂ ਵਿਚੋਂ 20 ਜਾਂ 25 ਟੀਚਰ ਇਕੱਠੇ ਹੋ ਕੇ ਹਾਈਕੋਰਟ ਵਿਚ ਚਲੇ ਗਏ ਅਤੇ ਹਾਈ ਕੋਰਟ ਨੇ ਉਨ੍ਹਾਂ ਦੇ ਹੱਕ ਵਿਚ ਜੱਜਮੈਂਟ ਦੇ ਦਿੱਤੀ ਅਤੇ ਉਸ ਜੱਜਮੈਂਟ ਦੇ ਮੁਤਾਬਿਕ ਉਨ੍ਹਾਂ ਨੂੰ ਗਰੇਡ ਮਿਲ ਗਿਆ। ਇਸ ਫੈਸਲੇ ਦੀ ਰੌਸ਼ਨੀ ਵਿਚ ਦੂਸਰੇ ਜਿਹੜੇ ਟੀਚਰ ਹਨ ਜਿਨ੍ਹਾਂ ਦੀ ਕੁਆਲੀਫਿਕੇਸ਼ਨ ਸੇਮ ਹੈ, ਉਨ੍ਹਾਂ ਨੂੰ ਵੀ ਬਣਦਾ ਗ੍ਰੇਡ ਵਿਭਾਗ ਵਲੋਂ ਆਪਣੇ ਆਪ ਹੀ ਦੇ ਦੇਣਾ ਚਾਹੀਦਾ ਹੈ ਜਿਹੜਾ ਕਿ ਨਹੀਂ ਦਿੱਤਾ ਜਾਂਦਾ। ਇਕ ਹੋਰ ਮਿਸਾਲ ਸਿਲਾਈ ਟੀਚਰਾਂ ਦੀ ਹੈ। ਉਸ ਵਿਚ ਤਿੰਨ ਗ੍ਰੇਡ ਹਨ ਪਰ ਕੁਆਲੀਫਿਕੇਸ਼ਨ ਸੇਮ ਹੈ। ਉਨ੍ਹਾਂ ਵਿਚੋਂ ਇਕ ਕੇਟਾਗਰੀ ਦੇ ਟੀਚਰ ਹਾਈ ਕੋਰਟ ਵਿਚ ਚਲੇ ਗਏ ਅਤੇ ਉਨ੍ਹਾਂ ਨੂੰ ਬਣਦਾ ਗ੍ਰੇਡ ਹਾਈ ਕੋਰਟ ਦੇ ਹੁਕਮਾਂ ਅਨੁਸਾਰ ਦੇ ਦਿੱਤਾ ਗਿਆ। ਪਰ ਜਿਹੜੇ ਉਨ੍ਹਾਂ ਦੇ ਨਾਲ ਦੇ ਬਾਕੀ ਟੀਚਰ ਹਨ ਉਨ੍ਹਾਂ ਨੇ ਵਾਰ ਵਾਰ ਬੇਨਤੀਆਂ ਕੀਤੀਆਂ ਕਿ ਉਹ ਹਾਈ ਕੋਰਟ ਵਿਚ ਜਾਣਾ ਨਹੀਂ ਚਾਹੁੰਦੇ ਪ੍ਰੰਤੂ ਉਨ੍ਹਾਂ ਨੂੰ ਹਾਈ ਕੋਰਟ ਦੀ ਜੱਜਮੈਂਟ ਦੇ ਅਨੁਸਾਰ ਬਣਦਾ ਗ੍ਰੇਡ ਦੇ ਦਿੱਤਾ ਜਾਵੇ।

ਜਦੋਂ ਵਿਭਾਗ ਉਨ੍ਹਾਂ ਦੀ ਨਹੀਂ ਸੁਣੇਗਾ ਤਾਂ ਫਿਰ ਉਨ੍ਹਾਂ ਨੂੰ ਮਜਬੂਰ ਹੋ ਕੇ ਕੋਰਟ ਵਿਚ ਜਾਣਾ ਪਵੇਗਾ। ਇਸ ਲਈ ਸਰਕਾਰ ਨੂੰ ਇਸ ਗੱਲ ਦੀ ਗਰੰਟੀ ਕਰਨੀ ਚਾਹੀਦੀ ਹੈ ਕਿ ਇਕ ਫੈਸਲਾ ਸਾਰੀ ਕੇਟਾਗਰੀ ਉਤੇ ਜ਼ਰੂਰ ਲਾਗੂ ਕਰ ਦਿੱਤਾ ਜਾਵੇ। ਇਸ ਨਾਲ ਸਟੇਟ ਵਿਚ ਸਰਵਿਸ ਮੈਟਰਜ਼ ਦੇ ਕੇਸ ਵੀ ਘਟ ਸਕਦੇ ਹਨ ਅਤੇ ਇਸ ਟ੍ਰਿਬਿਊਨਲ ਦੀ

ਲੋੜ ਵੀ ਘਟ ਸਕਦੀ ਹੈ । ਮੈਂ ਆਪਣੇ ਸਾਥੀਆਂ ਦੀ ਇਸ ਗੱਲ ਨਾਲ ਤਾਂ ਸਹਿਮਤ ਹਾਂ ਕਿ ਇਸ ਦੇ ਲੀਗਲ ਪੱਖ ਨੂੰ ਚੰਗੀ ਤਰ੍ਹਾਂ ਵਿਚਾਰ ਲਿਆ ਜਾਵੇ ਤਾਂ ਜੋ ਜਿਹੜਾ ਜਸਟਿਸ ਅਸੀਂ ਇਸ ਵਿਚੋਂ ਭਾਲਦੇ ਹਾਂ, ਉਹ ਜਸਟਿਸ ਕਿਧਰੇ ਹੋਰ ਡਿਲੇਅ ਨਾ ਹੋ ਜਾਵੇ । ਜੇਕਰ ਪਹਿਲਾਂ ਇਥੋਂ ਇਨਸਾਫ ਨਹੀਂ ਮਿਲੇਗਾ ਤਾਂ ਫਿਰ ਉਸ ਨੂੰ ਹਾਈਕੋਰਟ ਵਿਚ ਜਾਣਾ ਪਵੇਗਾ ਅਤੇ ਉਸ ਤੋਂ ਬਾਅਦ ਅਖੀਰ ਵਿਚ ਸੁਪਰੀਮ ਕੋਰਟ ਵਿਚ ਜਾਣਾ ਪਵੇਗਾ । ਇਸ ਲਈ ਮੇਰੀ ਬੇਨਤੀ ਹੈ ਕਿ ਇਥੇ ਮੰਤਰੀ ਸਾਹਿਬਾਨ ਬੈਠੇ ਹਨ ਉਨ੍ਹਾਂ ਨੂੰ ਪੂਰੀ ਗਰੰਟੀ ਕਰਨੀ ਚਾਹੀਦੀ ਹੈ ਕਿ ਇਸ ਤਰ੍ਹਾਂ ਦੇ ਸਰਵਿਸ ਮੈਟਰਾਂ ਨੂੰ ਪਰਿਓਰਟੀ ਦੇ ਆਧਾਰ ਤੇ ਅਸੀਂ ਸੈਲਵ ਕਰਾਂਗੇ ਅਤੇ ਜ਼ਿਆਦਾ ਸਮਾਂ ਪੈਂਡਿੰਗ ਨਹੀਂ ਰਹਿਣ ਦਿਆਂਗੇ । ਬਾਕੀ ਜਿਸ ਵਿਭਾਗ ਵਿਚ ਦੇਰੀ ਹੋਵੇਗੀ ਉਸ ਦੇਰੀ ਦੇ ਕਾਰਨਾਂ ਬਾਰੇ ਅਧਿਕਾਰੀਆਂ ਦੀ ਜ਼ਿੰਮੇਂਵਾਰੀ ਫਿਕਸ ਕਰਾਂਗੇ ਤੇ ਉਨ੍ਹਾਂ ਨੂੰ ਬਣਦੀ ਸਜ਼ਾ ਦੇਵਾਂਗੇ । ਇਸ ਨਾਲ ਮੇਰਾ ਖਿਆਲ ਹੈ ਕਿ ਦੋਵਾਂ ਧਿਰਾਂ ਦੀ ਸਹਿਮਤੀ ਹੋ ਸਕਦੀ ਹੈ । ਤੁਹਾਡਾ ਬਹੁਤ ਬਹੁਤ ਧੰਨਵਾਦ ।

**ਸ਼੍ਰੀ ਡਿਪਟੀ ਸਪੀਕਰ** : ਹਾਂ ਜੀ, ਸ਼੍ਰੀ ਚਰੰਜੀ ਲਾਲ ਗਰਗ ਜੀ ।

**ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ** (ਸਰਦਾਰ ਤੋਤਾ ਸਿੰਘ) : ਡਿਪਟੀ ਸਪੀਕਰ ਸਾਹਿਬ, ਮੇਰੇ ਮਾਨਯੋਗ ਸਾਥੀ ਅਰਸ਼ੀ ਜੀ ਨੇ ਸਿੱਖਿਆ ਵਿਭਾਗ ਦੇ ਨਾਲ ਸਬੰਧਤ ਬਹੁਤ ਸਾਰੀਆਂ ਗੱਲਾਂ ਕਹੀਆਂ ਹਨ ਮੈਂ ਉਨ੍ਹਾਂ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ ।

**ਸ਼੍ਰੀ ਡਿਪਟੀ ਸਪੀਕਰ** : ਠੀਕ ਹੈ, ਸਰਦਾਰ ਤੋਤਾ ਸਿੰਘ ਜੀ, ਪਹਿਲਾਂ ਤੁਸੀਂ ਦੱਸ ਲਵੋ । ਫਿਰ ਗਰਗ ਸਾਹਿਬ ਤੁਸੀਂ ਬੋਲਣਾ ।

**ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ** : ਡਿਪਟੀ ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਨੇ ਸਿੱਖਿਆ ਵਿਭਾਗ ਨਾਲ ਸਬੰਧਤ ਬਹੁਤ ਸਾਰੀਆਂ ਗੱਲਾਂ ਦਾ ਵਰਨਣ ਕੀਤਾ ਹੈ । ਸਿਖਿਆ ਵਿਭਾਗ ਵਿਚ ਪੰਜਾਬ ਸਰਕਾਰ ਦੇ ਦੂਸਰੇ ਸਾਰੇ ਵਿਭਾਗਾਂ ਨਾਲੋਂ ਮੁਲਾਜ਼ਮਾਂ ਦੀ ਗਿਣਤੀ ਬਹੁਤ ਵੱਧ ਹੈ ਅਤੇ ਇਸੇ ਕਾਰਨ ਹੀ ਕੋਰਟ ਕੇਸਾਂ ਦੀ ਗਿਣਤੀ ਵੀ ਵੱਧ ਹੈ । ਤਕਰੀਬਨ 2400 ਰਿੱਟ ਪਟੀਸ਼ਨਾਂ ਚਲ ਰਹੀਆਂ ਹਨ । ਇਨ੍ਹਾਂ ਵਿਚ ਜ਼ਿਆਦਾ-ਤਰ ਸਿਲੈਕਸ਼ਨ ਦੇ ਕੇਸ ਹਨ ਜਾਂ ਇਲੀਜੀਬਿਲਟੀ ਦੇ ਮਸਲੇ ਹਨ ਅਤੇ ਈ. ਟੀ. ਟੀ. ਦੇ ਦਾਖਲਿਆਂ ਨਾਲ ਸਬੰਧਤ ਕੇਸ ਹਨ । ਜਦੋਂ ਤੋਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਅਗਵਾਈ ਵਿਚ ਇਸ ਸਰਕਾਰ ਨੇ ਵਾਗਡੋਰ ਸੰਭਾਲੀ ਹੈ, ਅਸੀਂ ਬਹੁਤ ਕੇਸ ਘਟਾਉਣ ਦੀ ਕੋਸ਼ਿਸ਼ ਕੀਤੀ ਹੈ । ਅਸੀਂ ਡਿਪਟੀ ਸਪੀਕਰ ਸਾਹਿਬ, ਟੀਚਰਜ਼ ਦੀਆਂ ਜੋ ਯੂਨੀਅਨਾਂ ਹਨ ਜਾਂ ਇੰਪਲਾਈਜ਼ ਦੀਆਂ ਜੋ ਯੂਨੀਅਨਾਂ ਹਨ, ਉਨ੍ਹਾਂ ਦੇ ਨਾਲ ਮੀਟਿੰਗਾਂ ਕਰਕੇ ਵੱਧ ਤੋਂ ਵੱਧ ਕੇਸ ਨਿਪਟਾਉਣ ਦੀ ਕੋਸ਼ਿਸ਼ ਕੀਤੀ ਹੈ । ਫਿਰ ਵੀ ਮਾਨਯੋਗ ਮੈਂਬਰ ਸਾਹਿਬ ਦੇ ਧਿਆਨ ਵਿਚ ਜੋ ਕੇਸ ਹਨ, ਮੇਰੇ ਨੋਟਿਸ ਵਿਚ ਲਿਆ ਦੇਣ, ਮੈਂ ਇਨ੍ਹਾਂ ਨੂੰ ਖੁਦ ਬੁਲਾ ਲਵਾਂਗਾ ਅਤੇ ਮੈਨੂੰ ਉਮੀਦ ਹੈ ਕਿ ਇਹ ਪੈਂਡਿੰਗ ਕੇਸਾਂ ਦੇ ਨਿਪਟਾਰੇ ਲਈ ਸਾਡੀ ਮੱਦਦ ਕਰਨ ਦੀ ਖੇਚਲ ਕਰਨਗੇ । ਮੈਂ ਇਨ੍ਹਾਂ ਨੂੰ ਪੈਂਡਿੰਗ ਕੇਸਾਂ ਦੇ ਛੇਤੀ ਨਿਪਟਾਰੇ ਲਈ ਪੂਰਾ ਪੂਰਾ ਭਰੋਸਾ ਦਿਵਾਉਂਦਾ ਹਾਂ ।

**ਖੁਰਾਕ ਅਤੇ ਸਪਲਾਈ ਰਾਜ ਮੰਤਰੀ** (ਸ਼੍ਰੀ ਚਰੰਜੀ ਲਾਲ ਗਰਗ) : ਡਿਪਟੀ ਸਪੀਕਰ ਸਾਹਿਬ, ਅੱਜ ਇਸ ਪਵਿੱਤਰ ਸਦਨ ਦੇ ਵਿੱਚ ਮੇਰੇ ਸਤਿਕਾਰਯੋਗ ਮੈਂਬਰ ਡੋਗਰਾ ਸਾਹਿਬ ਨੇ ਇਕ ਮਤਾ ਲਿਆਂਦਾ ਹੈ ਕਿ ਪੰਜਾਬ ਦੇ ਵਿੱਚ ਮੁਲਾਜ਼ਮਾਂ ਨੂੰ ਇਮੀਜੇਟਲੀ ਰਿਲੀਫ ਦੇਣ ਵਾਸਤੇ ਸਟੇਟ ਐਡਮਨਿਸਟਰੇਟਿਵ ਟ੍ਰਿਬਿਊਨਲ ਦੀ ਸਥਾਪਨਾ ਕੀਤੀ ਜਾਵੇ । ਉਨ੍ਹਾਂ ਨੇ ਇਸ ਮਤੇ ਤੇ ਬੋਲਦੇ ਹੋਏ ਇਕ ਗੱਲ ਕਹੀ ਹੈ ਕਿ ਇਸ ਮਤੇ ਦੇ ਪਿਛੇ ਕੋਈ ਸਿਆਸੀ ਮੰਤਵ ਨਹੀਂ ਅਤੇ ਇਹ ਗੱਲ ਵੀ ਕਹੀ ਹੈ ਕਿ ਇਹ ਮਤਾ ਉਨ੍ਹਾਂ ਦੀ ਸਰਕਾਰ, ਜਿਸਦੇ ਮੁਖੀ ਬੀਬੀ ਰਜਿੰਦਰ ਕੌਰ ਜੀ ਭੱਠਲ ਸਨ, ਦੇ ਸਮੇਂ ਵਿਚ ਲਿਆਂਦਾ ਗਿਆ ਸੀ । ਮਗਰ ਸਮੇਂ ਦੀ ਘਾਟ ਹੋਣ ਦੇ ਕਾਰਨ ਉਹ ਇਸ ਮਤੇ ਦੀ ਪੂਰਤੀ ਨਹੀਂ ਕਰ ਸਕੇ । ਡਿਪਟੀ ਸਪੀਕਰ ਸਾਹਿਬ, ਇਹ ਕਹਿਣਾ ਕਿ ਇਸ ਮਤੇ ਦੇ ਮੁਤਾਬਿਕ ਜਾਂ ਇਸਦੇ ਪਿਛੇ ਕੋਈ ਸਿਆਸੀ ਮੰਤਵ ਨਹੀਂ ਸੀ, ਇਹ ਬਿਲਕੁਲ ਗਲਤ ਵਿਚਾਰ ਹੈ । ਜਦ ਕਿ ਚੋਣਾਂ ਸਿਰ ਤੇ ਸਨ, ਪੰਜਾਬ ਵਿਚ ਚੋਣਾਂ ਹੋਣ ਵਾਲੀਆਂ ਸਨ, ਉਸ ਵੇਲੇ ਦੀ ਸਰਕਾਰ ਨੇ ਇਹ ਮਤਾ ਮੁਲਾਜ਼ਮਾਂ ਦੇ ਹੱਕ ਵਿੱਚ ਲਿਆਉਣ ਦੀ ਖੇਚਲ ਕੀਤੀ ਤਾਂ ਕਿ ਆਉਂਦੀਆਂ ਚੋਣਾਂ ਦੇ ਵਿੱਚ ਉਨ੍ਹਾਂ ਨੂੰ ਮੁਲਾਜ਼ਮਾਂ ਦੀ ਮੱਦਦ ਮਿਲ ਸਕੇ । ਮੈਂ ਡਿਪਟੀ ਸਪੀਕਰ ਸਾਹਿਬ, ਆਪਣੇ ਸਤਿਕਾਰਯੋਗ ਮੈਂਬਰ ਸਾਹਿਬ ਨੂੰ ਇਹ ਪੁੱਛਣਾ ਚਾਹੁੰਦਾ ਹਾਂ ਕਿ ਲਗਾਤਾਰ ਪੰਜ ਸਾਲ ਉਨ੍ਹਾਂ ਦੀ ਸਰਕਾਰ ਰਹੀ ਹੈ, ਅਗਰ ਇਹ ਮੁਲਾਜ਼ਮਾਂ ਦੇ ਏਡੇ ਵੱਡੇ ਹਮਦਰਦ ਸੀ ਅਤੇ ਉਨ੍ਹਾਂ ਨੂੰ ਇਨਸਾਫ ਦਿਵਾਉਣਾ ਚਾਹੁੰਦੇ ਸੀ ਤਾਂ ਇਨ੍ਹਾਂ ਨੇ ਇਹ ਮਤਾ ਆਪਣੀ ਸਰਕਾਰ ਦੇ ਪਹਿਲੇ ਸਮੇਂ ਵਿੱਚ ਕਿਉਂ ਨਹੀਂ ਰੱਖਿਆ । ਇਸ ਨੂੰ ਅਖੀਰ ਤੇ ਲਿਆਂਦਾ ਗਿਆ ਜਦੋਂ ਕਿ ਇਨ੍ਹਾਂ ਨੂੰ ਪਤਾ ਸੀ ਕਿ ਸਾਨੂੰ ਹੁਣ ਲੋਕਾਂ ਨੇ ਚਲਦਾ ਕਰ ਦੇਣਾ ਹੈ ਅਤੇ ਹੁਣ ਡੋਗਰਾ ਸਾਹਿਬ ਨੇ ਕਹਿ ਦਿੱਤਾ ਕਿ ਅਸੀਂ ਇਹ ਮਤਾ ਲਿਆਂਦਾ ਸੀ । (ਵਿਘਨ)

ਡਿਪਟੀ ਸਪੀਕਰ ਸਾਹਿਬ, ਪੰਜਾਹ ਸਾਲ ਦੇ ਅਰਸੇ ਵਿਚ ਜਿਸ ਪਾਰਟੀ ਨਾਲ ਮੇਰੇ ਦੋਸਤ ਸਬੰਧ ਰੱਖਦੇ ਹਨ, ਉਸ ਪਾਰਟੀ ਦਾ ਲੰਬੇ ਸਮੇਂ ਤੱਕ ਰਾਜ ਰਿਹਾ ਔਰ ਇਨ੍ਹਾਂ ਦੀ ਸਰਕਾਰ ਲਗਾਤਾਰ ਤਜਰਬੇ ਕਰਦੀ ਰਹੀ ਅਤੇ ਉਨ੍ਹਾਂ ਵਿੱਚ ਇਹ ਹਮੇਸ਼ਾ ਹੀ ਅਸਫਲ ਰਹੀ । ਹੁਣ ਵੀ ਇਨ੍ਹਾਂ ਦੀ ਇਹ ਭਾਵਨਾ ਹੈ ਕਿ ਸਾਡੀ ਸਰਕਾਰ ਵੀ ਇਨ੍ਹਾਂ ਦੀਆਂ ਪਾਈਆਂ ਹੋਈਆਂ ਲੀਹਾਂ ਤੇ ਚਲੇ । ਇਸ ਕਰਕੇ ਮੈਂ ਇਸ ਮਤੇ ਦੀ ਵਿਰੋਧਤਾ ਕਰਦਾ ਹਾਂ । ਪਹਿਲਾਂ ਇਨ੍ਹਾਂ ਨੇ ਸੈਂਟਰਲ ਐਡਮਨਿਸਟਰੇਟਿਵ ਟ੍ਰਿਬਿਊਨਲ ਬਣਾਇਆ । ਉਸ ਦੇ ਵਿੱਚ ਇਹ ਭਾਵਨਾ ਸੀ ਕਿ ਸਟੇਟਾਂ ਵਿੱਚ ਵੀ ਇਸ ਨੂੰ ਲਾਗੂ ਕੀਤਾ ਜਾਵੇ । ਇਸ ਦੀ ਅਪੀਲ ਸੁਪਰੀਮ ਕੋਰਟ ਵਿੱਚ ਹੋਈ ਪਰ ਇਸ ਵਿੱਚ ਇੰਨੀਆਂ ਖਾਮੀਆਂ ਸਨ ਕਿ ਸੁਪਰੀਮ ਕੋਰਟ ਨੇ ਇਸ ਨੂੰ ਰੱਦ ਕਰ ਦਿੱਤਾ ਔਰ ਕਿਹਾ ਕਿ ਇਸ ਦੀ ਅਪੀਲ ਜਿਹੜੀ ਵੀ ਹੈ, ਉਹ ਪਹਿਲਾਂ ਹਾਈ ਕੋਰਟ ਵਿੱਚ ਹੋਵੇਗੀ । ਇਸ ਤਰ੍ਹਾਂ ਕੀ ਹੋਇਆ ? ਜਿੱਥੇ ਪਹਿਲਾਂ ਦੋ ਚੈਨਲ ਸਨ, ਪਹਿਲਾਂ ਹਾਈ ਕੋਰਟ, ਫਿਰ ਸੁਪਰੀਮ ਕੋਰਟ, ਉਥੇ ਮੁਲਾਜ਼ਮਾਂ ਨੂੰ ਤਿੰਨ ਜਗ੍ਹਾ ਜਾਣਾ ਪੈ ਗਿਆ । ਪਹਿਲਾਂ ਸੈਂਟਰਲ ਐਡਮਨਿਸਟਰੇਟਿਵ ਟ੍ਰਿਬਿਊਨਲ, ਫਿਰ ਹਾਈ ਕੋਰਟ, ਫਿਰ ਸੁਪਰੀਮ ਕੋਰਟ । ਇਸ ਨਾਲ ਟਾਈਮ ਵੀ ਜ਼ਿਆਦਾ ਅਤੇ ਖਰਚਾ ਵੀ ਜ਼ਿਆਦਾ ਲੱਗਾ ਪਰ ਇਸ ਵਿੱਚ ਵੀ ਫੇਲ੍ਹ ਹੋ ਗਏ । ਇੱਥੇ ਹੀ ਬੱਸ ਨਹੀਂ ਦੇਸ਼ ਵਿੱਚ ਅੱਤਵਾਦ

ਆਇਆ । ਇਨ੍ਹਾਂ ਨੇ ਟਰਾਇਲ ਵਾਸਤੇ ਟੇਰੇਰਿਸਟ ਕੋਰਟਸ ਬਣਾਈਆਂ, ਸਪੇਸ਼ਲ ਕੋਰਟਸ ਬਣਾਈਆਂ ਤਾਂ ਕਿ ਇਨ੍ਹਾਂ ਦੀ ਟਰਾਇਲ ਇੱਕ ਪਾਸੇ ਬੈਠ ਕੇ ਕੀਤੀ ਜਾਵੇ । ਇਸ ਵਿੱਚ ਨਵਾਂ ਐਕਟ ਵੀ ਬਣਾਇਆ ਗਿਆ ਪਰ ਉਸ ਐਕਟ ਵਿੱਚ ਵੀ ਇਹ ਫੇਲ੍ਹ ਹੋ ਗਏ ਅਤੇ ਉਨ੍ਹਾਂ ਕੋਰਟਸ ਦਾ ਵੀ ਕੋਈ ਫਾਇਦਾ ਨਾ ਹੋਇਆ । ਉਸ ਵਿੱਚ ਵੀ ਇਹ ਫੇਲ੍ਹ ਹੋ ਗਏ । ਹੁਣ ਇਹ ਇੱਥੇ ਆ ਗਏ ਅਤੇ ਕਹਿੰਦੇ ਹਨ ਕਿ ਜੇ ਅਸੀਂ ਮੁਲਾਜ਼ਮਾਂ ਦੀ ਭਲਾਈ ਕਰਨੀ ਚਾਹੁੰਦੇ ਹਾਂ, ਉਨ੍ਹਾਂ ਨੂੰ ਛੇਤੀ ਇਨਸਾਫ਼ ਦੇਣਾ ਚਾਹੁੰਦੇ ਹਾਂ ਤਾਂ ਸਟੇਟ ਐਡਮਨਿਸ-ਟਰੇਟਿਵ ਟ੍ਰਿਬਿਊਨਲ ਬਣਾਇਆ ਜਾਵੇ । ਲੇਕਿਨ ਇਹ ਮਤਾ ਲਿਆਉਣ ਤੋਂ ਪਹਿਲਾਂ ਇਸ ਤੇ ਵਿਚਾਰ ਨਹੀਂ ਕੀਤੀ ਗਈ। ਪੰਜਾਬ ਵਿਚ ਮੁਲਾਜ਼ਮਾਂ ਨੂੰ ਇਨਸਾਫ਼ ਦੇਣ ਵਾਸਤੇ ਵੱਖ ਵੱਖ ਟ੍ਰਿਬਿਊਨਲ ਬਣੇ ਹੋਏ ਹਨ, ਵੱਖ ਵੱਖ ਕੋਰਟਾਂ ਕੰਮ ਕਰ ਰਹੀਆਂ ਹਨ ਤੇ ਜੇ ਸਾਡੇ ਟ੍ਰਿਬਿਊਨਲ ਬਣਾ ਦਿੱਤਾ ਤਾਂ ਮੁਲਾਜ਼ਮਾਂ ਨੂੰ ਕਿੰਨੀ ਔਖ ਦਾ ਸਾਹਮਣਾ ਕਰਨਾ ਪਏਗਾ। ਜੇ ਸਟੇਟ ਟ੍ਰਿਬਿਊਨਲ ਬਣਾ ਦਿੱਤਾ ਤਾਂ ਉਸ ਦਾ ਹੈਡਕਵਾਟਰ ਚੰਡੀਗੜ੍ਹ ਜਾਂ ਹੋਰ ਇੱਕ ਜਗ੍ਹਾ ਤੇ ਹੋਏਗਾ । ਸਾਰੇ ਮੁਲਾਜ਼ਮ ਆਪਣੇ ਹੱਕਾਂ ਵਾਸਤੇ ਇੱਕ ਜਗ੍ਹਾ ਤੇ ਆਉਣਗੇ । ਸਾਰੇ ਪੰਜਾਬ ਦੇ ਕੇਸ ਜਿਹੜੇ ਹਨ, ਉਹ ਇੱਕੋ ਕੋਰਟ ਵਿਚ ਆਉਣਗੇ । ਜਿਹੜਾ ਮੁਲਾਜ਼ਮ ਅੰਮ੍ਰਿਤਸਰ ਬੈਠਾ ਹੈ, ਉਸ ਨੂੰ ਅੰਮ੍ਰਿਤਸਰ ਇਨਸਾਫ਼ ਨਹੀਂ ਮਿਲ ਸਕਦਾ ਉਸ ਨੂੰ ਚੰਡੀਗੜ੍ਹ ਆਉਣਾ ਪਵੇਗਾ ਤੇ ਕੇਸਾਂ ਦਾ ਬਹੁਤ ਵੱਡਾ ਢੇਰ ਲੱਗ ਜਾਏਗਾ ਜਿਸ ਤੇ ਕਿ ਲੰਬਾ ਸਮਾਂ ਲੱਗੇਗਾ । ਅੱਜ ਕੀ ਹੈ, ਅੱਜ ਜੇ ਮੁਲਾਜ਼ਮ ਨੂੰ ਇਨਸਾਫ ਨਹੀਂ ਮਿਲਦਾ ਉਹ ਕੋਰਟਾਂ ਦੇ ਵਿੱਚ ਸਬ ਜੱਜ ਦੇ ਜਾ ਸਕਦਾ ਹੈ । ਅਗਰ ਉਥੇ ਇਨਸਾਫ਼ ਨਹੀਂ ਮਿਲਦਾ ਤਾਂ ਜ਼ਿਲ੍ਹਾ ਜੱਜ ਦੀ ਕਚਿਹਰੀ ਵਿੱਚ ਅਪੀਲ ਕਰ ਸਕਦਾ ਹੈ । ਜੇ ਦੋ ਕਚਿਹਰੀਆਂ ਦੇ ਵਿੱਚ ਜਿੱਤ ਜਾਂਦਾ ਹੈ ਤਾਂ ਸਾਡੇ ਸਾਹਮਣੇ ਇਹੋ ਹੈ ਕਿ ਹਾਈ ਕੋਰਟ ਦੇ ਵਿੱਚ ਜ਼ਿਆਦਾ ਉਹ ਐਂਟਰਟੇਨ ਨਹੀਂ ਹੁੰਦਾ ਤੇ ਉਸ ਨੂੰ ਜ਼ਿਲ੍ਹਾ ਲੈਵਲ ਤੇ ਹੀ ਇਨਸਾਫ਼ ਮਿਲ ਜਾਂਦਾ ਹੈ । ਮੈਂ ਆਪਣੇ ਦੋਸਤ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਮੁਲਾਜ਼ਮਾਂ ਵਾਸਤੇ ਲੇਬਰ ਕੋਰਟਾਂ ਦੀ ਸਥਾਪਨਾ ਕੀਤੀ ਗਈ ਹੈ । ਉਸ ਲੇਬਰ ਕੋਰਟ ਦੇ ਵਿਚ ਜੇ ਕਿਸੇ ਮੁਲਾਜ਼ਮ ਨੂੰ ਡਿਸਮਿਸ ਕੀਤਾ ਜਾਂਦਾ ਹੈ ਤਾਂ ਅੰਡਰ ਸੈਕਸ਼ਨ 10 ਇੰਡਸਟਰੀਅਲ ਡਿਸਪਿਊਟ ਦੇ ਤਹਿਤ ਉਹ ਆਪਣੀ ਬਹਾਲੀ ਦਾ ਕੇਸ ਉਥੇ ਦਾਇਰ ਕਰ ਸਕਦਾ ਹੈ । ਕਿਸੇ ਦਾ ਇੰਕਰੀਮੈਂਟ ਨਹੀਂ ਮਿਲਦਾ, ਕਿਸੇ ਦਾ ਬਕਾਇਆ ਨਹੀਂ ਮਿਲਦਾ, ਕਿਸੇ ਦਾ ਮੈਡੀਕਲ ਅਲਾਊਂਸ ਨਹੀਂ ਮਿਲਦਾ, ਕਿਸੇ ਕਿਸਮ ਦਾ ਬਕਾਇਆ ਹੋਵੇ, ਸ਼ਾਇਦ ਉਹ ਟ੍ਰਿਬਿਊਨਲ ਵਿੱਚ ਨਾ ਮਿਲੇ ਤਾਂ ਐਕਟ ਦੇ ਸੈਕਸ਼ਨ-33 ਦੇ ਤਹਿਤ. ਜਿਸਨੂੰ ਅਸੀਂ ਅੰਮ੍ਰਿਤ ਧਾਰਾ ਕਹਿੰਦੇ ਹਾਂ, ਮੁਲਾਜ਼ਮ ਇੱਕ ਅਰਜ਼ੀ ਦੇਵੇ ਤੇ ਤਿੰਨ ਮਹੀਨਿਆਂ ਦੇ ਅੰਦਰ ਅੰਦਰ ਉਸਦਾ ਫੈਸਲਾ ਹੋ ਕੇ ਉਸ ਦੇ ਬਕਾਏ ਦੀ ਰਕਮ, ਉਸ ਦੀ ਜੇਬ ਵਿੱਚ ਪੈ ਜਾਂਦੀ ਹੈ । ਜੇਕਰ ਉਹ ਟ੍ਰਿਬਿਊਨਲ ਵਿੱਚ ਆਉਣਗੇ ਤਾਂ ਪੈਸੇ ਲੱਗਣਗੇ ਤੇ ਉਥੇ ਵਕੀਲ ਵੀ ਕਰਨਾ ਪਏਗਾ । ਲੇਬਰ ਕੋਰਟਾਂ ਵਿੱਚ ਇਕ ਸਫੇਦ ਕਾਗਜ਼ ਲਉ, ਸਫੇਦ ਕਾਗਜ਼ ਤੇ ਅਰਜ਼ੀ ਦਿਉ ਤੇ ਰੌਂਤਾ ਸਾਹਿਬ ਬੈਠੇ ਹਨ, ਉਨ੍ਹਾਂ ਦੀ ਯੂਨੀਅਨ ਦੇ ਕਰਾਉ ਦਸਤਖਤ ਤੇ ਅਰਜ਼ੀ ਦੇ ਦਿਉ । ਨਾ ਵਕੀਲ ਕਰਨਾ ਪਊ, ਨਾ ਫੀਸ ਲਾਉਣੀ ਪਊ ਤੇ ਇਨਸਾਫ਼ ਪੂਰਾ । ਮੈਂ, ਡਿਪਟੀ ਸਪੀਕਰ ਸਾਹਿਬ, ਅੱਜ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ ਕਿ ਇੰਡਸਟਰੀਅਲ ਡਿਸਪਿਊਟ ਐਕਟ ਦੇ ਤਹਿਤ ਇਹ

[ ਖੁਰਾਕ ਅਤੇ ਸਪਲਾਈ ਰਾਜ ਮੰਤਰੀ]
ਡਿਫਾਈਨ ਕੀਤਾ ਗਿਆ ਸੀ ਕਿ ਵਰਕਰ ਕੌਣ ਹੈ। ਇਹ ਵੀ ਡਿਫਾਈਨ ਕੀਤਾ ਗਿਆ ਸੀ ਕਿ ਇੰਡਸਟਰੀ ਕੀ ਹੈ। ਮਗਰ ਮਾਨਯੋਗ ਸੁਪਰੀਮ ਕੋਰਟ ਨੇ ਇਕ ਬਹੁਤ ਅਹਿਮ ਫੈਸਲਾ ਕੀਤਾ, ਜਿਸ ਨੂੰ ਅਸੀਂ ਬੰਗਲੌਰ ਵਾਟਰ ਸਪਲਾਈ ਕੇਸ ਕਹਿੰਦੇ ਹਾਂ। ਜਿਸ ਦੇ ਵਿੱਚ ਗੌਰਮਿੰਟ ਦਾ ਕੋਈ ਮਹਿਕਮਾ ਨਹੀਂ ਛੱਡਿਆ ਜਿਹੜਾ ਲੇਬਰ ਕੋਰਟ ਦੇ ਦਾਇਰੇ ਵਿੱਚ ਨਾ ਜਾਂਦਾ ਹੋਵੇ। ਈਵਨ ਗਜ਼ਟਿਡ ਅਫਸਰਾਂ ਨੂੰ ਵੀ ਵਰਕਮੈਨ ਡਿਕਲੇਅਰ ਕੀਤਾ ਹੈ। ਕਲਾਸ ਵੰਨ ਆਫੀਸਰ, ਕਲਾਸ ਟੂ ਆਫੀਸਰ, ਐਸ. ਡੀ. ਓ. ਨੂੰ ਵੀ ਵਰਕ ਮੈਨ ਡਿਕਲੇਅਰ ਕੀਤਾ ਹੈ, ਡਾਕਟਰ ਨੂੰ ਵਰਕਮੈਨ ਡਿਕਲੇਅਰ ਕੀਤਾ ਹੈ, ਅਸਿਸਟੈਂਟ ਲੇਬਰ ਕਮਿਸ਼ਨਰ ਨੂੰ ਵਰਕਮੈਨ ਡਿਕਲੇਅਰ ਕੀਤਾ ਹੈ ਅਤੇ ਹੋਰ ਕਿੰਨੇ ਹੀ ਗਜ਼ਟਿਡ ਆਫੀਸਰ ਹਨ ਜਿਨ੍ਹਾਂ ਨੂੰ ਵਰਕਮੈਨ ਡਿਕਲੇਅਰ ਕਰਕੇ ਮੁਲਾਜ਼ਮਾਂ ਨਾਲ ਇਨਸਾਫ ਕੀਤਾ ਹੈ। ਇਸ ਕਰਕੇ ਇਹ ਟ੍ਰਿਬਿਊਨਲ ਬਣਾਉਣਾ ਤੇ ਲੇਬਰ ਕੋਰਟ ਜਿਹੜੀ ਹੈ ਉਸਦੀ ਪਾਵਰਾਂ ਨੂੰ ਕਰਟੇਲ ਕਰਨਾ ਬਹੁਤ ਵੱਡੀ ਬੇਇਨਸਾਫੀ ਹੈ। ਮੇਰੇ ਵੀਰ ਜੋ ਕਹਿੰਦੇ ਹਨ ਕਿ ਮੁਲਾਜ਼ਮਾਂ ਦੇ ਲਈ ਅਜਿਹਾ ਟ੍ਰਿਬਿਊਨਲ ਬਣਾ ਦੇਈਏ ਤਾਂ ਮੁਲਾਜ਼ਮਾਂ ਨਾਲ ਬਹੁਤ ਵੱਡਾ ਇਨਸਾਫ ਹੋਵੇਗਾ, ਪਰ ਸ਼ਾਇਦ ਇਨ੍ਹਾਂ ਨੂੰ ਬਹੁਤ ਵੱਡਾ ਭੁਲੇਖਾ ਹੈ. ਇਨ੍ਹਾਂ ਨੇ ਤਾਂ ਮੁਲਾਜ਼ਮਾਂ ਦੇ ਨਾਲ ਕਦੇ ਇਨਸਾਫ ਕੀਤਾ ਹੀ ਨਹੀਂ ਹੈ..... (**ਇਕ ਆਵਾਜ਼ : ਤੁਸੀਂ** ਕਰ ਲਵੋ।) ਇਹ ਇਨਸਾਫ ਦੀ ਕੀ ਗੱਲ ਕਰ ਸਕਦੇ ਹਨ, ਇਨ੍ਹਾਂ ਨੇ ਤਾਂ ਆਪਣੇ ਸਮੇਂ ਦੇ ਵਿੱਚ ਲੱਖ ਲੱਖ ਰੁਪਿਆ ਲੈ ਕੇ 89 ਦਿਨਾਂ ਦੇ ਉਤੇ ਭਰਤੀ ਕੀਤੀ ਸੀ ਅਤੇ ਬਾਅਦ ਵਿੱਚ ਉਨ੍ਹਾਂ ਮੁਲਾਜ਼ਮਾਂ ਨੂੰ ਸੁਪਰੀਮ ਕੋਰਟ ਨੇ ਵੀ ਅਤੇ ਹਾਈ ਕੋਰਟ ਨੇ ਵੀ ਕੱਢ ਦਿਤਾ..

**ਸ੍ਰੀ ਰਮੇਸ਼ ਚੰਦਰ ਡੋਗਰਾ** : ਡਿਪਟੀ ਸਪੀਕਰ ਸਾਹਿਬ, ਇਹ ਜਿਹੜੇ ਐਲੀਗੇਸ਼ਨ ਲਗਾ ਰਹੇ ਹਨ ਇਹ ਬੜੇ ਨਜਾਇਜ਼ ਤੌਰ ਤੇ ਐਲੀਗੇਸ਼ਨ ਲਗਾ ਰਹੇ ਹਨ। ਜੇਕਰ ਇਨ੍ਹਾਂ ਦੇ ਕੋਲ ਕੋਈ ਸਬਸਟੈਂਟਿਵ ਪਰੂਫ ਹਨ ਤਾਂ ਇਹ ਇਨਕੁਆਰੀ ਕਰਵਾ ਲੈਣ। ਸਾਡੇ ਉਤੇ ਅਨਕਾਲਡ ਐਲੀਗੇਸ਼ਨ ਲਗਾਏ ਜਾ ਰਹੇ ਹਨ। ਇਸ ਲਈ ਇਨ੍ਹਾਂ ਨੂੰ ਰਬਆਫ ਕਰਨਾ ਚਾਹੀਦਾ ਹੈ ਔਰ ਇਸ ਨੂੰ ਪ੍ਰੋਸੀਡਿੰਗ ਦੇ ਵਿੱਚੋਂ ਕਢਵਾਉਣਾ ਚਾਹੀਦਾ ਹੈ।

**ਸ੍ਰੀ ਡਿਪਟੀ ਸਪੀਕਰ** : ਡੋਗਰਾ ਜੀ, ਬੈਠ ਜਾਓ।

**ਸ੍ਰੀ ਜਗਦੀਸ਼ ਸਾਹਨੀ** : ** **

**ਸ੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ।

**ਸ੍ਰੀ ਰਮੇਸ਼ ਚੰਦਰ ਡੋਗਰਾ** : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਹੈ ਕਿ ਜੇਕਰ ਇਨ੍ਹਾਂ ਦੇ ਕੋਲ ਅਜਿਹੇ ਕੇਸ ਪਏ ਹਨ ਤਾਂ ਉਨ੍ਹਾਂ ਦੇ ਖਿਲਾਫ਼ ਕਾਰਵਾਈ ਕਿਉਂ ਨਹੀਂ ਹੋਈ, ਉਨ੍ਹਾਂ ਨੂੰ ਕਿਉਂ ਨਹੀਂ ਫੜਿਆ ਗਿਆ? So these are wrong allegations, which they are making. There is nothing like that. Had that been true, they should have gone to the Lok Pal and instituted cases.

---

**Expunged as ordered by the Chair.

**ਸ੍ਰੀ ਡਿਪਟੀ ਸਪੀਕਰ** : ਡੋਗਰਾ ਜੀ, ਬੈਠੋ ।

**ਸ੍ਰੀ ਜਗਦੀਸ਼ ਸਾਹਨੀ** : ਡਿਪਟੀ ਸਪੀਕਰ ਸਾਹਿਬ, ਇਹ ਨਾ ਤਾਂ ਕੁਐਸਚਨ ਆਵਰ ਹੈ ਅਤੇ ਨਾ ਹੀ ਕੋਈ ਡਿਬੇਟ ਹੈ । ਮੈਂ ਤਾਂ ਕਲੀਅਰ ਕਿਹਾ ਸੀ ਕਿ ਇੰਨੇ ਕੇਸ ਚਲ ਰਹੇ ਹਨ । ਇਨ੍ਹਾਂ ਨੇ ਜਿਹੜਾ ਅੱਜ ਮਤਾ ਲਿਆਂਦਾ ਹੈ ਮੈਂ ਉਸ ਦੇ ਸਬੰਧ ਵਿਚ ਹੀ ਕਿਹਾ ਸੀ । ਇਸੇ ਤਰ੍ਹਾਂ ਇਨ੍ਹਾਂ ਨੇ ਲੋਕਪਾਲ ਬਣਾਇਆ ਸੀ ਔਰ ਜੋ ਇਨ੍ਹਾਂ ਨੇ ਦੋ ਵਾਰੀ ਉਸ ਦੀਆਂ ਸ਼ਰਤਾਂ ਨੂੰ ਬਦਲ ਕੇ ਆਪਣੇ ਆਪ ਨੂੰ ਬਚਾਉਣ ਲਈ ਕੀ ਕੁਝ ਕੀਤਾ, ਇਨ੍ਹਾਂ ਨੇ ਲੋਕਪਾਲ ਦੀਆਂ ਸ਼ਰਤਾਂ ਬਦਲ ਕੇ ਇਸ ਨੂੰ ਆਮ ਆਦਮੀ ਦੀ ਪਹੁਚ ਤੋਂ ਬਾਹਰ ਕਰ ਦਿੱਤਾ । ਇਹ ਕਹਿੰਦੇ ਹਨ ਕਿ ਹੁਣ ਐਡਮਨਿਸਟ੍ਰੇਟਿਵ ਟ੍ਰਿਬਿਊਨਲ ਬਣਾਇਆ ਜਾਵੇ ਲੇਕਿਨ ਇਨ੍ਹਾਂ ਨੂੰ ਪਤਾ ਨਹੀਂ. . . .

**ਸ੍ਰੀ ਡਿਪਟੀ ਸਪੀਕਰ** : ਸਾਹਨੀ ਜੀ, ਬੈਠ ਜਾਓ । ਹਾਂ ਜੀ, ਗਰਗ ਜੀ ਤੁਸੀਂ ਬੋਲੋ ।

**ਖੁਰਾਕ ਅਤੇ ਸਪਲਾਈ ਰਾਜ ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰ ਰਿਹਾ ਸੀ ਕਿ ਮੁਲਾਜ਼ਮਾਂ ਨੂੰ ਇਨਸਾਫ ਦੇਣ ਲਈ ਜੇਕਰ ਇਹ ਮੁਲਾਜ਼ਮਾਂ ਪ੍ਰਤੀ ਇੰਨੇ ਹੀ ਇਨਸਾਫ ਪਸੰਦ ਸਨ ਤਾਂ ਇਨ੍ਹਾਂ ਵਲੋਂ ਮੁਲਾਜ਼ਮਾਂ ਦੀ ਕੀਤੀ ਗਈ ਗਲਤ ਭਰਤੀ ਉਨ੍ਹਾਂ ਦੇ ਗਲੇ ਵੱਢਣ ਦੇ ਬਰਾਬਰ ਸੀ ਅਤੇ ਉਹ ਅੱਜ ਸੜਕਾਂ ਤੇ ਨਾ ਆਉਂਦੇ । ਪਰੰਤੂ ਸਾਡੀ ਸਰਕਾਰ ਨੇ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਨੇ ਟੀਚਰਾਂ ਦੇ ਵਾਸਤੇ ਇਕ ਸਪੈਸ਼ਲ ਐਕਟ ਬਣਾਇਆ, ਸਪੈਸ਼ਲ ਐਕਟ ਬਣਾ ਕੇ ਆਰਡੀਨੈਂਸ ਇਸ ਹਾਊਸ ਦੇ ਵਿੱਚ ਲਿਆਂਦਾ ਔਰ ਹਾਊਸ ਦੇ ਵਿਚ ਲਿਆ ਕੇ ਇਹ ਫੈਸਲਾ ਕਰ ਦਿੱਤਾ ਕਿ ਇਨ੍ਹਾਂ ਦੇ ਵੱਢੇ ਹੋਏ ਗਲੇ ਜੋੜ ਦਿਓ । ਜਿਹੜੇ ਇਨ੍ਹਾਂ ਨੇ ਲੱਖ-ਲੱਖ ਰੁਪਏ ਲੈ ਕੇ ਟੀਚਰ ਨਿਯੁਕਤ ਕੀਤੇ ਸਨ ਉਹ ਅੱਜ ਸੜਕਾਂ ਤੇ ਭੀਖ ਮੰਗਦੇ ਹਨ । ਉਨ੍ਹਾਂ ਦੇ ਜੁਆਕ ਰੋਂਦੇ ਹਨ

**ਸ੍ਰੀ ਰਮੇਸ਼ ਚੰਦਰ ਡੋਗਰਾ** : ਡਿਪਟੀ ਸਪੀਕਰ ਸਾਹਿਬ; ਇਹ ਸ਼ਬਦ ਐਕਸਪੰਜ ਕੀਤੇ ਜਾਣ । ਇਹ ਬਾਰ-ਬਾਰ ਜੋ ਕਹਿ ਰਹੇ ਹਨ ਉਹ ਇਹ ਅਪਸ਼ਬਦ ਇਸਤੇਮਾਲ ਕਰ ਰਹੇ ਹਨ ।

**ਸ੍ਰੀ ਡਿਪਟੀ ਸਪੀਕਰ** : ਤੁਸੀਂ ਬੈਠ ਜਾਓ । ਇਹ ਕੋਈ ਗਲਤ ਨਹੀਂ ਹਨ ।

**ਖੁਰਾਕ ਅਤੇ ਸਪਲਾਈ ਰਾਜ ਮੰਤਰੀ** : ਸੁਪਰੀਮ ਕੋਰਟ ਅਤੇ ਹਾਈ ਕੋਰਟ ਨੇ ਉਨ੍ਹਾਂ ਨੂੰ ਇਸ ਕਰਕੇ ਕੱਢ ਦਿੱਤਾ ਕਿਉਂਕਿ ਇਹ ਨਿਯੁਕਤੀਆਂ ਪਹਿਲੀ ਸਰਕਾਰ ਨੇ ਗੈਰ-ਕਾਨੂੰਨੀ ਢੰਗ ਨਾਲ ਕੀਤੀਆਂ ਸਨ । ਇਸ ਕਰਕੇ ਇਨ੍ਹਾਂ ਨੂੰ ਰੱਦ ਕਰ ਦਿੱਤਾ ਗਿਆ । ਇਨ੍ਹਾਂ ਕੇਸਾਂ ਨੂੰ ਛੁਪਾਉਣ ਦੀ ਖਾਤਿਰ ਤੁਸੀਂ ਇਹ ਰੇਜ਼ੋਲਿਊਸ਼ਨ ਲੈ ਕੇ ਆਏ ਹੋ । ਅਸੀਂ ਤਾਂ

*11.51 ਪੂਰਵ ਦੁਪਹਿਰ

(ਇਸ *ਸਮੇਂ ਪੈਨਲ ਆਫ ਚੇਅਰਮੈਨ ਦੇ ਮੈਂਬਰ, ਸ੍ਰੀ ਸੱਤ ਪਾਲ ਗੋਸਾਈਂ ਨੇ ਪ੍ਰਧਾਨਗੀ ਦੀ ਕੁਰਸੀ ਸੰਭਾਲੀ ।)

[ਖੁਰਾਕ ਅਤੇ ਸਪਲਾਈ ਰਾਜ ਮੰਤਰੀ]
ਮੁਲਾਜ਼ਮਾਂ ਦੀ ਗੱਲ ਕੀਤੀ ਹੈ, ਉਨ੍ਹਾਂ ਨੂੰ ਰੋਜ਼ੀ ਦੇਣ ਦੀ ਗੱਲ ਕੀਤੀ ਹੈ, ਉਨ੍ਹਾਂ ਨੂੰ ਇਨਸਾਫ਼ ਦੇਣ ਦੀ ਗੱਲ ਕੀਤੀ ਹੈ। ਜੋ ਕੁਝ ਇਨ੍ਹਾਂ ਨੇ ਕੀਤਾ ਹੈ ਉਹ ਸਾਡੇ ਸਾਹਮਣੇ ਹੈ। ਇਹ ਤਾਂ ਚੇਅਰਮੈਨ ਸਾਹਿਬ, ਬਿਲਕੁਲ . . .

**Shri Romesh Chander Dogra**: Point of Order, sir. Discussion on a Resolution shall be strictly relevant to and within the scope of the resolution. ਇਹ ਰੈਜ਼ੋਲਿਊਸ਼ਨ ਤੋਂ ਬਾਹਰ ਜਾ ਕੇ ਐਲੀਗੇਸ਼ਨ ਲਗਾ ਰਹੇ ਹਨ। ਮੇਹਰਬਾਨੀ ਕਰਕੇ ਇਨ੍ਹਾਂ ਨੂੰ ਇਹ ਸਭ ਬੋਲਣੋਂ ਬੰਦ ਕੀਤਾ ਜਾਵੇ।

**ਖੁਰਾਕ ਅਤੇ ਸਪਲਾਈ ਰਾਜ ਮੰਤਰੀ**: ਚੇਅਰਮੈਨ ਸਾਹਿਬ, ਰੈਜ਼ੋਲਿਊਸ਼ਨ ਪਾਸ ਕਰਨਾ ਜਾਂ ਉਸ ਨੂੰ ਰੱਦ ਕਰਨ ਵਾਸਤੇ ਇਹ ਜ਼ਰੂਰੀ ਹੈ ਕਿ ਇਸ ਉਤੇ ਡਿਸਕਸ਼ਨ ਹੋਵੇ। ਇਹ ਰੱਦ ਕਿਉਂ ਕੀਤਾ ਜਾਵੇ ਇਸ ਵਾਸਤੇ ਸਾਰੀਆਂ ਗੱਲਾਂ ਸਾਹਮਣੇ ਲਿਆਉਣੀਆਂ ਹੋਣਗੀਆਂ ਤਾਂ ਕਿ ਹਾਊਸ ਜਾਣ ਸਕੇ ਕਿ ਇਹ ਰੈਜ਼ੋਲਿਊਸ਼ਨ ਇਨ੍ਹਾਂ ਨੇ ਬਦਨੀਤੀ ਨਾਲ ਲਿਆਂਦਾ ਹੈ। ਇਹ ਇਨ੍ਹਾਂ ਦੀ ਬਦਨੀਤੀ ਜ਼ਾਹਿਰ ਕਰਦਾ ਹੈ। ਜੇਕਰ ਇਹ ਸਟੇਟ ਐਡਮਨਿਸਟ੍ਰੇਟਿਵ ਟ੍ਰਿਬਿਊਨਲ ਪਹਿਲਾਂ ਹੁੰਦਾ ਤਾਂ ਅੱਜ ਈ. ਟੀ. ਓ., ਬੀ. ਡੀ. ਓ. ਇਨ੍ਹਾਂ ਦੇ ਆਪਣੇ ਹੁੰਦੇ ਕਿਉਂਕਿ ਉਸ ਟ੍ਰਿਬਿਊਨਲ ਦੇ ਮੈਂਬਰ ਇਨ੍ਹਾਂ ਨੇ ਆਪ ਹੋਣਾ ਸੀ ਅੱਜ ਹਾਈ ਕੋਰਟ, ਸੁਪਰੀਮ ਕੋਰਟ ਨੇ ਉਨ੍ਹਾਂ ਨੂੰ ਲਾਹਿਆ ਨਾ ਹੁੰਦਾ। ਇਸ ਲਈ ਇਸ ਐਡਮਨਿਸਟ੍ਰੇਟਿਵ ਟ੍ਰਿਬਿਊਨਲ ਦਾ ਕੋਈ ਫਾਇਦਾ ਨਹੀਂ। ਪਹਿਲਾਂ ਹੀ ਇਨ੍ਹਾਂ ਦੇ ਇੰਨੇ ਕੇਸ ਕੋਰਟਾਂ ਵਿੱਚ ਚੱਲ ਰਹੇ ਹਨ, ਲੇਬਰ ਕੋਰਟਾਂ ਵਿੱਚ ਚੱਲ ਰਹੇ ਹਨ, ਸੈਸ਼ਨ ਕੋਰਟਾਂ ਵਿੱਚ ਚੱਲ ਰਹੇ ਹਨ, ਹਾਈ ਕੋਰਟਾਂ ਵਿੱਚ ਚੱਲ ਰਹੇ ਹਨ। ਇਹ ਟ੍ਰਿਬਿਊਨਲ ਕਿਉਂ ਬਣਾਇਆ ਜਾਵੇ ? ਇਨਸਾਫ ਪਸੰਦ ਸਰਕਾਰ ਹੋਵੇ, ਲੋਕਾਂ ਦੀ ਸਰਕਾਰ ਹੋਵੇ ਤੇ ਉਸ ਦੇ ਮਨ ਵਿੱਚ ਇਹ ਧਿਆਨ ਹੋਵੇ ਕਿ ਲੋਕਾਂ ਨੂੰ ਇਨਸਾਫ ਦੇਣਾ ਹੈ ਤਾਂ ਉਨ੍ਹਾਂ ਨੂੰ ਕਚਹਿਰੀਆਂ ਵਿੱਚ ਜਾਣ ਦੀ ਲੋੜ ਨਹੀਂ। ਲੋਕਾਂ ਨਾਲ ਬੇਇਨਸਾਫੀ ਨਹੀਂ ਹੋਵੇਗੀ। ਆਖਿਰ ਵਿੱਚ ਮੈਂ ਪੁਰਜ਼ੋਰ ਵਿਰੋਧਤਾ ਕਰਦਾ ਹੋਇਆ ਮੈਂਬਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਬਹੁਤ ਹੋ ਗਈ ਤੁਹਾਡੀ ਸਰਕਾਰ ਦੀ ਗੱਲ, ਹੁਣ ਇਸ ਰੈਜ਼ੋਲਿਊਸ਼ਨ ਨੂੰ ਵਾਪਸ ਲੈ ਲਓ ਤੇ ਆਪਾਂ ਸਾਰੇ ਆਪਣੇ ਘਰਾਂ ਨੂੰ ਵਾਪਸ ਚੱਲੀਏ।

**ਸ੍ਰੀ ਹਰਮਿੰਦਰ ਸਿੰਘ ਜੱਸੀ**: ਪੁਆਇੰਟ ਆਫ਼ ਆਰਡਰ, ਚੇਅਰਮੈਨ ਸਾਹਿਬ, ** ** **

**Mr. Chairman**: This is no Point of Order.

**ਸ੍ਰੀ ਜਗਦੀਸ਼ ਸਾਹਨੀ**: ਚੇਅਰਮੈਨ ਸਾਹਿਬ, ਜੋ ਜੱਸੀ ਸਾਹਿਬ ਨੇ ਕਿਹਾ ਹੈ ਕਿ ਵਕੀਲਾਂ ਦੀ ਗੱਲ ਹੈ, ਇਹ ਵਕੀਲਾਂ ਦੀ ਗੱਲ ਨਹੀਂ ਹੈ। ਇਹ ਕਲੀਅਰ ਕੱਟ ਹੈ ਕਿ ਜੇ ਪ੍ਰਥਾ ਚਲਦੀ ਹੁੰਦੀ ਅਤੇ ਇਹ ਟ੍ਰਿਬਿਊਨਲ ਬਣ ਗਿਆ ਹੁੰਦਾ ਤਾਂ ਜਿਹੜੇ ਇਹ 14-15 ਬੈਠੇ ਹਨ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਇਨ੍ਹਾਂ ਨੇ ਵੀ ਜਿੱਤ ਕੇ ਇਥੇ ਨਹੀਂ ਸੀ ਆਉਣਾ।

---

**Expunged as ordered by the Chair.

**ਚੌਧਰੀ ਜਗਜੀਤ ਸਿੰਘ** . ਚੇਅਰਮੈਨ ਸਾਹਿਬ, ਇਹ ਜਿਹੜਾ ਰੇਜ਼ੋਲਿਊਸ਼ਨ ਇਥੇ ਪੇਸ਼ ਕੀਤਾ ਗਿਆ ਇਹ ਬੜਾ ਹੀ ਇੰਪਾਰਟੈਂਟ ਰੇਜ਼ੋਲਿਊਸ਼ਨ ਹੈ । ਇਸ ਦੇ ਵਿਚ ਇੰਪਲਾਈਜ਼ ਦੇ ਜਿਹੜੇਬਹੁਤ ਵੱਡੀ ਗਿਣਤੀ ਵਿਚ ਕੇਸ ਕੋਰਟਾਂ ਦੇ ਵਿਚ ਪੈਂਡਿੰਗ ਪਏ ਹਨ ਉਨ੍ਹਾਂ ਦਾ ਨਿਪਟਾਰਾ ਜਲਦੀ ਹੋ ਸਕੇਗਾ... ...

**ਸ੍ਰੀ ਸਭਾਪਤੀ**. ਚੌਧਰੀ ਸਾਹਿਬ, ਅਗਰ ਤੁਸੀਂ ਬੋਲਣਾ ਹੈ ਤਾਂ ਤੁਸੀਂ ਮੈਨੂੰ ਆਪਣਾ ਨਾਂ ਲਿਖ ਕੇ ਭੇਜ ਦਿਓ ।

*11.56 ਪੂਰਵ ਦੁਪਹਿਰ

( ਇਸ *ਸਮੇਂ ਸ੍ਰੀ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ ।)

**ਚੌਧਰੀ ਜਗਜੀਤ ਸਿੰਘ** : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ । ਮੈਂ ਅਰਜ਼ ਕਰ ਰਿਹਾ ਸੀ ਕਿ ਇਹ ਮਤਾ ਬੜਾ ਇੰਪਾਰਟੈਂਟ ਹੈ, ਇਸ ਲਈ ਸਰਕਾਰ ਨੂੰ ਇਹ ਮਤਾ ਪਾਸ ਕਰਕੇ ਮੁਲਾਜ਼ਮਾਂ ਦੀ ਮਦਦ ਕਰਨੀ ਚਾਹੀਦੀ ਹੈ ਤਾਂ ਕਿ ਉਨ੍ਹਾਂ ਦੇ ਕੇਸਾਂ ਦਾ ਨਿਪਟਾਰਾ ਜਲਦੀ ਹੋ ਸਕੇ । ਇਥੇ ਹਾਊਸ ਦੇ ਵਿਚ ਬਹਿਸ ਕਰਵਾ ਕੇ ਇਸ ਮਤੇ ਨੂੰ ਪਾਸ ਕਰ ਦੇਣਾ ਚਾਹੀਦਾ ਹੈ । ਇਸ ਦੇ ਨਾਲ ਪੰਜਾਬ ਦੇ ਮੁਲਾਜ਼ਮਾਂ ਦਾ ਫ਼ਾਇਦਾ ਹੋਵੇਗਾ । ਇਥੇ ਇਹ ਗੱਲ ਕਹਿਣੀ ਕਿ ਇਸ ਮਤੇ ਨੂੰ ਵਾਪਸ ਲੈ ਲਓ ਅਤੇ ਇਸ ਨੂੰ ਵਿਦਡਰਾਅ ਕਰ ਲਿਆ ਜਾਵੇ, ਕੋਈ ਚੰਗੀ ਗੱਲ ਨਹੀਂ ਜਾਪਦੀ । ਮੈਂ ਸਮਝਦਾ ਹਾਂ ਕਿ ਸਰਕਾਰ ਵਲੋਂ ਬਿਲਕੁਲ ਗਲਤ ਗੱਲ ਕੀਤੀ ਜਾ ਰਹੀ ਹੈ ।

**ਸ੍ਰੀ ਜਗਦੀਸ਼ ਸਾਹਨੀ**: ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਕਿ ਚੌਧਰੀ ਸਾਹਿਬ ਦੀ ਪਾਰਟੀ ਦੇ ਮੈਂਬਰ ਇਸ ਰੇਜ਼ੋਲਿਊਸ਼ਨ ਦੇ ਮੂਵਰ ਹਨ ਅਤੇ ਇਸ ਉਤੇ ਬਹਿਸ ਹੋ ਰਹੀ ਹੈ ਪਰ ਇਨ੍ਹਾਂ ਵਲੋਂ ਕੋਈ ਰੇਲੇਵੈਂਟ ਗੱਲਾਂ ਨਹੀਂ ਕੀਤੀਆਂ ਗਈਆਂ ਹਨ । ਚੌਧਰੀ ਸਾਹਿਬ, ਹੁਣੇ ਹੀ ਦਿੱਲੀ ਤੋਂ ਆਏ ਹਨ ਇਹ ਸਾਨੂੰ ਦੱਸਣ ਕਿ ਇਹ ਆਪਣੇ ਪ੍ਰਧਾਨ ਲਈ ਕੀ ਕਰਕੇ ਆਏ ਹਨ ਅਤੇ ਇਹ ਜਲਦੀ ਵਿਚ ਹਾਊਸ ਵਿਚ ਆ ਕੇ ਹਾਜ਼ਰ ਹੋਏ ਹਨ । ਇਸ ਲਈ ਅਸੀਂ ਕਿਹਾ ਹੈ ਕਿ ਇਸ ਮਤੇ ਉਤੇ ਦੁਬਾਰਾ ਵਿਚਾਰ ਕਰ ਕੇ ਮਤਾ ਲੈ ਆਉਣਾ, ਇਸ ਨੂੰ ਵਿਦਡਰਾਅ ਕਰ ਲਓ ।

**ਸ੍ਰੀ ਡਿਪਟੀ ਸਪੀਕਰ**: ਪਲੀਜ਼ ਬੈਠੋ ।

**ਸ੍ਰੀ ਸੱਤਿਆ ਪਾਲ ਸੈਣੀ** (ਸੁਜਾਨਪੁਰ) : ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਮਤਾ ਹਾਊਸ ਦੇ ਵਿਚ ਪੇਸ਼ ਕੀਤਾ ਗਿਆ ਹੈ, ਮੈਂ ਉਸ ਦੀ ਵਿਰੋਧਤਾ ਕਰਨ ਲਈ ਖੜਾ ਹੋਇਆ ਹਾਂ ਅਤੇ ਮੈਂ ਇਸ ਦੀ ਰਚਨਾ ਬਾਰੇ ਆਪਣੇ ਵਿਚਾਰ ਰੱਖਣਾ ਚਾਹੁੰਦਾ ਹਾਂ । ਇਸ ਮਤੇ ਉਤੇ ਮੈਂ ਇਕ ਦੋ ਗੱਲਾਂ ਵਿਹਾਰਿਕ ਤੌਰ ਤੇ ਕਰਨਾ ਚਾਹੁੰਦਾ ਹਾਂ । ਡੋਗਰਾ ਸਾਹਿਬ ਬਹੁਤ ਪੁਰਾਣੇ ਸਾਡੇ ਲੈਜਿਸਲੇਟਰ ਹਨ ਅਤੇ ਮੰਤਰੀ ਵੀ ਰਹੇ ਹਨ ਅਤੇ ਇਨ੍ਹਾਂ ਨੇ ਕਿਸੇ ਭਾਵਨਾ ਤੋਂ ਪ੍ਰਭਾਵਿਤ ਹੋ ਕੇ ਇਹ ਮਤਾ ਇਥੇ ਹਾਊਸ ਦੇ ਵਿਚ ਲਿਆਂਦਾ ਹੈ

[ਸ਼੍ਰੀ ਸਤਿਆ ਪਾਲ ਸੈਣੀ]

ਪਰ ਮੈਂ ਇਨ੍ਹਾਂ ਦੇ ਧਿਆਨ ਵਿਚ ਦੋ ਤਿੰਨ ਗੱਲਾਂ ਦਾ ਜ਼ਿਕਰ ਇਥੇ ਜ਼ਰੂਰ ਕਰ ਦੇਣਾ ਚਾਹੁੰਦਾ ਹਾਂ। ਇਸ ਵੇਲੇ ਇਸ ਤਰ੍ਹਾਂ ਦੇ ਝਗੜੇ ਨਿਪਟਾਉਣ ਲਈ ਡੀ. ਪੀ. ਆਈ. ਕੋਲ ਪਾਵਰਜ਼ ਹਨ ਪਰ ਉਨ੍ਹਾਂ ਨੂੰ ਇਸ ਤਰ੍ਹਾਂ ਦੇ ਕੇਸਿਜ਼ ਨਿਪਟਾਉਣ ਲਈ ਟਾਈਮ ਨਹੀਂ ਹੁੰਦਾ ਹੈ, ਜਿਨ੍ਹਾਂ ਉਤੇ ਉਹ ਵਿਚਾਰ ਕਰ ਸਕਣ ਜਿਸ ਦੇ ਕਾਰਣ ਬਹੁਤ ਸਾਰੇ ਕੇਸਿਜ਼ ਉਥੇ ਉਨ੍ਹਾਂ ਕੋਲ ਪੈਂਡਿੰਗ ਪਏ ਹਨ। ਉਨ੍ਹਾਂ ਦੇ ਕੋਲ ਕੋਈ ਲੀਗਲ ਇਨਫਰਮੇਸ਼ਨ ਨਹੀਂ ਹੁੰਦੀ ਹੈ, ਨਾ ਹੀ ਲੇਟੇਸਟ ਜਜਮੈਂਟ ਹੁੰਦੀ ਹੈ। ਉਹ ਰੋਜ਼ਮਰ੍ਹਾ ਦੇ ਕੰਮਾਂ ਵਿਚ ਹੀ ਉਲਝੇ ਰਹਿੰਦੇ ਹਨ ਜਿਸ ਕਰਕੇ ਇਨ੍ਹਾਂ ਕੇਸਾਂ ਦੀ ਸੁਣਵਾਈ ਲਈ ਉਨ੍ਹਾਂ ਦੇ ਪਾਸ ਟਾਈਮ ਨਹੀਂ ਹੁੰਦਾ ਹੈ। ਇਸ ਕਰਕੇ ਕੇਸਿਜ਼ ਪੈਂਡਿੰਗ ਪਏ ਰਹਿੰਦੇ ਹਨ ਅਤੇ ਫੈਸਲੇ ਨਹੀਂ ਹੁੰਦੇ ਅਤੇ ਨਾਂ ਹੀ ਉਨ੍ਹਾਂ ਦੇ ਕੋਲ ਕੋਈ ਲੇਟੈਸਟ ਨਾਲਿਜ ਜੱਜਮੈਂਟ ਦੇ ਤੌਰ ਤੇ ਹੁੰਦੀ ਹੈ ਜਿਸ ਦੇ ਅਨੁਸਾਰ ਉਹ ਕੋਈ ਆਪਣਾ ਫੈਸਲਾ ਦੇ ਸਕਣ, ਨਾ ਹੀ ਲੀਗਲ ਇਨਫਰਮੇਸ਼ਨ ਦੀ ਉਨ੍ਹਾਂ ਕੋਲ ਕੋਈ ਸੁਵਿਧਾ ਹੁੰਦੀ ਹੈ। ਕੇਂਦਰ ਦੇ ਵਿਚ ਸੈਂਟਰਲ ਐਡਮਨਿਸਟ੍ਰੇਟਿਵ ਟ੍ਰਿਬਿਊਨਲ 1985 ਦੇ ਵਿਚ ਬਣਾਇਆ ਗਿਆ ਸੀ ਪਰ ਉਸ ਦੇ ਵਿਚ ਬਹੁਤ ਬੇਨਿਯਮੀਆਂ ਹੋਣ ਕਰਕੇ ਇਹ ਟ੍ਰਿਬਿਊਨਲ ਸਫਲ ਨਹੀਂ ਹੋਇਆ। ਇਹ ਸਫਲ ਕਿਉਂ ਨਹੀਂ ਹੋਇਆ ਅਤੇ ਉਸ ਦਾ ਹਸ਼ਰ ਕੀ ਹੋਇਆ ਹੈ ? ਫੇਰ ਇਸ ਟ੍ਰਿਬਿਊਨਲ ਦਾ ਕੀ ਹਸ਼ਰ ਹੋਵੇਗਾ। ਇਸ ਉਤੇ ਸੋਚ ਵਿਚਾਰ ਕਰਨ ਦੀ ਲੋੜ ਹੈ। ਜਿਸ ਤਰ੍ਹਾਂ ਚੰਡੀਗੜ੍ਹ ਦੇ ਵਿਚ ਇਕ ਸੈਂਟਰਲ ਟ੍ਰਿਬਿਊਨਲ ਕਾਇਮ ਹੋਇਆ ਹੈ ਚਾਰ ਸਟੇਟਸ ਦਾ, ਉਥੇ ਹਜ਼ਾਰਾਂ ਕੇਸ ਮੁਲਾਜ਼ਮਾਂ ਦੇ ਪੈਂਡਿੰਗ ਪਏ ਹਨ। ਐਡਮਨਿਸਟ੍ਰੇਟਿਵ ਟ੍ਰਿਬਿਊਨਲ ਦੇ ਫੈਸਲੇ ਤੋਂ ਬਾਅਦ ਤੁਹਾਨੂੰ ਹਾਈ ਕੋਰਟ ਵਿਚ ਜਾਣਾ ਪਵੇਗਾ। ਇਸ ਤਰ੍ਹਾਂ ਇਹ ਇਕ ਨਵਾਂ ਚੈਨਲ ਬਣ ਜਾਵੇਗਾ। ਡਿਪਟੀ ਸਪੀਕਰ ਸਾਹਿਬ, ਮੈਂ ਹਾਊਸ ਦੇ ਮਾਨਯੋਗ ਮੈਂਬਰਾਂ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਇਸ ਤਰ੍ਹਾਂ ਦਾ ਇਕ ਟ੍ਰਿਬਿਊਨਲ ਹਿਮਾਚਲ ਪ੍ਰਦੇਸ਼ ਵਿਚ ਵੀ ਬਣਿਆ ਹੋਇਆ ਹੈ। ਉਸ ਦੀ ਵਰਕਿੰਗ ਨੋਟ ਕਰੋ ਕਿ ਉਹ ਸਫਲ ਹੈ ਜਾਂ ਅਸਫਲ ਹੈ। ਉਹ ਬੁਰੀ ਤਰ੍ਹਾਂ ਦੇ ਨਾਲ ਅਸਫਲ ਹੈ। ਸਾਨੂੰ ਇਸ ਤੋਂ ਸਬਕ ਸਿਖਣਾ ਚਾਹੀਦਾ ਹੈ। ਇਹ ਹੁਣ ਇਥੇ ਹਾਊਸ ਵਿਚ ਇਸ ਤਰ੍ਹਾਂ ਦੇ ਟ੍ਰਿਬਿਊਨਲ ਦੀ ਗੱਲ ਕਰਦੇ ਹਨ ਅਤੇ ਮੁਲਾਜ਼ਮਾਂ ਨਾਲ ਮਗਰਮੱਛ ਦੇ ਆਂਸੂ ਬਹਾ ਕੇ ਹੱਕ ਵਿਚ ਲਿਆਉਣਾ ਚਾਹੁੰਦੇ ਹਨ। ਪਰ ਮੁਲਾਜ਼ਮਾਂ ਨੇ ਕਾਂਗਰਸ ਦਾ ਰਾਜ ਪਿਛਲੇ ਪੰਜ ਸਾਲਾਂ ਵਿਚ ਦੇਖ ਲਿਆ ਹੈ। ਉਨ੍ਹਾਂ ਮੁਲਾਜ਼ਮਾਂ ਨੂੰ ਤੁਹਾਡੇ ਬਾਰੇ ਪੂਰੀ ਜਾਣਕਾਰੀ ਹੈ ਅਤੇ ਮੁਲਾਜ਼ਮਾਂ ਨੇ ਦੇਖ ਲਿਆ ਹੈ ਕਿ ਤੁਸੀਂ ਪਿਛਲੇ ਪੰਜ ਸਾਲ ਵਿਚ ਉਨ੍ਹਾਂ ਦਾ ਕਿਤਨਾ ਮਾਣ ਅਤੇ ਸਤਿਕਾਰ ਕੀਤਾ ਹੈ। ਕਰਮਚਾਰੀ ਵਰਗ ਪੂਰੀ ਤਰ੍ਹਾਂ ਤੁਹਾਡੇ ਕੋਲੋਂ ਸ਼ਿਕਸਤ ਹੋਇਆ ਹੈ।

ਕਾਮਰੇਡ ਭਰਾ ਜੋ ਹਮੇਸ਼ਾਂ ਗਰੀਬਾਂ ਅਤੇ ਮਜ਼ਦੂਰਾਂ ਦੀਆਂ ਗੱਲਾਂ ਕਰਨ ਵਾਲੇ ਹਨ, ਉਹ ਹਮੇਸ਼ਾ ਆਪੋਜੀਸ਼ਨ ਵਿਚ ਹੀ ਬੈਠੇ ਰਹਿੰਦੇ ਹਨ ਅਤੇ ਆਪੋਜੀਸ਼ਨ ਵਿਚ ਬੈਠ ਕੇ ਪਹਿਲਾਂ ਕਾਂਗਰਸ ਦੇ ਖਿਲਾਫ ਬੋਲਦੇ ਸਨ ਪਰ ਅੱਜ ਪਤਾ ਨਹੀਂ ਕਿਵੇਂ ਇਨ੍ਹਾਂ ਕਾਂਗਰਸੀਆਂ ਨਾਲ ਅਲਾਇੰਸ ਹੋ ਗਿਆ ਅਤੇ ਜੈ-ਜੈ ਕਾਰ ਕਰ ਰਹੇ ਹਨ। ਉਨ੍ਹਾਂ ਦੇ ਸਮਰਥਨ ਵਿਚ ਕਹਿਣਾ ਕਿਉਂ ਸ਼ੁਰੂ ਕਰ ਦਿਤਾ ਹੈ। ਮੈਂ, ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੂੰ ਕਹਿੰਦਾ ਹਾਂ ਕਿ ਜਿਉਂ ਜਿਉਂ ਇਹ ਕਾਂਗਰਸ ਦੇ ਨੇੜੇ ਹੁੰਦੇ ਜਾ ਰਹੇ ਹਨ ਉਸੇ ਤਰ੍ਹਾਂ ਹੀ ਪਬਲਿਕ ਤੋਂ

ਉਹ ਪਿਛੇ ਹੁੰਦੇ ਜਾ ਰਹੇ ਹਨ । ਪਬਲਿਕ ਅੱਜ ਦੇਖ ਰਹੀ ਹੈ ਕਿ ਇਹ ਜੋ ਮਤਾ ਹਾਊਸ ਵਿਚ ਲਿਆਂਦਾ ਗਿਆ ਹੈ ਉਹ ਨਿਰਾਰਥਕ ਹੈ ਅਤੇ ਬੇ-ਵਕਤਾ ਹੈ । ਇਹ ਮਤਾ ਲਿਆਉਣ ਦਾ ਯੋਗ ਸਮਾਂ ਨਹੀਂ ਹੈ । ਇਨ੍ਹਾਂ ਨੂੰ ਚਾਹੀਦਾ ਸੀ ਕਿ ਮੁਲਾਜ਼ਮਾਂ ਦੀਆਂ ਯੋਗ ਮੰਗਾਂ ਬਾਰੇ ਇਥੇ ਹਾਊਸ ਵਿਚ ਬਹਿਸ ਕਰਦੇ । ਇਹ ਸਾਕਾ-ਰਾਤਮਕ ਗੱਲਾਂ ਕਰਦੇ, ਨਾ ਕਾਰਾਤਮਕ ਗੱਲਾਂ ਨਾ ਕਰਦੇ । ਇਸ ਤਰ੍ਹਾਂ ਦੀਆਂ ਗਲਤ ਗੱਲਾਂ ਕਰਕੇ ਮੁਲਾਜ਼ਮ ਵਰਗ ਨਾਲ ਕੋਈ ਤੁਹਾਡੀ ਸਹਾਨੂੰਭੂਤੀ ਨਹੀਂ ਹੋਣੀ, ਕੋਈ ਸਿੰਪਥੀ ਨਹੀਂ ਹੋਣੀ । ਜੋ ਇਕ ਸੈਂਟਰਲ ਟ੍ਰਿਬਿਊਨਲ ਬਣਾਇਆ ਗਿਆ ਹੈ ਉਸ ਦੀ ਵਰਕਿੰਗ ਵਿਚ ਸੁਧਾਰ ਕੀਤਾ ਜਾਵੇ । ਨਵਾਂ ਸਟੇਟ ਟ੍ਰਿਬਿਊਨਲ ਕਾਇਮ ਕਰਨ ਨਾਲ ਤਾਂ ਪੰਜਾਬ ਦੇ ਮੁਲਾਜ਼ਮਾਂ ਨੂੰ ਇਨਸਾਫ ਮਿਲਣ ਵਿਚ ਦੇਰ ਲਗ ਜਾਵੇਗੀ । ਟ੍ਰਿਬਿਊਨਲ ਦੀ ਵਰਕਿੰਗ ਵਿਚ ਸੁਧਾਰ ਬਾਰੇ ਗੱਲਾਂ ਕਰਦੇ ਤਾਂ ਠੀਕ ਸੀ । ਡਿਪਟੀ ਸਪੀਕਰ ਸਾਹਿਬ, 60-70 ਸਾਲ ਤੋਂ ਰਾਮ ਜਨਮ ਭੂਮੀ ਦਾ ਕੇਸ ਪੈਂਡਿੰਗ ਪਿਆ ਹੈ । ਪਤਾ ਨਹੀਂ ਰਾਮ ਜਨਮ ਭੂਮੀ ਦਾ ਕਦੋਂ ਫੈਸਲਾ ਹੋਵੇਗਾ । (ਵਿਘਨ)

**ਸ੍ਰੀ ਰਮੇਸ਼ ਚੰਦਰ ਡੋਗਰਾ**: ਡਿਪਟੀ ਸਪੀਕਰ ਸਾਹਿਬ, ਰੈਜ਼ੋਲਿਊਸ਼ਨ ਤਾਂ ਸਟੇਟ ਐਡ-ਮਨਿਸਟ੍ਰੇਟਿਵ ਟ੍ਰਿਬਿਊਨਲ ਸਥਾਪਤ ਕਰਨ ਬਾਰੇ ਹੈ ਪਰ ਰਾਮ ਜਨਮ ਭੂਮੀ ਕਿਥੋਂ ਵਿਚ ਆ ਗਈ । ਇਸਦੇ ਵਿਚ ਬੜੀ ਬੋ ਆਉਂਦੀ ਹੈ ਕਿ ਇਕ ਪਾਸੇ ਤਾਂ ਡਿਪਟੀ ਸਪੀਕਰ ਸਾਹਿਬ, ਇਹ ਰਾਮ ਜਨਮ ਭੂਮੀ ਦੀਆਂ ਗੱਲਾਂ ਕਰਦੇ ਹਨ, ਪੰਥ ਦੀਆਂ ਗੱਲਾਂ ਕਰੀ ਜਾਂਦੇ ਹਨ । He is unnecessarily putting the things.

**ਸ੍ਰੀ ਡਿਪਟੀ ਸਪੀਕਰ**. ਸੈਣੀ ਜੀ, ਤੁਸੀਂ ਰੈਜ਼ੋਲਿਊਸ਼ਨ ਤੇ ਬੋਲੋ ।

**ਸ੍ਰੀ ਸੱਤਿਆ ਪਾਲ ਸੈਣੀ**. ਮੈਂ, ਡਿਪਟੀ ਸਪੀਕਰ ਸਾਹਿਬ, ਇਹੀ ਕਹਿਣਾ ਚਾਹੁੰਦਾ ਹਾਂ ਕਿ ਇਹ ਜਿਹੜਾ ਪ੍ਰਸਤਾਵ ਹੈ ਡੋਗਰਾ ਜੀ ਦੁਆਰਾ ਲਿਆਂਦਾ ਗਿਆ ਅਤੇ ਇਨ੍ਹਾਂ ਦੇ ਚਾਰ ਸਾਥੀਆਂ ਦੁਆਰਾ ਇਹ ਪ੍ਰਸਤਾਵ ਲਿਆਂਦਾ ਗਿਆ ਹੈ, ਇਹ ਬਿਲਕੁਲ ਨਿਰਾਰਥਕ ਹੈ, ਬਿਨਾਂ ਤੁਕ ਦੇ ਹੈ ਅਤੇ ਬਿਨਾਂ ਵਕਤ ਦੇ ਹੈ । ਇਸਨੂੰ ਹੂ-ਬ-ਹੂ ਰੱਦ ਕਰ ਦੇਣਾ ਚਾਹੀਦਾ ਹੈ । ਇਸ ਨੂੰ ਬਿਨਾਂ ਵਜ੍ਹਾ ਕਰਮਚਾਰੀਆਂ ਦੀ ਸਹਾਨੂੰਭੂਤੀ ਲੈਣ ਦਾ ਢੋਂਗ ਨਹੀਂ ਬਣਨ ਦੇਣਾ ਚਾਹੀਦਾ । ਕਰਮਚਾਰੀਆਂ ਕੋਲ ਵੀ ਸੰਦੇਸ਼ ਪਹੁੰਚਣਾ ਚਾਹੀਦਾ ਹੈ ਅੱਜ ਦੀ ਬਹਿਸ ਦਾ ..... (ਵਿਘਨ)

**ਸ੍ਰੀ ਡਿਪਟੀ ਸਪੀਕਰ**: ਮੇਰੀ ਮੈਂਬਰ ਸਾਹਿਬਾਨ ਨੂੰ ਪ੍ਰਾਰਥਨਾ ਹੈ ਕਿ ਸੈਣੀ ਸਾਹਿਬ ਨੂੰ ਧਿਆਨ ਨਾਲ ਸੁਣਨ ਪਲੀਜ਼ ।

**ਸ੍ਰੀ ਸੱਤਿਆ ਪਾਲ ਸੈਣੀ**. ਇਹ ਜਿਹੜਾ ਸੰਦੇਸ਼ ਹੈ ਅੱਜ ਦੀ ਬਹਿਸ ਦਾ, ਇਹ ਲੋਕਾਂ ਕੋਲ ਜਾਣਾ ਚਾਹੀਦਾ ਹੈ ਕਿ ਕਰਮਚਾਰੀਆਂ ਦੇ ਬਾਰੇ ਇਹ ਜਿਹੜੇ ਆਂਸੂ ਵਹਾ ਰਹੇ ਹਨ ਉਹ ਬੇਵਕਤ ਹਨ । ਇਨ੍ਹਾਂ ਨੂੰ ਬੜਾ ਸਮਾਂ ਮਿਲਿਆ, ਪਿਛਲੇ 40 ਸਾਲ ਤੋਂ ਇਹ ਦੇਸ਼ ਦੀ ਛਾਤੀ ਤੇ ਬੈਠੇ ਰਹੇ ਹਨ ਅਤੇ ਉਤਰਨ ਦੀ ਕੋਸ਼ਿਸ਼ ਹੀ ਨਹੀਂ ਸਨ ਕਰਦੇ ਪਰ ਬੜੀ ਮੁਸ਼ਕਲ ਨਾਲ ਲੋਕਾਂ ਨੇ ਉਤਾਰੇ ਹਨ, ਉਸ ਸਮੇਂ ਇਨ੍ਹਾਂ ਦੇ ਵਿਚ ਥੋੜ੍ਹੀ

[ਸ਼੍ਰੀ ਸੱਤਿਆ ਪਾਲ ਸੈਣੀ]
ਜਿਹੀ ਸੋਚ ਆ ਜਾਂਦੀ ਪਰ ਡਿਪਟੀ ਸਪੀਕਰ ਸਾਹਿਬ, ਉਲਟਾ ਹਿੰਦੁਸਤਾਨ ਦੇ ਵਿਚ ਦੋ ਕੰਮ ਇਨ੍ਹਾਂ ਨੇ ਬੜੇ ਭਿਆਨਕ ਕੀਤੇ ਹਨ ਅਤੇ ਕਾਨੂੰਨ ਦੀ ਏਨੀ ਉਲੰਘਣਾ ਕੀਤੀ ਹੈ ਕਿ ਪੁੱਛ ਹੀ ਨਾ । ਅੱਜ ਕਾਨੂੰਨ ਦੀ ਗੱਲ ਕੌਣ ਕਰ ਰਿਹਾ ਹੈ ਜਿਹੜੇ ਕਿ ਕਾਨੂੰਨ ਦੀ ਹੱਤਿਆ ਵਾਰ ਵਾਰ ਕਰ ਚੁਕੇ ਹਨ । ਜਿਹੜੇ ਅੱਜ ਸਾਡੇ ਸਵਰਗੀ ਪ੍ਰਧਾਨ ਮੰਤਰੀ ਹਨ, ਹੱਤਿਆ ਉਨ੍ਹਾਂ ਨੇ ਕੀਤੀ ਕਾਨੂੰਨ ਦੀ ਕਿ ਪ੍ਰਧਾਨ ਮੰਤਰੀ ਦੇ ਉਪਰ ਕੋਈ ਕਾਨੂੰਨ ਬਣ ਹੀ ਨਹੀਂ ਸਕਦਾ । ਐਸਾ ਕਾਨੂੰਨ ਉਨ੍ਹਾਂ ਦੇ ਦੁਆਰਾ ਬਣਾਇਆ ਗਿਆ ਕਿ ਉਨ੍ਹਾਂ ਤੇ ਕੋਈ ਕੇਸ ਚਲ ਹੀ ਨਹੀਂ ਸਕਦਾ । ਅੱਜ ਇਹ ਕਾਨੂੰਨ ਬਣਾਉਣ ਦੀਆਂ ਗੱਲਾਂ ਕਰ ਰਹੇ ਹਨ । ਜਿਹੜੀ ਕਾਨੂੰਨੀ ਵਿਵਸਥਾ ਅੱਜ ਚਲ ਰਹੀ ਹੈ, ਉਸ ਨੂੰ ਸੁਚਾਰੂ ਰੂਪ ਵਿਚ ਚਲਾਇਆ ਜਾਵੇ, ਐਸਾ ਸੁਝਾਉ ਅਗਰ ਡੋਗਰਾ ਸਾਹਿਬ ਜਿਹੇ ਸਿਖਿਅਤ ਵਿਅਕਤੀ ਵਲੋਂ ਆਉਂਦਾ ਤਾਂ ਅਸੀਂ ਵੀ ਉਸ ਤੇ ਵਿਚਾਰ ਕਰ ਸਕਦੇ ਸੀ । ਇਹ ਮੇਰੇ ਭਾਈ ਹਨ । ਮੈਂ ਇਨ੍ਹਾਂ ਨੂੰ ਬੇਨਤੀ ਕਰਦਾ ਹਾਂ ਕਿ ਇਹ ਐਵੇਂ ਹੀ ਪ੍ਰਸਤਾਵ ਨੂੰ ਟਾਕ ਆਊਟ ਨਾ ਕਰਾਉਣ ਇਸ ਨੂੰ ਵਾਪਸ ਲੈ ਲੈਣ ਅਤੇ ਬੜੀ ਅੱਛੀ ਭਾਵਨਾ ਨਾਲ ਵਾਪਸ ਲਿਆਉਣ, ਸੋਚ ਸਮਝ ਕੇ ਨਵਾਂ ਪ੍ਰਸਤਾਵ ਲਿਆਉਣ ਤਾਂ ਉਸ ਤੇ ਅਸੀਂ ਵੀ ਵਿਚਾਰ ਕਰਾਂਗੇ । ਇਹ ਡਿਪਟੀ ਸਪੀਕਰ ਸਾਹਿਬ, ਬਿਨਾਂ ਵਿਚਾਰਿਆ ਬੇਵਕਤ ਪ੍ਰਸਤਾਵ ਹੈ । ਮੈਂ ਸਾਰੇ ਸਦਨ ਨੂੰ, ਸਦਨ ਦੇ ਕਸਟੋਡੀਅਨ ਨੂੰ ਬੇਨਤੀ ਕਰਾਂਗਾ ਕਿ ਇਸ ਨੂੰ ਨਿਰਾਰਥਕ ਸਮਝ ਕੇ ਰੱਦ ਕਰ ਦਿਤਾ ਜਾਵੇ, ਬਸਤੇ ਵਿਚ ਰੱਖ ਦਿਤਾ ਜਾਵੇ, ਠੰਡੇ ਕੋਲਡ ਸਟੋਰਾਂ ਵਿਚ ਰੱਖ ਦਿਤਾ ਜਾਵੇ ਧੰਨਵਾਦ ।

ਸਰਦਾਰ ਅਜੀਤ ਇੰਦਰ ਸਿੰਘ ਮੋਫਰ (ਸਰਦੂਲਗੜ੍ਹ). ਡਿਪਟੀ ਸਪੀਕਰ ਸਾਹਿਬ, Thank you very much. ਇਹ ਜੋ ਰੈਜ਼ੋਲਿਊਸ਼ਨ ਮਿਸਟਰ ਡੋਗਰਾ ਲੈ ਕੇ ਆਏ ਹਨ ਜਿਸ ਵਿਚ ਜੋ ਸਟੇਟ ਦੇ ਇੰਪਲਾਈਜ਼ ਹਨ ਉਨ੍ਹਾਂ ਵਾਸਤੇ ਐਡਮਨਿਸਟ੍ਰੇਟਿਵ ਟ੍ਰਿਬਿਊਨਲ ਸੈਟ-ਅੱਪ ਕਰਨ ਦੀ ਗੱਲ ਕੀਤੀ ਹੈ, ਆਪਣੇ ਵਲੋਂ ਤਾਂ ਮੈਂ ਇਹ ਕਹਾਂਗਾ Rather it should be a suggestion, ਕਿਉਂਕਿ ਇਕ ਸੁਝਾਉ ਹੋ ਸਕਦਾ ਹੈ, ਜਿਹੜੇ ਸਟੇਟ ਇੰਪਲਾਈਜ਼ ਹਨ, ਉਨ੍ਹਾਂ ਨੂੰ ਬੜੀਆਂ ਵੱਡੀਆਂ ਮੁਸ਼ਕਲਾਂ ਹਨ । ਜਿੰਨੀਆਂ ਵੀ ਸਰਕਾਰਾਂ ਆਈਆਂ ਹਨ, ਉਨ੍ਹਾਂ ਨੇ ਬੜੀ ਕੋਸ਼ਿਸ਼ ਕੀਤੀ ਹੈ, ਗੱਲਾਂਬਾਤਾਂ ਰਾਹੀਂ ਐਵੇਂ ਹੀ ਇੰਪਲਾਈਜ਼ ਨੂੰ ਖੁਸ਼ ਕਰਨ ਦੀ ਕਿਉਂਕਿ ਹੈਲਥ ਡਿਪਾਰਟਮੈਂਟ ਦੇ, ਐਜੂਕੇਸ਼ਨ ਡਿਪਾਰਟਮੈਂਟ ਦੇ ਅਤੇ ਐਗਰੀਕਲਚਰ ਡਿਪਾਰਟਮੈਂਟ ਦੇ ਏਨੇ ਡੈਪੂਟੇਸ਼ਨ ਮੈਨੂੰ ਮਿਲੇ ਹਨ ਪਿਛਲੇ ਸਾਲ ਦੇ ਦੌਰਾਨ ਕਿ ਉਨ੍ਹਾਂ ਦੀ ਕੋਈ ਸਾਰ ਨਹੀਂ ਲੈਂਦਾ । ਜੇਕਰ ਅਸੀਂ ਇਹ ਟ੍ਰਿਬਿਊਨਲ ਸੈਟ ਅੱਪ ਕਰ ਵੀ ਦੇਈਏ ਤਾਂ ਹੋਰ ਬੜੀ ਪ੍ਰਾਬਲਮ ਉਨ੍ਹਾਂ ਨੂੰ ਆਵੇਗੀ । ਜਿੰਨੇ ਵੀ ਇੰਪਲਾਈਜ਼ ਹਨ ਉਹ ਸਟੇਪ-ਬਾਈ-ਸਟੈਪ ਪਹਿਲਾਂ ਮਹਿਕਮੇ ਕੋਲ ਜਾਂਦੇ ਹਨ । ਜਿਥੇ ਕੋਈ ਲੀਗਲ ਏਡ ਉਨ੍ਹਾਂ ਨੂੰ ਸਰਕਾਰ ਵਲੋਂ ਨਹੀਂ ਦਿਤੀ ਜਾਂਦੀ, ਉਥੇ ਕੋਈ ਲੀਗਲ ਐਡਵਾਈਜ਼ਰ ਉਨ੍ਹਾਂ ਨੂੰ ਸਹੀ ਪੱਖੋਂ ਐਡਵਾਈਸ ਨਹੀਂ ਕਰਦਾ । ਜੇ ਉਹ ਹਾਈ ਕੋਰਟ ਵਿਚ ਰਿੱਟ ਪਟੀਸ਼ਨਾਂ ਕਰਦੇ ਹਨ ਤਾਂ ਉਥੇ ਬਹੁਤ ਜ਼ਿਆਦਾ ਖੱਜਲ ਖੁਆਰੀ ਹੁੰਦੀ ਹੈ । ਉਨ੍ਹਾਂ ਦੀ ਹਾਲਤ ਉਥੇ ਜ਼ਿਆਦਾ ਬਦਤਰ ਹੋ ਜਾਂਦੀ ਹੈ । ਇਹ ਜਿਹੜਾ ਰੈਜ਼ੋਲਿਊਸ਼ਨ ਹੈ, ਇਸਦੇ ਬਾਰੇ ਮੈਂ ਕਹਾਂਗਾ ਕਿ ਸਰਕਾਰ ਨੂੰ ਸੁਹਿਰਦਤਾ ਨਾਲ ਸੋਚਣਾ ਚਾਹੀਦਾ ਹੈ ।

ਜਿੰਨੇ ਵੀ ਸੇਪਰੇਟ ਸੇਪਰੇਟ ਸਾਡੇ ਡਿਪਾਰਟਮੈਂਟ ਹਨ, ਉਨ੍ਹਾਂ ਦੀਆਂ ਜਿਹੜੀਆਂ ਯੂਨੀਅਨਾਂ ਹਨ, ਉਨ੍ਹਾਂ ਨੂੰ ਬੁਲਾ ਕੇ, ਸਹੀ ਕਰਮਚਾਰੀਆਂ ਨੂੰ ਬੁਲਾ ਕੇ ਕੋਈ ਵੀ ਮਸਲਾ ਅਗਰ ਇੰਪਲਾਈਜ਼ ਦਾ ਆਉਂਦਾ ਹੈ ਸਬੰਧਤ ਅਫ਼ਸਰ ਨੂੰ ਟਾਈਮ ਬਾਊਂਡ ਕੀਤਾ ਜਾਵੇ। ਅਗਰ ਕੋਈ ਵੀ ਸ਼ਿਕਾਇਤ ਕਿਸੇ ਮਨਿਸਟਰ ਕੋਲ ਆਉਂਦੀ ਹੈ ਤਾਂ ਉਸ ਡਿਪਾਰਟਮੈਂਟ ਦੇ ਹੈੱਡ ਦੇ ਖਿਲਾਫ਼ ਤੁਰੰਤ ਐਕਸ਼ਨ ਲਿਆ ਜਾਣਾ ਚਾਹੀਦਾ ਹੈ ਤਾਂ ਕਿ ਅੱਗੇ ਨੂੰ ਕਿਸੇ ਇੰਪਲਾਈ ਨੂੰ ਕੋਈ ਪ੍ਰਾਬਲਮ ਨਾ ਹੋਵੇ। ਹੈਲਥ ਡਿਪਾਰਟਮੈਂਟ ਨੂੰ ਹੀ ਲੈ ਲਓ। ਉਨ੍ਹਾਂ ਮੁਲਾਜ਼ਮਾਂ ਨੂੰ ਐਨੀਆਂ ਮੁਸ਼ਕਲਾਂ ਆਉਂਦੀਆਂ ਹਨ ਕਿ ਪੁੱਛੋ ਨਾ। ਉਨ੍ਹਾਂ ਦੀਆਂ ਬਦਲੀਆਂ ਦੀ ਮਿਸਾਲ ਮੈਂ ਤੁਹਾਨੂੰ ਦਿੰਦਾ ਹਾਂ। 5-5, 7-7 ਵਾਰ ਉਨ੍ਹਾਂ ਦੀਆਂ ਬਦਲੀਆਂ ਕੀਤੀਆਂ ਜਾਂਦੀਆਂ ਹਨ। ਕਿਸੇ ਕਾਨੂੰਨ ਨੂੰ ਕਦੀ ਮੱਦੇ-ਨਜ਼ਰ ਨਹੀਂ ਰਖਿਆ ਜਾਂਦਾ। ਇਸੇ ਤਰ੍ਹਾਂ ਐਜੂਕੇਸ਼ਨ ਡਿਪਾਰਟਮੈਂਟ ਦੀ ਗੱਲ ਹੈ ਅਤੇ ਉਸ ਡਿਪਾਰਟਮੈਂਟ ਵਿਚ ਮੈਡੀਕਲ ਰੀਇੰਬਰਸਮੈਂਟ ਦੀ ਗੱਲ ਹੈ। ਉਥੇ ਮੁਲਾਜ਼ਮਾਂ ਨੂੰ 3-3, 4-4 ਸਾਲ ਰੀਇੰਬਰਸਮੈਂਟ ਨਹੀਂ ਹੋ ਰਹੀ। ਮੇਰੇ ਕੋਲ ਇਕ ਐਗਜ਼ਾਂਪਲ ਹੈ ਅਤੇ ਉਹ ਮੈਂ ਮੰਤਰੀ ਜੀ ਨੂੰ ਵੀ ਦੱਸਾਂਗਾ। ਮੇਰੀ ਬੇਨਤੀ ਹੈ ਕਿ ਇਸ ਰੈਜ਼ੋਲਿਊਸ਼ਨ ਨੂੰ ਇਕ ਸੁਜੈਸ਼ਨ ਦੇ ਤੌਰ ਤੇ ਲੈਣਾ ਚਾਹੀਦਾ ਹੈ। ਨਿਰਾ ਟ੍ਰਿਬਿਊਨਲ ਬਣਾ ਲੈਣ ਨਾਲ ਹੀ ਮਸਲਾ ਹੱਲ ਨਹੀਂ ਹੋਣਾ, ਕੋਈ ਇਹੋ ਜਿਹਾ ਤਰੀਕਾ ਕੱਢਣਾ ਚਾਹੀਦਾ ਹੈ ਜਿਸ ਨਾਲ ਮੁਲਾਜ਼ਮਾਂ ਦੀਆਂ ਮੁਸ਼ਕਲਾਂ ਨੂੰ ਮੀਨੀਮਮ ਸਮੇਂ ਵਿਚ ਦੂਰ ਕੀਤਾ ਜਾ ਸਕੇ। ਮੈਂ ਹਾਊਸ ਨੂੰ ਇਹੋ ਬੇਨਤੀ ਕਰਾਂਗਾ ਕਿ ਇਸ ਮਤੇ ਸਬੰਧੀ ਚੰਗੇ ਸੁਜੈਸ਼ਨਜ਼ ਦਿੱਤੇ ਜਾਣ ਅਤੇ ਸਰਕਾਰ ਨੂੰ ਉਹ ਸੁਜੈਸ਼ਨਜ਼ ਲਾਗੂ ਕਰਨੇ ਚਾਹੀਦੇ ਹਨ। ਧੰਨਵਾਦ।

**ਯੁਵਕ ਸੇਵਾਵਾਂ, ਸ਼ਿਕਾਇਤ ਨਿਵਾਰਨ ਅਤੇ ਪੈਨਸ਼ਨ ਰਾਜ ਮੰਤਰੀ** (ਸਰਦਾਰ ਗੋਬਿੰਦ ਸਿੰਘ ਕਾਂਝਲਾ). ਮਾਨਯੋਗ ਡਿਪਟੀ ਸਪੀਕਰ ਸਾਹਿਬ, ਸਾਡੇ ਮਾਨਯੋਗ ਡੋਗਰਾ ਸਾਹਿਬ, ਐਮ. ਐਲ. ਏ. ਨੇ ਜੋ ਪ੍ਰਸਤਾਵ ਇਥੇ ਲਿਆਂਦਾ ਹੈ, ਮੈਂ ਉਸ ਦੀ * * ਵਿਰੋਧਤਾ ਕਰਨ ਲਈ ਖੜ੍ਹਾ ਹੋਇਆ ਹਾਂ। ਡੋਗਰਾ ਸਾਹਿਬ ਹੋਰਾਂ ਨੂੰ ਕਾਂਗਰਸ ਰਾਜ ਵੇਲੇ ਇਸ ਗੱਲ ਦਾ ਚੇਤਾ ਨਹੀਂ ਆਇਆ . . . . .

**ਸ੍ਰੀ ਡਿਪਟੀ ਸਪੀਕਰ**: ਇਹ ** ** ਲਫਜ਼ ਐਕਸਪੰਜ ਕਰ ਦਿੱਤੇ ਜਾਣ।

**ਯੁਵਕ ਸੇਵਾਵਾਂ, ਸ਼ਿਕਾਇਤ ਨਿਵਾਰਨ ਅਤੇ ਪੈਨਸ਼ਨ ਰਾਜ ਮੰਤਰੀ**. ਚਲੋ, ਮੈਂ ਇਹ ਕਹਿ ਦਿੰਦਾ ਹਾਂ ਕਿ ਮੈਂ ਗੱਜ ਵੱਜ ਕੇ ਇਸ ਦੀ ਵਿਰੋਧਤਾ ਕਰਦਾ ਹਾਂ। ਇਨ੍ਹਾਂ ਕਾਂਗਰਸੀਆਂ ਨੇ 3 ਪੜਾਵੀ ਰਾਜ ਕੀਤਾ ਹੈ ਅਤੇ ਪਿਛਲੇ 5 ਸਾਲਾਂ ਵਿਚ ਇਨ੍ਹਾਂ ਨੇ ਵੱਖ ਵੱਖ ਮੁੱਖ ਮੰਤਰੀ ਬਦਲੇ। ਇਨ੍ਹਾਂ ਦੇ ਆਪਣੇ ਰਾਜ ਵਲੇ ਇਨ੍ਹਾਂ ਨੂੰ ਮੁਲਾਜ਼ਮਾਂ ਦੇ ਹੱਕ ਹਕੂਕ ਵਾਸਤੇ ਉਨ੍ਹਾਂ ਦੇ ਇਨਸਾਫ਼ ਵਾਸਤੇ ਕਦੀ ਸੁਪਨਾ ਨਹੀਂ ਆਇਆ ਚਾਹੇ ਉਹ ਕਲਾਸ. ਚਾਰ ਮੁਲਾਜ਼ਮ ਸਨ, ਕਲਾਸ 2 ਸਨ ਜਾਂ ਕਲਾਸ 3 ਸਨ। ਹੁਣ ਇਕ ਨਵਾਂ ਪੰਗਾ ਖੜ੍ਹਾ ਕਰਨ ਲਈ ਇਹ ਕਹਿ ਰਹੇ ਹਨ। (ਥੰਪਿੰਗ) ਹੁਣ ਇਨ੍ਹਾਂ ਨੂੰ ਸੁਪਨਾ ਆ ਗਿਆ ਕਿ

---

** Expunged as ordered by the Chair.

[ਯੁਵਕ ਸੇਵਾਵਾਂ, ਸ਼ਿਕਾਇਤ ਨਿਵਾਰਨ ਅਤੇ ਪੈਨਸ਼ਨ ਰਾਜ ਮੰਤਰੀ]
ਮੁਲਾਜ਼ਮਾਂ ਨੂੰ ਛੇਤੀ ਤੋਂ ਛੇਤੀ ਇਨਸਾਫ ਦਿੱਤਾ ਜਾਵੇ । ਮੈਂ ਅਤੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਵਾਲੀ ਮੇਰੀ ਸਰਕਾਰ ਤਾਂ ਪਹਿਲਾਂ ਹੀ ਇਸ ਦੇ ਲਈ ਵਚਨਬੱਧ ਹਾਂ । ਜਦੋਂ ਵੀ ਅਕਾਲੀ ਦਲ ਦਾ ਰਾਜ ਆਇਆ ਹੈ, ਮੁਲਾਜ਼ਮਾਂ ਦੇ ਹਿਤਾਂ ਨੂੰ, ਉਨ੍ਹਾਂ ਦੀ ਸੁਰੱਖਿਆ ਨੂੰ ਪਹਿਲ ਦੇ ਆਧਾਰ ਤੇ ਲਿਆ ਗਿਆ ਹੈ ਅਤੇ ਗੱਲ ਨੂੰ ਯਕੀਨੀ ਬਣਾਇਆ ਗਿਆ ਹੈ । ਮੁਲਾਜ਼ਮਾਂ ਨੂੰ ਜੋ ਕੁਝ ਵੀ ਦਿੱਤਾ ਗਿਆ, ਉਹ ਅਕਾਲੀ ਦਲ ਦੇ ਰਾਜ ਸਮੇਂ ਦਿੱਤਾ ਗਿਆ । ਇਨ੍ਹਾਂ ਕਾਂਗਰਸੀਆਂ ਨੇ ਇਨ੍ਹਾਂ ਨੂੰ ਕਦੇ ਕੁਝ ਨਹੀਂ ਦਿੱਤਾ, ਹਮੇਸ਼ਾਂ ਅਸੀਂ ਹੀ ਦਿੱਤਾ ਹੈ. . . . .

(ਇਕ ਆਵਾਜ਼: ਅੱਤਵਾਦ ਵੀ ਤੁਸੀਂ ਹੀ ਦਿੱਤਾ ਹੈ । )
ਅੱਤਵਾਦ ਤਾਂ ਤੁਸੀਂ ਕਾਂਗਰਸੀਆਂ ਨੇ ਦਿੱਤਾ ਹੈ । ਤੁਹਾਡੇ ਲੀਡਰਾਂ ਦੇ ਘਰਾਂ ਵਿਚ ਅੱਤਵਾਦੀ ਬੈਠ ਕੇ ਮੌਜਾਂ ਮਾਣਦੇ ਰਹੇ ਅਤੇ ਬੇਗੁਨਾਹਾਂ ਨੂੰ ਗੋਲੀਆਂ ਦਾ ਨਿਸ਼ਾਨਾ ਬਣਾਉਂਦੇ ਰਹੇ । (ਵਿਘਨ) . . .ਅਖੰਡ ਪਾਠਾਂ ਦੇ ਭੋਗ ਅੱਤਵਾਦੀਆਂ ਤੋਂ ਪਵਾਉਂਦੇ ਰਹੇ ।

**ਸ੍ਰੀ ਰਮੇਸ਼ ਚੰਦਰ ਡੋਗਰਾ:** ਡਿਪਟੀ ਸਪੀਕਰ ਸਾਹਿਬ, ਇਥੇ ਬਾਰ ਬਾਰ ਸਦਨ ਵਿੱਚ ਵੇਖਿਆ ਗਿਆ ਹੈ ਕਿ ਇਨ੍ਹਾਂ ਦੇ ਜਿੰਨੇ ਵੀ ਸਪੀਕਰ ਹਨ, ਘਿਸੀਆਂ ਪਿਟੀਆਂ ਗੱਲਾਂ ਕਰਨ ਅਤੇ ਐਲੀਗੇਸ਼ਨ ਲਗਾਉਣ ਤੋਂ ਇਲਾਵਾ ਉਨ੍ਹਾਂ ਨੇ ਹੋਰ ਕੁਝ ਨਹੀਂ ਕਿਹਾ । ਮੇਰੀ ਇਨ੍ਹਾਂ ਨੂੰ ਬੇਨਤੀ ਹੈ ਕਿ ਇਹ ਰੈਜ਼ੋਲਿਊਸ਼ਨ ਤੇ ਹੀ ਗੱਲ ਕਰਨ ਦੀ ਕੋਸ਼ਿਸ਼ ਕਰਨ ।

**ਯੁਵਕ ਸੇਵਾਵਾਂ, ਸ਼ਿਕਾਇਤ ਨਿਵਾਰਨ ਅਤੇ ਪੈਨਸ਼ਨ ਰਾਜ ਮੰਤਰੀ** ਮੈਂ ਤਾਂ ਰੈਜ਼ੋਲਿਊ-ਸ਼ਨ ਤੇ ਹੀ ਬੋਲ ਰਿਹਾ ਹਾਂ ।

**ਚੌਧਰੀ ਜਗਜੀਤ ਸਿੰਘ:** ਡਿਪਟੀ ਸਪੀਕਰ ਸਾਹਿਬ, ਮੇਰੇ ਮਾਨਯੋਗ ਮੈਂਬਰ ਕਾਂਝਲਾ ਸਾਹਿਬ ਨੇ ਅੱਤਵਾਦ ਦੀ ਗੱਲ ਕੀਤੀ ਹੈ । ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦਾ ਹਾਂ ਕਿ ਤੁਸੀਂ ਇਸ ਵਿਸ਼ੇ ਤੇ ਬਹਿਸ ਕਰਾਓ ਅਤੇ ਇਕ ਕਮਿਸ਼ਨ ਬਿਠਾਓ ਤਾਂ ਕਿ ਅਸਲ ਗੱਲ ਦਾ ਪਤਾ ਲੱਗ ਜਾਵੇ । ਇਸ ਵੇਲੇ ਗੱਲ ਤਾਂ ਟ੍ਰਿਬਿਊਨਲ ਦੀ ਹੋ ਰਹੀ ਹੈ . . (ਵਿਘਨ) . ਮੈਂ ਕਹਿੰਦਾ ਹਾਂ ਕਿ ਤੁਸੀਂ ਅੱਤਵਾਦ ਸਬੰਧੀ ਇਕ ਕਮਿਸ਼ਨ ਬਿਠਾਓ । ਇਸ ਵੇਲੇ ਤਾਂ ਬਹਿਸ ਟ੍ਰਿਬਿਊਨਲ ਤੇ ਹੋ ਰਹੀ ਹੈ ।

**Mr. Deputy Speaker :** Please speak on the subject.

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲੇ ਮੰਤਰੀ :** ਸਰ, ਮੇਰਾ ਪੁਆਇੰਟ ਆਫ ਆਰਡਰ ਹੈ । ਆਨਰੇਬਲ ਮੈਂਬਰ ਜੋ ਬਹਿਸ ਕਰ ਰਹੇ ਸੀ ਉਹ ਬਿਲਕੁਲ ਠੀਕ ਮੁੱਦੇ ਤੇ ਕਰ ਰਹੇ ਸੀ । ਜੋ ਅੱਜ ਦਾ ਰੈਜ਼ੋਲਿਊਸ਼ਨ ਸੀ ਉਸ ਤੇ ਹੀ ਬੋਲ ਰਹੇ ਸੀ । ਲੇਕਿਨ ਇਧਰੋਂ ਆਪੋਜੀਸ਼ਨ ਬੈਂਚਾਂ ਵੱਲੋਂ ਆਤੰਕਵਾਦ ਦੀ ਗੱਲ ਕਹੀ ਗਈ । ਇਨ੍ਹਾਂ ਨੇ ਕਿਹਾ ਸੀ ਤੁਸੀਂ ਆਤੰਕਵਾਦ ਦਿੱਤਾ, ਕਰਮਚਾਰੀਆਂ ਨੂੰ ਮਾਰੇ ਗਏ . . . .(ਵਿਘਨ). .

ਡਿਪਟੀ ਸਪੀਕਰ ਸਾਹਿਬ, ਮੇਰੀ ਗੱਲ ਸੁਣ ਲਓ । ਇਨ੍ਹਾਂ ਨੇ ਕਿਹਾ ਤੁਸੀਂ ਆਤੰਕਵਾਦ ਦਿੱਤਾ । ਹੁਣ ਤੁਸੀਂ ਆਪ ਹੀ ਦੱਸੋ ਕਿ ਜਦੋਂ the person who is

on his legs, if he does not reply, then it means that he accepts the charge.

ਸੋ, ਇਨ੍ਹਾਂ ਨੇ ਤਾਂ ਇਨ੍ਹਾਂ ਦੀ ਗੱਲ ਦਾ ਜਵਾਬ ਦਿੱਤਾ ਹੈ। ਜੇ ਜਵਾਬ ਆਇਆ ਤਾਂ ਇਹ ਪੁਆਇੰਟ ਆਫ ਆਰਡਰ ਤੇ ਖੜ੍ਹੇ ਹੋ ਗਏ। ਮੇਰੀ ਸਬਮਿਸ਼ਨ ਇਹ ਹੈ ਕਿ ਜਾਂ ਤਾਂ.... (ਵਿਘਨ)

**ਸ੍ਰੀ ਡਿਪਟੀ ਸਪੀਕਰ** : ਡੋਗਰਾ ਸਾਹਿਬ, ਬੈਠੋ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲੇ ਮੰਤਰੀ** : ਅਸੀਂ ਬਿਲਕੁਲ ਮੁੱਦੇ ਤੋਂ ਬਾਹਰ ਨਹੀਂ ਹਾਂ ਔਰ ਜਾਣਾ ਵੀ ਨਹੀਂ ਚਾਹੁੰਦੇ। ਮੈਂ ਇਸ ਗੱਲ ਨਾਲ ਸਹਿਮਤ ਹਾਂ ਕਿ ਇਸੇ ਰੈਜ਼ੋਲਿਉਸ਼ਨ ਤੇ ਹੀ ਬੋਲਣਾ ਚਾਹੀਦਾ ਹੈ। ਚਾਹੇ ਘੱਟ ਬੋਲੋ ਚਾਹੇ ਵੱਧ ਬੋਲੋ। ਲੇਕਿਨ ਮੇਰੀ ਬੇਨਤੀ ਹੈ ਕਿ ਜੇ ਇਨ੍ਹਾਂ ਨੇ ਸਵਾਲ ਉਠਾਉਣਾ ਹੈ ਤਾਂ ਫਿਰ ਬੋਲਣ ਵਾਲੇ ਮੈਂਬਰ ਨੂੰ ਜਵਾਬ ਦੇਣਾ ਹੀ ਪੈਂਦਾ ਹੈ। ਇਨ੍ਹਾਂ ਨੇ ਇਲਜ਼ਾਮ ਲਗਾਇਆ ਸੀ। ਜੇ ਉਸ ਦਾ ਇਹ ਜਵਾਬ ਨਹੀਂ ਦਿੰਦੇ ਸੀ ਤਾਂ ਇਸਦਾ ਮਤਲਬ ਹੈ ਕਿ ਉਸ ਨੂੰ ਮੈਂਬਰ ਅਸੈਪਟ ਕਰਦਾ ਹੈ।

**ਸ੍ਰੀ ਡਿਪਟੀ ਸਪੀਕਰ** : ਮੈਂ ਸਾਰੇ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਾਂਗਾ ਕਿ ਕਿਸੇ ਨੂੰ ਬੋਲਦੇ ਸਮੇਂ ਉਹ ਇਨਟ੍ਰਪਟ ਨਾ ਕਰਨ ਔਰ ਬੋਲਣ ਵਾਲੇ ਮੈਂਬਰ ਸਾਹਿਬਾਨ ਮੁੱਦੇ ਤੋਂ ਬਾਹਰ ਨਾ ਜਾਣ।

**ਯੁਵਕ ਸੇਵਾਵਾਂ, ਸ਼ਿਕਾਇਤ ਨਿਵਾਰਨ ਅਤੇ ਪੈਨਸ਼ਨ ਰਾਜ ਮੰਤਰੀ** : ਠੀਕ ਹੈ ਜੀ। ਡਿਪਟੀ ਸਪੀਕਰ ਸਾਹਿਬ, ਇਹ ਆਪ ਕਹਿਣ ਤੋਂ ਹਟਦੇ ਨਹੀਂ। ਜੇ ਮੈਂ ਸਾਰਾ ਕੁਝ ਕਿਹਾ ਤਾਂ ਇਹ ਸਾਰੇ ਅੰਦਰ ਹੋ ਜਾਣਗੇ। ਇਨ੍ਹਾਂ ਸਾਰਿਆਂ ਤੇ ਕੇਸ ਅੱਤਵਾਦੀਆਂ ਵਾਲੇ ਬਣਦੇ ਹਨ। ਇਨ੍ਹਾਂ ਦੀ ਆਪੋਜ਼ੀਸ਼ਨ ਲੀਡਰ ਨੇ ਹੀ ਫੱਸ ਜਾਣਾ ਹੈ.... (ਵਿਘਨ)....

**ਸ੍ਰੀ ਡਿਪਟੀ ਸਪੀਕਰ** : ਮੈਂ ਕਿਹਾ ਸੀ ਕਿ ਸਬਜੈਕਟ ਤੇ ਹੀ ਬੋਲੋ.... (ਵਿਘਨ)

This I have already requested.

**ਯੁਵਕ ਸੇਵਾਵਾਂ, ਸ਼ਿਕਾਇਤ ਨਿਵਾਰਨ ਅਤੇ ਪੈਨਸ਼ਨ ਰਾਜ ਮੰਤਰੀ** : ਮੈਂ ਰੈਜ਼ੋਲਿਉਸ਼ਨ ਤੇ ਹੀ ਬੋਲਾਂਗਾ ਜੀ।

**ਸ੍ਰੀ ਜਗਦੀਸ਼ ਸਾਹਨੀ** : ਪੁਆਇੰਟ ਆਫ ਆਰਡਰ, ਡਿਪਟੀ ਸਪੀਕਰ ਸਾਹਿਬ। ਸਰ, ਮਾਨਯੋਗ ਚੌਧਰੀ ਜਗਜੀਤ ਸਿੰਘ ਜੀ ਨੇ ਔਰ ਰਮੇਸ਼ ਚੰਦਰ ਡੋਗਰਾ ਜੀ ਨੇ ਬੜੇ ਸ਼ਾਨ ਨਾਲ ਐਲੀਗੇਸ਼ਨ ਲਗਾਏ। ਇਹ ਏਸੇ ਹਾਊਸ ਵਿੱਚ ਹੀ ਪਿਛਲੇ ਸਦਨ ਵਿੱਚ ਹਾਜ਼ਰ ਸਨ। ਅਸੀਂ ਡਾਇਰੈਕਟ ਐਲੀਗੇਸ਼ਨ ਲਾਇਆ ਸੀ। ਮਨਿਸਟਰ ਦੇ ਖਿਲਾਫ,

[ਸ਼੍ਰੀ ਜਗਦੀਸ਼ ਸ਼ਾਹਨੀ]
ਉਸ ਦੇ ਪਰਿਵਾਰ ਦੇ ਖਿਲਾਫ ਅਸੀਂ ਉਸ ਦੀਆਂ ਫੋਟੋਆਂ ਵੀ ਪੇਸ਼ ਕੀਤੀਆਂ ਸਨ ਤਾਂ ਉਦੋਂ ਇਨ੍ਹਾਂ ਨੇ ਉਸ ਤੇ ਕੀ ਕਾਰਵਾਈ ਕੀਤੀ ? ਇਹ ਦੱਸਣ । ਇਹ ਜਿਹੜੇ ਪਰੂਫ ਚਾਹੁੰਦੇ ਹਨ ਉਹ ਅਸੀਂ ਅੱਜ ਵੀ ਦੇ ਸਕਦੇ ਹਾਂ ਇਨ੍ਹਾਂ ਦੇ ਜਿੰਨੇ ਬੰਦੇ ਅੱਤਵਾਦ ਦੇ ਵਿੱਚ ਇਨਵਾਲਵ ਹਨ, ਅਸੀਂ ਅੱਜ ਵੀ ਪਰੂਫ ਦੇ ਸਕਦੇ ਹਾਂ । ਤੁਸੀਂ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਅੱਤਵਾਦ ਨੂੰ ਸਹਾਰਾ ਦਿੱਤਾ ।....

**ਸ਼੍ਰੀ ਡਿਪਟੀ ਸਪੀਕਰ** : ਬੈਠੋ, ਸਾਹਨੀ ਸਾਹਿਬ ।

**ਸ਼੍ਰੀ ਜਗਦੀਸ਼ ਸਾਹਨੀ** : ਮੈਂ ਮਨਿਸਟਰ ਦਾ ਨਾਂ ਲਿਆ ਸੀ । ਫੋਟੋਆਂ ਵੀ ਦਿੱਤੀਆਂ ਸੀ... (ਵਿਘਨ)

**Mr. Deputy Speaker** : Sawhney Sahib, please take your seat.

ਸਾਹਨੀ ਸਾਹਿਬ, ਬੈਠੋ । ਸਾਹਨੀ ਸਾਹਿਬ, ਮੈਂ ਖੜ੍ਹਾ ਹਾਂ । ਮੈਂ ਹਾਊਸ ਨੂੰ ਰਿਕੁਐਸਟ ਕਰਾਂਗਾ ਕਿ ਕੋਈ ਵੀ ਮੈਂਬਰ ਕ੍ਰਿਪਾ ਕਰਕੇ ਇਨਟ੍ਰਪਟ ਨਾ ਕਰੇ, ਬਾਰ ਬਾਰ ਖੜ੍ਹਾ ਨਾ ਹੋਵੇ । ਜਿਹੜਾ ਮੈਂਬਰ ਬੋਲ ਰਿਹਾ ਹੈ, ਉਸ ਨੂੰ ਬੋਲਣ ਦਿਓ । I will again request.

**ਯੁਵਕ ਸੇਵਾਵਾਂ, ਸ਼ਿਕਾਇਤ ਨਿਵਾਰਨ ਅਤੇ ਪੈਨਸ਼ਨਾਂ ਰਾਜ ਮੰਤਰੀ** : ਸ, ਮੈਂ ਬੇਨਤੀ ਕਰ ਰਿਹਾ ਸੀ ਕਿ ਕਾਂਗਰਸ ਦੇ ਰਾਜ ਸਮੇਂ ਇਨ੍ਹਾਂ ਨੇ ਕੋਈ ਟ੍ਰਿਬਿਊਨਲ ਅਜਿਹਾ ਨਹੀਂ ਬਣਾਇਆ । ਉਸ ਸਮੇਂ ਇਨ੍ਹਾਂ ਨੂੰ ਟ੍ਰਿਬਿਊਨਲ ਦਾ ਖਿਆਲ ਨਹੀਂ ਆਇਆ । ਮੁਲਾਜ਼ਮਾਂ ਦਾ ਖਿਆਲ ਨਹੀਂ ਆਇਆ । ਜਦੋਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਪੰਜਾਬ ਦੇ ਮੁੱਖ ਮੰਤਰੀ ਦੇ ਤੌਰ ਤੇ ਸੇਵਾ ਸੰਭਾਲੀ, ਉਨ੍ਹਾਂ ਨੇ ਸੱਭ ਤੋਂ ਵੱਧ ਮੁਲਾਜ਼ਮਾਂ ਦੇ ਹਿਤਾਂ ਨੂੰ ਪਰਮੁੱਖਤਾ ਦਿੱਤੀ । ਸਾਰੇ ਪੰਜਾਬ ਦੇ ਮੁਲਾਜ਼ਮਾਂ ਨੂੰ ਜਿੰਨੀਆਂ ਰਾਹਤਾਂ ਔਰ ਜਿਸ ਤੇਜ਼ੀ ਨਾਲ ਉਨ੍ਹਾਂ ਨੇ ਇਨਸਾਫ ਦੇਣ ਦੀ ਗੱਲ ਕੀਤੀ ਸ਼ਾਇਦ ਮੈਂ ਮਾਣ ਨਾਲ ਕਹਿ ਸਕਦਾ ਹਾਂ ਕਿ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਦੇਸ਼ ਵਿੱਚ ਪੰਜਾਬ ਦੀ ਪਹਿਲੀ ਐਸੀ ਸਰਕਾਰ ਹੈ ਜਿਸ ਨੇ ਮੁਲਾਜ਼ਮਾਂ ਦਾ ਕਾਂਗਰਸ ਦੇ ਨਾਲੋਂ ਵੱਧ ਖਿਆਲ ਰੱਖਿਆ ਹੈ ਔਰ ਮੁਲਾਜ਼ਮ ਵੀ ਪੂਰੀ ਤਰ੍ਹਾਂ ਖੁਸ਼ ਹਨ । ਟ੍ਰਿਬਿਊਨਲ ਦੇ ਨਾਲ ਮੁਲਾਜ਼ਮਾਂ ਦੇ ਜਿਹੜੇ ਮਸਲੇ ਹਨ ਉਹ ਕੋਈ ਜਲਦੀ ਹੱਲ ਹੋਣ ਵਾਲੇ ਨਹੀਂ ਹਨ । ਪੰਜਾਬ ਸਰਕਾਰ ਕੋਲ ਇਸ ਦੇ ਹੱਲ ਲਈ ਪਹਿਲਾਂ ਹੀ ਵਾਜਬ ਕਾਨੂੰਨ ਹੈ, ਹਾਈ ਕੋਰਟ ਹੈ । ਸਰਕਾਰ ਕੋਲ ਇਸ ਵਾਸਤੇ ਅਦਾਰੇ ਹਨ । ਸਕੱਤਰ ਪੱਧਰ ਤੱਕ ਇਹ ਚੀਜ਼ਾਂ ਪਹਿਲਾਂ ਹੀ ਮੌਜੂਦ ਹਨ ਜਿਥੇ ਮੁਲਾਜ਼ਮਾਂ ਦੇ ਲਟਕਦੇ ਮਸਲਿਆਂ ਨੂੰ ਪੰਜਾਬ ਦੀ ਮੌਜੂਦਾ ਸਰਕਾਰ ਪਹਿਲ ਦੇ ਆਧਾਰ ਤੇ ਹੱਲ ਕਰਨ ਲਈ ਯਤਨਸ਼ੀਲ ਹੈ । ਮੈਂ ਇਥੇ ਇਹ ਵੀ ਦੱਸਣਾ ਚਾਹੁੰਦਾ ਹਾਂ ਕਾਂਗਰਸ ਰਾਜ ਦੇ ਮੌਕੇ ਨਾ ਦਲਿਤ ਵਰਗ ਅਤੇ ਨਾ ਹੀ ਪਛੜੀਆਂ ਸ਼੍ਰੇਣੀਆਂ ਦੇ ਵਰਗ ਦੇ ਮੁਲਾਜ਼ਮਾਂ ਨੂੰ ਕੋਈ ਇਨਸਾਫ ਮਿਲਿਆ

ਅਤੇ ਨਾ ਹੀ ਜਨਰਲ ਕੇਟਾਗਰੀ ਦੇ ਮੁਲਾਜ਼ਮਾਂ ਨੂੰ ਕੋਈ ਇਨਸਾਫ ਮਿਲਿਆ । ਇਨ੍ਹਾਂ ਦੇ ਰਾਜ ਸਮੇਂ ਜਿਸ ਤਰ੍ਹਾਂ ਮੁਲਾਜ਼ਮਾਂ ਨੂੰ ਭਰਤੀ ਕੀਤਾ ਗਿਆ, ਐਡਹਾਕ ਦੇ ਤੌਰ ਤੇ ਅਤੇ ਉਨ੍ਹਾਂ ਦੀ ਭਰਤੀ ਸਮੇਂ ਬਹੁਤ ਵੱਡੇ ਘਪਲੇ ਵੀ ਹੋਏ ਅਤੇ ਮਾਨਯੋਗ ਹਾਈਕੋਰਟ ਦੀਆਂ ਡਾਇਰੈਕਸ਼ਨਾਂ ਵੀ ਆਈਆਂ । ਉਸ ਸਮੇਂ ਦੇ ਮੁੱਖ ਮੰਤਰੀ ਅਤੇ ਮੰਤਰੀ ਸਾਹਿਬਾਨ ਗਲਤ ਨੀਤੀਆਂ ਅਪਣਾ ਕੇ ਐਡਹਾਕ ਤੌਰ ਤੇ ਸਿਖਿਆ ਵਿਭਾਗ ਅਤੇ ਹੋਰ ਵੱਖ-ਵੱਖ ਵਿਭਾਗਾਂ ਵਿਚ ਭਰਤੀ ਕਰਦੇ ਰਹੇ । ਉਹ ਮੁਲਾਜ਼ਮ ਇਨ੍ਹਾਂ ਦੀਆਂ ਗਲਤ ਨੀਤੀਆਂ ਦਾ ਸ਼ਿਕਾਰ ਹੋ ਕੇ ਅੱਜ ਵਿਚਾਰੇ ਸੜਕਾਂ ਤੇ ਰੁਲ ਰਹੇ ਹਨ ਪਰ ਅਸੀਂ ਸਰਕਾਰ ਵਾਲੇ ਪਾਸੇ ਤੋਂ ਮੁਲਾਜ਼ਮਾਂ ਦੇ ਹਿੱਤਾਂ ਦੀ ਪੂਰਤੀ ਲਈ ਯਤਨ ਕਰ ਰਹੇ ਹਾਂ । ਚਾਹੇ ਉਹ ਸਿਖਿਆ ਵਿਭਾਗ ਵਿਚ ਅਧਿਆਪਕਾਂ ਦਾ ਮਸਲਾ ਹੈ, ਚਾਹੇ ਹੋਰ ਵਿਭਾਗਾਂ ਦੇ ਮਸਲੇ ਹਨ । ਮੈਂ ਇਥੇ ਇਹ ਵੀ ਦੱਸਣਾ ਚਾਹੁੰਦਾ ਹਾਂ ਕਿ ਮੇਰੇ ਧਿਆਨ ਵਿਚ ਹੋਰ ਵੀ ਬਹੁਤ ਸਾਰੇ ਵਿਭਾਗਾਂ ਦੇ ਮਸਲੇ ਆਏ ਜਿਨ੍ਹਾਂ ਵਿਚ ਇਸ ਕਾਂਗਰਸ ਦੇ ਰਾਜ ਸਮੇਂ ਮੋਟੀਆਂ-ਮੋਟੀਆਂ ਰਕਮਾਂ ਦੇ ਕੇ ਭਰਤੀ ਕੀਤੀ ਗਈ । ਜਿਹੜੇ ਘੱਟ ਮੈਰਿਟ ਵਾਲੇ ਸਨ ਉਨ੍ਹਾਂ ਕੋਲੋਂ ਪੈਸੇ ਲੈ ਕੇ ਉਨ੍ਹਾਂ ਨੂੰ ਤਾਂ ਰੈਗੂਲਰ ਭਰਤੀ ਕਰ ਲਿਆ ਗਿਆ ਪਰ ਜਿਹੜੇ ਮੈਰਿਟ ਵਿਚ ਉਪਰ ਸਨ ਅਤੇ ਵਿਦਿਅਕ ਯੋਗਤਾ ਵਿਚ ਵੀ ਉਪਰ ਆਉਂਦੇ ਹਨ ਉਹ ਅੱਜ ਸੜਕਾਂ ਤੇ ਰੁਲ ਰਹੇ ਹਨ । ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਚਾਹੁੰਦੀ ਹੈ ਕਿ ਜਿਹੜੇ ਅੱਪ-ਰੂਟ ਹੋ ਗਏ ਹਨ, ਉਨ੍ਹਾਂ ਨੂੰ ਮੁੜ ਕੇ ਕਿਸੇ ਨਾ ਕਿਸੇ ਤਰ੍ਹਾਂ ਕੋਈ ਢੰਗ ਤਰੀਕੇ ਅਪਣਾ ਕੇ ਤਾਇਨਾਤ ਕੀਤਾ ਜਾਵੇ । ਇਸ ਲਈ ਜਿਹੜਾ ਇਹ ਰੇਜ਼ੋ-ਲਿਊਸ਼ਨ ਲਿਆਂਦਾ ਗਿਆ ਹੈ ਮੈਂ ਇਸ ਦਾ ਵਿਰੋਧ ਕਰਦਾ ਹੋਇਆ ਇਹ ਆਸ ਕਰਦਾ ਹਾਂ ਕਿ ਸਾਡੀ ਸਰਕਾਰ ਉਨ੍ਹਾਂ ਮੁਲਾਜ਼ਮਾਂ ਨੂੰ ਜਿਨ੍ਹਾਂ ਨੂੰ ਪਿਛਲੀ ਸਰਕਾਰ ਸਮੇਂ ਇਨਸਾਫ ਨਹੀਂ ਮਿਲਿਆ, ਮੁੱਖ ਮੰਤਰੀ ਤੋਂ ਲੈ ਕੇ ਮੰਤਰੀ ਸਾਹਿਬਾਨ ਤੋਂ ਲੈ ਕੇ, ਸਰਕਾਰੀ ਸਕੱਤਰਾਂ ਅਤੇ ਪ੍ਰਮੁੱਖ ਸਕੱਤਰਾਂ ਤੋਂ ਲੈ ਕੇ ਸਾਰੀ ਸਰਕਾਰ ਇਸ ਲਈ ਚੁਸਤ ਹੋਵੇਗੀ ਅਤੇ ਉਨ੍ਹਾਂ ਨੂੰ ਇਨਸਾਫ ਦੇਣ ਲਈ ਵਚਨਬੱਧ ਹੋਵੇਗੀ ਤਾਂ ਕਿ ਉਨ੍ਹਾਂ ਨੂੰ ਇਨਸਾਫ ਮਿਲ ਸਕੇ । ਇਹ ਜਿਹੜਾ ਟ੍ਰਿਬਿਊਨਲ ਹੈ ਇਹ ਬੇਲੋੜਾ ਹੈ ਅਤੇ ਇਸ ਦੀ ਲੋੜ ਨਹੀਂ ਹੈ । ਅਸੀਂ ਪਹਿਲੇ ਕਾਨੂੰਨ ਦੀ ਰੋਸ਼ਨੀ ਵਿਚ ਹੀ ਮੁਲਾਜ਼ਮਾਂ ਨੂੰ ਇਨਸਾਫ ਦੇਵਾਂਗੇ । ਇੰਨੀ ਬੇਨਤੀ ਕਰਦਾ ਹੋਇਆ ਮੈਂ ਖਿਮਾ ਦਾ ਜਾਚਕ ਹਾਂ । ਥੈਂਕ ਯੂ ਵੇਰੀ ਮੱਚ ।

ਸਰਦਾਰ ਸੁਜਾਨ ਸਿੰਘ (ਮਲੋਟ, ਐਸ.ਸੀ.) : ਆਨਰੇਬਲ ਡਿਪਟੀ ਸਪੀਕਰ ਸਾਹਿਬ, ਮੈਂ ਆਪ ਜੀ ਦਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਮਾਨਯੋਗ ਡੋਗਰਾ ਸਾਹਿਬ ਨੇ ਜੋ ਕਰਮਚਾਰੀਆਂ ਬਾਰੇ ਸਟੇਟ ਟ੍ਰਿਬਿਊਨਲ ਕਾਇਮ ਕਰਨ ਲਈ ਹਾਊਸ ਵਿਚ ਰੇਜ਼ੋਲਿਊਸ਼ਨ ਲਿਆਂਦਾ ਹੈ, ਉਤੇ ਬੋਲਣ ਦਾ ਮੌਕਾ ਦਿੱਤਾ ਹੈ । ਮੈਂ ਇਸ ਦੀ ਵਿਰੋਧਤਾ ਕਰਦਾ ਹਾਂ ਕਿਉਂਕਿ ਪਿਛਲੇ 45 ਸਾਲ ਦੇ ਕਰੀਬ ਇਨ੍ਹਾਂ ਦਾ ਰਾਜ ਰਿਹਾ ਹੈ ਅਤੇ ਇਹ ਅੱਜ ਇਨਸਾਫ ਦੀ ਗੱਲ ਕਰਦੇ ਹਨ । ਜਦੋਂ ਕਿਸੇ ਨਾਲ ਬੇਇਨਸਾਫੀ ਹੁੰਦੀ ਹੈ ਤਾਂ ਫਿਰ ਕਚਹਿਰੀ ਜਾਣ ਦੀ ਲੋੜ ਪੈਂਦੀ ਹੈ । ਲੋਅਰ ਕੋਰਟ ਅਤੇ ਹਾਈ ਕੋਰਟ ਵਿਚ ਜਾਣ ਦੀ ਲੋੜ ਪੈਂਦੀ ਹੈ ਜਾਂ ਸੁਪਰੀਮ ਕੋਰਟ ਵਿਚ ਜਾਣਾ ਪੈਂਦਾ ਹੈ । ਜਦੋਂ ਇਹ ਸਭ ਮੌਜੂਦ ਹਨ

[ਸ. ਸੁਜਾਨ ਸਿੰਘ

ਤਾਂ ਫਿਰ ਟ੍ਰਿਬਿਊਨਲ ਕਿਉਂ ਬਣਾਇਆ ਜਾਵੇ ? ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੇ ਹੱਥਾਂ ਵਿਚ ਕਰਮਚਾਰੀਆਂ ਦੇ ਹਿੱਤ ਸੁਰੱਖਿਅਤ ਹਨ। ਜਿੰਨੇ ਵੀ ਪੇ-ਕਮਿਸ਼ਨ ਹੁਣ ਤੱਕ ਬਣੇ ਹਨ ਉਹ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਸਮੇਂ ਬਣੇ ਹਨ ਅਤੇ ਕਰਮਚਾਰੀਆਂ ਨਾਲ ਇਨਸਾਫ ਕੀਤਾ ਹੈ । ਇਹ ਜੋ ਬੇਇਨਸਾਫੀ ਪਿਛਲੀ ਸਰਕਾਰ ਨੇ ਕੀਤੀ ਹੈ ਪਰ ਹੁਣ ਇਹ ਮਗਰਮੱਛ ਦੇ ਹੰਝੂ ਵਹਾਉਂਦੇ ਹਨ ਕਿ ਸਟੇਟ ਟ੍ਰਿਬਿਊਨਲ ਕਾਇਮ ਕੀਤਾ ਜਾਵੇ । ਜਦੋਂ ਪਹਿਲਾਂ ਹੀ ਕਾਨੂੰਨ ਮੌਜੂਦ ਹੈ ਤਾਂ ਇਸ ਦੀ ਕੋਈ ਲੋੜ ਨਹੀਂ । ਜਿਹੜੀ ਬੇਇਨਸਾਫੀ ਖਾਸ ਤੌਰ ਤੇ ਬੈਕਲਾਗ ਵਿਚ ਐਸ.ਸੀ. ਤੇ ਬੀ.ਸੀ. ਵਰਗ ਦੇ ਮੁਲਾਜ਼ਮਾਂ ਨਾਲ ਹੋਈ ਹੈ, ਜੇ ਉਨ੍ਹਾਂ ਨੂੰ ਇਨਸਾਫ ਦਿੱਤਾ ਜਾਂਦਾ ਤਾਂ ਇਹ ਬੈਕ-ਲਾਗ ਇੰਨਾਂ ਨਹੀਂ ਸੀ ਹੋਣਾ । ਇਨ੍ਹਾਂ ਨੇ ਸਾਰੇ ਦੀ ਸਾਰੀ ਬੇ-ਇਨਸਾਫੀ ਕੀਤੀ ਹੈ ਅਤੇ ਡੋਗਰਾ ਸਾਹਿਬ ਨੂੰ ਹੁਣ ਯਾਦ ਆ ਗਿਆ, ਇਹ ਆਨਰੇਬਲ ਮੈਂਬਰ ਹਨ ਇਸ ਹਾਊਸ ਦੇ ਅਤੇ ਮੇਰੇ ਵੀਰ ਵੀ ਹਨ, ਜਦੋਂ ਇਹ ਪਿਛੇ 500-500 ਵੋਟਾਂ ਲੈ ਕੇ ਆਏ ਸਨ ਅਤੇ ਇਨ੍ਹਾਂ ਨੇ ਸਰਕਾਰ ਬਣਾਈ ਸੀ, ਉਦੋਂ ਇਨ੍ਹਾਂ ਨੇ ਕੁਝ ਨਹੀਂ ਸੀ ਸੋਚਿਆ ਕਿ ਕਰਮਚਾਰੀਆਂ ਲਈ ਇਨਸਾਫ ਕਰੀਏ । ਅੱਜ ਇਨ੍ਹਾਂ ਨੂੰ ਇਹ ਗੱਲਾਂ ਯਾਦ ਆ ਰਹੀਆਂ ਹਨ ਅਤੇ ਕਰਮਚਾਰੀਆਂ ਦੀ ਹਮਦਰਦੀ ਲੈਣ ਲਈ ਇਨ੍ਹਾਂ ਨੇ ਇਹ ਮਤਾ ਲਿਆਂਦਾ ਹੈ । ਮੈਂ ਇਨ੍ਹਾਂ ਨੂੰ ਬੇਨਤੀ ਕਰਦਾ ਹਾਂ ਕਿ ਇਹ ਜੋ ਇਨ੍ਹਾਂ ਨੇ ਮਤਾ ਲਿਆਂਦਾ ਹੈ, ਇਸ ਦੀ ਮੈਂ ਅਤੇ ਮੇਰੇ ਸਾਥੀ ਡੱਟ ਕੇ ਵਿਰੋਧਤਾ ਕਰਦੇ ਹਾਂ ਅਤੇ ਇਨ੍ਹਾਂ ਨੂੰ ਬੇਨਤੀ ਕਰਦੇ ਹਾਂ ਕਿ ਇਹ ਸਟੇਟ ਐਡਮਨਿਸਟਰੇਟਿਵ ਟ੍ਰਿਬਿਊਨਲ ਬਣਾਉਣ ਦੀ ਕੋਈ ਲੋੜ ਨਹੀਂ, ਇਹ ਇਸ ਮਤੇ ਨੂੰ ਵਾਪਸ ਲੈਣ, ਧੰਨਵਾਦ ।

**Mr. Deputy Speaker** : Thank you very much, Sardar Sujan Singh Ji. Now Chaudhary Jagjit Singh Ji.

**ਚੌਧਰੀ ਜਗਜੀਤ ਸਿੰਘ** (ਕਰਤਾਰਪੁਰ, ਐਸ. ਸੀ.) : ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਮਤਾ ਡੋਗਰਾ ਜੀ ਨੇ ਰੱਖਿਆ ਹੈ ਇਸ ਪਵਿੱਤਰ ਸਦਨ ਦੇ ਵਿੱਚ, ਐਡਮ-ਨਿਸਟਰੇਟਿਵ ਟ੍ਰਿਬਿਊਨਲ ਬਣਾਉਣ ਵਾਸਤੇ, ਮੈਂ ਉਸ ਦੀ ਪ੍ਰੋੜਤਾ ਕਰਨ ਵਾਸਤੇ ਖੜ੍ਹਾ ਹੋਇਆ ਹਾਂ । ਮੈਂ ਇਸ ਵਾਸਤੇ ਇਸ ਦੀ ਪ੍ਰੋੜਤਾ ਕਰਦਾ ਹਾਂ ਕਿ...

**ਚੌਧਰੀ ਮੋਹਨ ਲਾਲ ਬਹਿਰਾਮ** (ਬੈਠੇ ਬੈਠੇ) ਪ੍ਰੋੜਤਾ ਕਿ ਵਿਰੋਧਤਾ ?

**ਚੌਧਰੀ ਜਗਜੀਤ ਸਿੰਘ** ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੂੰ ਪੰਜਾਬੀ ਸਮਝ ਨਹੀਂ ਆਉਂਦੀ। ਮੈਂ ਪ੍ਰੋੜਤਾ ਕਰਨ ਵਾਸਤੇ ਖੜ੍ਹਾ ਹੋਇਆ ਹਾਂ । ਇਹ ਇਕ ਬਹੁਤ ਅਹਿਮ ਰੇਜ਼ੋਲਿਊਸ਼ਨ ਹੈ ਜਿਸ ਦੀ ਮਾਰਫਤ ਪੰਜਾਬ ਦੇ ਜਿਹੜੇ ਇੰਪਲਾਈਜ਼ ਹਨ ਔਰ ਉਨ੍ਹਾਂ ਦੇ ਲਟਕਦੇ ਜਿਹੜੇ ਕੇਸ ਹਨ ਵੱਖ ਵੱਖ ਮਹਿਕਮਿਆਂ ਵਿੱਚ, ਉਨ੍ਹਾਂ ਨੂੰ ਰਾਹਤ ਮਿਲ ਸਕਦੀ ਹੈ । ਜਿਸ ਤਰ੍ਹਾਂ ਮੇਰੇ ਬੋਲਣ ਤੋਂ ਪਹਿਲਾਂ ਮੇਰੇ ਸਾਥੀਆਂ ਨੇ ਵੀ ਕਿਹਾ ਕਿ ਬਹੁਤ ਸਾਰੇ ਮਹਿ-

ਕਮਿਆਂ ਵਿੱਚ, ਜਿਸ ਤਰ੍ਹਾਂ ਐਜੂਕੇਸ਼ਨ ਵਿਭਾਗ ਹੈ ਪੈਂਡਿੰਗ ਕੇਸਾਂ ਦੀ ਬਹੁਤ ਲੰਮੀ ਲਿਸਟ ਹੈ । ਹਜ਼ਾਰਾਂ ਦੀ ਗਿਣਤੀ ਵਿੱਚ ਕੇਸ ਹਨ ਜਿਨ੍ਹਾਂ ਦਾ ਨਿਪਟਾਰਾ ਨਹੀਂ ਹੋ ਰਿਹਾ। ਇਸੇ ਤਰ੍ਹਾਂ ਬਾਕੀ ਮਹਿਕਮਿਆਂ ਵਿੱਚ ਵੀ ਬੜੀਆਂ ਲੰਮੀਆਂ-ਲੰਮੀਆਂ ਲਿਸਟਾਂ ਹਨ ਅਤੇ ਬੜੀ ਦੇਰ ਕਰਮਚਾਰੀਆਂ ਦੇ ਕੇਸਾਂ ਦੇ ਫੈਸਲੇ ਹੋਣ ਨੂੰ ਲਗਦੀ ਹੈ ਔਰ ਜਿਹੜਾ ਇਨਸਾਫ ਹੈ ਉਹ ਸਹੀ ਮਾਅਨਿਆਂ ਵਿੱਚ ਨਹੀਂ ਮਿਲਦਾ । ਫਿਰ ਜੇ ਇਨਸਾਫ ਨਾ ਮਿਲੇ ਤਾਂ ਫਿਰ ਹਾਈਕੋਰਟ ਦਾ ਦਰਵਾਜ਼ਾ ਮੁਲਾਜ਼ਮਾਂ ਨੂੰ ਖੱਟਖਟਾਉਣਾ ਪੈਂਦਾ ਹੈ। ਜੇ ਅਸੀਂ ਸਟੇਟ ਐਡਮਨਿਸਟਰੇਟਿਵ ਟ੍ਰਿਬਿਊਨਲ ਬਣਾ ਦਿਆਂਗੇ ਤਾਂ ਫਿਰ ਗੌਰਮਿੰਟ ਇੰਪਲਾਈਜ਼ ਇਸ ਟ੍ਰਿਬਿਊਨਲ ਦੇ ਪਾਸ ਆਪਣੇ ਆਪ ਕੇਸ ਬਿਨਾਂ ਕਿਸੇ ਹੋਰ ਕਾਨੂੰਨੀ ਸਹਾਇਤਾ ਦੇਣ ਵਾਲੇ ਭਰਾਵਾਂ ਤੋਂ ਆਪਣੇ ਆਪ ਪੇਸ਼ ਕਰ ਸਕਣਗੇ, ਆਪਣੀ ਗੱਲ ਆਪ ਕਹਿ ਸਕਣਗੇ । ਇਸ ਦੇ ਨਾਲ ਇੰਪਲਾਈਜ਼ ਨੂੰ ਕਾਫ਼ੀ ਫਾਇਦਾ ਹੋਵੇਗਾ ਔਰ ਉਨ੍ਹਾਂ ਦੇ ਕੇਸਾਂ ਦਾ ਨਿਪਟਾਰਾ ਛੇਤੀ ਹੋ ਸਕੇਗਾ । ਮੈਂ ਡਿਪਟੀ ਸਪੀਕਰ ਸਾਹਿਬ, ਇਥੇ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਇਥੇ ਸਰਕਾਰੀ ਬੈਂਚਾਂ ਵਾਲੇ ਮੈਂਬਰ ਸਾਹਿਬਾਨ ਨੇ ਵੀ ਜ਼ਿਕਰ ਕੀਤਾ ਹੈ ਕਿ ਜਿਹੜੇ ਸਾਡੀ ਸਰਕਾਰ ਦੇ ਇੰਪਲਾਈਜ਼ ਹਨ ਉਨ੍ਹਾਂ ਦੇ ਵਾਸਤੇ ਕਾਂਗਰਸ ਪਾਰਟੀ ਦੀ ਸਰਕਾਰ ਨੇ ਕੁਝ ਨਹੀਂ ਕੀਤਾ । ਮੈਂ ਇਥੇ ਦਾਅਵੇ ਨਾਲ ਕਹਿਣਾ ਚਾਹੁੰਦਾ ਹਾਂ ਕਿ ਸਮੇਂ-ਸਮੇਂ ਸਿਰ ਲੋੜ ਅਨੁਸਾਰ ਜਦੋਂ ਵੀ, ਜਿਸ ਤਰ੍ਹਾਂ ਦੀ ਵੀ ਲੋੜ ਪਈ ਔਰ ਜਿਸ ਤਰ੍ਹਾਂ ਦੀਆਂ ਇੰਪਲਾਈਜ਼ ਦੀਆਂ ਮੰਗਾਂ ਹੁੰਦੀਆਂ ਰਹੀਆਂ, ਕਾਂਗਰਸ ਦੀ ਸਰਕਾਰ ਵਿੱਚ ਉਨ੍ਹਾਂ ਦੀਆਂ ਮੰਗਾਂ ਮੰਨੀਆਂ ਜਾਂਦੀਆਂ ਰਹੀਆਂ ਹਨ, ਅਤੇ ਕਾਂਗਰਸ ਆਪਣੇ ਇੰਪਲਾਈਜ਼ ਨੂੰ ਪਹਿਲ ਦਿੰਦੀ ਰਹੀ ਹੈ ਕਿਉਂਕਿ ਸਾਡੇ ਜਿਹੜੇ ਸਰਕਾਰੀ ਕਰਮਚਾਰੀ ਹਨ ਇਹ ਸਾਡੀ ਸਰਕਾਰ ਚਲਾਉਣ ਦੀ ਇਕ ਬਹੁਤ ਵੱਡੀ ਮਸ਼ੀਨਰੀ ਹਨ । ਇਹ ਸਰਕਾਰਾਂ ਤਾਂ ਆਉਂਦੀਆਂ ਜਾਂਦੀਆਂ ਰਹਿੰਦੀਆਂ ਹਨ । ਕਲ੍ਹ ਸਾਡੀ ਸਰਕਾਰ ਸੀ ਅਤੇ ਅੱਜ ਇਨ੍ਹਾਂ ਦੀ ਹੈ, ਲੇਕਿਨ ਅਸਲ ਕੰਮ ਕਰਨ ਵਾਲੇ ਜਿਹੜੇ ਹਨ, ਉਹ ਸਾਡੇ ਕਰਮਚਾਰੀ ਹਨ । ਜਿਹੜੀ ਸਰਕਾਰ ਨਾਲ ਇੰਪਲਾਈਜ਼ ਖੁਸ਼ ਹਨ ਉਹ ਸਰਕਾਰ ਅੱਛੇ ਢੰਗ ਨਾਲ ਕੰਮ ਕਰ ਸਕਦੀ ਹੈ । ਮੇਰੇ ਕਹਿਣ ਦਾ ਭਾਵ ਹੈ ਕਿ ਅਸੀਂ ਹਮੇਸ਼ਾ ਇੰਪਲਾਈਜ਼ ਨੂੰ ਖੁਸ਼ ਰੱਖਿਆ ਹੈ ਔਰ ਅੱਜ ਡਿਪਟੀ ਸਪੀਕਰ ਸਾਹਿਬ ਦੇਖਣ ਨੂੰ ਕੀ ਆ ਰਿਹਾ ਹੈ ਜੋ ਅੱਜ ਸਾਡਾ ਵਿਧਾਨ ਸਭਾ ਦਾ ਸੈਸ਼ਨ ਚਲ ਰਿਹਾ ਹੈ ਅਸੀਂ ਪੰਜਾਬ ਦੇ ਸਾਰੇ ਐਮ. ਐਲ. ਏ. ਸਾਹਿਬਾਨ ਇਥੇ ਹਾਜ਼ਰ ਹਾਂ, ਔਰ ਜੇ ਤੁਸੀਂ ਸੈਸ਼ਨ ਤੋਂ ਬਾਹਰ ਨਿਕਲ ਕੇ ਸੈਕਟਰ-22 ਵੱਲ ਜਾਓ ਤਾਂ ਕਿਤੇ ਇੰਪਲਾਈਜ਼ ਦੇ ਧਰਨੇ ਦਿਸਣਗੇ, ਕਿਤੇ ਰੈਲੀਆਂ ਹੋਣਗੀਆਂ । ਕੋਈ ਦਿਨ ਐਸਾ ਨਹੀਂ ਹੁੰਦਾ ਜਿਸ ਦਿਨ ਇੰਪਲਾਈਜ਼ ਦੀਆਂ ਰੈਲੀਆਂ ਨਾ ਹੋਈਆਂ ਹੋਣ । ਕਦੀ ਬ੍ਰਿਜ ਮਾਰਕੀਟ ਵਿੱਚ ਰੈਲੀਆਂ ਹੁੰਦੀਆਂ ਹਨ । ਕਦੀ ਬੈਰੀਕੇਡ ਲਗਾਏ ਹੁੰਦੇ ਹਨ । ਯੂ.ਟੀ. ਪੁਲਿਸ ਵੱਡੀ ਗਿਣਤੀ ਵਿੱਚ ਉਥੇ ਖੜ੍ਹੀ ਹੁੰਦੀ ਹੈ । ਕਿਉਂਕਿ ਹਰ ਰੋਜ਼ ਪੰਜਾਬ ਦੇ ਵੱਖ-ਵੱਖ ਮਹਿਕਮਿਆਂ ਦੇ ਇੰਪਲਾਈਜ਼ ਰੈਲੀਆਂ ਕਰਦੇ ਹਨ ਤੇ ਧਰਨੇ ਮਾਰਦੇ ਹਨ । ਅੱਜ ਇੰਪਲਾਈਜ਼ ਸੰਤੁਸ਼ਟ ਨਹੀਂ ਹਨ ਉਨ੍ਹਾਂ ਦੀਆਂ ਬਹੁਤ ਲੋੜਾਂ ਹਨ ਅਤੇ ਉਨ੍ਹਾਂ ਨੂੰ ਅੱਜ ਦੀ ਸਰਕਾਰ ਪੂਰਾ ਨਹੀਂ ਕਰ ਰਹੀ ਹੈ । ਅੱਜ ਦੀ ਸਰਕਾਰ ਉਨ੍ਹਾਂ ਦੀਆਂ ਲੋੜਾਂ

[ਚੌਧਰੀ ਜਗਜੀਤ ਸਿੰਘ]

ਅਤੇ ਮੰਗਾਂ ਨੂੰ ਬਿਲਕੁਲ ਵੀ ਨਹੀਂ ਸੁਣ ਰਹੀ ਅਤੇ ਉਨ੍ਹਾਂ ਨੂੰ ਬਿਲਕੁਲ ਨਹੀਂ ਦੇਖ ਰਹੀ ਹੈ । ਇਹੀ ਕਾਰਨ ਹੈ ਕਿ ਵੱਖ-ਵੱਖ ਡਿਪਾਰਟਮੈਂਟਸ ਦੇ ਛੋਟੇ ਤੋਂ ਵੱਡੇ ਕਰਮਚਾਰੀ ਹੜਤਾਲਾਂ ਕਰ ਰਹੇ ਹਨ, ਕਿਤੇ ਧਰਨੇ ਵੱਜ ਰਹੇ ਹਨ, ਕਿਤੇ ਰੈਲੀਆਂ ਹੋ ਰਹੀਆਂ ਹਨ ਇੱਥੇ ਰੋਜ਼ ਉਨ੍ਹਾਂ ਬਾਰੇ ਲੈਕਚਰ ਹੁੰਦੇ ਹਨ । ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਸਰਕਾਰੀ ਬੈਂਚਾਂ ਦੇ ਮਾਨਯੋਗ ਮੈਂਬਰ ਸਾਹਿਬਾਨ ਅਤੇ ਵਜ਼ੀਰ ਸਾਹਿਬਾਨ ਨੂੰ ਕਹਿਣਾ ਚਾਹੁੰਦਾ ਹਾਂ ਕਿ ਜੇ ਪੰਜਾਬ ਦੇ ਇੰਪਲਾਈਜ਼ ਖੁਸ਼ ਹੋਣ, ਸੰਤੁਸ਼ਟ ਹੋਣ ਤਾਂ ਇਨ੍ਹਾਂ ਰੈਲੀਆਂ ਦੀ ਫਿਰ ਕੀ ਲੋੜ ਹੈ । ਇਹ ਜਿਹੜਾ ਰੈਜ਼ੋਲਿਊਸ਼ਨ ਰੱਖਿਆ ਹੈ, ਇਹ ਇਸ ਕਰਕੇ ਡੋਗਰਾ ਸਾਹਿਬ ਨੇ ਰੱਖਿਆ ਹੈ ਕਿ ਇੰਪਲਾਈਜ਼ ਦੀਆਂ ਜਿਹੜੀਆਂ ਲੋੜਾਂ ਹਨ, ਉਨ੍ਹਾਂ ਦੀਆਂ ਜ਼ਰੂਰਤਾਂ ਹਨ, ਉਨ੍ਹਾਂ ਕੇਸਾਂ ਦੇ ਸੰਬੰਧ ਵਿੱਚ, ਇਨ੍ਹਾਂ ਨੂੰ ਪੂਰਾ ਕਰਨ ਵਾਸਤੇ ਟ੍ਰਿਬਿਊਨਲ ਬਣਾਇਆ ਜਾਵੇ ਤਾਂ ਕਿ ਉਨ੍ਹਾਂ ਨੂੰ ਰਾਹਤ ਮਿਲ ਸਕੇ । ਡਿਪਟੀ ਸਪੀਕਰ ਸਾਹਿਬ, ਇੱਥੇ ਮੇਰੇ ਮਾਨਯੋਗ ਮੈਂਬਰ ਸਾਹਿਬ ਕਾਂਝਲਾ ਸਾਹਿਬ ਨੇ ਇੰਪਲਾਈਜ਼ ਦਾ ਜ਼ਿਕਰ ਕੀਤਾ ਹੈ । ਸਰਕਾਰ ਵੱਲੋਂ ਨਾਨ ਸ਼ਡਿਊਲਡ ਕਾਸਟਸ ਅੌਰ ਸ਼ਡਿਊਲਡ ਕਾਸਟਸ ਦਾ ਕੁਝ ਨਹੀਂ ਕੀਤਾ ਗਿਆ । ਡਿਪਟੀ ਸਪੀਕਰ ਸਾਹਿਬ, ਮੈਂ ਪਿੱਛੇ ਵੀ ਜ਼ਿਕਰ ਕੀਤਾ ਸੀ ਕਿ ਸ਼ਡਿਊਲਡ ਕਾਸਟਸ ਇੰਪਲਾਈਜ਼ ਦੀ ਬ੍ਰਿਜ ਮਾਰਕੀਟ ਢੱਲੇ ਵੱਡੀ ਰੈਲੀ ਹੋਈ ਜਿਸ ਵਿਚ ਹਜ਼ਾਰਾਂ ਦੀ ਗਿਣਤੀ ਵਿੱਚ ਲੋਕ ਆਏ ਅੌਰ ਇਹ ਲੋਕ ਹਜ਼ਾਰਾਂ ਦੀ ਗਿਣਤੀ ਵਿੱਚ ਪਿਛਲੇ ਬਜਟ ਸੈਸ਼ਨ ਵਿੱਚ ਆਏ । ਉਸ ਰੈਲੀ ਵਿੱਚ ਆਏ । ਉਸ ਰੈਲੀ ਵਿੱਚ ਸਾਡੇ ਮਾਨਯੋਗ ਵਜ਼ੀਰ ਵੈਲਫੇਅਰ ਸਰਦਾਰ ਗੁਰਦੇਵ ਸਿੰਘ ਬਾਦਲ ਗਏ ਅੌਰ ਉਨ੍ਹਾਂ ਨੇ ਉਥੇ ਯਕੀਨ ਦਿਵਾਇਆ ਕਿ ਤੁਹਾਡੀਆ ਮੰਗਾਂ ਪੂਰੀਆਂ ਕਰ ਦਿੱਤੀਆਂ ਜਾਣਗੀਆਂ ਪਰ ਇਸ ਯਕੀਨ ਨੂੰ ਸਾਲ ਫਿਰ ਲੰਘ ਗਿਆ ਹੈ । ਸਾਲ ਤੋਂ ਬਾਅਦ ਅਗਲਾ ਬਜਟ ਸੈਸ਼ਨ ਆ ਗਿਆ ਹੈ । ਉਨ੍ਹਾਂ ਸ਼ਡਿਊਲਡ ਕਾਸਟਸ ਦੀ ਫਿਰ ਰੈਲੀ ਹੋਈ ਅੌਰ ਉਨ੍ਹਾਂ ਨੂੰ ਫਿਰ ਆਸ਼ਵਾਸਨ ਦਿੱਤਾ ਗਿਆ ਹੈ । ਡਿਪਟੀ ਸਪੀਕਰ ਸਾਹਿਬ, ਮੇਰੇ ਕਹਿਣ ਦਾ ਭਾਵ ਹੈ ਕਿ ਇਨ੍ਹਾਂ ਇੰਪਲਾਈਜ਼ ਦਾ ਕੁਝ ਨਹੀਂ ਕੀਤਾ ਗਿਆ । ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਕਹਿਣਾ ਚਾਹੁੰਦਾ ਹਾਂ ਕਿ ਇੰਪਲਾਈਜ਼ ਦੀਆਂ ਮੰਗਾਂ ਦੇ ਸਬੰਧ ਵਿੱਚ ਸੁਪਰੀਮ ਕੋਰਟ ਨੇ ਅਜੀਤ ਸਿੰਘ ਜੰਜੂਆ ਦੇ ਕੇਸ ਵਿੱਚ ਜਜਮੈਂਟ ਦਿੱਤੀ ਸੀ । ਇਸ ਵਿਚ ਸ਼ਡਿਊਲਡ ਕਾਸਟਸ ਇੰਪਲਾਈਜ਼ ਦੀਆਂ ਪਰਮੋਸ਼ਨਾਂ ਦਾ ਝਗੜਾ ਸੀ ਪਰ ਇਹ ਜਜਮੈਂਟ ਸ਼ਡਿਊਲਡ ਕਾਸਟਸ ਇੰਪਲਾਈਜ਼ ਦੇ ਖਿਲਾਫ ਜਾਂਦੀ ਸੀ, ਇਸ ਕਰਕੇ ਇਸ ਨੂੰ ਲਾਗੂ ਕਰਨ ਦਾ ਯਤਨ ਕੀਤਾ ਗਿਆ । ਇਸ ਤੋਂ ਬਾਅਦ ਇਕ ਜਗਦੀਸ਼ ਲਾਲ ਦੇ ਕੇਸ ਵਿਚ ਜਜਮੈਂਟ ਆਈ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲੇ ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਕਿ ਹੁਣੇ ਚੌਧਰੀ ਸਾਹਿਬ ਨੇ ਮੁੱਦਾ ਉਠਾਇਆ ਹੈ ਪਰ ਉਹ ਆਪਣੀ ਸਪੀਚ ਰੈਜ਼ੋਲਿਊਸ਼ਨ ਦੇ ਚੌਗਿਰਦੇ ਤੇ ਹੀ ਕਨਫਾਈਨ ਕਰਨ । ਜਦੋਂ ਬਾਕੀ ਮੁੱਦੇ ਉਠਾਏ ਗਏ ਪਾਰਟੀਕੁਲਰ ਰਿਗਾਰਡਿੰਗ ਰਿਜ਼ਰਵੇਸ਼ਨ ਪਾਲਿਸੀ ਦੇ ਤਾਂ ਚਾਹੇ ਉਹ ਅਜੀਤ

ਸਿੰਘ ਜੰਜੂਆ ਦਾ ਕੇਸ ਸੀ, ਚਾਹੇ ਜਗਦੀਸ਼ ਲਾਲ ਦਾ ਸੀ, ਇਸ ਟ੍ਰਿਬਿਊਨਲ ਨਾਲ ਉਨ੍ਹਾਂ ਦਾ ਕੋਈ ਸਬੰਧ ਨਹੀਂ । ਮੈਂ ਸਮਝਦਾ ਹਾਂ ਕਿ ਆਰਗੂਮੈਂਟ ਦਾ ਇਹ ਪਾਰਟ ਕਿ ਬਾਹਰ ਰੈਲੀਆਂ ਹੋਈਆਂ ਵਿਰੋਧ ਹੋਇਆ, ਇਹ ਵੀ ਇਸ ਨਾਲ ਰੈਲੇਵੇਂਟ ਨਹੀਂ । ਮੈਂ, ਡਿਪਟੀ ਸਪੀਕਰ ਸਾਹਿਬ, ਬੇਨਤੀ ਕਰਦਾ ਹਾਂ ਕਿ ਆਨਰੇਬਲ ਮੈਂਬਰ ਆਪਣੇ ਆਪ ਨੂੰ ਰੇਜ਼ੋਲਿਊਸ਼ਨ ਤੱਕ ਹੀ ਸੀਮਤ ਰੱਖਣ ।

**ਚੌਧਰੀ ਜਗਜੀਤ ਸਿੰਘ** : ਮੈਂ ਅਰਜ਼ ਕਰ ਰਿਹਾ ਸੀ ਕਿ ਜਿਹੜੇ ਇੰਪਲਾਈਜ਼ ਹਨ, ਉਨ੍ਹਾਂ ਨੂੰ ਹਾਈਕੋਰਟ ਵਿੱਚ ਜਾਣਾ ਪਿਆ, ਸੁਪਰੀਮ ਕੋਰਟ ਜਾਣਾ ਪਿਆ। ਸੁਪਰੀਮ ਕੋਰਟ ਦੀਆਂ ਜਜਮੈਂਟਾਂ ਆਈਆਂ । ਜੇ ਇਨ੍ਹਾਂ ਇੰਪਲਾਈਜ਼ ਬਾਰੇ ਸਟੇਟ ਟ੍ਰਿਬਿਊਨਲ ਹੁੰਦਾ ਤਾਂ ਉਨ੍ਹਾਂ ਦਾ ਨਿਪਟਾਰਾ ਇੱਥੇ ਹੋ ਸਕਦਾ ਸੀ । ਮੈਂ ਗੱਲ ਕਰ ਰਿਹਾ ਸੀ ਕਿ ਇੰਪਲਾਈਜ਼ ਦਾ ਜਿਥੇ ਧਰਨਾ ਸੀ, ਉਨ੍ਹਾਂ ਨੇ ਕਿਹਾ ਕਿ ਇਹ ਜਜਮੈਂਟ ਲਾਗੂ ਹੋ ਜਾਵੇ ਅਤੇ ਪੰਜਾਬ ਵਿੱਚ ਸਾਰੇ ਮੁਲਾਜ਼ਮਾਂ ਦਾ ਪ੍ਰੋਮੋਸ਼ਨਾਂ ਦਾ ਜਾਂ ਕੋਈ ਦੂਸਰਾ ਮਸਲਾ ਹੈ, ਉਹ ਹੱਲ ਹੋ ਜਾਵੇ । ਲੇਕਿਨ ਉਸ ਦੇ ਬਾਵਜੂਦ ਵੀ ਇਹ ਲਾਗੂ ਨਹੀਂ ਕੀਤੀ ਗਈ । ਫਿਰ ਸੁਪਰੀਮ ਕੋਰਟ ਵਿੱਚੋਂ ਹੋਰ ਜਜਮੈਂਟ ਆ ਗਈ । ਹਾਈ ਕੋਰਟ ਨੇ ਕਿਹਾ ਕਿ ਪੰਜਾਬ ਦੀ ਸਰਕਾਰ ਇਸ ਗੱਲ ਲਈ ਬਾਊਂਡ ਹੈ ਸੈਕਸ਼ਨ 441 ਦੇ ਥੱਲੇ ਜਜਮੈਂਟ ਨੂੰ ਲਾਗੂ ਕੀਤਾ ਜਾਵੇ ਲੇਕਿਨ ਫਿਰ ਵੀ ਲਾਗੂ ਨਹੀਂ ਕੀਤੀ ਗਈ । ਫਿਰ ਸਰਕਾਰ ਸੁਪਰੀਮ ਕੋਰਟ ਵਿੱਚ ਚਲੀ ਗਈ । ਕਹਿਣ ਦਾ ਭਾਵ ਇਹ ਹੈ ਕਿ ਏਦਾਂ ਦੇ ਜਿਹੜੇ ਇੰਪਲਾਈਜ਼ ਦੇ ਮਸਲੇ ਹਨ ਉਹ ਸਟੇਟ ਟ੍ਰਿਬਿਊਨਲ ਵਿਚ ਹੱਲ ਹੋ ਜਾਂਦੇ । ਸੁਪਰੀਮ ਕੋਰਟ ਵਿੱਚ ਅਤੇ ਹਾਈਕੋਰਟ ਵਿੱਚ ਦੋਨਾਂ ਪਾਰਟੀਆਂ ਨੇ ਕਿੰਨਾਂ ਰੁਪਿਆ ਖਰਚ ਕੀਤਾ, ਤੁਹਾਨੂੰ ਪਤਾ ਹੀ ਹੈ ਕਿ ਜੇਕਰ ਸੁਪਰੀਮ ਕੋਰਟ ਵਿੱਚ ਜਾਓ ਤਾਂ ਕਿੰਨੇ ਪੈਸੇ ਖਰਚ ਹੁੰਦੇ ਹਨ, ਹਾਈ ਕੋਰਟ ਵਿੱਚ ਜਾਓ ਤਾਂ ਕਿੰਨੇ ਖਰਚ ਹੁੰਦੇ ਹਨ । ਸਾਰੇ ਇੰਪਲਾਈਜ਼ ਨੇ ਬੜੀ ਮੁਸ਼ਕਲ ਨਾਲ ਜਿਹੜੀ ਤਨਖਾਹ ਮਿਲਦੀ ਹੈ, ਉਸ ਵਿੱਚੋਂ ਰੁਪਿਆ-ਰੁਪਿਆ ਇਕੱਠਾ ਕੀਤਾ, ਤੁਹਾਨੂੰ ਪਤਾ ਹੈ ਇੱਕ ਵਕੀਲ ਉਥੇ 50-50 ਹਜ਼ਾਰ ਰੁਪਿਆ ਜਾਂ ਲੱਖ-ਲੱਖ ਰੁਪਿਆ ਇਸ ਤਰ੍ਹਾਂ ਦੇ ਕੇਸ ਦਾ ਮੰਗਦਾ ਹੈ । ਏਨੇ ਪੈਸੇ ਲੈ ਕੇ ਕੇਸ ਲਏ ਜਾਂਦੇ ਹਨ। ਮੈਂ ਇਸ ਕਰਕੇ ਕਹਿੰਦਾ ਹਾਂ ਕਿ ਇਹ ਜਿਹੜਾ ਸਟੇਟ ਟ੍ਰਿਬਿਊਨਲ ਹੈ, ਜਿਹੜਾ ਰੈਜ਼ੋਲਿਊਸ਼ਨ ਰੱਖਿਆ ਹੈ, ਇਹ ਬਹੁਤ ਅੱਛਾ ਰੇਜ਼ੋਲਿਊਸ਼ਨ ਹੈ । ਜੇ ਅਸੀਂ ਟ੍ਰਿਬਿਊਨਲ ਬਣਾ ਦੇਵਾਂਗੇ ਤਾਂ ਅਸੀਂ ਆਪਣੇ ਇੰਪਲਾਈਜ਼ ਨੂੰ ਬੜੀ ਅੱਛੀ ਤਰ੍ਹਾਂ ਇਨਸਾਫ ਦੇ ਸਕਾਂਗੇ ਅਤੇ ਸਸਤੀ ਗੱਲ ਕਰ ਸਕਾਂਗੇ ਜੇ ਨਹੀਂ ਬਣਾਉਣਾ ਫਿਰ ਠੀਕ ਹੈ....

**ਸ੍ਰੀ ਰਾਮ ਲਾਲ** : ਪੁਆਇੰਟ ਆਫ ਆਰਡਰ, ਡਿਪਟੀ ਸਪੀਕਰ ਸਾਹਿਬ ।

** ** **

**ਸ੍ਰੀ ਡਿਪਟੀ ਸਪੀਕਰ** : ਨਹੀਂ ਜੀ, ਇਹ ਪੁਆਇੰਟ ਆਫ ਆਰਡਰ ਨਹੀਂ ਹੈ ।

---

**Expunged as ordered by the Chair.

**ਚੌਧਰੀ ਜਗਜੀਤ ਸਿੰਘ** : ਡਿਪਟੀ ਸਪੀਕਰ ਸਾਹਿਬ, ਸਾਡੇ ਖਾਨ ਸਾਹਿਬ ਬੈਠੇ ਹਨ, ਇਨ੍ਹਾਂ ਨੂੰ ਲੋਹੇ ਦੇ ਬੈਂਚ ਬਣਾ ਦਿਓ ਕਿਉਂਕਿ ਇਹ ਬੜੇ ਜ਼ੋਰ ਦੀ ਥੰਪਿੰਗ ਕਰਦੇ ਹਨ। ਅੌਰ ਅਗਰ ਬੈਂਚ ਦਾ ਕੋਈ ਨੁਕਸਾਨ ਹੋ ਗਿਆ ਤਾਂ ਇਸ ਨਾਲ ਵਿਧਾਨ ਸਭਾ ਦਾ ਨੁਕਸਾਨ ਹੋਏਗਾ। (ਵਿਘਨ)

ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰ ਰਿਹਾ ਸੀ ਕਿ ਸਾਡੇ ਮਾਨਯੋਗ ਮੈਂਬਰ ਕਾਂਝਲਾ ਸਾਹਿਬ ਨੇ ਕੁਝ ਗੱਲਾਂ ਕਹੀਆਂ ਸੀ ਕਿ ਅਸੀਂ ਕੋਈ ਅੜਿੱਕਾ ਖੜ੍ਹਾ ਕਰ ਦਿਤਾ ਹੈ। ਅਸੀਂ ਤਾਂ ਅੜਿੱਕਾ ਬਣਦੇ ਹੀ ਨਹੀਂ। ਅਸੀਂ ਤਾਂ ਸਹੀ ਗੱਲ ਜੋ ਹੋਵੇ, ਉਹ ਗੱਲ ਕਰਨ ਦਾ ਯਤਨ ਕਰਦੇ ਹਾਂ।

**ਯੁਵਕ ਸੇਵਾਵਾਂ, ਸ਼ਿਕਾਇਤ ਨਿਵਾਰਨ ਅਤੇ ਪੈਨਸ਼ਨ ਰਾਜ ਮੰਤਰੀ** : ਪੁਆਇੰਟ ਆਫ਼ ਆਰਡਰ, ਡਿਪਟੀ ਸਪੀਕਰ ਸਾਹਿਬ। ਸਾਡੀ ਬੇਨਤੀ ਤਾਂ ਜੀ ਇਹ ਹੈ ਕਿ ਜਿਹੜੀ ਇਹ ਗੱਲ ਕਰਦੇ ਹਨ ਕਿ ਅਸੀਂ ਆਪਣੇ ਯਤਨ ਕਰਦੇ ਹਾਂ, ਇਨ੍ਹਾਂ ਦੇ ਵੇਲੇ ਦੇ ਮੁਲਾਜ਼ਮਾ ਦੇ ਮਸਲੇ ਹੱਲ ਹੋਣੇ ਰਹਿੰਦੇ ਅਸੀਂ ਹੱਲ ਕਰਦੇ ਹਾਂ। ਮੈਂ ਅਰਜ਼ ਕਰ ਰਿਹਾ ਹਾਂ ਕਿ ਚਾਹੇ ਜਨਰਲ ਕੈਟਾਗਰੀ ਹੈ ਜਾਂ ਰਿਜ਼ਰਵ ਕੈਟਾਗਰੀ ਹੈ, ਉਨ੍ਹਾਂ ਦੇ ਮਸਲਿਆਂ ਨੂੰ ਸੁਚਾਰੂ ਢੰਗ ਨਾਲ ਮਾਨਯੋਗ ਮੁੱਖ ਮੰਤਰੀ ਜੀ ਹੱਲ ਕਰਨ ਦਾ ਯਤਨ ਕਰ ਰਹੇ ਹਨ। ਇਸ ਕਰਕੇ ਮੈਂ ਇਸ ਨੂੰ ਜ਼ਿਆਦਾ ਤੂਲ ਦੇਣ ਦੀ ਲੋੜ ਨਹੀਂ ਸਮਝਦਾ। ਅਸੀਂ ਤਾਂ ਸਾਰੀਆਂ ਯੂਨੀਅਨਾਂ ਦੇ ਨਾਲ ਉਸਾਰੂ ਢੰਗ ਨਾਲ ਗੱਲ ਕਰ ਰਹੇ ਹਾਂ ਤਾਂ ਕਿ ਉਨ੍ਹਾਂ ਦੇ ਮਸਲੇ ਹੱਲ ਹੋ ਸਕਣ ਅੌਰ ਸਸਤੇ ਢੰਗ ਨਾਲ ਇਨਸਾਫ਼ ਮਿਲ ਸਕੇ। ਇਹ ਤਾਂ ਜ਼ਿਆਦਾ ਫੂਸ ਪਾ ਕੇ ਭੜਕਾਉਣ ਦਾ ਯਤਨ ਕਰਦੇ ਹਨ। ਪਹਿਲਾਂ ਵੀ ਇਨ੍ਹਾਂ ਨੇ ਪੰਜਾਬ ਤੇ ਦੇਸ਼ ਦੇ ਅੰਦਰ ਅੱਗ ਲਾਈ ਅਤੇ ਉਸ ਭੱਠੀ ਵਿੱਚ ਲੋਕਾਂ ਨਾਲ ਬਹੁਤ ਬੇਇਨਸਾਫ਼ੀ ਹੋਈ ਹੈ। ਅਸੀਂ ਤਾਂ ਆਪ ਚਾਹੁੰਦੇ ਹਾਂ ਕਿ ਪੁਰ-ਅਮਨ ਢੰਗ ਨਾਲ ਸਾਡੇ ਮੁਲਾਜ਼ਮਾਂ ਨੂੰ ਹਰ ਲਿਹਾਜ ਨਾਲ ਸਸਤਾ ਇਨਸਾਫ਼ ਦਿੱਤਾ ਜਾਵੇ। ਚੌਧਰੀ ਸਾਹਿਬ ਇਸ ਦਾ ਫ਼ਿਕਰ ਨਾ ਕਰਨ, ਜਿਹੜਾ ਕੋਈ ਮਸਲਾ ਹੈ, ਸਾਡੇ ਧਿਆਨ ਵਿੱਚ ਲਿਆ ਦੇਣ।

**ਸ੍ਰੀ ਡਿਪਟੀ ਸਪੀਕਰ** : ਤੁਸੀਂ ਬੈਠ ਜਾਉ। ਚੌਧਰੀ ਸਾਹਿਬ, ਤੁਸੀਂ ਕੰਟੀਨਿਊ ਕਰੋ।

**ਚੌਧਰੀ ਜਗਜੀਤ ਸਿੰਘ** : ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਸਾਡੀ ਸਰਕਾਰ ਵੱਲੋਂ ਅਸੀਂ ਕਦੇ ਕੋਈ ਅੜਿਕਾ ਪਾਇਆ ਨਹੀਂ। ਅਸੀਂ ** ਆਪਣੇ ਮੁਲਾਜ਼ਮਾਂ ਦੀ ਮਦਦ ਕਰ ਰਹੇ ਹਾਂ। ਜਿਸ ਤਰ੍ਹਾਂ ਪਹਿਲਾਂ ਕਿਹਾ ਹੈ ਸਾਡੀ ਸਰਕਾਰ ਨੇ 51 ਨੁਕਾਤੀ ਪ੍ਰੋਗਰਾਮ, ਸਾਡੀ ਸਰਕਾਰ ਜਾਣ ਤੋਂ ਥੋੜ੍ਹਾ ਚਿਰ ਪਹਿਲਾਂ ਕਾਂਗਰਸ ਪਾਰਟੀ ਨੇ ਲਾਗੂ ਕੀਤਾ ਸੀ। ਉਸ ਵਿੱਚ ਇਸ ਟ੍ਰਿਬਿਊਨਲ ਦਾ ਇੱਕ ਪੁਆਇੰਟ ਵੀ ਸੀ। ਜਦੋਂ ਸਾਡਾ ਇਹ 51 ਨੁਕਾਤੀ ਪ੍ਰੋਗਰਾਮ ਲਾਗੂ ਹੋਣ ਵਾਲਾ ਸੀ ਅਤੇ ਇਲੈਕਸ਼ਨਾਂ ਵਿੱਚ ਹਾਲੇ ਬੜੇ ਦਿਨ ਰਹਿੰਦੇ ਸੀ ਲੇਕਿਨ ਇਨ੍ਹਾਂ ਨੇ. .

---

**Expunged as ordered by the Chair.

**ਸ੍ਰੀ ਡਿਪਟੀ ਸਪੀਕਰ** : ** ** ਸ਼ਬਦ ਐਕਸਪੰਜ ਕਰ ਦਿਤੇ ਜਾਣ ।

**ਚੌਧਰੀ ਜਗਜੀਤ ਸਿੰਘ** : ** ** ਬਾਅਦ ਦੇ ਵਿੱਚ ਇਨ੍ਹਾਂ ਨੇ ਸਾਡੇ 51 ਨੁਕਾਤੀ ਪ੍ਰੋਗਰਾਮਾਂ ਦੀ ਕੁਝ ਨਕਲ ਵੀ ਕੀਤੀ ਔਰ ** ** ਜੇਕਰ ਸਾਨੂੰ ਸਮਾਂ ਮਿਲ ਜਾਂਦਾ ਤਾਂ ਅਸੀਂ ਉਹ ਨੁਕਤੇ ਲਾਗੂ ਕਰਨੇ ਹੀ ਸਨ ਜਿਨ੍ਹਾਂ ਦੇ ਵਿੱਚ ਇਸ ਟ੍ਰਿਬਿਊਨਲ ਬਾਰੇ ਵੀ ਸੀ । ਡਿਪਟੀ ਸਪੀਕਰ ਸਾਹਿਬ, ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਵੇਲੇ ਪੰਜਾਬ ਦੇ ਵਿੱਚ ਇੰਪਲਾਈਜ਼ ਦੀ ਜੋ ਦੁਰਦਸ਼ਾ ਹੋ ਰਹੀ ਹੈ, ਉਸਨੂੰ ਮੱਦੇ ਨਜ਼ਰ ਰਖਦੇ ਹੋਏ ਚਾਹੀਦਾ ਹੈ ਕਿ ਅਸੀਂ ਮੁਲਾਜ਼ਮਾਂ ਦੇ ਲਈ ਟ੍ਰਿਬਿਊਨਲ ਬਣਾਈਏ ਕਿਉਂਕਿ ਪੰਜਾਬ ਦਾ ਜਿਹੜਾ ਪਿਛਲੇ 10-12 ਸਾਲਾਂ ਵਿੱਚ ਬਹੁਤ ਵੱਡਾ . . .

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲੇ ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਕਿ ਇਨ੍ਹਾਂ ਨੇ ਕਿਹਾ ਹੈ ਕਿ ਇਨ੍ਹਾਂ ਨੇ ਇਲੈਕਸ਼ਨ ** ** ** By this argument he wants to implicate the conduct of the Election Commission. Election Commission is a separate and constitutional body. ਇਲੈਕਸ਼ਨ ਕਮਿਸ਼ਨ ਇਕ ਸਟੈਚੂਟਰੀ ਬਾਡੀ ਹੈ, ਉਨ੍ਹਾਂ ਦੇ ਕੰਡਕਟ ਨੂੰ ਇਸ ਹਾਊਸ ਦੇ ਵਿੱਚ ਡਿਸਕਸ ਨਹੀਂ ਕੀਤਾ ਜਾਣਾ ਚਾਹੀਦਾ । ਇਸ ਲਈ ਇਹ ਸ਼ਬਦ ਐਕਸਪੰਜ ਹੋਣੇ ਚਾਹੀਦੇ ਹਨ ।

**ਸ੍ਰੀ ਡਿਪਟੀ ਸਪੀਕਰ** : ਇਹ ਐਕਸਪੰਜ ਕਰ ਦਿੱਤੇ ਜਾਣ ।

**ਸ੍ਰੀ ਰਮੇਸ਼ ਚੰਦਰ ਡੋਗਰਾ** : ਡਿਪਟੀ ਸਪੀਕਰ ਸਾਹਿਬ, ਅਗਰ ਸਾਡਾ 51 ਨੁਕਾਤੀ ਪ੍ਰੋਗਰਾਮ ਲਾਗੂ ਹੋ ਜਾਂਦਾ ਤਾਂ ਇਨ੍ਹਾਂ ਨੇ ਅੱਜ ਇਧਰ ਹੋਣਾ ਸੀ ਅਤੇ ਅਸੀਂ ਉਧਰ ਹੋਣਾ ਸੀ ।

**ਸ੍ਰੀ ਡਿਪਟੀ ਸਪੀਕਰ** : ਹਾਂ ਜੀ, ਚੌਧਰੀ ਸਾਹਿਬ ।

**ਚੌਧਰੀ ਜਗਜੀਤ ਸਿੰਘ** : ਡਿਪਟੀ ਸਪੀਕਰ ਸਾਹਿਬ, ਐਤਕੀਂ ਇਨ੍ਹਾਂ ਨੇ ਬਹੁਤੇ ਦਿਨ ਲੰਘਾ ਲਏ ਲੇਕਿਨ ਇਨ੍ਹਾਂ ਦੀ ਕੋਈ ਪ੍ਰੰਪਰਾ ਤਾਂ ਹੈ ਨਹੀਂ ਇੰਨਾ ਚਿਰ ਰਹਿਣ ਦੀ । ਪਤਾ ਨਹੀਂ ਕਦੋਂ ਇਨ੍ਹਾਂ ਨੇ ਇਧਰ ਆ ਜਾਣਾ ਹੈ ਅਤੇ ਅਸੀਂ ਉਧਰ ਆ ਜਾਣਾ ਹੈ । ਸਾਡੇ ਮਾਨਯੋਗ ਮਿੱਤਲ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਸਾਡਾ ਪ੍ਰੋਗਰਾਮ ਲਾਗੂ ਨਹੀਂ ਹੋਇਆ । ਇਸ ਕਰਕੇ ਮੈਂ ਅਰਜ਼ ਕੀਤੀ ਹੈ । ਬਾਕੀ ਤੁਹਾਨੂੰ ਡਿਪਟੀ ਸਪੀਕਰ ਸਾਹਿਬ ਪਤਾ ਹੈ ਕਿ ਪੰਜਾਬ ਵਿੱਚ ਅਸੀਂ ਇਲੈਕਸ਼ਨ ਲੜਿਆ ਹੈ ਇਲੈਕਸ਼ਨ ਲੜ ਕੇ ਆਏ ਔਰ ਪੰਜਾਬ ਦੇ ਬਹੁਤ ਸਾਰੇ ਲੋਕ ਇਲੈਕਸ਼ਨ ਲੜਨ ਤੋਂ ਨੱਠ ਗਏ ਸੀ । ਇਲੈਕਸ਼ਨ ਉਨ੍ਹਾਂ ਨੇ ਲੜੇ ਨਹੀਂ ਉਸ ਵੇਲੇ ਜਿਸ ਤਰ੍ਹਾਂ ਇਨ੍ਹਾਂ ਨੇ ਜ਼ਿਕਰ ਕੀਤਾ ਅੱਤਵਾਦ ਦਾ ਬੜਾ ਜ਼ੋਰ ਸੀ । ਅਸੀਂ ਆਪਣੀਆਂ ਜਾਨਾਂ ਹਥੇਲੀ ਤੇ ਰੱਖ ਕੇ (ਸ਼ੋਰ . . ਵਿਘਨ) ਮੈਂ ਕਹਿ ਰਿਹਾ

**Expunged as ordered by the Chair.

[ਚੌਧਰੀ ਜਗਜੀਤ ਸਿੰਘ]

ਸੀ ਕਿ ਅੱਤਵਾਦ ਦੇ ਦੌਰਾਨ, 10-12 ਸਾਲ ਪੰਜਾਬ ਦੇ ਇੰਪਲਾਈਜ਼ ਨੇ ਆਪਣੀ ਜਾਨ ਹਥੇਲੀ ਤੇ ਰੱਖ ਕੇ ਕੰਮ ਕੀਤਾ, ਆਪਣੀਆਂ ਜਾਨਾ ਵਾਰੀਆਂ ਅਤੇ ਆਪਣੇ ਪਰਿਵਾਰ ਵਾਰੇ। ਸਾਡੇ ਪੁਲਿਸ ਦੇ ਕਰਮਚਾਰੀਆਂ ਦੇ ਪਰਿਵਾਰਾਂ ਦੇ ਪਰਿਵਾਰਾਂ ਨੂੰ ਮਾਰ ਦਿੱਤਾ ਗਿਆ। ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਵੀ ਪਤਾ ਹੈ ਕਿ ਕਿਵੇਂ ਉਨ੍ਹਾਂ ਇੰਪਲਾਈਜ਼ ਨੂੰ ਤੰਗ ਕੀਤਾ ਗਿਆ, ਮਾਰ ਦਿੱਤਾ ਗਿਆ, ਪਰਿਵਾਰਾਂ ਨੂੰ ਮਾਰਿਆ ਗਿਆ। ਉਨ੍ਹਾਂ ਇੰਪਲਾਈਜ਼ ਦੀ ਵੱਧ ਤੋਂ ਵੱਧ ਮਦਦ ਕੀਤੀ ਜਾਵੇ ਜਿੰਨੀ ਮਦਦ ਕੀਤੀ ਜਾ ਸਕੇ ਉਨੀ ਕੀਤੀ ਜਾਵੇ। ਕਿਉਂਕਿ ਉਨ੍ਹਾਂ ਲੋਕਾਂ ਨੇ ਪੰਜਾਬ ਵਾਸਤੇ, ਆਪਣੇ ਸੂਬੇ ਦੇ ਵਾਸਤੇ ਪੰਜਾਬ ਵਿਚ ਅਮਨ ਲਿਆਉਣ ਵਾਸਤੇ ਪੰਜਾਬ ਦੇ ਅੰਦਰ ਜਦੋਂ ਕਾਂਗਰਸ ਦੀ ਸਰਕਾਰ ਸੀ ਉਸਦੇ ਨਾਲ ਮਿਲ ਕੇ ਸਾਰੇ ਇੰਪਲਾਈਜ਼ ਨੇ ਜਿਥੇ-ਜਿਥੇ ਵੀ ਉਨ੍ਹਾਂ ਦੀ ਡਿਊਟੀ ਸੀ ਔਰ ਉਹ ਭਾਵੇਂ ਪੁਲਸ ਦੇ ਕਰਮਚਾਰੀ ਸਨ, ਭਾਵੇਂ ਦੂਜੀਆਂ ਸਰਵਿਸਿਜ਼ ਦੇ ਲੋਕ ਸਨ ਜਾਂ ਕੋਈ ਕਰਮਚਾਰੀ ਸੀ ਉਨ੍ਹਾਂ ਸਾਰਿਆਂ ਨੇ ਸਰਦਾਰ ਬੇਅੰਤ ਸਿੰਘ ਦੀ ਸਰਕਾਰ ਨਾਲ ਮਿਲ ਕੇ ਪੰਜਾਬ ਵਿਚ ਅਮਨ ਲਿਆਉਣ ਦਾ ਯਤਨ ਕੀਤਾ। ਜਿਹੜੇ ਸਤਿਕਾਰਯੋਗ ਸਾਡੇ ਭਰਾ ਇਧਰਲੇ ਪਾਸੇ ਬੈਠੇ ਹਨ ਉਨ੍ਹਾਂ ਨੂੰ ਸਰਕਾਰ ਬਣਾਉਣ ਦਾ ਮੌਕਾ ਦਿੱਤਾ। ਜੇ ਪੰਜਾਬ ਵਿਚ ਅਮਨ ਨਾ ਹੁੰਦਾ ਤਾਂ ਇੱਥੇ ਡੈਮੋਕਰੇਸੀ ਬਹਾਲ ਨਹੀਂ ਸੀ ਹੋਣੀ। ਮੈਂ ਦਾਅਵੇ ਨਾਲ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਦੇ ਲੋਕਾਂ ਨੇ, ਪੰਜਾਬ ਸਰਕਾਰ ਨੇ, ਪੰਜਾਬ ਦੇ ਇੰਪਲਾਈਜ਼ ਨੇ ਇਕ ਬਹੁਤ ਵੱਡਾ ਕੰਮ ਪੰਜਾਬ ਵਿੱਚ ਅਮਨ, ਸ਼ਾਂਤੀ ਲਿਆਉਣ ਵਾਸਤੇ ਸਰਦਾਰ ਬੇਅੰਤ ਸਿੰਘ ਦੀ ਅਗਵਾਈ ਹੇਠ ਕੀਤਾ ਸੀ। ਹੁਣ ਪਿਆਰਾ ਪੰਜਾਬ ਵੱਸ ਰਿਹਾ ਹੈ। ਇੰਪਲਾਈਜ਼ ਹਨ, ਜਿਨ੍ਹਾਂ ਨੇ ਅਗਾਂਹ ਨੂੰ ਪੰਜਾਬ ਵਾਸਤੇ ਕੰਮ ਕਰਨਾ ਹੈ, ਉਨ੍ਹਾਂ ਨੂੰ ਜਿੰਨੀ ਰਾਹਤ ਦੇਈਏ, ਉਨ੍ਹਾਂ ਬਾਰੇ ਜਿੰਨੀ ਗੱਲ ਕਰੀਏ, ਘੱਟ ਹੈ। ਸਾਡੇ ਕਰਮਚਾਰੀ ਖੁਸ਼ ਹੋਣੇ ਚਾਹੀਦੇ ਹਨ। ਇਹ ਤਾਂ ਇਕ ਪਰਿਵਾਰ ਦੀ ਗੱਲ ਹੈ। ਇਹ ਸਰਕਾਰ ਦਾ ਪਰਿਵਾਰ ਹੈ, ਸਾਡੇ ਪੰਜਾਬ ਦਾ ਪਰਿਵਾਰ ਹੈ। ਜੇਕਰ ਉਸ ਪਰਿਵਾਰ ਦੇ ਕੁਝ ਮੈਂਬਰ ਖੁਸ਼ ਹੋਣ ਤੇ ਕੁਝ ਨਾਰਾਜ਼ ਹੋਣ ਤਾਂ ਇਹ ਠੀਕ ਨਹੀਂ।

**ਯੁਵਕ ਸੇਵਾਵਾਂ, ਸ਼ਿਕਾਇਤ ਨਿਵਾਰਨ ਅਤੇ ਪੈਨਸ਼ਨ ਰਾਜ ਮੰਤਰੀ** : ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜਿਨ੍ਹਾਂ ਬੇਗੁਨਾਹ ਲੋਕਾਂ ਦੇ ਇਨ੍ਹਾਂ ਦੇ ਇਸ਼ਾਰੇ ਤੇ ਕਤਲ ਹੋਏ ਜਿਨ੍ਹਾਂ ਨੇ ਜ਼ੁਲਮ ਢਾਹੇ, ਉਨ੍ਹਾਂ ਦੇ ਖਿਲਾਫ਼ ਐਕਸ਼ਨ ਲੈਣ ਲਈ ਸਰਕਾਰ ਦ੍ਰਿੜ ਸੰਕਲਪ ਹੈ। ਔਰ ਜਿਹੜੇ ਇਹ ਮੁਲਾਜ਼ਮਾਂ ਦੀਆਂ ਇਹ ਗੱਲਾਂ ਕਰਦੇ ਹਨ ਉਨ੍ਹਾਂ ਨੇ ਹੀ ਪਿਆਰ ਕਰਕੇ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਨੇ ਹਰ ਚੋਣ ਵਿੱਚ ਇਨ੍ਹਾਂ ਦਾ** ** । ਚਾਹੇ ਉਹ ਵਿਧਾਨ ਸਭਾ ਦੀਆਂ ਚੋਣਾਂ ਸਨ, ਚਾਹੇ ਪਾਰਲੀਮੈਂਟ ਦੀਆਂ, ਚਾਹੇ ਸ਼੍ਰੋਮਣੀ ਕਮੇਟੀਆਂ ਦੀਆਂ ਚੋਣਾਂ ਸਨ ਤੇ ਚਾਹੇ ਪੰਚਾਇਤਾਂ ਦੀਆਂ ਚੋਣਾਂ ਸਨ। ਇਸ ਲਈ ਮੁਲਾਜ਼ਮਾਂ ਦੇ ਹਿੱਤਾਂ ਦੇ ਰਾਖੇ ਸ਼੍ਰੋਮਣੀ ਅਕਾਲੀ ਦਲ ਹਨ ਔਰ ਸਰਦਾਰ ਪਕਾਸ਼ ਸਿੰਘ ਬਾਦਲ ਹਨ।

**ਸ੍ਰੀ ਡਿਪਟੀ ਸਪੀਕਰ** : ਨੋ, ਸਬਜੈਕਟ ਦੀ ਗੱਲ ਨਹੀਂ ਹੈ, ਸਬਜੈਕਟ ਤੇ ਬੋਲੋ।

---

**Expunged as ordered by the Chair.

**ਚੌਧਰੀ ਜਗਜੀਤ ਸਿੰਘ** : ਸਾਡੀ ਵਾਰੀ ਆ ਲੈਣ ਦਿਓ ** **

**ਸ੍ਰੀ ਡਿਪਟੀ ਸਪੀਕਰ** : ਚੌਧਰੀ ਸਾਹਿਬ, ਸਬਜੈਕਟ ਤੇ ਬੋਲੋ ।

**ਚੌਧਰੀ ਜਗਜੀਤ ਸਿੰਘ** : ਡਿਪਟੀ ਸਪੀਕਰ ਸਾਹਿਬ, ਇਹ ਐਕਸਪੰਜ ਕਰਾਓ ਜੋ ਇਨ੍ਹਾਂ ਨੇ ਕਿਹਾ ਹੈ ਕਿ ** **ਹੈ ।

**ਸ੍ਰੀ ਡਿਪਟੀ ਸਪੀਕਰ** : ਮੈਂ ਕਹਿ ਦਿੱਤਾ ਹੈ, ਇਹ ਰੈਲੇਵੇਂਟ ਨਹੀਂ, ਇਸ ਨੂੰ ਐਕਸਪੰਜ ਕਰ ਦਿੱਤਾ ਜਾਵੇ । ਜੇ ਤੁਸੀਂ ਠੀਕ ਬੋਲੋਗੇ ਤਾਂ ਉਹ ਵੀ ਠੀਕ ਬੋਲਣਗੇ । I will request you to speak on the subject.

**ਚੌਧਰੀ ਜਗਜੀਤ ਸਿੰਘ** : ਜਿਵੇਂ ਐਡਹਾਕ ਇੰਪਲਾਈ ਰੱਖੀਦੇ ਹਨ, ਉਸ ਤਰ੍ਹਾਂ ਇਨ੍ਹਾਂ ਦੀ ਸਰਕਾਰ ਕਦੀ-ਕਦੀ ਪੰਜਾਬ ਵਿੱਚ ਐਡਹਾਕ ਤੌਰ ਤੇ ਆਉਂਦੀ ਹੈ । ** ** ਪਤਾ ਤਾਂ ਇਨ੍ਹਾਂ ਨੂੰ ਅਗਾਂਹ ਨੂੰ ਲੱਗੇਗਾ । ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਜੋ ਡੋਗਰਾ ਸਾਹਿਬ ਨੇ ਰੈਜ਼ੋਲਿਊਸ਼ਨ ਰੱਖਿਆ ਹੈ ਇਹ ਬੜਾ ਅਹਿਮ ਹੈ । ਮੈਂ ਇਸ ਦੀ ਪ੍ਰੋੜਤਾ ਵਾਸਤੇ ਖੜ੍ਹਾ ਹੋਇਆ ਹਾਂ । ਮੈਂ ਤੁਹਾਡੀ ਮਾਰਫ਼ਤ ਸਦਨ ਨੂੰ ਬੇਨਤੀ ਕਰਦਾ ਹਾਂ ਕਿ ਇਹ ਰੈਜ਼ੋਲਿਊਸ਼ਨ ਲਿਆ ਕੇ ਇੰਪਲਾਈਜ਼ ਦੇ ਹਿੱਤਾਂ ਦੀ ਗੱਲ ਕੀਤੀ ਜਾਵੇ, ਉਨ੍ਹਾਂ ਦੇ ਫ਼ਾਇਦੇ ਵਾਸਤੇ ਗੱਲ ਕੀਤੀ ਜਾਵੇ । ਜੇਕਰ ਉਨ੍ਹਾਂ ਦੀ ਮਦਦ ਵਾਸਤੇ ਉਨ੍ਹਾਂ ਦੇ ਹੱਕਾਂ ਵਾਸਤੇ ਬਜਟ ਬਣਾਉਂਦੇ ਹਾਂ ਤਾਂ ਇਸ ਰੈਜ਼ੋਲਿਊਸ਼ਨ ਨੂੰ ਵੀ ਇਸ ਵਿੱਚ ਰੱਖਣਾ ਚਾਹੀਦਾ ਹੈ । ਅਸੀਂ ਇਹ ਰੈਜ਼ੋਲਿਊਸ਼ਨ ਪੇਸ਼ ਕੀਤਾ ਹੈ, ਬਹਿਸ ਕਰਕੇ ਅਸੀਂ ਚੰਗੀਆਂ ਗੱਲਾਂ ਕਹੀਆਂ ਹਨ, ਇਹ ਵੀ ਚੰਗੀਆਂ ਗੱਲਾਂ ਕਰ ਸਕਦੇ ਹਨ । ਇਸ ਬਾਰੇ ਐਲਾਨ ਕਰ ਸਕਦੇ ਹਨ । ਤੁਹਾਡੀ ਮਾਰਫ਼ਤ ਇਤਨਾ ਕਹਿੰਦਾ ਹੋਇਆ ਮੈਂ ਸਿਰਫ਼ ਇਹੀ ਕਹਿਣਾ ਚਾਹੁੰਦਾ ਹਾਂ ਕਿ ਇਹ ਰੈਜ਼ੋਲਿਊਸ਼ਨ ਪਾਸ ਕੀਤਾ ਜਾਵੇ ।

**ਖੁਰਾਕ ਤੇ ਸਪਲਾਈ ਤੇ ਸੰਸਦੀ ਮਾਮਲੇ ਮੰਤਰੀ (ਸ੍ਰੀ ਮਦਨ ਮੋਹਨ ਮਿੱਤਲ)** : ਡਿਪਟੀ ਸਪੀਕਰ ਸਾਹਿਬ, ਰੈਜ਼ੋਲਿਊਸ਼ਨ ਇਹ ਹੈ ਕਿ ਸਟੇਟ ਐਡਮਨਿਸਟਰੇਟਿਵ ਟ੍ਰਿਬਿਊਨਲ ਸੈਟ-ਅੱਪ ਕੀਤਾ ਜਾਵੇ । ਜਿਥੇ ਆ ਕੇ ਕਰਮਚਾਰੀ ਆਪਣੇ ਸਰਵਿਸ ਮੈਟਰਜ਼ ਬਾਰੇ ਨਿਆਂ ਲੈ ਸਕਣ । ਆਨਰੇਬਲ ਮੈਂਬਰਾਂ ਨੇ ਆਪਣੀਆਂ ਬੜੀਆਂ ਰਾਏ ਦਿੱਤੀਆਂ ਹਨ, ਸਾਰੇ ਹੀ ਐਕਸਪੀਰੀਐਂਸਡ ਹਨ । ਕੁਝ ਇੰਪਲਾਈਜ਼ ਦਾ ਮਤਾ ਹੈ ਕਿ ਇਹ ਜ਼ਿਲ੍ਹਾ ਹੈਡ ਕੁਆਰਟਰ ਤੇ ਹੋਵੇ ਤਾਂ ਲਾਭਦਾਇਕ ਹੈ, ਕੁਝ ਦਾ ਮਤਾ ਹੈ ਕਿ ਸਟੇਟ ਹੈਡ ਕੁਆਰਟਰ ਤੇ ਹੋ ਜਾਵੇ । All the powers are vested in the State Headquarters. ਸਾਰੀ ਸਟੇਟ ਦੇ ਇੰਪਲਾਈਜ਼ ਨੂੰ ਨਿਆਂ ਲੈਣ ਵਾਸਤੇ ਇਕ ਥਾਂ ਆਉਣਾ ਪਵੇਗਾ । ਇਸ ਨੂੰ ਦੇਖਦੇ ਹੋਏ ਇਕ ਐਕਟ 1985 ਵਿੱਚ ਬਣਾਇਆ ਗਿਆ ਜਿਸ ਵਿੱਚ ਰੈਗੂਲੇਟ ਕੀਤਾ ਗਿਆ ਕਿ ਸੈਂਟਰਲ ਐਡਮਨਿਸਟ੍ਰੇਟਿਵ ਟ੍ਰਿਬਿਊਨਲ ਬਣਾ ਦਿੱਤਾ ਜਾਵੇ ਜਿਸ ਨੂੰ ਕੈਟ ਵੀ ਕਿਹਾ ਜਾਂਦਾ ਹੈ । ਇਸ ਤਰੀਕੇ ਨਾਲ ਐਕਟ ਵਿੱਚ ਇਹ ਪ੍ਰੋਵੀਜ਼ਨ ਕੀਤੀ ਗਈ ਕਿ ਜੇ ਸਟੇਟ ਚਾਹੇ ਤਾਂ ਸਟੇਟ

---

**Exunged as ordered by the Chair.

[ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲੇ ਮੰਤਰੀ]

ਐਡਮਨਿਸਟਰੇਟਿਵ ਟ੍ਰਿਬਿਊਨਲ ਬਣਾ ਸਕਦੀ ਹੈ। ਉਸ ਦੀ ਨਿਯੁਕਤੀ ਕੇਂਦਰ ਸਰਕਾਰ ਕਰਕੇ ਭੇਜੇਗੀ। ਉਸ ਨੂੰ ਗਜ਼ਟ ਕਰਕੇ ਦੇਵੇਗੀ। ਕੁਆਲੀਫਿਕੇਸ਼ਨ ਫਿਕਸ ਕਰ ਦੇਵੇਗੀ ਕਿ ਇਸ ਟ੍ਰਿਬਿਊਨਲ ਦੇ ਕਿੰਨੇ ਮੈਂਬਰ ਹੋਣਗੇ, ਕਿਸ ਨੂੰ ਚੇਅਰਮੈਨ ਬਣਾਇਆ ਜਾਵੇਗਾ because those members relate to service matters. ਇਹ ਐਡਮਨਿਸਟਰੇਸ਼ਨ ਨਾਲ ਸਬੰਧਤ ਹੈ। ਇਸ ਕਰਕੇ ਜੁਡੀਸ਼ੀਅਲ ਮੈਂਬਰ ਪਾ ਦਿੱਤੇ, ਨਾਨ-ਜੁਡੀਸ਼ੀਅਲ ਪਾ ਦਿੱਤੇ। ਕੁਆਲੀਫਿਕੇਸ਼ਨ ਨਿਸ਼ਚਿਤ ਕਰ ਦਿੱਤੀ ਕਿ ਕੀ ਕੁਆਲੀਫਿਕੇਸ਼ਨ ਹੋਵੇਗੀ, ਸਕੇਲ ਕੀ ਹੋਣਗੇ, ਜੁਡੀਸ਼ੀਅਲ ਮੈਂਬਰ ਹਾਈ ਕੋਰਟ ਦਾ ਐਕਸਪੀਰੀਐਂਸਡ ਜੱਜ ਹੋਵੇਗਾ। ਇਕ ਸੀਨੀਅਰ ਅਫਸਰ ਸੈਕਟਰੀ ਰੈਂਕ ਦਾ ਹੋਵੇਗਾ ਜਾਂ ਉਸ ਤੋਂ ਹੇਠਾਂ ਦਾ ਹੋਵੇਗਾ। ਜਿਸ ਨੂੰ ਪਾਰਟੀਕੁਲਰਲੀ ਐਕਸਪੀਰੀਐਂਸ ਹੋਵੇ ਜਿਸ ਦੇ ਨਾਲ ਇੰਪਲਾਈਜ਼ ਨੂੰ ਪੂਰਾ ਨਿਆਂ ਮਿਲ ਸਕੇ। ਇਸ ਗੱਲ ਦੇ ਨਾਲ ਮੈਂ ਵੀ ਸਹਿਮਤ ਹਾਂ ਮੈਂ ਵੀ ਇਸੇ ਹਾਊਸ ਦੇ ਵਿਚ ਜਦੋਂ ਆਪੋਜ਼ੀਸ਼ਨ ਦੇ ਵਿਚ ਸੀ, ਸਵਾਲ ਉਠਾਏ ਸਨ ਕਿ ਇਸ ਤਰ੍ਹਾਂ ਦਾ ਸਟੇਟ ਟ੍ਰਿਬਿਊਨਲ ਬਣਾਇਆ ਜਾਵੇ। ਲੇਕਿਨ ਉਸ ਵਕਤ ਦੀ ਸਰਕਾਰ ਨਹੀਂ ਬਣਾ ਸਕੀ ਔਰ ਇਨ੍ਹਾਂ ਦੀ ਸਰਕਾਰ ਉਸ ਵਕਤ ਸੁੱਤੀ ਰਹੀ। ਫੇਰ ਇਨ੍ਹਾਂ ਨੇ 51 ਪੁਆਇੰਟ ਪ੍ਰੋਗਰਾਮ ਬਣਾ ਦਿੱਤਾ ਜਿਸ ਤਰ੍ਹਾਂ ਕਿਸੇ ਸੁਲਤਾਨ ਦਾ 51 ਪੁਆਇੰਟ ਪ੍ਰੋਗਰਾਮ ਹੁੰਦਾ ਹੈ ਤੁਸੀਂ ਉਸ 51 ਪੁਆਇੰਟ ਪ੍ਰੋਗਰਾਮ ਨੂੰ ਲਾਗੂ ਨਹੀਂ ਕਰ ਸਕੇ ਔਰ ਸੁਪਨੇ ਵਿਚ ਰਹੇ। ਹੁਣ ਇਹ ਸੋਚਦੇ ਹਨ ਕਿ ਅਗਰ ਅਸੀਂ 51 ਪੁਆਇੰਟ ਪ੍ਰੋਗਰਾਮ ਨੂੰ ਲਾਗੂ ਕਰ ਦਿੰਦੇ ਤਾਂ ਅਸੀਂ ਸਰਕਾਰ ਦੇ ਵਿਚ ਬੈਠੇ ਹੁੰਦੇ। ਇਹ ਤਾਂ ਉਹ ਗੱਲ ਹੋ ਗਈ, ਕਿ ਅਗਰ ਮੈਂ 1947 ਤੋਂ ਪਹਿਲਾਂ ਜਨਮ ਲੈ ਲੈਂਦਾ ਤਾਂ ਮੈਂ ਪ੍ਰਧਾਨ ਮੰਤਰੀ ਹੁੰਦਾ। ਕਦੇ ਸਰਕਾਰਾਂ ਸੁਪਨਿਆਂ ਦੇ ਵਿਚ ਨਹੀਂ ਚਲਦੀਆਂ। ਇਹ ਉਮੀਦਾਂ ਦੀ ਦੁਨੀਆਂ ਦੇ ਵਿਚ ਖੜ੍ਹੇ ਹਨ। 1992 ਤੋਂ 1997 ਤੱਕ ਇਨ੍ਹਾਂ ਦੀ 5 ਸਾਲ ਸਰਕਾਰ ਰਹੀ ਅਤੇ ਇਨ੍ਹਾਂ ਨੇ 5 ਸਾਲ ਰਾਜ ਕੀਤਾ। ਇਨ੍ਹਾਂ ਨੂੰ ਇਨ੍ਹਾਂ 5 ਸਾਲਾਂ ਦੇ ਵਿਚ ਕਦੇ ਇੰਪਲਾਈਜ਼ ਬਾਰੇ ਖਿਆਲ ਨਹੀਂ ਆਇਆ ਅਤੇ ਨਾ ਕਦੇ ਇਨ੍ਹਾਂ ਨੇ ਇਹ ਐਕਟ ਬਣਾਉਣ ਲਈ ਕੋਸ਼ਿਸ਼ ਕੀਤੀ ਤਾਂ ਕਿ ਇੰਪਲਾਈਜ਼ ਨੂੰ ਨਿਆਂ ਜਲਦੀ ਮਿਲ ਸਕੇ। ਮੈਨੂੰ ਖੁਸ਼ੀ ਹੈ ਕਿ ਇਨ੍ਹਾਂ ਦੇ ਮਨਾਂ ਦੇ ਵਿਚ ਇੰਪਲਾਈਜ਼ ਲਈ ਦਰਦ ਆਇਆ ਹੈ, ਦਰਦ ਜਾਗਿਆ ਹੈ। ਜਿਸ ਵਕਤ ਅਸੀਂ ਆਪੋਜ਼ੀਸ਼ਨ ਦੇ ਵਿਚ ਸੀ ਕੋਈ ਦਿਨ ਨਹੀਂ ਸੀ ਜਦੋਂ ਅਸੀਂ ਇਥੇ ਹਾਊਸ ਦੇ ਵਿਚ ਇੰਪਲਾਈਜ਼ ਦਾ ਮੁੱਦਾ ਨਾ ਉਠਾਇਆ ਹੋਵੇ। ਪਰ ਮੈਨੂੰ ਅਫਸੋਸ ਹੈ ਕਿ ਇਨ੍ਹਾਂ ਨੇ ਕਦੇ ਇਥੇ ਹਾਊਸ ਵਿਚ ਖੜ੍ਹੇ ਹੋ ਕੇ ਕਦੇ ਜਵਾਬ ਨਹੀਂ ਦਿੱਤਾ ਸੀ ਪਰ ਸਾਡੇ ਲੀਡਰ ਆਫ ਦੀ ਹਾਊਸ ਬਾਦਲ ਸਾਹਿਬ ਦੀ ਫਰਾਖਦਿਲੀ ਹੈ ਕਿ ਜਦੋਂ ਵੀ ਇੰਪਲਾਈਜ਼ ਦਾ ਕੋਈ ਮੁੱਦਾ ਆਉਂਦਾ ਹੈ ਉਹ ਇਸ ਹਾਊਸ ਦੇ ਵਿਚ ਖੜ੍ਹੇ ਹੋ ਕੇ ਚਾਹੇ ਉਸ ਦੀ ਐਸ਼ੋਰੈਂਸ ਹੀ ਕਿਉਂ ਨਾ ਦੇਣੀ ਹੋਵੇ ਜਵਾਬ ਦੇ ਦਿੰਦੇ ਹਨ। ਚਾਹੇ ਇਹ ਮਸਲਾ ਜ਼ੀਰੋ ਆਵਰ ਦੇ ਵਿਚ ਉਠਾਇਆ ਹੋਵੇ, ਚਾਹੇ ਕੁਐਸਚਨ ਆਵਰ ਦੇ ਵਿਚ ਉਠਾਇਆ ਹੋਵੇ। ਪਰ ਸਾਨੂੰ ਕਦੇ ਵੀ ਇਨ੍ਹਾਂ ਦੇ ਵਕਤ ਜਵਾਬ ਨਹੀਂ ਮਿਲਦਾ ਸੀ। ਹੁਣ ਇਹ ਇੰਪਲਾਈਜ਼ ਦੇ ਕਾਸਟੋਡੀਅਨ ਬਣੀ ਫਿਰਦੇ ਹਨ। ਇਸ ਕਰਕੇ ਮੈਂ ਇਸ ਮਤੇ ਨੂੰ ਮੂਵ ਕਰਨ ਵਾਲੇ ਨੂੰ ਦੱਸਣਾ ਚਾਹੁੰਦਾ ਹਾਂ ਕਿ ਟਿੱਲ ਡੂਡੇ, ਅਸੀਂ ਗੌਰਮਿੰਟ ਆਫ ਇੰਡੀਆ ਨੂੰ ਇਸ ਸਬੰਧ ਵਿਚ ਲਿਖਿਆ ਹੈ।

ਜਿਹੜੀ ਗਰੇਵਾਲ ਸਾਹਿਬ ਨੇ ਇਥੇ ਹਾਊਸ ਦੇ ਵਿਚ ਪਰਪੋਜ਼ਲ ਰੱਖੀ ਸੀ ਅਤੇ ਉਨ੍ਹਾਂ ਨੇ ਇਸ ਦੀ ਆਪੋਜ਼ੀਸ਼ਨ ਇਸ ਕਰਕੇ ਨਹੀਂ ਕੀਤੀ ਸੀ ਕਿ ਇਹ ਮਤਾ ਆਪੋਜ਼ੀਸ਼ਨ ਦਾ ਹੈ, ਉਨ੍ਹਾਂ ਨੇ ਬੜੀ ਕੰਸਟਰਕਟਿਵ ਗੱਲ ਇਥੇ ਰੱਖੀ ਸੀ ਕਿ ਇਸ ਉਤੇ ਸੋਚ ਵਿਚਾਰ ਕਰਕੇ ਇਸ ਮਤੇ ਨੂੰ ਲਿਆਂਦਾ ਜਾਵੇ ਅਤੇ ਹੁਣ ਇਸ ਨੂੰ ਵਿਦਡਰਾਅ ਕਰ ਲਿਆ ਜਾਵੇ । ਤੁਸੀਂ ਮੇਰੀ ਗੱਲ ਸੁਣ ਲਓ । ਤੁਸੀਂ ਮੁਲਾਜ਼ਮਾਂ ਪ੍ਰਤੀ ਕਰੋਕੋਡਾਇਲ ਦੇ ਹੰਝੂ ਵਹਾ ਰਹੇ ਹੋ । ਤੁਸੀਂ ਜਿਸ 51 ਪੁਆਇੰਟ ਪ੍ਰੋਗਰਾਮ ਦਾ ਜ਼ਿਕਰ ਇਥੇ ਕਰ ਰਹੇ ਹੋ ਉਹ ਤੁਸੀਂ 20 ਦਸੰਬਰ, 1996 ਨੂੰ ਪੇਸ਼ ਕੀਤਾ ਸੀ ਜਿਸ ਵਕਤ ਤੁਹਾਡੀ ਸਰਕਾਰ ਨੂੰ ਆਕਸੀਜਨ ਲੱਗੀ ਹੋਈ ਸੀ ਅਤੇ ਡੈਥਬੈਡ ਤੇ ਸੀ । ਅਸੀਂ ਦਸੰਬਰ, 1996 ਨੂੰ ਇਕ ਲੁਧਿਆਣਾ ਦੇ ਵਿਚ ਬੜੀ ਵੱਡੀ ਰੈਲੀ ਕੀਤੀ ਸੀ ਜਿਸ ਦੇ ਵਿਚ ਪੰਜਾਬ ਭਰ ਤੋਂ ਲੋਕ ਰੈਲੀ ਦੇ ਵਿਚ ਆਏ ਸਨ ਅਤੇ ਸ੍ਰੀ ਅਟਲ ਬਿਹਾਰੀ ਵਾਜਪਾਈ ਦੀ ਅਗਵਾਈ ਵਿਚ ਇਹ ਲੁਧਿਆਣਾ ਰੈਲੀ ਹੋਈ ਸੀ । ਸਰਦਾਰ ਪ੍ਰਕਾਸ਼ ਸਿੰਘ ਬਾਦਲ ਅਤੇ ਟੌਹੜਾ ਸਾਹਿਬ ਵੀ ਸਨ, ਸ਼ੇਖਾਵਤ ਸਾਹਿਬ ਵੀ ਸਨ । ਉਸ ਰੈਲੀ ਦੇ ਵਿਚ ਕੁਝ ਪ੍ਰੋਗਰਾਮ ਪੰਜਾਬ ਦੀ ਜਨਤਾ ਵਾਸਤੇ ਰੱਖੇ ਗਏ ਸਨ । ਪਹਿਲਾ ਪੁਆਇੰਟ ਸੀ ਕਿ ਅਸੀਂ ਇਥੇ ਪਰੀਵਰਤਨ ਚਾਹੁੰਦੇ ਹਾਂ ਅਤੇ ਜਨਤਾ ਨੂੰ ਕਿਹਾ ਗਿਆ ਕਿ ਸਰਕਾਰ ਵਿਚ ਪਰੀਵਰਤਨ ਲਿਆਂਦਾ ਜਾਵੇ । ਦੂਸਰਾ ਪੰਜਾਬ ਵਿਚ ਸਥਾਈ ਸ਼ਾਂਤੀ ਕਾਇਮ ਕੀਤੀ ਜਾਵੇਗੀ ਅਤੇ ਪੰਜਾਬ ਵਿਚ ਸ਼ਾਂਤੀ ਦਾ ਮਾਹੌਲ ਦੇਵਾਂਗੇ । ਤੀਸਰਾ ਪੁਆਇੰਟ ਸੀ ਕਿ ਸਾਡੇ ਕੰਮ ਵਿਚ ਟਰਾਂਸਪੇਰੰਸੀ ਹੋਵੇਗੀ ਅਤੇ ਬਾਕੀ ਗੱਲਾਂ ਅਸੀਂ ਕਿਸਾਨਾਂ ਦੇ ਵਾਸਤੇ, ਕਰਮਚਾਰੀਆਂ ਦੀ ਭਲਾਈ ਵਾਸਤੇ, ਕਾਮਨ ਮੀਨੀਮਮ ਪ੍ਰੋਗਰਾਮ ਦੇ ਵਿਚ ਰੱਖੀਆਂ ਸਨ ਅਤੇ ਉਸ ਦੇ ਵਿਚ ਬਿਜਲੀ ਅਤੇ ਪਾਣੀ ਦੀ ਗੱਲ ਕੀਤੀ ਗਈ ਸੀ । ਇਨ੍ਹਾਂ ਦੇ ਟਾਇਮ ਵਿਚ ਸਾਰਾ ਕੁਝ ਉਲਟ-ਪੁਲਟ ਸੀ । ਹੁਣ ਇਨ੍ਹਾਂ ਨੂੰ ਸਾਰੇ ਪੰਜਾਬ ਦੀ ਚਿੰਤਾ ਯਾਦ ਆ ਗਈ ਹੈ ।

**ਸ੍ਰੀ ਰਮੇਸ਼ ਚੰਦਰ ਡੋਗਰਾ** : ਡਿਪਟੀ ਸਪੀਕਰ ਸਾਹਿਬ, ਮਿੱਤਲ ਸਾਹਿਬ ਰੈਜ਼ੋਲਿਊਸ਼ਨ ਉਤੇ ਬੋਲਣ ਦੀ ਬਜਾਏ ਲੁਧਿਆਣਾ ਰੈਲੀ ਬਾਰੇ ਭਾਸ਼ਣ ਕਰ ਰਹੇ ਹਨ ਜਾਂ ਫੇਰ ਇਹ ਕਿਸੇ ਪੁਆਇੰਟ ਆਫ਼ ਆਰਡਰ ਤੇ ਖੜ੍ਹੇ ਹਨ ? ਇਸ ਗੱਲ ਨੂੰ ਪਹਿਲਾਂ ਇਹ ਕਲੇਰੀਫਾਈ ਕਰ ਦੇਣ ਜਾਂ ਫੇਰ ਇਹ ਰੈਜ਼ੋਲਿਊਸ਼ਨ ਤੇ ਬੋਲ ਰਹੇ ਹਨ । ਲੁਧਿਆਣਾ ਰੈਲੀ ਨੂੰ ਇਥੇ ਰੈਫਰ ਕਰਨਾ ਠੀਕ ਨਹੀਂ ਹੈ । ਇਹ ਸਾਨੂੰ ਕਲੀਅਰ ਕਰਨ ਕਿ ਇਹ ਇਸ ਮਤੇ ਨਾਲ ਐਗਰੀ ਕਰਦੇ ਹਨ ਜਾਂ ਨਹੀਂ ਕਰਦੇ । ਇਸ ਮਤੇ ਨੂੰ ਇਹ ਪਾਸ ਕਰਵਾ ਰਹੇ ਹਨ ਜਾਂ ਨਹੀਂ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲੇ ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਮੈਂ 51 ਪੁਆਇੰਟ ਦੀ ਗੱਲ ਤਾਂ ਸ਼ੁਰੂ ਕੀਤੀ ਸੀ ਜਦੋਂ ਪਹਿਲਾਂ ਇਨ੍ਹਾਂ ਨੇ 51 ਪੁਆਇੰਟ ਦੀ ਗੱਲ ਕੀਤੀ ਸੀ । ਇਨ੍ਹਾਂ ਦੇ ਡਿਪਟੀ ਲੀਡਰ ਨੇ ਸੈਕੰਡ ਕੀਤਾ ਸੀ । ਮੈਂ ਤਾਂ ਇਨ੍ਹਾਂ ਦੇ 51 ਪੁਆਇੰਟ ਪ੍ਰੋਗਰਾਮ ਦਾ ਰਿਪਲਾਈ ਦੇ ਰਿਹਾ ਹਾਂ । ਇਹ ਕਹਿੰਦੇ ਹਨ ਕਿ 51 ਪੁਆਇੰਟ ਪ੍ਰੋਗਰਾਮ ਇਨ੍ਹਾਂ ਨੇ ਪੰਜਾਬ ਦੀ ਜਨਤਾ ਦੀ ਭਲਾਈ ਵਾਸਤੇ ਬਣਾਇਆ । ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਲੁਧਿਆਣੇ ਸਾਡੀ ਰੈਲੀ ਤੋਂ 20 ਦਿਨਾਂ ਬਾਅਦ ਪੂਰਾ ਜ਼ੋਰ ਲਗਾਇਆ । ਸਾਰੇ ਸਟੇਟ ਦੀ ਮਸ਼ੀਨਰੀ ਲਗਾ ਦਿੱਤੀ । ਜਿਹੜੇ ਅਫਸਰਾਂ ਨੇ

[ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲੇ ਮੰਤਰੀ]

ਗੱਡੀਆਂ ਭੇਜੀਆਂ ਅਤੇ ਪੈਟਰੋਲ ਪੰਪਾਂ ਤੇ ਤੇਲ ਪੁਆਇਆ ਸੀ, ਉਨ੍ਹਾਂ ਦੇ ਬਿੱਲ ਅਜੇ ਤੱਕ ਨਹੀਂ ਦਿਤੇ । ਉਹ ਪੈਟਰੋਲ ਪੰਪਾਂ ਵਾਲੇ ਆਪਣੇ ਬਿੱਲਾਂ ਦੀਆਂ ਪੇਮੈਂਟਾਂ ਮੰਗਦੇ ਹਨ। ਅਫਸਰਾਂ ਨੇ ਗੱਡੀਆਂ ਐਕੁਆਇਰ ਕਰਾਈਆਂ ਅਤੇ ਪੈਟਰੋਲ ਪੰਪਾਂ ਵਾਲੇ ਪੈਸੇ ਮੰਗਦੇ ਹਨ । (ਵਿਘਨ)

**ਸ੍ਰੀ ਹਰਮਿੰਦਰ ਸਿੰਘ ਜੱਸੀ:** ਡਿਪਟੀ ਸਪੀਕਰ ਸਾਹਿਬ, ਮਿੱਤਲ ਸਾਹਿਬ ਲੁਧਿਆਣਾ ਰੈਲੀ ਦੀਆਂ ਗੱਲਾਂ ਕਰਦੇ ਹਨ ਅੌਰ ਇਹ ਰੈਜ਼ੋਲਿਊਸ਼ਨ ਦੀ ਕੋਈ ਗੱਲ ਨਹੀਂ ਕਰ ਰਹੇ । ਇਨ੍ਹਾਂ ਨੂੰ ਕਹੋ ਕਿ ਰੈਜ਼ੋਲਿਊਸ਼ਨ ਤੇ ਬੋਲਣ ।

**ਸ੍ਰੀ ਡਿਪਟੀ ਸਪੀਕਰ:** ਜੱਸੀ ਜੀ, ਤੁਸੀਂ ਬੈਠੋ । ਮਿੱਤਲ ਸਾਹਿਬ, ਤੁਸੀਂ ਸਬਜੈਕਟ ਮੈਟਰ ਤੇ ਹੀ ਬੋਲੋ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲੇ ਮੰਤਰੀ :** ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਰੈਜ਼ੋਲਿਊਸ਼ਨ ਤੇ ਹੀ ਬੋਲ ਰਿਹਾ ਹਾਂ । ਇਨ੍ਹਾਂ ਨੇ ਹੀ 51 ਪੁਆਇੰਟ ਪ੍ਰੋਗਰਾਮ ਦੀ ਗੱਲ ਕੀਤੀ ਸੀ ਤਾਂ ਹੀ ਮੈਂ ਉਸ ਨੂੰ ਟੱਚ ਕੀਤਾ ਹੈ । ਮੈਂ ਰੈਜ਼ੋਲਿਊਸ਼ਨ ਤੋਂ ਬਾਹਰ ਨਹੀਂ ਜਾ ਰਿਹਾ । ਡਿਪਟੀ ਸਪੀਕਰ ਸਾਹਿਬ, ਮੁਲਾਜ਼ਮ ਅੱਜ ਦੁਹਾਈ ਦੇ ਰਹੇ ਹਨ । (ਵਿਘਨ) (ਸ਼ੋਰ)

**ਚੌਧਰੀ ਜਗਜੀਤ ਸਿੰਘ:** ਮਾਨਯੋਗ ਮਿੱਤਲ ਸਾਹਿਬ ਪਾਰਲੀਮੈਂਟ ਮਨਿਸਟਰ ਹਨ ਅਤੇ ਪਹਿਲਾਂ ਇਧਰ ਆਪੋਜ਼ੀਸ਼ਨ ਵਿਚ ਬੈਠੇ ਹੁੰਦੇ ਸਨ । ਮਿੱਤਲ ਸਾਹਿਬ ਇਕ ਬੜੇ ਚੰਗੇ ਪਾਰਲੀਮੈਂਟੇਰੀਅਨ ਹਨ । ਇਨ੍ਹਾਂ ਨੂੰ ਨਵੇਂ ਮੈਂਬਰਾਂ ਵਾਸਤੇ ਕਲਾਸ ਲਾਉਣੀ ਚਾਹੀਦੀ ਸੀ ਕਿ ਇਸ ਤਰ੍ਹਾਂ ਕੰਮ ਕਰਨਾ ਚਾਹੀਦਾ ਹੈ । ਲੇਕਿਨ ਇਹ ਆਪ ਹੀ ਭਟਕ ਗਏ ਹਨ । ਇਨ੍ਹਾਂ ਨੂੰ ਰੈਜ਼ੋਲਿਊਸ਼ਨ ਤੇ ਡਿਸਕਸ ਕਰਨਾ ਚਾਹੀਦਾ ਹੈ । ਲੁਧਿਆਣਾ ਰੈਲੀ ਬਾਰੇ ਨਹੀਂ ਬੋਲਣਾ ਚਾਹੀਦਾ । ਡਿਪਟੀ ਸਪੀਕਰ ਸਾਹਿਬ, ਮਿੱਤਲ ਸਾਹਿਬ ਰੈਜ਼ੋਲਿਊਸ਼ਨ ਤੇ ਹੀ ਬੋਲਣ ਅਤੇ ਦੂਸਰੀ ਹੋਰ ਕੋਈ ਗੱਲ ਨਾ ਕਰਨ ।

**ਖੇਡਾਂ ਅਤੇ ਪਸ਼ੂ ਪਾਲਣ, ਡੇਅਰੀ ਵਿਕਾਸ ਅਤੇ ਮੱਛੀ ਪਾਲਣ ਰਾਜ ਮੰਤਰੀ** ਡਿਪਟੀ ਸਪੀਕਰ ਸਾਹਿਬ, ਸਾਹਮਣੇ ਬੈਠੇ ਭਰਾਵਾਂ ਨੂੰ ਪੁਛੋ ਕਿ 51 ਪੁਆਇੰਟ ਕਿਹੜੇ-ਕਿਹੜੇ ਹਨ, ਉਹ ਦੱਸਕੇ ਦਿਖਾ ਦੇਣ । (ਹਾਸਾ)

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ:** ਡਿਪਟੀ ਸਪੀਕਰ ਸਾਹਿਬ, ਮੈਂ ਦੱਸ ਰਿਹਾ ਸੀ ਕਿ ਇਨ੍ਹਾਂ ਨੇ 51 ਪੁਆਇੰਟ ਜੋ ਬਣਾਏ ਹਨ ਉਹ ਕਿਥੋਂ ਲਏ ਹਨ (ਵਿਘਨ) ਅਫਸਰਾਂ ਨੇ ਗੱਡੀਆਂ ਐਕੁਆਇਰ ਕਰਕੇ ਪੈਟਰੋਲ ਪੰਪਾਂ ਤੋਂ ਪੈਟਰੋਲ ਪੁਆਇਆ ਹੈ । ਉਹ ਆਪਣੇ ਬਿੱਲਾਂ ਦੀ ਪੇਮੈਂਟ ਮੰਗਦੇ ਹਨ । (ਸ਼ੋਰ) (ਵਿਘਨ)

**ਸ੍ਰੀ ਡਿਪਟੀ ਸਪੀਕਰ,** ਤੁਸੀਂ ਸਾਰੇ ਬੈਠ ਜਾਓ । ਮਿੱਤਲ ਸਾਹਿਬ, ਤੁਸੀਂ ਕੰਟੀਨਿਊ ਕਰੋ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲੇ ਮੰਤਰੀ** ਡਿਪਟੀ ਸਪੀਕਰ ਸਾਹਿਬ, ਮੈਂ ਰੇਜ਼ੋਲਿਊਸ਼ਨ ਤੇ ਹੀ ਬੋਲ ਰਿਹਾ ਹਾਂ । ਮੈਂ ਮੁਲਾਜ਼ਮਾਂ ਦੀ ਵੈਲਫੇਅਰ ਦੀ ਗੱਲ ਕਰਦਾ ਹਾਂ । ਮੈਂ, ਡਿਪਟੀ ਸਪੀਕਰ ਸਾਹਿਬ, ਅਰਜ਼ ਕਰ ਰਿਹਾ ਸੀ ਜੋ ਇਨ੍ਹਾਂ ਨੇ 51 ਪੁਆਇੰਟ ਦੀ ਗੱਲ ਕਹੀ ਹੈ, ਉਸ ਵਿਚ ਕਿਹਾ ਗਿਆ ਸੀ ਕਿ ਅਸੀਂ ਮੁਲਾਜ਼ਮਾਂ ਵਾਸਤੇ ਬਹੁਤ ਕੁਝ ਕਰਨਾ ਚਾਹੁੰਦੇ ਸੀ ਪਰ ਟਾਈਮ ਨਹੀਂ ਮਿਲਿਆ । They never intended to implement those 51 points. ਡਿਪਟੀ ਸਪੀਕਰ ਸਾਹਿਬ, ਅਗਰ ਇਨ੍ਹਾਂ ਦੀ ਨੀਯਤ ਸਾਫ ਹੁੰਦੀ ਤਾਂ ਇਹ ਕਾਂਗਰਸ ਸਰਕਾਰ ਜਿਹੜੀ 1992 ਵਿਚ ਆਈ ਸੀ ਉਸ ਸਮੇਂ ਤੋਂ ਇਹ ਲਾਗੂ ਕਰ ਸਕਦੇ ਸੀ । ਇਨ੍ਹਾਂ ਨੇ ਆਪਣੇ ਮੈਨੀਫੈਸਟੋ ਵਿਚ ਵੀ ਲਿਖਿਆ ਸੀ, ਪਰ ਲਾਗੂ ਨਹੀਂ ਕੀਤਾ । ਉਸ ਵਿਚ ਲਿਖਿਆ ਹੋਇਆ ਸੀ ਇਨ੍ਹਾਂ ਨੇ ਕਿ ਅਸੀਂ ਸਟੇਟ ਐਡਮਨਿਸਟ੍ਰੇਟਿਵ . . . (ਵਿਘਨ)

**ਸ੍ਰੀ ਰਮੇਸ਼ ਚੰਦਰ ਡੋਗਰਾ:** ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਹੈ । ਮੈਂ ਇਸ ਪੁਆਇੰਟ ਤੇ ਕਲੈਰੀਫਾਈ ਨਹੀਂ ਸੀ ਕਰਨਾ ਚਾਹੁੰਦਾ ਪਰ ਹੁਣ ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਇਨ੍ਹਾਂ ਨੇ ਵਾਰ-ਵਾਰ 51 ਪੁਆਇੰਟ ਪ੍ਰੋਗਰਾਮ ਦੀ ਨੁਕਤਾਚੀਨੀ ਕਰਨ ਦੀ ਕੋਸ਼ਿਸ਼ ਕੀਤੀ ਹੈ ਪਰ ਇਸ ਦੇ ਤਹਿਤ ਜੋ ਅਸਲ ਕਹਾਣੀ ਸੀ ਉਸਦੇ ਬਾਰੇ ਮੈਂ ਇਥੇ ਹਾਊਸ ਵਿਚ ਨਹੀਂ ਸੀ ਕਹਿਣਾ ਚਾਹੁੰਦਾ ਪਰ ਕਹਿ ਰਿਹਾ ਹਾਂ ਕਿ 15 ਦਿਨ ਟੋਟਲ ਰਹਿਣ ਦਿੱਤੇ ਇਨ੍ਹਾਂ ਨੇ ਇਸ ਡੈਕਲੇਰੇਸ਼ਨ ਤੋਂ ਬਾਅਦ । ਅਸੀਂ ਇਸ ਨੂੰ ਇੰਪਲੀਮੈਂਟ ਕਰ ਰਹੇ ਸੀ ਪਰ * * * * *

**ਸ੍ਰੀ ਡਿਪਟੀ ਸਪੀਕਰ** ਬੈਠ ਜਾਓ ਡੋਗਰਾ ਸਾਹਿਬ ।

**ਚੌਧਰੀ ਜਗਜੀਤ ਸਿੰਘ** ਪੁਆਇੰਟ ਆਫ਼ ਆਰਡਰ, ਡਿਪਟੀ ਸਪੀਕਰ ਸਾਹਿਬ ।

ਡਿਪਟੀ ਸਪੀਕਰ ਸਾਹਿਬ, ਮਿੱਤਲ ਸਾਹਿਬ ਨੇ ਕਿਹਾ ਹੈ ਕਿ ਜਿਹੜਾ (ਸ਼ੋਰ) (ਵਿਘਨ)

**Mr. Deputy Speaker:** No, please no. ਚੌਧਰੀ ਸਾਹਿਬ ਪੁਆਇੰਟ ਆਫ਼ ਆਰਡਰ ਤੇ ਹਨ । ਉਨ੍ਹਾਂ ਨੂੰ ਸੁਣਿਆ ਜਾਵੇ । ਪਲੀਜ਼ ਕੈਰੀ ਆਨ ਚੌਧਰੀ ਸਾਹਿਬ ।

**ਚੌਧਰੀ ਜਗਜੀਤ ਸਿੰਘ** ਡਿਪਟੀ ਸਪੀਕਰ ਸਾਹਿਬ, ਜਿਹੜਾ 51 ਪੁਆਇੰਟ ਪ੍ਰੋਗਰਾਮ ਦੇ ਤਹਿਤ ਮਿੱਤਲ ਸਾਹਿਬ ਨੇ ਕਿਹਾ ਹੈ ਕਿ ਇਹ ਕਾਂਗਰਸ ਸਰਕਾਰ ਦੀ ਪਾਲਿਸੀ ਸੀ ਤਾਂ ਇਨ੍ਹਾਂ ਦੀਆਂ ਵੀ ਆਪਣੀਆਂ ਪਾਲਿਸੀਆਂ ਸਨ । ਅਸੀਂ ਆਪਣੀ ਪਾਲਿਸੀ ਬਣਾਈ ਸੀ । ਇੰਪਲੀਮੈਂਟੇਸ਼ਨ ਵਾਸਤੇ ਹੀ ਬਣਾਈ ਸੀ । ਕੋਈ ਵੀ ਸਰਕਾਰ ਪਾਲਿਸੀ ਬਣਾਉਂਦੀ ਹੈ ਤਾਂ ਇਸੇ ਕਰਕੇ ਬਣਾਉਂਦੀ ਹੈ ਕਿ ਉਸਨੂੰ ਇੰਪਲੀਮੈਂਟ ਕੀਤਾ ਜਾਵੇ । ਇਨ੍ਹਾਂ ਨੇ ਕਿਹਾ ਹੈ ਕਿ 51 ਪੁਆਇੰਟ ਪ੍ਰੋਗਰਾਮ ਨੂੰ ਲਾਗੂ ਕਰਨ ਵਾਸਤੇ ਇਨ੍ਹਾਂ ਦੀ ਨੀਯਤ ਸਾਫ ਨਹੀਂ ਸੀ, ਇਸ ਨੂੰ ਐਕਸਪੰਜ ਕਰਵਾਇਆ ਜਾਵੇ ।

---

**Expunged as ordered by the Chair.

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲੇ ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੈਂ ਕੋਈ ਅਨਪਾਰਲੀਮੈਂਟਰੀ ਲਫਜ਼ ਨਹੀਂ ਕਹੇ ਜਿਨ੍ਹਾਂ ਨੂੰ ਐਕਸਪੰਜ ਕਰਵਾਇਆ ਜਾਵੇ . . .

**ਸ਼੍ਰੀ ਡਿਪਟੀ ਸਪੀਕਰ**. ਸਰਕਾਰ ਦੀਆਂ ਪਾਲਿਸੀਆਂ ਤਾਂ ਠੀਕ ਹੁੰਦੀਆਂ ਹਨ ।

**ਚੌਧਰੀ ਜਗਜੀਤ ਸਿੰਘ**: ਇਹ ਤਾਂ ਸਾਨੂੰ ਪਤਾ ਹੈ ਕਿ ਨੀਅਤ ਲਾਗੂ ਕਰਨ ਦੀ ਸੀ ਜਾਂ ਨਹੀਂ ਸੀ (ਸ਼ੋਰ)

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲੇ ਮੰਤਰੀ**. ਇਨ੍ਹਾਂ ਦਾ ਜੋ 1992 ਦਾ ਇਲੈਕਸ਼ਨ ਮੈਨੀਫੈਸਟੋ ਸੀ. . . . . .

**ਸਰਦਾਰ ਬਲਦੇਵ ਸਿੰਘ ਖਿਆਲਾ** : ਪੁਆਇੰਟ ਆਫ ਆਰਡਰ, ਡਿਪਟੀ ਸਪੀਕਰ ਸਾਹਿਬ. .

**ਸ਼੍ਰੀ ਡਿਪਟੀ ਸਪੀਕਰ** : ਹਾਂ ਜੀ, ਖਿਆਲਾ ਸਾਹਿਬ ।

**ਸਰਦਾਰ ਬਲਦੇਵ ਸਿੰਘ ਖਿਆਲਾ** : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਸਾਡੇ ਇਹ ਜਿਹੜੇ ਕਾਂਗਰਸੀ ਵੀਰ ਹਨ ਇਨ੍ਹਾਂ ਨੇ ਪਹਿਲਾਂ 5 ਨੁਕਾਤੀ ਪ੍ਰੋਗਰਾਮ ਲਾਗੂ ਕੀਤਾ ਤਾਂ ਸਾਰੇ ਪੰਜਾਬ ਦੇ ਵਿਚ ਖੜਕਾਟ ਪੈ ਗਿਆ ਸੀ । ਦੇਖਿਓ ਕਿਤੇ 51 ਪੁਆਇੰਟ ਪ੍ਰੋਗਰਾਮ ਨਾ ਲਾਗੂ ਕਰਾ ਲਈਓ .(ਸ਼ੋਰ)

**ਖੇਤੀਬਾੜੀ ਮੰਤਰੀ** : ਪੁਆਇੰਟ ਆਫ ਆਰਡਰ, ਡਿਪਟੀ ਸਪੀਕਰ ਸਾਹਿਬ ।

**ਸ਼੍ਰੀ ਡਿਪਟੀ ਸਪੀਕਰ** : ਹਾਂ ਜੀ, ਬਾਦਲ ਸਾਹਿਬ ।

**ਖੇਤੀਬਾੜੀ ਮੰਤਰੀ** : ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ ਤੇ ਇਨ੍ਹਾਂ ਨੇ ਕਿਹਾ ਹੈ ਕਿ ਸਾਡੇ ਬਾਰੇ ਇਹ ਕਿਉਂ ਕਹਿ ਦਿੱਤਾ ਕਿ ਨੀਅਤ ਸਾਫ ਨਹੀਂ ਸੀ । ਡਿਪਟੀ ਸਪੀਕਰ ਸਾਹਿਬ, ਜੇ ਇਨ੍ਹਾਂ ਦੀ ਨੀਅਤ ਸਾਫ਼ ਹੁੰਦੀ ਤਾਂ ਇਹ ਦਿੱਲੀ ਬੀਬੀ ਜੀ ਦੇ ਖਿਲਾਫ਼ ਜਾ ਕੇ ਆਏ ਹਨ ਤਾਂ ਕਿਥੋਂ ਇਨ੍ਹਾਂ ਦੀਆਂ ਨੀਅਤਾਂ ਸਾਫ਼ ਹਨ । ਇਨ੍ਹਾਂ ਦੀਆਂ ਨੀਅਤਾਂ ਸਾਫ਼ ਹੀ ਨਹੀਂ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲੇ ਮੰਤਰੀ** : ਡਿਪਟੀ ਸਪੀਕਰ ਸਾਹਿਬ, 1992 ਵਿਚ ਕਾਂਗਰਸ ਪਾਰਟੀ ਦਾ ਜੋ ਪੰਜਾਬ ਵਿਚ ਚੋਣ ਮੈਨੀਫੈਸਟੋ ਸੀ, ਉਸਦੇ ਵਿਚ ਲਿਖਿਆ ਸੀ ਇਨ੍ਹਾਂ ਨੇ ਕਿ ਅਸੀਂ ਸਟੇਟ ਇੰਪਲਾਈਜ਼ ਟ੍ਰਿਬਿਊਨਲ ਬਣਾਵਾਂਗੇ। (ਸ਼ੋਰ)

**Mr. Deputy Speaker** : Please do not talk amongst yourselves. ਬੋਲਣ ਵਾਲਿਆਂ ਦੀ ਆਵਾਜ਼ ਇਥੋਂ ਤੱਕ ਆ ਰਹੀ ਹੈ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲੇ ਮੰਤਰੀ** : ਇਹ 1992 ਦੀਆਂ ਇਲੈਕਸ਼ਨਾਂ ਵਿਚ ਵਾਇਦਾ ਕਰਕੇ ਆਏ ਟ੍ਰਿਬਿਊਨਲ ਲਈ ਅਤੇ ਲੋਕਾਂ ਨੇ ਇਨ੍ਹਾਂ ਨੂੰ ਵੋਟਾਂ ਪਾਈਆਂ ! ਉਸ ਤੋਂ ਬਾਅਦ ਇਹ ਭੁੱਲ ਗਏ । ਫਿਰ ਜਦੋਂ ਸਮਾਂ ਅੰਤ ਤੇ ਆ ਗਿਆ, ਇਲੈਕਸ਼ਨ

ਹੋਣ ਵਾਲੇ ਹੋ ਗਏ ਤਾਂ 51 ਪੁਆਇੰਟ ਪ੍ਰੋਗਰਾਮ ਦਾ ਐਲਾਨ ਕਰ ਦਿੱਤਾ। ਫਿਰ ਇਹ ਨੀਅਤ ਸਾਫ਼ ਹੋਣ ਦੀ ਗੱਲ ਕਰਦੇ ਹਨ। ਮੈਂ ਵੀ ਫੈਕਟਸ ਦੇ ਆਧਾਰ ਤੇ ਗੱਲ ਕਰ ਰਿਹਾ ਹਾਂ। ਇਹ 1992 ਤੋਂ ਲੈ ਕੇ 1997 ਤੱਕ ਜਦ ਤੱਕ ਇਨ੍ਹਾਂ ਦੀ ਸਰਕਾਰ ਰਹੀ, ਇਹ ਲਾਗੂ ਨਹੀਂ ਕਰ ਸਕੇ। ਇਸੇ ਤਰ੍ਹਾਂ ਇਨ੍ਹਾਂ ਨੇ 1975 ਵਿਚ 21 ਪੁਆਇੰਟ ਪ੍ਰੋਗਰਾਮ ਬਣਾਇਆ ਸੀ ਜਿਸ ਨਾਲ ਸਾਰੇ ਦੇਸ਼ ਵਿਚ ਡੈਮੋਕਰੇਸੀ ਦਾ ਖਾਤਮਾ ਹੋ ਗਿਆ। 51 ਪੁਆਇੰਟ ਪ੍ਰੋਗਰਾਮ ਲਾਗੂ ਹੋਣ ਨਾਲ ਤਾਂ ਪਤਾ ਨਹੀਂ ਅਸੀਂ ਕਿਥੇ ਪਹੁੰਚ ਜਾਣਾ ਹੈ। ਦੂਸਰੀ ਗੱਲ ਮੈਂ, ਡਿਪਟੀ ਸਪੀਕਰ ਸਾਹਿਬ, ਇਹ ਕਹਿਣੀ ਚਾਹੁੰਦਾ ਹਾਂ ਕਿ 51 ਪੁਆਇੰਟ ਪ੍ਰੋਗਰਾਮ ਦੀ ਗੱਲ ਇਨ੍ਹਾਂ ਨੇ ਉਦੋਂ ਕੀਤੀ ਜਦੋਂ ਇਨ੍ਹਾਂ ਦੀ 51 ਦਿਨਾਂ ਦੀ ਸਰਕਾਰ ਵੀ ਨਹੀਂ ਰਹਿ ਗਈ ਸੀ। 51 ਪੁਆਇੰਟ ਕਿਸ ਤਰ੍ਹਾਂ ਲਾਗੂ ਕਰਨੇ ਸਨ? ਸਰਕਾਰ ਆਪਣਾ ਪ੍ਰੋਗਰਾਮ 5 ਸਾਲ ਲਈ ਲੈ ਕੇ ਆਉਂਦੀ ਹੈ ਤਾਂ ਕਿ ਉਹ ਲਾਗੂ ਹੋ ਸਕੇ। 5 ਸਾਲ ਤਾਂ ਇਨ੍ਹਾਂ ਨੇ ਕੋਈ ਪ੍ਰੋਗਰਾਮ ਰੱਖਿਆ ਨਹੀਂ। ਅਖੀਰ ਵਿਚ 51 ਪੁਆਇੰਟ ਦੱਸ ਦਿੱਤੇ ਪਰ ਉਨ੍ਹਾਂ 51 ਪੁਆਇੰਟਾਂ ਨੂੰ ਲੋਕਾਂ ਨੇ ਰੱਦ ਕਰ ਦਿੱਤਾ। ਹੁਣ ਉਨ੍ਹਾਂ ਦੀ ਦੁਹਾਈ ਦੇਣ ਦੀ ਲੋੜ ਨਹੀਂ। ਹੁਣ ਇਹ ਜੋ ਸਟੇਟ ਟ੍ਰਿਬਿਊਨਲ ਫਾਰ ਇੰਪਲਾਈਜ਼ ਬਣਾਉਣ ਵਾਸਤੇ ਗੱਲ ਆਈ ਹੈ, ਉਸਦੇ ਕਾਂਸਟੀਚਿਊਸ਼ਨ ਬਾਰੇ, ਜੁਰੀਸਡਿਕਸ਼ਨ, ਪਾਵਰਜ਼ ਅਤੇ ਅਥਾਰਿਟੀ ਬਾਰੇ ਜੋ ਸੈਕਸ਼ਨ-15 ਅਧੀਨ ਆਉਂਦੀਆਂ ਹਨ, ਉਹ ਮੈਂ ਪੜ੍ਹਨਾ ਚਾਹਵਾਂਗਾ ਤਾਂ ਕਿ ਇਨ੍ਹਾਂ ਨੂੰ ਪਤਾ ਲੱਗ ਸਕੇ ਕਿ ਅਸੀਂ ਐਵੇਂ ਹੀ ਵਿਰੋਧ ਕਰ ਰਹੇ ਹਾਂ ਜਾਂ ਸਾਫ਼ ਗੱਲ ਕਰ ਰਹੇ ਹਾਂ।

(Nois...... Interruptions......)

**Mr. Deputy Speaker**: I will request the Hon'ble Members not to interrupt.

**Minister for Food and Supplies and Parliamentary Affairs**: Deputy Speaker Sahib, I will just read section 15 regarding the jurisdiction, powers and authority of State Administrative Tribunals,

"15. **Jurisdiction, powers and authority of State Administrative Tribunals**—(1) Save as otherwise expressely provided in this Act, the Administrative Tribunal for a State shall exercise, on and from the appointed day, all the jurisdiction, powers and authority exercisable immediately before that day by all courts (except the Supreme Court) in relation to—

(a) recruitment, and matters concerning recruitment to any civil service of the State or to any civil post under the State;

(b) all service matters concerning a person, not being a person referred to in clause (c) of this sub-section or a member, person or civilian referred to in clause (b) of sub-section (1) of Section 14, appointed to any civil service of the

[ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲੇ ਮੰਤਰੀ]

State or any civil post under the State and pertaining to the service of such person in connection with the affairs of the State or of any local or other authority under the control of the State Government or of any corporation or society owned or controlled by the State Government;

(c) all service matters pertaining to service in connection with the affairs of the State concerning a person appointed to any service or post referred to in clause (b), being a person whose services have been placed by any such local or other authority or corporation or society or other body as is controlled or owned by the State Government, at the disposal of the State Government for such appointment.

(2) The State Government may, by notification, apply with effect from such date as may be specified in the notification the provision of sub-section (3) to local or other authorities and corporations or societies controlled or owned by the State Government:

Provided that if the State Government considers fit expedient so to do for the purpose of facilitating transition to the scheme as envisaged by this Act, different dates may be so specified under this sub-section in respect of different classes of, or different categories under any class of, local or other authorities or corporations or societies.

(3) Save as otherwise expressly provided in this Act, the Administrative Tribunal for a State shall also exercise, on and from the date with effect from which the provisions of this sub-section apply to any local or other authority or Corporation or society, all the jurisdiction, powers and authority exercisable immediately before that date by all courts (except the Supreme Court) in relation to—

(a) recruitment, and matters concerning recruitment, to any service or post in connection with the affairs of such local or other authority or corporation or society; and

(b) all service matters concerning a person other than a person referred to in clause (b) of sub-section (1) of this section or a member, person or civilian referred to in clause (b) of sub-section (1) of Section 14 appointed to any service or post in connection with the affairs of such local or

other authority or corporation or society and pertaining to the service of such person in connection with such affairs.

(4) For the removal of doubts, it is hereby declared that the jurisdiction, powers and authority of the Administrative Tribunal for a State shall not extend to, or be exercisable in relation to, any matter in relation to which the jurisdiction, powers and authority of the Central Administrative Tribunal extends or is exercisable."

ਸੋ, ਇਹ ਜੋ ਡਿਪਟੀ ਸਪੀਕਰ ਸਾਹਿਬ, ਐਕਟ ਬਣਿਆ ਸੀ, ਇਹ ਇਸ ਕਰਕੇ ਬਣਿਆ ਸੀ ਕਿ ਜੋ ਵੀ ਕਿਸੇ ਕਰਮਚਾਰੀ ਦਾ ਝਗੜਾ ਹੈ, ਅਪੁਆਇੰਟਮੈਂਟ ਦਾ, ਰਿਕਰੂਟਮੈਂਟ ਦਾ ਜਾਂ any dispute of any Corporation/Society run by the State, ਜੋ ਵੀ ਉਸ ਦੇ ਵਿਚ ਫ਼ਾਲ ਕਰੇਗਾ, ਉਹ ਟ੍ਰਿਬਿਊਨਲ ਕੋਲ ਕੇਸ ਕਰਕੇ ਨਿਆਂ ਲੇ ਸਕਦਾ ਹੈ। ਨਾਲ ਹੀ ਇਹ ਵੀ ਕਰ ਦਿੱਤਾ ਕਿ ਉਨ੍ਹਾਂ ਦੀਆਂ ਪਾਵਰਜ਼ ਉਹੀ ਹੋਣਗੀਆਂ other than the Supreme Court. ਜੋ ਮੈਟਰ ਸੁਪਰੀਮ ਕੋਰਟ ਡਿਸਾਈਡ ਕਰ ਸਕਦਾ ਸੀ, ਉਹ ਮੈਟਰ ਟ੍ਰਿਬਿਊਨਲ ਐਕਸਰਸਾਈਜ਼ ਨਹੀਂ ਕਰ ਸਕੇਗਾ। ਜਿਹੜੇ ਲੋਕ 226/227 ਵਾਸਤੇ ਹਾਈ ਕੋਰਟ ਜਾਂਦੇ ਸੀ, ਹੁਣ ਉਨ੍ਹਾਂ ਨੂੰ ਉਥੇ ਜਾਣ ਦੀ ਲੋੜ ਨਹੀਂ ਪਈ। They could approach the Tribunal instead of going to the High Court, for their problems. The intention was this. ਇਨਟੈਨਸ਼ਨ ਸ਼ਾਇਦ ਇਸ ਦੇ ਵਿੱਚ ਇਹ ਵੀ ਸੀ ਕਿ ਉਸ ਨਾਲ ਸ਼ਾਇਦ ਹਾਈ ਕੋਰਟ ਦਾ ਰਸ਼ ਘੱਟ ਜਾਏਗਾ। ਪਰਪਜ਼ ਐਸਾ ਨਹੀਂ ਸੀ ਕਿ ਸਰਕਾਰ ਇਸਦੇ ਵਿੱਚ ਕੋਈ ਦਖਲ ਅੰਦਾਜ਼ੀ ਕਰਦੀ ਜਾਂ ਸਰਕਾਰ ਦੇ ਰਾਈਟਸ ਕਰਟੇਲ ਹੋ ਜਾਣਗੇ ਜਾਂ ਸਰਕਾਰ ਦੀਆਂ ਜ਼ਿਆਦਤੀਆਂ ਇਸ ਨਾਲ ਵੱਧ ਜਾਣਗੀਆਂ ਜੇ ਸਟੇਟ ਟ੍ਰਿਬਿਊਨਲ ਨਹੀਂ ਬਣਦਾ। ਪਰਪਜ਼ ਇਹ ਸੀ ਕਿ ਜਿਨ੍ਹਾਂ ਇੰਪਲਾਈਜ਼ ਦੇ ਰਾਈਟਸ ਕਿਤੇ ਇਫੈਕਟ ਹੋ ਰਹੇ ਹਨ ਉਨ੍ਹਾਂ ਨੂੰ ਕੁਇਕ ਰੀਲੀਫ ਕਿਵੇਂ ਮਿਲ ਸਕਦਾ ਹੈ। ਹਾਈ ਕੋਰਟ ਦੇ ਵਿੱਚ ਬਹੁਤ ਰਸ਼ ਸੀ ਕਿਉਂਕਿ ਉਥੇ ਕਈ ਤਰ੍ਹਾਂ ਦੇ ਮੈਟਰ ਆਏ ਰਹਿੰਦੇ ਹਨ, ਸਿਵਲ ਹਨ, ਕ੍ਰਿਮੀਨਲ ਹਨ, ਰਿੱਟਾਂ ਹਨ ਹੋਰ ਬਹੁਤ ਸਾਰੇ ਮੈਟਰ ਹਨ। ਜੇਕਰ ਇਕ ਸਟੇਟ ਟ੍ਰਿਬਿਊ-ਨਲ ਬਣ ਜਾਵੇਗਾ ਅਤੇ ਉਸ ਨੂੰ ਹਾਈ ਕੋਰਟ ਦੇ ਇਕਅਲ ਪਾਵਰਜ਼ ਮਿਲ ਜਾਣਗੀਆਂ। ਜੋ ਪਾਵਰਜ਼ ਆਰਟੀਕਲ 226 ਅਤੇ 227 ਦੇ ਤਹਿਤ ਹਾਈ ਕੋਰਟ ਐਕਸਰਸਾਈਜ਼ ਕਰਦੀ ਸੀ ਉਹ ਉਸ ਨੂੰ ਚੈਲੰਜ ਕਰਕੇ ਰੀਲੀਫ ਲੈ ਸਕਦਾ ਸੀ। ਲੇਕਿਨ ਹੋਇਆ ਕੀ? ਅਨਫ਼ਾਰਚੂਨੇਟਲੀ various cases went to the Hon'ble Supreme Court. ਸੁਪਰੀਮ ਕੋਰਟ ਦੇ ਵਿੱਚ ਜਾਂਦੇ, ਜਾਂਦੇ ਇਕ ਕੇਸ ਚੰਦਰ ਕੁਮਾਰ ਦਾ ਗਿਆ। ਚੰਦਰ ਕੁਮਾਰ ਦੇ ਕੇਸ ਵਿੱਚ ਪਿਛਲੇ ਕੁਝ ਕੇਸਾਂ ਦਾ ਰੈਫਰੈਂਸ ਦੇ ਕੇ ਜੱਜਾਂ ਨੇ ਕਿਹਾ ਕਿ ਇਹ ਦੋ ਹੋ ਗਏ, ਇਕ ਟ੍ਰਿਬਿਊਨਲ ਹੋ ਗਿਆ, ਇਕ ਹਾਈ ਕੋਰਟ। ਦੋਨਾਂ ਦੀਆਂ ਅਪੀਲਾਂ ਸਿੱਧੇ ਤੌਰ ਤੇ ਹੀ ਸੁਪਰੀਮ ਕੋਰਟ ਵਿਚ ਆਉਣ ਲੱਗ ਪਈਆਂ ਹਨ। ਇਸ ਲਈ ਇਨ੍ਹਾਂ ਨੇ ਲਾਰਜਰ ਬੈਂਚ ਨੂੰ ਇਹ ਪੁਆਇੰਟ ਰੈਫਰ ਕਰ ਦਿੱਤਾ। ਸੈਵਨ ਜੱਜਿਜ਼ ਦੇ ਬੈਂਚ ਕੋਲ ਕੇਸ ਚਲਾ ਗਿਆ ਅਤੇ ਉਨ੍ਹਾਂ ਨੇ ਹੋਰ ਕਰ ਦਿੱਤਾ ਕਿ ਜੋ ਅਪੀਲ ਸਾਡੇ ਕੋਲ ਡਾਇਰੈਕਟ ਆਉਂਦੀ ਹੈ

[Minister for Food & Supplies and Parliamentary Affairs]
ਉਹ ਸਾਡੇ ਕੋਲ ਆਉਣ ਦੀ ਬਜਾਏ ਹਾਈ ਕੋਰਟ ਦਾ ਡਵੀਜ਼ਨ ਬੈਂਚ ਸੁਣੇਗਾ। ਟ੍ਰਿਬਿਊਨਲ ਦੀ ਅਪੁਆਇੰਟਮੈਂਟ ਦੇ ਵਿੱਚ ਇਹ ਹੈ ਕਿ ਹਾਈ ਕੋਰਟ ਦੇ ਜੱਜ ਦੀ ਕੁਆਲੀਫਿਕੇਸ਼ਨ ਦਾ ਚੇਅਰਮੈਨ ਲਗਾਉਣਾ। ਉਸਦੇ ਨਾਲ ਮੈਂਬਰ ਹਾਈਅਲੀ ਕੁਆਲੀਫਾਈਡ ਲਾਉਣੇ, ਜੁਡੀ-ਸ਼ੀਅਲ ਅਰ ਐਡਮਨਿਸਟਰੇਟਵ ਐਕਸਪੀਰੀਐਂਸ ਦੇ ਜੋ ਹੋਣ।

* 1.11 ਵਜੇ ਬਾਅਦ ਦੁਪਹਿਰ

(ਇਸ ਸਮੇਂ * ਸ੍ਰੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਸੋ, ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਇਸ ਗੱਲ ਦਾ ਝਗੜਾ ਪੈ ਗਿਆ ਕਿ ਪਹਿਲਾਂ ਜੋ ਪ੍ਰਿੰਸੀਪਲ ਐਕਟ ਸੀ ਉਸ ਦੇ ਵਿੱਚ ਇਹ ਸੀ ਕਿ ਜੋ ਸਟੇਟ ਟ੍ਰਿਬਿਊਨਲ ਦਾ ਫੈਸਲਾ ਹੋਏਗਾ ਉਸਦੀ ਜੁਰਿਸਡਿਕਸ਼ਨ ਉਹੀ ਹੋਵੇਗੀ ਜੋ ਹਾਈ ਕੋਰਟ ਤੱਕ ਸੀਮਤ ਹੈ। ਸੁਪਰੀਮ ਕੋਰਟ ਤੱਕ ਦੀ ਜੁਰਿਸਡਿਕਸ਼ਨ ਹੈ ਉਹ ਉਨ੍ਹਾਂ ਵਿੱਚ ਵੈਸਟ ਨਹੀਂ ਕੀਤੀ। ਇਸ ਦਾ ਮਤਲਬ ਇਹ ਇੰਪਲਾਇ ਹੋ ਗਿਆ ਕਿ ਸਟੇਟ ਟ੍ਰਿਬਿਊਨਲ ਦਾ ਜੋ ਫੈਸਲਾ ਹੋਏਗਾ ਉਸ ਦੀ ਸੁਪਰੀਮ ਕੋਰਟ ਦੇ ਵਿੱਚ ਅਪੀਲ ਹੋਵੇਗੀ। ਸੁਪਰੀਮ ਕੋਰਟ ਦੇ ਵਿੱਚ ਬਹੁਤ ਸਾਰੇ ਮੈਟਰ ਸਟੇਟ ਟ੍ਰਿਬਿਊਨਲ ਦੇ ਵਿੱਚੋਂ ਨਿਕਲ ਕੇ ਗਏ। ਉਹਨਾਂ ਦੇ ਜੱਜਾਂ ਨੇ ਫੈਸਲਾ ਕੀਤਾ ਕਿ ਇਸ ਮੈਟਰ ਦੀ ਪੂਰੀ ਤਰ੍ਹਾਂ ਘੋਖ ਕੀਤੀ ਜਾਵੇ ਕਿ ਕੀ ਸੁਪਰੀਮ ਕੋਰਟ ਵਿੱਚ ਡਾਇ-ਰੈਕਟ ਅਪੀਲ ਕਰਨੀ ਚਾਹੀਦੀ ਹੈ ਜਾਂ this matter should be exercised by some other authority. So the matter was referred to the 7 Judges Bench. ਉਨ੍ਹਾਂ ਨੇ 1997 ਵਿੱਚ ਜਜਮੈਂਟ ਦੇ ਦਿੱਤੀ। ਇਸ ਜਜਮੈਂਟ ਵਿੱਚ ਉਨ੍ਹਾਂ ਨੇ ਕਿਹਾ ਕਿ " Instead of coming to the Supreme Court, the appeals against judgements of the Tribunal may be reffered to the Division Bench of the High Court. ਹੁਣ ਹਾਈ ਕੋਰਟ ਦੇ ਵਿਚ ਅਪੀਲ ਜਾਣ ਦੇ ਨਾਲ ਜੋ ਇਸੇ ਐਕਟ ਦਾ ਸੈਕਸ਼ਨ-28 ਸੀ, ਉਸ ਦੀ ਰੇਲੇਵੇਂਸੀ ਘੱਟ ਗਈ। ਸੈਕਸ਼ਨ 28 ਇਹ ਹੈ :—

Section—28. Exclusion of jurisdiction of Courts except the Supreme Court under Article—136 or the Constitution. On a from the date from which any jurisdiction, powers and authority becomes exercisable under this Act by a Tribunal in relation to recruitment and matters concerning recruitment in any Service or post or service matters concerning members of any Service or persons or appointed to any Service or post, no court except :—

(a) The Supreme Court ; or

(b) any Industrial Tribunal, Labour Court or other authority constituted under the Industrial Disputes Act, 1947 or anyother corresponding law for the time being in force.

shall have or be entitled to exercise and jurisdiction, powers or authority in relation to such recruitment or matters concerning such recruitment or such service matters.

ਹੁਣ ਇਹ ਜਜਮੈਂਟ ਆਉਣ ਤੋਂ ਬਾਅਦ ਪੰਜਾਬ ਸਰਕਾਰ ਦੀ ਇਹ ਬਿਲਕੁਲ ਨੀਅਤ ਸੀ ਕਿ ਅਸੀਂ ਟ੍ਰਿਬਿਊਨਲ ਕਾਇਮ ਕਰੀਏ । ਇਹ ਜੱਜਮੈਂਟ ਆਉਣ ਤੋਂ ਬਾਅਦ ਪੰਜਾਬ ਸਰਕਾਰ ਨੇ ਇਸ ਜਜਮੈਂਟ ਦੇ ਸੰਦਰਭ ਵਿੱਚ ਕੁਝ ਸਪਸ਼ਟੀਕਰਨ ਕੇਂਦਰ ਸਰਕਾਰ ਤੋਂ ਮੰਗੇ ਕਿ ਇਸ ਦਾ ਚੇਅਰਮੈਨ ਲਾਈਏ, ਕਿਸ ਤਰ੍ਹਾਂ ਕਰੀਏ, ਕਿਸ ਨੂੰ ਲਗਾਈਏ, ਕਿਸ ਕੁਆਲੀਫਿਕੇਸ਼ਨ ਵਾਲੇ ਨੂੰ ਲਗਾਈਏ ਔਰ ਇਸ ਸਬੰਧ ਵਿੱਚ ਪੱਤਰ ਵਿਹਾਰ ਚੱਲ ਰਿਹਾ ਹੈ । ਸ. ਮੈਂ ਏਸੇ ਕਰਕੇ ਹੀ, ਸ੍ਰੀ ਗਰੇਵਾਲ ਸਾਹਿਬ ਨੇ ਵੀ ਸ਼ੁਰੂ ਵਿਚ ਹੀ ਪਰਪੋਜ਼ਲ ਰੱਖੀ ਸੀ, ਕਹਿੰਦਾ ਹਾਂ ਕਿ as for as the intention of Government is concerned, the Government is not backing out from the constitution of the State Administrative Tribunal. The question is that only because of this judgement, and the clarification we have sought from the Central Government, the delay has occurred. ਮੈਂ ਤਾਂ ਕਲੀਅਰ ਸ਼ਬਦਾਂ ਵਿੱਚ ਕਿਹਾ ਹੈ ਪਰ ਜੇ ਤੁਸੀਂ ਬਹਿਸ ਕਰਨੀ ਹੈ ਤਾਂ ਕਰੀ ਜਾਓ । I am putting an objective argument. ਅਸੀਂ ਬੜਾ ਨਿਆਂ ਦਿੱਤਾ ਹੈ, ਤੁਸੀਂ ਦੱਸੋ ਜੇ ਨਹੀਂ ਦਿੱਤਾ । ਤੁਸੀਂ ਤਾਂ ਪੀ.ਪੀ.ਐਸ.ਸੀ. ਦੇ ਦਾਇਰੇ ਵਿੱਚੋਂ ਪੋਸਟਾਂ ਕੱਢ ਲਈਆਂ । ਡੀ.ਟੀ.ਓ. ਸਿੱਧੇ ਭਰਤੀ ਕਰ ਲਏ, ਬੀ.ਡੀ.ਪੀ.ਓ. ਸਿੱਧੇ ਭਰਤੀ ਕਰ ਲਏ, ਐਗਜ਼ੈਕਟਿਵ ਅਫ਼ਸਰਾਂ ਦੀਆਂ ਪੋਸਟਾਂ ਐਡਵਰਟਾਈਜ਼ ਕੀਤੀਆਂ ਪਰ ਹੱਥੋਂ-ਹੱਥੀਂ ਅਰਜ਼ੀਆਂ ਫੜ ਲਈਆਂ ਤੇ ਈ.ਓ. ਲਗਾ ਦਿੱਤੇ । ਪੰਜਾਬ ਤੇ ਹਰਿਆਣਾ ਹਾਈ ਕੋਰਟ ਨੂੰ ਇਸ ਸਬੰਧ ਵਿੱਚ ਇੰਟਰਫੀਨ ਕਰਨਾ ਪਿਆ, ਸਟਰਿਕਚਰ ਪਾਸ ਕਰਨੇ ਪਏ । Punjab and Haryana High Court had to come into action. The High Court passed strictures against the Government. Those are eye-opening for anybody. Those are the guidelines. ਉਹ ਸਾਡੇ ਵਾਸਤੇ ਵੀ ਗਾਈਡਲਾਈਨਜ਼ ਹਨ ਅਤੇ ਅਸੀਂ ਵੀ ਉਸ ਤੋਂ ਇਧਰ-ਉਧਰ ਨਹੀਂ ਜਾ ਸਕਦੇ । ਸਪੀਕਰ ਸਾਹਿਬ, ਮੈਂ ਤੁਹਾਡੇ ਧਿਆਨ ਵਿੱਚ ਇਹ ਗੱਲ ਲਿਆਉਣਾ ਚਾਹੁੰਦਾ ਹਾਂ ਕਿ ਟੀਚਰਾਂ ਦੀਆਂ ਪੋਸਟਾਂ ਘੱਟ ਐਡਵਰਟਾਈਜ਼ ਕੀਤੀਆਂ ਗਈਆਂ ਪਰ ਭਰਤੀ ਵੱਧ ਕੀਤੀ ਗਈ । ਅਸੀਂ ਉਨ੍ਹਾਂ ਨੂੰ ਰੈਗੂਲਰਾਈਜ਼ ਕੀਤਾ, ਮੈਕਸੀਮਮ ਅਕਾਮੋਡੇਟ ਕੀਤਾ ਪਰ ਇਹ ਉਨ੍ਹਾਂ ਦੀ ਬਦਕਿਸਮਤੀ ਸੀ ਕਿ ਹਾਈ ਕੋਰਟ ਅਤੇ ਸੁਪਰੀਮ ਕੋਰਟ ਨੇ ਕਹਿ ਦਿੱਤਾ ਕਿ ਉਹ ਲੱਗ ਨਹੀਂ ਸਕਦੇ । ਅਸੀਂ ਫਿਰ ਉਨ੍ਹਾਂ ਵਾਸਤੇ ਨਵਾਂ ਕਾਨੂੰਨ ਬਣਾਇਆ । ਸਾਡੀ ਸਰਕਾਰ ਨੇ, ਸਰਦਾਰ ਬਾਦਲ ਦੀ ਸਰਕਾਰ ਨੇ ਕਿਹਾ ਕਿ ਉਹ ਸਾਡੇ ਪੰਜਾਬ ਦੇ ਬੱਚੇ ਹਨ, ਅਸੀਂ ਉਨ੍ਹਾਂ ਨੂੰ ਅਕਾਮੋਡੇਟ ਕਰਾਂਗੇ । ਇਸ ਲਈ ਅਸੀਂ ਉਨ੍ਹਾਂ ਵਾਸਤੇ ਸਪੈਸ਼ਲ ਕਾਨੂੰਨ ਬਣਾਇਆ ਕਿਉਂਕਿ ਉਨ੍ਹਾਂ ਦਾ ਕੋਈ ਕਸੂਰ ਨਹੀਂ ਸੀ । ਉਨ੍ਹਾਂ ਨੂੰ ਪਹਿਲੀ ਸਰਕਾਰ ਨੇ ਕਾਇਦੇ-ਕਾਨੂੰਨ ਦੇ ਅੰਤਰਗਤ ਭਰਤੀ ਨਹੀਂ ਸੀ ਕੀਤਾ । ਇਸ ਲਈ ਸਾਡੀ ਸਰਕਾਰ ਨੇ ਉਨ੍ਹਾਂ ਦੀਆਂ ਸਰਵਿਸਿਜ਼

[Minister for Food & Supplies and Parliamentary Affairs]
ਨੂੰ ਕਿਸੇ ਨਾ ਕਿਸੇ ਤਰੀਕੇ ਨਾਲ ਰੈਗੂਲਰਾਈਜ਼ ਕਰਨਾ ਹੈ ਅਤੇ ਉਹ ਰੈਗੂਲਰਾਈਜ਼ ਕੀਤੀਆਂ ਪਰ ਫਿਰ ਬਦਕਿਸਮਤੀ ਨਾਲ ਹਾਈ ਕੋਰਟ ਨੇ ਇਸ ਨੂੰ ਸਟੈਪ-ਡਾਊਨ ਕਰ ਦਿੱਤਾ । ਇਸ ਦੇ ਵਿੱਚ ਸਾਡਾ ਕੋਈ ਕਸੂਰ ਨਹੀਂ ਹੈ ।

ਇਹ ਜਿਹੜੀ ਅੱਤਵਾਦ ਦੇ ਖਿਲਾਫ ਲੜਾਈ ਦੀ ਗੱਲ ਕੀਤੀ ਹੈ, ਇਨ੍ਹਾਂ ਨੇ ਕਿਹਾ ਹੈ ਕਿ ਬੜੇ ਅਫਸਰਾਂ ਨੇ ਲੜਾਈ ਲੜੀ ਹੈ । ਅਸੀਂ ਵੀ ਕਹਿੰਦੇ ਹਾਂ ਲੜੀ ਹੈ । ਅਸੀਂ ਜਿਹੜੇ ਅਫਸਰ ਲੜੇ ਉਨ੍ਹਾਂ ਨੂੰ ਪਹਿਲਾਂ ਵੀ ਸ਼ਾਬਾਸ਼ ਦਿੱਤੀ ਅਤੇ ਅੱਜ ਵੀ ਦੇ ਰਹੇ ਹਾਂ । . . (ਵਿਘਨ) (ਇੱਕ ਅਵਾਜ਼ : ਤੁਹਾਡੇ ਸਮੇਂ ਅਫਸਰਾਂ ਨੇ ਸਿਊ-ਸਾਈਡ ਕੀਤਾ ਹੈ। ) ਉਹ ਵੀ ਤੁਸੀਂ ਹੀ ਕਰਵਾਇਆ ਹੈ । ਪਹਿਲਾਂ ਮੇਰੀ ਗੱਲ ਸੁਣ ਲਵੋ । (ਵਿਘਨ) ਸਪੀਕਰ ਸਾਹਿਬ, ਮੈਂ ਤੁਹਾਡੇ ਧਿਆਨ ਵਿੱਚ ਇੱਕ ਗੱਲ ਲਿਆਉਣਾ ਚਾਹੁੰਦਾ ਹਾਂ ਕਿ ਸਾਡੀ ਕਹਿਣੀ ਤੇ ਕਰਨੀ ਵਿੱਚ ਕੋਈ ਅੰਤਰ ਨਹੀਂ ਹੈ । ਜੋ ਅਸੀਂ ਕਹਿੰਦੇ ਹਾਂ ਉਹੋ ਹੀ ਕਰਦੇ ਹਾਂ । ਟ੍ਰਿਬਿਊਨਲ ਬਣਾਉਣ ਦੇ ਰਸਤੇ ਵਿੱਚ ਕਾਨੂੰਨੀ ਅੜਚਨਾਂ ਨੂੰ ਦੂਰ ਕਰਨ ਵਾਸਤੇ ਅਸੀਂ ਕੇਂਦਰ ਸਰਕਾਰ ਨੂੰ ਲਿਖਿਆ ਹੋਇਆ ਹੈ । ਜਦੋਂ ਉਨ੍ਹਾਂ ਤੋਂ ਕਲੈਰੀਫਿਕੇਸ਼ਨ ਆ ਜਾਵੇਗੀ we will proceed because inview of this judgement, there are some flaws. ਇਸ ਐਕਟ ਦਾ ਜਿਹੜਾ ਪਰਪਜ਼ ਸੀ ਕਿ ਕੋਈ ਵੀ ਟ੍ਰਿਬਿਊਨਲ ਦੇ ਫੈਸਲੇ ਤੋਂ ਬਾਅਦ ਸਿੱਧਾ ਸੁਪਰੀਮ ਕੋਰਟ ਵਿੱਚ ਅਪੀਲ ਕਰ ਸਕੇਗਾ ਉਹ ਤਾਂ ਹੱਲ ਨਹੀਂ ਹੋਇਆ । ਤਿੰਨ ਸਟੇਜਾਂ ਬਣ ਗਈਆਂ, ਟ੍ਰਿਬਿਊਨਲ, ਹਾਈ ਕੋਰਟ ਅਤੇ ਸੁਪਰੀਮ ਕੋਰਟ । ਇਸ ਨਾਲ ਜਿਹੜੀ ਕਵਿਕ ਰਿਲੀਫ ਮਿਲਣੀ ਸੀ ਉਹ ਨਹੀਂ ਮਿਲੀ । ਸੋ, ਜਿਸ ਪਰਪਜ਼ ਵਾਸਤੇ ਇਹ ਐਕਟ ਬਣਾਇਆ ਗਿਆ ਸੀ ਉਹ ਪਰਪਜ਼ ਇਸ ਦੇ ਅੰਤਰਗਤ ਪੂਰਾ ਨਹੀਂ ਹੋਇਆ । ਇਸ ਕਰਕੇ ਇਹ ਜਿਹੜਾ ਰੈਜ਼ੋਲਿਊਸ਼ਨ ਮੂਵ ਕੀਤਾ ਹੈ ਇਹ ਕੋਈ ਇੰਪਲਾਈਜ਼ ਦੀਆਂ ਭਾਵਨਾਵਾਂ ਨੂੰ ਮੁੱਖ ਰੱਖ ਕੇ ਨਹੀਂ ਕੀਤਾ ਸਗੋਂ ਆਪਣੀਆਂ ਭਾਵਨਾਵਾਂ ਨੂੰ ਸੈਟਸਫਾਈ ਕਰਨ ਵਾਸਤੇ ਮੂਵ ਕੀਤਾ ਹੈ । ਇਹ ਆਪ ਤਾਂ ਆਪਣੇ ਸਮੇਂ ਵਿੱਚ ਕੁਝ ਕਰ ਨਹੀਂ ਸਕੇ ਪਰ ਚਾਹੁੰਦੇ ਹਨ ਕਿ ਇਸ ਤਰ੍ਹਾਂ ਕਰਕੇ ਅਸੀਂ ਇੰਪਲਾਈਜ਼ ਦੀ ਸਿੰਪਥੀ ਵਿੰਨ ਕਰ ਲਵਾਂਗੇ । ਪਰ ਇਨ੍ਹਾਂ ਨੂੰ ਇਸ ਤਰ੍ਹਾਂ ਸਿੰਪਥੀ ਨਹੀਂ ਮਿਲਣੀ । ਅਸੀਂ ਤਾਂ ਕਰਮਚਾਰੀਆਂ ਵਾਸਤੇ ਪਹਿਲੇ ਹੱਲੇ ਹੀ 650 ਕਰੋੜ ਰੁਪਏ ਦੇ ਦਿੱਤੇ । ਇਹ ਤਾਂ ਪੇ-ਕਮਿਸ਼ਨ ਦੀ ਰਿਪੋਰਟ ਹੀ ਨਹੀਂ ਲੈ ਸਕੇ ਲਾਗੂ ਤਾਂ ਕੀ ਕਰਨੀ ਸੀ । (ਥੰਪਿੰਗ) ਬਾਦਲ ਸਰਕਾਰ ਆਪਣੇ ਰਾਜ ਦੇ ਇੰਪਲਾਈਜ਼ ਨੂੰ ਬਣਦਾ ਹੱਕ ਦੇਵੇਗੀ । ਮੇਰੇ ਨਾਲ ਵਿੱਤ ਮੰਤਰੀ ਜੀ ਬੈਠੇ ਹਨ, ਪਹਿਲੇ ਹੱਲੇ ਹੀ ਉਨ੍ਹਾਂ ਦਾ ਬਣਦਾ ਹੱਕ ਇਕਦਮ ਅਨਾਊਂਸ ਕਰ ਦਿੱਤਾ ਅਤੇ ਪੇਮੈਂਟ ਕਰਨ ਵਾਸਤੇ ਵੀ ਸਾਰਾ ਪ੍ਰਬੰਧ ਕਰ ਦਿੱਤਾ । ਅਸੀਂ ਇੰਪਲਾਇਜ਼ ਦੇ ਹੱਕਾਂ ਦਾ ਪੂਰਾ ਧਿਆਨ ਰੱਖਿਆ ਹੈ । ਇਸ ਕਰਕੇ ਪੰਜਾਬ ਦਾ ਇੰਪਲਾਈ ਬਿਲਕੁਲ ਸਰਕਾਰ ਦੇ ਨਾਲ ਹੈ ਅਤੇ ਤਨਦੇਹੀ ਨਾਲ ਕੰਮ ਕਰ ਰਿਹਾ ਹੈ । ਭਾਵੇਂ ਉਹ ਪੰਜਾਬ ਦੀਆਂ ਮਿਊਂਸਪਲ ਕਮੇਟੀਆਂ ਦੀਆਂ ਚੋਣਾਂ ਸਨ, ਭਾਵੇਂ ਪੰਚਾਇਤਾਂ ਦੀਆਂ ਚੋਣਾਂ ਸਨ, ਲੋਕ ਸਭਾ ਦੀਆਂ ਚੋਣਾਂ ਸਨ, ਇਨ੍ਹਾਂ ਨੇ ਮੁੱਦੇ ਤਾਂ ਉਥੇ ਵੀ ਉਠਾਏ ਅਤੇ 51 ਪੁਆਇੰਟ

ਪ੍ਰੋਗਰਾਮ ਦਾ ਰੌਲਾ ਪਾਇਆ। ਪਰ ਸਪੀਕਰ ਸਾਹਿਬ, ਲੋਕ ਤਾਂ ਪਹਿਲਾਂ 20 ਪੁਆਇੰਟ ਪ੍ਰੋਗਰਾਮ ਨਹੀਂ ਭੁੱਲੇ ਉਨ੍ਹਾਂ ਨੇ 51 ਪੁਆਇੰਟ ਪ੍ਰੋਗਰਾਮ ਕੀ ਸੁਣਨਾ ਸੀ। ਇਹ ਸਦਨ ਬੜਾ ਪਵਿੱਤਰ ਹੈ ਅਤੇ ਹਰ ਇੱਕ ਨੂੰ ਡੈਮੋਕਰੇਸੀ ਦਾ ਹੱਕ ਹੈ। ਇਨ੍ਹਾਂ ਨੇ ਤਾਂ ਐਮਰਜੰਸੀ ਲਗਾ ਦਿੱਤੀ ਸੀ। ਇਹ ਡੈਮੋਕਰੇਸੀ ਵੀ ਅਸੀਂ ਹੀ ਬਹਾਲ ਕਰਵਾਈ ਸੀ। ਅੱਜ ਇਹ ਇੰਪਲਾਈ ਦੀ ਗੱਲ ਕਰ ਰਹੇ ਹਨ, ਇਨ੍ਹਾਂ ਨੇ ਤਾਂ ਆਰਟੀਕਲ 226 ਅਤੇ 227 ਹੀ ਖਤਮ ਕਰ ਦਿੱਤੇ ਸਨ। ਕੋਈ ਵਿਅਕਤੀ ਆਪਣੀ ਅਪੀਲ ਅਤੇ ਦਲੀਲ ਨਹੀਂ ਕਰ ਸਕਦਾ ਸੀ।

**ਸ੍ਰੀ ਹਰਮਿੰਦਰ ਸਿੰਘ ਜੱਸੀ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ।

**ਸ੍ਰੀ ਸਪੀਕਰ :** ਮਿੱਤਲ ਸਾਹਿਬ, ਤੁਸੀਂ ਬੈਠੋ, ਜੱਸੀ ਜੀ ਦੀ ਗੱਲ ਸੁਣ ਲਈਏ।

**ਸ੍ਰੀ ਹਰਮਿੰਦਰ ਸਿੰਘ ਜੱਸੀ :** ਸਪੀਕਰ ਸਾਹਿਬ, ** ** **

**Mr. Speaker** : No Point of Order. ਹਾਂ ਜੀ, ਸ੍ਰੀ ਦਰਜੀ ਲਾਲ ਗਰਗ ਜੀ।

**ਖੁਰਾਕ ਤੇ ਸਪਲਾਈ ਰਾਜ ਮੰਤਰੀ :** ** ** **

**ਸ੍ਰੀ ਸਪੀਕਰ :** ਮੈਂ ਕਿਹਾ ਜੀ, ਚਰੰਜੀ ਲਾਲ ਜੀ, ਬੈਠ ਜਾਓ। No Point of Order. ਹਾਂ ਜੀ, ਮਿੱਤਲ ਜੀ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲੇ ਮੰਤਰੀ :** ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਅਸੀਂ ਤਾਂ ਸੰਵਿਧਾਨ ਦੀ ਕਦਰ ਕਰਨ ਵਾਲੇ ਹਾਂ।

**ਸ੍ਰੀ ਸਪੀਕਰ :** ਇੱਕ ਮਿੰਟ ਮਿੱਤਲ ਸਾਹਿਬ, ਡੋਗਰਾ ਸਾਹਿਬ ਦੀ ਗੱਲ ਸੁਣ ਲਈਏ।

**ਸ੍ਰੀ ਰਮੇਸ਼ ਚੰਦਰ ਡੋਗਰਾ :** ਸਪੀਕਰ ਸਾਹਿਬ, ਇਹ ਅੰਬੇਦਕਰ ਸਾਹਿਬ ਅਤੇ ਜਿਸ ਸੰਵਿਧਾਨ ਦੀ ਗੱਲ ਕਰ ਰਹੇ ਹਨ, ਉਸ ਨੂੰ ਬਾਦਲ ਸਾਹਿਬ ਅਤੇ **

**ਸ੍ਰੀ ਸਪੀਕਰ :** ਡੋਗਰਾ ਸਾਹਿਬ, ਬੈਠ ਜਾਓ।

**ਖੁਰਾਕ ਅਤੇ ਸਪਲਾਈ ਰਾਜ ਮੰਤਰੀ :** ** ** **

**ਸ੍ਰੀ ਸਪੀਕਰ :** ਹੁਣ ਮਾਸਟਰ ਮੋਹਨ ਲਾਲ ਜੀ ਦੀ ਵੀ ਗੱਲ ਸੁਣ ਲੈਂਦੇ ਹਾਂ। ਚਰੰਜੀ ਲਾਲ ਜੀ, ਬੈਠ ਜਾਓ। It should not be recorded. ਕੋਈ ਰਿਕਾਰਡ ਨਹੀਂ ਕਰਨਾ। ਚਰੰਜੀ ਲਾਲ ਜੀ ਬੈਠ ਜਾਓ। ਮਾਸਟਰ ਮੋਹਨ ਲਾਲ ਜੀ ਤੁਸੀਂ ਦੱਸੋ। ਚਰੰਜੀ ਲਾਲ ਜੀ, ਤੁਸੀਂ ਸਪੀਚ ਬਾਅਦ ਵਿੱਚ ਕਰ ਲੈਣਾ, ਤੁਹਾਨੂੰ ਮੌਕਾ ਦੇ ਦਿਆਂਗੇ। ਹਾਂ ਜੀ, ਮਾਸਟਰ ਮੋਹਨ ਲਾਲ ਜੀ।

---

**Expunged as ordered by the Chair.

ਜੰਗਲਾਤ, ਕਾਨੂੰਨੀ ਅਤੇ ਵਿਧਾਨਕ ਮਾਮਲੇ ਮੰਤਰੀ : ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਨੂੰ ਇੱਕ ਗੱਲ ਪੁੱਛਣੀ ਚਾਹੁੰਦਾ ਹਾਂ ਕਿ ਜਿਹੜਾ ਆਦਮੀ ਇਸ ਸਦਨ ਦਾ ਮੈਂਬਰ ਨਹੀਂ ਉਨ੍ਹਾਂ ਦੇ ਬਾਰੇ ਵਿੱਚ ਕਿੰਤੂ ਕਰਨਾ, ਉਨ੍ਹਾਂ ਦੀ ਆਲੋਚਨਾ ਕਰਨਾ, ਉਨ੍ਹਾਂ ਦੇ ਬਾਰੇ ਵਿੱਚ ਕੋਈ ਗੱਲ ਕਰਨਾ ਠੀਕ ਨਹੀਂ, ਜਿਹੜਾ ਆਦਮੀ ਇਸ ਸਦਨ ਦਾ ਮੈਂਬਰ ਨਹੀਂ ਅਤੇ ਜਵਾਬ ਨਹੀਂ ਦੇ ਸਕਦਾ । ਅਸੀਂ ਬੈਠੇ ਹਾਂ, ਸਾਡੇ ਨਾਲ ਸਵਾਲ ਕਰਨ ।

ਸ੍ਰੀ ਸਪੀਕਰ : ਮਾਸਟਰ ਮੋਹਨ ਲਾਲ ਜੀ, ਤੁਸੀਂ ਬੈਠ ਜਾਓ, । ਹਾਂ ਜੀ ਬਾਦਲ ਸਾਹਿਬ ।

ਖੇਤੀਬਾੜੀ ਮੰਤਰੀ : ** ** **

**Mr. Speaker** : No Point of Order.

ਖੇਤੀਬਾੜੀ ਮੰਤਰੀ : ** ** **

ਸ੍ਰੀ ਸਪੀਕਰ : ਨਹੀਂ ਨਹੀਂ, ਇਹ ਪੁਆਇੰਟ ਆਫ਼ ਆਰਡਰ ਨਹੀਂ ਹੈ । ਹਾਂ ਜੀ, ਜੋਸ਼ੀ ਸਾਹਿਬ ਤੋਂ ਪੁੱਛ ਲੈਂਦੇ ਹਾਂ । ਇਹ ਤੁਹਾਡਾ ਬੰਦਾ ਹੀ ਹੈ । ਜੋਸ਼ੀ ਸਾਹਿਬ, ਤੁਸੀਂ ਕੀ ਕਹਿਣਾ ਚਾਹੁੰਦੇ ਹੋ ?

ਸ੍ਰੀ ਹਰਮਿੰਦਰ ਸਿੰਘ ਜੱਸੀ : ਸਪੀਕਰ ਸਾਹਿਬ, ** **

**Mr. Speaker** : No Point of Order.

ਚੌਧਰੀ ਜਗਜੀਤ ਸਿੰਘ : ਸਪੀਕਰ ਸਾਹਿਬ, ** **

**Mr. Speaker** : No Point of Order.

ਖੇਤੀਬਾੜੀ ਮੰਤਰੀ : ** ** **

**Mr Speaker** : No Point of Order.

ਸ੍ਰੀਮਤੀ ਰਾਜਿੰਦਰ ਕੌਰ ਭੱਠਲ : ਸਪੀਕਰ ਸਾਹਿਬ, ਮੇਰੇ ਹੁਕਮ ਮੁਤਾਬਿਕ ਹੀ ਸਾਰਿਆਂ ਨੇ ਬਾਈਕਾਟ ਕੀਤਾ ਸੀ । (ਵਿਘਨ) ਇਹ ਮੇਰੀ ਸਲਾਹ ਨਾਲ ਦਿੱਲੀ ਗਏ ਸਨ । ਮੈਂ ਖੁਦ ਭੇਜਿਆ ਸੀ । (ਵਿਘਨ) (ਸ਼ੋਰ) ਮੈਂ ਕਿਹਾ ਕਿ ਤੁਸੀਂ ਵਾਕ-ਆਊਟ ਕਰਕੇ ਚੱਕਰ ਲਗਾ ਕੇ ਆ ਜਾਓ ।

---

**Expunged as ordered by the Chair.

**ਖੇਤੀਬਾੜੀ ਮੰਤਰੀ** : ਸਪੀਕਰ ਸਾਹਿਬ, ਮੈਂ ਤਾਂ ਭੈਣ ਜੀ ਦੀ ਮਦਦ ਕਰ ਰਿਹਾ ਹਾਂ। ਜੇ ਭੈਣ ਜੀ ਕੁਰਸੀ ਤੋਂ ਲਹਿਣਾ ਚਾਹੁੰਦੇ ਹਨ ਤਾਂ ਠੀਕ ਹੈ । ਮੈਂ ਚੁੱਪ ਕਰ ਜਾਂਦਾ ਹਾਂ । (ਹਾਸਾ)

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲੇ ਮੰਤਰੀ**: ਸਪੀਕਰ ਸਾਹਿਬ, ਜਿਹੜੀ ਡੋਗਰਾ ਸਾਹਿਬ ਨੇ ਗੱਲ ਕੀਤੀ ਹੈ, ਉਸ ਵਿੱਚ ** ** ਬਾਰੇ ਕਿਹਾ ਹੈ ..... ।

**ਸ੍ਰੀ ਸਪੀਕਰ** ਉਹ ਐਕਸਪੰਜ ਕਰ ਦਿੱਤਾ ਜਾਵੇ ! (ਵਿਘਨ)

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲੇ ਮੰਤਰੀ** : ਸਪੀਕਰ ਸਾਹਿਬ, ਮੈਂ ਅਰਜ਼ ਕਰਦਾਂ ਹਾਂ ਕਿ ਵਿਧਾਨ ਸਭਾ ਵਿੱਚ ਜੋ ਅੱਖਰ-ਅੱਖਰ ਲਿਖਿਆ ਹੈ, ਅਸੀਂ ਉਸ ਦੀ ਪਾਲਣਾ ਕਰਦੇ ਹਾਂ ਔਰ ਤਿਰੰਗੇ ਝੰਡੇ ਦਾ ਸਤਿਕਾਰ ਕਰਦੇ ਹਾਂ । ਮੈਂ ਸਮਝਦਾ ਹਾਂ ਕਿ ਆਜ਼ਾਦੀ ਤੋਂ ਬਾਅਦ ਸੰਵਿਧਾਨ ਲਿਖਿਆ ਗਿਆ ਹੈ। ਆਜ਼ਾਦੀ ਆਈ ਪਰ ਇਸ ਵਾਸਤੇ ਬੜੀ ਲੰਬੀ ਚੌੜੀ ਲੜਾਈ ਲੜਨੀ ਪਈ । ਪ੍ਰਿਥਵੀ ਰਾਜ ਚੌਹਾਨ ਤੋਂ ਬਾਅਦ ਪਹਿਲੀ ਵਾਰ ਹਿੰਦਸਤਾਨ ਵਿੱਚ 15 ਅਗਸਤ, 1947 ਨੂੰ ਹਿੰਦੁਸਤਾਨੀਆਂ ਦਾ ਰਾਜ ਆਇਆ। ਮੈਂ ਪੁੱਛਣਾ ਚਾਹੁੰਦਾ ਹਾਂ ਔਰ ਦੱਸਣਾ ਚਾਹੁੰਦਾ ਹਾਂ ਕਿ ਤੁਸੀਂ ਕੀ ਕਰਦੇ ਰਹੇ । ਮੈਂ ਇਨ੍ਹਾਂ ਵਿਧਾਨ ਦੀਆਂ ਗੱਲਾਂ ਕਰਨ ਵਾਲਿਆਂ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ 12 ਜੂਨ, 1975 ਨੂੰ ਜਿਸ ਵਕਤ ਇਲਾਹਾਬਾਦ ਹਾਈ ਕੋਰਟ ਨੇ ਫੈਸਲਾ ਦਿੱਤਾ ਕਿ ਸ੍ਰੀਮਤੀ ਇੰਦਰਾ ਗਾਂਧੀ ਉਸ ਵੇਲੇ ਦੀ ਪ੍ਰਧਾਨ ਮੰਤਰੀ ਦੀ ਇਲੈਕਸ਼ਨ ਵੁਆਇਡ ਹੈ । ਇਹ ਫੈਸਲਾ ਰਾਜ ਨਰਾਇਣ ਦੀ ਪਟੀਸ਼ਨ ਤੇ ਦਿੱਤਾ । ਕੀ ਕਾਨੂੰਨ ਅਸੀਂ ਚੇਂਜ ਕੀਤਾ ਹੈ ਜਾਂ ਇਨ੍ਹਾਂ ਨੇ ਕੀਤਾ ਹੈ ? ਫਿਰ 25 ਜੂਨ ਨੂੰ ਜਦੋਂ ਸਟੇਅ ਮਿਲ ਗਈ (ਵਿਘਨ) (ਸ਼ੋਰ)

**ਸ੍ਰੀ ਸਪੀਕਰ** : ਇਹ ਕਾਨੂੰਨ ਦੀ ਗੱਲ ਕਰ ਰਹੇ ਹਨ । ਇਹ ਜਜਮੈਂਟ ਦੱਸ ਰਹੇ ਹਨ । (ਵਿਘਨ) (ਸ਼ੋਰ)

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲੇ ਮੰਤਰੀ** : ਜੇ ਤਸੱਲੀ ਨਹੀਂ ਹੋਈ ਤਾਂ ਰਾਜ ਨਰਾਇਣ ਦਾ ਕੇਸ ਸੁਣਾ ਦਿੰਦਾ ਹਾਂ (ਵਿਘਨ) (ਸ਼ੋਰ) ਸੁਣ ਤਾਂ ਲਓ । ਭਰਾਵੋ, ਸੁਣ ਤਾਂ ਲਓ (ਵਿਘਨ) ਇਸ ਵਿਚ ਰਾਜ ਨਰਾਇਣ ਵਰਸਿਜ਼ ਸ੍ਰੀਮਤੀ ਇੰਦਰਾ ਗਾਂਧੀ ਬਲਕਿ ਇੰਦਰਾ ਨਹਿਰੂ ਗਾਂਧੀ ਕੇਸ ਡਿਸਕਸ ਹੋਇਆ ਜਿਸ ਦੀ ਮੈਂ ਜਜਮੈਂਟ ਰੇਫਰ ਕੀਤੀ ਹੈ । ਮੈਂ ਕਾਇਦੇ-ਕਾਨੂੰਨ ਤੋਂ ਬਾਹਰ ਨਹੀਂ ਜਾਂਦਾ । (ਸ਼ੋਰ) (ਵਿਘਨ)

(ਇਸ ਸਮੇਂ ਮਾਨਯੋਗ ਮੈਂਬਰ ਸ੍ਰੀ ਰਮੇਸ਼ ਚੰਦਰ ਡੋਗਰਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਕਹਿ ਰਹੇ ਸਨ ਕਿ ਇਹ ਰੈਜ਼ੋਲਿਊਸ਼ਨ ਪਾਸ ਕੀਤਾ ਜਾਵੇ ਅਤੇ ਸਦਨ ਵਿਚ ਕਾਫੀ ਸ਼ੋਰ ਸੀ ।)

ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਸੰਵਿਧਾਨ ਦਾ ਸਤਿਆ-ਨਾਸ ਕੀਤਾ ਕਿਉਂਕਿ ਐਮਰਜੰਸੀ ਲਗਾਈ । ਇੱਕ-ਇੱਕ ਸਾਲ ਲੋਕ ਸਭਾ/ਵਿਧਾਨ ਸਭਾ

**Expunged as ordered by the Chair.

[ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲੇ ਮੰਤਰੀ]
ਦੀ ਮਿਆਦ ਵੀ ਵਧਾ ਦਿੱਤੀ । ਹੁਣ ਇਹ ਸਾਨੂੰ ਕਾਨੂੰਨ ਪੜ੍ਹਾਉਣ ਲੱਗੇ ਹਨ । ਇਨ੍ਹਾਂ ਕੋਲ ਕੁਝ ਵੀ ਕਹਿਣ ਨੂੰ ਨਹੀਂ ।

(ਇਸ ਸਮੇਂ ਕਾਂਗਰਸ ਪਾਰਟੀ ਦੇ ਸਦਨ ਵਿੱਚ ਹਾਜ਼ਰ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ਅਤੇ ਸਦਨ ਵਿਚ ਕਾਫੀ ਸ਼ੋਰ ਸੀ ।)

ਇਨ੍ਹਾਂ ਨੇ ਸਿਰਫ ਟਾਈਮ ਜ਼ਾਇਆ ਕਰਨ ਵਾਸਤੇ ਮੁੱਦਾ ਰੇਜ਼ ਕੀਤਾ ਹੈ । ਵਿਧਾਨ ਦੀ ਇਨ੍ਹਾਂ ਨੇ ਅਵਹੇਲਣਾ ਕੀਤੀ ਹੈ । ਹਾਈ ਕੋਰਟ ਦੇ ਜੱਜ ਦੇ ਘਰ ਅੱਗੇ ਮੁਜ਼ਾਹਰਾ ਕੀਤਾ ।

---

## WALK-OUT

(ਇਸ ਸਮੇਂ ਕਾਂਗਰਸ ਪਾਰਟੀ ਦੇ ਹਾਜ਼ਰ ਮਾਨਯੋਗ ਮੈਂਬਰ ਸਾਹਿਬਾਨ ਸਦਨ ਵਿੱਚੋਂ ਵਾਕ ਆਊਟ ਕਰ ਗਏ ।) (ਵਿਘਨ) (ਸ਼ੋਰ)

---

## RESOLUTION RE. SETTING UP A STATE ADMINISTRATIVE TRIBUNAL FOR EXPEDITING THE SERVICE CASES OF THE STATE GOVERNMENT EMPLOYEES (*Resumption*)

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲੇ ਮੰਤਰੀ :** ਅੱਜ ਇਹ ਕਾਨੂੰਨ ਦੇ ਰਖਵਾਲੇ ਬਣਦੇ ਫਿਰਦੇ ਹਨ । ਕਈ ਲੋਕਾਂ ਨੂੰ ਇਨ੍ਹਾਂ ਨੇ ਜੇਲ੍ਹ ਵਿੱਚ ਰੱਖਿਆ । (ਵਿਘਨ) (ਸ਼ੋਰ)

**Mr. Speaker :** The House stands adjourned till 9-00 A.M. on Friday, the 3rd July, 1998.

| *1.30 P.M. | The Sabha then adjourned* till 9-00 A.M. on Friday, |
|---|---|

the 3rd July, 1998)

---

# APPENDIX

## TO

## PUNJAB VIDHAN SABHA DEBATE

*Dated 2nd July, 1998*

*Vol. V No. 10*

---

## STARRED QUESTION AND ANSWERS

---

### ਜ਼ਿਲ੍ਹਾ ਪਰੀਸ਼ਦ ਰੋਪੜ ਦੇ ਦਫਤਰ ਵਿਚ ਡਰਾਈਵਰਾਂ ਦੀ ਭਰਤੀ ਬਾਰੇ

*1164. 1. ਸ਼੍ਰੀ ਰਮੇਸ਼ ਚੰਦਰ ਡੋਗਰਾ
2. ਡਾਕਟਰ ਹਰਬੰਸ ਲਾਲ } : ਕੀ ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :

(ੳ) ਕੀ ਮਾਰਚ 1993 ਦੇ ਮਹੀਨੇ ਦੇ ਦੌਰਾਨ ਜ਼ਿਲ੍ਹਾ ਪ੍ਰੀਸ਼ਦ, ਰੋਪੜ ਦੇ ਦਫਤਰ ਵਿਚ ਡਰਾਈਵਰਾਂ ਦੀਆਂ ਆਸਾਮੀਆਂ ਲਈ ਕੋਈ ਇੰਟਰਵਿਊ ਹੋਈ ਸੀ, ਜੇਕਰ ਅਜਿਹਾ ਹੋਵੇ ਤਾਂ ਉਮੀਦਵਾਰਾਂ ਦੇ ਨਾਂ ਅਤੇ ਵੇਰਵੇ ਕੀ-ਕੀ ਹਨ, ਜਿਹੜੇ ਇਸ ਵਿਚ ਹਾਜ਼ਰ ਹੋਏ ਅਤੇ ਹਰ ਇਕ ਕੇਸ ਵਿਚ ਇੰਟਰਵਿਊ ਦੀ ਤਾਰੀਖ ਕੀ ਹੈ :—

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਇੰਟਰਵਿਊ ਦੇ ਅਧਾਰ ਤੇ ਚੁਣੇ ਗਏ ਉਮੀਦਵਾਰਾਂ ਦੇ ਨਾਂ ਅਤੇ ਵੇਰਵੇ ਕੀ-ਕੀ ਹਨ ?

ਸਰਦਾਰ ਨਿਰਮਲ ਸਿੰਘ ਕਾਹਲੋਂ : (ੳ) ਹਾਂ ਜੀ। ਰੋਪੜ ਜ਼ਿਲ੍ਹੇ ਦੇ ਜਿਨ੍ਹਾਂ ਉਮੀਦਵਾਰਾਂ ਨੇ ਡਰਾਈਵਰ ਦੀ ਆਸਾਮੀ ਲਈ ਜ਼ਿਲ੍ਹਾ ਵਿਕਾਸ ਅਤੇ ਪੰਚਾਇਤ ਅਫਸਰ ਰੋਪੜ ਦੇ ਦਫਤਰ ਵਿਖੇ ਅਰਜ਼ੀਆਂ ਦਿੱਤੀਆਂ ਸਨ, ਉਸਦਾ ਵਿਵਰਣ *ਅਨੁਲੱਗ 'ਕ'

---

*Placed in the Library.

ਵਿਚ ਦਰਜ ਹੈ । ਪਰੰਤੂ ਇਹ ਵਿਭਾਗ ਇਸ ਸੂਚੀ ਵਿਚ ਦਰਜ ਉਮੀਦਵਾਰਾਂ ਵਿਚੋਂ ਇੰਟਰਵਿਊ ਕੀਤੇ ਉਮੀਦਵਾਰਾਂ ਦੇ ਨਾਂ, ਵੇਰਵੇ ਅਤੇ ਇੰਟਰਵਿਊ ਦੀ ਮਿਤੀ ਦੱਸਣ ਤੋਂ ਅਸਮਰਥ ਹੈ ਕਿਉਂਕਿ ਰਿਕਾਰਡ ਪੁਰਾਣਾ ਹੋਣ ਕਾਰਣ ਉਪਲੱਬਧ ਨਹੀਂ ਹੋਇਆ ਪਰ ਫਿਰ ਵੀ ਉਸ ਸਮੇਂ ਦੇ ਸੰਬੰਧਤ ਅਧਿਕਾਰੀਆਂ/ਕਰਮਚਾਰੀਆਂ, ਜੋ ਉਸ ਸਮੇਂ ਸੰਬੰਧਤ ਸੈਕਸ਼ਨ ਵਿਚ ਤੈਨਾਤ ਸਨ, ਦੇ ਵਿਰੁੱਧ ਅਨੁਸ਼ਾਸਨੀ ਕਾਰਵਾਈ ਆਰੰਭ ਕਰ ਦਿੱਤੀ ਹੈ ।

(ਅ) ਵਿਭਾਗੀ ਚੋਣ ਕਮੇਟੀ ਵਲੋਂ ਸਿਫ਼ਾਰਿਸ਼ ਕੀਤੇ (ਰੋਪੜ ਜ਼ਿਲ੍ਹੇ ਲਈ) ਨਾਂਵਾਂ ਦੀ ਸੂਚੀ

1. ਸ੍ਰੀ ਸੁਰਜੀਤ ਸਿੰਘ, ਪੁੱਤਰ ਸ੍ਰੀ ਰਣਜੀਤ ਸਿੰਘ,
   ਪਿੰਡ ਗੋਗੋਂ, ਡਾਕਖਾਨਾ ਭੱਕੋ ਮਾਜਰਾ,
   ਤਹਿਸੀਲ ਚਮਕੌਰ ਸਾਹਿਬ, ਜ਼ਿਲ੍ਹਾ ਰੋਪੜ ।

2. ਸ੍ਰੀ ਕੁਲਦੀਪ ਸਿੰਘ ਪੁੱਤਰ ਸ੍ਰੀ ਹਰਬੰਸ ਸਿੰਘ,
   ਪਿੰਡ ਮਾਣੇ ਮਾਜਰਾ, ਜ਼ਿਲ੍ਹਾ ਰੋਪੜ ।

3. ਸ੍ਰੀ ਜਗਤਾਰ ਸਿੰਘ ਪੁੱਤਰ ਸ੍ਰੀ ਚਰਨ ਸਿੰਘ,
   ਪਿੰਡ ਤੇ ਡਾਕਖਾਨਾ ਬਜਹੇੜੀ, ਜ਼ਿਲ੍ਹਾ ਰੋਪੜ ।

ਡਰਾਈਵਰਾਂ ਦੀਆਂ ਅਸਾਮੀਆਂ ਲਈ ਵੇਟਿੰਗ ਲਿਸਟ ਲਈ ਸਿਫ਼ਾਰਿਸ਼ ਕੀਤੇ (ਰੋਪੜ ਜ਼ਿਲ੍ਹੇ ਲਈ) ਨਾਂਵਾਂ ਦੀ ਸੂਚੀ

1. ਸ੍ਰੀ ਪਰਮਜੀਤ ਸਿੰਘ ਪੁੱਤਰ ਸ੍ਰੀ ਗੁਰਮੇਜ ਸਿੰਘ,
   ਮਕਾਨ ਨੰਬਰ 644 ਗਿਆਨੀ ਜ਼ੈਲ ਸਿੰਘ ਕਲੋਨੀ, ਰੋਪੜ ।

2. ਸ੍ਰੀ ਮਨਜੀਤ ਸਿੰਘ ਪੁੱਤਰ ਸ੍ਰੀ ਰੱਖੀ ਸਿੰਘ
   ਪਿੰਡ ਤੇ ਡਾਕਖਾਨਾ ਬਹਿਰਾਮਪੁਰ, ਜ਼ਿਲ੍ਹਾ ਰੋਪੜ ।

———

307—1-1-99—305 ਕਾਪੀਆਂ—ਪੰਜਾਬ ਸਰਕਾਰ ਪ੍ਰੈਸ, ਪਟਿਆਲਾ ।

# PUNJAB VIDHAN SABHA

## DEBATES

*3rd July, 1998*

Vol. V—No. 11

OFFICIAL REPORT

CONTENTS

*Friday, the 3rd July, 1998*



**Punjab Vidhan Sabha Secretariat, Chandigarh.**

Price Rs..........

# PUNJAB VIDHAN SABHA

*Friday, the 3rd July, 1998*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh at 9.00 A.M. Mr. Speaker (Sardar Charnjit Singh Atwal) in the Chair.*

---

## POSTPONED STARRED QUESTIONS AND ANSWERS

---

**ਸ੍ਰੀ ਸਪੀਕਰ** : ਪਹਿਲਾਂ ਪੋਸਟਪੋਨ ਕੁਐਸਚਨ ਲਏ ਜਾਣਗੇ ।

**ਚੌਥੇ ਤਨਖਾਹ ਕਮਿਸ਼ਨ ਦੀਆਂ ਸਿਫ਼ਾਰਸ਼ਾਂ ਨੂੰ ਲਾਗੂ ਕਰਨਾ**

*1047. **ਸਰਦਾਰ ਹਰਮਿੰਦਰ ਸਿੰਘ ਜੱਸੀ** : ਕੀ ਵਿੱਤ ਮੰਤਰੀ ਕਿਰਪਾ ਕਰਕੇ ਦਸਣਗੇ ਕਿ—

(ੳ) ਕੀ ਚੌਥੇ ਪੰਜਾਬ ਤਨਖਾਹ ਕਮਿਸ਼ਨ ਨੇ ਆਪਣੀ ਰਿਪੋਰਟ ਵਿਚ ਰਾਜ ਸਰਕਾਰ ਦੇ ਕਰਮਚਾਰੀਆਂ ਲਈ ਸਮਾਂ-ਬੱਧ ਤਰੱਕੀਆਂ (ਟਾਈਮ ਸਕੇਲਜ਼) ਦੇਣ ਸਬੰਧੀ ਕੋਈ ਸਿਫ਼ਾਰਸ਼ ਕੀਤੀ ਸੀ; ਜੇਕਰ ਅਜਿਹਾ ਹੋਵੇ, ਤਾਂ ਉਸ ਦੇ ਵੇਰਵੇ ਕੀ ਹਨ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਕੀ ਉਕਤ ਸਿਫ਼ਾਰਸ਼ ਲਾਗੂ ਕਰ ਦਿੱਤੀ ਗਈ ਹੈ; ਜੇਕਰ ਨਹੀਂ, ਤਾਂ ਸਰਕਾਰ ਇਸ ਸਬੰਧ ਵਿਚ ਅੰਤਮ ਫੈਸਲਾ ਕਦੋਂ ਲੈਣ ਦਾ ਵਿਚਾਰ ਰੱਖਦੀ ਹੈ ?

**ਕੈਪਟਨ ਕੰਵਲਜੀਤ ਸਿੰਘ** : (ੳ) ਹਾਂ ਜੀ, ਚੌਥੇ ਪੰਜਾਬ ਪੇ ਕਮਿਸ਼ਨ ਵਲੋਂ ਸਰਕਾਰੀ ਕਰਮਚਾਰੀਆਂ ਲਈ ਸਮਾਂ-ਬੱਧ (ਟਾਈਮ ਸਕੇਲ) ਦੇਣ ਦੀ ਸਿਫਾਰਸ਼ ਕੀਤੀ ਹੈ । ਚੌਥੇ ਪੰਜਾਬ ਪ ਕਮਿਸ਼ਨ ਨੇ ਇੰਜੀਨੀਅਰਾਂ, ਡਾਕਟਰਾਂ, ਪੀ. ਸੀ. ਐਸ. ਅਫ਼ਸਰਾਂ ਅਤੇ ਡੀ. ਐਸ. ਪੀਜ਼ ਆਦਿ ਨੂੰ ਤਿੰਨ/ਚਾਰ ਪੱਦਤੀ ਸਕੇਲ ਦੇਣ ਦੀ ਸਿਫ਼ਾਰਸ਼ ਕੀਤੀ ਹੈ । ਸਰਕਾਰੀ ਕਰਮਚਾਰੀਆਂ ਦੀਆਂ ਦੂਜੀਆਂ ਕੈਟਾਗਰੀਜ਼ ਨੂੰ ਐਸ਼ੋਰਡ ਕੈਰੀਅਰ ਪ੍ਰੋਗਰੈਸ਼ਨ ਸਕੀਮ ਦੀ ਸਿਫਾਰਸ਼ ਕੀਤੀ ਹੈ ਜਿਸ ਦੀ ਡਿਟੇਲ ਅਨੈਕਸਚਰ-ਏ ਤੇ ਹੈ, ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

(ਅ) ਤਿੰਨ/ਚਾਰ ਪੱਦਤੀ ਸਕੇਲ ਜਿਵੇਂ ਉਪਰ ਦੱਸਿਆ ਗਿਆ ਹੈ, ਬਾਰੇ ਨੋਟੀਫਿਕੇਸ਼ਨ ਅਨੈਕਸਚਰ 'ਬੀ'* ਜਾਰੀ ਕੀਤਾ ਜਾ ਚੁੱਕਾ ਹੈ । ਜਿਥੋਂ ਤੱਕ ਐਸ਼ੋਰਡ ਕੈਰੀਅਰ ਪ੍ਰੋਗਰੈਸ਼ਨ ਸਕੀਮ ਦਾ ਸਬੰਧ ਹੈ, ਇਹ ਮਾਮਲਾ ਵੀ ਫਾਈਨਲ ਹੋਣ ਵਾਲਾ ਹੈ ।

---

*Placed in the Library.

[Finance Minister]

## ANNEXURE—'A'

### Assured Career Progression Scheme

Assured Career Progression Scheme has been recommended for all categories of employees (other than those categories of who have three grade pay structure with direct recruitment in existing pay scale or Rs. 2200-4000) with the following main features :-

(i) After a service of 8 years in a post or posts in the same cadre, an employee who is not promoted to the next higher level on account of non-availability of a vacancy or there being no promotional channel, shall be placed in the pay scale of the next higher level in his own line or in the pay scale one step higher in the hiercrchy of pay scales as the case may be with a benefit of one increment in pay fixation instead of two increments admissible in case of promotion.

(ii) First and Second Proficiency Step-up(s) shall be granted to an employee after 16 and 24 years of services respectively in a post or posts in the same cadre.

(iii) An employee should be entitled to a maximum of two placements in higher scales and maximum of two Proficiency Step-up(s) in his entire service career under this scheme.

(iv) Placement in higher scale and proficiency step-up(s) under this scheme should be granted only to those employees whose overall service record is adjudged as 'Good'.

(v) The Service rendered by an employee prior to 1st January, 1996 shall be reckoned for the purposes of grant of benefits under this scheme.

(vi) All senior scales and selection scales given to different categories shall stand abolished from the date of implementation of the scheme.

**ਸ਼ਰਦਾਰ ਹਰਮਿੰਦਰ ਸਿੰਘ ਜੱਸੀ** : ਸਪੀਕਰ ਸਾਹਿਬ, ਜਿਸ ਤਰ੍ਹਾਂ ਇਨ੍ਹਾਂ ਨੇ 'ੳ' ਭਾਗ ਵਿਚ ਦੱਸਿਆ ਹੈ, ਡੀ. ਐਸ. ਪੀਜ਼., ਡਾਕਟਰਜ਼ ਅਤੇ ਪੀ. ਸੀ. ਐਸ. ਆਫਿਸਰਜ਼ ਨੂੰ ਜਿਹੜੀ ਸਕੀਮ ਵਿਚ ਇਨ੍ਹਾਂ ਨੇ ਲਿਆ ਹੈ, ਉਸੇ ਤਰ੍ਹਾਂ ਮੈਂ ਚਾਹੁੰਦਾ ਹਾਂ ਕਿ ਜਿਹੜੀ ਐਸ਼ੋਰਡ ਕੈਰੀਅਰ ਪ੍ਰੋਗਰੇਸ਼ਨ ਸਕੀਮ ਹੈ . . .

**ਸ੍ਰੀ ਸਪੀਕਰ** : ਚਾਹੁੰਦੇ ਨਹੀਂ, ਅਸੀਂ ਮਵਾਲ ਕਰੀਏ । ਤੁਸੀਂ ਸਵਾਲ ਪੁੱਟ ਕਰੋ ।

**ਸਰਦਾਰ ਹਰਮਿੰਦਰ ਸਿੰਘ ਜੱਸੀ** : ਮੈਂ ਡਿਮਾਂਡ ਕਰਦਾ ਹਾਂ ਕਿ ਉਨ੍ਹਾਂ ਨੂੰ ਵੀ ਉਸੇ ਸਕੀਮ ਵਿਚ ਲਿਆ ਜਾਵੇ ।

**ਸ੍ਰੀ ਸਪੀਕਰ** : ਤੁਸੀਂ ਜ਼ਵਾਲ ਪੁੱਟ ਕਰੋ ।

**ਸਰਦਾਰ ਹਰਮਿੰਦਰ ਸਿੰਘ ਜੱਸੀ** : ਕੀ ਉਸ ਸਕੀਮ ਵਿਚ ਦੂਸਰੇ ਇੰਪਲਾਈਜ਼ ਨੂੰ ਲੈਣ ਦੀ ਤਜਵੀਜ਼ ਇਨ੍ਹਾਂ ਦੇ ਵਿਚਾਰ ਅਧੀਨ ਹੈ ਕਿ ਨਹੀਂ ?

**ਮੰਤਰੀ** : ਸਪੀਕਰ ਸਾਹਿਬ, ਅਸੀਂ, ਜਿਵੇਂ ਚੌਥੇ ਪੇ-ਕਮਿਸ਼ਨ ਨੇ ਰਿਕੂਮੈਂਡੇਸ਼ਨ ਕੀਤੀਆਂ ਸਨ, ਉਨ੍ਹਾਂ ਨੂੰ ਇੰਨ-ਬਿੰਨ ਲਾਗੂ ਕੀਤਾ ਹੈ। ਸਾਨੂੰ ਇਸ ਗੱਲ ਦਾ ਮਾਣ ਹੈ ਕਿ

ਪੰਜਾਬ ਪਹਿਲਾ ਸੂਬਾ ਹੈ ਜਿਥੇ ਐਸ਼ੋਰਡ ਕੈਰੀਅਰ ਪ੍ਰੋਗਰੇਸ਼ਨ ਸਕੀਮ ਲਾਗੂ ਕੀਤੀ ਗਈ ਹੈ ਔਰ ਇਸ ਦੇ ਨਾਲ ਪੰਜਾਬ ਸਰਕਾਰ ਦਾ ਕੋਈ ਵੀ ਮੁਲਾਜ਼ਮ ਸਟੇਗਨੇਸ਼ਨ ਦਾ ਸ਼ਿਕਾਰ ਨਹੀਂ ਹੋਵੇਗਾ । ਉਨ੍ਹਾਂ ਦੀਆਂ ਤਨਖਾਹਾਂ ਆਟੋਮੈਟੀਕਲੀ ਪ੍ਰੋਗਰੇਸ਼ਨ ਸਕੀਮ ਦੇ ਮੁਤਾਬਿਕ ਵਧਦੀਆਂ ਜਾਣਗੀਆਂ । ਜਿਥੋਂ ਤੱਕ ਇਨ੍ਹਾਂ ਦੁਆਰਾ ਕੀਤਾ ਗਿਆ ਸਵਾਲ ਹੈ ਉਸਦੇ ਬਾਰੇ ਇਹ ਸਾਨੂੰ ਕੋਈ ਰਿਕੁਮੈਂਡੇਸ਼ਨ ਦੇ ਦੇਣਗੇ ਤਾਂ ਅਸੀਂ ਵਿਚਾਰ ਕਰ ਲਵਾਂਗੇ । ਵੈਸੇ ਵੀ ਜਿਹੜੇ ਇਸ ਪੇ-ਕਮਿਸ਼ਨ ਦੀਆਂ ਸਿਫ਼ਾਰਸ਼ਾਂ ਬਾਰੇ ਮੁਲਾਜ਼ਮਾਂ ਦੀਆਂ ਵੱਖ ਵੱਖ ਸਸਥਾਵਾਂ ਵੱਲੋਂ ਜਾਂ ਕਰਮਚਾਰੀਆਂ ਵੱਲੋਂ ਜਿਹੜੇ ਸੁਝਾਅ ਆ ਰਹੇ ਹਨ, ਉਨ੍ਹਾਂ ਦੇ ਬਾਰੇ, ਸਪੀਕਰ ਸਾਹਿਬ, ਅਸੀਂ ਇਕ ਅਨਾਮਲੀ ਕਮੇਟੀ ਬਣਾਈ ਹੈ, ਜਿਹੜੀ ਕਿ ਸਾਰੀਆਂ ਗੱਲਾਂ ਦੀ ਬੜੇ ਵਿਸਥਾਰ ਨਾਲ ਘੋਖ ਕਰ ਰਹੀ ਹੈ ।

**ਸਰਦਾਰ ਹਰਮਿੰਦਰ ਸਿੰਘ ਜੱਸੀ** : ਸਪੀਕਰ ਸਾਹਿਬ, ਅੱਗੇ ਇਨ੍ਹਾਂ ਨੇ ਕਿਹਾ ਹੈ ਕਿ ਇਹ ਮਾਮਲਾ ਫਾਈਨਲ ਹੋਣ ਵਾਲਾ ਹੈ ਮੈਂ ਸਿਰਫ ਏਨਾ ਹੀ ਪੁੱਛਣਾ ਚਾਹੁੰਦਾ ਹਾਂ ਕਿ ਇਸ ਦਾ ਜਿਹੜਾ ਲਾਗੂ ਹੋਣ ਦਾ ਸਮਾਂ ਹੈ, ਉਸ ਨੂੰ ਨਿਸਚਿਤ ਕੀਤਾ ਜਾਵੇ ਕਿ ਉਸ ਨੂੰ ਕਦੋਂ ਤੱਕ ਇਹ ਲਾਗੂ ਕਰ ਦੇਣਗੇ । ਮੈਂ, ਸਪੀਕਰ ਸਾਹਿਬ, ਇਸ ਸਕੀਮ ਨੂੰ ਟਾਈਮ ਬਾਊਂਡ ਕਰਨ ਬਾਰੇ ਪੁੱਛਣਾ ਚਾਹੁੰਦਾ ਹਾਂ ।

**ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੈਂਬਰ ਸਾਹਿਬ ਨੂੰ ਔਰ ਇਸ ਮਹਾਨ ਸਦਨ ਨੂੰ ਇਹ ਐਸ਼ੋਅਰ ਕਰਨਾ ਚਾਹੁੰਦਾ ਹਾਂ ਕਿ 15 ਦਿਨਾਂ ਦੇ ਅੰਦਰ ਅੰਦਰ ਇਹ ਲਾਗੂ ਕਰ ਦੇਵਾਂਗੇ । (ਥੰਪਿੰਗ)

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਇਹ ਜਾਣਨਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਕਿਹਾ ਹੈ ਕਿ ਅਸੀਂ ਪੇ-ਕਮਿਸ਼ਨ ਦੀਆ ਸਾਰੀਆਂ ਸਿਫਾਰਸ਼ਾਂ ਲਗਭਗ ਪ੍ਰਵਾਨ ਕਰ ਲਈਆਂ ਹਨ ਲੇਕਿਨ ਦੂਸਰੇ ਪਾਸੇ ਸਾਡੇ ਜਿਹੜੇ ਪੈਨਸ਼ਨਰਜ਼ ਹਨ, ਉਨ੍ਹਾਂ ਵਿਚ ਬਹੁਤ ਵੱਡਾ ਰੋਸ ਹੈ ਕਿ ਜਿਹੜੀਆਂ ਚੌਥੇ ਪੇ-ਕਮਿਸ਼ਨ ਨੇ ਸਿਫ਼ਾਰਸ਼ਾਂ ਕੀਤੀਆਂ ਹਨ, ਉਨ੍ਹਾਂ ਵਿਚੋਂ ਇਕ ਵੀ ਪ੍ਰਵਾਨ ਨਹੀਂ ਕੀਤੀ ਗਈ ਬਲਕਿ ਇੰਪਲੀਮੈਂਟੇਸ਼ਨ ਕਮੇਟੀ ਨੇ ਉਹ ਸਾਰੀਆਂ ਬਾਈਪਾਸ ਕਰਕੇ, ਆਪਣੇ ਢੰਗ ਨਾਲ ਪ੍ਰਵਾਨ ਕੀਤੀਆਂ ਹਨ । ਉਨ੍ਹਾਂ ਵਿਚ ਇਸ ਗੱਲ ਦਾ ਕਾਫੀ ਰੋਸ ਹੈ । ਕੀ ਮੰਤਰੀ ਜੀ ਐਸ਼ੋਰੈਂਸ ਦੇਣਗੇ ਕਿ ਜੋ ਪੇ-ਕਮਿਸ਼ਨ ਦੀ ਪੈਨਸ਼ਨਰਾਂ ਬਾਰੇ ਰਿਕੁਮੈਂਡੇਸ਼ਨਜ਼ ਵਿਚ ਸਪਿਰਟ ਹੈ, ਉਸ ਨੂੰ ਇਹ ਉਸੇ ਰੂਪ ਵਿਚ ਪ੍ਰਵਾਨ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਵੈਸੇ ਤਾਂ ਇਹ ਬਿਲਕੁਲ ਹੀ ਵੱਖਰਾ ਸਵਾਲ ਹੈ ਕਿਉਂਕਿ ਇਹ ਪੈਨਸ਼ਨਰਾਂ ਦੇ ਨਾਲ ਸਬੰਧਤ ਹੈ । ਉਸ ਦੇ ਬਾਰੇ ਇਨ੍ਹਾਂ ਵਲੋਂ ਮੈਨੂੰ ਵੱਖਰਾ ਨੋਟਿਸ ਦੇਣਾ ਚਾਹੀਦਾ ਹੈ ਲੇਕਿਨ ਮੈਂ ਇਹ ਗੱਲ ਕਹਾਂਗਾ ਕਿ ਅਸੀਂ ਪੈਨਸ਼ਨਰਾਂ ਬਾਰੇ ਪੇ-ਕਮਿਸ਼ਨ ਦੀਆਂ ਸਿਫ਼ਾਰਸ਼ਾਂ ਲਾਗੂ ਕਰਨ ਬਾਰੇ ਇਕ ਗੱਲ ਜ਼ਰੂਰ ਸਾਹਮਣੇ ਰੱਖੀ ਹੈ ਕਿ ਜਿਥੋਂ ਤੱਕ ਹੋ ਸਕੇ ਮੁਲਾਜ਼ਮਾਂ ਨੂੰ ਵੱਧ ਤੋਂ ਵੱਧ ਰਾਹਤ ਦੇਣ ਦਾ ਉਪਰਾਲਾ ਕਰਨਾ ਹੈ । ਇਹੀ ਕਾਰਨ ਹੈ ਕਿ ਅਸੀਂ ਚੌਥੇ ਪੇ-ਕਮਿਸ਼ਨ ਦੀਆਂ ਅਤੇ ਗੌਰਮਿੰਟ ਆਫ ਇੰਡੀਆ ਦੇ ਪੰਜਵੇਂ ਪੇ-ਕਮਿਸ਼ਨ ਵੱਲੋਂ ਦਿੱਤੀਆਂ ਸਿਫ਼ਾਰਸ਼ਾਂ ਤੋਂ ਉਪਰ ਉਠ ਕੇ ਵੀ ਆਪਣੇ ਕਰਮਚਾਰੀਆਂ ਨੂੰ ਸੱਤ ਕਰੋੜ ਰੁਪਏ ਸਲਾਨਾ ਫਾਲਤੂ ਰਿਆਇਤਾਂ ਦਿੱਤੀਆਂ ਹਨ । ਪੇ-ਸਕੇਲਾਂ ਦੇ ਵਿਚ ਪੰਜਾਬ ਨੇ ਪਹਿਲ ਕਦਮੀ ਕੀਤੀ ਹੈ । ਅੱਜ ਮੈਨੂੰ ਇਸ ਮਹਾਨ ਸਦਨ ਵਿਚ ਇਹ ਦੱਸ ਕੇ ਖੁਸ਼ੀ ਹੋ ਰਹੀ ਹੈ ਕਿ ਪੰਜਾਬ ਦੇ ਮੁਲਾਜ਼ਮ ਅੱਜ ਹਿੰਦੁਸਤਾਨ ਦੇ ਸਾਰਿਆਂ ਸੂਬਿਆਂ ਨਾਲੋਂ ਵੱਧ ਤਨਖਾਹਾਂ ਪ੍ਰਾਪਤ ਕਰ ਰਹੇ ਹਨ ।

---

ਮੁਲਤਵੀ ਕੀਤਾ ਗਿਆ ਨਿਸ਼ਾਨ ਵਾਲਾ ਪ੍ਰਸ਼ਨ ਨੰਬਰ* 1083

**ਸ੍ਰੀ ਸਪੀਕਰ** : ਮੁਲਤਵੀ ਕੀਤਾ ਗਿਆ ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1083 ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਇਕ ਹਫਤੇ ਲਈ ਗਰਾਂਟ ਕੀਤੀ ਜਾਂਦੀ ਹੈ ।

ਵਿਸ਼ਾ :- ਤਾਰਾ ਅੰਕਿਤ ਸਵਾਲ ਨੰ: 1083 ਦਾ ਉਤਰ ਦੇਣ ਬਾਰੇ।

ਮਿਤੀ, ਚੰਡੀਗੜ੍ਹ, 1 ਜੁਲਾਈ, 1998

ਪਿਆਰੇ,

ਕਿਰਪਾ ਕਰਕੇ ਉਪਰੋਕਤ ਵਿਸ਼ੇ ਤੇ ਮੇਰੇ ਅ. ਸ.ਪ. ਨੰ: 7/19/98-3ਸਸ/1069 ਮਿਤੀ 18 ਜੂਨ, 1998 ਵੱਲ ਧਿਆਨ ਦੇਣ ਦੀ ਖੇਚਲ ਕਰਨੀ ।

2. ਜਿਵੇਂ ਕਿ ਆਪ ਜੀ ਨੂੰ ਬੇਨਤੀ ਕੀਤੀ ਗਈ ਸੀ ਕਿ ਤਾਰਾ ਅੰਕਿਤ ਸਵਾਲ ਨੰ: 1083 ਜੋ ਕਿ ਕਾਮਰੇਡ ਹਰਦੇਵ ਸਿੰਘ ਅਰਸ਼ੀ, ਐਮ. ਐਲ. ਏ. ਦੇ ਨਾਂ ਤੇ ਹੈ, ਦਾ ਉਤਰ ਤਿਆਰ ਕਰਨ ਲਈ ਲੋੜੀਂਦੀ ਸੂਚਨਾ ਜ਼ਿਲ੍ਹਾ ਪੱਧਰ ਦੇ ਅਧਿਕਾਰੀਆਂ ਤੋਂ ਪ੍ਰਾਪਤ ਕਰਨ ਹਿਤ 2 ਮਹੀਨੇ ਦਾ ਸਮਾਂ ਦਿੱਤਾ ਜਾਵੇ । ਪਰ ਹੁਣ ਇਹ ਪ੍ਰਸ਼ਨ ਮਿਤੀ 3 ਜੁਲਾਈ, 1998 ਨੂੰ ਵਿਧਾਨ ਸਭਾ ਵਿਚ ਉਤਰ ਦੇਣ ਲਈ ਤਾਰਾ ਅੰਕਿਤ ਪ੍ਰਸ਼ਨਾਂ ਦੀ ਸਚੀ ਵਿਚ ਸ਼ਾਮਲ ਕੀਤਾ ਗਿਆ ਹੈ । ਇਸ ਪ੍ਰਸ਼ਨ ਦਾ ਉਤਰ ਅਜੇ ਵੀ ਤਿਆਰ ਨਹੀਂ ਹੋ ਸਕਿਆ ਕਿਉਂਕਿ ਜ਼ਿਲ੍ਹਾ ਪੱਧਰ ਦੇ ਅਧਿਕਾਰੀਆਂ ਤੋਂ ਲੋੜੀਂਦੀ ਸੂਚਨਾ ਅਜੇ ਵੀ ਪ੍ਰਾਪਤ ਨਹੀਂ ਹੋਈ । ਇਹ ਲੋੜੀਂਦੀ ਸੂਚਨਾ ਤਿਆਰ ਕਰਨ ਲਈ ਜ਼ਿਲ੍ਹਾ ਪੱਧਰ ਦੇ ਅਧਿਕਾਰੀਆਂ ਨੂੰ ਘੱਟੋ ਘੱਟ ਇਕ ਮਹੀਨੇ ਦਾ ਹੋਰ ਸਮਾਂ ਚਾਹੀਦਾ ਹੈ ।

3. ਇਸ ਲਈ ਆਪ ਜੀ ਨੂੰ ਮੁੜ ਬੇਨਤੀ ਕੀਤੀ ਜਾਂਦੀ ਹੈ ਕਿ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਨ ਨਿਯਮਾਂ ਦੇ ਨਿਯਮ 34 ਦੇ ਪ੍ਰਤੀਬਧ (ii) ਅਧੀਨ ਇਸ ਪ੍ਰਸ਼ਨ ਦਾ ਉਤਰ ਦੇਣ ਲਈ ਘੱਟੋ ਘੱਟ ਇਕ ਮਹੀਨੇ ਦਾ ਹੋਰ ਸਮਾਂ ਦੇਣ ਦੀ ਕਿਰਪਾਲਤਾ ਕੀਤੀ ਜਾਵੇ ।

ਹਿਤੂ
ਸਹੀ/-
(ਜਗੀਰ ਕੌਰ ਬੈਗੋਂਵਾਲ)

ਸ. ਚਰਨਜੀਤ ਸਿੰਘ ਅਟਵਾਲ,
ਸਪੀਕਰ,
ਪੰਜਾਬ ਵਿਧਾਨ ਸਭਾ, ਚੰਡੀਗੜ੍ਹ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੇਰੇ ਸਵਾਲ ਦਾ ਕੀ ਬਣਿਆ ਹੈ ਜੀ ?

**ਸ੍ਰੀ ਸਪੀਕਰ** : ਉਸ ਦੀ ਐਕਸਟੈਨਸ਼ਨ ਗਰਾਂਟ ਕਰ ਦਿੱਤੀ ਗਈ ਹੈ ਅਤੇ ਮੈਂ ਪਹਿਲਾਂ ਹੀ ਦੱਸ ਦਿੱਤਾ ਹੈ ।

---

*For Starred Question No. 1083 and Reply thereto, please see Appendix to this Debate.

## ਜ਼ਿਲ੍ਹਾ ਜਲੰਧਰ ਵਿਚ ਲਿੰਕ ਸੜਕਾਂ ਦੀ ਮੁਰੰਮਤ

*1069. **ਚੋਧਰੀ ਮੋਹਨ ਲਾਲ ਬਹਿਰਾਮ** : ਕੀ ਲੋਕ ਨਿਰਮਾਣ ਵਿਭਾਗ (ਭਵਨ ਤੇ ਮਾਰਗ ਸ਼ਾਖਾ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਜ਼ਿਲ੍ਹਾ ਜਲੰਧਰ ਵਿਚ (ਫਗਵਾੜਾ-ਲੁਧਿਆਣਾ ਜੀ. ਟੀ. ਰੋਡ ਤੇ ਸਥਿਤ) ਪਿੰਡ ਇੰਦਨਾ ਕਲਾਸਕੇ ਤੋਂ ਪੱਦੀ ਜਗੀਰ, ਪਿੰਡ ਪੱਦੀ ਜਗੀਰ ਤੋਂ ਮਤਫਲੂ, ਪਿੰਡ ਧੁਲੇਤਾ ਤੋਂ ਬੜਾ ਪਿੰਡ ਅਤੇ ਪਿੰਡ ਬਿਰਖ ਤੋਂ ਦੁਸਾਂਝ ਕਲਾਂ ਤੱਕ ਸੜਕਾਂ ਦੀ ਮੁਰੰਮਤ ਪਿਛੇ ਕਿਸ ਕਿਸ ਤਾਰੀਖ ਨੂੰ ਕੀਤੀ ਗਈ ਸੀ:

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਸੜਕਾਂ ਦੀ ਮੁਰੰਮਤ ਮੁੜ ਕਦੋਂ ਕਦੋਂ ਤੋਂ ਡਿਊ ਹੋ ਗਈ ਹੈ ਅਤੇ ਇਨ੍ਹਾਂ ਦੀ ਮੁਰੰਮਤ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਹਰਮੇਲ ਸਿੰਘ** : ਇਕ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ਜੀ ।

**ਸੂਚਨਾ**

(ੳ) ਪ੍ਰਸ਼ਨ ਵਿਚ ਵਰਣਿਤ ਸੜਕਾਂ ਨੂੰ ਰਿਪੇਅਰ ਕਰਨ ਦੀ ਆਖਰੀ ਮਿਤੀ ਹੇਠ ਲਿਖੇ ਅਨੁਸਾਰ ਹੈ :-

| ਲੜੀ ਨੰ: | ਸੜਕਾਂ ਦਾ ਨਾਂ | ਪਿਛਲੀ ਮੁਰੰਮਤ ਕਰਨ ਦੀ ਮਿਤੀ |
|---|---|---|
| 1 | 2 | 3 |
| 1. | ਇੰਦਨਾ ਕਲਾਸਕੇ ਤੋਂ ਪੱਦੀ ਜਾਗੀਰ | 10/89 |
| 2. | ਪੱਦੀ ਜਗੀਰ ਤੋਂ ਮਤਫਲੂ | 3/90 |
| 3. | ਧੁਲੇਤਾ ਤੋਂ ਬੜਾ ਪਿੰਡ | 6/93 |
| 4. | ਬਿਰਖ ਤੋਂ ਦੁਸਾਂਝ ਕਲਾਂ | 6/91 |

(ਅ) ਪ੍ਰਸ਼ਨ ਵਿਚ ਵਰਣਿਤ ਸੜਕਾਂ ਦੀ ਮਿਤੀ ਜੋ ਉਹ ਰਿਪੇਅਰ ਲਈ ਡਿਊ ਹੋਈਆਂ :

| | | |
|---|---|---|
| 1. | ਇੰਦਨਾ ਕਲਾਸਕੇ ਤੋਂ ਪੱਦੀ ਜਾਗੀਰ | 10/95 |
| 2. | ਪੱਦੀ ਜਗੀਰ ਤੋਂ ਮਤਫਲੂ | 3/96 |
| 3. | ਧੁਲੇਤਾ ਤੋਂ ਬੜਾ ਪਿੰਡ | 6/98 |
| 4. | ਬਿਰਖ ਤੋਂ ਦੁਸਾਂਝ ਕਲਾਂ | 6/96 |

[ਲੋਕ ਨਿਰਮਾਣ (ਭ. ਅਤੇ ਮ.) ਮੰਤਰੀ]

ਮਿਤੀ 1 ਜੁਲਾਈ, 1998 ਨੂੰ ਸ਼ੁਰੂ ਹੋਣ ਵਾਲੇ ਲਿੰਕ ਸੜਕ ਰਿਪੇਅਰ ਪ੍ਰੋਗਰਾਮ ਵਿਚ ਇਨ੍ਹਾਂ ਸੜਕਾਂ ਨੂੰ ਸ਼ਾਮਲ ਕੀਤਾ ਗਿਆ ਹੈ ਅਤੇ ਜ਼ਿਲ੍ਹਾ ਰੋਡ ਕਮੇਟੀ ਨੂੰ ਇਨ੍ਹਾਂ ਦੀ ਮਨਜ਼ੂਰੀ ਦੇਣ ਲਈ ਭੇਜਿਆ ਗਿਆ ਹੈ। ਜ਼ਿਲ੍ਹਾ ਰੋਡ ਕਮੇਟੀ ਵੱਲੋਂ ਪ੍ਰਵਾਨਗੀ ਮਿਲਣ ਉਪਰੰਤ ਅਤੇ ਫੰਡ ਮਿਲਣ ਸਾਰ ਹੀ ਇਨ੍ਹਾਂ ਸੜਕਾਂ ਦੀ ਮੁਰੰਮਤ ਕਰ ਦਿੱਤੀ ਜਾਵੇਗੀ।

**ਚੌਧਰੀ ਮੋਹਨ ਲਾਲ ਬਹਿਰਾਮ :** ਸਪੀਕਰ ਸਾਹਿਬ, ਜੋ ਮੰਤਰੀ ਜੀ ਨੇ ਜਵਾਬ ਦਿੱਤਾ ਹੈ, ਉਹ ਕੰਟਰਾਡਿਕਟਰੀ ਦਿੱਤਾ ਹੈ। ਇਕ ਪਾਸੇ ਤਾਂ ਮੰਤਰੀ ਜੀ ਕਹਿ ਰਹੇ ਹਨ ਕਿ 1-7-1998 ਤੋਂ ਇਹ ਸੜਕਾਂ ਬਣਨੀਆਂ ਸ਼ੁਰੂ ਹੋ ਜਾਣਗੀਆਂ ਪਰੰਤੂ ਦੂਸਰੇ ਪਾਸੇ ਇਨ੍ਹਾਂ ਨੇ ਕਿਹਾ ਹੈ ਕਿ ਜ਼ਿਲ੍ਹਾ ਰੋਡ ਕਮੇਟੀ ਦੀ ਪ੍ਰਵਾਨਗੀ ਮਿਲਣ ਤੋਂ ਬਾਅਦ ਅਤੇ ਫੰਡਜ਼ ਮਿਲਣ ਤੇ ਇਹ ਸੜਕਾਂ ਸ਼ੁਰੂ ਕਰਵਾਈਆਂ ਜਾਣਗੀਆਂ। ਮੰਤਰੀ ਜੀ ਦੱਸਣ ਕਿ ਇਨ੍ਹਾਂ ਜਵਾਬਾਂ ਦੇ ਵਿਚੋਂ ਕਿਹੜਾ ਜਵਾਬ ਠੀਕ ਹੈ।

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ 1-7-98 ਤੋਂ ਇਨ੍ਹਾਂ ਸੜਕਾਂ ਦਾ ਕੰਮ ਸ਼ੁਰੂ ਹੋਣ ਵਾਲਾ ਹੈ। ਲਿੰਕ ਸੜਕਾਂ ਦੇ ਰਿਪੇਅਰ ਪ੍ਰੋਗਰਾਮ ਵਿੱਚ ਇਨ੍ਹਾਂ ਸੜਕਾਂ ਨੂੰ ਸ਼ਾਮਲ ਕੀਤਾ ਗਿਆ ਹੈ ਅਤੇ ਜ਼ਿਲ੍ਹਾ ਰੋਡ ਕਮੇਟੀ ਨੂੰ ਇਨ੍ਹਾਂ ਦੀ ਮਨਜ਼ੂਰੀ ਦੇਣ ਲਈ ਕੇਸ ਭੇਜਿਆ ਗਿਆ ਹੈ। ਜ਼ਿਲ੍ਹਾ ਰੋਡ ਕਮੇਟੀ ਵਲੋਂ ਪ੍ਰਵਾਨਗੀ ਮਿਲਣ ਉਪਰੰਤ ਅਤੇ ਫੰਡਜ਼ ਮਿਲਣ ਉਪਰੰਤ ਇਨ੍ਹਾਂ ਦੀਆਂ ਸੜਕਾਂ ਦੀ ਮੁਰੰਮਤ ਕਰਵਾ ਦਿੱਤੀ ਜਾਵੇਗੀ।

**ਚੌਧਰੀ ਮੋਹਨ ਲਾਲ ਬਹਿਰਾਮ :** ਸਪੀਕਰ ਸਾਹਿਬ, ਮੰਤਰੀ ਜੀ ਨੇ ਜਵਾਬ ਦਿੱਤਾ ਹੈ ਕਿ ਇਨ੍ਹਾਂ ਸੜਕਾਂ ਨੂੰ 1989 ਦੇ ਵਿੱਚ ਬਣਾਇਆ ਗਿਆ ਸੀ। ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਸੜਕਾਂ ਉਦੋਂ ਪਿਛਲੀਆਂ ਸਰਕਾਰਾਂ ਨੇ ਕਾਗਜ਼ਾਂ ਦੇ ਵਿੱਚ ਹੀ ਬਣਾਈਆਂ ਹੋਣਗੀਆਂ। ਅੱਜ ਇਨ੍ਹਾਂ ਸੜਕਾਂ ਵਿਚ ਕਿੰਨੇ ਕਿੰਨੇ ਡੂੰਘੇ ਟੋਏ ਪੈ ਗਏ ਹਨ, ਵੱਟੇ ਤਾਂ ਕਿਤੇ ਕਿਤੇ ਦਿਖਾਈ ਦਿੰਦੇ ਹਨ ਅਤੇ ਸੜਕਾਂ ਦੀ ਹਾਲਤ ਕੱਚੀਆਂ ਸੜਕਾਂ ਵਰਗੀ ਹੋਈ ਪਈ ਹੈ। ਮੈਂ ਮੰਤਰੀ ਜੀ ਤੋਂ ਇਹ ਵਿਸ਼ਵਾਸ ਲੈਣਾ ਚਾਹੁੰਦਾ ਹਾਂ ਕਿ ਇਹ ਇਨ੍ਹਾਂ ਸੜਕਾਂ ਨੂੰ ਪਹਿਲ ਦੇ ਆਧਾਰ ਤੇ ਬਣਾਉਣਗੇ ?

**ਮੰਤਰੀ :** ਮਾਨਯੋਗ ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਪਹਿਲਾਂ ਵੀ ਦੱਸ ਦਿੱਤਾ ਹੈ ਕਿ ਸੜਕਾਂ ਦਾ ਬੈਕਲਾਗ ਇੰਨਾ ਪਿਆ ਹੈ। ਇਹ ਸੜਕਾਂ ਜ਼ਿਲ੍ਹਾ ਰੋਡਜ਼ ਕਮੇਟੀ ਵਿਚ ਹੀ ਪਾਸ ਹੁੰਦੀਆਂ ਹਨ ਅਤੇ ਇਹ ਪ੍ਰਾਇਰਟੀ ਤੇ ਪਾਈਆਂ ਗਈਆਂ ਹਨ। ਜਦੋਂ ਜ਼ਿਲ੍ਹਾ ਰੋਡਜ਼ ਕਮੇਟੀ ਵਿਚੋਂ ਇਹ ਪਾਸ ਹੋ ਜਾਣਗੀਆਂ ਤਾਂ ਬਣਵਾ ਦਿਆਂਗੇ।

**ਸ੍ਰੀ ਸਪੀਕਰ :** ਠੀਕ ਹੈ।

## ਟਰੱਕਾਂ ਦੀ ਓਵਰਲੋਡਿੰਗ ਨੂੰ ਚੈੱਕ ਕਰਨਾ

*1061. **ਸ੍ਰੀ ਤਿਕਸ਼ਨ ਸੂਦ** : ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਰਾਜ ਵਿਚ ਉਨ੍ਹਾਂ ਗੱਡੀਆਂ ਦੇ ਮਾਲਕਾਂ ਅਤੇ ਡਰਾਈਵਰਾਂ, ਜਿਨ੍ਹਾਂ ਨੇ ਆਪਣੀਆਂ ਗੱਡੀਆਂ ਦੀ ਬਾਡੀ ਤੋਂ ਬਾਹਰ ਤੱਕ ਆਇਰਨ ਰਾਡਜ਼, ਸਟ੍ਰਿਪਸ ਅਤੇ ਐਂਗਲਜ਼ ਆਦਿ ਲੱਦੇ ਹੁੰਦੇ ਹਨ, ਦੇ ਵਿਰੁੱਧ ਵੱਖ-ਵੱਖ ਸਾਲਾਂ 1995-96, 1996-97 ਅਤੇ 1997-98 ਦੇ ਦੌਰਾਨ ਕਿੰਨੇ ਚਲਾਨ ਕੀਤੇ ਗਏ/ਕੇਸ ਬੁੱਕ ਕੀਤੇ ਗਏ/ਦਰਜ਼ ਕੀਤੇ ਗਏ ਅਤੇ ਇਸ ਤਰ੍ਹਾਂ ਉਨ੍ਹਾਂ ਤੋਂ ਕਿੰਨਾ ਜੁਰਮਾਨਾ ਪ੍ਰਾਪਤ ਕੀਤਾ ਗਿਆ;

(ਅ) ਕੀ ਅਜਿਹੀਆਂ ਗੱਡੀਆਂ ਦੇ ਮਾਲਕਾਂ ਅਤੇ ਡਰਾਈਵਰਾਂ ਜੋ ਆਪਣੀਆਂ ਗੱਡੀਆਂ ਆਦਿ ਵਿਚ ਆਇਰਨ ਗੁਡਜ਼ ਆਦਿ ਵਰਗੀਆਂ ਖਤਰਨਾਕ ਵਸਤਾਂ ਲੱਦਦੇ ਹਨ, ਵਿਰੁੱਧ ਸਖ਼ਤ ਕਾਰਵਾਈ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਸਦੇ ਵੇਰਵੇ ਕੀ ਹਨ ?

**ਸਰਦਾਰ ਰਘੁਬੀਰ ਸਿੰਘ** : (ੳ) ਸਾਲ ਵਾਰ ਕੀਤੇ ਚਲਾਨ ਅਤੇ ਜੁਰਮਾਨੇ ਵਜੋਂ ਵਸੂਲੀ ਰਕਮ ਹੇਠ ਲਿਖੇ ਅਨੁਸਾਰ ਹੈ :—

| | | 1995-96 | 1996-97 | 1997-98 |
|---|---|---|---|---|
| | | 1 | 2 | 3 |
| ਚਲਾਨ | .. | 456 | 1,435 | 1,550 |
| ਜੁਰਮਾਨੇ ਵਜੋਂ ਵਸੂਲੀ ਰਕਮ | .. | 11,77,400/- | 38,91,261/- | 39,97,661 |

(ਅ) ਐਨਫੋਰਸਮੈਂਟ ਏਜੰਸੀਆਂ ਲਗਾਤਾਰ ਚੈਕਿੰਗ ਕਰ ਰਹੀਆਂ ਹਨ ਅਤੇ ਪਕੜੇ ਜਾਣ ਤੇ ਕਾਨੂੰਨ ਅਨੁਸਾਰ ਕਾਰਵਾਈ ਕੀਤੀ ਜਾ ਰਹੀ ਹੈ ।

**ਸ੍ਰੀ ਤਿਕਸ਼ਨ ਸੂਦ** : ਸਪਲੀਮੈਂਟਰੀ, ਸਪੀਕਰ ਸਾਹਿਬ । ਜਿਥੋਂ ਤੱਕ ਭਾਗ 'ੳ' ਦਾ ਜਵਾਬ ਹੈ ਉਹ ਤਾਂ ਫਿਗਰ ਵਰਕ ਹੈ, ਡਾਟਾ ਹੈ । ਮੇਰਾ ਭਾਗ 'ਅ' ਵਿੱਚ ਪ੍ਰਸ਼ਨ ਸੀ ਕਿ ਅਜਿਹੀਆਂ ਗੱਡੀਆਂ ਦੇ ਮਾਲਕਾਂ ਅਤੇ ਡਰਾਈਵਰਾਂ, ਜੋ ਆਪਣੀਆਂ ਗੱਡੀਆਂ ਆਦਿ ਵਿੱਚ ਆਇਰਨ ਗੁਡਜ਼ ਐਂਗਲਜ਼ ਵਗੈਰਾ ਲੈ ਕੇ ਚਲਦੇ ਹਨ, ਜਿਸ ਨਾਲ ਰੋਡ ਟਰੈਫਿਕ ਨੂੰ ਖਤਰਾ ਰਹਿੰਦਾ ਹੈ, ਅਸੀਂ ਵੀ ਦੇਖਦੇ ਹਾਂ ਤੇ ਤੁਸੀਂ ਵੀ ਜਾਣਦੇ ਹੋ, ਕੀ ਉਨ੍ਹਾਂ ਵਿਰੁੱਧ ਸਰਕਾਰ ਸਖਤ ਕਾਰਵਾਈ ਕਰਨ ਦੀ ਤਜਵੀਜ਼

[ਸ੍ਰੀ ਤਿਕਸ਼ਨ ਸੂਦ]
ਰੱਖਦੀ ਹੈ ? ਇਨ੍ਹਾਂ ਨੇ ਦੱਸਿਆ ਹੈ ਕਿ ਐਨਫੋਰਸਮੈਂਟ ਏਜੰਸੀਆਂ ਲਗਾਤਾਰ ਚੈਕਿੰਗ ਕਰ ਰਹੀਆਂ ਹਨ । ਠੀਕ ਹੈ, ਐਨਫੋਰਸਮੈਂਟ ਏਜੰਸੀਆਂ ਚੈਕਿੰਗ ਕਰ ਰਹੀਆਂ ਹਨ ਪਰ ਕੀ ਸਰਕਾਰ ਐਨਫੋਰਸਮੈਂਟ ਕਰਾਉਣ ਲਈ, ਸਖਤ ਇੰਨਸਟਰੱਕਸ਼ਨਜ਼ ਦੇਣ ਲਈ ਗੰਭੀਰ ਧਿਆਨ ਦੇਵੇਗੀ ਤਾਂ ਕਿ ਉਹ ਗੱਡੀ ਪਿੱਛੇ ਲਾਲ ਕੱਪੜਾ ਲਗਾਉਣ ਜਾਂ ਲਾਈਟ ਜਗਾਉਣ ?

**ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਯਕੀਨ ਦਿਵਾਉਂਦਾ ਹਾਂ ਕਿ ਉਨ੍ਹਾਂ ਦਾ ਸੁਝਾਓ ਬਹੁਤ ਵਧੀਆ ਹੈ । ਇਸ ਉੱਤੇ ਵਿਚਾਰ ਕਰਾਂਗੇ ਅਤੇ ਜੇਕਰ ਕੋਈ ਕਰੜਾ ਕਾਨੂੰਨ ਬਣਾਉਣਾ ਪਿਆ ਤਾਂ ਉਹ ਜ਼ਰੂਰ ਬਣਾਇਆ ਜਾਵੇਗਾ ।

---

**ਮੁਲਤਵੀ ਕੀਤਾ ਗਿਆ ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1131**✗

**ਸ੍ਰੀ ਸਪੀਕਰ** : ਮੁਲਤਵੀ ਕੀਤਾ ਗਿਆ ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1131 ਦੀ ਐਕਸਟੈਂਨਸ਼ਨ ਮੰਗੀ ਗਈ ਹੈ ਜੋ ਕਿ ਇਕ ਹਫਤੇ ਲਈ ਗਰਾਂਟ ਕੀਤੀ ਜਾਂਦੀ ਹੈ ।

D.O. No. 12-4-98—6 ਗ(1)/
ਸਪੈਸ਼ਲ 684
ਅ.ਸ.ਪ. ਨੰ :

ਪ੍ਰਕਾਸ਼ ਸਿੰਘ ਬਾਦਲ

ਮੁੱਖ ਮੰਤਰੀ, ਪੰਜਾਬ
Chief Minister, Punjab.
2 ਜੁਲਾਈ, 1998

ਵਿਸ਼ਾ :— ਮਿਤੀ 3-7-1998 ਲਈ ਪੰਜਾਬ ਵਿਧਾਨ ਸਭਾ ਦੀ ਸੂਚੀ ਵਿਚ ਦਰਜ ਵਿਧਾਨ ਸਭਾ ਪ੍ਰਸ਼ਨ ਨੰ : 1131 ਮੁਲਤਵੀ ਕਰਨ ਬਾਰੇ ।

ਮਾਨਯੋਗ ਸਪੀਕਰ ਸਾਹਿਬ,

ਮਿਤੀ 3-7-1998 ਲਈ ਪ੍ਰਸ਼ਨਾਂ ਦੀ ਸੂਚੀ ਵਿਚ ਦਰਜ ਵਿਧਾਨ ਸਭਾ ਦੇ ਪ੍ਰਸ਼ਨ ਨੰ: 1131, ਜੋ ਕਿ ਸਰਦਾਰ ਹਰਮੋਹਿੰਦਰ ਸਿੰਘ ਪ੍ਰਧਾਨ, ਐਮ.ਐਲ.ਏ. ਅਤੇ ਸਰਦਾਰ ਅਮਰੀਕ ਸਿੰਘ ਢਿੱਲੋਂ, ਐਮ.ਐਲ.ਏ. ਦੇ ਨਾਂ ਤੇ ਹੈ, ਦਾ ਉਤਰ ਅਜੇ ਤਿਆਰ ਨਹੀਂ ਹੋਇਆ । ਲੋੜੀਂਦੀ ਜਾਣਕਾਰੀ ਸਬੰਧਿਤ ਥਾਵਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ । ਇਸ ਲਈ ਮੇਰੀ ਬੇਨਤੀ ਹੈ ਕਿ ਕਿਰਪਾ ਕਰਕੇ ਇਸ ਪ੍ਰਸ਼ਨ ਦਾ ਉਤਰ ਦੇਣ ਲਈ ਸਮਾਂ ਵਧਾ ਦਿਤਾ ਜਾਵੇ ਅਤੇ ਇਹ ਪ੍ਰਸ਼ਨ ਇੱਕ ਹਫਤੇ ਤੋਂ ਮਗਰੋਂ ਕਿਸੇ ਮਿਤੀ ਦੇ ਪ੍ਰਸ਼ਨਾਂ ਦੀ ਸੂਚੀ ਵਿਚ ਸ਼ਾਮਲ ਕੀਤਾ ਜਾਵੇ ।

ਆਦਰ ਸਹਿਤ, ਹਿਤੂ

ਸਹੀ/-
(ਪ੍ਰਕਾਸ਼ ਸਿੰਘ ਬਾਦਲ)

ਸ ਚਰਨਜੀਤ ਸਿੰਘ ਅਟਵਾਲ
ਸਪੀਕਰ, ਪੰਜਾਬ ਵਿਧਾਨ ਸਭਾ ।

---

✗ Reply to Starred Question No. 1131 received on 16-9-99 was placed in Library.

## ਧੁੱਸੀ ਬੰਨ੍ਹ ਤੇ ਲਗਾਏ ਗਏ ਦਰਖਤਾਂ ਨੂੰ ਕੱਟਣਾ

*1177. **ਕੈਪਟਨ ਬਲਬੀਰ ਸਿੰਘ ਬਾਠ** : ਕੀ ਜੰਗਲਾਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਬਟਾਲਾ ਸ਼ਹਿਰ ਵਿਚੋਂ ਗੁਜ਼ਰਦੇ ਨਾਲਾ ਹੱਥੜੀ ਤੇ ਧੁੱਸੀ ਬੰਨ੍ਹ ਤੇ ਲਗਾਏ ਗਏ ਕਿੱਕਰ ਦੇ ਦਰਖਤ ਜਨਵਰੀ——ਮਈ, 1998 ਦੇ ਦਰਮਿਆਨ ਇਸ ਦੀ ਸਫਾਈ ਕਰਦੇ ਸਮੇਂ ਕੱਟ ਲਏ ਗਏ ਸਨ; ਜੇਕਰ ਅਜਿਹਾ ਹੋਵੇ, ਤਾਂ ਇਸ ਤਰ੍ਹਾਂ ਕੱਟੇ ਗਏ ਦਰਖ਼ਤਾਂ ਦੀ ਗਿਣਤੀ ਕਿੰਨੀ ਹੈ ਅਤੇ ਇਸ ਦੇ ਕਾਰਨ ਕੀ ਹਨ;

ਮਾਸਟਰ ਮੋਹਨ ਲਾਲ : ਹਾਂ ਜੀ । 52 ਅੰਡਰ ਸਾਈਜ਼ ਕਿੱਕਰ ਦੇ ਪੋਲ ਡਰੇਨ ਦੀ ਸਫ਼ਾਈ ਦੌਰਾਨ ਮਹੀਨਾ ਫਰਵਰੀ ਤੋਂ ਮਈ, 1998 ਦੇ ਦੌਰਾਨ ਦੱਬ ਗਏ ਸਨ ਇਹ ਪੋਲ ਇਕੱਠੇ ਕਰਵਾ ਕੇ ਵਿਭਾਗ ਦੀ ਸਪੁਰਦਗੀ ਵਿੱਚ ਰੱਖੇ ਹੋਏ ਹਨ । ਇਸ ਤੋਂ ਇਲਾਵਾ ਲਗਭਗ 100 ਕਿੱਕਰ ਦੇ ਦਰਖਤ ਜਿਨ੍ਹਾਂ ਦੀ ਚੋਰੀ ਹੋਈ ਸੀ, ਇਲਲੀਗਲ ਫੈਲਿੰਗ ਕਰ ਲਈ ਗਈ ਸੀ, ਉਸ ਤੋਂ 19,440/- ਰੁਪਏ ਵਣ ਵਿਭਾਗ ਨੇ ਵਸੂਲ ਕੀਤੇ ਹਨ ।

**ਕੈਪਟਨ ਬਲਬੀਰ ਸਿੰਘ ਬਾਠ** : ਸਪਲੀਮੈਂਟਰੀ, ਸਪੀਕਰ ਸਾਹਿਬ । ਨਾਲੇ ਦੀ ਸਫਾਈ ਲਈ ਦਰਖਤ ਕੱਟਣੇ ਜ਼ਰੂਰੀ ਸੀ, ਇਸ ਵਾਸਤੇ ਮੈਂ ਮੰਤਰੀ ਜੀ ਨਾਲ ਸਹਿਮਤ ਹਾਂ ਕਿਉਂਕਿ ਉਹ ਮਸ਼ੀਨ ਦੇ ਰਾਹ ਵਿੱਚ ਆਉਂਦੇ ਸਨ ਪਰ ਮੈਂ ਇਹ ਸਵਾਲ ਪੁੱਛਣਾ ਚਾਹੁੰਦਾ ਹਾਂ ਕਿ ਜੇ ਮਸ਼ੀਨ ਹੀ ਚਲਾਉਣੀ ਸੀ, ਨਾਲੇ ਦੀ ਸਫ਼ਾਈ ਹੋਣੀ ਸੀ, ਫੇਰ ਉਥੇ ਦਰਖਤ ਕਿਉਂ ਲਗਾਏ ਗਏ ? ਇਨ੍ਹਾਂ ਨੇ ਜਵਾਬ ਦਿੱਤਾ ਹੈ ਕਿ 52 ਦਰਖਤ ਸਨ । ਮੈਂ ਸਮਝਦਾ ਹਾਂ ਕਿ ਇੱਕ ਹਜ਼ਾਰ ਤੋਂ ਡੇਢ ਹਜ਼ਾਰ ਤੱਕ ਦਰਖਤ ਕੱਟੇ ਗਏ ਹਨ । ਉਨ੍ਹਾਂ ਦੀ ਗਿਣਤੀ ਜੋ ਦੱਸੀ ਗਈ ਹੈ, ਉਹ ਗਲਤ ਹੈ ।

**ਸ੍ਰੀ ਸਪੀਕਰ** : ਤੁਸੀਂ ਸਵਾਲ ਪੁੱਛੋ ।

**ਕੈਪਟਨ ਬਲਬੀਰ ਸਿੰਘ ਬਾਠ** : ਮੈਂ ਪੁੱਛਣਾ ਚਾਹੁੰਦਾ ਹਾਂ ਕਿ ਤਿੰਨ ਕਿਲੋਮੀਟਰ ਤੱਕ ਕਿੰਨੇ ਬੂਟੇ ਸਨ, ਲਾਏ ਕਿੰਨੇ ਗਏ ਸਨ ਤੇ ਉਨ੍ਹਾਂ ਵਿਚੋਂ ਕਿੰਨੇ ਬੂਟੇ ਬਾਕੀ ਬਚੇ ਹਨ ? ਕੀ ਮੰਤਰੀ ਜੀ ਕਿਰਪਾ ਕਰਕੇ ਇਸ ਬਾਰੇ ਦੱਸਣਗੇ ?

**ਸ੍ਰੀ ਸਪੀਕਰ** : ਹਾਂ ਜੀ, ਦੱਸੋ ਕਿੰਨੇ ਬੂਟੇ ਲਾਏ ਗਏ ਤੇ ਕਿੰਨੇ ਬਾਕੀ ਬਚੇ ਹਨ ।

**ਮੰਤਰੀ** : ਮੈਂ ਐਗਜ਼ੈਕਟ ਗਿਣਤੀ ਤਾਂ ਦੇ ਨਹੀਂ ਸਕਦਾ ਪਰ ਜੋ ਇਨ੍ਹਾਂ ਨੇ ਕੁਐਸਚਨ ਦਿੱਤਾ ਸੀ, ਮੈਂ ਮੈਂਬਰ ਸਾਹਿਬ ਨੂੰ ਕਹਾਂਗਾ ਕਿ ਪਹਿਲਾਂ ਉਹ ਆਪਣਾ ਕੁਐਸਚਨ ਪੜ੍ਹ ਲੈਣ । ਮੈਂ ਉਸ ਦੇ ਮੁਤਾਬਿਕ ਹੀ ਜਵਾਬ ਦਿੱਤਾ ਹੈ । ਇਹ ਕਿੱਕਰ ਦੇ ਦਰਖਤ 1991-92 ਵਿੱਚ ਲਗਾਏ ਗਏ ਸਨ । ਅਜੇ ਇਹ ਅੰਡਰ ਏਜ ਸਨ, ਇਸ ਕਰਕੇ ਇਨ੍ਹਾਂ ਦੀ ਨੰਬਰਿੰਗ ਨਹੀਂ ਸੀ ਹੋ ਸਕਦੀ, ਇਹ ਛੋਟੇ ਪੋਲ ਸਨ । ਕੁਝ ਇਕੱਠੇ ਕਰ ਲਏ ਗਏ ਸਨ ਤੇ ਕੁਝ ਲੋਕੀਂ ਚੁੱਕ ਕੇ ਲੈ ਗਏ ਸਨ ਜਿਨ੍ਹਾਂ ਦਾ ਉਨ੍ਹਾਂ ਤੋਂ ਜੁਰਮਾਨਾ ਵਸੂਲ ਕਰ ਲਿਆ ਗਿਆ ਹੈ ।

**ਕੈਪਟਨ ਬਲਬੀਰ ਸਿੰਘ ਬਾਠ :** ਸਪੀਕਰ ਸਾਹਿਬ, ਮੈਂ ਜਾਣਨਾ ਚਾਹੁੰਦਾ ਹਾਂ ਕਿ ਜੋ ਇਨਫਰਮੇਸ਼ਨ ਦਿੱਤੀ ਹੈ.....

**ਸ਼੍ਰੀ ਸਪੀਕਰ :** ਤੁਸੀਂ ਬੈਠ ਜਾਓ । ਹਾਂ ਜੀ, ਸਾਹਨੀ ਸਾਹਿਬ, ਤੁਸੀਂ ਸਪਲੀਮੈਂਟਰੀ ਕਰੋ ।

**ਸ਼੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਜਵਾਬ ਦਿੱਤਾ ਹੈ ਕਿ 100 ਦੇ ਕਰੀਬ ਦਰਖ਼ਤ ਚੋਰੀ ਹੋ ਗਏ ਜਿਨ੍ਹਾਂ ਦਾ ਜੁਰਮਾਨਾ 19,000/- ਰੁਪਏ ਵਸੂਲ ਕੀਤਾ ਗਿਆ । ਕੀ ਇਹ ਕਰਾਈਟੇਰੀਆ ਦੱਸਣਗੇ ਕਿ ਕਿੱਕਰ ਦੇ ਦਰਖ਼ਤ ਦੀ ਕਿੰਨੀ ਕੀਮਤ ਹੈ ? ਇਸ ਮੁਤਾਬਿਕ ਤਾਂ 190/- ਰੁਪਏ ਦਾ ਇੱਕ ਦਰਖ਼ਤ ਬਣਿਆ । 190/- ਰੁਪਏ ਦੇ ਕਰਾਈਟੇਰੀਏ ਨਾਲ ਜੋ ਰੁਪਏ ਲਏ ਗਏ ਤਾਂ ਇਸ ਬਾਰੇ ਕੀ ਇਹ ਪੂਰਾ ਦੱਸ ਸਕਣਗੇ ?

**ਮੰਤਰੀ :** ਮੈਂ ਦੱਸਣਾ ਚਾਹੁੰਦਾ ਹਾਂ ਕਿ ਕਿਸੇ ਵੀ ਬੂਟੇ ਦੀ ਕੀਮਤ ਉਸ ਦੇ ਲਪੇਟ ਦੇ ਮੁਤਾਬਿਕ ਔਰ ਉਮਰ ਮੁਤਾਬਿਕ ਫਿਕਸ ਕੀਤੀ ਜਾਂਦੀ ਹੈ । ਇਸੇ ਕਰਾਈਟੇਰੀਏ ਅਧੀਨ 19,440/- ਰੁਪਏ ਵਸੂਲ ਕੀਤੇ ਗਏ ਹਨ ।

**ਕੈਪਟਨ ਬਲਬੀਰ ਸਿੰਘ ਬਾਠ :** ਸਪੀਕਰ ਸਾਹਿਬ, ਫਾਰੈਸਟ ਮਹਿਕਮਾ ਗੰਭੀਰ ਚਰਚਾ ਦਾ ਵਿਸ਼ਾ ਹੈ । 5 ਮਈ, 1998 ਦੀ ਇੰਡੀਅਨ ਐਕਸਪ੍ਰੈਸ ਅਖਬਾਰ ਵਿੱਚ ਪੜ੍ਹ ਲਓ.....

**ਸ਼੍ਰੀ ਸਪੀਕਰ :** ਅਖ਼ਬਾਰ ਤੇ ਬਹੁਤਾ ਰਿਲਾਈ ਨਹੀਂ ਕਰਨਾ, ਤੁਸੀਂ ਆਪਣਾ ਸਵਾਲ ਪੁੱਛੋ ।

**ਕੈਪਟਨ ਬਲਬੀਰ ਸਿੰਘ ਬਾਠ :** ਸਪੀਕਰ ਸਾਹਿਬ, ਸਵਾਲ ਬੜਾ ਗੰਭੀਰ ਹੈ । ਸੁਪਰੀਮ ਕੋਰਟ ਨੇ ਬੈਨ ਕੀਤਾ ਸੀ ਕਿ ਜਿਥੇ ਗਰੀਨ ਦਰਖ਼ਤ ਲਗਾਏ ਗਏ ਹਨ, ਉਨ੍ਹਾਂ ਨੂੰ ਕੱਟਿਆ ਨਹੀਂ ਜਾਣਾ ਚਾਹੀਦਾ । ਇਹ ਪਾਲਿਊਸ਼ਨ ਰੋਕਣ ਲਈ ਲਗਾਏ ਗਏ ਹਨ । ਕੀ ਇਹ ਦੱਸਣਗੇ ਕਿ ਪਾਲਿਊਸ਼ਨ ਰੋਕਣ ਲਈ ਜੋ ਦਰਖਤ ਲਗਾਏ ਗਏ, ਉਨ੍ਹਾਂ ਨੂੰ ਕਿਉਂ ਕੱਟਿਆ ਗਿਆ ?

**ਸ਼੍ਰੀ ਸਪੀਕਰ :** ਨਹੀਂ ਜੀ, ਅਗਲਾ ਕੁਐਸਚਨ ।

---

## ਮੁਲਤਵੀ ਕੀਤਾ ਗਿਆ ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1088

**ਸ਼੍ਰੀ ਸਪੀਕਰ :** ਮੁਲਤਵੀ ਕੀਤਾ ਗਿਆ ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1088 ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਇਕ ਹਫਤੇ ਲਈ ਗਰਾਂਟ ਕੀਤੀ ਜਾਂਦੀ ਹੈ ।

ਅ. ਸ. ਪ. ਨੰ : 6/15/98-
ਐਸ. ਏ. 2/Spl.

ਸਰਵਣ ਸਿੰਘ ਫਿਲੌਰ

ਟੈਲੀਫੋਨ ਨੰ. : 742477 (ਦਫਤਰ)
690784 (ਰਿਹਾਇਸ਼)

ਭਲਾਈ ਮੰਤਰੀ, ਪੰਜਾਬ,

ਚੰਡੀਗੜ੍ਹ ।

ਮਿਤੀ : 1-7-98

ਪਿਆਰੇ ਅਟਵਾਲ ਸਾਹਿਬ ਜੀ,

ਮਿਤੀ 3-7-98 ਲਈ ਪ੍ਰਸ਼ਨਾਂ ਦੀ ਸੂਚੀ ਵਿੱਚ ਦਰਜ ਪੰਜਾਬ ਵਿਧਾਨ ਸਭਾ ਦੇ ਤਾਰਾ ਅੰਕਿਤ ਪ੍ਰਸ਼ਨ ਨੰ : 1088 ਜੋ ਚੌਧਰੀ ਜਗਜੀਤ ਸਿੰਘ, ਐਮ.ਐਲ.ਏ. ਦੇ ਨਾਂ ਹੈ, ਦਾ ਉੱਤਰ ਅਜੇ ਤਿਆਰ ਨਹੀਂ ਹੋਇਆ । ਇਸ ਦਾ ਮੁੱਖ ਕਾਰਨ ਇਹ ਹੈ ਕਿ ਸਰਕਾਰੀ ਅਤੇ ਮਾਨਤਾ ਪ੍ਰਾਪਤ ਸਕੂਲਾਂ ਵਿੱਚ 30-6-98 ਤੱਕ ਛੁੱਟੀਆਂ ਸਨ । ਇਸ ਲਈ ਜਦੋਂ ਇਹ ਪ੍ਰਸ਼ਨ ਮਿਤੀ 25-6-98 ਨੂੰ ਪ੍ਰਸ਼ਨਾਂ ਦੀ ਸੂਚੀ ਵਿੱਚ ਸ਼ਾਮਲ ਕੀਤਾ ਗਿਆ ਸੀ ਉਸ ਸਮੇਂ ਮੈਂ ਆਪ ਜੀ ਨੂੰ ਅੱਧ-ਸਰਕਾਰੀ ਪੱਤਰ ਨੰ : 6/15/98-ਐਸ.ਏ-2, ਮਿਤੀ 24-6-98 ਰਾਹੀਂ ਬੇਨਤੀ ਕੀਤੀ ਸੀ ਕਿ ਲੋੜੀਂਦੀ ਸੂਚਨਾ/ਜਾਣਕਾਰੀ ਸਿੱਖਿਆ ਵਿਭਾਗ ਵੱਲੋਂ ਜ਼ਿਲ੍ਹਾ ਪੱਧਰ ਦੇ ਦਫਤਰਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ ਅਤੇ ਚਾਰ ਜ਼ਿਲ੍ਹਿਆਂ ਵਿਚੋਂ ਸੂਚਨਾ ਅਜੇ ਵੀ ਪ੍ਰਾਪਤ ਨਹੀਂ ਹੋਈ ਹੈ, ਜਿਸ ਕਾਰਨ ਇਸ ਨੂੰ ਮੁਕੰਮਲ ਰੂਪ ਦੇਣ ਵਿੱਚ ਕੁਝ ਸਮਾਂ ਹੋਰ ਲੱਗਣ ਦੀ ਸੰਭਾਵਨਾ ਹੈ । ਇਸ ਲਈ ਮੇਰੀ ਬੇਨਤੀ ਹੈ ਕਿ ਇਸ ਪ੍ਰਸ਼ਨ ਦਾ ਉੱਤਰ ਦੇਣ ਲਈ ਸਮੇਂ ਵਿੱਚ ਦੋ ਹਫਤੇ ਦਾ ਹੋਰ ਵਾਧਾ ਕਰ ਦਿੱਤਾ ਜਾਵੇ ਅਤੇ ਇਹ ਪ੍ਰਸ਼ਨ ਉਸ ਸਮੇਂ ਮਗਰੋਂ ਕਿਸੇ ਮਿਤੀ ਦੇ ਪ੍ਰਸ਼ਨਾਂ ਦੀ ਸੂਚੀ ਵਿਚ ਸ਼ਾਮਲ ਕੀਤਾ ਜਾਵੇ ਜੀ ।

ਆਦਰ ਸਹਿਤ,

ਹਿਤੂ,

ਸਹੀ/-

(ਸਰਵਣ ਸਿੰਘ ਫਿਲੌਰ)

ਸ. ਚਰਨਜੀਤ ਸਿੰਘ ਅਟਵਾਲ,
ਸਪੀਕਰ,
ਪੰਜਾਬ ਵਿਧਾਨ ਸਭਾ,
ਚੰਡੀਗੜ੍ਹ ।

———

**ਤਹਿਸੀਲ ਮੁਕੇਰੀਆਂ, ਜ਼ਿਲ੍ਹਾ ਹੁਸ਼ਿਆਰਪੁਰ ਵਿਚ ਸੇਮ ਨੂੰ ਰੋਕਣ ਲਈ ਕਾਰਵਾਈ**

*1011. **ਸ੍ਰੀ ਰਮੇਸ਼ ਚੰਦਰ ਡੋਗਰਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਕੀ ਸਾਲ 1994-95 ਦੇ ਦੌਰਾਨ ਪਿੰਡ ਨਿੱਕੂ ਚੱਕ, ਤਹਿਸੀਲ ਮੁਕੇਰੀਆਂ, ਜ਼ਿਲ੍ਹਾ ਹੁਸ਼ਿਆਰਪੁਰ ਨੇੜੇ ਮੁਕੇਰੀਆਂ ਹਾਈਡਲ ਨਹਿਰ ਵਿਚ ਕੋਈ ਦਰਾੜ ਪੈ ਗਈ ਸੀ ਅਤੇ ਦਰਾੜ ਦੀ ਮੁਰੰਮਤ ਲਈ ਦਰਾੜ ਵਾਲੀ ਥਾਂ ਦੇ ਨੇੜੇ ਮੋਰੀ ਪੁਲ (ਸਬ-ਵੇ) ਬੰਦ ਕਰ ਦਿੱਤਾ ਗਿਆ ਸੀ ਜਿਸ ਦੇ ਨਤੀਜੇ ਵਜੋਂ ਪਿੰਡ ਕਰੇਰਾ, ਬਡਾਲਾ, ਘੁਗਵਾਲ, ਗੱਗਰ ਅਤੇ ਨਾਰਨੌਲ ਵਿਚ ਸੈਂਕੜੇ ਏਕੜ ਜ਼ਮੀਨ ਸੇਮ ਦੀ ਮਾਰ ਹੇਠ ਆ ਗਈ ਸੀ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਉਪਰੋਕਤ ਭਾਗ (ੳ) ਵਿਚ ਵਰਣਿਤ ਕਾਸ਼ਤਯੋਗ ਜ਼ਮੀਨ ਵਿਚ ਸੇਮ ਦੀ ਸਮੱਸਿਆ ਨੂੰ ਦੂਰ ਕਰਨ ਲਈ ਸਰਕਾਰ ਦੁਆਰਾ ਕੀਤੀ ਜਾਣ ਵਾਲੀ ਤਜਵੀਜ਼ਤ ਕਾਰਵਾਈ ਦੇ ਵੇਰਵੇ ਕੀ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਮੁਕੇਰੀਆਂ ਹਾਈਡਲ ਨਹਿਰ ਵਿਚ ਦਰਾੜ ਮਿਤੀ 25-5-92 ਨੂੰ ਪਈ ਸੀ ਨਾ ਕਿ ਸਾਲ 1994-95 ਵਿਚ । ਇਸ ਨਾਲ ਸੇਮ ਦੀ ਕੋਈ ਸਮੱਸਿਆ ਪੈਦਾ ਨਹੀਂ ਸੀ ਹੋਈ ।

(ਅ) ਸੇਮ ਦੀ ਕੋਈ ਸਮੱਸਿਆ ਪੈਦਾ ਨਾ ਹੋਣ ਕਾਰਨ, ਖਰਚਾ ਕਾਰਜ ਕਰਨ ਦੀ ਕੋਈ ਲੋੜ ਨਹੀਂ ।

**ਸ੍ਰੀ ਰਮੇਸ਼ ਚੰਦਰ ਡੋਗਰਾ**: ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਸਾਹਿਬ, ਤੋਂ ਪੁੱਛਣਾ ਚਾਹੁੰਦਾ ਹਾਂ ਕਿ ਜਿਹੜੀ ਇਨ੍ਹਾਂ ਨੇ 1992 ਦੀ ਡੇਟ ਦਿੱਤੀ ਹੈ, ਉਸ ਨੂੰ ਮੰਨਦੇ ਹੋਏ ਮੈਂ ਦੱਸਣਾ ਚਾਹੁੰਦਾ ਹਾਂ ਕਿ ਮੁਕੇਰੀਆਂ ਹਾਈਡਲ ਚੈਨਲ ਦੇ ਹੇਠਾਂ ਇਕ ਸਬਵੇ (ਮੋਰੀ ਪੁਲ) ਬਣੀ ਹੋਈ ਸੀ, ਜਿਸ ਨੂੰ ਬੰਦ ਕਰ ਦਿੱਤਾ ਗਿਆ ਸੀ । ਇਸ ਦੇ ਬੰਦ ਹੋਣ ਕਾਰਨ ਜਿਹੜਾ ਪਾਣੀ ਪਹਾੜਾਂ ਤੋਂ ਹੇਠਾਂ ਨੂੰ ਆਉਂਦਾ ਸੀ, ਉਹ ਪਾਣੀ ਹੁਣ ਉਥੇ ਹੀ ਖੜ੍ਹਾ ਹੋ ਜਾਂਦਾ ਹੈ ਜਿਸ ਦੇ ਨਾਲ 5 ਪਿੰਡਾਂ ਉਤੇ ਸਿੱਧਾ ਅਸਰ ਪੈ ਰਿਹਾ ਹੈ । ਜਿਥੇ ਸੇਮ ਪੈਦਾ ਹੋ ਰਹੀ ਹੈ ਇਹ ਪਿੰਡ ਹਨ, ਕਰੇਰਾ, ਬਡਾਲਾ, ਘੁਗਵਾਲ, ਗੱਗਰ ਅਤੇ ਨਾਰਨੌਲ । ਇਹ ਪਿੰਡ ਸੇਮ ਦੀ ਮਾਰ ਥੱਲੇ ਆ ਰਹੇ ਹਨ । ਕੀ ਸਰਕਾਰ ਇਥੇ ਦੁਬਾਰਾ ਸਰਵੇ ਕਰਵਾਉਣ ਲਈ ਤਿਆਰ ਹੈ ਤਾਂ ਕਿ ਸੇਮ ਬਾਰੇ ਰਿਪੋਰਟ ਮਿਲ ਸਕੇ ਅਤੇ ਉਸ ਦਾ ਪ੍ਰਬੰਧ ਹੋ ਸਕੇ ?

**ਮੁੱਖ ਮੰਤਰੀ**: ਸਪੀਕਰ ਸਾਹਿਬ, ਜੋ ਮੇਰੇ ਕੋਲ ਜਵਾਬ ਆਇਆ ਹੈ, ਉਸ ਦੇ ਮੁਤਾਬਿਕ ਉਥੇ ਸੇਮ ਨਹੀਂ ਹੈ । ਪਰ ਮੈਂ ਇਸ ਦਾ ਦੁਬਾਰਾ ਸਰਵੇ ਕਰਵਾਉਣ ਲਈ

ਇਕ ਹਫਤੇ ਦੇ ਅੰਦਰ ਅੰਦਰ ਉਥੇ ਅਫਸਰ ਭੇਜ ਦੇਵਾਂਗਾ ਅਤੇ ਉਨ੍ਹਾਂ ਨੂੰ ਹਦਾਇਤ ਵੀ ਕਰ ਦੇਵਾਂਗਾ ਕਿ ਉਹ ਮੈਂਬਰ ਸਾਹਿਬ ਨੂੰ ਨਾਲ ਲੈ ਕੇ ਜਾਣ ਅਤੇ ਉਨ੍ਹਾਂ ਦੀ ਤਸੱਲੀ ਕਰਵਾ ਕੇ ਆਉਣ ।

**ਸ੍ਰੀ ਰਮੇਸ਼ ਚੰਦਰ ਡੋਗਰਾ**: ਸਪੀਕਰ ਸਾਹਿਬ, ਮੈਂ ਚੀਫ ਮਨਿਸਟਰ ਸਾਹਿਬ ਦਾ ਬਹੁਤ ਬਹੁਤ ਧੰਨਵਾਦ ਕਰਦਾ ਹਾਂ ।

---

### ਮੁਲਤਵੀ ਕੀਤਾ ਗਿਆ ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1062*

**ਸ੍ਰੀ ਸਪੀਕਰ**: ਮੁਲਤਵੀ ਕੀਤਾ ਗਿਆ ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1062 ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਇਕ ਹਫਤੇ ਲਈ ਗਰਾਂਟ ਕੀਤੀ ਜਾਂਦੀ ਹੈ ।

ਅ. ਸ. ਪੱ. ਨੰ: 3/31/98-4 ਸ 4/20982

ਮਨੋਰੰਜਨ ਕਾਲੀਆ

Minister,
ਸਿਹਤ ਤੇ ਪ. ਭ.
Department, Punjab,
Chandigarh.

ਮਿਤੀ. ਚੰਡੀਗੜ੍ਹ, 2 ਜੁਲਾਈ, 1998

ਵਿਸ਼ਾ :—ਸਟਾਰਡ ਪ੍ਰਸ਼ਨ ਨੰ. 1062 ਵਲੋਂ ਸ੍ਰੀ ਤਿਕਸ਼ਨ ਸੂਦ, ਐਮ. ਐਲ. ਏ.

ਸਤਿਕਾਰਯੋਗ ਅਟਵਾਲ ਜੀ,

ਕਿਰਪਾ ਕਰਕੇ ਉਪਰੋਕਤ ਵਿਸ਼ੇ ਵੱਲ ਧਿਆਨ ਦੇਣ ਦੀ ਖੇਚਲ ਕਰਨਾ ਜੀ ।

2. ਸਟਾਰਡ ਪ੍ਰਸ਼ਨ ਨੰ: 1062 ਜੋ ਕਿ ਮਿਤੀ 3 ਜੁਲਾਈ, 1998 ਨੂੰ ਵਿਧਾਨ ਸਭਾ ਵਿਚ ਜਵਾਬ ਦੇਣ ਲਈ ਲੱਗਾ ਹੋਇਆ ਹੈ, ਅੱਜ ਹੀ ਸਕੱਤਰ, ਖੁਰਾਕ ਤੇ ਸਪਲਾਈ ਵਿਭਾਗ ਰਾਹੀਂ ਪ੍ਰਾਪਤ ਹੋਇਆ ਹੈ । ਇਸ ਦੇ ਜਵਾਬ ਸਬੰਧੀ ਲੋੜੀਂਦੀ ਸੂਚਨਾ ਵੱਖ-ਵੱਖ ਖੇਤਰੀ ਦਫਤਰਾਂ ਤੋਂ ਇਕੱਠੀ ਕਰਨੀ ਬਣਦੀ ਹੈ, ਜਿਸ ਵਿਚ ਕਾਫੀ ਸਮਾਂ ਲੱਗਣ ਦੀ ਸੰਭਾਵਨਾ ਹੈ ਜੀ ।

3. ਮੈਂ ਧੰਨਵਾਦੀ ਹੋਵਾਂਗਾ ਜੇਕਰ ਇਸ ਪ੍ਰਸ਼ਨ ਦਾ ਉੱਤਰ ਦੇਣ ਲਈ 20 ਦਿਨਾਂ ਦਾ ਹੋਰ ਸਮਾਂ ਦੇਣ ਦੀ ਕ੍ਰਿਪਾਲਤਾ ਕਰੋਗੇ ।

ਆਦਰ ਸਹਿਤ,

ਹਿਤੂ,
ਸਹੀ/-
(ਮਨੋਰੰਜਨ ਕਾਲੀਆ)

ਸ. ਚਰਨਜੀਤ ਸਿੰਘ ਅਟਵਾਲ,
ਮਾਨਯੋਗ ਸਪੀਕਰ,
ਪੰਜਾਬ ਵਿਧਾਨ ਸਭਾ,
ਚੰਡੀਗੜ੍ਹ ।

---

*For Starred Question No. 1062 and reply thereto, please see Appendix to this Debate.

**ਆਰਥਿਕ ਪੈਕੇਜ ਪ੍ਰੋਗਰਾਮ ਨੂੰ ਲਾਗੂ ਕਰਨਾ**

*1161. (1) **ਸਰਦਾਰ ਹਰਮਿੰਦਰ ਸਿੰਘ ਜੱਸੀ**
(2) **ਸ਼੍ਰੀ ਰਮੇਸ਼ ਚੰਦਰ ਡੋਗਰਾ** } : ਕੀ ਵਿੱਤ ਅਤੇ ਯੋਜਨਾ-

ਬੰਦੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਦਸੰਬਰ, 1996 ਵਿਚ ਉਸ ਸਮੇਂ ਦੇ ਮੁੱਖ ਮੰਤਰੀ ਦੁਆਰਾ ਪੰਜਾਬੀਆਂ ਦੀ ਭਲਾਈ ਲਈ ਐਲਾਨ ਕੀਤੇ ਗਏ ਆਰਥਿਕ ਪੈਕੇਜ ਪ੍ਰੋਗਰਾਮ ਦੇ ਵਰਵੇ ਕੀ ਹਨ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਆਰਥਿਕ ਪੈਕੇਜ ਪ੍ਰੋਗਰਾਮ ਦੀਆਂ ਉਨ੍ਹਾਂ ਮੱਦਾਂ ਦੇ ਵੇਰਵੇ ਕੀ ਹਨ, ਜਿਨ੍ਹਾਂ ਨੂੰ ਲਾਗੂ ਕਰ ਦਿੱਤਾ ਗਿਆ ਹੈ ਅਤੇ ਬਾਕੀ ਰਹਿੰਦੀਆਂ ਮੱਦਾਂ ਨੂੰ ਲਾਗੂ ਕਰਨ ਲਈ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਜਾ ਰਹੀ ਹੈ ?

**ਕੈਪਟਨ ਕੰਵਲਜੀਤ ਸਿੰਘ**: (ੳ) ਦਸੰਬਰ, 1996 ਵਿਚ ਉਸ ਸਮੇਂ ਦੇ ਮੁੱਖ ਮੰਤਰੀ ਜੀ ਵਲੋਂ ਕੋਈ ਵੀ ਆਰਥਿਕ ਪੈਕੇਜ ਪ੍ਰੋਗਰਾਮ ਦੀ ਘੋਸ਼ਣਾ ਨਹੀਂ ਕੀਤੀ ਗਈ ।

(ਅ) ਭਾਗ (ੳ) ਦੇ ਉੱਤਰ ਨੂੰ ਵੇਖਦੇ ਹੋਏ, ਪ੍ਰੋਗਰਾਮ ਨੂੰ ਲਾਗੂ ਕਰਨ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ ।

**ਸਰਦਾਰ ਹਰਮਿੰਦਰ ਸਿੰਘ ਜੱਸੀ**: ਸਪੀਕਰ ਸਾਹਿਬ, ਐਫ ਐਮ. ਸਾਹਿਬ ਨੇ ਮੇਰੇ ਸਵਾਲ ਦਾ ਜਵਾਬ ਪੂਰਾ ਗਲਤ ਦਿੱਤਾ ਹੈ । ਇਸ ਬਾਰੇ ਬਾਦਲ ਸਾਹਿਬ ਨੂੰ ਵੀ ਪਤਾ ਹੈ ਕਿ ਸਰਦਾਰਨੀ ਰਾਜਿੰਦਰ ਕੌਰ ਭੱਠਲ ਨੇ ਬਤੌਰ ਮੁੱਖ ਮੰਤਰੀ 51 ਪੁਆਇੰਟਸ ਪ੍ਰੋਗਰਾਮ ਨੂੰ ਲਾਗੂ ਕੀਤਾ ਸੀ । ਇਹ ਐਕਸ਼ਨ ਪਲਾਨ ਹੈਡ 51 ਪੁਆਇੰਟਸ ਪ੍ਰੋਗਰਾਮ ਅਸੀਂ ਪਾਸ ਕੀਤਾ ਸੀ । ਉਨ੍ਹਾਂ ਵਿਚੋਂ ਇਨ੍ਹਾਂ ਨੇ 21 ਪ੍ਰੋਗਰਾਮ ਲਾਗੂ ਕਰ ਦਿਤੇ ਪਰ ਐਫ ਐਮ. ਸਾਹਿਬ ਕਹਿੰਦੇ ਹਨ ਕਿ ਇਸ ਨੂੰ ਅਸੀਂ ਨਾ ਪਾਸ ਕੀਤਾ ਸੀ ਅਤੇ ਨਾ ਹੀ ਲਾਗੂ ਕੀਤਾ ਸੀ । ਇਸ ਬਾਰੇ ਕੈਬਨਿਟ ਦੀ ਮੀਟਿੰਗ ਦਾ ਫੈਸਲਾ ਅਖਬਾਰਾਂ ਦੇ ਵਿਚ ਵੀ ਆਇਆ ਪਰ ਇਨ੍ਹਾਂ ਦਾ ਜਵਾਬ ਨਾਂਹ ਵਿਚ ਸਾਨੂੰ ਮਿਲਿਆ ਹੈ । ਸਪੀਕਰ ਸਾਹਿਬ, ਤੁਹਾਨੂੰ ਵੀ ਪਤਾ ਹੈ, ਅਖਬਾਰ ਵਿਚ ਤੁਸੀਂ ਵੀ ਪੜ੍ਹਿਆ ਹੋਣਾ ਹੈ । ਸਾਡੀ ਮੁੱਖ ਮੰਤਰੀ ਸਾਹਿਬਾ ਨੇ ਉਸ ਵੇਲੇ ਐਲਾਨ ਕੀਤਾ ਸੀ ਅਤੇ ਉਨ੍ਹਾਂ ਵਿਚੋਂ 21 ਪੁਆਇੰਟਸ ਨੂੰ ਹੁਣੇ ਬਾਦਲ ਸਾਹਿਬ ਨੇ ਲਾਗੂ ਕੀਤਾ ਹੈ । ਇਸ ਗੱਲ ਤੋਂ ਬਾਦਲ ਸਾਹਿਬ ਮੁੱਕਰ ਨਹੀਂ ਸਕਦੇ ਸੀ ਪਰ ਐਫ ਐਮ. ਸਾਹਿਬ ਮੁੱਕਰ ਰਹੇ ਹਨ ।

**ਸ਼੍ਰੀ ਸਪੀਕਰ**: ਇਹ ਕਿਧਰੇ ਹੇਮਕੁੰਟ ਸਾਹਿਬ ਵਾਲਾ ਮਸਲਾ ਤਾਂ ਨਹੀਂ ਹੈ ?

**ਮੰਤਰੀ:** ਸਪੀਕਰ ਸਾਹਿਬ, ਮੈਂ ਇਨ੍ਹਾਂ ਦੀ ਗੱਲ ਦਾ ਜਵਾਬ ਦਿੰਦਾ ਹਾਂ। ਇਹ ਜਿਹੜੇ 51 ਪੁਆਂਇੰਟਸ ਪ੍ਰੋਗਰਾਮ ਦੀ ਗੱਲ ਕਰ ਰਹੇ ਹਨ, ਉਹ ਪੰਜਾਬ ਸਰਕਾਰ ਦੀਆਂ ਫਾਈਲਾਂ ਦੇ ਵਿਚ ਮੈਨੂੰ ਮਿਲਿਆ ਨਹੀਂ ਹੈ, ਨਾ ਕਿਧਰੇ ਇਸ ਦਾ ਜ਼ਿਕਰ ਮਿਲਿਆ ਹੈ ਅਤੇ ਨਾ ਹੀ ਕੋਈ ਐਡਮਿਨਿਸ਼ਟ੍ਰੇਟਿਵ ਡਿਸੀਜ਼ਨ ਮਿਲਿਆ ਹੈ। ਇਨ੍ਹਾਂ ਦੀ ਇਕ ਕੇਬਨਿਟ ਮੀਟਿੰਗ ਮਿਤੀ 30 ਦਸੰਬਰ, 1996 ਨੂੰ ਸ਼ਾਮ ਦੇ 5-00 ਵਜੇ ਹੋਈ ਸੀ। ਜਦੋਂ ਇਨ੍ਹਾਂ ਨੂੰ ਪਤਾ ਲਗਾ ਕਿ 31 ਤਾਰੀਖ ਨੂੰ ਮਾਡਲ ਕੋਡ ਆਫ ਕੰਡਕਟ ਲਾਗੂ ਹੋਣ ਲਗਾ ਹੈ ਤਾਂ ਇਨ੍ਹਾਂ ਨੇ ਕੁਝ ਘੰਟੇ ਪਹਿਲੇ ਪ੍ਰੀ ਪੋਨ ਮੀਟਿੰਗ ਕੀਤੀ ਜਿਸ ਵਿਚ ਆਨਗੋਇੰਗ ਸਕੀਮਾਂ, ਜਿਹੜੀਆਂ ਪਹਿਲੇ ਹੀ ਚੱਲ ਰਹੀਆਂ ਸਨ ਉਨ੍ਹਾਂ ਨੂੰ ਫੌਰੀ ਤੌਰ ਤੇ ਥੋੜ੍ਹਾ ਬਹੁਤ ਚੇਂਜ ਕਰਕੇ, without consulting any Government administrative department, ਉਨ੍ਹਾਂ ਦੀ ਤਾਈਦ ਕਰ ਦਿਤੀ। ਉਨ੍ਹਾਂ ਬਾਰੇ ਫਟਾਫੱਟ ਫੈਸਲਾ ਕੀਤਾ। ਇਹ 22 ਪ੍ਰੋਗਰਾਮ ਹਨ ਜਿਨ੍ਹਾਂ ਵਿਚ ਕੋਈ ਨਵੀਂ ਸਕੀਮ ਨਹੀਂ ਹੈ। ਮੈਂ ਸਾਰੇ ਪ੍ਰੋਗਰਾਮ ਪੜ੍ਹ ਕੇ ਸਦਨ ਦਾ ਸਮਾਂ ਖਰਾਬ ਨਹੀਂ ਕਰਨਾ ਚਾਹੁੰਦਾ। (ਵਿਘਨ) ਮੇਰਾ ਜਵਾਬ ਸੁਣ ਲਓ। ਇਹ ਫੈਸਲਾ ਕੈਬਨਿਟ ਦਾ ਨਾ ਕਿਸੇ ਐਡਮਨਿਸ਼ਟ੍ਰੇਟਿਵ ਡਿਪਾਰਟਮੈਂਟ ਦੀ ਘੋਖ ਤੋਂ ਬਾਅਦ ਹੋਇਆ, ਨਾ ਐਫ.ਡੀ. ਦੀ ਘੋਖ ਤੋਂ ਬਾਅਦ ਹੋਇਆ। ਲੇਕਿਨ ਕਿਉਂਕਿ 31 ਤਾਰੀਖ ਨੂੰ ਮਾਡਲ ਕੋਡ ਆਫ ਕੰਡਕਟ ਲਾਗੂ ਹੋ ਗਿਆ, ਉਹ ਫੈਸਲੇ ਸੁਪਨਿਆਂ ਵਿਚ ਹੀ ਰਹਿ ਗਏ।

ਦੂਸਰੀ ਗੱਲ ਮੈਂ ਦੱਸਣਾ ਚਾਹਵਾਂਗਾ ਕਿ ਪਿਛਲੀ ਸਰਕਾਰ ਨੇ 26 ਫਰਵਰੀ, 1992 ਨੂੰ ਆਪਣਾ ਕਾਰਜ ਭਾਗ ਸੰਭਾਲਿਆ। ਚਾਰ ਸਾਲਾਂ ਦੇ ਦੌਰਾਨ ਕੁਝ ਨਹੀਂ ਹੋਇਆ। ਕੋਈ ਘੋਸ਼ਣਾ ਨਹੀਂ ਹੋਈ। ਸਾਬਕਾ ਮੁੱਖ ਮੰਤਰੀ ਬੀਬੀ ਜੀ ਨੇ 21 ਨਵੰਬਰ, 1996 ਨੂੰ ਬਤੌਰ ਮੁੱਖ ਮੰਤਰੀ ਕਾਰਜ ਭਾਰ ਸੰਭਾਲਿਆ ਪਰ ਉਸ ਵੇਲੇ ਵੀ ਕੋਈ ਖਿਆਲ ਨਹੀਂ ਆਇਆ। ਜਦੋਂ ਮਾਡਲ ਕੋਡ ਆਫ ਕੰਡਕਟ ਲਾਗੂ ਹੋਣ ਦਾ ਐਲਾਨ ਹੋ ਗਿਆ, ਇਨ੍ਹਾਂ ਨੂੰ ਫਿਕਰ ਪੈ ਗਈ ਕਿ ਵੋਟਾਂ ਕਿਵੇਂ ਲਵਾਂਗੇ ਤਾਂ ਇਨ੍ਹਾਂ ਨੇ ਫਟਾਫੱਟ 51 ਪੁਆਂਇੰਟਸ ਪ੍ਰੋਗਰਾਮ ਬਣਾਏ ਪਰ ਸਰਕਾਰੀ ਫਾਈਲਾਂ ਵਿਚੋਂ ਕੁਝ ਨਹੀਂ ਲੱਭਾ। ਸਪੀਕਰ ਸਾਹਿਬ, ਮੈਂ ਇਕ ਗੱਲ ਜ਼ਰੂਰ ਕਹਾਂਗਾ ਕਿ ਪਹਿਲੀ ਦਸੰਬਰ, 1996 ਨੂੰ ਲੁਧਿਆਣਾ ਵਿਚ ਅਕਾਲੀ ਦਲ ਅਤੇ ਬੀ. ਜੇ. ਪੀ. ਦੀ ਕਾਨਫਰੰਸ ਹੋਈ ਸੀ। ਉਸ ਕਾਨਫਰੰਸ ਵਿਚ ਇਕ ਐਕਸ਼ਨ ਪਲਾਨ ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਵਲੋਂ ਤਿਆਰ ਕੀਤਾ ਗਿਆ ਸੀ ਜੋ ਕਿ ਮੈਂ ਮਤੇ ਦੇ ਰੂਪ ਵਿਚ ਪੇਸ਼ ਕੀਤਾ ਸੀ। ਉਹ ਪ੍ਰੋਗਰਾਮ 2 ਤਾਰੀਖ ਦੀਆਂ ਅਖਬਾਰਾਂ ਵਿਚ ਛਪਿਆ ਔਰ ਬੀਬੀ ਜੀ ਨੇ ਉਹ ਪ੍ਰੋਗਰਾਮ ਚੁੱਕ ਕੇ ਨਕਲ ਕਰਕੇ ਇਹ ਪ੍ਰਚਾਰ ਕਰ ਦਿਤਾ ਕਿ ਇਹ ਸਰਕਾਰ ਵਲੋਂ ਹੈ। ਲੇਕਿਨ ਸਰਕਾਰ ਵਲੋਂ ਕੋਈ ਐਸਾ ਪ੍ਰੋਗਰਾਮ ਨਹੀਂ ਸੀ ਅਤੇ ਇਨ੍ਹਾਂ ਦੇ ਕਿਸੇ ਰਾਜਨੀਤਿਕ ਪ੍ਰੋਗਰਾਮ ਬਾਰੇ ਮੈਂ ਕਹਿ ਨਹੀਂ ਸਕਦਾ। ਪਰ ਐਸਾ ਕਿਸੇ ਪ੍ਰੋਗਰਾਮ ਬਾਰੇ ਸਰਕਾਰ ਨੇ ਨਾ ਮਿਥਿਆ, ਨਾ ਕੋਈ ਐਲਾਨ ਕੀਤਾ। ((ਥੰਪਿੰਗ)

**ਕਾਮਰੇਡ ਹਰਦੇਵ ਸਿੰਘ ਅਰਸ਼ੀ:** ਸਪਲੀਮੈਂਟਰੀ, ਸਪੀਕਰ ਸਾਹਿਬ....

**ਸ਼੍ਰੀ ਸਪੀਕਰ** ਅਰਸ਼ੀ ਜੀ, ਤੁਸੀਂ ਬੈਠ ਜਾਓ। ਪਹਿਲਾਂ ਬੀਬੀ ਜੀ ਨੂੰ ਪੁੱਛ ਲੈਣ ਦਿਓ।

**ਸ੍ਰੀਮਤੀ ਰਾਜਿੰਦਰ ਕੌਰ ਭੱਠਲ:** ਸਪੀਕਰ ਸਾਹਿਬ, ਮੈਨੂੰ ਬੜਾ ਹੀ ਅਫਸੋਸ ਹੈ ਕਿ ਦਿਨ ਦਿਹਾੜੇ ਮੇਰੇ ਭਰਾ ਝੂਠ ਬੋਲ ਰਹੇ ਹਨ। (ਹਾਸਾ) ਮੈਂ ਮੰਤਰੀ ਜੀ ਨੂੰ ਸਵਾਲ

[ਸ੍ਰੀਮਤੀ ਰਾਜਿੰਦਰ ਕੌਰ ਭੱਠਲ]
ਕਰਨਾ ਚਾਹੁੰਦੀ ਹਾਂ ਕਿ ਜੇ ਇਹ ਗੱਲ ਤੁਹਾਡੀ ਅਤੇ ਬੀ. ਜੇ. ਪੀ. ਦੀ ਰੈਲੀ ਵਿਚ ਹੋਈ ਸੀ ਤਾਂ ਉਸ ਬਾਰੇ ਕੋਈ ਵੀ ਗੱਲ ਬਾਰੇ ਆਪਣੀ ਕੈਬਨਿਟ ਮੀਟਿੰਗ ਵਿਚ ਮੋਹਰ ਲਗੀ ਦਿਖਾ ਦਿਓ । ਐਕਸ਼ਨ ਪਲਾਨ ਥੱਲੇ ਜਿਹੜਾ ਇਕਨਾਮਿਕ ਪੈਕੇਜ ਹੈ 15 ਦਿਨ ਹੋ ਗਏ ਤੁਹਾਡੇ ਸੈਕ੍ਰੇਟਰੀਜ਼ ਨੂੰ ਲੱਭਦਿਆਂ ਨੂੰ ਕਿ ਇਨ੍ਹਾਂ ਨੂੰ ਕਿਹੜੇ ਹੈਡ ਥੱਲੇ ਪਾਈਏ ਤੇ ਜਵਾਬ ਦੇਣ ਤੋਂ ਪਾਸੇ ਕਰੀਏ । ਤੁਸੀਂ ਉਹ ਐਲਾਨ ਕੀਤਾ ਹੋਇਆ ਪੈਕੇਜ ਜਿਸ ਦੇ ਬਾਰੇ ਬਾਦਲ ਸਾਹਿਬ ਨੇ ਵੀ ਕਿਹਾ ਸੀ ਕਿ ਸਾਡਾ ਚੋਰੀ ਕੀਤਾ ਪੈਕੇਜ ਹੈ ਔਰ ਤੁਸੀਂ ਕਹਿੰਦੇ ਹੋ ਕਿ ਆਨ ਗੋਇੰਗ ਸਕੀਮਾਂ ਹਨ । 60 ਸਾਲ ਦੀਆਂ ਬੀਬੀਆਂ ਨੂੰ ਪੈਨਸ਼ਨ ਦੇਣ ਬਾਰੇ ਵੀ ਸੀ । ਜੇ ਇਹ ਝੂਠ ਨਹੀਂ ਤਾਂ ਹੋਰ ਕੀ ਹੈ ? (ਵਿਘਨ)

ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦੀ ਹਾਂ ਕਿ ਜਿਹੜੇ 21 ਪੁਆਇੰਟ ਲਾਗੂ ਕੀਤੇ । ਇਸ ਬਾਰੇ ਕਿਹੜੀ ਕੈਬਨਿਟ ਮੀਟਿੰਗ ਵਿਚ ਫੈਸਲਾ ਲਿਆ ਹੋਵੇ ਰੀਵਿਊ, ਕੀਤਾ ਗਿਆ ਹੋਵੇ, ਮੈਨੂੰ ਦੱਸ ਦੇਣ । ਪਰ ਉਹ ਸਾਫ ਤੌਰ ਤੇ ਵਿਧਾਨ ਸਭਾ ਵਿਚ ਸਾਡੇ ਵਲੋਂ ਆਇਆ, ਪੂਰੇ ਸਵਾ ਮਹੀਨੇ ਵਿਚ ਸਾਰੇ ਮਹਿਕਮਿਆਂ ਨੂੰ ਮਿਲ ਕੇ ਅਸੀਂ ਪਾਸ ਕੀਤਾ ।ਉਸ ਤੋਂ ਬਾਅਦ ਹਾਊਸ ਵਿਚ ਵੀ ਅਸੀਂ ਡਿਸਕਸ ਕੀਤਾ ਸੀ । ਸਪੀਕਰ ਸਾਹਿਬ, ਇਹ ਮੇਰੇ ਭਰਾ ਅਤੇ ਟੰਡਨ ਸਾਹਿਬ ਦੱਸਣ ਸਾਨੂੰ ਕਿ ਤੁਹਾਨੂੰ ਤੇ ਇਨ੍ਹਾਂ ਨੂੰ ਕਿਵੇਂ ਪਤਾ ਸੀ ਕਿ ਚੋਣਾਂ ਆਉਣ ਵਾਲੀਆਂ ਹਨ ? ਜਦੋਂ ਇਨ੍ਹਾਂ ਨੂੰ ਪੈਕੇਜ ਬਾਰੇ ਪਤਾ ਲਗਾ ਤਾਂ ਇਨ੍ਹਾਂ ਨੇ ਸੋਚਿਆ ਕਿ ਜੇ ਇਹ ਆ ਗਿਆ ਤਾਂ 20 ਸਾਲ ਅਕਾਲੀ ਦਲ ਦੀ ਗੌਰਮਿੰਟ ਨਹੀਂ ਆਉਂਦੀ ਤਾਂ ਉਸ ਸਮੇਂ ਇਨ੍ਹਾਂ ਨੇ ਚੋਣ ਕਮਿਸ਼ਨਰ ਨੂੰ ਚਿੱਠੀ ਲਿਖੀ । ਇਹ ਰਿਕਾਰਡ ਵਿਚ ਹੈ ਕਿ ਜਿੱਠੀ ਲਿਖੀ ਗਈ ਚੋਣ ਕਮਿਸ਼ਨਰ ਨੂੰ ਕਿ ਇਹ ਪੈਕੇਜ ਬੰਦ ਕੀਤਾ ਜਾਵੇ, ਇਹ ਫੈਸਲੇ ਬੰਦ ਕੀਤੇ ਜਾਣ । ਸਾਨੂੰ ਫੌਰਨ ਤੌਰ ਤੇ ਅਚਿੰਤੇ ਬਾਜ ਪਏ । ਸਪੀਕਰ ਸਾਹਿਬ, ਜਿਹੜਾ 15 ਦਿਨਾਂ ਵਿਚ ਫੈਸਲਾ ਹੋਣਾ ਸੀ, ਉਹ ਕਹਿ ਕੁਹਾ ਕੇ, ਟੈਲੀਫੋਨ ਕਰਾ ਕੇ ਉਸ ਵੇਲੇ ਦੇ ਮੁੱਖ ਚੋਣ ਕਮਿਸ਼ਨਰ ਰਾਹੀਂ ਬੰਦ ਕਰਵਾਇਆ ਗਿਆ । ਅੱਜ ਇਹ ਗੱਲ ਮੰਨਣ ਵਿਚ ਕੀ ਹਰਜ਼ ਹੈ ਕਿ ਫੈਸਲੇ ਹੋਏ ? ਮੈਂ ਤਾਂ ਇਹ ਕਹਿੰਦੀ ਹਾਂ ਕਿ ਚਲੋ, ਫੈਸਲੇ ਇਧਰੋਂ ਹੋਏ, ਜਾਂ ਉਧਰੋਂ ਹੋਏ, ਇਹ ਆਨ ਗੋਇੰਗ ਸਕੀਮਾਂ ਹਨ, ਇਨ੍ਹਾਂ ਨੂੰ ਮੰਨ ਲਓ ਅਤੇ ਅੱਜ ਵੀ ਲਾਗੂ ਕਰ ਦਿਓ । ਅਸੀਂ ਤੁਹਾਡੀ ਚੋਰੀ ਕੀਤੀ ਜਾਂ ਤੁਸੀਂ ਸਾਡੀ ਚੋਰੀ ਕੀਤੀ, ਇਨ੍ਹਾਂ ਨੂੰ ਲਾਗੂ ਤਾਂ ਕਰੋ । ਸਪੀਕਰ ਸਾਹਿਬ, ਮੇਰਾ ਸਵਾਲ ਇਹ ਹੈ ਕਿ ਕੀ ਇਨ੍ਹਾਂ ਨੂੰ ਕੈਬਨਿਟ ਵਿਚ ਰੀਵਿਊ ਕੀਤਾ ਗਿਆ ਹੈ ? ਇਸ ਗੱਲ ਦਾ ਜਵਾਬ ਦੇ ਦਿਓ । (ਵਿਘਨ)

**ਮੰਤਰੀ**: ਸਪੀਕਰ ਸਾਹਿਬ, ਭੈਣ ਜੀ ਨੇ ਬੜੇ ..... (ਸ਼ੋਰ)

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ**: ਸਪੀਕਰ ਸਾਹਿਬ, ਇਸ ਤਰੀਕੇ ਨਾਲ ਸਾਡੇ ਕੁਐਸਚਨ ਆਵਰ ਦਾ ਕੀ ਬਣੇਗਾ ? ਜਾਂ ਫੇਰ ਤੁਸੀਂ ਟਾਈਮ ਵਧਾ ਦਿਓ ਅੱਧਾ ਘਟਾ । ...... (ਵਿਘਨ)

**ਸ੍ਰੀ ਸਪੀਕਰ**: ਚਾਵਲਾ ਜੀ, ਪਲੀਜ਼ । ਵਿੱਤ ਮੰਤਰੀ ਸਾਹਿਬ ਜਵਾਬ ਦੇ ਰਹੇ ਹਨ ।

**ਮੰਤਰੀ** : ਸਪੀਕਰ ਸਾਹਿਬ, ਮੇਰੀ ਸਤਿਕਾਰਯੋਗ ਭੈਣ ਜੀ ਨੇ ਬੜੇ ਹੀ ਦਰਦਨਾਕ ਸ਼ਬਦ ਵਰਤੇ ਹਨ । ਉਨ੍ਹਾਂ ਨੇ ਆਖਿਆ ਹੈ ਕਿ ਅਚਿੰਤੇ ਬਾਜ ਪਏ । ਇਹ ਸ਼ਬਦ ਆਮ ਤੌਰ ਤੇ ਜਦੋਂ ਕੋਈ ਅਕਾਲ ਚਲਾਣਾ ਕਰ ਜਾਏ, ਉਸ ਵੇਲੇ ਸ਼ਰਧਾ ਦੇ ਫੁੱਲ ਭੇਂਟ ਕਰਨ ਲਈ ਇਸਤੇਮਾਲ ਕੀਤਾ ਜਾਂਦਾ ਹੈ । (ਥੰਪਿੰਗ) 1997 ਦੀਆਂ, ਇਲੈਕਸ਼ਨਾਂ ਦੇ ਵਿਚ ਸਪੀਕਰ ਸਾਹਿਬ, ਪੰਜਾਬ ਦੀ ਜਨਤਾ ਨੇ ਕਾਂਗਰਸ ਦੀ ਅੰਤਿਮ ਅਰਦਾਸ ਕਰਕੇ ਭੋਗ ਜ਼ਰੂਰ ਪਾਇਆ ਹੈ । (ਥੰਪਿੰਗ) ਜਿਥੋਂ ਤੱਕ ਇਨ੍ਹਾਂ ਨੇ ਇਹ ਆਖਿਆ ਕਿ ਸਾਨੂੰ ਕਿਵੇਂ ਪਤਾ ਸੀ ਇਲੈਕਸ਼ਨਾਂ ਦਾ ਤਾਂ ਇਹ ਕੋਈ ਮਿਡ-ਟਰਮ ਇਲੈਕਸ਼ਨਾਂ ਤਾਂ ਨਹੀਂ ਸੀ । ਸਪੀਕਰ ਸਾਹਿਬ, 5 ਸਾਲ ਦੀ ਪੂਰੀ ਟਰਮ ਕਰਨ ਤੋਂ ਬਾਅਦ ਸਾਰੇ ਪੰਜਾਬ ਨੂੰ ਪਤਾ ਸੀ ਕਿ ਫਰਵਰੀ ਵਿਚ ਚੋਣਾਂ ਹੋਣੀਆਂ ਹਨ ਪਰ ਉਸ ਵੇਲੇ ਕਾਂਗਰਸ ਸੁੱਤੀ ਪਈ ਸੀ ਤਾਂ ਇਸ ਦਾ ਇਲਾਜ ਤਾਂ ਮੇਰੇ ਕੋਲ ਹੈ ਨਹੀਂ । ਇਹ ਇਸ ਦਾ ਇਲਾਜ ਆਪ ਹੀ ਲੱਭ ਲੈਣ । ਜਿਹੜਾ ਜ਼ਿਕਰ ਕੀਤਾ ਗਿਆ, ਉਸ ਦੇ ਬਾਰੇ ਇਹ ਇੰਡੀਅਨ ਐਕਸਪ੍ਰੈਸ, ਅਜੀਤ ਅਖਬਾਰ, ਟ੍ਰਿਬਿਊਨ ਅਖਬਾਰ 2 ਦਸੰਬਰ, 1996 ਦੀਆਂ ਦੇਖ ਲੈਣ, ਇਨ੍ਹਾਂ ਵਿਚ ਸਾਰਾ ਕੁਝ ਰਿਪੋਰਟਿਡ ਹੈ । ਜਿਹੜਾ ਸਾਝੀ ਸਰਕਾਰ ਨੇ 12 ਫਰਵਰੀ, 1997 ਨੂੰ ਕਾਰਜ ਭਾਰ ਸੰਭਾਲਿਆ, 14 ਫਰਵਰੀ, 1997 ਦੀ ਪਹਿਲੀ ਕੇਬਨਿਟ ਮੀਟਿੰਗ ਵਿਚ ਇਹ ਪ੍ਰੋਗਰਾਮ ਲਾਗੂ ਕਰਨ ਦਾ ਰਸਮੀ ਤੌਰ ਤੇ ਐਲਾਨ ਵੀ ਕਰ ਦਿੱਤਾ । (ਥੰਪਿੰਗ) ਇਹ ਹੁੰਦੀ ਹੈ ਸਰਕਾਰ ਦੀ ਵਚਨ-ਬੱਧਤਾ । ਬੀਬੀ ਜੀ ਤਾਂ ਇਲੈਕਸ਼ਨ ਕਮਿਸ਼ਨਰ ਨੂੰ ਹੀ ਗਾਲ੍ਹਾਂ ਕੱਢੀ ਜਾਂਦੇ ਹਨ । ਇਹ ਤਾਂ ਇਨ੍ਹਾਂ ਨੇ ਬਹਾਨਾ ਬਣਾ ਲਿਆ । ਜੇ ਪ੍ਰੋਗਰਾਮ ਲਾਗੂ ਹੀ ਕਰਨਾ ਸੀ ਤਾਂ 5 ਸਾਲ ਰਾਜ ਰਿਹਾ, ਉਦੋਂ ਕਰ ਦੇਂਦੇ । ਬੀਬੀ ਜੀ ਨੇ 11 ਨਵੰਬਰ ਨੂੰ ਕੰਮ ਕਾਰ ਸੰਭਾਲਿਆ, ਇਹ ਉਦੋਂ ਐਲਾਨ ਕਰ ਦੇਂਦੇ ਪਰ ਉਦੋਂ ਨਹੀਂ ਕੀਤਾ । ਜਦੋਂ ਅਖਬਾਰ ਵਿਚ ਖਬਰ ਛਪ ਗਈ ਕਿ ਸਵੇਰੇ ਮਾਡਲ ਕੋਡ ਆਫ ਕੰਡਕਟ ਲਾਗੂ ਹੋਣਾ ਹੈ ਤਾਂ ਜਿਹੜੀ ਕੇਬਨਿਟ ਮੀਟਿੰਗ ਸ਼ਾਮ ਨੂੰ 5.00 ਵਜੇ ਰਖੀ ਸੀ, ਉਹ ਅਖਬਾਰ ਵਿਚ ਖਬਰ ਪੜ੍ਹ ਕੇ 5.00 ਵਜੇ ਤੋਂ ਪ੍ਰੀ-ਪੋਨ ਕਰਕੇ ਬਿਨਾਂ ਸਬੰਧਿਤ ਸੈਕ੍ਰੇਟਰੀ ਦੀ ਨਾਲੇਜ ਦੇ ਦੁਪਹਿਰ ਦੇ 2.00 ਵਜੇ ਰੱਖ ਲਈ । ਇਹ ਕੁਝ ਕਰਨਾ ਹੀ ਨਹੀਂ ਸੀ ਚਾਹੁੰਦੇ. . . .

**ਸ੍ਰੀ ਸਪੀਕਰ** : ਇਨ੍ਹਾਂ ਦੀ ਸਪਲੀਮੈਂਟਰੀ ਹੈ ਕਿ ਕੀ ਪ੍ਰੋਗਰਾਮ ਰਿਵਿਊ ਹੋਇਆ ਹੈ ?

**ਮੰਤਰੀ** : ਇਹ ਕੋਈ ਕੁਝ ਨਹੀਂ ਹੋਇਆ । ਸਾਡੀਆਂ ਫਾਈਲਾਂ ਤੇ ਕੋਈ ਰਿਕਾਰਡ ਨਹੀਂ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਤਾਂ ਤੁਹਾਡੇ ਰਾਹੀਂ ਸਿਰਫ ਏਨੀ ਹੀ ਜਾਣਕਾਰੀ ਬੜੇ ਸੰਖੇਪ ਵਿਚ ਲੈਣੀ ਚਾਹੁੰਦਾ ਹਾਂ ਕਿ ਇਹ ਰਿਕਾਰਡ ਦਾ ਮਾਮਲਾ ਹੈ । ਇਹ ਇਨ੍ਹਾਂ ਕੋਲ ਹੋ ਸਕਦਾ ਹੈ ਜਾਂ ਉਨ੍ਹਾਂ ਕੋਲ ਹੋ ਸਕਦਾ ਹੈ । ਅਸੀਂ ਤਾਂ ਆਪੋਜ਼ੀਸ਼ਨ ਵਾਲੇ ਹਾਂ । ਸਾਡੇ ਕੋਲ ਕੋਈ ਰਿਕਾਰਡ ਨਹੀਂ ਹੈ । ਸਾਨੂੰ ਤਾਂ ਸਪੀਕਰ ਸਾਹਿਬ, ਤੁਹਾਡੇ ਹੁਕਮ ਨਾਲ ਜੋ ਵਿਧਾਨ ਸਭਾ ਵਿਚ ਪੇਪਰ ਲੇਅ ਹੁੰਦੇ ਹਨ, ਉਨ੍ਹਾਂ ਤੋਂ ਹੀ ਜਾਣਕਾਰੀ ਮਿਲਦੀ ਹੈ । ਪਿਛਲੇ ਸਾਲ ਬਿਜਲੀ ਬੋਰਡ ਦੀ 1997-98 ਦੀ ਰਿਪੋਰਟ ਲੇਅ ਹੋਈ ਜਿਸ ਵਿਚ ਲਿਖਿਆ ਹੋਇਆ ਸੀ ਕਿ 7 ਏਕੜ ਤੱਕ ਦੀ ਬਿਜਲੀ ਮੁਆਫ ਕਰ ਦਿੱਤੀ ਗਈ ਹੈ । ਇਹ ਗੱਲ ਸਰਕਾਰ ਦੇ ਇਰਾਦਿਆਂ ਨੂੰ ਦਰਸਾਉਂਦੀ ਹੈ, ਸਰਕਾਰ ਦੀ ਵਚਨ-ਬੱਧਤਾ ਕੀ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਦੱਸਦੀ ਹੈ ਅਤੇ ਇਹ ਗੱਲ ਬਿਜਲੀ ਬੋਰਡ ਨੇ ਮੰਨੀ ਹੈ। ਉਸ ਦੀ ਰਿਪੋਰਟ ਇਥੇ ਲੇਅ ਹੋਈ ਹੈ। ਜਿਹੜਾ ਬਿਜਲੀ ਬੋਰਡ ਨੇ ਮੰਨਿਆ ਹੈ ਉਹ ਇਨ੍ਹਾਂ ਦੇ ਪ੍ਰੋਗਰਾਮ ਦਾ ਹਿੱਸਾ ਹੈ, ਤੁਹਾਡੇ ਪ੍ਰੋਗਰਾਮ ਦਾ ਹਿੱਸਾ ਹੈ ਜਾਂ ਬਿਜਲੀ ਬੋਰਡ ਨੇ ਆਪਣੇ ਤੌਰ ਤੇ ਕੀਤਾ ਹੈ ? ਇਹ ਜਾਣਕਾਰੀ ਦੇ ਦਿਓ।

**ਸ੍ਰੀ ਸਪੀਕਰ :** ਨਹੀਂ ਜੀ। ਇਹ ਸਵਾਲ ਇਸ ਵਿਚੋਂ ਨਹੀਂ ਬਣਦਾ।

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਸਪੀਕਰ ਸਾਹਿਬ, ਇਹ ਤਾਂ ਬੜਾ ਸਪੱਸ਼ਟ ਹੈ, ਮੈਂ ਰਿਪੋਰਟ ਪੜ੍ਹੀ ਹੈ। ਨਹੀਂ ਤਾਂ ਸਾਨੂੰ ਕੀ ਪਤਾ ਸੀ। ਇਹ ਇਨ੍ਹਾਂ ਦਾ ਪ੍ਰੋਗਰਾਮ ਹੈ ਜਾਂ ਬਿਜਲੀ ਬੋਰਡ ਦਾ ਹੈ। ਇਹ ਪ੍ਰੋਗਰਾਮ ਕਿਸ ਦਾ ਹੈ ? ਕ੍ਰਿਪਾ ਕਰਕੇ ਇਹ ਜਾਣਕਾਰੀ ਮਿਲ ਜਾਵੇ।

**ਸ੍ਰੀ ਸਪੀਕਰ :** ਇਸ ਵਾਸਤੇ ਤੁਸੀਂ ਵੱਖਰਾ ਕੁਐਸਚਨ ਦੇ ਦੇਣਾ ਜੀ।

---

## ਮੁਲਤਵੀ ਕੀਤਾ ਗਿਆ ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1040*

**ਸ੍ਰੀ ਸਪੀਕਰ :** ਮੁਲਤਵੀ ਕੀਤਾ ਗਿਆ ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1040 ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਇਕ ਹਫਤੇ ਲਈ ਗਰਾਂਟ ਕੀਤੀ ਜਾਂਦੀ ਹੈ।

ਅ. ਸ. ਪੱ. ਨੰ: ਪੀ ਏ/ਓ.ਸਿ. ਤੇ ਭਾ. ਮੰ.-98/476
ਉਚੇਰੀ ਸਿੱਖਿਆ ਅਤੇ ਭਾਸ਼ਾ ਮੰਤਰੀ,
ਪੰਜਾਬ।

ਮਨਜੀਤ ਸਿੰਘ ਕਲਕੱਤਾ
ਫੋਨ ਨੰ : 743169 (ਦ)
690827 (ਘਰ)

ਮਿਤੀ, ਚੰਡੀਗੜ੍ਹ : 1-7-98

ਵਿਸ਼ਾ:—ਤਾਰਾ ਅੰਕਿਤ ਪ੍ਰਸ਼ਨ ਨੰ: 1040 ਵੱਲੋਂ ਸ੍ਰੀ ਸੱਤਿਆ ਪਾਲ ਸੈਣੀ, ਐਮ. ਐਲ. ਏ. ਅਤੇ ਤਾਰਾ ਅੰਕਿਤ ਪ੍ਰਸ਼ਨ ਨੰ: 1220 ਵੱਲੋਂ ਸ੍ਰੀ ਤਿਕਸ਼ਨ ਸੂਦ, ਐਮ. ਐਲ. ਏ.।

ਸਤਿਕਾਰਯੋਗ ਸ. ਚਰਨਜੀਤ ਸਿੰਘ ਅਟਵਾਲ ਜੀ,

ਉਪਰੋਕਤ ਦੋਵੇਂ ਪ੍ਰਸ਼ਨ ਮਿਤੀ 3 ਜੁਲਾਈ, 1998 ਨੂੰ ਲੱਗੇ ਹੋਏ ਹਨ। ਜਿਵੇਂ ਕਿ ਮੇਰੀ ਆਪ ਜੀ ਨਾਲ ਗੱਲ ਹੋਈ ਹੈ ਇਨ੍ਹਾਂ ਪ੍ਰਸ਼ਨਾਂ ਨੂੰ ਮਿਤੀ 8 ਜੁਲਾਈ, 1998 ਨੂੰ ਸ਼ਿਫਟ ਕਰਨ ਦੀ ਖੇਚਲ ਕਰਨੀ।

ਸਤਿਕਾਰ ਸਹਿਤ,

ਹਿਤੂ,
ਸਹੀ/-
(ਮਨਜੀਤ ਸਿੰਘ ਕਲਕੱਤਾ)

ਸ. ਚਰਨਜੀਤ ਸਿੰਘ ਅਟਵਾਲ,
ਸਪੀਕਰ,
ਪੰਜਾਬ ਵਿਧਾਨ ਸਭਾ,
ਚੰਡੀਗੜ੍ਹ।

---

*For postponed starred Question No. 1040 and reply thereto, please see P.V.S. Debates dated 9th July, 1998.

## ਰਾਜ ਵਿਚ ਦਰਜ ਕੀਤੇ ਗਏ ਆਤਮ ਹੱਤਿਆ ਦੇ ਕੇਸ

*1113. **ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 1994 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੌਰਾਨ ਰਾਜ ਵਿਚ ਦਰਜ ਕੀਤੇ ਗਏ ਆਤਮ ਹੱਤਿਆ ਦੇ ਕੇਸਾਂ ਦੀ ਜ਼ਿਲ੍ਹਾਵਾਰ ਅਤੇ ਸਾਲ ਵਾਰ ਗਿਣਤੀ ਕਿੰਨੀ ਕਿੰਨੀ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਸੂਚਨਾ ਸਦਨ ਦੀ ਮੇਜ਼ ਤੇ ਅਨਲੱਗ ਅਨੁਸਾਰ ਰੱਖੀ ਜਾਂਦੀ ਹੈ ਜੀ ।

ਅਨੁਲੱਗ

| ਲੜੀ ਨੰ: | ਪੁਲਿਸ ਜ਼ਿਲ੍ਹਾ | 1994 | 1995 | 1996 | 1997 | 1998 (16-6-1998) |
|---|---|---|---|---|---|---|
| 1 | 2 | 3 | 4 | 5 | 6 | 7 |
| 1. | ਜਲੰਧਰ . | 6 | 5 | 5 | 11 | 7 |
| 2. | ਹੁਸ਼ਿਆਰਪੁਰ .. | 10 | 9 | 19 | 12 | 5 |
| 3. | ਕਪੂਰਥਲਾ .. | — | 4 | 1 | 6 | 3 |
| 4. | ਨਵਾਂ ਸ਼ਹਿਰ .. | 4 | 4 | 6 | 5 | 2 |
| 5. | ਲੁਧਿਆਣਾ | 2 | 4 | 10 | 11 | 6 |
| 6. | ਖੰਨਾ .. | 4 | 7 | 9 | 7 | 4 |
| 7. | ਜਗਰਾਉਂ .. | 1 | 1 | 1 | 3 | 1 |
| 8. | ਰੋਪੜ .. | — | 2 | 4 | 8 | 6 |
| 9. | ਪਟਿਆਲਾ . | 1 | 6 | 8 | 7 | 6 |
| 10. | ਸੰਗਰੂਰ .. | 2 | 5 | 3 | 7 | 3 |
| 11. | ਫਤਿਹਗੜ੍ਹ ਸਾਹਿਬ .. | — | — | — | — | — |
| 12. | ਬਰਨਾਲਾ .. | 4 | 4 | 10 | 12 | 7 |
| 13. | ਫਰੀਦਕੋਟ .. | 3 | — | 2 | 2 | 1 |
| 14. | ਮਾਨਸਾ .. | 1 | — | 2 | 6 | — |
| 15. | ਬਠਿੰਡਾ .. | — | — | 3 | 3 | — |

[ਮੁੱਖ ਮੰਤਰੀ]

| 1 | 2 | | 3 | 4 | 5 | 6 | 7 |
|---|---|---|---|---|---|---|---|
| 16. | ਫਿਰੋਜ਼ਪੁਰ | .. | 5 | 9 | 6 | 2 | 1 |
| 17. | ਮੋਗਾ | .. | 2 | 2 | 3 | 1 | 3 |
| 18. | ਮੁਕਤਸਰ | .. | — | — | 6 | 13 | 2 |
| 19. | ਜੀ. ਆਰ. ਪੀ. | .. | 2 | 8 | 4 | 2 | 2 |
| 20. | ਅੰਮ੍ਰਿਤਸਰ | .. | 6 | 9 | 8 | 13 | 5 |
| 21. | ਤਰਨ ਤਾਰਨ | .. | — | 3 | 2 | — | 2 |
| 22. | ਗੁਰਦਾਸਪੁਰ | .. | 11 | 16 | 15 | 13 | 5 |
| 23. | ਬਟਾਲਾ | .. | 2 | 3 | 4 | 12 | 2 |
| 24. | ਮਜੀਠਾ | .. | 7 | 12 | 9 | 6 | 2 |
| | ਕੁੱਲ ਜੋੜ | .. | 73 | 113 | 140 | 162 | 75 |

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਸੀ. ਐਮ. ਸਾਹਿਬ, ਨੇ ਫੈਕਟਸ 1994 ਤੋਂ ਲੈ ਕੇ 16 ਜੂਨ, 1998 ਤੱਕ ਦਿੱਤੇ ਹਨ । ਇਹ ਕਾਫੀ ਚਿੰਤਾ ਵਾਲਾ ਮਾਮਲਾ ਹੈ ਕਿ ਪਹਿਲਾਂ 75, ਫਿਰ 113, ਫਿਰ 140, ਅਤੇ ਫਿਰ 162 ਆਤਮ ਹੱਤਿਆਵਾਂ ਹੋਈਆਂ । ਹਾਲੇ ਇਸ ਸਾਲ ਦਾ ਛੇ ਮਹੀਨੇ ਦਾ ਟਾਈਮ ਲੰਘਿਆ ਹੈ ਅੌਰ ਇਹ ਆਤਮ ਹੱਤਿਆਵਾਂ ਦੀ ਗਿਣਤੀ 75 ਤੱਕ ਪਹੁੰਚ ਗਈ ਹੈ, ਅੱਧਾ ਸਾਲ ਹਾਲੇ ਬਾਕੀ ਰਹਿੰਦਾ ਹੈ । ਸਪੀਕਰ ਸਾਹਿਬ, ਇਹ ਜੋ ਫਿਗਰਜ਼ ਦਿੱਤੇ ਗਏ ਹਨ ਇਹ ਪੁਲਿਸ ਦੇ ਰਿਕਾਰਡ ਵਿੱਚ ਹਨ, ਜਿਨ੍ਹਾਂ ਬਾਰੇ ਪਰਚਾ ਦਰਜ ਹੋਇਆ ਹੈ । ਲੇਕਿਨ ਇਸ ਤੋਂ ਇਲਾਵਾ ਹੋਰ ਵੀ ਐਸੇ ਕੇਸ ਹੋਣਗੇ ਜਿਹੜੇ ਪੁਲਿਸ ਦੇ ਨੋਟਿਸ ਵਿੱਚ ਨਹੀਂ ਆਏ । ਇਸ ਤਰ੍ਹਾਂ ਦੇ ਕੇਸਾਂ ਦਾ ਵੀ ਨੰਬਰ ਕਿਤੇ ਜ਼ਿਆਦਾ ਹੈ । ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਮਾਨਯੋਗ ਮੁੱਖ ਮੰਤਰੀ ਜੀ ਤੋਂ ਪੁੱਛਣਾ ਚਾਹਾਂਗਾ ਕਿ ਕੀ ਵਿਸ਼ੇਸ਼ ਕਾਰਨ ਹਨ ਜਿਨ੍ਹਾਂ ਕਰਕੇ ਪੰਜਾਬ ਵਰਗੇ ਖੁਸ਼ਹਾਲ ਸੂਬੇ ਵਿੱਚ ਹਰ ਸਾਲ ਲਗਾਤਾਰ ਆਤਮ ਹੱਤਿਆਵਾਂ ਦੇ ਕੇਸਾਂ ਦੀ ਗਿਣਤੀ ਵਿੱਚ ਵਾਧਾ ਹੋ ਰਿਹਾ ਹੈ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਬੜਾ ਅਹਿਮ ਸਵਾਲ ਹੈ ਅੌਰ ਹਰ ਇਕ ਦੇਸ਼ ਦਾ, ਪੰਜਾਬ ਦਾ ਸਹੀ ਸੋਚ ਵਾਲਾ ਜੋ ਇਨਸਾਨ ਹੈ, ਉਸ ਵਾਸਤੇ ਇਹ ਚਿੰਤਾ ਵਾਲੀ ਗੱਲ ਹੈ । ਮੇਰਾ ਖਿਆਲ ਹੈ ਕਿ ਇਸ ਦਾ ਜਵਾਬ ਦੇਣ ਵਾਸਤੇ ਮੈਂ ਜਦੋਂ ਗਵਰਨਰ

ਸਾਹਿਬ ਦੇ ਐਡਰੈਸ ਤੇ ਬਹਿਸ ਵਿੱਚ ਡੀਟੇਲ ਵਿੱਚ ਬੋਲਾਂਗਾ, ਉਸ ਵੇਲੇ ਦੱਸਾਂਗਾ । ਇਸ ਦਾ ਜਵਾਬ ਦੇਣ ਵਾਸਤੇ 15-20 ਮਿੰਟ ਚਾਹੀਦੇ ਹਨ ਕਿ ਇਸ ਤਰ੍ਹਾਂ ਦੇ ਹਾਲਾਤ ਕਿਉਂ ਪੈਦਾ ਹੋਏ । ਲੇਕਿਨ ਮੈਂ ਏਥੇ ਤਾਂ ਇਹੀ ਕਹਿ ਸਕਦਾ ਹਾਂ ਕਿ ਇਸ ਦੇ ਦੋ ਤਿੰਨ ਰੀਜ਼ਨ ਹਨ । ਇਕ ਤਾਂ ਇਹ ਹੈ ਕਿ ਅੱਜ ਕੱਲ੍ਹ ਮਾਨਸਿਕ ਤਣਾਅ ਵਧਦਾ ਜਾ ਰਿਹਾ ਹੈ । ਦੂਸਰਾ ਰੀਜ਼ਨ ਫੈਮਿਲੀ ਪਰਾਬਲਮਜ਼ ਹਨ, ਪਰਿਵਾਰਾਂ ਦੇ ਝਗੜੇ ਹਨ ਅਤੇ ਇਕ ਹੋਰ ਕਾਰਨ ਹੈ, ਇਕਨਾਮਿਕ ਪਰਾਬਲਮਜ਼ । ਮੈਂ ਸਮਝਦਾ ਹਾਂ ਕਿ ਇਹ ਤਿੰਨ ਰੀਜ਼ਨਜ਼ ਹਨ ਜਿਨ੍ਹਾਂ ਕਰਕੇ ਇਹ ਨੁਕਸਾਨ ਹੋ ਰਿਹਾ ਹੈ, ਜਾਨਾਂ ਜਾ ਰਹੀਆਂ ਹਨ, ਖੁਦਕਸ਼ੀਆਂ ਹੋ ਰਹੀਆਂ ਹਨ । ਇਹ ਤਿੰਨ ਵੱਡੇ ਕਾਰਨ ਹਨ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਇਸ ਗੱਲ ਨੂੰ ਧਿਆਨ ਵਿੱਚ ਰੱਖਦਾ ਹਾਂ ਕਿ ਮੁੱਖ ਮੰਤਰੀ ਜੀ ਨੇ ਕਿਹਾ ਹੈ ਕਿ ਇਕ ਸਪਲੀਮੈਂਟਰੀ ਦੇ ਜਵਾਬ ਵਿੱਚ ਇਸ ਸਾਰੀ ਗੱਲ ਦਾ ਸਪਸ਼ਟੀਕਰਨ ਨਹੀਂ ਕੀਤਾ ਜਾ ਸਕਦਾ । ਮੈਂ ਜਿਹੜੇ ਇਨ੍ਹਾਂ ਨੇ ਦੋ ਕਾਰਨ ਦੱਸੇ ਹਨ, ਉਨ੍ਹਾਂ ਨੂੰ ਹਾਲੇ ਛੱਡ ਦਿੰਦਾ ਹਾਂ। ਲੇਕਿਨ ਜਿਹੜਾ ਇਨ੍ਹਾਂ ਨੇ ਤੀਸਰਾ ਕਾਰਨ ਦੱਸਿਆ ਹੈ ਕਿ ਆਰਥਿਕ ਕਾਰਨ ਵੀ ਹੈ, ਮੈਂ ਸਮਝਦਾ ਹਾਂ ਕਿ ਇਹ ਵੱਡਾ ਕਾਰਨ ਹੈ । ਸਪੀਕਰ ਸਾਹਿਬ, ਪਿਛਲੇ ਸਮੇਂ ਵਿੱਚ ਵੀ, ਤੁਹਾਡੇ ਨੋਟਿਸ ਵਿੱਚ ਵੀ ਹੈ ਔਰ ਪੰਜਾਬ ਵਿੱਚ ਵੀ ਇਸ ਦੀ ਬਹੁਤ ਚਰਚਾ ਹੈ ਕਿ ਬਹੁਤ ਵੱਡੀ ਗਿਣਤੀ ਦੇ ਵਿੱਚ ਕਿਸਾਨ ਜਿਹੜੇ ਕਰਜ਼ੇ ਦੇ ਭਾਰ ਥੱਲੇ ਦੱਬੇ ਪਏ ਹਨ, ਉਨ੍ਹਾਂ ਨੇ ਵੀ ਬਦਕਿਸਮਤੀ ਦੇ ਨਾਲ ਪੰਜਾਬ ਦੇ ਵਿੱਚ ਇਹ ਰਸਤਾ ਅਡਾਪਟ ਕਰ ਲਿਆ ਹੈ । ਉਨ੍ਹਾਂ ਨੂੰ ਇਸ ਭਾਰ ਤੋਂ ਮੁਕਤ ਕਰਾਉਣ ਲਈ ਤਾਂ ਕਿ ਉਹ ਇਸ ਖਤਰਨਾਕ ਰਸਤੇ ਨੂੰ ਅਡਾਪਟ ਨਾ ਕਰਨ, ਕੀ ਪੰਜਾਬ ਸਰਕਾਰ ਨੇ ਕੋਈ ਵਿਸ਼ੇਸ਼ ਕਦਮ ਜਾਂ ਉਪਰਾਲੇ ਜਾਂ ਕਰਜ਼ੇ ਦੇ ਭਾਰ ਨੂੰ ਹੱਲ ਕਰਨ ਵਾਸਤੇ ਕੋਈ ਵਿਸ਼ੇਸ਼ ਯੋਜਨਾ ਬਣਾਈ ਹੈ ਜਾਂ ਕੋਈ ਯੋਜਨਾ ਸਰਕਾਰ ਬਣਾਉਣ ਜਾ ਰਹੀ ਹੈ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਕੁਝ ਕਦਮ ਚੁੱਕੇ ਗਏ ਹਨ । ਸਭ ਤੋਂ ਪਹਿਲਾਂ ਕਦਮ ਇਹ ਹੈ ਕਿ ਜਿਹੜਾ ਕਿਸਾਨ ਇਕ ਏਕੜ ਦਾ ਵੀ ਮਾਲਕ ਹੈ, ਅੱਗੇ ਉਸ ਲਈ ਕੈਸ਼ ਕਰੈਡਿਟ ਲਿਮਿਟ ਜਿਹੜੀ ਹੁੰਦੀ ਸੀ, ਉਸ ਦੇ ਮੁਤਾਬਿਕ ਉਹ 10-20 ਹਜ਼ਾਰ ਰੁਪਿਆ ਲੈ ਸਕਦਾ ਸੀ। ਲੇਕਿਨ ਹੁਣ ਤਕਰੀਬਨ ਇਕ ਮਹੀਨਾ ਹੋ ਗਿਆ ਹੈ, ਉਸ ਦੀ ਕੈਸ਼ ਕਰੈਡਿਟ ਲਿਮਿਟ ਇਕ ਲੱਖ ਰੁਪਿਆ ਕਰ ਦਿੱਤੀ ਗਈ ਹੈ । ਹੁਣ ਇੱਕ ਏਕੜ ਵਾਲੇ ਕਿਸਾਨ ਜਦੋਂ ਮਰਜ਼ੀ ਇੱਕ ਲੱਖ ਰੁਪਏ ਤੱਕ ਲੈ ਸਕਦੇ ਹਨ ਅਤੇ ਪੰਜ ਏਕੜ ਤੋਂ ਵੱਧ ਵਾਲਾ ਕਿਸਾਨ ਇੱਕ ਤੋਂ ਦੋ ਲੱਖ ਰੁਪਿਆ ਲੈ ਸਕਦਾ ਹੈ । ਹੁਣ ਉਨ੍ਹਾਂ ਵਾਸਤੇ ਕੈਸ਼ ਕਰੈਡਿਟ ਲਿਮਿਟ ਇਸ ਤਰ੍ਹਾਂ ਹੈ । ਦੂਸਰਾ, ਸਪੀਕਰ ਸਾਹਿਬ, ਜਿਹੜਾ ਰੇਟ ਆਫ ਇੰਟਰੈਸਟ ਹੈ ਕੋਆਪ੍ਰੇਟਿਵ ਬੈਂਕ ਦੇ ਲਾਂਗ ਟਰਮ ਲੋਨ ਤੇ ਪਹਿਲਾਂ 15% ਸੀ, ਉਹ 14% ਕਰ ਦਿੱਤੀ ਹੈ ਅਤੇ ਕੈਸ਼ ਕਰੈਡਿਟ ਸਕੀਮ ਤੇ ਜੋ ਰੇਟ ਆਫ ਇੰਟਰੈਸਟ ਸੀ, ਉਹ 18% ਤੋਂ ਘਟਾ ਕੇ 17% ਕਰ ਦਿੱਤਾ ਹੈ । ਸਪੀਕਰ ਸਾਹਿਬ, ਅਸੀਂ ਤਾਂ ਕਿਸਾਨਾਂ ਦੀਆਂ ਮੁਸ਼ਕਲਾਂ ਹੱਲ ਕਰਨ ਵਾਸਤੇ, ਭਾਵੇਂ ਸਾਡੇ ਏਥੇ ਵੀਰ ਇਸ ਨੂੰ ਉਲਟ ਹੀ ਸਮਝਦੇ ਹਨ, ਜਿਹੜਾ ਕਿਸਾਨਾਂ ਨੂੰ ਪਾਣੀ ਭਾਵੇਂ ਉਹ ਬਿਜਲੀ ਨਾਲ ਮਿਲਦਾ ਹੈ ਅਤੇ ਭਾਵੇਂ ਨਹਿਰ ਦਾ ਪਾਣੀ ਹੈ, ਦੋਨਾਂ ਦੇ ਬਿਲ ਮੁਆਫ ਕੀਤੇ ਹਨ ਜੋ ਕਿ ਸਾਰੇ ਹਿੰਦੁਸਤਾਨ

[ਮੁੱਖ ਮੰਤਰੀ]
ਵਿਚ ਕਿਸੇ ਹੋਰ ਸਰਕਾਰ ਨੇ ਨਹੀਂ ਕੀਤੇ । ਉਨ੍ਹਾਂ ਦਾ ਮਾਲੀਆ ਵੀ ਮੁਆਫ ਕੀਤਾ ਹੈ, ਵਾਟਰ ਚਾਰਜਿਜ਼ ਵੀ ਮੁਆਫ ਕੀਤੇ ਹਨ । ਸਪੀਕਰ ਸਾਹਿਬ, ਹੋਰ ਵੀ ਕਈ ਇਨਕਲਾਬੀ ਕਦਮ ਚੁੱਕੇ ਹਨ । ਪਹਿਲਾਂ ਇਹ ਹੁੰਦਾ ਸੀ ਕਿ ਜਿਨ੍ਹਾਂ ਕਿਸਾਨਾਂ ਦੀ ਖੜ੍ਹੀ ਹੋਈ ਜਾਂ ਬੀਜੀ ਹੋਈ ਫਸਲ ਮਰ ਜਾਂਦੀ ਸੀ, ਕੇਵਲ ਤਾਂ ਹੀ ਉਨ੍ਹਾਂ ਨੂੰ ਮੁਆਵਜ਼ਾ ਦਿੱਤਾ ਜਾਂਦਾ ਸੀ । ਕਾਰਨ ਇਹ ਸੀ ਕਿ, ਮੈਂ ਕਿਸੇ ਤੇ ਨੁਕਤਾਚੀਨੀ ਨਹੀਂ ਕਰਨੀ ਚਾਹੁੰਦਾ, ਉਦੋਂ ਕਿਸਾਨਾਂ ਨਾਲ ਕਿਸੇ ਦੀ ਹਮਦਰਦੀ ਨਹੀਂ ਸੀ । ਪ੍ਰੰਤੂ ਹੁਣ ਅਸੀਂ ਇਸ ਪਾਲਿਸੀ ਨੂੰ ਚੇਂਜ ਕਰ ਦਿੱਤਾ ਹੈ । ਜਿਥੇ ਫਸਲ ਬੀਜੀ ਹੀ ਨਹੀਂ ਗਈ ਸੇਮ ਕਾਰਨ, ਹੜ੍ਹ ਕਾਰਨ ਜਾਂ ਹੋਰ ਕਿਸੇ ਕਾਰਨ ਤਾਂ ਉਸ ਕਿਸਾਨ ਨੂੰ ਵੀ 2,000-/ਰੁਪਏ ਪ੍ਰਤੀ ਏਕੜ ਮੁਆਵਜ਼ਾ ਦਿੱਤਾ ਜਾਵੇਗਾ । (ਥੰਪਿੰਗ) ਇਹ ਤਾਂ ਇਕ ਸਾਲ ਦੀ ਫਸਲ ਨਾ ਬੀਜੇ ਜਾਣ ਕਾਰਨ ਹੈ । ਜੇਕਰ ਫਸਲ ਦੋ ਸਾਲ ਤੋਂ ਵੱਧ ਸਮੇਂ ਲਈ ਨਾ ਬੀਜੀ ਜਾ ਸਕੀ ਹੋਵੇ ਅਤੇ ਕੋਈ ਆਮਦਨ ਨਾ ਹੋਈ ਹੋਵੇ ਤਾਂ ਉਸ ਨੂੰ 4,000/-ਰੁਪਏ ਪ੍ਰਤੀ ਏਕੜ ਦਿੱਤਾ ਜਾਵੇਗਾ । (ਥੰਪਿੰਗ) ਇਸੇ ਤਰ੍ਹਾਂ ਜੇਕਰ ਪੰਜ ਸਾਲ ਤੋਂ ਵੱਧ ਤੱਕ ਕਿਤੇ ਫਸਲ ਨਾ ਬੀਜੀ ਜਾ ਸਕੀ ਹੋਵੇ, ਕਿਉਂਕਿ ਮੇਰੀ ਨਿਗਾਹ ਵਿਚ ਕਈ ਖੇਤ ਐਸੇ ਵੀ ਹਨ ਜਿਥੇ 7-8 ਸਾਲਾਂ ਤੋਂ ਲਗਾਤਾਰ ਫਸਲ ਬੀਜੀ ਨਹੀਂ ਜਾ ਸਕੀ, ਪੰਜ ਸਾਲ ਤੱਕ ਫਸਲ ਨਾ ਬੀਜੀ ਜਾਣ ਕਾਰਨ ਇਹ ਰਕਮ 6,000/-ਰੁਪਏ ਏਕੜ ਹੋਵੇਗੀ ਅਤੇ 7 ਜਾਂ ਅੱਠ ਸਾਲ ਜਾਂ ਇਸ ਤੋਂ ਵੱਧ ਸਮੇਂ ਲਈ ਫਸਲ ਨਾ ਬੀਜੀ ਜਾਣ ਕਾਰਨ 8,000/- ਰੁਪਏ ਪ੍ਰਤੀ ਏਕੜ ਦਿੱਤਾ ਜਾਵੇਗਾ । ਇਹ ਕਦਮ ਵੀ ਮੈਂ ਸਮਝਦਾ ਹਾਂ ਕਿ ਨਾਕਾਫੀ ਹਨ । ਅਸੀਂ ਹੋਰ ਵੀ ਕਦਮ ਚੁੱਕਾਂਗੇ । ਕਿਸਾਨੀ ਨੂੰ ਕਿਵੇਂ ਮੁਨਾਫਾਬਖਸ਼ ਧੰਦਾ ਬਣਾਇਆ ਜਾਵੇ ਅਤੇ ਇਸ ਸਮੱਸਿਆ ਦਾ ਹੱਲ ਕਿਵੇਂ ਕੀਤਾ ਜਾਵੇ, ਇਸ ਬਾਰੇ ਵੀ ਸੋਚਾਂਗੇ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਸਪੀਕਰ ਸਾਹਿਬ, ਮਾਨਯੋਗ ਮੁੱਖ ਮੰਤਰੀ ਜੀ ਨੇ ਜਿਹੜੇ ਸਟੈਪ ਇਨ੍ਹਾਂ ਨੇ ਕਿਸਾਨੀ ਦੀ ਬਿਹਤਰੀ ਵਾਸਤੇ ਲਏ ਹਨ, ਉਨ੍ਹਾਂ ਦਾ ਜ਼ਿਕਰ ਕੀਤਾ ਹੈ । ਇਹ ਕੋਈ ਬਹਿਸ ਦਾ ਸਮਾਂ ਨਹੀਂ ਹੈ, ਕੇਵਲ ਸਵਾਲ ਪੁੱਛਣ ਦਾ ਸਮਾਂ ਹੈ । ਮੈਂ ਇਸ ਦਾ ਖਿਆਲ ਰੱਖਦਿਆਂ ਹੋਇਆਂ ਹੀ ਗੱਲ ਕਰਾਂਗਾ । ਇਹ ਜਿਹੜੀ ਲਿਮਿਟ ਵਧਾਈ ਗਈ ਹੈ ਇਹ ਤਾਂ ਮੇਰੀ ਜਾਚੇ ਜ਼ਿਆਦਾ ਖਤਰਨਾਕ ਹੈ । ਇੰਟਰਸਟ ਕੇਵਲ 1% ਹੀ ਘਟਾਇਆ ਹੈ । ਇਸ ਤਰ੍ਹਾਂ ਨਾਲ ਤਾਂ ਉਹ ਵਿਚਾਰੇ ਹੋਰ ਜਕੜੇ ਜਾਣਗੇ । ਮੈਂ, ਸਪੀਕਰ ਸਾਹਿਬ, ਤੁਹਾਡੇ ਰਾਹੀਂ ਇਹ ਜਾਣਨਾ ਚਾਹੁੰਦਾ ਹਾਂ ਕਿ ਕਿਸਾਨ ਤਾਂ ਕਰਜ਼ੇ ਦੇ ਭਾਰ ਥੱਲੇ ਦੱਬੇ ਹੋਏ ਹਨ । ਕੀ ਸੀ. ਐਮ. ਸਾਹਿਬ ਇਸ ਹਾਊਸ ਵਿਚ ਇਸ ਗੱਲ ਦੀ ਐਸ਼ਿਓਰੈਂਸ ਦੇਣਗੇ ਕਿ 5 ਏਕੜ ਤੋਂ 10 ਏਕੜ ਜ਼ਮੀਨ ਦੇ ਮਾਲਕਾਂ ਨੂੰ ਕੋਆਪ੍ਰੇਟਿਵ ਬੈਂਕ ਰਾਹੀਂ ਜਿਹੜੇ ਲੋਨ ਦਿੱਤੇ ਜਾਂਦੇ ਹਨ ਉਹ 4% ਵਿਆਜ ਤੇ ਹੀ ਦਿੱਤੇ ਜਾਣਗੇ ? ਇਸ ਦੇ ਨਾਲ ਹੀ 5 ਏਕੜ ਜ਼ਮੀਨ ਵਾਲੇ ਮਾਲਕਾਂ ਨੂੰ ਸਾਰੇ ਦਾ ਸਾਰਾ ਅਤੇ 5 ਏਕੜ ਤੋਂ ਵੱਧ ਪਰ 10 ਏਕੜ ਤੱਕ ਦੇ ਮਾਲਕਾਂ ਨੂੰ 50%, ਜਿਹੜਾ ਕਰਜ਼ਾ ਉਨ੍ਹਾਂ ਨੇ ਲਿਆ ਹੋਇਆ ਹੈ, ਇਕੋ ਵਾਰੀ ਵਿਚ ਹੀ ਮੁਆਫ ਕਰ ਦਿੱਤਾ ਜਾਵੇ ਤਾਂ ਕਿ ਉਹ ਕਰਜ਼ੇ ਦੀ ਪੰਡ ਦੇ ਭਾਰ ਤੋਂ ਮੁਕਤ ਹੋ ਸਕਣ । ਇਸ ਬਾਰੇ ਇਹ ਕੀ ਵਿਚਾਰ ਕਰ ਰਹੇ ਹਨ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਐਸਾ ਸਵਾਲ ਹੈ ਜਿਸ ਦਾ ਇਕ ਦਮ ਜਵਾਬ ਨਹੀਂ ਦਿੱਤਾ ਜਾ ਸਕਦਾ । ਮੈਂ ਉਲਟਾ ਇਨ੍ਹਾਂ ਨੂੰ ਸਵਾਲ ਕਰਦਾ ਹਾਂ ਕਿ ਜਿਥੇ ਜਿਥੇ ਕਮਿਊਨਿਸਟ ਹਕੂਮਤ ਹੈ, ਕੀ ਉਥੇ ਇਹ ਮੁਆਫ ਕੀਤਾ ਹੋਇਆ ਹੈ ?

---

## ਰਾਜ ਵਿਚ ਸਿੰਜਾਈ ਸਹੂਲਤਾਂ ਦਾ ਉਪਬੰਧ

*1185. **ਡਾਕਟਰ ਰਾਮ ਕੁਮਾਰ ਗੋਇਲ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਰਾਜ ਵਿਚ ਇਸ ਸਮੇਂ ਕਾਸ਼ਤਯੋਗ ਕੁੱਲ ਕਿੰਨੇ ਏਕੜ ਜ਼ਮੀਨ ਸਿੰਜਾਈ ਅਧੀਨ ਹੈ;

(ਅ) ਜ਼ਮੀਨ ਦਾ ਬਾਕੀ ਰਕਬਾ ਕਦੋਂ ਤੱਕ ਸਿੰਜਾਈ ਅਧੀਨ ਲਿਆਏ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਰਾਜ ਵਿਚ ਇਸ ਸਮੇਂ ਕਾਸ਼ਤਯੋਗ 42.90 ਲੱਖ ਹੈਕਟਰ ਰਕਬੇ ਵਿਚੋਂ 39.22 ਲੱਖ ਹੈਕਟਰ ਰਕਬਾ ਸਿੰਜਾਈ ਅਧੀਨ ਹੈ;

(ਅ) ਬਾਕੀ ਰਹਿੰਦੇ ਰਕਬੇ ਨੂੰ ਨੌਂਵੀਂ ਪੰਜ ਸਾਲਾ ਪਲਾਨ (2002) ਦੇ ਅੰਤ ਤੱਕ ਸਿੰਜਾਈ ਅਧੀਨ ਲਿਆਂਦੇ ਜਾਣ ਦੀ ਸੰਭਾਵਨਾ ਹੈ ।

**ਡਾਕਟਰ ਰਾਮ ਕੁਮਾਰ ਗੋਇਲ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੁੱਖ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਮੇਰੇ ਹਲਕੇ ਅਬੋਹਰ ਵਿੱਚ ਬਹੁਤ ਸਾਰੀ ਜ਼ਮੀਨ ਅਨ-ਕਮਾਂਡ ਹੈ ਅਤੇ ਪਾਣੀ ਦੀ ਬਹੁਤ ਘਾਟ ਹੈ । ਕੀ ਮੁੱਖ ਮੰਤਰੀ ਜੀ ਇਸ ਸਬੰਧ ਵਿੱਚ ਕੋਈ ਉਪਰਾਲਾ ਕਰਨ ਦਾ ਵਿਸ਼ਵਾਸ ਦਿਵਾਉਣਗੇ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਐਮ. ਐਲ. ਏ. ਸਾਹਿਬ ਦੇ ਹਲਕੇ ਵਿੱਚ ਜੋ ਅਨ-ਕਮਾਂਡ ਏਰੀਆ ਹੈ ਅਤੇ ਇਨ੍ਹਾਂ ਨੇ ਪੁੱਛਿਆ ਹੈ ਕਿ ਉਹ ਕਦੋਂ ਕਮਾਂਡ ਹੋਵੇਗਾ ਇਸ ਸਬੰਧ ਵਿਚ ਮੈਂ ਕਹਿਣਾ ਚਾਹੁੰਦਾ ਹਾਂ ਕਿ 9ਵੀਂ ਪਲਾਨ ਵਿਚ ਪੰਜਾਬ ਦਾ ਸਾਰੇ ਦਾ ਸਾਰਾ ਰਕਬਾ, ਅਸੀਂ ਫਖਰ ਨਾਲ ਕਹਿ ਸਕਾਂਗੇ ਕਿ ਇਕ ਇੰਚ ਵੀ ਰਕਬਾ ਐਸਾ ਨਹੀਂ ਰਹਿ ਸਕੇਗਾ ਜੋ ਕਮਾਂਡ ਨਾ ਹੋਵੇ ।

**ਡਾਕਟਰ ਰਾਮ ਕੁਮਾਰ ਗੋਇਲ** : ਧੰਨਵਾਦ ਜੀ ।

---

## STARRED QUESTIONS AND ANSWERS

### ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੇ ਭਲਾਈ ਵਿਭਾਗ ਵਿਚ ਖਾਲੀ ਅਸਾਮੀਆਂ ਨੂੰ ਭਰਨਾ

*1218 **ਸਰਦਾਰ ਸੀਤਲ ਸਿੰਘ** : ਕੀ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੇ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੇ ਭਲਾਈ ਵਿਭਾਗ ਵਿਚ ਇਸ ਸਮੇਂ ਜ਼ਿਲਾ ਭਲਾਈ ਅਫਸਰਾਂ ਦੀਆਂ ਅਤੇ ਤਹਿਸੀਲਾ ਭਲਾਈ ਅਫਸਰਾਂ ਦੀਆਂ ਕਿੰਨੀਆਂ ਆਸਾਮੀਆਂ ਖਾਲੀ ਪਈਆਂ ਹਨ ਅਤੇ ਉਕਤ ਅਸਾਮੀਆਂ ਨੂੰ ਭਰਨ ਲਈ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਜਾ ਰਹੀ ਹੈ;

(ਅ) ਉਕਤ ਵਿਭਾਗ ਦੇ ਜ਼ਿਲ੍ਹਾ ਪੱਧਰ ਦਫਤਰਾਂ ਵਿਚ ਇਸ ਸਮੇਂ ਕਲਰਕੀ ਅਮਲੇ ਦੀਆਂ ਕਿੰਨੀਆਂ ਅਸਾਮੀਆਂ ਖਾਲੀ ਪਈਆਂ ਹਨ ਅਤੇ ਉਕਤ ਅਸਾਮੀਆਂ ਨੂੰ ਭਰਨ ਲਈ ਸਰਕਾਰ ਦੁਆਰਾ ਕੀ ਕਾਰਵਾਈ ਕੀਤੀ ਜਾ ਰਹੀ ਹੈ;

**ਸਰਦਾਰ ਸਰਵਣ ਸਿੰਘ** : (ੳ) ਇਸ ਸਮੇਂ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਭਲਾਈ ਵਿਭਾਗ, ਪੰਜਾਬ ਵਿਚ 3 ਅਸਾਮੀਆਂ ਜ਼ਿਲ੍ਹਾ ਭਲਾਈ ਅਫਸਰਾਂ ਦੀਆਂ ਅਤੇ 13 ਅਸਾਮੀਆਂ ਤਹਿਸੀਲ ਭਲਾਈ ਅਫਸਰਾਂ ਦੀਆਂ ਖਾਲੀ ਹਨ । ਜ਼ਿਲ੍ਹਾ ਭਲਾਈ ਅਫਸਰਾਂ ਦੀਆਂ ਕੁੱਲ 3 ਅਸਾਮੀਆਂ ਤਰੱਕੀ ਰਾਹੀਂ ਭਰੀਆਂ ਜਾਣੀਆਂ ਹਨ ਜਿਸ ਲਈ ਵਿਭਾਗੀ ਤਰੱਕੀ ਕਮੇਟੀ ਦੀ ਮੀਟਿੰਗ ਮਿਤੀ 16 ਜੁਲਾਈ, 1998 ਨਿਸ਼ਚਿਤ ਕੀਤੀ ਗਈ ਹੈ ।

ਤਹਿਸੀਲ ਭਲਾਈ ਅਫਸਰਾਂ ਦੀਆ ਕੁੱਲ 13 ਖਾਲੀ ਆਸਾਮੀਆਂ ਸਿੱਧੀ ਭਰਤੀ ਰਾਹੀਂ ਭਰੀਆਂ ਜਾਣੀਆਂ ਹਨ । ਜਿਸ ਲਈ ਭਲਾਈ ਵਿਭਾਗ ਵਲੋਂ ਅਧੀਨ ਸੇਵਾਵਾਂ ਚੋਣ ਬੋਰਡ, ਪੰਜਾਬ ਨੂੰ ਮਿਤੀ 26 ਫਰਵਰੀ, 1998 ਨੂੰ ਮੰਗ ਪੱਤਰ ਭੇਜਿਆ ਗਿਆ । ਅਧੀਨ ਸੇਵਾਵਾਂ ਚੋਣ ਬੋਰਡ ਨੇ ਮਿਤੀ 16 ਮਈ, 1998 ਨੂੰ ਪ੍ਰਚੱਲਿਤ ਅਖਬਾਰਾਂ ਵਿਚ ਵਿਗਿਆਪਨ ਦੇ ਦਿੱਤਾ ਹੈ ।

(ਅ) ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਭਲਾਈ ਵਿਭਾਗ, ਪੰਜਾਬ ਵਿਚ ਜ਼ਿਲ੍ਹਾ ਪੱਧਰ ਤੇ ਦਫਤਰਾਂ ਵਿਚ 14 ਕਲੈਰੀਕਲ ਅਮਲੇ ਦੀਆਂ ਅਸਾਮੀਆਂ ਖਾਲੀ ਹਨ । ਇਨ੍ਹਾਂ ਵਿਚੋਂ 12 ਅਸਾਮੀਆਂ ਸਿੱਧੀ ਭਰਤੀ ਰਾਹੀਂ ਭਰੀਆਂ ਜਾਣੀਆਂ ਹਨ, ਜਿਨ੍ਹਾਂ ਲਈ ਅਧੀਨ ਸੇਵਾਵਾਂ ਚੋਣ ਬੋਰਡ, ਪੰਜਾਬ ਨੂੰ ਮਿਤੀ 26 ਜੁਲਾਈ, 1996 ਅਤੇ ਮਿਤੀ 20 ਨਵੰਬਰ, 1997 ਨੂੰ ਮੰਗ ਪੱਤਰ ਭੇਜਿਆ ਗਿਆ । ਅਧੀਨ ਸੇਵਾਵਾਂ ਚੋਣ ਬੋਰਡ ਦੀਆਂ ਸਿਫਾਰਸ਼ਾਂ ਦੀ ਉਡੀਕ ਕੀਤੀ ਜਾ ਰਹੀ ਹੈ । ਸੀਨੀਅਰ ਸਹਾਇਕਾਂ ਦੀਆਂ ਦੋ ਖਾਲੀ ਪਈਆਂ ਅਸਾਮੀਆਂ ਜਲਦੀ ਤਰੱਕੀ ਰਾਹੀਂ ਭਰ ਲਈਆਂ ਜਾਣਗੀਆਂ ।

**ਸਰਦਾਰ ਸ਼ੀਤਲ ਸਿੰਘ** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਮਿਤੀ 26 ਜੁਲਾਈ, 1996 ਅਤੇ 20 ਨਵੰਬਰ, 1997 ਨੂੰ ਜੋ ਉਨ੍ਹਾਂ ਨੇ ਮੰਗ ਪੱਤਰ ਭੇਜਿਆ, ਉਨ੍ਹਾਂ ਤੋਂ ਬਾਅਦ ਵਿਭਾਗ ਵਲੋਂ ਕੋਈ ਰੀਮਾਂਈਡਰ ਜਾਂ ਪੱਤਰ ਲਿਖਿਆ ਗਿਆ ਹੈ ਤਾਂ ਕਿ ਦਫਤਰਾਂ ਦੇ ਵਿਚ ਜੋ ਬਹੁਤ ਸਾਰਾ ਕੰਮ ਪੈਂਡਿੰਗ ਪਿਆ ਹੈ, ਉਸਨੂੰ ਨਿਪਟਾਇਆ ਜਾ ਸਕੇ ?

**ਮੰਤਰੀ** : ਸਪੀਕਰ ਸਾਹਿਬ, ਅਸੀਂ ਸਮੇਂ-ਸਮੇਂ ਸਿਰ ਉਨ੍ਹਾਂ ਨਾਲ, ਐਸ. ਐਸ. ਐਸ. ਬੋਰਡ ਨਾਲ ਗੱਲ ਕਰਦੇ ਰਹਿੰਦੇ ਹਾਂ ਕਿਉਂਕਿ ਕੰਮ ਵਾਕਿਆ ਹੀ ਪੈਂਡਿੰਗ ਪਿਆ ਹੈ। ਇਹ ਇਨ੍ਹਾਂ ਦੀ ਗੱਲ ਠੀਕ ਹੈ। ਬਹੁਤ ਸਾਰੇ ਜ਼ਿਲ੍ਹੇ ਅਤੇ ਤਹਿਸੀਲਾਂ ਵਿਚ ਭਲਾਈ ਅਫਸਰਾਂ ਦੇ ਦਫ਼ਤਰ ਖਾਲੀ ਪਏ ਹਨ।

**ਸਰਦਾਰ ਸ਼ੀਤਲ ਸਿੰਘ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਨੇ ਉਨ੍ਹਾਂ ਨੂੰ ਕੋਈ ਲਿਖਤੀ ਰੀਮਾਂਈਡਰ ਭੇਜਿਆ ਹੈ ?

**ਮੰਤਰੀ** : ਨਹੀਂ ਜੀ, ਲਿਖਤੀ ਤੌਰ ਤੇ ਨਹੀਂ ਭੇਜਿਆ।

**ਸਰਦਾਰ ਗੁਰਦੇਵ ਸਿੰਘ ਸਿੱਧੂ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਹ ਭਲਾਈ ਮਹਿਕਮੇ ਨੂੰ ਮਹਿਕਮਾ ਬਣਾਉਣਾ ਵੀ ਚਾਹੁੰਦੇ ਹਨ ਜਾਂ ਨਹੀਂ ? ਇਨ੍ਹਾਂ ਦਾ ਆਪਣਾ ਕੋਈ ਦਫਤਰ ਨਹੀਂ, ਕਿਰਾਏ ਤੇ ਬਿਲਡਿੰਗਾਂ ਹਨ। ਕਿਸੇ ਅਫ਼ਸਰ ਕੋਲ ਕੋਈ ਗੱਡੀ ਨਹੀਂ। ਕੀ ਸਰਕਾਰ ਦਾ ਇਨ੍ਹਾਂ ਦੇ ਦਫਤਰ ਬਣਾਉਣ ਜਾਂ ਇਨ੍ਹਾਂ ਨੂੰ ਗੱਡੀਆਂ ਦੇਣ ਦਾ ਕੋਈ ਵਿਚਾਰ ਹੈ ਜਾਂ ਨਹੀਂ ?

**ਸ੍ਰੀ ਸਪੀਕਰ** : ਇਸ ਗੱਲ ਦਾ ਇਸ ਸਵਾਲ ਦੇ ਨਾਲ ਕੋਈ ਸਬੰਧ ਨਹੀਂ। ਇਸ ਸਬੰਧੀ ਤੁਸੀਂ ਵੱਖਰਾ ਸਵਾਲ ਕਰ ਲੈਣਾ।

---

**ਹਾਈ ਸਕੂਲਾਂ ਵਿਚ ਅੰਗਰੇਜ਼ੀ ਦੇ ਅਧਿਆਪਕਾਂ ਦੀਆਂ ਆਸਾਮੀਆਂ ਦੀ ਸਿਰਜਣਾ**

*1219 **ਸਰਦਾਰ ਸ਼ੀਤਲ ਸਿੰਘ** : ਕੀ ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਦੇ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਸਰਕਾਰੀ ਹਾਈ ਸਕੂਲਾਂ ਵਿਚ ਇਸ ਸਮੇਂ ਅੰਗਰੇਜ਼ੀ ਦੇ ਅਧਿਆਪਕਾਂ ਦੀਆਂ ਆਸਾਮੀਆਂ ਦੀ ਮਨਜ਼ੂਰ ਸ਼ੁਦਾ ਗਿਣਤੀ ਕਿੰਨੀ ਹੈ;

(ਅ) ਜੇਕਰ ਉਪਰੋਕਤ ਭਾਗ (ੳ) ਵਿਚ ਦਰਜਿਤ ਸਕੂਲਾਂ ਵਿਚ ਕੋਈ ਵੀ ਅਜਿਹੀਆਂ ਆਸਾਮੀਆਂ ਮਨਜ਼ੂਰ ਨਹੀਂ ਹਨ ਕੀ ਉਕਤ ਆਸਾਮੀਆਂ ਸਿਰਜਿਤ ਕਰਨ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ?

**ਸਰਦਾਰ ਤੋਤਾ ਸਿੰਘ** : (ੳ) ਸ਼੍ਰੀਮਾਨ ਜੀ, ਅੰਗਰੇਜ਼ੀ ਅਧਿਆਪਕਾਂ ਦੀਆਂ ਵੱਖਰੀਆਂ ਆਸਾਮੀਆਂ ਮਨਜ਼ੂਰ ਨਹੀਂ ਹਨ। ਅੰਗ੍ਰੇਜ਼ੀ ਦਾ ਵਿਸ਼ਾ ਐਸ.ਐਸ. ਮਾਸਟਰਾਂ ਵੱਲੋਂ ਪੜ੍ਹਾਇਆ ਜਾਂਦਾ ਹੈ।

(ਅ) ਹਾਲ ਦੀ ਘੜੀ ਅੰਗਰੇਜ਼ੀ ਦੇ ਵਿਸ਼ੇ ਦੇ ਅਧਿਆਪਕਾਂ ਦੀਆਂ ਆਸਾਮੀਆਂ ਰਚਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ।

**ਸਰਦਾਰ ਸੀਤਲ ਸਿੰਘ** : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਕਿਉਂਕਿ ਅੰਗਰੇਜ਼ੀ ਦਾ ਸਬਜੈਕਟ ਪਹਿਲੀ ਤੋਂ ਲਾਗੂ ਕੀਤਾ ਗਿਆ ਹੈ, ਕੀ ਪੰਜਾਬ ਦੇ ਸਕੂਲਾਂ ਵਿਚ, ਜਿਸ ਤਰ੍ਹਾਂ ਪੰਜਾਬੀ ਅਤੇ ਹਿੰਦੀ ਲਈ ਗਿਆਨੀ ਜਾਂ ਹੋਰ ਸਪੈਸ਼ਲ ਆਨਰਜ਼ ਅਧਿਆਪਕ ਨਿਯੁਕਤ ਕੀਤੇ ਗਏ ਹਨ, ਕੀ ਅੰਗਰੇਜ਼ੀ ਲਈ ਵੀ ਸਬਜੈਕਟ ਐਕਸਪਰਟ ਅਧਿਆਪਕ ਨਿਯੁਕਤ ਕੀਤੇ ਜਾਣਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਨੂੰ ਆਪ ਜੀ ਦੇ ਰਾਹੀਂ ਦੱਸਣਾ ਚਾਹੁੰਦਾ ਹਾਂ ਕਿ ਪਹਿਲਾਂ ਜਿਵੇਂ ਬਤੌਰ ਹਿੰਦੀ ਜਾਂ ਪੰਜਾਬੀ ਅਧਿਆਪਕ ਜਿਸ ਨੇ ਬੀ. ਏ. ਵਿਚ ਇਹ ਬਤੌਰ ਈਲੈਕਟਿਵ ਸਬਜੈਕਟ ਲਿਆ ਹੋਵੇ, ਉਸਦੀ ਭਰਤੀ ਕੀਤੀ ਜਾਂਦੀ ਹੈ। ਉਸੇ ਤਰ੍ਹਾਂ ਹੀ ਅੰਗਰੇਜ਼ੀ ਅਧਿਆਪਕ ਵੀ ਭਰਤੀ ਕੀਤੇ ਜਾਂਦੇ ਹਨ । ਐਸ.ਐਸ.ਟੀ. ਟੀਚਰਜ਼ ਦੀ ਭਰਤੀ ਵੀ ਇਸੇ ਤਰ੍ਹਾਂ ਕੀਤੀ ਜਾਂਦੀ ਹੈ । ਅੰਗਰਜ਼ੀ ਦੇ ਸਬਜੈਕਟ ਐਕਸਪਰਟ ਲਗਾਉਣ ਲਈ ਰੂਲਾਂ ਵਿਚ ਅਮੈਂਡਮੈਂਟ ਕਰਨੀ ਪਵੇਗੀ । ਮੈਂ 27 ਤਾਰੀਖ ਨੂੰ ਐਲੀਮੈਂਟਰੀ ਐਜੂਕੇਸ਼ਨ ਲਈ ਐਲੀਮੈਂਟਰੀ ਟੀਚਰਜ਼ ਯੂਨੀਅਨ ਨਾਲ ਮੀਟਿੰਗ ਕੀਤੀ ਸੀ । ਅਸੀਂ ਪਹਿਲੀ ਤੋਂ ਅਠਵੀਂ ਜਮਾਤ ਪੜ੍ਹਾਉਣ ਲਈ, ਜਿਨ੍ਹਾਂ ਨੇ ਬੀ. ਏ. ਵਿਚ ਅੰਗਰੇਜ਼ੀ ਪੜ੍ਹੀ ਹੋਵੇਗੀ, ਉਨ੍ਹਾਂ ਨੂੰ ਟੀਚਰ ਲਗਾਉਣ ਦਾ ਵਿਚਾਰ ਰੱਖਦੇ ਹਾਂ । ਇਸ ਤੋਂ ਬਾਅਦ ਨੌਵੀਂ ਦਸਵੀਂ, ਪਲੱਸ ਵੰਨ ਅਤੇ ਪਲੱਸ ਟੂ ਵਿਚ ਜਿਨ੍ਹਾਂ ਨੇ ਇੰਗਲਿਸ਼ ਪੜ੍ਹਾਉਣੀ ਹੈ, ਅਸੀਂ ਚਾਹੁੰਦੇ ਹਾਂ ਕਿ ਇਹ ਕੰਮ ਇੰਗਲਿਸ਼ ਦੇ ਲੈਕਚਰਾਰਾਂ ਤੋਂ ਲੈ ਲਿਆ ਜਾਵੇ ।

**श्रीमति लक्ष्मी कांता चावला** : स्पीकर साहिब, मन्त्री जी ने कहा है कि सोशल सटडीज पढ़ाने के लिये टीचर लगाए जाते हैं जिन्होंने बी. ए. में अंग्रेजी ली हो । बी. ए. में तो हरेक के पास अंग्रेजी होती है । क्या पंजाब में कोई यूनिवर्सिटी ऐसी है जिस में बी. ए. में अंग्रेजी न पढ़ाई जाती हो ?

**ਸ੍ਰੀ ਸਪੀਕਰ** : ਇਹ ਕੋਈ ਸਪਲੀਮੈਂਟਰੀ ਨਹੀਂ ਹੈ । ਹਾਂ ਜੀ, ਸਰਦਾਰ ਸੀਤਲ ਸਿੰਘ ਜੀ ।

**ਸਰਦਾਰ ਸੀਤਲ ਸਿੰਘ** : ਸਪੀਕਰ ਸਾਹਿਬ, ਮੰਤਰੀ ਜੀ ਨੇ ਆਪਣੇ ਜਵਾਬ ਵਿਚ ਕਿਹਾ ਹੈ ਕਿ ਰੂਲਜ਼ ਅਮੈਂਡ ਕਰ ਰਹੇ ਹਾਂ । ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਰੂਲਜ਼ ਕਦੋਂ ਤੱਕ ਅਮੈਂਡ ਕਰ ਦੇਣਗੇ ? ਕੀ ਇਸ ਵਾਸਤੇ ਮੰਤਰੀ ਜੀ ਸਮਾਂ-ਬੱਧ ਕਰਨਗੇ ?

**ਮੰਤਰੀ** : ਸਪੀਕਰ ਸਾਹਿਬ, ਐਲੀਮੈਂਟਰੀ ਐਜੂਕੇਸ਼ਨ ਦਾ ਕੰਮ ਚਾਲੂ ਹੋ ਗਿਆ ਹੈ । ਇਸ ਤੇ ਛੇਤੀ ਤੋਂ ਛੇਤੀ ਵਿਚਾਰ ਕਰਾਂਗੇ ।

---

**ਜ਼ਿਲ੍ਹਾ ਮਾਨਸਾ ਵਿਚ ਸਹਾਇਕ ਡਾਇਰੈਕਟਰ ਯੁਵਕ ਸੇਵਾਵਾਂ ਦਾ ਦਫਤਰ ਖੋਲ੍ਹਣਾ**

*10_5. **ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਕੀ ਯੁਵਕ ਸੇਵਾਵਾਂ ਦੇ ਰਾਜ

ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਕੀ ਜ਼ਿਲ੍ਹਾ ਮਾਨਸਾ ਵਿਚ ਸਹਾਇਕ ਡਾਇਰੈਕਟਰ ਯੁਵਕ ਸੇਵਾਵਾਂ ਦਾ ਦਫ਼ਤਰ ਸਥਾਪਿਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਕਦੋਂ;

(ਅ) ਰਾਜ ਵਿਚ ਯੁਵਕ ਭਲਾਈ ਕਲੱਬ ਸਥਾਪਿਤ ਕਰਨ ਲਈ ਸਰਕਾਰ ਦੁਆਰਾ ਦਿੱਤੀਆਂ ਜਾ ਰਹੀਆਂ ਸਹੂਲਤਾਂ ਦੇ ਵੇਰਵੇ ਕੀ ਹਨ ?

**ਸਰਦਾਰ ਗੋਬਿੰਦ ਸਿੰਘ ਕਾਂਝਲਾ** : (ੳ) ਹਾਂ ਜੀ ।

ਫ਼ੰਡਾਂ ਦੀ ਉਪਲੱਬਧਤਾ ਨਾ ਹੋਣ ਕਰਕੇ ਮਾਮਲਾ ਅੱਗੇ ਪਾਇਆ ਗਿਆ ਹੈ ।

(ਅ) ਸਰਕਾਰ ਵੱਲੋਂ ਰਾਜ ਵਿਚ ਯੁਵਕ ਭਲਾਈ ਕਲੱਬ ਸਥਾਪਿਤ ਕਰਨ ਲਈ ਕੋਈ ਵਿਸ਼ੇਸ਼ ਸੁਵਿਧਾ ਪ੍ਰਦਾਨ ਨਹੀਂ ਕੀਤੀ ਜਾਂਦੀ । ਫਿਰ ਵੀ ਯੁਵਕ ਸੇਵਾਵਾਂ ਵਿਭਾਗ ਵੱਲੋਂ ਗੈਰ-ਜਥੇਬੰਦ ਯੁਵਕਾਂ ਨੂੰ ਆਪਣੇ ਖੇਤਰਾਂ ਵਿੱਚ ਯੁਵਕ ਕਲੱਬ ਸਥਾਪਿਤ ਕਰਨ ਲਈ ਪ੍ਰੇਰਿਤ ਕੀਤਾ ਜਾਂਦਾ ਹੈ, ਤਾਂ ਜੋ ਉਹਨਾਂ ਦੀ ਸ਼ਕਤੀ ਨੂੰ ਉਸਾਰੂ ਕੰਮਾਂ ਵਿਚ ਲਾਇਆ ਜਾ ਸਕੇ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮੰਤਰੀ ਜੀ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਜਿੰਨਾ ਚਿਰ ਤੱਕ ਅਸਿਸਟੈਂਟ ਡਾਇਰੈਕਟਰ, ਮਾਨਸਾ ਦਾ ਦਫ਼ਤਰ ਸਥਾਪਤ ਨਹੀਂ ਕੀਤਾ ਜਾਂਦਾ, ਉਨਾ ਚਿਰ ਤੱਕ ਕਿਸ ਅਫ਼ਸਰ ਦੀ ਰਿਸਪਾਂਸੀਬਿਲਟੀ ਹੈ, ਉਥੇ ਕਿਹੜਾ ਅਫਸਰ ਲਗਾਇਆ ਗਿਆ ਹੈ ਅਤੇ ਉਹ ਹਫਤੇ ਵਿੱਚ ਕਿੰਨਾਂ ਸਮਾਂ ਮਾਨਸਾ ਆਵੇਗਾ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਐਮ. ਐਲ. ਏ. ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਬਠਿੰਡਾ ਜ਼ਿਲ੍ਹੇ ਦੇ ਸਹਾਇਕ ਡਾਇਰੈਕਟਰ ਨੂੰ ਇਹ ਚਾਰਜ ਸੌਂਪਿਆ ਗਿਆ ਹੈ । ਉਹ ਹਫਤੇ ਵਿਚ ਘੱਟੋ-ਘੱਟ ਦੋ ਦਿਨ ਇਨ੍ਹਾਂ ਦੇ ਜ਼ਿਲ੍ਹੇ ਨੂੰ ਦੇਖਿਆ ਕਰਨਗੇ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮੰਤਰੀ ਜੀ ਨੇ ਆਪਣੇ ਜਵਾਬ ਵਿੱਚ ਯੂਥ ਕਲੱਬ ਬਾਰੇ ਕਿਹਾ ਹੈ ਕਿ ਅਸੀਂ ਇਨ੍ਹਾਂ ਨੂੰ ਪਿੰਡਾਂ ਵਿੱਚ ਉਤਸ਼ਾਹਿਤ ਕਰਦੇ ਹਾਂ । ਕੀ ਮੰਤਰੀ ਜੀ ਦੱਸਣਗੇ ਕਿ ਇਨ੍ਹਾਂ ਨੂੰ ਕੋਈ ਮਾਲੀ ਸਹਾਇਤਾ ਦਿੱਤੀ ਜਾਵੇਗੀ ਕਿਉਂਕਿ ਹਰ ਪਿੰਡ ਵਿੱਚ ਯੂਥ ਕਲੱਬ ਖੇਡਾਂ ਕਰਵਾਉਂਦੇ ਹਨ ਅੌਰ ਵੈਲਫੇਅਰ ਕੈਂਪਸ ਵੀ ਲਗਾਉਂਦੇ ਹਨ ? ਕੀ ਸਰਕਾਰ ਇਸ ਲਈ ਉਨ੍ਹਾਂ ਨੂੰ ਮਾਲੀ ਸਹਾਇਤਾ ਦੇਵੇਗੀ ਜਾਂ ਨਹੀਂ ?

**ਰਾਜ ਮੰਤਰੀ** । ਸਪੀਕਰ ਸਾਹਿਬ, ਇਸ ਕਾਰਜ ਵਾਸਤੇ ਵਿਸ਼ੇਸ਼ ਤੌਰ ਤੇ ਫੰਡਜ਼ ਨਹੀਂ ਹਨ ਅੌਰ ਆਉਣ ਵਾਲੇ ਸਮੇਂ ਵਿੱਚ ਮਾਨਯੋਗ ਸੀ. ਐਮ. ਸਾਹਿਬ ਅਤੇ ਐਫ. ਐਮ. ਸਾਹਿਬ ਨੂੰ ਬੇਨਤੀ ਕੀਤੀ ਗਈ ਹੈ ਕਿ ਨੌਜਵਾਨਾਂ ਨੂੰ ਉਤਸਾਹਿਤ ਕਰਨ ਲਈ ਫੰਡਜ਼ ਰਾਖਵੇਂ ਰੱਖੇ ਜਾਣ ।

**ਸ੍ਰੀਮਤੀ ਮਹਿੰਦਰ ਕੌਰ** : ਸਪੀਕਰ ਸਾਹਿਬ, ਮੇਰੀ ਸਪਲੀਮੈਂਟਰੀ ਇਹ ਹੈ ਕਿ ਜਿਹੜੇ ਯੂਥ ਕਲੱਬਾਂ ਦੀ ਗੱਲ ਕੀਤੀ ਗਈ ਹੈ, ਕੀ ਇਹ ਲੜਕਿਆਂ ਲਈ ਹੀ ਹਨ ਜਾਂ ਲੜਕੀਆਂ ਲਈ ਵੀ ਹਨ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਦੱਸਣਾ ਚਾਹੁੰਦਾ ਹਾਂ ਕਿ ਇਸ ਕਾਰਜ ਵਿੱਚ ਨੌਜਵਾਨ ਬੱਚੇ ਅਤੇ ਬੱਚੀਆਂ ਦੋਨਾਂ ਨੂੰ ਸ਼ਾਮਲ ਕੀਤਾ ਜਾਂਦਾ ਹੈ । ਉਨ੍ਹਾਂ ਵੱਲੋਂ ਦੇਸ਼ ਅਤੇ ਸੂਬੇ ਦੀ ਉਸਾਰੀ ਵਿੱਚ ਬਰਾਬਰ ਯੋਗਦਾਨ ਪਾਇਆ ਜਾਂਦਾ ਹੈ ਅਤੇ ਉਨ੍ਹਾਂ ਨੂੰ ਹਰ ਖੇਤਰ ਵਿੱਚ ਉਤਸ਼ਾਹਿਤ ਕੀਤਾ ਜਾਂਦਾ ਹੈ ।

— — —

**ਨਗਰ ਪੰਚਾਇਤ ਚੋਣਾਂ ਲਈ ਲਗਾਏ ਗਏ ਕਰਮਚਾਰੀਆਂ ਨੂੰ ਮਿਹਨਤਾਨਾ ਦੇਣਾ**

*989 **ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਚੋਣਾਂ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਜਨਵਰੀ, 1998 ਦੇ ਦੌਰਾਨ ਹੋਈਆਂ ਨਗਰ ਪੰਚਾਇਤ ਚੋਣਾਂ ਦੇ ਸਬੰਧ ਵਿਚ ਚੋਣ ਡਿਊਟੀ ਤੇ ਲਗਾਏ ਗਏ ਕਰਮਚਾਰੀਆਂ ਦੀ ਨਗਰ ਪੰਚਾਇਤ ਵਾਰ ਗਿਣਤੀ ਕਿੰਨੀ ਹੈ;

(ਅ) ਕੀ ਉਪਰੋਕਤ ਭਾਗ (ੳ) ਵਿਚ ਉਪ ਵਰਣਿਤ ਕਰਮਚਾਰੀਆਂ ਨੂੰ ਕੋਈ ਮਿਹਨਤਾਨਾ ਦਿੱਤਾ ਜਾਂਦਾ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਲਈ ਨਿਸ਼ਚਿਤ ਕੀਤੀ ਗਈ ਦਰ ਕੀ ਹੈ;

(ੲ) ਕੀ ਉਪਰੋਕਤ ਭਾਗ (ਅ) ਵਿਚ ਵਰਣਿਤ ਮਿਹਨਤਾਨਾ ਅਦਾ ਕਰ ਦਿੱਤਾ ਗਿਆ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਦੇ ਨਗਰ ਪੰਚਾਇਤ-ਵਾਰ ਵੇਰਵੇ ਕੀ ਹਨ ?

**ਸਰਦਾਰ ਸੁੱਚਾ ਸਿੰਘ ਲੰਗਾਹ** : (ੳ) ਜਨਵਰੀ, 1998 ਵਿੱਚ ਕੇਵਲ 4 ਨਗਰ ਪੰਚਾਇਤਾਂ ਦੀਆਂ ਇਲੈਕਸ਼ਨਾਂ ਹੋਈਆਂ ਸਨ, ਜਿਨ੍ਹਾਂ ਦਾ ਵੇਰਵਾ ਅਤੇ ਕਰਮਚਾਰੀਆਂ ਦੀ ਤਾਇਨਾਤੀ ਬਾਰੇ ਸੂਚਨਾ ਹੇਠ ਲਿਖੇ ਅਨੁਸਾਰ ਹੈ :—

(1) ਸਰਦੂਲਗੜ੍ਹ (ਜ਼ਿਲ੍ਹਾ ਮਾਨਸਾ) .. 90

(2) ਲੋਹੀਆਂ (ਜ਼ਿਲ੍ਹਾ ਜਲੰਧਰ) .. 54

(3) ਫਤਿਹਗੜ੍ਹ ਸਾਹਿਬ (ਜ਼ਿਲ੍ਹਾ ਫਤਿਹਗੜ੍ਹ ਸਾਹਿਬ) .. 52

(4) ਖਮਾਣੋਂ (ਜ਼ਿਲ੍ਹਾ ਫਤਿਹਗੜ੍ਹ ਸਾਹਿਬ) .. 44

(ਅ) ਅਤੇ (ੲ) } ਨਹੀਂ ਜੀ ।

**श्रीमती** लक्ष्मी कांता चावला : अध्यक्ष जी, मेरा प्रश्न था कि कितने कर्मचारी नगर पालिका के चुनाव में लगाए गये और इस का उत्तर मन्त्री जी ने संक्षेप में दिया है। अगली बात यह है कि इन कर्मचारिओं को क्या पारिश्रमिक दिया गया है। इन्होंने कहा है कि नहीं दिया गया और आनरेरियम नहीं दिया जाता। मेरा प्रश्न यह है कि क्या सारे पंजाब में किसी भी नगरपालिका या नगर निगम या विधान सभा के चुनावों में इनको पारिश्रमिक नहीं दिया गया या इन चार कमेटियों के चुनावों में लगे कर्मचारियों को पारिश्रमिक नहीं दिया गया ?

**ਸ੍ਰੀ ਸਪੀਕਰ** : ਬੀਬੀ ਜੀ, ਗੱਲ ਤਾਂ ਨਗਰਪਾਲਿਕਾ ਬਾਰੇ ਸੀ, ਉਨ੍ਹਾਂ ਦੇ ਬਾਰੇ ਹੀ ਪੁੱਛੋ।

**श्रीमती** लक्ष्मी कांता चावला : नीति क्या है ? इन चारों नगर पंचायतों में लगे कर्मचारियों को पारिश्रमिक न देने की है या सारे पंजाब में किसी भी चुनाव कार्य में लगे कर्मचारियों को न देने की है ?

**ਰਾਜ ਮੰਤਰੀ** : ਇਹ ਨਹੀਂ ਦਿਤਾ ਗਿਆ ਜੀ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਨਹੀਂ ਦੀਆ ਮੈਂ ਪੰਜਾਬੀ ਵਿੱਚ ਪੁੱਛ ਲੈਂਦੀ ਹਾਂ, ਸ਼ਾਇਦ ਤੁਹਾਨੂੰ ਹਿੰਦੀ ਵਿੱਚ ਮੁਸ਼ਕਲ ਆਉਂਦੀ ਹੈ। ਮੈਂ ਅਧਿਅਕਸ਼ ਜੀ, ਤੁਹਾਡੇ ਰਾਹੀਂ ਇਤਨਾ ਜਾਣਨਾ ਚਾਹੁੰਦੀ ਹਾਂ ਕਿ ਕੀ ਇਨ੍ਹਾਂ ਚਾਰ ਕਮੇਟੀਆਂ ਦੇ ਕਰਮਚਾਰੀਆਂ ਨੂੰ ਮਿਹਨਤਾਨਾ ਨਹੀਂ ਦਿੱਤਾ ਗਿਆ, ਜਿਨ੍ਹਾਂ ਨੇ ਕਮੇਟੀ ਦੇ ਚੁਣਾਵ ਵਿੱਚ ਕੰਮ ਕੀਤਾ। ਕੀ ਇਹ ਨੀਤੀ ਸਾਰੇ ਪੰਜਾਬ ਵਾਸਤੇ ਹੈ ਜਾਂ ਇਨ੍ਹਾਂ ਚਾਰ ਕਮੇਟੀਆਂ ਵਾਸਤੇ ਹੀ ਬਣਾਈ ਗਈ ਹੈ ?

**ਰਾਜ ਮੰਤਰੀ**: ਨੀਤੀ ਤਾਂ ਸਾਰੇ ਪੰਜਾਬ ਦੀ ਇਕ ਹੀ ਹੁੰਦੀ ਹੈ, ਜਿਵੇਂ ਸਾਡੇ ਸਾਰਿਆਂ ਲਈ ਇਕ ਹੈ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕਿੱਥੇ ਇਕ ਹੈ। अध्यक्ष महोदय, जब पंजाब सरकार के बाकी कर्मचारियों को विधान सभा के चुनावों में मेहनताना दिया गया तो क्या कारण है कि नगरपालिका के कर्मचारियों को चुनावों के लिए भेजा तो उन को मेहनताना नहीं दिया गया ? क्या सरकार उन को मेहनताना देने के लिए विचार कर सकती है ?

**ਰਾਜ ਮੰਤਰੀ** : ਇਹ ਰੂਲਾਂ ਮੁਤਾਬਿਕ ਵਿਚਾਰ ਅਧੀਨ ਹੈ, ਇਸ ਤੇ ਵਿਚਾਰ ਕੀਤਾ ਜਾਵੇਗਾ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਵਿਚਾਰ ਕਦੋਂ ਤੱਕ ਕਰੋਗੇ ?

**ਰਾਜ ਮੰਤਰੀ** : ਜਲਦੀ ਕਰਾਂਗੇ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਮੈਂ, ਸਪੀਕਰ ਸਾਹਿਬ, ਅੱਗੇ ਵੀ ਪ੍ਰਾਰਥਨਾ ਕੀਤੀ ਸੀ ਕਿ ਸਰਕਾਰ ਦੀ 'ਜਲਦੀ' ਐਂਡਲੈਸ ਹੈ । This is imprecise, vague and endless. Will the Minister fix some time.

**ਸ਼੍ਰੀ ਸਪੀਕਰ** : ਬੀਬੀ ਜੀ ਬੈਠ ਜਾਉ । ਅਰਸ਼ੀ ਜੀ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪਲੀਮੈਂਟਰੀ, ਸਰ ।....(ਵਿਘਨ)

**ਸ਼੍ਰੀ ਸਪੀਕਰ** : ਅਗਲਾ ਸਵਾਲ। ਸ਼੍ਰੀ ਤਿਕਸ਼ਨ ਸੂਦ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਅੰਗਰੇਜ਼ੀ ਪੰਜਾਬੀ ਦਾ ਰੌਲਾ ਪੈ ਰਿਹਾ ਸੀ, ਸਮਝ ਨਹੀਂ ਪਈ । ਭੁਲੇਖਾ ਪੈ ਗਿਆ ਕਿ ਤੁਸੀਂ ਕਿਸ ਨੂੰ ਅਲਾਓ ਕੀਤਾ ਹੈ ।

**ਸ਼੍ਰੀ ਸਪੀਕਰ** : ਤਿਕਸ਼ਨ ਸੂਦ ਜੀ ਨੂੰ ਅਲਾਉ ਕੀਤਾ ਹੈ ।

**24-ਘੰਟੇ ਬਿਜਲੀ ਸਪਲਾਈ ਸਕੀਮ**

*1191. **ਸ਼੍ਰੀ ਤਿਕਸ਼ਨ ਸੂਦ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਾਲਾਂ 1995-96, 1996-97 ਅਤੇ 1997-98 ਦੇ ਦੌਰਾਨ ਜ਼ਿਲ੍ਹਾ ਹੁਸ਼ਿਆਰਪੁਰ ਦੇ ਪਿੰਡਾਂ ਵਿਚ 24 ਘੰਟੇ ਬਿਜਲੀ ਸਪਲਾਈ ਕਰਨ ਲਈ ਪ੍ਰਾਪਤ ਹੋਈਆਂ ਦਰਖਾਸਤਾਂ ਦੀ ਸਾਲ-ਵਾਰ ਕੁੱਲ ਗਿਣਤੀ ਕਿੰਨੀ ਹੈ ਅਤੇ ਅਜਿਹੇ ਪਿੰਡਾਂ ਦੇ ਸੀਨੀਆਰਤਾ-ਵਾਰ ਨਾਂ ਕੀ-ਕੀ ਹਨ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਸਮੇਂ ਦੇ ਦੌਰਾਨ ਉਕਤ ਜ਼ਿਲ੍ਹੇ ਵਿਚ ਉਕਤ ਸਕੀਮ ਅਧੀਨ ਸਰਕਾਰ ਦੁਆਰਾ ਸਾਲ-ਵਾਰ ਕਿੰਨੀ ਰਕਮ ਖਰਚ ਕੀਤੀ ਗਈ;

(ੲ) ਕੀ ਉਨ੍ਹਾਂ ਪਿੰਡਾਂ ਜਿਹੜੇ ਮੌਜੂਦਾ ਪਾਵਰ-ਲਾਈਨ ਤੋਂ 1000 ਮੀਟਰ ਦੇ ਅੰਦਰ-ਅੰਦਰ ਸਥਿਤ ਹਨ, ਨੂੰ 24 ਘੰਟੇ ਬਿਜਲੀ ਸਪਲਾਈ ਕਰਨ ਲਈ ਪਹਿਲ ਦੇਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸ ਨੂੰ ਕਦੋਂ ਤੱਕ ਅਮਲੀ ਰੂਪ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਜ਼ਿਲ੍ਹਾ ਹੁਸ਼ਿਆਰਪੁਰ ਦੇ ਪਿੰਡਾਂ ਵਿਚ 24 ਘੰਟੇ ਬਿਜਲੀ ਸਪਲਾਈ ਕਰਨ ਸਬੰਧੀ ਪ੍ਰਾਪਤ ਹੋਈਆਂ ਅਰਜ਼ੀਆਂ ਦਾ ਸਾਲਵਾਰ ਵੇਰਵਾ :—

| | | |
|---|---|---|
| 1995-96 | .. | 12 |
| 1996-97 | .. | 73 |
| 1997-98 | .. | 76 |
| | .. | 161 |

ਪਿੰਡਾਂ ਦੀ ਸੀਨੀਆਰਤਾ ਦਾ ਵੇਰਵਾ ਅਨੁਲੱਗ 'ੳ' ਤੇ ਹੈ ਜੋ ਕਿ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

(ਅ) ਸਾਲ-ਵਾਰ ਜ਼ਿਲ੍ਹਾ ਹੁਸ਼ਿਆਰਪੁਰ ਵਿਚ 24 ਘੰਟੇ ਬਿਜਲੀ ਸਪਲਾਈ ਕਥਨ ਸਬੰਧੀ ਖਰਚੇ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :—

ਸਾਲ 1995-96 ਰੁ. 22 ਲੱਖ

ਸਾਲ 1996-97 ਰੁ. 185 ਲੱਖ

ਸਾਲ 1997-98 ਰੁ. 73.36 ਲੱਖ

ਕੁੱਲ ਰੁ. 280.36 ਲੱਖ

(ੲ) ਜੀ ਨਹੀਂ ।

ਅਨੁਲੱਗ 'ੳ'

ਹੁਸ਼ਿਆਰਪੁਰ ਸਰਕਲ ਅਧੀਨ 24 ਘੰਟੇ ਸਪਲਾਈ ਮੁਹੱਈਆ ਕਰਵਾਉਣ ਲਈ ਪਿੰਡਾਂ ਦੀ ਉਪ-ਮੰਡਲ ਵਾਰ ਸੀਨੀਆਰਤਾ ਸੂਚੀ ।

| ਕ੍ਰਮ ਨੰ: | ਸੀਨੀਆਰਤਾ ਨੰ: | ਪਿੰਡ ਦਾ ਨਾਮ | ਪੈਸੇ ਜਮ੍ਹਾਂ ਕਰਵਾਉਣ ਦੀ ਮਿਤੀ | ਚਾਲੂ ਕਰਨ ਦੀ ਮਿਤੀ | ਵਿਸ਼ੇਸ਼ ਕਥਨ |
|---|---|---|---|---|---|
| 1 | 2 | 3 | 4 | 5 | 6 |
| **ਸਬ-ਅਰਬਨ ਡਵੀਜ਼ਨ ਹੁਸ਼ਿਆਰਪੁਰ** | | | | | |
| (ੳ) **ਸਬ-ਅਰਬਨ ਸਬ-ਡਿਵੀਜ਼ਨ** | | | | | |
| 1. | (1) | ਡੋਗਾਨਾ ਕਲਾਂ | 11-6-96 | 6/97 | — |
| 2. | (2) | ਸਿੰਗਰੀਵਾਲਾ | 15-7-97 | — | — |
| (ਅ) **ਰੀਹਾਨ ਜੱਟਾਂ ਸਬ-ਡਵੀਜ਼ਨ** | | | | | |
| 3. | (1) | ਮੇਹਤਆਣਾਂ | 19-2-97 | — | — |

[ਮੁੱਖ ਮੰਤਰੀ]

| 1 | 2 | 3 | 4 | 5 | 6 |
|---|---|---|---|---|---|
| 4. | (2) | ਬਾਵੇਲੀ | 31-3-97 | — | — |
| (ਏ) | ਅਟੋਵਾਲ ਸਬ-ਡਵੀਜ਼ਨ | | | | |
| 5. | (1) | ਰਾਏਪੁਰ ਬਾਹੀਆ | 28-1-96 | 1/97 | — |
| 6. | (2) | ਮੋਨਾਂ ਕਲਾਂ | 22-4-97 | — | — |
| 7. | (3) | ਮੁਖਨੀਆਨਾ | 2-6-97 | — | — |
| 8. | (4) | ਡੀਗਨਗੜ੍ਹ | 11-6-97 | — | — |
| 9. | (5) | ਸ਼ਾਹਰੀ | 19-6-97 | — | — |
| 10. | (6) | ਤਾਨੌਲੀ | 4-7-97 | — | — |
| 11. | (7) | ਹੁਕਰਾ | 21-7-97 | — | — |
| (ਸ) | ਸ਼ਾਮ-ਚੁਰਾਸੀ ਸਬ-ਡਵੀਜ਼ਨ | | | | |
| 12. | (1) | ਰਾਮ ਨਗਰ ਢਾਹਾ | 7-5-96 | 8/97 | — |
| 13. | (2) | ਹਰਗੜ੍ਹ | 11-7-97 | — | — |
| 14. | (3) | ਤਲਵੰਡੀ ਰਾਈਆ | 23-7-97 | — | — |
| 15. | (4) | ਪਨਡੋਰੀ ਰਾਜਪੂਤਾਂ | 25-7-97 | — | — |
| 16. | (5) | ਪਇਆਲਾ | 4-8-97 | — | — |
| 17. | (6) | ਬਸੰਤਾਨੀ | 8-9-97 | — | — |
| (ਹ) | ਪੰਛਾਟਾ ਸਬ-ਡਵੀਜ਼ਨ | | | | |
| 18. | (1) | ਕੂਕੋਵਾਲ | 12-2-96 | — | ਅਦਾਲਤੀ ਕੇਸ ਦੇ ਕਾਰਨ ਅਣ-ਨਿਪਟਾਈ ਪਈ ਹੈ । |
| 19. | (2) | ਪੰਜੋਰਾ | 26-7-96 | 5/97 | — |
| 20. | (3) | ਰਾਮ ਪੁਰਾ ਕਲਿਆਣ | 19-11-96 | — | — |
| 21. | (4) | ਭੂੰਗਾਰਨੀ | 24-2-97 | — | — |
| 22. | (5) | ਨਢਾਲੋਂ | 11-6-97 | — | — |
| 23. | (6) | ਅਜਨੋਹਾ | 21-7-97 | — | — |
| 24. | (7) | ਜਲਵੇੜਾਂ | 22-7-97 | — | — |
| 25. | (8) | ਬੱਧੋ | 18-8-97 | — | — |

| 1 | 2 | 3 | 4 | 5 | 6 |
|---|---|---|---|---|---|
| (ਅ) ਭੋਗਪੁਰ ਡਵੀਜ਼ਨ | | | | | |
| | (ੳ) ਸਿਟੀ ਸਬ-ਡਵੀਜਨ ਟਾਂਡਾ | | | | |
| 26. | (1) | ਤਲਵੰਡੀ ਸਲ੍ਹਾਂ | 20-11-95 | 9-10-96 | — |
| 27. | (2) | ਫੌਜੀ ਕਾਲੋਨੀ | 11-6-96 | 6/97 | — |
| 28. | (3) | ਪ੍ਰੇਮ ਪੁਰ | 12-6-96 | 7/97 | — |
| 29. | (4) | ਮੂਨਕ ਕਲਾਂ | 26-6-96 | 7/97 | — |
| 30. | (5) | ਘੁਲਾਂ | 11-7-96 | 7/97 | — |
| 31. | (6) | ਜੌਹਰਾ | 18-7-96 | 3/98 | — |
| 32. | (7) | ਸ਼ਾਹਬਾਜ ਪੁਰ | 18-7-96 | 4/98 | — |
| 33. | (8) | ਕੋਟਲੀ | 25-7-98 | 5/98 | — |
| 34. | (9) | ਮੂਨਕ ਖ਼ੁਰਦ | 10-12-96 | — | — |
| 35. | (10) | ਠਾਕੁਰੀ | 10-12-96 | — | — |
| 36. | (11) | ਗਿਦਰਪਿੰਡੀ | 17-1-97 | — | — |
| 37. | (12) | ਦੱਦੀਆਂ | 26-3-97 | — | — |
| 38. | (13) | ਪਲਾਹ ਚੱਕ | 26-3-97 | — | — |
| 39. | (14) | ਬਹਾਦਰ ਪੁਰ | 25-5-97 | — | — |
| (ਅ) ਸਬ-ਅਰਬਨ ਸਬ-ਡਵੀਜ਼ਨ ਟਾਂਡਾ | | | | | |
| 40. | (1) | ਖੁੱਡਾ | 17-7-96 | 27-6-97 | — |
| 41. | (2) | ਜੱਜਾ | 29-11-96 | — | — |
| 42. | (3) | ਸੈਦਪੁਰ | 24-12-96 | — | — |
| 43. | (4) | ਝਾਂਸਾ | 7-1-97 | — | — |
| 44. | (5) | ਮਸੀਤਪਾਲ ਕੋਟ | 7-1-97 | — | — |
| 45. | (6) | ਧਾਰਾਪੁਰ | 20-1-97 | — | — |
| 46. | (7) | ਬਿੱਧੀ ਪਿੰਡ | 23-3-97 | — | — |
| 47. | (8) | ਜਇਆ ਨਾਥੇ | 7-7-97 | — | — |
| 48. | (9) | ਝੱਜ ਪਿੰਡ | 9-7-97 | — | — |
| 49. | (10) | ਸੱਕਰਾਲਾ | 5-9-97 | — | — |

| 1 | 2 | 3 | 4 | 5 | 6 |
|---|---|---|---|---|---|
| (ਞ) | ਘੰਡਾਲਾ ਜੱਟਾਂ ਸਬ-ਡਵੀਜ਼ਨ | | | | |
| 50. | (1) | ਰਾਏਪੁਰ | 8-7-96 | 3/98 | — |
| 51. | (2) | ਡੇਰੀਵਾਲ | 25-10-96 | 5/98 | — |
| 52. | (3) | ਬੱਸੀ ਜਲਾਲ | 12-11-96 | 6/98 | — |
| 53. | (4) | ਖੋਖੜ | 15-7-97 | — | — |
| ਮੁਕੇਰੀਆਂ ਡਵੀਜ਼ਨ | | | | | |
| (ੳ) | ਮੁਕੇਰੀਆਂ ਸਬ-ਡਵੀਜ਼ਨ | | | | |
| 54. | (1) | ਚੱਕ ਅੱਲਾ ਬਖਸ਼ | 1-8-96 | 4/97 | — |
| 55. | (2) | ਟਾਂਡਾ ਰਾਮ ਸਹਾਏ | 27-11-96 | — | — |
| 56. | (3) | ਚੱਕਵਾਲ | 2-4-97 | — | — |
| 57. | (4) | ਡੁੱਗਰੀ ਰਾਜਪੂਤਾਂ | 15-5-97 | — | — |
| 58. | (5) | ਭਾਨਾ | 3-9-97 | — | — |
| (ਅ) | ਭੰਗਾਲਾਂ ਸਬ-ਡਵੀਜ਼ਨ | | | | |
| 59. | (1) | ਮੰਝਪੁਰ | 12-11-96 | — | — |
| (ੲ) | ਸਿਟੀ ਡਵੀਜ਼ਨ ਹੁਸ਼ਿਆਰਪੁਰ | | | | |
| (ੳ) | ਬਲੋਵਾਲ ਸਬ-ਡਵੀਜ਼ਨ | | | | |
| 60. | (1) | ਡਲੋਵਾਲ | 21-9-95 | 3/96 | — |
| 61. | (2) | ਅਲੋਵਾਲ | 28-2-96 | 7/96 | — |
| 62. | (3) | ਬੂਰੇ ਜੱਟਾਂ | 20-3-96 | 7/96 | — |
| 63. | (4) | ਲਾਮਬਰਾ | 2-9-96 | — | — |
| 64. | (5) | ਖੱਬਲਾਂ | 9-9-96 | — | — |
| 65. | (6) | ਜ਼ਰਬਦੀਵਾਲ | 19-9-96 | — | — |
| 66. | (7) | ਠੰਗਲ ਕਲਾਂ | 15-4-97 | | — |
| 67. | (8) | ਗਿਗਨੇਵਾਲ | 5-5-97 | — | — |

| 1 | 2 | 3 | 4 | 5 | 6 |
|---|---|---|---|---|---|
| 68. | (9) | ਭਾਗੋਵਾਲ | 5-5-97 | — | — |
| 69. | (10) | ਲੁੱਧਾ | 21-5-97 | — | — |
| 70. | (11) | ਖੱਡਿਆਲਾ | 13-6-97 | — | — |
| 71. | (12) | ਮੁਰਾਦਪੁਰ ਗੁਰੂ | 7-7-97 | — | — |
| 72. | (13) | ਧੱਧਾ ਬੋਰਾ ਮੋਹਨ ਸਿੰਘ | 19-8-97 | — | — |
| (ਅ) ਹਰਿਆਣਾ ਸਬ-ਡਵੀਜ਼ਨ | | | | | |
| 73. | (1) | ਨੰਗਲ ਕਾਨਗੋ | 28-11-96 | — | — |
| 74. | (2) | ਗੋਬਿੰਦ ਪੁਰ ਖੁਨ-ਖੁਨ | 11-2-97 | — | — |
| 75. | (3) | ਭਿੱਖਾ ਵਾਲ | 18-3-97 | — | — |
| 76. | (4) | ਕੰਗ ਮਾਈ | 26-3-97 | — | — |
| (ੲ) ਸਿਵਲ ਲਾਈਨ ਸਬ-ਡਵੀਜ਼ਨ | | | | | |
| 77. | (1) | ਬੱਸੀ ਗੁਲਾਮ ਹੁਸੈਨ | 25-3-97 | — | — |
| (ਸ) ਗੜਦੀਵਾਲਾ ਸਬ-ਡਵੀਜ਼ਨ | | | | | |
| 78. | (1) | ਅੰਬਾਲਾ ਜੱਟਾਂ | 8-9-97 | — | — |
| (ਸ) ਦਸੂਹਾ ਡਵੀਜ਼ਨ | | | | | |
| (ੳ) ਮੈਣੀ ਸਬ-ਡਵੀਜ਼ਨ | | | | | |
| 79. | (1) | ਗਿਲਜ਼ਿਆਂ | 7-11-96 | — | — |
| 80. | (2) | ਬੈਂਸਵਾਨ | 9-12-96 | — | — |
| 81. | (3) | ਭੂਲਪੁਰ | 8-4-97 | — | — |
| 82. | (4) | ਮੈਂਣੀ | 9-4-97 | — | — |
| 83. | (5) | ਬੱਸੋਆ | 28-5-97 | — | — |
| 84. | (6) | ਮੱਧਾ | 11-7-97 | — | — |
| 85. | (7) | ਕਮਾਲਪੁਰ | 21-7-97 | — | — |
| 86. | (8) | ਥੱਲਾ | 15-9-97 | — | — |

| 1 | 2 | 3 | 4 |
|---|---|---|---|
| 17. | Inder Sain Jaryal | Assistant Engineer | Suman Lining Division I, Sangrur. |
| 18. | Indser Sain Bansal | —do— | Sunam Lining Division II, Sangrur. |
| 19. | S. K. Singal | do— | —do— |
| 20. | S. K. Dewan | —do— | Bhawanigarh Lining Divn. Sangrur. |
| 21. | Jabbar Singh | —do— | —do— |
| 22. | J. L. Oberoi | —do— | Lining Division, Faridkot. |
| 23. | S. K. Mandher | —do— | —do - |
| 24. | Sadhu Singh | —do - | Panjawa Lining Division, Abohar. |
| 25. | S. K. Suri | —do— | —do— |
| 26. | Randhir Singh | —do— | Amritsar Const. Division' Amritsar. |
| 27. | H. S. Minhas | —do— | —do— |
| 28. | Kartar Singh | do - | —do— |
| 29. | Narinder Singh | —do— | —do— |
| 30. | Sushil Kumar | —do— | do |
| 31. | Santokh Singh Riar | —do— | Patti Lining Division, Tarn Taran |
| 32. | M. M. Bhandari | do— | —do— |
| 33. | M. L. Arora | do— | Project Circle, Chandigarh. |
| 34. | Malkiat Singh | —do | Monitoring & Evaluation Cell, Chandigarh. |
| 35. | Roop Lal | Superintendent Gr. II | Ludhiana. Const. Circle, Ludhiana. |
| 36. | Mohinder Singh | Superintendent Gr. IV posted as Divisional Accountant. | Amritsar Const. Division, Amritsar. |
| 37. | Sukhdarshan Singh | Accounts Clerk | Ludhiana Const. Circle, Ludhiana. |
| 38. | Darshan Singh | Sub—Divisional Clerk, posted as Assistant Gr. II | Amritsar Const. Circle, Amritsar. |
| 39. | Gurdev Singh | Accounts Clerk posted as Assistant Gr. II | Ludhiana Const. Circle, Ludhiana. |

[Chief Minister]

| 1 | 2 | 3 | 4 |
|---|---|---|---|
| 40. | Walaiti Ram | Divisional Accountant | Bhawanigarh Lining Division, Sangrur. |
| 41. | Subhash Chander | Sub Division Clerk posted as Assistant Gr. II | Amritsar Const. Circle, Amritsar. |
| 42. | Pritam Dass | Assistant | Amritsar Const. Divison, Amritsar. |
| 43. | Niranjan Singh | Accounts Clerk posted as Assistant Grade II | Vigilance Cell Head Office, Chandigarh. |
| 44. | Gurmail Singh | Divisional Head D/man | Project Circle, Chandigarh. |
| 45. | Ved Parkash | Head Revenue Clerk | Bhatinda Const. Circle, Bhatinda. |
| 46. | Balbir Singh | —do— | Ludhiana Const Circle, Ludhiana. |
| 47. | Darshan Singh | —do— | —do— |
| 48. | Harbhagwant Singh | —do— | Hoshiarpur Tubewell Circle, Hoshiarpur. |
| 49. | Amar Singh | —do— | Amritsar Const. Circle, Amritsar. |
| 50. | Prem Kumar | Zilladar | Muktsar Const. Circle, Ferozepur. |
| 51. | Surjit Singh | —do— | —do— |
| 52. | Kulwant Singh | —do— | Amritsar Const. Circle, Amritsar. |
| 53. | Prem Singh | —do | Ludhiana Const. Circle, Ludhiana. |
| 54. | Gurbachan Singh | —do— | Amritsar Const. Circle, Amritsar. |
| 55. | Krishan Kumar | —do— | Bhatinda Const. Circle, Bhatinda |
| 56. | Binder Pal | —do— | Bhatinda Const. Circle, Bhatinda. |
| 57. | Pritam Singh | —do— | —do |
| 58. | Ajmer Singh | do – | Ludhiana Const. Circle, Ludhiana. |
| 59. | Rajinder Pal Sharma | do— | —do— |
| 60. | Daljit Singh | —do— | Amritsar Const. Circle, Amritsar. |
| 61. | Niranjan Singh | —do— | Ludhiana Const. Circle, Ludhiana. |

## ਰੂਟ ਪਰਮਿਟ ਦੇਣੇ

273. **ਕਾਮਰੇਡ ਹਰਦੇਵ ਸਿੰਘ ਅਰਸ਼ੀ** ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਅਜਿਹੇ ਵਿਅਕਤੀਆਂ ਦੇ ਨਾਂ ਅਤੇ ਉਨ੍ਹਾਂ ਦੇ ਪਿਤਾ/ਪਤੀ ਦੇ ਨਾਂ ਅਤੇ ਪੂਰੇ ਪਤੇ ਕੀ-ਕੀ ਹਨ ਜਿਨ੍ਹਾਂ ਨੂੰ 1 ਮਾਰਚ, 1997 ਤੋਂ ਮਿਤੀ-ਅੰਤ ਤੱਕ ਦੇ ਸਮੇਂ ਦੌਰਾਨ ਯਾਤਰੀ ਬੱਸਾਂ ਚਲਾਉਣ ਲਈ ਪ੍ਰਾਈਵੇਟ ਸੈਕਟਰ ਵਿਚ ਰੂਟ ਪਰਮਿਟ ਦਿੱਤੇ ਗਏ ਹਨ ਅਤੇ ਹਰੇਕ ਵਿਅਕਤੀ ਨੂੰ ਦਿੱਤੇ ਗਏ ਰੂਟਾਂ ਦੇ ਵੇਰਵੇ ਕੀ ਹਨ ;

(ਅ) ਕੰਪਨੀਆਂ/ਹਿੱਸੇਦਾਰ ਫਰਮਾਂ ਦੇ ਨਾਂ ਅਤੇ ਅਜਿਹੇ ਡਾਇਰੈਕਟਰਾਂ, ਹਿੱਸੇਦਾਰਾਂ ਆਦਿ ਦੇ ਨਾਂ ਅਤੇ ਪਤੇ ਕੀ-ਕੀ ਹਨ ਜਿਨ੍ਹਾਂ ਨੂੰ ਉਪਰੋਕਤ ਭਾਗ (ੳ) ਵਿਚ ਵਰਣਿਤ ਸਮੇਂ ਦੌਰਾਨ ਯਾਤਰੀ ਬੱਸਾਂ ਚਲਾਉਣ ਲਈ ਰੂਟ ਪਰਮਿਟ ਦਿੱਤੇ ਗਏ ਹਨ ?

**ਸਰਦਾਰ ਰਘਬੀਰ ਸਿੰਘ** : (ੳ) ਉਨ੍ਹਾਂ ਵਿਅਕਤੀਆਂ ਦੇ ਨਾਂ ਅਤੇ ਪਿਤਾ/ਪਤੀ ਦਾ ਨਾਂ ਅਤੇ ਪੂਰੇ ਪਤੇ ਜਿਨ੍ਹਾਂ ਨੂੰ 1-3-97 ਤੋਂ 3/98 ਦੇ ਸਮੇਂ ਦੌਰਾਨ ਵੱਡੀਆਂ ਬੱਸਾਂ ਅਤੇ ਮਿੰਨੀ ਬੱਸਾਂ ਲਈ ਸਟੇਜ ਕੈਰਿਜ ਪਰਮਿਟ ਦਿੱਤੇ ਗਏ ਸਨ, ਸਮੇਤ ਰੂਟਾਂ ਦੇ ਵੇਰਵਾ ਅਨੁਲੱਗ 'ੳ' * ਵਿਚ ਦਿੱਤੇ ਜਾਂਦੇ ਹਨ ।

(ਅ) ਕੰਪਨੀਆਂ/ਹਿੱਸੇਦਾਰੀ ਪਾਰਟਨਰਸ਼ਿਪ ਫਰਮਾਂ ਸਮੇਤ ਡਾਇਰੈਕਟਰ/ਹਿੱਸੇਦਾਰਾਂ ਦੇ ਨਾਮ ਅਤੇ ਪੂਰਾ ਪਤਾ ਜਿਨ੍ਹਾਂ ਨੂੰ 1-3-97 ਤੋਂ 3/98 ਦੇ ਸਮੇਂ ਦੌਰਾਨ ਵੱਡੀਆਂ ਬੱਸਾਂ ਅਤੇ ਮਿੰਨੀ ਬੱਸਾਂ ਲਈ ਸਟੇਜ ਕੈਰਿਜ ਪਰਮਿਟ ਦਿੱਤੇ ਗਏ ਸਨ, ਸਮੇਤ ਰੂਟਾਂ ਦਾ ਵੇਰਵਾ ਅਨੁਲੱਗ 'ਅ' * ਵਿੱਚ ਦਿੱਤੇ ਜਾਂਦੇ ਹਨ ।

---

## POINTS OF ORDER

**ਸ੍ਰੀ ਸਪੀਕਰ** : ਕਾਲ ਅਟੈਨਸ਼ਨ ਨੋਟਿਸ । ਸਰਦਾਰ ਬਲਬੀਰ ਸਿੰਘ ਮਿਆਣੀ ਜੀ ਤੁਸੀਂ ਬੋਲੋ । ਇੱਕ ਮਿੰਟ, ਪਹਿਲਾਂ ਰੌਂਤਾ ਸਾਹਿਬ ਦੀ ਗੱਲ ਸੁਣ ਲਈਏ ।

**ਕਾਮਰੇਡ ਅਜੈਬ ਸਿੰਘ ਰੌਂਤਾ** : ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ, ਮੈਂ ਹਾਊਸ ਦਾ ਧਿਆਨ ਇਕ ਅਹਿਮ ਮਤੇ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਮਨਅਤੀ ਮਜ਼ਦੂਰਾਂ ਦੀਆਂ ਤਨਖਾਹਾਂ ਘੱਟੋ ਘੱਟ ਦੋ ਸਾਲ ਬਾਅਦ ਨਿਸ਼ਚਿਤ ਕਰਨੀਆਂ ਹੁੰਦੀਆਂ ਹਨ । ਰੋਜ਼ ਦੀਆਂ ਜ਼ਰੂਰਤ ਦੀਆਂ ਚੀਜ਼ਾਂ ਉਨ੍ਹਾਂ ਨੇ ਖਰੀਦਣੀਆਂ ਹੁੰਦੀਆਂ ਹਨ ਤੇ ਮਹਿੰਗਾਈ ਵਿੱਚ ਲਗਾਤਾਰ ਵਾਧਾ ਹੁੰਦਾ ਜਾ ਰਿਹਾ ਹੈ ।

**ਸ੍ਰੀ ਸਪੀਕਰ** : ਇਸ ਬਾਰੇ ਬਹੁਤ ਕੁਝ ਕਿਹਾ ਜਾ ਚੁੱਕਾ ਹੈ ।

**ਕਾਮਰੇਡ ਅਜੈਬ ਸਿੰਘ ਰੌਂਤਾ** ; ਉਹ ਮਜ਼ਦੂਰ ਇਸ ਵਕਤ 1500/ਰੁਪਏ ਤਨਖਾਹ ਲੈ ਰਹੇ ਹਨ, ਜਦ ਕਿ ਉਨ੍ਹਾਂ ਦੀ ਤਨਖਾਹ ਘੱਟੋ ਘੱਟ 3500/-ਰੁਪਏ ਕੀਤੀ ਜਾਣੀ ਚਾਹੀਦੀ ਹੈ ।

---

*Placed in the Library.

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਇਕ ਬੜਾ ਸੀਰੀਅਸ ਮਾਮਲਾ ਹੈ ਅਤੇ ਪਹਿਲਾਂ ਵੀ ਇਸ ਦੇ ਮੁਤੱਲਕ ਕੁਐਸਚਨ ਡਿਸਕਸ ਹੋਏ ਹਨ । ਮੈਂ ਹਾਊਸ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਕਿਸਾਨ ਖੁਦਕੁਸ਼ੀਆਂ ਕਰ ਰਹੇ ਹਨ । ਪਰਸੋਂ ਹੀ 4 ਕਿਸਾਨਾਂ, ਦੋ ਬੇਟੇ ਤੇ ਤਾਇਆ, ਚਾਚੇ ਨੇ ਖੁਦਕਸ਼ੀ ਕੀਤੀ ਹੈ । ਉਨ੍ਹਾਂ ਨੇ ਯੂ.ਪੀ. ਵਿੱਚ ਜਾ ਕੇ ਜ਼ਮੀਨ ਲਈ ਸੀ ਪਰ ਉਨ੍ਹਾਂ ਦੀ ਸਾਰੀ ਜ਼ਮੀਨ, ਜਾਇਦਾਦ ਕੁਰਕ ਹੋ ਗਈ । ਸਾਰਾ ਪੈਸਾ ਖਤਮ ਹੋ ਗਿਆ । ਮੈਂ ਕਹਿਣਾ ਚਾਹੁੰਦਾ ਹਾਂ ਕਿ ਮੁੱਖ ਮੰਤਰੀ ਜੀ ਐਸ਼ਿਓਰ ਕਰਨ ਕਿ ਜਿਹੜਾ ਕਨਸਰਨਡ ਡੀ. ਸੀ.....

**ਸ੍ਰੀ ਸਪੀਕਰ** : ਇਹ ਗੱਲ ਫੇਰ ਕਹਿ ਦੇਣਾ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਉਨ੍ਹਾਂ ਪਰਿਵਾਰਾਂ ਦੀ ਮਾਲੀ ਸਹਾਇਤਾ ਜ਼ਰੂਰ ਕਰਨੀ ਚਾਹੀਦੀ ਹੈ ।

**ਸ੍ਰੀ ਰਮੇਸ਼ ਚੰਦਰ ਡੋਗਰਾ** : ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ । ਸਪੀਕਰ ਸਾਹਿਬ, ਮੈਂ ਵੀ ਇੱਕ ਬਹੁਤ ਹੀ ਸਨਸਨੀਖੇਜ਼ ਗੱਲ ਹਾਊਸ ਦੇ ਸਾਹਮਣੇ ਲਿਆਉਣੀ ਚਾਹੁੰਦਾ ਹਾਂ, ਖਾਸ ਕਰਕੇ ਸਰਕਾਰ ਦੇ ਸਾਹਮਣੇ ਲਿਆਉਣੀ ਚਾਹੁੰਦਾ ਹਾਂ, ਸਪੀਕਰ ਸਾਹਿਬ, ਇੱਕ ਮੰਦਰ ਮਾਤਾ ਤਾਰਾ ਦੇਵੀ ਮਿੱਠਾ ਬਾਜ਼ਾਰ, ਜਲੰਧਰ, ਵਿੱਚ ਹੈ, ਜਿਸ ਦੀ 85 ਏਕੜ ਜ਼ਮੀਨ ਹੈ ਅਤੇ ਉਸ ਦੀ ਕੀਮਤ 25 ਕਰੋੜ ਰੁਪਏ ਹੈ । ਇਹ ਫਾਜ਼ਲਪੁਰ ਪਿੰਡ ਦੇ ਕੋਲ ਇੰਜੀਨੀਅਰਿੰਗ ਕਾਲਜ ਪਿੱਛੇ ਹੈ । ਇਹ ਪ੍ਰਾਪਰਟੀ ਇੱਕ ਟਰੱਸਟ ਦੇ ਅਧੀਨ ਹੈ । ਜਲੰਧਰ ਦੇ ਇੱਕ ਅੱਡੇ ਪ੍ਰਾਪਰਟੀ ਡੀਲਰ, ਇੱਕ ਮਾਫੀਆ ਗਿਰੋਹ ਦੇ ਸਰਗਨਾ, ਜਿਨ੍ਹਾਂ ਵਿਚ ਇੱਕ ਮੰਤਰੀ ਜੀ ਦਾ ਬੇਟਾ ਵੀ ਸ਼ਾਮਲ ਹੈ. ਉਨ੍ਹਾਂ ਨੇ ਇਸ ਜ਼ਮੀਨ ਤੇ ਨਜਾਇਜ਼ ਕਬਜ਼ਾ ਪਿੱਛੇ 25 ਟਰੈਕਟਰ ਲਗਾ ਕੇ ਕੀਤਾ । ਇਹ ਪ੍ਰਾਪਰਟੀ ਦਾ ਪ੍ਰਸ਼ਨ ...

**ਸ੍ਰੀ ਸਪੀਕਰ** : ਇਹ ਗੱਲ ਤੁਸੀਂ ਗਵਰਨਰ ਐਡਰੇਸ ਤੇ ਕਹਿ ਲੈਣਾ ।

**ਸ੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, 25 ਕਰੋੜ ਦੀ ਪ੍ਰਾਪਰਟੀ ਦਾ ਪ੍ਰਸ਼ਨ ਹੈ । ਟਰੱਸਟ ਦੀ ਪ੍ਰਾਪਰਟੀ ਨੂੰ ਹੜੱਪ ਕੀਤਾ ਜਾ ਰਿਹਾ ਹੈ । ਇਹ ਇੱਕ ਧਾਰਮਿਕ ਸਥਾਨ ਹੈ । ਧਾਰਮਿਕ ਸਥਾਨ ਦੀ ਆਸਥਾ ਨੂੰ ਬਚਾਉਣ ਵਾਸਤੇ ਬੇਨਤੀ ਹੈ ਕਿ ਇਸ ਵਿੱਚ ਸਰਕਾਰ ਇੰਟਰਫੀਅਰ ਕਰੇ ਅਤੇ ਇਸ ਮੰਦਰ ਨੂੰ ਟਰੱਸਟ ਦੇ ਹਵਾਲੇ ਕਰੇ ।

**ਸ੍ਰੀ ਸਪੀਕਰ** : ਹੁਣ ਕਾਲ ਅਟੈਨਸ਼ਨ ਨੋਟਿਸ ।

---

## CALL ATTENTION NOTICE UNDER RULE 66

(ਕ੍ਰਮ ਨੰ: 41)

1. **ਸਰਦਾਰ ਬਲਵੀਰ ਸਿੰਘ ਚੌਧਰੀ ਟਾਂਡਾ**
2. **ਕੈਪਟਨ ਬਲਬੀਰ ਸਿੰਘ ਬਾਠ**

} ਸ੍ਰੀ ਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਅਤਿਅੰਤ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ ਅਰਥਾਤ

ਕਿ ਦਰਿਆ ਬਿਆਸ ਦੇ ਨਜ਼ਦੀਕ ਸ੍ਰੀ ਹਰਗੋਬਿੰਦਪੁਰ ਅਤੇ ਹੁਸ਼ਿਆਰਪੁਰ ਵੱਲ ਪਿੰਡ ਰੜਾ ਤੇ ਜੋ ਪੁਲ ਬਣਿਆ ਹੈ ਇਸ ਦੀ ਬਚਾਓ ਬੰਨ ਜੋ ਹੁਸ਼ਿਆਰਪੁਰ ਵੱਲ ਦੇ ਧੰਨੇ ਹੈ, ਨੂੰ ਜ਼ਬਰਦਸਤ ਕਟਾਓ ਲੱਗਾ ਹੋਇਆ ਹੈ ਅਤੇ ਮਿਤੀ 29 ਜੂਨ, 1998 ਦੀਆਂ 'ਅਜੀਤ' ਅਤੇ 'ਪੰਜਾਬੀ ਟ੍ਰਿਬਊਨ' ਵਿਚ ਅਖਬਾਰਾਂ ਵਿਨ੍ਹਾਂ ਦਾ ਵੇਰਵਾ ਵੀ ਹੈ । ਇਸ ਵੇਲੇ ਇਹ ਕਟਾਓ ਜਿਥੇ ਹਲਕਾ ਟਾਂਡਾ ਦੇ ਬਹੁਤ ਸਾਰੇ ਪਿੰਡਾਂ ਲਈ ਖਤਰਾ ਬਣ ਗਿਆ ਹੈ ਉਥੇ ਬਣੇ ਨਵੇਂ ਪੁਲ ਲਈ ਬਹੁਤ ਵੱਡਾ ਖਤਰਾ ਪੈਦਾ ਹੋ ਗਿਆ ਹੈ । ਨਾਲ ਹੀ ਜੋ ਕਰੋੜਾਂ ਰੁਪਿਆਂ ਦਾ ਕੰਮ ਪਿੰਡ ਰੜਾ ਤੋਂ ਪੁਲ ਤੱਕ ਕੀਤਾ ਗਿਆ ਹੈ, ਉਹ ਰੁੜ੍ਹ ਜਾਵੇਗਾ । ਅਖਬਾਰਾਂ ਦੀਆਂ ਫੋਟੋਸਟੈਟ ਕਾਪੀਆਂ ਨਾਲ ਨੱਥੀ ਹਨ ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ ਨਜ਼ਰ, ਸਬੰਧਤ ਮੰਤਰੀ ਇਸ ਸਬੰਧੀ ਸਦਨ ਵਿਚ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ ।

**ਮੰਤਰੀ, ਲੋਕ ਨਿਰਮਾਣ** (ਭਵਨ ਤੇ ਮਾਰਗ) (ਸਰਦਾਰ ਹਰਮੇਲ ਸਿੰਘ) : ਸਪੀਕਰ ਸਾਹਿਬ, ਸ੍ਰੀ ਹਰਗੋਬਿੰਦਪੁਰ ਵਿਖੇ ਦਰਿਆ ਬਿਆਸ ਉੱਪਰ ਪੁਲ ਦੀ ਉਸਾਰੀ ਦਾ ਕੰਮ ਕਾਫੀ ਸਮੇਂ ਪਹਿਲਾਂ ਮੁਕੰਮਲ ਹੋ ਚੁੱਕਿਆ ਹੈ ਅਤੇ ਸ੍ਰੀ ਹਰਗੋਬਿੰਦਪੁਰ ਸਾਈਡ ਅਪਰੋਚ ਰੋਡ ਦਾ ਕੰਮ ਪੂਰਾ ਹੋ ਚੁੱਕਾ ਹੈ । ਟਾਂਡਾ ਸਾਈਡ ਅਪਰੋਚ ਰੋਡ ਦਾ ਕੰਮ ਕਾਫੀ ਸਮੇਂ ਤੋਂ ਕਾਨੂੰਨੀ ਅੜਚਨ ਕਾਰਨ ਲਮਕ ਅਵਸਥਾ ਵਿਚ ਪਿਆ ਸੀ । ਇਹ ਕੰਮ ਹੁਣ ਮਈ, 1998 ਵਿਚ ਸ਼ੁਰੂ ਕਰ ਦਿੱਤਾ ਗਿਆ ਹੈ ਅਤੇ ਇਹ ਕੰਮ ਅਕਤੂਬਰ, 1998 ਤੱਕ ਪੂਰਾ ਹੋਣ ਦੀ ਆਸ ਹੈ ।

**ਕੈਪਟਨ ਬਲਬੀਰ ਸਿੰਘ ਬਾਠ** : ਸਪਲੀਮੈਂਟਰੀ, ਸਰ ।

**ਸ੍ਰੀ ਸਪੀਕਰ** : ਬਾਠ ਜੀ, ਬੈਠੋ ।

---

## RESUMPTION OF DISCUSSION ON GOVERNOR'S ADDRESS

**ਸ੍ਰੀ ਸਪੀਕਰ** : ਹੁਣ ਅਸੀਂ 1 ਜੁਲਾਈ, 1998 ਨੂੰ ਮਾਨਯੋਗ ਮੈਂਬਰ ਸਰਦਾਰ ਬਲਦੇਵ ਸਿੰਘ ਖਿਆਲਾ ਦੁਆਰਾ ਪੇਸ਼ ਕੀਤੇ ਗਏ ਅਤੇ ਮਾਨਯੋਗ ਮੈਂਬਰ ਸ੍ਰੀ ਤਿਕਸ਼ਨ ਸੂਦ ਦੁਆਰਾ ਪ੍ਰੋੜ੍ਹਤਾ ਕੀਤੇ ਗਏ ਧੰਨਵਾਦ ਦੇ ਮਤੇ ਤੇ ਅੱਗੇ ਬਹਿਸ ਕਰਾਂਗੇ ।

**ਸ੍ਰੀਮਤੀ ਰਾਜਿੰਦਰ ਕੌਰ ਭੱਠਲ** (ਲਹਿਰਾ) : ਸਪੀਕਰ ਸਾਹਿਬ, ਇਹ ਗਵਰਨਰ ਸਾਹਿਬ ਦਾ ਐਡਰੈਸ 4 ਮਹੀਨੇ ਪਹਿਲੇ ਗਵਰਨਰ ਸਾਹਿਬ ਵਲੋਂ ਪਿਛਲੇ ਸੈਸ਼ਨ ਵਿਚ ਪੜ੍ਹਿਆ ਗਿਆ ਸੀ । ਇਸ ਉਤੇ ਕਹਿਣ ਲਈ ਮੈਂ ਖੜ੍ਹੀ ਹੋਈ ਹਾਂ । ਸਾਰਿਆਂ ਤੋਂ ਪਹਿਲਾਂ ਮੈਂ ਦੱਸਣਾ ਚਾਹੁੰਦੀ ਹਾਂ ਕਿ ਅੱਜ ਤੱਕ ਪੂਰੇ ਦੇਸ਼ ਦੇ ਕਿਸੇ ਵੀ ਸੂਬੇ ਦੀ

[ਸ੍ਰੀਮਤੀ ਰਾਜਿੰਦਰ ਕੌਰ ਭੱਠਲ]
ਹਿਸਟਰੀ ਵਿਚ ਇਸ ਤਰ੍ਹਾਂ ਨਹੀਂ ਹੋਇਆ ਜਿਹੜੀ ਘਟਨਾ ਪੰਜਾਬ ਦੇ ਵਿਚ ਗਵਰਨਰ ਸਾਹਿਬ ਦੇ ਐਡਰੈਸ ਉਤੇ ਧੰਨਵਾਦ ਦੇ ਮਤੇ ਉਤੇ ਹੋ ਰਹੀ ਹੈ । ਇਤਨੇ ਲੰਬੇ ਅਰਸੇ ਤੋਂ ਬਾਅਦ ਗਵਰਨਰ ਸਾਹਿਬ ਦੇ ਐਡਰੇਸ ਉਤੇ ਬਹਿਸ ਹੋ ਰਹੀ ਹੈ ਜਿਸ ਨੂੰ ਪਿਛਲੇ ਸੈਸ਼ਨ ਵਿਚ ਪੜ੍ਹਿਆ ਹੋਵੇ, ਪਰ ਉਸ ਗਵਰਨਰ ਸਾਹਿਬ ਦੇ ਐਡਰੈਸ ਨੂੰ ਪਿਛਲੇ ਸੈਸ਼ਨ ਵਿਚ ਕਨਕਲੂਡ ਨਾ ਕੀਤਾ ਗਿਆ ਹੋਵੇ ਔਰ ਨੈਕਸਟ ਸੈਸ਼ਨ ਵਿਚ ਉਸ ਤੇ ਬਹਿਸ ਹੋਵੇ ।

**ਮੰਤਰੀ, ਖੁਰਾਕ ਅਤੇ ਸਪਲਾਈ ਅਤੇ ਸੰਸਦੀ ਮਾਮਲੇ** : ਸਪੀਕਰ ਸਾਹਿਬ, ਜਦੋਂ ਬਿਜ਼ਨੈਸ ਐਡਵਾਇਜ਼ਰੀ ਕਮੇਟੀ ਦੀ ਮੀਟਿੰਗ ਵਿਚ ਫਿਕਸ ਹੋ ਗਿਆ ਅਤੇ ਲੀਡਰ ਆਫ ਦਿ ਆਪੋਜ਼ੀਸ਼ਨ ਉਸ ਕਮੇਟੀ ਦੇ ਮੈਂਬਰ ਹਨ, ਰਿਪੋਰਟ ਦੀ ਪਰਵਾਨਗੀ ਹਾਊਸ ਦੇ ਵਿਚੋਂ ਕਰਵਾਈ ਹੋਵੇ ਅਤੇ ਆਪ ਖੁਦ ਉਸ ਕਮੇਟੀ ਦੀ ਮੀਟਿੰਗ ਦੇ ਵਿਚ ਪਾਸ ਕੀਤਾ ਹੋਵੇ, ਫੇਰ ਉਸ ਰਿਪੋਰਟ ਬਾਰੇ ਜਿਹੜੀ ਹਾਊਸ ਵਿਚ ਬਿਜ਼ਨੈਸ ਬਾਰੇ ਪਰਵਾਨ ਹੋਈ ਹੋਵੇ, ਇਨ੍ਹਾਂ ਵਲੋਂ ਇਤਰਾਜ਼ ਕੀਤਾ ਜਾਣਾ ਠੀਕ ਨਹੀਂ ਹੈ । ਇਹ ਹੁਣ ਉਸ ਬਿਜ਼ਨੈਸ ਬਾਰੇ ਨੁਕਤਾਚੀਨੀ ਨਹੀਂ ਕਰ ਸਕਦੇ ਅਤੇ ਨਾ ਹੀ ਇਨ੍ਹਾਂ ਨੂੰ ਕਰਨੀ ਚਾਹੀਦੀ ਹੈ ।

**ਸ੍ਰੀ ਸਪੀਕਰ** : ਮਿੱਤਲ ਸਾਹਿਬ, ਤੁਸੀਂ ਬੈਠੋ ।

**ਸ੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਕੀ ਤੁਸੀਂ ਚਾਹੁੰਦੇ ਹੋ ਇਸ ਗੱਲ ਨੂੰ ਕਿ ਪਹਿਲੇ ਸੈਸ਼ਨ ਦੇ ਵਿਚ ਗਵਰਨਰ ਸਾਹਿਬ ਦਾ ਐਡਰੈਸ ਪੜ੍ਹਿਆ ਜਾਵੇ ਅਤੇ ਉਸ ਨੂੰ ਉਸੇ ਸੈਸ਼ਨ ਵਿਚ ਕਨਕਲੂਡ ਨਾ ਕੀਤਾ ਜਾਵੇ ? ਕੀ ਤੁਸੀਂ ਚਾਹੁੰਦੇ ਹੋ ਕਿ ਉਸ ਐਡਰੈਸ ਉਤੇ ਉਸੇ ਸੈਸ਼ਨ ਵਿਚ ਬਹਿਸ ਨਾ ਕੀਤੀ ਜਾਵੇ, ਧੰਨਵਾਦ ਦਾ ਮਤਾ ਪਾਸ ਨਾ ਕੀਤਾ ਜਾਵੇ ਔਰ ਅਗਲੇ ਸੈਸ਼ਨ ਤੱਕ ਗਵਰਨਰ ਸਾਹਿਬ ਦੇ ਐਡਰੈਸ ਤੇ ਬਹਿਸ ਨੂੰ ਟਾਲ ਦਿੱਤਾ ਜਾਵੇ ? ਕੀ ਇਹ ਗੱਲ ਠੀਕ ਹੋਈ ਹੈ ? ਮੇਰਾ ਇਤਨਾ ਕਹਿਣ ਦਾ ਮਤਲਬ ਹੈ । ਠੀਕ ਹੈ ਮਿੱਤਲ ਸਾਹਿਬ, ਤੁਸੀਂ ਬੜੇ ਇੰਟਲੈਕਚੂਅਲ ਹੋ ਅਤੇ ਵਧੀਆ ਮਹਿਕਮਾ ਤੁਹਾਨੂੰ ਮਿਲਿਆ ਹੋਇਆ ਹੈ । ਤੁਸੀਂ ਕਿਉਂ ਵਾਰ ਵਾਰ ਹਾਊਸ ਦੇ ਵਿਚ ਉਠਦੇ ਰਹਿੰਦੇ ਹੋ ਅਤੇ ਬਾਦਲ ਸਾਹਿਬ ਕੋਲ ਆਪਣੀ ਹਾਜ਼ਰੀ ਵਾਰ ਵਾਰ ਲਗਵਾਉਂਦੇ ਰਹਿੰਦੇ ਹੋ ? ਤੁਹਾਡੀ ਬਾਦਲ ਸਾਹਿਬ ਦੇ ਕੋਲ ਪੱਕੀ ਹਾਜ਼ਰੀ ਲਗੀ ਹੋਈ ਹੈ, ਤੁਸੀਂ ਕਿਉਂ ਘਬਰਾ ਰਹੇ ਹੋ । ਸਪੀਕਰ ਸਾਹਿਬ, ਇਸ ਤਰ੍ਹਾਂ ਦੀ ਘਟਨਾ ਦੀ ਕੋਈ ਮਿਸਾਲ ਨਹੀਂ ਮਿਲਦੀ ਅਤੇ ਨਾ ਹੀ ਕਿਸੇ ਸੂਬੇ ਵਿਚ ਇਸ ਤਰ੍ਹਾਂ ਦੀ ਮਿਸਾਲ ਮਿਲੇਗੀ । ਪਰ ਇਸ ਦੀ ਇਕ ਮਿਸਾਲ ਮਿਲਦੀ ਹੈ ਜਦੋਂ ਪੂਰੇ ਭਾਰਤ ਵਰਸ਼ ਦੇ ਇਤਿਹਾਸ ਵਿਚ ਮਿੱਤਲ ਸਾਹਿਬ ਦੀ ਪਾਰਟੀ ਦੀ ਸਰਕਾਰ ਵਾਜਪਾਈ ਸਾਹਿਬ ਦੀ ਪਿਛਲੀ ਸਰਕਾਰ ਸੈਂਟਰ ਦੇ ਵਿਚ ਬਣੀ ਸੀ ਅਤੇ ਕੁਝ ਦਿਨਾਂ ਬਾਦ ਹੀ ਟੁੱਟ ਗਈ ਸੀ ਤਾਂ ਉਦੋਂ ਰਾਸ਼ਟਰਪਤੀ ਦੇ ਭਾਸ਼ਣ ਉਤੇ ਬਹਿਸ ਅਗਲੇ ਸੈਸ਼ਨ ਵਿਚ ਕਰਵਾਈ ਗਈ ਸੀ ਅਤੇ ਇਹ ਰਸਮ ਅਤੇ ਰਿਵਾਜ ਇਨ੍ਹਾਂ ਦੀ ਪਾਰਟੀ ਦੇ ਹੀ ਪਾਏ ਹੋਏ ਹਨ । ਰਾਜਪਾਲ ਅਤੇ ਰਾਸ਼ਟਰਪਤੀ ਦੇ ਭਾਸ਼ਣ ਤੇ ਬਹਿਸ ਅਤੇ ਧੰਨਵਾਦ ਦੇ ਮਤੇ ਟਾਈਮ ਸਿਰ ਪਾਸ ਕਰਕੇ ਭੇਜਣੇ ਚਾਹੀਦੇ ਹਨ । ਇਸ ਗੱਲ ਦਾ

ਧਿਆਨ ਖਾਸ ਕਰਕੇ ਪਾਰਲੀਮੈਂਟਰੀ ਅਫੇਅਰਜ਼ ਮਨਿਸਟਰ ਨੂੰ ਰੱਖਣਾ ਚਾਹੀਦਾ ਹੈ ਅਤੇ ਇਨ੍ਹਾਂ ਉੱਚ ਅਹੁਦੇ ਵਾਲੇ ਵਿਅਕਤੀਆਂ ਨੂੰ ਸਰਕਾਰ ਵਲੋਂ ਅਤੇ ਹਾਊਸ ਵਲੋਂ ਪੂਰਾ ਸਨਮਾਨ ਮਿਲਣਾ ਚਾਹੀਦਾ ਹੈ ।

ਸਪੀਕਰ ਸਾਹਿਬ, ਗਵਰਨਰ ਸਾਹਿਬ ਦੇ ਭਾਸ਼ਣ ਨੂੰ ਜਿਹੜਾ ਪਿਛਲੇ 4 ਮਹੀਨੇ ਪਹਿਲੇ ਇਸੇ ਹਾਊਸ ਦੇ ਵਿਚ ਪੇਸ਼ ਕੀਤਾ ਗਿਆ ਸੀ, ਉਸ ਨੂੰ ਪੜ੍ਹਨ ਲਈ ਮੈਨੂੰ ਕਾਫੀ ਟਾਈਮ ਮਿਲਿਆ ਹੈ । ਇਸ ਨੂੰ ਏ ਤੋਂ ਜ਼ੈਡ ਤੱਕ ਸਟੱਡੀ ਕਰਨ ਦਾ ਮੈਨੂੰ ਮੌਕਾ ਮਿਲਿਆ । ਪਹਿਲੀ ਗੱਲ, ਗਵਰਨਰ ਸਾਹਿਬ ਨੇ ਦੇਸ਼ ਦੇ ਵਿਚ ਆਜ਼ਾਦੀ ਦੀ 50 ਵੀਂ ਵਰ੍ਹੇ ਗੰਢ ਦਾ ਜ਼ਿਕਰ ਕੀਤਾ ਹੈ, ਜਿਸ ਵਿਚ ਅਸੀਂ ਸਾਰੇ ਸ਼ਾਮਲ ਹੁੰਦੇ ਹਾਂ ਅਤੇ ਇਹ 50 ਵੀਂ ਵਰ੍ਹੇ ਗੰਢ ਸਾਰੇ ਦੇਸ਼ ਵਿਚ ਅਤੇ ਪੰਜਾਬ ਵਿਚ ਮਨਾਈ ਜਾ ਰਹੀ ਹੈ । ਦੂਜਾ ਉਨ੍ਹਾਂ ਨੇ ਐਡਰੈਸ ਦੇ ਵਿਚ ਉਹ ਸਾਰੀਆਂ ਸਕੀਮਾਂ ਰੱਖੀਆਂ, ਜਿਹੜੀਆ ਸਕੀਮਾਂ ਸਰਕਾਰ ਦਾ ਕੰਟੀਨਿਊਅਸ ਪ੍ਰੋਸੈਸ ਸੀ ਅਤੇ ਜਿਨ੍ਹਾਂ ਨੂੰ ਪਿਛਲੀ ਸਰਕਾਰ ਨੇ ਚਾਲੂ ਕੀਤਾ ਹੋਇਆ ਸੀ । ਇਸ ਦੇ ਵਿਚ ਕੁਝ ਨਵੀਆਂ ਸਕੀਮਾਂ ਆਈਆਂ ਹਨ ਜਿਹੜੀਆਂ ਆਟੇ ਵਿਚ ਲੂਣ ਵਾਲੀ ਗੱਲ ਹੈ । ਇਹ ਮਾੜੀਆਂ ਮੋਟੀਆ ਸਕੀਮਾਂ ਹਨ ਜਿਨ੍ਹਾਂ ਦਾ ਇਨ੍ਹਾਂ ਨੇ ਗਵਰਨਰ ਸਾਹਿਬ ਦੇ ਐਡਰੈਸ ਦੇ ਵਿਚ ਜ਼ਿਕਰ ਕੀਤਾ ਹੈ ਉਹ ਵੀ ਅਗਰ ਇਹ ਭਰਾ ਉਨ੍ਹਾ ਸਕੀਮਾਂ ਨੂੰ ਲਾਗੂ ਕਰ ਸਕੇ । ਜੇ ਅਸੀਂ ਉਨ੍ਹਾਂ ਬਾਰੇ ਗੱਲ ਕਰੀਏ ਤਾਂ ਇਹ ਮੇਰੇ ਭਰਾ ਕਹਿੰਦੇ ਹਨ ਕਿ ਅਸੀਂ ਸਿਆਸੀ ਲਾਹਾ ਲੈਣ ਵਾਸਤੇ ਗੱਲਕਰਦੇ ਹਾਂ । ਸਪੀਕਰ ਸਾਹਿਬ, ਉਹੀ ਇਲਜ਼ਾਮ ਮੈਂ ਇਨ੍ਹਾਂ ਤੇ ਲਗਾਉਂਦੀ ਹਾਂ ਕਿ ਸਿਆਸੀ ਲਾਹਾ ਲੈਣ ਵਾਸਤੇ ਇਨ੍ਹਾਂ ਨੇ ਇਕ ਦੋ ਲੁਭਾਉਣੀਆਂ ਸਕੀਮਾਂ ਲਿਆਂਦੀਆਂ । ਇਹ ਇਨ੍ਹਾਂ ਨੇ ਮਜਬੂਰੀ ਵਿਚ ਲਿਆਂਦੀਆਂ । ਸਾਰਿਆਂ ਤੋਂ ਪਹਿਲਾਂ ਮੈਂ 50 ਵੀਂ ਵਰ੍ਹੇ ਗੰਢ ਤੇ ਆਉਂਦੀ ਹਾਂ ਇਹ ਕਹਿੰਦੇ ਹਨ ਕਿ 50 ਸਾਲਾਂ ਵਿਚ ਕਾਂਗਰਸ ਪਾਰਟੀ ਨੇ ਕੁਝ ਨਹੀਂ ਕੀਤਾ । 50 ਸਾਲ ਵਿਚ ਬੇੜਾ ਗਰਕ ਕਰ ਦਿੱਤਾ, ਭੱਠਾ ਬਿਠਾ ਦਿੱਤਾ, ਇਹ ਕਰ ਦਿਤਾ, ਉਹ ਕਰ ਦਿਤਾ ਅਤੇ ਜੋ ਕੁਝ ਇਨ੍ਹਾਂ ਨੇ ਕਰਨਾ ਸੀ ਉਹ ਨਹੀਂ ਕੀਤਾ ਪਰ ਇਨ੍ਹਾਂ ਨੇ ਆਪ ਤਾਂ ਕਦੇ ਵੀ ਆਪਣੀ ਟਰਮ ਪੂਰੀ ਨਹੀਂ ਕੀਤੀ । ਅਸੀਂ ਵੀ 5-6 ਵਾਰੀ ਚੁਣ ਕੇ ਆਏ ਹਾਂ ਇਹ ਵੀ ਪੰਜਾਬ ਵਿਚ 5-6 ਵਾਰੀ ਚੁਣ ਕੇ ਆਏ ਹਨ । ਪਰ ਜੇਕਰ ਕੁਲ ਸਮਾਂ ਮਿਲਾ ਕੇ ਦੇਖੋ ਤਾਂ ਇਨ੍ਹਾਂ ਦੇ 5 ਸਾਲ ਵੀ ਪੂਰੇ ਨਹੀਂ ਬਣਦੇ । ਬਾਦਲ ਵਾਂਗ ਆਉਂਦੇ ਹਨ ਅਤੇ ਹਨੇਰੀ ਵਾਂਗ ਚਲੇ ਜਾਂਦੇ ਹਨ ਅਤੇ ਕਦੇ ਵਰਸਦੇ ਵੀ ਨਹੀਂ । (ਵਿਘਨ) ਕ੍ਰਿਪਾ ਕਰਕੇ ਮੈਨੂੰ ਸੁਣ ਲਓ ਅਤੇ ਫਿਰ ਸੀ. ਐਮ. ਸਾਹਿਬ ਨੇ ਹੀ ਜਵਾਬ ਦੇਣਾ ਹੈ । ਜਦੋਂ ਹੋਰ ਮੈਂਬਰ ਸਾਹਿਬਾਨ ਬੋਲਦੇ ਸਨ ਤਾਂ ਮੈਂ ਤਿੰਨ ਦਿਨ ਨਹੀਂ ਬੋਲੀ । ਮੈਂ ਸਮਝਦੀ ਹਾਂ ਕਿ ਵਰਸਣ ਤੋਂ ਬਗੈਰ ਹੀ ਚਲੇ ਜਾਂਦੇ ਹਨ ਅਤੇ ਸਾਡੇ ਤੇ ਤਰ੍ਹਾਂ ਤਰ੍ਹਾਂ ਦੇ ਇਲਜ਼ਾਮ ਲਗਾਉਂਦੇ ਹਨ । ਮੈਂ ਤਾਂ ਸਮਝਦੀ ਹਾਂ ਕਿ ਇਹ ਸਤਾਪ ਗੈਪ ਅਰੇਂਜਮੈਂਟ ਸਰਕਾਰ ਹੈ । ਜਦੋਂ ਅਸੀਂ ਦਮ ਲੈਣਾ ਹੁੰਦਾ ਹੈ ਤਾਂ ਇਹ ਇਧਰ ਤੋਂ ਉਧਰ ਚਲੇ ਜਾਂਦੇ ਹਨ ਅਤੇ ਹੁਣ ਜਲਦੀ ਹੀ ਇਧਰ ਆ ਜਾਣਗੇ । ਇਹ ਸਾਨੂੰ ਕਹਿੰਦੇ ਹਨ ਕਿ ਅਸੀਂ 14 ਆਏ ਹਾਂ ਪਰ ਮੈਂ

[ਸ੍ਰੀਮਤੀ ਰਾਜਿੰਦਰ ਕੌਰ ਭੱਠਲ]

ਜ਼ਿੰਮੇਵਾਰੀ ਦੇ ਨਾਲ ਕਹਿ ਸਕਦੀ ਹਾਂ ਕਿ ਇਹ ਅਗਲੀ ਵਾਰੀ 14 ਵੀ ਨਹੀਂ ਆਉਣੇ ਅਤੇ ਹੁਣ ਜਲਦੀ ਹੀ ਇਧਰ ਆ ਜਾਣਗੇ । ਸਪੀਕਰ ਸਾਹਿਬ, 50 ਸਾਲ ਵਿਚ ਕਾਂਗਰਸ ਪਾਰਟੀ ਨੇ ਜੋ ਕੁਝ ਕੀਤਾ ਹੈ ਉਸ ਦੀ ਪੜਤਾਲ ਕਰ ਲਓ । 50 ਸਾਲ ਪਹਿਲਾਂ ਜਦੋਂ ਸਾਡਾ ਮੁਲਕ ਆਜ਼ਾਦ ਹੋਇਆ, ਉਸ ਵੇਲੇ ਹਿੰਦੁਸਤਾਨ ਦੇ ਕਿਹੋ ਜਿਹੇ ਹਾਲਾਤ ਸਨ । ਕਾਂਗਰਸ ਸਰਕਾਰ ਨੇ ਸਭ ਤੋਂ ਪਹਿਲਾਂ ਦੇਸ਼ ਨੂੰ ਇਹੋ ਜਿਹਾ ਡੈਮੋਕਰੇਟਿਕ ਢਾਂਚਾ ਦਿਤਾ ਹੈ ਜਿਸ ਤਰ੍ਹਾਂ ਦਾ ਕਿ ਵੰਡ ਦਾ ਮਾਮਲਾ, ਕਿਸ ਤਰ੍ਹਾਂ ਦਾ ਰਾਜ ਲੈ ਕੇ ਆਉਣਾ ਹੈ, ਉਸ ਦਾ ਮਾਮਲਾ । ਪਰ ਮੈਨੂੰ ਖੁਸ਼ੀ ਹੈ ਕਿ ਸਾਰੀ ਦੁਨੀਆਂ ਵਿਚ ਕਿਸੇ ਦਾ ਰਾਜ ਨਹੀਂ ਹੈ । ਇਹ ਮਾਣ ਕਾਂਗਰਸ ਪਾਰਟੀ ਨੂੰ ਜਾਂਦਾ ਹੈ । ਇਹ ਪਹਿਲਾ ਫੈਸਲਾ ਸਾਡੀ ਪਾਰਟੀ ਨੇ ਕੀਤਾ । (ਥੰਪਿੰਗ) ਅਸੀਂ ਕਿਸ ਤਰੀਕੇ ਦੇ ਨਾਲ ਆਪਣੇ ਦੇਸ਼ ਨੂੰ ਉੱਚਾ ਚੁੱਕਣਾ ਹੈ । ਇਹ ਅਸੀਂ ਦੇਖਿਆ । ਇਸ ਵਿਚ ਕਾਂਗਰਸ ਸਰਕਾਰ ਸਭ ਤੋਂ ਪਹਿਲਾਂ ਮੋਢੀ ਹੈ । ਹਿੰਦੁਸਤਾਨ ਦੀ ਡਿਵੈਲਪਮੈਂਟ ਲਈ ਅਤੇ ਸਟੇਟਾਂ ਦੀ ਡਿਵੈਲਪਮੈਂਟ ਲਈ ਕਾਂਗਰਸ ਸਰਕਾਰ ਨੇ ਐਜੂਕੇਸ਼ਨ, ਖੇਤੀਬਾੜੀ ਅਤੇ ਕਿਸਾਨੀ ਨੂੰ ਸਭ ਤੋਂ ਅੱਗੇ ਲਿਆਂਦਾ । ਮੈਨੂੰ ਇਹ ਵੀ ਮਾਨ ਹਾਸਲ ਹੈ ਕਿ ਜਿਹੜੇ ਦੇਸ਼ ਵਿਚ, ਸਪੀਕਰ ਸਾਹਿਬ, ਸੂਈ ਤੱਕ ਵੀ ਨਹੀਂ ਬਣਦੀ ਸੀ ਜਦੋਂ ਅਸੀਂ ਰਾਜ ਭਾਰ ਸੰਭਾਲਿਆ ਉਥੇ ਕਾਂਗਰਸ ਦੀ ਸਰਕਾਰ ਨੇ ਹੀ ਪੰਜਾਬ ਵਿਚ ਰੇਲ ਕੋਚ ਦੀ ਫੈਕਟਰੀ ਕਪੂਰਥਲਾ ਵਿਚ ਲਗਵਾਈ । ਸਪੀਕਰ ਸਾਹਿਬ, ਪਟਿਆਲਾ ਸ਼ਹਿਰ ਜੋ ਕਿ ਪੰਜਾਬ ਵਿਚ ਹੈ ਉਥੇ ਰੇਲ ਦੇ ਡੱਬੇ ਬਣਵਾਉਣ ਲਈ ਕਾਂਗਰਸ ਦੇ ਸਮੇਂ ਫੈਕਟਰੀ ਲਗਵਾਈ ਗਈ । ਇਹ ਕਾਂਗਰਸ ਪਾਰਟੀ ਦੇ ਰਾਜ ਵਿਚ ਸਭ ਕੁਝ ਹੋਇਆ । ਦੇਸ਼ ਵਿਚ ਹਵਾਈ ਜਹਾਜ਼ ਵੀ ਬਣਨੇ ਸ਼ੁਰੂ ਹੋ ਗਏ ਅਤੇ ਇਹ ਸਭ ਕੁਝ ਕਾਂਗਰਸ ਪਾਰਟੀ ਦੇ ਰਾਜ ਵਿਚ ਹੋਇਆ ।

ਇਹ ਏਡੀ ਵੱਡੀ ਗੱਲ ਜਿਹੜੀ ਨਿਊਕਲੀਅਰ ਬੰਬਾਂ ਦੀ ਰੋਜ਼ ਕਰਦੇ ਹਨ, ਮੈਂ ਅੱਜ ਵੀ ਹਾਊਸ ਦੇ ਵਿਚ ਬੜੇ ਮਾਣ ਦੇ ਨਾਲ ਆਪਣੇ ਸਾਇੰਸ-ਦਾਨਾਂ ਨੂੰ ਵਧਾਈ ਦੇਣਾ ਚਾਹੁੰਦੀ ਹਾਂ ਜਿਨ੍ਹਾਂ ਨੇ ਸਾਡੇ ਮੁਲਕ ਨੂੰ, ਜਿਸ ਨੂੰ ਅੱਜ ਵੀ ਗੁਲਾਮੀ ਵਾਲਾ ਮੁਲਕ, ਕਮਜ਼ੋਰ ਮੁਲਕ ਵਜੋਂ ਦੁਨੀਆਂ ਦੇ ਬੜੇ ਮੁਲਕ ਦੇਖਦੇ ਸੀ ਉਸਨੂੰ ਏਡੇ ਵਡੇ ਕਮਾਲ ਦੇ ਨਾਲ, ਇਹੋ ਜਿਹਾ ਏਡੀ ਭਾਰੀ ਪ੍ਰਮਾਣੂ ਸ਼ਕਤੀ ਵਾਲਾ ਬੰਬ ਬਣਾ ਕੇ ਦੁਨੀਆਂ ਦੇ ਵਿਚ ਮਾਣ ਦਿਵਾਇਆ ਅਤੇ ਦੁਨੀਆਂ ਨੂੰ ਦੰਗ ਕਰ ਦਿੱਤਾ । ਸਾਰੀ ਦੁਨੀਆਂ ਦੰਗ ਰਹਿ ਗਈ ਹੈ ਕਿ ਭਾਰਤ ਦੇਸ਼ ਕਿਸ ਥਾਂ ਤੋਂ ਕਿਸ ਥਾਂ ਤੇ ਪਹੁੰਚ ਗਿਆ ਹੈ । ਇਹ ਕਿਸ ਦੇ ਕਰਕੇ ਪਹੁੰਚਿਆ, ਕਿਸ ਦੀ ਮਦਦ ਨਾਲ ਪਹੁੰਚਿਆ, ਕਿਸ ਦੇ ਸਮੇਂ ਵਿਚ ਪਹੁੰਚਿਆ ਅਤੇ ਕਿਹੜੇ 50 ਸਾਲਾਂ ਵਿਚ ਪਹੁੰਚਿਆ ? ਤੁਸੀਂ ਕੀ ਸੋਚਦੇ ਹੋ ਕਿ ਇਕ ਮਹੀਨਾ ਪਹਿਲਾਂ ਬਣੀ ਦਿੱਲੀ ਦੀ ਸਰਕਾਰ ਨੇ ਸਾਰਾ ਕੁਝ ਬਣਾ ਲਿਆ ? ਉਸਨੇ ਤਾਂ ਬਣੀ ਬਣਾਈ ਨੂੰ ਵਰਤਿਆ ਹੈ । ਸਪੀਕਰ ਸਾਹਿਬ, ਦੁਨੀਆਂ ਦੇ ਵਿਚ ਇਹ ਗੱਲ ਮਸ਼ਹੂਰ ਹੈ ਕਿ ਬੰਦ ਮੁੱਠੀ ਦੀ ਤਾਕਤ ਬੜੀ ਹੁੰਦੀ ਹੈ । ਉਸਦਾ ਭੁਲੇਖਾ ਬੜਾ ਹੁੰਦਾ ਹੈ, ਉਸ ਕਰਕੇ ਡਰ ਬੜਾ ਹੁੰਦਾ ਹੈ ਕਿਉਂਕਿ ਲੋਕਾਂ ਨੂੰ ਉਸਦੀ ਤਾਕਤ ਦਾ ਪਤਾ ਨਹੀਂ ਲਗਦਾ । ਪਰ ਜਦੋਂ ਇਹ ਬੰਦ ਮੁੱਠੀ ਖੁੱਲ੍ਹ ਜਾਵੇ ਤਾਂ ਦੁਸ਼ਮਣ ਵੀ

ਚੁਕੱਨੇ ਹੋ ਜਾਂਦੇ ਹਨ ਅਤੇ ਉਹ ਉਸਦੀ ਸ਼ਕਤੀ ਨਾਲ ਟਕਰਾਉਣ ਲਈ ਇੰਤਜ਼ਾਮ ਕਰਦੇ ਹਨ । ਇਹ ਬੰਦ ਮੁੱਠੀ ਦੀ ਤਾਕਤ ਜਿਹੜੀ ਪਿਛਲੇ 40-50 ਸਾਲਾਂ ਤੋਂ ਲਗਾਤਾਰ ਕੋਸ਼ਿਸ਼ਾਂ ਕਰਕੇ ਸਾਡੇ ਸਾਇੰਸਦਾਨਾਂ ਨੇ ਬਣਾਈ ਸੀ, ਉਹ ਇਸ ਸਮੇਂ ਦੀ ਸਰਕਾਰ ਨੇ ਰਾਜਸੀ ਲਾਹਾ ਲੈਣ ਲਈ ਸਾਡੇ ਦੇਸ਼ ਦੀ ਜਿਹੜੀ ਸੀਕਰੇਸੀ ਸੀ, ਸਾਡੀ ਬੰਦ ਮੁੱਠੀ ਵਾਲੀ ਜਿਹੜੀ ਤਾਕਤ ਸੀ, ਉਹ ਖੋਲ੍ਹੀ ਜਿਸਦੇ ਨਾਲ ਸਾਨੂੰ ਨੁਕਸਾਨ ਹੀ ਹੋਇਆ ਹੈ । ਸਪੀਕਰ ਸਾਹਿਬ, ਮੈਨੂੰ ਫਿਰ ਵੀ ਮਾਣ ਹੈ, ਮੈਂ ਸੱਚ-ਮੁੱਚ ਹਾਊਸ ਵਲੋਂ ਆਪਣੇ ਸਾਇੰਸਦਾਨਾਂ ਨੂੰ ਵਧਾਈ ਦੇਣਾ ਚਾਹੁੰਦੀ ਹਾਂ ਜਿਨ੍ਹਾਂ ਨੇ ਦੇਸ਼ ਨੂੰ ਇਸ ਥਾਂ ਤੇ ਪਹੁੰਚਾਇਆ ਹੈ । ਇਹ ਸਭ ਕੁਝ ਕਾਂਗਰਸ ਪਾਰਟੀ ਦੀ ਸਰਕਾਰ ਵੇਲੇ ਹੀ ਹੋਇਆ ਅਤੇ ਸਾਨੂੰ ਇਸ ਗੱਲ ਤੇ ਹੋਰ ਵੀ ਮਾਣ ਹੈ । ਫਿਰ ਬੈਂਕ ਨੈਸ਼ਨੇਲਾਈਜ਼ ਹੋਏ, ਬੰਗਲਾਦੇਸ਼ ਬਣਿਆ, ਰਾਜਿਆਂ ਦੇ ਪ੍ਰਿਵੀ ਪਰਸ ਬੰਦ ਹੋਏ । ਮੇਰੇ ਭਰਾ ਬੈਠੇ ਹਨ ਨਾਭੇ ਵਾਲੇ, ਇਹ ਜਾਣਦੇ ਹਨ, (ਵਿਘਨ)

(ਇਕ ਆਵਾਜ਼ : ਤੁਸੀਂ ਤਾਂ ਰਾਜਾ ਸਾਹਿਬ ਨੂੰ ਆਪਣਾ ਪ੍ਰਧਾਨ ਬਣਾ ਲਿਆ ਹੈ ।)

ਉਨ੍ਹਾਂ ਨੂੰ ਅਸੀਂ ਪ੍ਰਧਾਨ ਬਣਾਇਆ ਹੈ । ਤੁਹਾਨੂੰ ਇਸ ਗੱਲ ਦੀ ਚਿੰਤਾ ਕਿਉਂ ਹੈ ? ਮੈਂ ਆਪ ਆਪਣੇ ਭਰਾ ਦੀ ਬਾਂਹ ਫੜ ਕੇ ਲੈ ਕੇ ਗਈ ਹਾਂ । ਮੇਰੀ ਸਾਰੀ ਸੀ.ਐਲ.ਪੀ. ਇਸ ਗੱਲ ਤੇ ਪਹਿਰਾ ਦੇ ਕੇ ਆਈ ਹੈ । ਅਸੀਂ ਸਾਥੀਆ ਦੀ ਮੱਦਦ ਕਰਨਾ ਵੀ ਜਾਣਦੇ ਹਾਂ . . (ਵਿਘਨ) (ਸ਼ੋਰ)

(ਇਸ ਸਮੇਂ ਮਾਨਯੋਗ ਮੈਂਬਰ ਸ੍ਰੀ ਜਗਦੀਸ਼ ਸਾਹਨੀ ਆਪਣੀ ਸੀਟ ਤੇ ਖੜ੍ਹੇ-ਖੜ੍ਹੇ ਕੁਝ ਬੋਲ ਰਹੇ ਸਨ ਜੋ ਕਿ ਸ਼ੋਰ ਪੈਣ ਕਾਰਣ ਸੁਣਾਈ ਨਹੀਂ ਸੀ ਦੇ ਰਿਹਾ ।)

ਸਾਹਨੀ ਜੀ, ਮੈਨੂੰ ਤੁਹਾਡੇ ਨਾਲ ਪੂਰੀ ਹਮਦਰਦੀ ਹੈ ਅਤੇ ਤਰਸ ਵੀ ਹੈ । ਤੁਸੀਂ ਜ਼ਰੂਰ ਵਜ਼ੀਰ ਬਣ ਜਾਉ, ਮੈਂ ਸੀ. ਐਮ. ਸਾਹਿਬ ਨੂੰ ਬੜੀ ਵਾਰ ਸਿਫ਼ਾਰਸ਼ ਕੀਤੀ ਹੈ ।

**ਸ੍ਰੀ ਜਗਦੀਸ਼ ਸਾਹਨੀ** : ਬੀਬੀ ਜੀ, ਤੁਹਾਡੀ ਸਿਫਾਰਸ਼ ਹੀ ਨੱਕੂ ਲਾ ਕੇ ਬੈਠੀ ਹੈ ਹੁਣ ਤੱਕ । (ਹਾਸਾ)

**ਸ੍ਰੀਮਤੀ ਰਾਜਿੰਦਰ ਕੌਰ ਭੱਠਲ** : ਸੋ, ਸਪੀਕਰ ਸਾਹਿਬ, ਏਡਾ ਵੱਡਾ ਫੈਸਲਾ, ਜਿਸ ਨਾਲ ਰਾਜਾ ਤੇ ਪ੍ਰਜਾ ਨੂੰ ਬਰਾਬਰ ਕੀਤਾ ਗਿਆ । ਅੱਜ ਸਰਦਾਰ ਗੁਰਦੇਵ ਸਿੰਘ ਬਾਦਲ ਮੂਹਰਲੀ ਸੀਟ ਤੇ ਹੁੰਦੇ ਹਨ ਤੇ ਰਾਜਾ ਨਰਿੰਦਰ ਸਿੰਘ ਮਗਰਲੀ ਸੀਟ ਤੇ ਹੁੰਦੇ ਹਨ । ਏਡਾ ਵੱਡਾ ਫੈਸਲਾ ਕਾਂਗਰਸ ਪਾਰਟੀ ਨੇ ਹੀ ਕੀਤਾ ਉਸਦੀ ਸਰਕਾਰ ਨੇ ਹੀ ਕੀਤਾ । ਇਸ ਤੋਂ ਬਾਅਦ, ਸਪੀਕਰ ਸਾਹਿਬ, ਜਿਵੇਂ ਮੈਂ ਪਹਿਲਾਂ ਕਿਹਾ ਹੈ ਕਿ

[ਸ੍ਰੀਮਤੀ ਰਾਜਿੰਦਰ ਕੌਰ ਭੱਠਲ]

ਸਾਡੇ ਸੂਬੇ ਪੰਜਾਬ ਦੇ ਵਿਚ (ਵਿਘਨ) ਸਾਨੂੰ ਸਾਰਿਆਂ ਨੂੰ ਪਤਾ ਹੈ ਕਿ ਪਾਣੀ, ਬਿਜਲੀ, ਖੇਤੀ ਦਾ ਨਵੀਨੀਕਰਣ ਕਰਨਾ ਸੀ । ਇਹ ਸਾਰੀਆਂ ਚੀਜ਼ਾਂ ਬਾਰੇ ਮੈਨੂੰ ਮਾਣ ਹੈ ਅਤੇ ਅਸੀਂ ਅੱਜ ਸਾਰੇ ਹੀ ਫਖਰ ਮਹਿਸੂਸ ਕਰਦੇ ਹਾਂ ਇਸ ਗੱਲ ਦਾ ਕਿ ਏਡਾ ਵੱਡਾ ਭਾਖੜਾ ਡੈਮ ਸਾਡੇ ਕੋਲ ਹੈ । ਇਸ ਡੈਮ ਦਾ ਨੀਂਹ ਪੱਥਰ ਵੀ ਸਾਡੇ ਸਵਰਗੀ ਪ੍ਰਧਾਨ ਮੰਤਰੀ ਪੰਡਤ ਜਵਾਹਰ ਲਾਲ ਨਹਿਰੂ ਨੇ ਆਪ ਰੱਖਿਆ ਅਤੇ ਕਾਂਗਰਸ ਦੇ ਸਮੇਂ ਵਿਚ, 50 ਸਾਲਾਂ ਦੇ ਸਮੇਂ ਵਿਚ ਹੀ ਰੱਖਿਆ । ਏਨਾ ਵੱਡਾ ਫੈਸਲਾ ਲਿਆ ਜਿਸ ਦੀ ਮੱਦਦ ਨਾਲ ਅੱਜ ਸਾਡੇ ਟਰੈਕਟਰ, ਸਾਡੇ ਟਿਊਬਵੈੱਲ, ਸਾਡੀ ਇੰਡਸਟਰੀ ਅਤੇ ਰੋਜ਼ਾਨਾ ਜ਼ਿੰਦਗੀ ਚਲਦੀ ਹੈ । ਅਸੀਂ ਇਸ ਤੇ ਫੱਖਰ ਮਹਿਸੂਸ ਕਰਦੇ ਹਾਂ ਕਿ ਅਸੀਂ ਇਹ ਕੰਮ ਕੀਤਾ, ਇਹ ਕੰਮ ਕਾਂਗਰਸ ਪਾਰਟੀ ਨੇ ਕੀਤਾ, ਤੁਸੀਂ ਨਹੀਂ ਕੀਤਾ । ਸਪੀਕਰ ਸਾਹਿਬ, ਇਹ ਤਾਂ ਲੋਕਾਂ ਨੂੰ ਗੁੰਮਰਾਹ ਕਰਨ ਵਿਚ ਲਗੇ ਰਹੇ । ਇਹ ਕੋਈ ਚੰਗੀ ਗੱਲ ਬਰਦਾਸ਼ਤ ਨਹੀਂ ਕਰਦੇ । ਬਰਦਾਸ਼ਤ ਕਰਨ ਦੀ ਸ਼ਕਤੀ ਇਨ੍ਹਾਂ ਕੋਲ ਨਹੀਂ । ਇਹ ਉਸ ਵੇਲੇ ਵੀ ਸ਼ਲਾਘਾ ਤਾਂ ਕੀ ਕਰਨੀ ਸੀ, ਲੋਕਾਂ ਨੂੰ ਭੜਕਾਉਂਦੇ ਰਹੇ ਕਿ ਲੋਕੋ, ਤੁਹਾਡੇ ਨਾਲ ਠੱਗੀ ਹੋ ਗਈ ਹੈ । ਕਾਂਗਰਸ ਨੇ ਭਾਖੜਾ ਡੈਮ ਬਣਾ ਦਿੱਤਾ ਅਤੇ ਜਿਵੇਂ ਲੱਸੀ ਵਿਚੋਂ ਮੱਖਣ ਕੱਢ ਲੈਂਦੇ ਹਾਂ, ਉਸੇ ਤਰ੍ਹਾਂ ਪਾਣੀ ਵਿਚੋਂ ਬਿਜਲੀ ਕੱਢ ਕੇ ਤੁਹਾਡੀਆਂ ਫ਼ਸਲਾਂ ਨੂੰ ਲੱਸੀ ਵਰਗਾ ਪਾਣੀ ਦੇ ਦਿਤਾ (ਵਿਘਨ)

(ਇਕ ਆਵਾਜ਼ : ਇਹ ਕਮਿਊਨਿਸਟਾਂ ਵਲੋਂ ਪ੍ਰਚਾਰ ਹੋਇਆ ਸੀ ।) (ਵਿਘਨ)

ਉਦੋਂ ਸਾਰੇ ਸੀ.ਪੀ.ਐਮ. ਵਾਲੇ ਤੁਹਾਡੇ ਨਾਲ ਹੁੰਦੇ ਸਨ । ਇਹ ਦੋਨੋਂ ਇਕੱਠੀ ਬੋਲੀ ਬੋਲਦੇ ਸੀ । ਇਹ ਸਾਰਾ ਪ੍ਰਚਾਰ ਕਰਦੇ ਰਹੇ ਕਿ ਲੱਸੀ ਵਰਗਾ ਪਾਣੀ ਲਗਾ ਦਿੱਤਾ, ਸਾਰੀਆਂ ਫਸਲਾਂ ਮਰ ਜਾਣਗੀਆਂ । ਇਨ੍ਹਾਂ ਨੇ ਹਮੇਸ਼ਾਂ ਨੈਗੇਟਿਵ ਰੋਲ ਅਦਾ ਕੀਤਾ । ਸੋ, ਮੇਰੇ ਭਰਾਵੋ ਇਧਰ ਉਧਰ ਉਲਾਂਭੇ ਕਿਉਂ ਦਿੰਦੇ ਹੋ, ਉਦੋਂ ਸੀ.ਪੀ.ਐਮ. ਵਾਲੇ ਵੀ ਤੁਹਾਡੇ ਨਾਲ ਹੁੰਦੇ ਸੀ । ਉਦੋਂ ਕਮਿਊਨਿਸਟ ਤੁਹਾਡੇ ਨਾਲ ਇਕੱਠੇ ਸੀ । ਇਹ ਦੋਨੋਂ ਇਕੱਠੇ ਬੋਲੀ ਬੋਲਦੇ ਸੀ । ਅੱਜ ਇਹ ਆਹਮਣੇ-ਸਾਹਮਣੇ ਬੈਠੇ ਹਨ । ਇਹ ਸਾਰਾ ਪ੍ਰਚਾਰ ਇਕੱਠੇ ਕਰਦੇ ਰਹੇ ਹਨ ਕਿ ਲੱਸੀ ਵਰਗਾ ਪਾਣੀ ਦਿੱਤਾ ਜਾ ਰਿਹਾ ਹੈ । ਇਹ ਹਮੇਸ਼ਾ ਉਲਟ ਪ੍ਰਚਾਰ ਕਰਦੇ ਰਹੇ, ਹਮੇਸ਼ਾ ਹੀ ਨੈਗੇਟਿਵ ਰੋਲ ਅਦਾ ਕਰਦੇ ਰਹੇ ।

ਸਪੀਕਰ ਸਾਹਿਬ, ਲੁਧਿਆਣਾ ਤੁਹਾਡਾ ਸ਼ਹਿਰ ਹੈ, ਜਿੱਥੇ ਤੁਸੀਂ ਰਹਿੰਦੇ ਹੋ । ਜੇ ਐਗਰੀਕਲਚਰ ਯੂਨੀਵਰਸਿਟੀ ਬਣਾਈ ਤਾਂ ਉਹ ਵੀ ਕਾਂਗਰਸ ਪਾਰਟੀ ਦੀ, ਸਾਡੀ ਦੇਣ ਹੈ । ਸਾਨੂੰ ਕਾਂਗਰਸ ਪਾਰਟੀ ਨੂੰ ਇਸ ਤੇ ਮਾਣ ਹਾਸਲ ਹੈ । ਇਸ ਦੇ ਨਾਲ ਹੀ, ਸਪੀਕਰ ਸਾਹਿਬ, ਸਾਨੂੰ ਮਾਣ ਹੈ ਕਿ ਸਰਦਾਰ ਪ੍ਰਤਾਪ ਸਿੰਘ ਕੈਰੋਂ, ਜਿਹੜੇ ਕਿ ਸਾਡੀ ਪਾਰਟੀ ਦੇ ਮੁੱਖ ਮੰਤਰੀ ਸਨ, ਉਨ੍ਹਾਂ ਨੇ ਕਿਸਾਨਾਂ ਨੂੰ ਕਿਹਾ ਸੀ ਕਿ ਜੱਟ ਜਿਮੀਂਦਾਰੋ ਮੈਂ ਤੁਹਾਡੇ ਵਿਚੋਂ ਆਇਆ ਹਾਂ । ਤੁਸੀਂ ਸਾਰਾ ਸਾਰਾ ਦਿਨ ਮਿਹਨਤ ਕਰਦੇ ਹੋ, ਸਾਰਾ ਪਰਿਵਾਰ ਮਿਹਨਤ ਕਰਦਾ ਹੈ ਲੇਕਿਨ ਤੁਹਾਡੇ ਪੱਲੇ ਕੁਝ ਨਹੀਂ ਪੈਂਦਾ । ਇਹ ਯੂਨੀਵਰਸਿਟੀ ਉਨ੍ਹਾਂ ਦੀ ਹੀ ਦੇਣ ਹੈ । ਉਨ੍ਹਾਂ ਨੇ ਕਿਹਾ ਸੀ ਕਿ ਮੈਂ ਨਵੀਨੀਕਰਣ ਕਰਕੇ ਅਜਿਹਾ

ਬੀਜ ਲੈ ਕੇ ਆਵਾਂਗਾ ਕਿ ਉਸ ਨਾਲ ਇਕ ਏਕੜ ਵਿਚੋਂ ਜ਼ਿਆਦਾ ਉਪਜ ਕੱਢੀ ਜਾ ਸਕੇਗੀ । ਲੇਕਿਨ ਉਦੋਂ ਵੀ ਇਹ ਹੱਸਦੇ ਰਹੇ ਕਿ ਸਰਦਾਰ ਪ੍ਰਤਾਪ ਸਿੰਘ ਕੈਰੋਂ ਕਿਹੜੀਆਂ ਗੱਲਾਂ ਕਰਦੇ ਹਨ, ਇਹ ਕਿਸ ਤਰ੍ਹਾਂ ਹੋ ਸਕਦਾ ਹੈ । ਲੇਕਿਨ ਸਪੀਕਰ ਸਾਹਿਬ, ਇਹ ਵੀ ਉਨ੍ਹਾਂ ਨੇ ਸਾਬਤ ਕਰ ਦਿੱਤਾ । ਇਸੇ ਤਰ੍ਹਾਂ ਹੀ, ਸਪੀਕਰ ਸਾਹਿਬ, ਇਹ ਜਿਹੜਾ ਗਊ ਦਾ ਜਾਇਆ ਹੱਲ ਵਾਹੁੰਦਾ ਸੀ, ਉਸ ਦੇ ਗਲ ਵਿੱਚੋਂ ਪੰਜਾਲੀ ਕੱਢ ਕੇ ਇਥੇ ਟਰੈਕਟਰ ਆਏ । ਅੱਜ ਅਸੀਂ ਕਿਸ ਥਾਂ ਤੇ ਬੈਠੇ ਹਾਂ । ਇਹ ਸਾਰਾ ਕੰਮ ਸਾਡੀ ਕਾਂਗਰਸ ਪਾਰਟੀ ਦੇ ਵੇਲੇ ਹੋਇਆ । ਮਸ਼ੀਨਾਂ ਵਿਚ ਵੀ ਜੇਕਰ ਵਾਧਾ ਹੋਇਆ ਤਾਂ ਉਹ ਸਾਡੇ ਵੇਲੇ ਹੋਇਆ । ਫਿਰ ਸਪੀਕਰ ਸਾਹਿਬ, ਐਜੂਕੇਸ਼ਨ ਵਾਲਾ ਪਾਸਾ ਆਇਆ । ਐਜੂਕੇਸ਼ਨ ਬਹੁਤ ਵੱਡਾ ਮਸਲਾ ਸੀ । ਇਸ ਗੱਲ ਵਿੱਚ ਮੈਨੂੰ ਖੁਸ਼ੀ ਹੈ ਕਿ ਜਦੋਂ ਵੰਡ ਹੋਈ ਤਾਂ ਸਾਡੇ ਕੋਲ ਕੋਈ ਯੂਨੀਵਰਸਿਟੀ ਨਹੀਂ ਸੀ, ਲੇਕਿਨ ਅੱਜ ਸਾਡੇ ਪੰਜਾਬ ਦੇ ਵਿੱਚ ਤਿੰਨ ਯੂਨੀਵਰਸਿਟੀਆ ਹਨ, ਪੰਜਾਬ ਯੂਨੀਵਰਸਿਟੀ, ਪੰਜਾਬੀ ਯੂਨੀਵਰਸਿਟੀ, ਗੁਰੂ ਨਾਨਕ ਦੇਵ ਯੂਨੀਵਰਵਰਸਿਟੀ । ਮੇਰੇ ਮਾਨਯੋਗ ਭਰਾਵੋ, ਇਹ ਕਾਂਗਰਸ ਪਾਰਟੀ ਦੀ 50 ਸਾਲਾਂ ਦੀ ਹੀ ਦੇਣ ਹੈ ਜਿਹੜੀ ਤੁਹਾਨੂੰ ਨਜ਼ਰ ਨਹੀਂ ਆਉਂਦੀ । ਇਹ ਸਾਰਾ ਕੁਝ ਕਾਂਗਰਸ ਪਾਰਟੀ ਦੀ ਸਰਕਾਰ ਵਿੱਚ ਹੋਇਆ ।

ਸੋ, ਇਸੇ ਤਰ੍ਹਾਂ ਹੀ, ਸਪੀਕਰ ਸਾਹਿਬ, ਕਾਲਜ ਖੋਲ੍ਹੇ ਗਏ, ਸਕੂਲ ਬਣਾਏ ਗਏ । ਅਸੀਂ ਐਜੂਕੇਸ਼ਨ ਦੇ ਵਿੱਚ ਸਾਰੇ ਬੱਚਿਆਂ ਨੂੰ ਸਹੂਲਤਾਂ ਦਿੱਤੀਆਂ । ਇਹ ਸਾਰਾ ਕੁਝ ਕਾਂਗਰਸ ਪਾਰਟੀ ਦੇ ਸਮੇਂ ਵਿੱਚ ਹੋਇਆ । ਮੈਨੂੰ, ਸਪੀਕਰ ਸਾਹਿਬ, ਇਹ ਗੱਲ ਕਹਿਣ ਵਿੱਚ ਫਖਰ ਹੈ ਕਿ ਅਸੀਂ 21ਵੀਂ ਸਦੀ ਵੱਲ ਜਾ ਰਹੇ ਹਾਂ । ਸਾਰੀ ਦੁਨੀਆਂ ਦੇ ਵਿੱਚ ਪੰਜਾਬ ਦਾ ਨੌਜਵਾਨ ਜਿੱਥੇ ਕਿਤੇ ਕੋਈ ਗਿਆ ਹੈ, ਉਹ ਆਪਣੀ ਕਾਬਲੀਅਤ ਨਾਲ, ਮਿਹਨਤ ਨਾਲ ਔਰ ਲਗਨ ਨਾਲ ਪਹੁੰਚਿਆ ਹੈ ਔਰ ਉਨ੍ਹਾਂ ਨੇ ਉਥੇ ਜਾ ਕੇ ਨਾਮਣਾ ਖੱਟਿਆ ਹੈ, ਲੇਕਿਨ ਉਦੋਂ ਸਾਧਨ ਨਹੀਂ ਸਨ । ਬਾਹਰਲੇ ਮੁਲਕਾਂ ਵਿੱਚ ਜਾਣ ਲਈ ਉਹ ਤਰਲੇ ਕਰਕੇ ਜਾਂਦੇ ਸਨ ਲੇਕਿਨ ਮੈਨੂੰ ਖੁਸ਼ੀ ਹੈ ਕਿ ਟੈਕਨੀਕਲ ਯੂਨੀਵਰਸਿਟੀ ਡਾ. ਬੀ.ਆਰ. ਅੰਬੇਦਕਰ ਦੇ ਨਾਂ ਤੇ ਰੱਖਣ ਵਾਲੇ ਪਾਸੇ ਪਹਿਲ ਕਦਮੀ ਕੀਤੀ ਗਈ ਤਾਂ ਉਹ ਵੀ ਕਾਂਗਰਸ ਪਾਰਟੀ ਦੇ ਸਮੇਂ ਵਿੱਚ ਹੋਇਆ ਔਰ ਇਸ ਦੇ ਨਾਲ ਹੀ ਪੰਜ ਕਾਲਜ, ਲੌਂਗੋਵਾਲ ਇੰਜੀਨੀਅਰਿੰਗ ਕਾਲਜ, ਗੁਰਦਾਸਪੁਰ, ਫਿਰੋਜ਼ਪੁਰ, ਬਠਿੰਡਾ ਅਤੇ ਫਤਿਹਗੜ੍ਹ ਸਾਹਿਬ ਵਿਖੇ ਤਕਨੀਕੀ ਕਾਲਜ ਖੋਲ੍ਹੇ ਗਏ । ਸਾਡੇ ਮਨ ਵਿੱਚ ਲੋਕਾਂ ਦੀ ਭਲਾਈ ਲਈ, ਪੰਜਾਬ ਦੀ ਬਿਹਤਰੀ ਲਈ ਕੋਈ ਵਿਤਕਰਾ ਨਹੀਂ ਸੀ । ਮੈਂ ਇਹ ਗੱਲ ਵੀ ਕਹਿਣਾ ਚਾਹੁੰਦੀ ਹਾਂ ਕਿ ਸਾਡੇ ਭਰਾ ਬੜੀਆਂ ਛੋਟੀਆਂ ਛੋਟੀਆਂ ਗੱਲਾਂ ਤੇ ਫਰਕ ਕਰਨ ਲੱਗ ਜਾਂਦੇ ਹਨ ਜਿਸ ਦਿਨ ਫਤਿਹਗੜ੍ਹ ਕਾਲਜ ਬਣਾਉਣ ਲਈ ਮੇਰੇ ਕੋਲ ਮਸਲਾ ਆਇਆ ਤਾਂ ਅਸੀਂ ਦੋ ਦਿਨਾਂ ਵਿੱਚ ਇਸ ਦਾ ਫੈਸਲਾ ਕਰ ਦਿੱਤਾ । ਤੁਸੀਂ ਮੈਨੂੰ ਦੱਸ ਦਿਉ ਕਿ ਏਨੀ ਛੇਤੀ ਕਦੇ ਕੋਈ ਕੰਮ ਹੋਇਆ ਹੋਵੇ । ਦੋ ਦਿਨਾਂ ਦੇ ਅੰਦਰ ਅੰਦਰ ਮੈਂ ਪਰਮਿਸ਼ਨ ਸਰਦਾਰ ਬੇਅੰਤ ਸਿੰਘ ਜੀ ਸਾਡੇ ਸਵਰਗੀ ਮੁੱਖ ਮੰਤਰੀ ਸਾਹਿਬ ਤੋਂ ਲੇ ਕੇ ਦਿੱਤੀ । ਦੋ ਦਿਨਾਂ ਦੇ ਵਿੱਚ ਕਾਲਜ ਮਨਜ਼ੂਰ ਕਰ ਦਿੱਤਾ ਗਿਆ ਕਿਉਂਕਿ ਸਾਡੇ ਪੰਜਾਬ ਦੇ ਬੱਚਿਆਂ ਨੇ ਉਥੇ ਪੜ੍ਹਨਾ ਸੀ, ਇਸ ਲਈ ਕਿਉਂਕਿ ਸਾਡੇ ਮਨ ਵਿੱਚ ਪੰਜਾਬ ਲਈ ਹਮਦਰਦੀ ਹੈ । ਫਤਿਹਗੜ੍ਹ ਸਾਹਿਬ ਨੂੰ ਜ਼ਿਲ੍ਹਾ ਬਣਾਉਣ ਦਾ ਵੀ ਸਾਨੂੰ ਹੀ ਮਾਣ ਹਾਸਲ ਹੈ । ਇਹ ਭਰਾ

[ਸ੍ਰੀਮਤੀ ਰਾਜਿੰਦਰ ਕੌਰ ਭੱਠਲ]

ਵੋਟਾਂ ਮੰਗਦੇ ਹਨ. ਸਿੱਖੀ ਦੇ ਨਾਂ ਤੇ, ਪੰਥ ਦਾ ਨਾਹਰਾ ਮਾਰ ਕੇ ਕੁਰਸੀਆਂ ਲੈਂਦੇ ਹਨ ਲੇਕਿਨ ਇਨ੍ਹਾਂ ਕੁਰਸੀਆਂ ਤੇ ਆ ਕੇ ਕਿੰਨੀਆਂ ਸਰਕਾਰਾਂ ਬਣੀਆਂ, ਕਿੰਨਾ ਆਪਾਂ ਸਾਡੇ ਗੁਰੂਆਂ ਦਾ ਸਨਮਾਨ ਕੀਤਾ । ਜੇ ਉਹ ਕੀਤਾ ਤਾਂ ਉਹ ਵੀ ਅਸੀਂ ਕੀਤਾ । ਫਤਿਹਗੜ੍ਹ ਸਾਹਿਬ ਨੂੰ ਜ਼ਿਲ੍ਹਾ ਬਨਾਉਣਾ, ਇਸੇ ਤਰ੍ਹਾਂ ਹੀ ਗੁਰੂ ਗੋਬਿੰਦ ਮਾਰਗ ਬਣਾਉਣਾ, ਮੁਕਤਸਰ ਨੂੰ ਜ਼ਿਲ੍ਹਾ ਬਨਾਉਣਾ ਇਹ ਸਾਰੀਆਂ ਗੱਲਾਂ ਦਾ ਸਾਨੂੰ ਮਾਣ ਹਾਸਲ ਹੈ । ਇਹ ਕਾਂਗਰਸ ਪਾਰਟੀ ਨੂੰ ਮਾਣ ਹਾਸਲ ਹੈ । ਲੇਕਿਨ ਮੇਰੇ ਭਰਾਵਾਂ ਨੂੰ ਇਹ ਨਜ਼ਰ ਨਹੀਂ ਆਉਂਦਾ ।

ਸਪੀਕਰ ਸਾਹਿਬ, ਜਿਸ ਵਕਤ ਸੱਤਾ ਅਸੀਂ ਸੰਭਾਲੀ ਤਾਂ ਲੌਂਗੋਵਾਲ ਕਾਲਜ ਨੂੰ ਆਈ. ਟੀ. ਆਈ. ਦਾ ਦਰਜਾ ਦਿੱਤਾ ਗਿਆ ਸੀ ਅਤੇ ਅਸੀਂ ਪੂਰੀ ਕੋਸ਼ਿਸ਼ ਕਰਕੇ ਇਸ ਨੂੰ ਫੁੱਲ ਕਾਲਜ ਵਿੱਚ ਤਬਦੀਲ ਕੀਤਾ । ਇਹ ਵੀ ਕਾਂਗਰਸ ਪਾਰਟੀ ਦੇ ਯਤਨਾਂ ਦਾ ਹੀ ਸਿੱਟਾ ਹੈ । ਸਪੀਕਰ ਸਾਹਿਬ, ਪਾਲੀਟੈਕਨਿਕ ਕਾਲਜ ਅਸੀਂ 81 ਤੋਂ ਸ਼ੁਰੂ ਕਰਕੇ ਅੱਗੇ ਕਈ ਹੋਰ ਬਣਾਏ । ਮੈਨੂੰ ਮਾਣ ਹੈ ਕਿ ਅਸੀਂ ਤਿੰਨ ਸੰਸਥਾਵਾਂ ਕੇਵਲ ਔਰਤਾਂ ਲਈ ਪੂਰਣ ਤੌਰ ਤੇ ਇਹ ਖਿਆਲ ਰੱਖ ਕੇ ਕਿ ਅਸੀਂ ਔਰਤਾਂ ਨੂੰ ਬਰਾਬਰਤਾ ਤੇ ਲੈ ਕੇ ਆਉਣਾ ਹੈ, ਉਨ੍ਹਾਂ ਵਾਸਤੇ ਤਿੰਨ ਪਾਲੀਟੈਕਨਿਕ ਕਾਲਜ ਬਣਾਏ । ਇਸ ਤੋਂ ਇਲਾਵਾ 25 ਆਈ. ਟੀ. ਆਈਜ਼ ਦਾ ਇਕ ਰੈਵੋਲਿਊਸ਼ਨ ਆਇਆ, ਜਿਸ ਦੀ ਲੋੜ ਅੱਜ ਪੰਜਾਬ ਦੇ ਨੌਜਵਾਨਾਂ ਨੂੰ, ਪੰਜਾਬ ਦੇ ਵਿਦਿਆਰਥੀਆਂ ਨੂੰ ਹੈ । ਇਹ ਸਾਰੀਆਂ ਚੀਜ਼ਾਂ ਸਥਾਪਿਤ ਕਰਨ ਦਾ ਮਾਣ ਸਾਨੂੰ ਮਿਲਿਆ ਹੈ ਕਿਉਂਕਿ ਅਸੀਂ ਆਪਣੇ ਸਮੇਂ ਵਿਚ ਲੋਕਾਂ ਨਾਲ ਕੀਤੇ ਵਾਅਦਿਆਂ ਤੇ ਪੂਰੇ ਉਤਰਦੇ ਰਹੇ ਹਾਂ ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸਾਨੂੰ ਇਸ ਗੱਲ ਦਾ ਵੀ ਮਾਣ ਹਾਸਲ ਹੈ ਕਿ ਬਿਜਲੀ ਦੀ ਅੱਜ ਤੋਂ ਪੰਜਾਹ ਸਾਲ ਪਹਿਲਾਂ ਪਿੰਡਾਂ ਵਿਚ ਕੀ ਹਾਲਤ ਹੁੰਦੀ ਸੀ । ਅੱਜ ਪਿੰਡਾਂ ਦੀ ਹਾਲਤ ਬਿਜਲੀ ਕਾਰਨ ਕਿਤਨੀ ਬਦਲ ਗਈ ਹੈ । ਪਹਿਲਾਂ ਸਾਡੇ ਨਰੰਜਣ ਸਿੰਘ ਤਾਲਿਬ ਬਿਜਲੀ ਦੇ ਮੰਤਰੀ ਹੁੰਦੇ ਸਨ । ਉਸ ਵੇਲੇ ਫੈਸਲਾ ਲਿਆ ਗਿਆ ਸੀ ਅਤੇ ਸਵਰਗੀ ਸਰਦਾਰ ਪ੍ਰਤਾਪ ਸਿੰਘ ਕੈਰੋਂ ਨੇ ਉਸ ਫੈਸਲੇ ਨੂੰ ਸਿਰੇ ਚਾੜ੍ਹਿਆ ਸੀ । ਇਸ ਫੈਸਲੇ ਅਨੁਸਾਰ ਕਾਂਗਰਸ ਪਾਰਟੀ ਨੇ ਪੰਜਾਬ ਦੇ ਸਾਰੇ ਦੇ ਸਾਰੇ ਪਿੰਡਾਂ ਨੂੰ ਬਿਜਲੀ ਨਾਲ ਰੁਸ਼ਨਾਉਣ ਦਾ ਕੰਮ ਕੀਤਾ ਸੀ । ਇਹ ਵੀ ਮੇਰੀ ਪਾਰਟੀ ਨੂੰ ਮਾਣ ਹਾਸਲ ਹੈ ।

ਫਿਰ ਸੜਕਾਂ ਦੀ ਗੱਲ ਆਈ । ਕੈਰੋਂ ਸਾਹਿਬ ਦਾ ਇਹ ਸੁਪਨਾ ਸੀ ਕਿ ਪੰਜਾਬ ਦੇ ਸਾਰੇ ਪਿੰਡਾਂ ਨੂੰ ਪੂਰਨ ਤੌਰ ਤੇ ਸੜਕਾਂ ਦੇ ਕੇ, ਪਿੰਡਾਂ ਦੇ ਲੋਕਾਂ ਨੂੰ ਸ਼ਹਿਰਾਂ ਦੇ ਨਾਲ ਜੋੜਿਆ ਜਾਵੇ । ਇਸੇ ਤਰ੍ਹਾਂ ਡਿਸਪੈਂਸਰੀਆਂ, ਭਾਵੇਂ ਉਹ ਵਿਅਕਤੀਆਂ ਲਈ ਸਨ ਭਾਵੇਂ ਪਸ਼ੂਆਂ ਵਾਸਤੇ ਸਨ, ਉਹ ਵੀ ਬਣਾਈਆਂ ਗਈਆਂ । ਭਾਵੇਂ ਇਹ ਕਿ ਜੋ ਕੁਝ ਵੀ ਕੰਮ ਹੋਇਆ ਹੈ, ਉਹ 90% ਕਾਂਗਰਸ ਪਾਰਟੀ ਨੇ ਕੀਤਾ ਹੈ । ਪਰ ਦੂਜੇ ਪਾਸੇ ਇਹ ਮੇਰੇ ਭਰਾ (ਟਰੇਜ਼ਰੀ ਬੈਂਚਾਂ ਵੱਲ ਇਸ਼ਾਰਾ) ਨੈਗੇਟਿਵ ਰੋਲ ਅਦਾ ਕਰਦੇ ਰਹੇ, ਰੋੜੇ ਮਾਰਨ ਵਾਲਾ ਕੰਮ ਕਰਦੇ ਰਹੇ ਜਿਸ ਤਰ੍ਹਾਂ ਕਿ ਸ਼ੀਸ਼ੇ ਦੇ ਮਹਿਲਾਂ ਨੂੰ ਰੋੜੇ ਮਾਰੀਦੇ ਹਨ ।

ਪੰਚਾਇਤੀ ਰਾਜ ਵਿਚ ਥਰੀ-ਟਾਇਰ ਸਿਸਟਮ ਕਰਨ ਵਿਚ ਵੀ ਕਾਂਗਰਸ ਪਾਰਟੀ ਨੇ ਅਗਵਾਈ ਕੀਤੀ ਹੈ । ਖਾਸ ਤੌਰ ਤੇ ਬੀਬੀਆਂ ਲਈ 30% ਦੀ ਰਿਜ਼ਰਵੇਸ਼ਨ ਦਾ ਫੈਸਲਾ

ਵੀ ਸਵਰਗੀ ਰਾਜੀਵ ਗਾਂਧੀ ਨੇ ਕੀਤਾ ਸੀ । ਇਸ ਪਾਸੇ ਵੱਲ ਵੀ ਕਾਂਗਰਸ ਪਾਰਟੀ ਨੇ ਅਗਵਾਈ ਕੀਤੀ । ਜਦੋਂ ਸਾਡੀ ਪਾਰਟੀ ਦੀ ਸਰਕਾਰ ਬਣੀ ਤਾਂ ਉਸ ਵਕਤ ਚਾਰ ਬੀਬੀਆਂ ਸਨ ਅਤੇ ਸਾਰੀਆਂ ਨੂੰ ਹੀ, ਮੰਤਰੀ ਬਣਾਇਆ ਗਿਆ ਸੀ । ਮੈਂ ਤੁਹਾਡੇ ਸਾਹਮਣੇ ਖੜ੍ਹੀ ਹਾਂ, ਮੈਨੂੰ ਮੇਰੀ ਪਾਰਟੀ ਨੇ, ਹਾਈ ਕਮਾਂਡ ਨੇ ਚੀਫ ਮਨਿਸਟਰੀ ਦੀ ਕੁਰਸੀ ਦੇ ਕੇ ਸਨਮਾਨਿਤ ਕੀਤਾ । (ਵਿਘਨ)

(ਕੁਝ ਆਵਾਜ਼ਾਂ : ਪਰ ਕਿੰਨੇ ਦਿਨਾਂ ਲਈ ?) ਪਰ ਹੁਣ ਸਾਡੀਆਂ ਕੇਵਲ ਦੋ ਭੈਣਾਂ ਹੀ ਮੰਤਰੀ ਹਨ । ਮੈਨੂੰ ਖੁਸ਼ੀ ਹੈ ਅਤੇ ਮੈਂ ਉਨ੍ਹਾਂ ਨੂੰ ਮੁਬਾਰਕਬਾਦ ਦਿੰਦੀ ਹਾਂ । ਪਰ ਬੀਬੀ ਸੰਧੂ ਅਤੇ ਬੀਬੀ ਚਾਵਲਾ ਵਿਚੋਂ ਜੇਕਰ ਕਿਸੇ ਨੂੰ ਸੀ. ਐਮ. ਨਹੀਂ ਤਾਂ ਘੱਟੋ ਘੱਟ ਮੰਤਰੀ ਤਾਂ ਬਣਾ ਦਿਉ । ਇਹ ਮੇਰੀ ਪੁਰਜ਼ੋਰ ਸਿਫਾਰਸ਼ ਹੈ । ਪੰਜਾਹ ਪ੍ਰਤੀਸ਼ਤ ਵੋਟਾਂ ਸਾਡੀਆਂ ਬੀਬੀਆਂ ਦੀਆਂ ਹੀ ਹਨ । ਮੁੱਖ ਮੰਤਰੀ ਸਾਹਿਬ, ਇਨ੍ਹਾਂ ਨੂੰ ਸਹੁੰ ਚੁਕਵਾ ਦਿਓ ਤਾਂ ਕਿ ਉਹ ਵੀ ਆਪਣੀਆਂ ਜ਼ਿੰਮੇਵਾਰੀਆਂ ਨਿਭਾ ਸਕਣ । ਸਪੀਕਰ ਸਾਹਿਬ, ਹੋਰ ਗੱਲਾਂ ਵੀ ਸਾਹਮਣੇ ਆਈਆਂ ਹਨ । ਰਾਜ ਸਭਾ ਦੇ ਮੈਂਬਰ ਤੁਹਾਡੇ ਸਾਹਮਣੇ ਚੁਣੇ ਗਏ ਹਨ । ਕੀ ਉਨ੍ਹਾਂ ਵਿਚ ਕਿਸੇ ਬੀਬੀ ਨੂੰ ਭੇਜਿਆ ਹੈ ? ਬਿਲਕੁਲ ਨਹੀਂ । ਸਾਡੇ ਤੇ ਇਨ੍ਹਾਂ ਵਿਚ ਕਿੰਨਾ ਫਰਕ ਹੈ । ਸਪੀਕਰ ਸਾਹਿਬ, ਮੈਂ ਕਹਿਣਾ ਚਾਹਾਂਗੀ ਕਿ ਪਿਛਲੇ ਪੰਜਾਹ ਸਾਲਾਂ ਵਿਚ ਜੇਕਰ ਕਾਂਗਰਸ ਦੀਆਂ ਪ੍ਰਾਪਤੀਆਂ ਬਾਰੇ ਪੂਰੇ ਇਨਸਾਫ ਨਾਲ ਨਜ਼ਰ ਮਾਰੀਏ ਤਾਂ ਮੇਰੇ ਮਾਨਯੋਗ ਭਰਾਵਾਂ ਨੂੰ ਇਹ ਗੱਲ ਮੰਨਣੀ ਪਵੇਗੀ । ਸਾਰਾ ਦੇਸ਼ ਮੰਨਦਾ ਹੈ, ਸਾਰੇ ਲੋਕ ਮੰਨਦੇ ਹਨ, ਸਾਰੀ ਦੁਨੀਆਂ ਮੰਨਦੀ ਹੈ, ਸਾਰਾ ਪੰਜਾਬ ਮੰਨਦਾ ਹੈ ਕਿ ਕਾਂਗਰਸ ਦੇ ਰਾਜ ਦੌਰਾਨ ਕਿੰਨੀ ਤਰੱਕੀ ਹੋਈ ਹੈ. . . . (ਵਿਘਨ)

**ਮੰਤਰੀ, ਜੰਗਲਾਤ, ਕਾਨੂੰਨੀ ਅਤੇ ਵਿਧਾਨਿਕ ਮਾਮਲੇ** (ਮਾਸਟਰ ਮੋਹਨ ਲਾਲ) .
** ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸ੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਅੱਗੇ ਮੈਂ ਗਵਰਨਰ ਸਾਹਿਬ ਦੇ ਭਾਸ਼ਣ ਦੇ ਪੰਨਾ 5 ਬਾਰੇ ਗੱਲ ਕਰਾਂਗੀ । ਉਸ ਵਿਚ ਪੰਜਾਬ ਦੇ ਅਮਨ ਦੀ ਗੱਲ ਕੀਤੀ ਗਈ ਹੈ ਅਤੇ ਉਸ ਉਤੇ ਤਸੱਲੀ ਪ੍ਰਗਟ ਕੀਤੀ ਗਈ ਹੈ । ਮੈਨੂੰ ਇਹ ਵੀ ਮਾਣ ਹਾਸਲ ਹੈ ਕਿ ਸਾਰੇ ਪੰਜਾਬ ਦੇ ਵਿਚ ਜੋ ਅਮਨ ਅਤੇ ਸ਼ਾਂਤੀ ਆਈ ਹੈ ਉਸ ਵਿਚ ਪੂਰਨ ਤੌਰ ਤੇ ਕਾਂਗਰਸ ਪਾਰਟੀ ਨੇ ਆਪਣੇ ਵਰਕਰ, ਲੀਡਰ ਸ਼ਹੀਦ ਕਰਵਾਏ ਹਨ । ਪੰਜਾਬ ਵਿਚ ਦਿਨੇ ਹੀ ਰਾਤ ਪੈ ਜਾਂਦੀ ਸੀ । ਇਹ ਸਾਰਾ ਕੁਝ ਅਮਨ-ਸ਼ਾਂਤੀ ਲਈ ਡੈਮੋਕਰੇਸੀ ਬਹਾਲ ਕਰਕੇ ਸਾਡੀ ਪਾਰਟੀ ਦੇ ਸਦਕਾ ਹੀ ਅੱਜ ਮੇਰੇ ਭਰਾ ਇਸ ਹਾਊਸ ਵਿਚ ਬੈਠੇ ਹਨ, ਨਹੀਂ ਤਾਂ ਸ਼ਾਇਦ ਇਹ ਖੁੱਡਾਂ ਵਿਚੋਂ ਹੀ ਬਾਹਰ ਨਾ ਨਿਕਲ ਸਕਦੇ । ਇਹ ਕਾਂਗਰਸ ਪਾਰਟੀ ਦੀ ਹੀ ਦੇਣ ਹੈ । ਇਹ ਰੋਜ਼ ਗੱਲਾਂ ਕਰਦੇ ਹਨ, ਇਲਜ਼ਾਮ ਲਗਾਉਂਦੇ ਹਨ । ਮੈਂ ਵਾਰ ਵਾਰ ਕਿਹਾ ਹੈ ਕਿਉਂਕਿ ਅਜੇ ਪੰਜਾਬ ਦੇ ਜ਼ਖਮ ਅੱਲ੍ਹੇ ਹਨ, ਅਸੀਂ ਪੰਜਾਬ

**Expunged as ordered by the Chair.

[ਸ੍ਰੀਮਤੀ ਰਾਜਿੰਦਰ ਕੌਰ ਭੱਠਲ]
ਵਾਸਤੇ ਬਹੁਤ ਕੁਝ ਕੀਤਾ ਹੈ, ਤੁਸੀਂ ਇਨ੍ਹਾਂ ਨੂੰ ਨਾ ਕੁਰੇਦੋ । ਪਰ ਇਹ ਫਿਰ ਵੀ ਗੱਲਾਂ ਕਰਦੇ ਹਨ । ਜੇ ਗੱਲਾਂ ਕਰਨੀਆਂ ਹੀ ਹਨ ਤਾਂ ਕੋਈ ਕਮਿਸ਼ਨ ਬਿਠਾ ਲਵੋ, ਕੋਈ ਹੋਰ ਗੱਲ ਕਰ ਲਓ ਪਰ ਇਸ ਤਰ੍ਹਾਂ ਇਨ੍ਹਾਂ ਜ਼ਖਮਾਂ ਨੂੰ ਕੁਰੇਦਣਾ ਨਹੀਂ ਚਾਹੀਦਾ । ਤੁਸੀਂ ਜਿੰਨਾਂ ਮਰਜ਼ੀ ਇਸ ਹਾਊਸ ਵਿਚ ਬੋਲ ਲਓ । ਪੰਜਾਬ ਨੇ ਪਿਛਲੇ 13 ਸਾਲਾਂ ਵਿਚ ਜੋ ਕੁਝ ਵੇਖਿਆ ਹੈ, ਅੱਜ ਤੁਸੀਂ ਉਸ ਨੂੰ ਕਿਵੇਂ ਝੁਠਲਾਓਗੇ, ਅੱਜ ਤੁਸੀਂ ਉਸ ਨੂੰ ਕਿਵੇਂ ਭੁਲਾਓਗੇ ? ਮੈਂ ਬੇਨਤੀ ਕਰਨੀ ਚਾਹੁੰਦੀ ਹਾਂ, ਸਪੀਕਰ ਸਾਹਿਬ, ਕਿ ਪਿਛਲੇ ਸਮੇਂ ਵਿਚ ਪੰਜਾਬ ਵਿਚ ਜੋ ਕੁਝ ਵਾਪਰਿਆ, ਉਸ ਸਮੇਂ ਕੌਣ ਕਿਥੇ ਸੀ, ਮੈਂ ਇਹ ਵੈਸੇ ਕਹਿਣਾ ਨਹੀਂ ਸੀ ਚਾਹੁੰਦੀ ਲੇਕਿਨ ਮੈਂ ਪਰਸੋਂ ਵੀ ਇਥੇ ਸੁਣਿਆ ਹੈ, ਇਨ੍ਹਾਂ ਨੇ ਸਪੀਚ ਵਿਚ ਸਾਡੇ ਤੇ ਬਹੁਤ ਦੂਸ਼ਣ ਲਗਾਏ ਹਨ । ਮੇਰੀ ਬੇਨਤੀ ਹੈ ਕਿ ਮਰਜੀਵੜੇ ਕਿਸ ਨੇ ਬਣਾਏ ਸਨ ? ਯੂ. ਐਨ. ਓ. ਕੋਲ ਜਾਣ ਦੀ ਗੱਲ ਕਿਸ ਨੇ ਕੀਤੀ ਸੀ ? ਸੰਵਿਧਾਨ ਨੂੰ ਪਾੜਨ ਦੀ ਗੱਲ ਕਿਸ ਨੇ ਕੀਤੀ ਸੀ ? ਇਹ ਕਹਿੰਦੇ ਹਨ ਕਿ ਸੰਵਿਧਾਨ ਨਹੀਂ ਫਾੜਿਆ, ਕੇਵਲ 25ਵੀਂ ਧਾਰਾ ਫਾੜੀ ਗਈ ਸੀ । ਮੈਨੂੰ ਇਸ ਗੱਲ ਦਾ ਅਫ਼ਸੋਸ ਹੈ ਕਿ ਅੱਜ ਇਹ ਕਹਿੰਦੇ ਹਨ ਕਿ ਕੇਵਲ 25ਵੀਂ ਧਾਰਾ ਫਾੜੀ ਗਈ ਸੀ. . . .(ਵਿਘਨ)

(ਇਸ ਸਮੇਂ ਮਾਨਯੋਗ ਮੈਂਬਰ ਸ੍ਰੀ ਰਾਮ ਲਾਲ ਆਪਣੀ ਸੀਟ ਤੇ ਖੜ੍ਹੇ ਹੋ ਕੇ ਕੁਝ ਬੋਲ ਰਹੇ ਸਨ ਜੋ ਕਿ ਮਾਈਕ ਬੰਦ ਹੋਣ ਕਾਰਨ ਸੁਣਾਈ ਨਹੀਂ ਦੇ ਰਿਹਾ ਸੀ ।)

**ਸ੍ਰੀ ਸਪੀਕਰ** : ਸ੍ਰੀ ਰਾਮ ਲਾਲ ਜੀ, ਤੁਸੀਂ ਬੈਠ ਜਾਉ । ਤੁਹਾਨੂੰ ਵੀ ਟਾਈਮ ਦੇ ਦਿਆਂਗੇ । ਕਿਰਪਾ ਕਰਕੇ ਬੈਠ ਜਾਉ ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ. .

**ਸ੍ਰੀ ਸਪੀਕਰ** : ਬਰਾੜ ਸਾਹਿਬ, ਤੁਹਾਡੇ ਹੀ ਲੀਡਰ ਆਵ ਦਿ ਆਪੋਜ਼ੀਸ਼ਨ ਬੋਲ ਰਹੇ ਹਨ । ਉਨ੍ਹਾਂ ਤੇ ਤੁਸੀਂ ਹੀ ਪੁਆਇੰਟ ਆਫ ਆਰਡਰ ਕਰਨ ਲਈ ਖੜ੍ਹੇ ਹੋ ਗਏ ਹੋ । ਕਿਉਂ ਟਾਈਮ ਵੇਸਟ ਕਰਦੇ ਹੋ ? ਬੈਠ ਜਾਓ । ਹਾਂ ਜੀ ਬੀਬੀ ਜੀ, ਤੁਸੀਂ ਬੋਲੋ ।

**ਸਰਦਾਰ ਅਵਤਾਰ ਸਿੰਘ ਬਰਾੜ** : ** ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ਜੀ, ਬੀਬੀ ਜੀ, ਤੁਸੀਂ ਬੋਲੋ ।

**ਸ੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਮੈਂ ਇਹ ਸਾਰੀਆਂ ਗੱਲਾਂ ਦੱਸਣੀਆਂ ਚਾਹੁੰਦੀ ਹਾਂ ਪਰ ਪਤਾ ਨਹੀਂ ਇਹ ਫਿਰ ਕਿਸ ਮੂੰਹ ਨਾਲ ਇਹੋ ਜਿਹੀਆਂ ਗੱਲਾਂ ਕਰਦੇ ਹਨ । ਸਪੀਕਰ ਸਾਹਿਬ, ਅੱਤਵਾਦ ਦੇ ਸਮੇਂ ਦੇ ਦੌਰਾਨ ਜਦੋਂ ਕਿਸੇ ਬੇਕਸੂਰ ਵਿਅਕਤੀ ਦੀ ਮੌਤ ਹੁੰਦੀ ਸੀ ਤਾਂ ਅਸੀਂ ਉਥੇ ਅਫਸੋਸ ਲਈ ਜਾਂਦੇ ਸੀ ਪਰ ਇਹ ਬੇਕਸੂਰਾਂ

---

**Expunged as ordered by the Chair.

ਨੂੰ ਮਾਰਨ ਵਾਲਿਆਂ ਦੀ ਮੌਤ ਤੇ ਉਨ੍ਹਾਂ ਦੇ ਘਰ ਜਾਂਦੇ ਸੀ। ਅਸੀਂ ਮਰਨ ਵਾਲਿਆਂ ਦੀਆਂ ਅਸਥੀਆਂ ਲੈ ਕੇ ਜਾਂਦੇ ਸੀ, ਇਹ ਮਾਰਨ ਵਾਲਿਆਂ ਦੀਆਂ ਲੈ ਕੇ ਜਾਂਦੇ ਸੀ। ਅਸੀਂ ਮਰਨ ਵਾਲਿਆਂ ਨੂੰ ਸ਼ਹੀਦ ਕਹਿੰਦੇ ਸੀ, ਇਹ ਮਾਰਨ ਵਾਲਿਆਂ ਨੂੰ ਸ਼ਹੀਦ ਕਹਿੰਦੇ ਸੀ। ਜਦੋਂ ਅਸੀਂ ਕਿਹਾ ਕਿ ਹੁਣ ਚੋਣਾਂ ਦਾ ਸਮਾਂ ਨਹੀਂ ਅਤੇ ਪੰਜਾਬ ਦੇ ਹਾਲਾਤ ਖਰਾਬ ਹਨ ਤਾਂ ਇਨ੍ਹਾਂ ਨੇ ਕਿਹਾ ਕਿ ਚੋਣਾਂ ਜ਼ਰੂਰ ਹੋਣੀਆਂ ਚਾਹੀਦੀਆਂ ਹਨ। ਸਪੀਕਰ ਸਾਹਿਬ, ਉਸ ਵੇਲੇ ਦੇ ਜੋ ਪ੍ਰਧਾਨ ਮੰਤਰੀ ਸਨ, ਸਾਨੂੰ ਪਤਾ ਹੈ ਕਿ ਉਹ ਅੰਮ੍ਰਿਤਸਰ ਵਿਖੇ ਆਏ ਅਤੇ ਉਸ ਵੇਲੇ ਅੱਤਵਾਦੀਆਂ ਨਾਲ ਮੀਟਿੰਗਾਂ ਕੀਤੀਆਂ ਗਈਆਂ ਅਤੇ ਸਾਨੂੰ ਪਤਾ ਹੈ ਕਿ ਉਸ ਵੇਲੇ ਪਾਕਿਸਤਾਨ ਤੋਂ ਕਿਵੇਂ ਤਾਰਾਂ ਹਿੱਲਦੀਆਂ ਸਨ, ਪਰ ਇਨ੍ਹਾਂ ਨੇ ਉਸ ਵੇਲੇ ਦੀ ਕੇਂਦਰ ਦੀ ਕਮਜ਼ੋਰ ਸਰਕਾਰ ਵੇਲੇ ਚੋਣਾਂ ਕਰਾਉਣ ਦਾ ਫੈਸਲਾ ਕਰਵਾ ਲਿਆ ਅਤੇ ਅਸੀਂ ਉਸ ਦਾ ਬਾਈਕਾਟ ਕੀਤਾ। ਇਨ੍ਹਾਂ ਨੇ ਉਲਟਾ ਕੰਮ ਕੀਤਾ, ਇਨ੍ਹਾਂ ਨੇ ਚੋਣ ਲੜੀ ਅਤੇ ਇਨ੍ਹਾਂ ਦੇ ਬਹੁਤ ਸਾਰੇ ਬੇਕਸੂਰ ਉਮੀਦਵਾਰ ਉਸ ਸਮੇਂ ਮਾਰੇ ਗਏ। ਉਸ ਤੋਂ ਬਾਅਦ ਲੋਕ ਸਭਾ ਦੀਆਂ ਚੋਣਾਂ ਹੋਈਆਂ ਅਤੇ ਕੇਂਦਰ ਵਿਚ ਕਾਂਗਰਸ ਦੀ ਸਰਕਾਰ ਆਈ, ਅਮਨ ਅਤੇ ਸ਼ਾਂਤੀ ਦੇ ਰਖਵਾਲਿਆਂ ਦੀ ਸਰਕਾਰ ਆਈ। ਸਪੀਕਰ ਸਾਹਿਬ, ਪੰਡਿਤ ਜਵਾਹਰ ਲਾਲ ਨਹਿਰੂ ਜੋ ਕਾਂਗਰਸ ਪਾਰਟੀ ਦੇ ਮੋਢੀ ਸਨ, ਉਨ੍ਹਾਂ ਨੂੰ ਅਮਨ ਅਤੇ ਸ਼ਾਂਤੀ ਦਾ ਦੇਵਤਾ ਕਿਹਾ ਜਾਂਦਾ ਸੀ। ਲੋਕ ਸਭਾ ਦੀਆਂ ਚੋਣਾਂ ਤੋਂ ਬਾਅਦ ਸ੍ਰੀ ਨਰਸਿਮ੍ਹਾ ਰਾਓ ਜੀ ਦੇਸ਼ ਦੇ ਪ੍ਰਧਾਨ ਮੰਤਰੀ ਬਣੇ ਅਤੇ ਜਦੋਂ ਅਮਨ ਅਤੇ ਸ਼ਾਂਤੀ ਦੀ ਸਰਕਾਰ ਕੇਂਦਰ ਵਿਚ ਬਣੀ ਤਾਂ ਫਿਰ 1992 ਵਿਚ ਪੰਜਾਬ ਵਿਚ ਚੋਣਾਂ ਦਾ ਫੈਸਲਾ ਕੀਤਾ ਗਿਆ। ਉਸ ਵੇਲੇ ਇਨ੍ਹਾਂ ਨੇ ਚੋਣਾਂ ਦਾ ਬਾਈਕਾਟ ਕੀਤਾ ਪਰ ਸਪੀਕਰ ਸਾਹਿਬ, ਕਿਸੇ ਨੂੰ ਕੋਈ ਝਰੀਟ ਤੱਕ ਨਹੀਂ ਲੱਗੀ। ਸਪੀਕਰ ਸਾਹਿਬ, ਇਨ੍ਹਾਂ ਨੇ ਪੰਜਾਬ ਅਸੈਂਬਲੀ ਦੀਆਂ ਚੋਣਾਂ ਦਾ ਬਾਈਕਾਟ ਕੀਤਾ, ਪੰਚਾਇਤ ਦੀਆਂ ਚੋਣਾਂ ਦਾ ਬਾਈਕਾਟ ਕੀਤਾ, ਮਿਉਂਸਿਪਲ ਕਮੇਟੀਆਂ ਦੀਆਂ ਚੋਣਾਂ ਦਾ ਬਾਈਕਾਟ ਕੀਤਾ। ਸਪੀਕਰ ਸਾਹਿਬ, ਮੈਨੂੰ ਇਹ ਵੀ ਅਫਸੋਸ ਹੈ ਕਿ ਇਥੇ ਇਕ ਮੈਂਬਰ ਸਾਹਿਬ ਨੇ ਕਿਹਾ ਕਿ ਇਥੇ ਇਕ ਸੰਤ ਆਏ ਸਨ। ਸਪੀਕਰ ਸਾਹਿਬ, ਇਨ੍ਹਾਂ ਦੇ ਮਨਾਂ ਵਿਚ ਅਜੇ ਤੱਕ ਵੀ ਦਹਿਸ਼ਤ ਹੈ ਤੇ ਅੱਜ ਵੀ ਇਹ ਉਸ ਦਾ ਨਾਮ ਨਹੀਂ ਲੈ ਸਕਦੇ। ਇਨ੍ਹਾਂ ਨੇ ਕਿਹਾ ਕਿ ਇਕ ਸੰਤ ਆਏ ਸਨ ਗ੍ਰਹਿ ਮੰਤਰੀ ਨੂੰ ਮਿਲਣ ਵਾਸਤੇ। ਸਪੀਕਰ ਸਾਹਿਬ, ਜਿਹੜਾ ਕੋਈ ਸੰਤ ਹੈ, ਜਦੋਂ ਤੱਕ ਉਹ ਸੰਤ ਹੈ, ਅਸੀਂ ਉਸ ਦਾ ਸਨਮਾਨ ਕਰਦੇ ਹਾਂ। ਲੇਕਿਨ ਜਦੋਂ ਸੰਤ ਅਸੰਤ ਬਣ ਜਾਵੇ ਤਾਂ ਅਸੀਂ ਉਸ ਦੇ ਮੁਤਾਬਿਕ ਵਿਵਹਾਰ ਕਰਦੇ ਹਾਂ, ਉਸ ਦੇ ਮੁਤਾਬਿਕ ਉਸ ਨਾਲ ਵਰਤਾਓ ਕਰਦੇ ਹਾਂ। ਉਹ ਜਦੋਂ ਸੰਤ ਹੁੰਦਾ ਹੈ ਤਾਂ ਉਸਦਾ ਮਾਣ ਕੀਤਾ ਜਾਂਦਾ ਹੈ। ਸਪੀਕਰ ਸਾਹਿਬ, ਇਨ੍ਹਾਂ ਵਲੋਂ ਕਪੂਰੀ ਦਾ ਮੋਰਚਾ ਲਗਾਇਆ ਗਿਆ। ਇਹ ਉਸ ਵੇਲੇ ਥੱਕ ਚੁੱਕੇ ਸਨ, ਇਨ੍ਹਾਂ ਦਾ ਕਪੂਰੀ ਵਾਲਾ ਮੋਰਚਾ ਫੇਲ੍ਹ ਹੋਇਆ। ਉਸ ਸਮੇਂ ਕਪੂਰੀ ਦਾ ਮੋਰਚਾ ਚੁੱਕ ਕੇ ਕੌਣ ਦਰਬਾਰ ਸਾਹਿਬ ਲੈ ਕੇ ਗਿਆ? ਇਹ ਤੁਸੀਂ ਲੈ ਕੇ ਗਏ। ਉਸ ਸਮੇਂ ਗਵਰਨਰੀ ਰਾਜ ਸੀ। ਦਰਬਾਰ ਸਾਹਿਬ ਅੰਦਰ ਸੰਤਾਂ ਨੂੰ ਹਥਿਆਰ ਭੇਜੇ ਗਏ, ਔਰ ਦਰਬਾਰ ਸਾਹਿਬ ਅੰਦਰ ਸ਼੍ਰੋਮਣੀ ਕਮੇਟੀ ਦਾ ਕਬਜ਼ਾ ਸੀ। ਤੁਹਾਡੀ ਪਾਰਟੀ ਅਤੇ ਤੁਹਾਡੀ ਪਾਰਟੀ ਦੇ ਲੀਡਰ ਜਿਹੜੇ ਸ਼੍ਰੋਮਣੀ ਕਮੇਟੀ ਦੇ ਉਸ ਵਕਤ ਪ੍ਰਧਾਨ ਸਨ ਅਤੇ ਅੱਜ ਵੀ ਪ੍ਰਧਾਨ ਹਨ, ਕੀ ਉਨ੍ਹਾਂ ਨੇ ਅਣਦੇਖੀ ਨਹੀਂ ਕੀਤੀ? ਇਕੱਲਾ ਸੰਤ ਹੀ ਨਹੀਂ ਗਿਆ ਬਲਕਿ ਦਰਬਾਰ ਸਾਹਿਬ ਵਿਚ ਹੋਰ ਕੌਣ

[ਸ੍ਰੀਮਤੀ ਰਾਜਿੰਦਰ ਕੌਰ ਭੱਠਲ]

ਗਿਆ ? ਹਥਿਆਰਾਂ ਨਾਲ ਲੈਸ ਸੁਬੇਗ ਸਿੰਘ ਵਰਗੇ ਔਰ ਹੋਰ ਅੱਤਵਾਦੀ ਵੀ ਗਏ । ਉਸ ਸਮੇਂ ਉਥੇ ਬੰਬ ਗਏ, ਉਸ ਸਮੇਂ ਉਥੇ ਬਾਰੂਦ ਗਏ, ਉਸ ਸਮੇਂ ਸੁਰੰਗਾਂ ਬਣੀਆਂ ਔਰ ਸਪੀਕਰ ਸਾਹਿਬ, ਇਹ ਸਾਰਾ ਕੁਝ ਹੋਇਆ । ਜਿਸ ਦੇ ਡਰ ਨਾਲ, ਜਿਸ ਦੇ ਭੈਅ ਨਾਲ ਜਿੱਥੇ ਲੱਖਾਂ ਰੁਪਏ ਦੀ ਸ਼ਰਧਾ ਚੜ੍ਹਦੀ ਸੀ, ਉਥੇ ਸਿਰਫ 39/- ਰੁਪਏ ਦੀ ਸ਼ਰਧਾ ਹੀ ਰਹਿ ਗਈ । ਉਸ ਥਾਂ ਤੇ ਮਾਸੂਮ ਬੱਚਿਆਂ ਦੀਆਂ ਬੇਪਤ ਹੋਈਆਂ ਲਾਸ਼ਾਂ ਮਿਲੀਆਂ । ਇਹ ਗੱਲ ਮੈਂ ਜ਼ਬਾਨੀ ਨਹੀਂ ਕਰ ਰਹੀ । ਮੇਰੇ ਕੋਲ ਅਖਬਾਰ ਹੈ । ਉਸ ਵਕਤ ਅਕਾਲੀ ਦਲ ਦੇ ਇਕ ਲੀਡਰ ਨੇ ਕਿਹਾ ਸੀ ਕਿ ਜੇ ਦਰਬਾਰਾ ਸਿੰਘ ਦੀ ਸਰਕਾਰ ਤੋਂ ਬਾਅਦ ਕੋਈ ਹੋਰ ਸਰਕਾਰ ਬਣੀ ਤਾਂ ਸਾਡੇ ਮੋਟਰ ਸਾਈਕਲ ਵਾਲੇ ਸਾਨੂੰ ਸਲਾਮੀ ਦੇਣਗੇ । ਇਹ ਮੋਟਰ ਸਾਈਕਲ ਵਾਲੇ ਕੌਣ ਸਨ ਅਤੇ ਕਿਥੋਂ ਆਏ ਸਨ ? ਉਹ ਇਨ੍ਹਾਂ ਦੇ ਕੀ ਲੱਗਦੇ ਸਨ ਅਤੇ ਉਹ ਕੌਣ ਲੀਡਰ ਸਨ ਜਿਨ੍ਹਾਂ ਦੀਆਂ ਇਹ ਗੱਲਾਂ ਅੱਜ ਕਰਦੇ ਹਨ ਅਤੇ ਝੂਠੇ ਨਾਅਰ ਮਾਰਦੇ ਹਨ ? ਅਕਾਲ ਤਖਤ ਤੇ ਜੋ ਕੁਝ ਹੋਇਆ, ਇਨ੍ਹਾਂ ਕਰਕੇ ਹੀ ਹੋਇਆ । ਉਸ ਤੋਂ ਪਹਿਲਾਂ ਉਥੇ ਫੌਜ ਨਹੀਂ ਗਈ ਅਤੇ ਨਾ ਹੀ ਬਾਅਦ ਵਿਚ ਗਈ । ਇਹ ਫੌਜ ਕਿਸ ਨੂੰ ਕੱਢਣ ਵਾਸਤੇ ਗਈ ਸੀ ? ਕੌਣ ਘੜਿਆਂ ਵਿਚ ਪਰਚੀਆਂ ਪਾਉਂਦਾ ਸੀ ? ਕੌਣ ਬੇਕਸੂਰ ਲੋਕਾਂ ਨੂੰ ਮਾਰਦਾ ਸੀ ? ਇਨ੍ਹਾਂ ਨੇ ਮਰਿਆਦਾ ਭੰਗ ਕੀਤੀ । ਅਸੀਂ ਸਾਰੇ ਸਿੱਖ ਹਾਂ । ਅਕਾਲ ਤਖਤ ਤੇ ਕਿਸੇ ਪਾਤਸ਼ਾਹੀ ਨੇ ਰਾਤ ਨਹੀਂ ਕੱਟੀ । ਸਾਡੇ ਅਕਾਲ ਤਖਤ, ਪਵਿੱਤਰ ਅਸਥਾਨ ਤੇ, ਜਿੱਥੋਂ ਗੁਰਬਾਣੀ ਦੀਆਂ ਧੁਨਾਂ ਨਿਕਲਦੀਆਂ ਹਨ, ਜਿਥੋਂ ਅਸੀਂ ਸਾਂਝੀਵਾਲਤਾ ਅਤੇ ਏਕਤਾ ਦਾ ਪ੍ਰਚਾਰ ਸੁਣਦੇ ਹਾਂ, ਉਥੋਂ ਬੰਬ ਅਤੇ ਮਾਸੂਮਾਂ ਦੀਆਂ ਚੀਖ ਸੁਣੀਆਂ ਗਈਆਂ । ਕਈਆਂ ਨੂੰ ਮੌਤ ਦੇ ਘਾਟ ਉਤਾਰ ਦਿੱਤਾ ਗਿਆ । ਦਰਬਾਰ ਸਾਹਿਬ ਤੇ ਇਨ੍ਹਾਂ ਦੀ ਮਿਹਰਬਾਨੀ ਸੀ ਅਤੇ ਜੋ ਕੁਝ ਵੀ ਹੋਇਆ, ਇਨ੍ਹਾਂ ਦੀ ਮਿਹਰਬਾਨੀ ਨਾਲ ਹੀ ਹੋਇਆ । ਇਹ ਕਹਿੰਦੇ ਹਨ ਕਿ ਪਵਿੱਤਰ ਦਰਬਾਰ ਸਾਹਿਬ ਵਿਚ ਕੋਈ ਅਨਾਊਂਸਮੈਂਟ ਨਹੀਂ ਹੋਈ । ਕਿਸੇ ਨੂੰ ਬਾਹਰ ਨਹੀਂ ਆਉਣ ਦਿੱਤਾ ਗਿਆ । ਜਿਹੜੇ ਇਨ੍ਹਾਂ ਦੇ ਇਕ ਦੋ ਲੀਡਰ ਸਨ, ਉਹ ਅੰਦਰ ਸਨ, ਜਦੋਂ ਇਹ ਸਾਰਾ ਕੁਝ ਹੋਇਆ । ਉਥੇ ਅਨਾਊਂਸਮੈਂਟ ਵੀ ਹੋਈ ਅਤੇ ਜੇ ਅਨਾਊਸਮੈਂਟ ਨਾ ਹੋਈ ਹੁੰਦੀ ਤਾਂ ਕੀ ਇਹ ਭੱਜ ਕੇ ਆ ਜਾਂਦੇ, ਕੀ ਇਹ ਮੈਦਾਨ ਛੱਡ ਕੇ ਆ ਜਾਂਦੇ ? ਇਨ੍ਹਾਂ ਨੇ ਹੱਥ ਖੜ੍ਹੇ ਕਰ ਦਿੱਤੇ । ਇਹ ਸਾਰੇ ਪੰਜਾਬੀ ਜਾਣਦੇ ਹਨ ਕਿ ਕਿਵੇਂ ਟੈਲੀਫੂਨਾਂ ਤੇ ਗੱਲਾਂ ਕਰ ਕੇ ਕੱਢ ਕੇ ਲਿਆਂਦੇ ਗਏ । ਮੈਂ ਇਹ ਸਾਰੀ ਗੱਲ ਛੇੜਨਾ ਨਹੀਂ ਚਾਹੁੰਦੀ ਸੀ, ਪਰ ਇਹ ਗੱਲਾਂ ਛੇੜ ਦਿੰਦੇ ਹਨ, ਇਸ ਕਰਕੇ ਮੈਨੂੰ ਜਵਾਬ ਦੇਣਾ ਪਿਆ । ਸਾਡਾ ਸਿੱਖੀ ਦਾ ਸਿਰ ਨੀਵਾਂ ਇਨ੍ਹਾਂ ਨੇ ਸਿੱਖੀ ਦੀ ਆੜ ਵਿਚ ਕੁਰਸੀਆਂ ਅਤੇ ਸਿਆਸੀ ਲਾਹਾ ਲੈਣ ਲਈ ਕੀਤਾ । ਇਹ ਸਮਝਦੇ ਹਨ ਕਿ ਅਸੀਂ ਹੀ ਇਕੱਲੇ ਸਿੱਖ ਹਾਂ । ਮੈਂ ਪੁਰਾਣੇ ਸਮੇਂ ਦੀ ਗੱਲ ਕਰਦੀ ਹਾਂ । ਸ਼ਾਇਦ ਪੁਰਾਣੇ ਅਤੇ ਵੱਡੀਆਂ ਉਮਰਾਂ ਵਾਲਿਆਂ ਨੂੰ ਪਤਾ ਹੋਵੇ । ਇਕ ਮੋਰਚਾ ਜੇਲ੍ਹ ਵਿਚ ਲੱਗਿਆ ਸੀ ਔਰ ਉਹ ਸਿੱਖੀ ਵਾਸਤੇ ਰੱਖਿਆ ਗਿਆ ਸੀ । ਗੁਰਦੁਆਰਾ ਐਕਟ ਬਣਾਉਣ ਬਾਰੇ ਇਹ ਮੋਰਚਾ ਲੱਗਿਆ ਸੀ ਅਤੇ ਇਹ ਰਿਆਸਤ ਨਾਭਾ ਦੀ ਜੇਲ੍ਹ ਵਿਚ ਲੱਗਿਆ ਸੀ । ਉਸ ਨਾਭਾ ਜੇਲ੍ਹ ਵਿਚ ਜਦੋਂ ਮੋਰਚਾ ਲੱਗਿਆ ਸੀ ਤਾਂ ਉਸ ਵਕਤ 22 ਦਿਨ ਭੁੱਖ ਹੜਤਾਲ ਕੀਤੀ ਅਤੇ ਉਹ ਭੁੱਖ ਹੜਤਾਲ ਨਾਭਾ ਜੇਲ੍ਹ ਵਿਚ ਸਰਦਾਰ ਹੀਰਾ ਸਿੰਘ ਭੱਠਲ, ਸੇਵਾ ਸਿੰਘ

ਠੀਕਰੀਵਾਲਾ ਔਰ ਭਗਵਾਨ ਸਿੰਘ ਲੌਂਗੋਵਾਲੀਆ ਨੇ ਕੀਤੀ । ਉਸ ਸਮੇਂ ਫਿਰ ਅੰਗਰੇਜ਼ੀ ਸਰਕਾਰ ਨੂੰ ਝੁਕਣਾ ਪਿਆ, ਸਰਕਾਰ ਝੁਕੀ ਔਰ ਉਨ੍ਹਾਂ ਨੇ 13 ਮੰਗਾਂ ਮਨਵਾਉਣ ਦਾ ਮਾਣ ਹਾਸਲ ਕੀਤਾ । ਇਹ 13 ਮੰਗਾਂ ਸਿੱਖੀ ਨਾਲ ਤਾਅਲੁੱਕ ਰੱਖਦੀਆਂ ਸਨ ਅਤੇ ਉਹ ਪੂਰੀਆਂ ਹੋਈਆਂ । ਮੈਨੇ ਇਹ ਦੱਸਣ ਕਿ ਉਸ ਸਮੇਂ ਕਿੰਨੇ ਬੰਦੇ ਇਨ੍ਹਾਂ ਦੇ ਮੋਰਚੇ ਵਿਚ ਗਏ, ਕਿੰਨਿਆਂ ਨੇ ਕੁਰਬਾਨੀਆਂ ਕੀਤੀਆਂ ? ਇਹ ਸਿਰਫ ਸਿੱਖੀ ਦਾ ਲਾਹਾ ਖੱਟਣ ਵਾਲੇ ਹਨ । ਇਹ ਸਿਰਫ ਪਹਿਲਾਂ ਕੀਤੀਆਂ ਹੋਈਆਂ ਕੁਰਬਾਨੀਆਂ ਦੇ ਆਸਰੇ ਕੁਰਸੀਆਂ ਤੋੜਨ ਵਾਲੇ ਹਨ । ਸਪੀਕਰ ਸਾਹਿਬ, ਮੈਂ ਵੀ ਸਿੱਖ ਦੀ ਧੀ ਹਾਂ । ਇਹ ਹੋ ਸਕਦਾ ਹੈ ਕਿ ਮੈਂ ਪੂਰਨ ਗੁਰਸਿੱਖ ਨਾ ਹੋਵਾਂ । ਸਿੱਖ ਮੈਦਾਨ ਵਿਚੋਂ ਨਹੀਂ ਭੱਜਦੇ ਔਰ ਜ਼ਿੰਮੇਵਾਰੀਆਂ ਤੋਂ ਵੀ ਨਹੀਂ ਭੱਜਦੇ । ਇਹ ਅੱਜ ਗੱਲਾਂ ਕਰਦੇ ਹਨ ਕਿ ਦਿੱਲੀ ਵਿਚ ਦੰਗੇ ਹੋਏ, ਕਾਨਪੁਰ ਵਿਚ ਦੰਗੇ ਹੋਏ ਪਰ ਸਪੀਕਰ ਸਾਹਿਬ, ਇਹ ਮਾੜੀ ਘਟਨਾ ਕਿਉਂ ਹੋਈ ? ਜਦੋਂ ਇਥੇ ਕਿਸੇ ਹਿੰਦੂ ਭਰਾ ਨੂੰ ਮਾਰਿਆ ਜਾਂਦਾ ਸੀ ਤਾਂ ਦੀਵਾਲੀਆਂ ਲਗਾਈਆਂ ਜਾਂਦੀਆਂ ਸਨ । ਉਦੋਂ ਇਹ ਗੱਲਾਂ ਕਰਦੇ ਸਨ ਪਰ ਉਦੋਂ ਇਨ੍ਹਾਂ ਨੇ ਸਾਰੀਆਂ ਗੱਲਾਂ ਸੋਚੀਆਂ ਨਹੀਂ ਕਿ ਸਾਡੇ ਜਿਹੜੇ ਭਰਾ ਬਾਹਰ ਬੈਠੇ ਹਨ, ਉਨ੍ਹਾਂ ਦਾ ਹਸ਼ਰ ਕੀ ਹੋਏਗਾ ? ਉਸ ਵੇਲੇ ਇਹ ਗੱਲਾਂ ਕਰਨ ਵਾਲਿਆਂ ਦੇ ਕਾਰਨ ਸਾਰਾ ਕੁਝ ਵਾਪਰਿਆ । ਮੈਂ ਪੰਜਾਬ ਦੇ ਉਸ ਵੇਲੇ ਦੇ ਗਵਰਨਰ ਦੀ ਹਾਜ਼ਰੀ ਵਿੱਚ, ਲੋਕਾਂ ਦੀ ਹਾਜ਼ਰੀ ਵਿੱਚ ਜੋ ਕਿਹਾ, ਅੱਜ ਵੀ ਅਖ਼ਬਾਰ ਦਿਖਾ ਸਕਦੀ ਹਾਂ । ਇਹ ਤਪਾ ਮੰਡੀ ਵਿੱਚ ਕਿਹਾ ਗਿਆ ਸੀ । ਮੈਂ ਕਾਂਗਰਸੀ ਹੁੰਦਿਆਂ ਵੀ ਚਾਹੇ ਉਹ ਦਿੱਲੀ ਵਿੱਚ ਹੋਇਆ, ਚਾਹੇ ਕਾਨਪੁਰ ਵਾਪਰਿਆ, ਚਾਹੇ ਆਸਾਮ ਵਿੱਚ ਵਾਪਰਿਆ, ਚਾਹੇ ਅਜਮੇਰ ਵਿੱਚ ਵਾਪਰਿਆ ਅਤੇ ਚਾਹੇ ਪੰਜਾਬ ਵਿੱਚ ਵਾਪਰਿਆ, ਅਤੇ ਚਾਹੇ ਇਨ੍ਹਾਂ ਦੀ ਕੋਸ਼ਿਸ਼ ਨਾਲ ਦਿੱਲੀ ਵਿੱਚ ਵਾਪਰਿਆ, ਇਹ ਸਾਰੇ ਜਿਹੜੇ ਬੇਸ਼ੁਮਾਰ ਭਰਾ ਮਾਰੇ ਗਏ, ਉਨ੍ਹਾਂ ਦੀਆਂ ਹੱਤਿਆਵਾਂ ਤੇ ਬੜਾ ਅਫਸੋਸ ਪ੍ਰਗਟ ਕੀਤਾ ਸੀ ਅਤੇ ਉਨ੍ਹਾਂ ਦੀਆਂ ਹੱਤਿਆਵਾਂ ਪ੍ਰਤੀ ਨਿੰਦਾ ਵੀ ਕੀਤੀ ਸੀ ਲੇਕਿਨ ਸਾਡੇ ਭਰਾ ਬੜੀਆਂ ਵੱਡੀਆਂ ਗੱਲਾਂ ਕਰਦੇ ਹਨ....।

**ਸ੍ਰੀ ਸਪੀਕਰ** : ਬੀਬੀ ਜੀ, ਤੁਹਾਡਾ ਟਾਈਮ ਖਤਮ ਹੋ ਗਿਆ ਹੈ ।

**ਸ੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਮੈਂ ਹੋਰ ਟਾਈਮ ਲਵਾਂਗੀ । ਸਿਰਫ ਮੈਂ ਹੀ ਬੋਲਣਾ ਹੈ ਜਾਂ ਇਕ ਦੋ ਨੇ ਹੋਰ ਬੋਲਣਾ ਹੈ । ਸਪੀਕਰ ਸਾਹਿਬ, ਮੈਂ ਤਾਂ ਸ਼ੁਰੂ ਹੀ ਹੁਣ ਕੀਤਾ ਹੈ । ਬਾਕੀ ਸਾਰੀਆਂ ਗੱਲਾਂ ਛੱਡ ਦਿਓ, ਇਹ ਦਿਖਾ ਦੇਣ ਅਗਰ ਕਿਸੇ ਜਗ੍ਹਾ ਇਨ੍ਹਾਂ ਨੇ ਹਾਅ ਦਾ ਨਾਅਰਾ ਮਾਰਿਆ ਹੋਵੇ । ਸਾਡੇ ਲਈ, ਨਾ ਮੁਲਾਜ਼ਮਾਂ ਬਾਰੇ, ਨਾ ਪਿੰਡ ਦੇ ਲੋਕਾਂ ਲਈ ਮਾਰਿਆ ਹੋਵੇ ਲੇਕਿਨ ਕਿਸੇ ਮੇਰੇ ਵੀਰ ਨੇ ਆਪਣੀ ਪਾਰਟੀ ਦੇ ਲਈ ਹੀ ਹਾਅ ਦਾ ਨਾਅਰਾ ਮਾਰਿਆ ਹੋਵੇ । ਤੁਹਾਨੂੰ ਸਪੀਕਰ ਸਾਹਿਬ, ਕੋਈ ਮਿਸਾਲ ਨਹੀਂ ਮਿਲਦੀ । ਇਹ ਜਿਹੜੇ ਸਿੱਖੀ ਬਾਰੇ ਬੜੀਆਂ ਵੱਡੀਆਂ ਗੱਲਾਂ ਕਰਦੇ ਹਨ, ਸੰਤ ਹਰਚੰਦ ਸਿੰਘ ਲੌਂਗੋਵਾਲ, ਇਨ੍ਹਾਂ ਦੀ ਪਾਰਟੀ ਦਾ ਪ੍ਰਧਾਨ, ਗੁਰੂ ਮਹਾਰਾਜ ਦੀ ਹਜ਼ੂਰੀ ਵਿੱਚ ਮਾਰਿਆ ਗਿਆ । ਅੱਜ ਤੱਕ ਕਿਸੇ ਨੇ ਉਸ ਦੀ ਹੱਤਿਆ ਦੀ ਨਿੰਦਾ ਕਰਨ ਲਈ ਉਫ ਨਹੀਂ ਕੀਤੀ । ਹੁਣ ਹਾਲਾਤ ਚੰਗੇ ਹੋ ਗਏ

[ਸ੍ਰੀਮਤੀ ਰਾਜਿੰਦਰ ਕੌਰ ਭੱਠਲ]

ਤਾਂ ਉਸ ਦੇ ਭੋਗ ਤੇ ਚਲੇ ਗਏ । ਮੈਂ ਇਨ੍ਹਾਂ ਤੋਂ ਪੁੱਛਣਾ ਚਾਹੁੰਦੀ ਹਾਂ ਕਿ ਤੁਸੀਂ ਸੰਤ ਜੀ ਨੂੰ ਸ਼ਹੀਦ ਮੰਨਦੇ ਹੋ ਜਾਂ ਉਨ੍ਹਾਂ ਨੂੰ ਮਾਰਨ ਵਾਲਿਆਂ ਨੂੰ ਸ਼ਹੀਦ ਮੰਨਦੇ ਹੋ ? ਕਿਸ ਨੂੰ ਮੰਨਦੇ ਹੋ ?

ਇਸੇ ਤਰ੍ਹਾਂ, ਸਪੀਕਰ ਸਾਹਿਬ, ਮਾਸਟਰ ਤਾਰਾ ਸਿੰਘ ਸਾਬਕਾ ਪ੍ਰਧਾਨ ਸਨ । ਮੈਂ ਗਿਣ ਕੇ ਹਸਤੀਆਂ ਹੀ ਗਿਣਨੀਆਂ ਹਨ । ਉਨ੍ਹਾਂ ਦੀ ਬੇਟੀ, ਅਸੀਂ ਬੇਟੀ ਨੂੰ ਬਹੁਤ ਇੱਜ਼ਤ ਦਿੰਦੇ ਹਾਂ, ਚਾਹੇ ਕਿਸੇ ਦੀ ਵੀ ਬੇਟੀ ਹੋਵੇ, ਉਸ ਦੇ ਲਈ ਡੱਟ ਕੇ ਲੜਦੇ ਹਾਂ । ਤੁਹਾਡੇ ਅਕਾਲੀ ਦਲ ਦੇ ਸਾਬਕਾ ਪ੍ਰਧਾਨ ਦੀ ਬੇਟੀ ਨੂੰ ਇਸ ਪੰਜਾਬ ਦੀ ਧਰਤੀ ਤੇ ਬੇਰਹਿਮੀ ਨਾਲ ਮਾਰਿਆ ਗਿਆ । ਤੁਸੀਂ ਉਸ ਲਈ ਉਫ਼ ਵੀ ਨਹੀਂ ਕੀਤੀ, ਉਸ ਨੂੰ ਬੁਰਾ ਨਹੀਂ ਕਹਿ ਸਕੇ, ਉਸ ਦੀ ਨਿੰਦਾ ਨਹੀਂ ਕਰ ਸਕੇ । (ਕਾਂਗਰਸ, ਪਾਰਟੀ ਵੱਲੋਂ ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਇਸੇ ਤਰ੍ਹਾਂ, ਸਪੀਕਰ ਸਾਹਿਬ, ਸਾਬਕਾ ਜਥੇਦਾਰ ਪ੍ਰਤਾਪ ਸਿੰਘ, ਜੋ ਸਾਡਾ ਮਾਣ ਸਨ, ਬਜ਼ੁਰਗ ਸਨ, ਉਨ੍ਹਾਂ ਦਾ ਕਿਸ ਤਰ੍ਹਾਂ ਬੇਰਹਿਮੀ ਨਾਲ ਕਤਲ ਕੀਤਾ ਗਿਆ । ਮੇਰੇ ਅਕਾਲੀ ਪਾਰਟੀ ਦੇ ਵੀਰਾਂ ਨੇ, ਮੈਂ ਅਖ਼ਬਾਰ ਵੀ ਪੜ੍ਹੇ ਸਨ, ਦਿਖਾ ਦਿਓ ਜੋ ਇਨ੍ਹਾਂ ਨੇ ਨਿੰਦਾ ਕੀਤੀ ਹੋਵੇ । ਹੁਣ ਵੀ ਵੱਡੀਆਂ ਗੱਲਾਂ ਕਰਦੇ ਹਨ । ਮੈਂ ਪੁੱਛਦੀ ਹਾਂ ਕਿ ਉਸ ਵੇਲੇ ਏਨਾ ਕੁਝ ਅੰਦਰ ਲੈ ਗਏ, ਉਹ ਤੁਸੀਂ ਪਹੁੰਚਾਇਆ, ਸਾਰਾ ਕੁਝ ਤੁਸੀਂ ਕਰਾਇਆ । ਤੁਸੀਂ ਸਾਰੀ ਸਿੱਖੀ ਨੂੰ ਦਾਅ ਤੇ ਲਾਇਆ । ਜੇਕਰ ਤੁਹਾਡੇ ਮਨ ਵਿੱਚ ਦੁੱਖ ਹੁੰਦਾ, ਜੇਕਰ ਸੱਚਮੁੱਚ ਤੁਸੀਂ ਸੱਚੇ ਹੁੰਦੇ ਤਾਂ ਵੈਸ਼ਾਲੀ ਦਾ ਗੁਰਦੁਆਰਾ ਜਿਹੜਾ ਯੂ. ਪੀ. ਵਿੱਚ ਹੈ, ਕਿਉਂ ਬੁਲਡੋਜ਼ਰਾਂ ਨਾਲ ਢਾਹਿਆ ਗਿਆ ? ਉਥੇ ਤਾਂ ਕੋਈ ਅੱਤਵਾਦੀ ਨਹੀਂ ਗਿਆ । ਸਿਰਫ਼ ਇਕ ਦਿਨ ਫ਼ੀਸ ਨਹੀਂ ਭਰੀ ਸੀ । ਇਸ ਗੁਰਦੁਆਰੇ ਵਿੱਚ ਕਿਵੇਂ ਸੰਗਤ ਨੂੰ ਬੇਰਹਿਮੀ ਨਾਲ ਮਾਰਿਆ ਗਿਆ, ਬਿਨਾਂ ਕਿਸੇ ਕਾਰਨ ਦੇ, ਲੇਕਿਨ ਇਸ ਦੇ ਬਾਰੇ ਇੱਕ ਵੀ ਬਿਆਨ ਇਨ੍ਹਾਂ ਨੇ ਨਹੀਂ ਦਿੱਤਾ । ਇਹ ਉਂਝ ਸਿੱਖੀ ਦੇ ਠੇਕੇਦਾਰ ਅਖਵਾਉਂਦੇ ਹਨ ।

ਮੈਂ, ਸਪੀਕਰ ਸਾਹਿਬ ਬੜੇ ਅਫ਼ਸੋਸ ਨਾਲ ਇਹ ਕਹਿੰਦੀ ਹਾਂ ਕਿ ਕਿਹਾ ਜਾਂਦਾ ਰਿਹਾ ਹੈ ਕਿ ਕਾਂਗਰਸ ਦੇ ਰਾਜ ਵਿੱਚ ਕਾਂਗਰਸ ਪਾਰਟੀ ਵੱਲੋਂ ਮੰਦਰਾਂ ਵਿੱਚ ਪੂਛਾਂ ਸੁਟੀਆਂ ਗਈਆਂ । ਜਦੋਂ ਗਵਰਨਰ ਰੂਲ ਸੀ, ਉਸ ਵੇਲੇ ਕਾਂਗਰਸੀਆਂ ਵੱਲੋਂ ਸੁਟਵਾਈਆਂ ਗਈਆਂ । ਕਦੇ ਤਾਂ ਜ਼ਿੰਮੇਵਾਰੀ ਵਾਲੀ ਗੱਲ ਕਰ ਲਿਆ ਕਰੋ । ਜੇਕਰ ਗਵਰਨਰ ਰੂਲ ਵੇਲੇ ਪੂਛਾਂ ਅਸੀਂ ਸੁਟੀਆਂ, ਜੇਕਰ ਉਸ ਵੇਲੇ ਅਸੀਂ ਪੂਛਾਂ ਸੁੱਟ ਸਕਦੇ ਹਾਂ ਤਾਂ ਜਿਹੜਾ ਬਾਘਾਪੁਰਾਣਾ ਦੇ ਮੰਦਰ ਵਿੱਚ ਹੋਇਆ, ਉਸ ਵੇਲੇ ਤਾਂ ਤੁਹਾਡੀ ਸਰਕਾਰ ਸੀ । ਉਥੇ ਪੁਜਾਰੀ ਦੇ ਪੁੱਤਰ ਨੂੰ ਮਾਰਿਆ ਗਿਆ । ਜਿਹੜੇ ਹੋਰ ਵੀ ਬੰਬ ਫਟੇ ਤਾਂ ਫਿਰ ਇਹ ਗੱਲਾਂ ਤੁਹਾਡੀ ਸਰਕਾਰ ਨੇ ਕਰਵਾਈਆਂ । ਕੀ ਤੁਸੀਂ ਇਸ ਦੀ ਜ਼ਿੰਮੇਵਾਰੀ ਲੈਂਦੇ ਹੋ ? ਕਿਸ ਤਰ੍ਹਾਂ ਇਸ ਜ਼ਿੰਮੇਵਾਰੀ ਤੋਂ ਤੁਸੀਂ ਭੱਜੋਗੇ ?.....

**ਰਾਜ ਮੰਤਰੀ, ਯੁਵਕ ਸੇਵਾਵਾਂ, ਸ਼ਿਕਾਇਤ ਨਿਵਾਰਨ ਅਤੇ ਪੈਨਸ਼ਨ** : ** ** **

---

**Expunged as ordered by the Chair.

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ, ਬੈਠ ਜਾਓ। ਨਹੀਂ ਜੀ। ਤੁਸੀਂ ਐਵੇਂ ਟਾਈਮ ਵੇਸਟ ਨਾ ਕਰੋ।

**ਸ੍ਰੀਮਤੀ ਰਾਜਿੰਦਰ ਕੌਰ ਭੱਠਲ** : ਇਸ ਮੇਰੇ ਭਰਾ ਨੂੰ ਸੁੱਤੇ ਪਏ ਨੂੰ ਯਾਦ ਆ ਗਿਆ। ਕੋਈ ਇਸ ਕਰਕੇ ਅੱਤਵਾਦੀਆਂ ਨੂੰ ਬੁਲਾਏ ਕਿ ਆ ਜਾਓ, ਸਾਡੇ ਬੱਚੇ ਉਠਾ ਲਓ। ਇਸ ਤਰ੍ਹਾਂ ਤੁਸੀਂ ਗੱਲ ਕਰਦੇ ਹੋ, ਅਸੀਂ ਨਹੀਂ। ਅਸੀਂ ਤਾਂ ਲੋਕਾਂ ਦੇ ਬੱਚਿਆਂ ਲਈ ਲੜਦੇ ਹਾਂ, ਸਾਡੇ ਬੱਚੇ ਹੀ ਚੁੱਕੇ ਗਏ। ਜੇਕਰ ਛਾਉਣੀ ਹੀ ਬਣਾਉਣੀ ਸੀ ਤਾਂ ਸਾਡੇ ਬੱਚੇ ਨਾ ਚੁੱਕੇ ਜਾਂਦੇ। ਮੈਂ ਇਸ ਦਾ ਜਵਾਬ ਨਹੀਂ ਦੇਣਾ ਚਾਹੁੰਦੀ ਸੀ। ਲੇਕਿਨ ਮੇਰਾ ਭਰਾ ਮੇਰੇ ਜ਼ਿਲ੍ਹੇ ਨਾਲ ਤਾਅਲੁੱਕ ਰੱਖਦਾ ਹੈ। ਜਿਹੜੀ ਇਸ ਨੇ ਹੁਣ ਗੱਲ ਕੀਤੀ ਹੈ, ਬੜੀ ਮਾੜੀ ਕੀਤੀ ਹੈ। ਸਪੀਕਰ ਸਾਹਿਬ, ਇਹ ਪੂਰਨ ਤੌਰ ਤੇ ਸਿੱਖੀ ਦੀਆਂ ਗੱਲਾਂ ਦੱਸਦੇ ਹਨ, ਡੀਂਗਾਂ ਮਾਰਨ ਵਾਲੇ, ਇਨ੍ਹਾਂ ਦਾ ਨਾਮ ਅਤੇ ਰੋਲ ਪੂਰਨ ਤੌਰ ਤੇ ਇਤਿਹਾਸ ਵਿਚ ਲਿਖਿਆ ਗਿਆ, ਉਸ ਦੀ ਜ਼ਿੰਮੇਵਾਰੀ ਤੋਂ ਇਹ ਕਦੇ ਭੱਜ ਨਹੀਂ ਸਕਦੇ। ਸਪੀਕਰ ਸਾਹਿਬ, ਜੋ ਇਹ ਸਿੱਖੀ ਦੀ ਗੱਲ ਕਰਦੇ ਹਨ ਤਾਂ ਮੈਂ ਕਹਿਣਾ ਚਾਹੁੰਦੀ ਹਾਂ ਕਿ ਸਿੱਖੀ ਦੀ ਰੱਖ ਕੇ ਕਿਸ ਨੇ ਦਿਖਾਈ? ਫੇਰੂਮਾਨ ਜੀ ਨੇ। ਕੀ ਕਦੇ ਉਨ੍ਹਾਂ ਦਾ ਇਨ੍ਹਾਂ ਨੇ ਨਾਂ ਲਿਆ ਹੈ? ਉਨ੍ਹਾਂ ਨੇ ਅਰਦਾਸ ਕੀਤੀ, ਸਾਰੀ ਦਿੱਲੀ ਦੀ ਸਰਕਾਰ ਚਲ ਕੇ ਆ ਗਈ, ਸਾਰੇ ਵੱਡੇ ਵੱਡੇ ਸੁਨੇਹੇ ਲੈ ਕੇ ਆ ਗਏ। ਉਸ ਫੇਰੂਮਾਨ ਨੇ ਕਿਹਾ ਕਿ ਮੈਂ ਅਰਦਾਸ ਕੀਤੀ ਹੈ ਅੌਰ ਉਸ ਨੂੰ ਸਿਰੇ ਲਵਾਂਗਾ। ਮੇਰੇ ਸਾਹਮਣੇ ਕੋਈ ਤਾਕਤ ਨਹੀਂ, ਮੈਂ ਉਸ ਅਰਦਾਸ ਦੀ ਕਰਕੇ ਦਿਖਾਵਾਂਗਾ ਪਰ ਇਨ੍ਹਾਂ ਨੇ ਕਦੇ ਉਨ੍ਹਾਂ ਦਾ ਨਾਮ ਨਹੀਂ ਲਿਆ। ਜਿਹੜੇ ਚਾਰ ਵਜੇ ਕਹਿੰਦੇ ਸਨ ਕਿ ਕੜਾਹੇ ਮਚਾਉਂਦੇ ਹਾਂ, ਸਾਰਾ ਪੰਜਾਬ ਇਕੱਠਾ ਕੀਤਾ, ਡਰਾਮੇ ਕਰਦੇ ਰਹੇ, ਉਨ੍ਹਾਂ ਦੇ ਗੁਣ ਤਾਂ ਗਾਉਂਦੇ ਹਨ ਲੇਕਿਨ ਫੇਰੂਮਾਨ, ਜਿਹੜਾ ਇੱਕ ਫਕੀਰ ਸੀ ਉਸ ਦੀ ਇਨ੍ਹਾਂ ਨੇ ਕਦੇ ਗੱਲ ਨਹੀਂ ਕੀਤੀ। ਮੈਂ, ਸਪੀਕਰ ਸਾਹਿਬ, ਮੈਨੂੰ ਇਸ ਪਾਸੇ ਵੱਲ ਪੂਰਨ ਤੌਰ ਤੇ ਕੋਈ ਹੈਰਾਨਗੀ ਇਸ ਕਰਕੇ ਨਹੀਂ ਕਿਉਂਕਿ ਇਨ੍ਹਾਂ ਦਾ ਰੋਲ ਇਹੀ ਰਿਹਾ ਹੈ ਅਤੇ ਇਹ ਹਮੇਸ਼ਾ ਹੀ ਇਸੇ ਤਰ੍ਹਾਂ ਕਰਦੇ ਰਹੇ। ਲੇਕਿਨ ਇਸ ਦੇ ਨਾਲ ਸਪੀਕਰ ਸਾਹਿਬ, ਇਨ੍ਹਾਂ ਭਰਾਵਾਂ ਨੇ ਜਿਹੜੀਆਂ ਗੱਲਾਂ ਦੱਸੀਆਂ ਹਨ ਕਿ ਅਸੀਂ ਬੜਾ ਕੁਝ ਕਰਦੇ ਰਹੇ ਹਾਂ, ਅਸੀਂ ਬੜੀਆਂ ਸਕੀਮਾਂ ਲੈ ਕੇ ਆਏ ਹਾਂ, ਜਿਸ ਬਾਰੇ ਮੈਂ ਤੀਜਾ ਪੈਰ੍ਹਾ ਕਿਹਾ ਸੀ। ਉਸ ਤੀਜੇ ਪੈਰ੍ਹੇ ਵਿਚ ਇਨ੍ਹਾਂ ਨੇ ਹਿਊਮਨ ਰਾਈਟਸ ਕਮਿਸ਼ਨ ਅਤੇ ਮਾਲੀਏ ਦੀ ਗੱਲ ਕੀਤੀ ਹੈ। ਉਹ ਸਾਰੀਆਂ ਚੀਜ਼ਾਂ ਸਪੀਕਰ ਸਾਹਿਬ, ਇਕ ਕਾਂਟੀ-ਨਿਊਅਸ ਪ੍ਰਾਸੈਸ ਹੈ ਜੋ ਕਾਂਗਰਸ ਪਾਰਟੀ ਨੇ ਸ਼ੁਰੂ ਕੀਤਾ, ਉਹੀ ਸਾਰੀਆਂ ਗੱਲਾਂ ਇਸ ਤਰ੍ਹਾਂ ਦੀਆਂ ਹਨ। ਕੋਈ ਵੀ ਗੱਲ ਸਾਡੇ ਭਰਾ ਨਹੀਂ ਨਹੀਂ ਲਿਆ ਸਕੇ, ਜਿਹੜੀ ਇਹ ਆਪਣੇ ਸਮੇਂ ਵਿਚ ਰੱਖ ਸਕੇ ਹੋਣ। ਧਾਰਾ 356 ਦੀ ਗੱਲ ਵੀ ਇਸੇ ਗਵਰਨਰ ਐਡਰੈਸ ਵਿਚ ਹੈ ਕਿ ਅਸੀਂ ਇਸ ਦੀ ਦੁਰਵਰਤੋਂ ਨਹੀਂ ਕਰਾਂਗੇ। ਲੇਕਿਨ ਇਹ ਕਹਿ ਕੇ ਕਿਸ ਤਰ੍ਹਾਂ ਪੂਰਨ ਤੌਰ ਤੇ ਪੰਚਾਇਤਾਂ ਦੀਆਂ ਚੋਣਾਂ ਵਿਚ, ਬਲਾਕ ਸੰਮਤੀਆਂ ਦੀਆਂ ਚੋਣਾਂ ਵਿਚ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਨੂੰ ਤੋੜ ਕੇ ਐਡਮਨਿਸਟ੍ਰੇਟਰ ਲਗਾ ਦਿੱਤੇ? ਸਪੀਕਰ ਸਾਹਿਬ, ਇਹ ਆਪਣੇ ਤੇ ਇਹ ਧਾਰਾ ਲਗਾਉਣਾ ਨਹੀਂ ਚਾਹੁੰਦੇ, ਹੋਰਾਂ ਤੇ ਲਾਉਣਾ ਚਾਹੁੰਦੇ ਹਨ।

[ਸ੍ਰੀਮਤੀ ਰਾਜਿੰਦਰ ਕੌਰ ਭੱਠਲ]

ਇਸੇ ਤਰ੍ਹਾਂ ਇਹ ਕਹਿੰਦੇ ਹਨ ਕਿ ਅਸੀਂ ਸੰਵਿਧਾਨ ਅਤੇ ਡੈਮੋਕਰੇਸੀ ਦੀ ਬੜੀ ਕਦਰ ਕਰਦੇ ਹਾਂ ਲੇਕਿਨ ਇਨ੍ਹਾਂ ਨੂੰ ਪੰਚਾਇਤਾਂ ਦੀਆਂ ਚੋਣਾਂ ਇਕ ਮਹੀਨਾ ਪਹਿਲਾਂ, ਜਦੋਂ ਉਨ੍ਹਾਂ ਦੀ ਟਰਮ ਪੂਰੀ ਹੋਣੀ ਸੀ, ਉਦੋਂ ਕਰਵਾਉਣੀਆਂ ਚਾਹੀਦੀਆਂ ਸਨ ਪਰ ਇਹ ਟਾਲਦੇ ਰਹੇ । ਗਵਰਨਰ ਦੇ ਭਾਸ਼ਣ ਵਿਚ ਮਿਉਂਸਿਪੈਲਟੀਆਂ ਦਾ ਜ਼ਿਕਰ ਕੀਤਾ ਗਿਆ ਹੈ ਪਰ ਪੰਚਾਇਤਾਂ ਦੀਆਂ ਚੋਣਾਂ ਦਾ ਕੋਈ ਜ਼ਿਕਰ ਨਹੀਂ । ਇਹ ਪੰਚਾਇਤ ਦੀਆਂ ਚੋਣਾਂ ਕਰਵਾਉਣਾ ਨਹੀਂ ਸਨ ਚਾਹੁੰਦੇ, ਇਹ ਟਾਲਦੇ ਰਹੇ । ਪੁਲੀਟੀਕਲ ਮੁਫਾਦ ਜਾਂ ਫਾਇਦੇ ਦੇ ਲਈ ਇਹੀ ਪੰਚਾਇਤੀ ਚੋਣਾਂ ਟਾਲਦੇ ਰਹੇ । ਫਿਰ ਅਸੀਂ ਜਾ ਕੇ ਹਾਈ ਕੋਰਟ ਦਾ ਦਰਵਾਜ਼ਾ ਖੜਕਾਇਆ ਅਤੇ ਫਿਰ ਹਾਈਕੋਰਟ ਦੀਆਂ ਡਾਇਰੈਕਸ਼ਨਾਂ ਮੁਤਾਬਕ ਜੋ ਕੁਝ ਹੋਇਆ, ਮੈਂ ਉਸ ਵਿਚ ਪੈਣਾ ਨਹੀਂ ਚਾਹੁੰਦੀ । ਇਨ੍ਹਾਂ ਨੇ ਡੈਮੋਕਰੇਸੀ ਦੀਆਂ ਕਿਸ ਤਰ੍ਹਾਂ ਧੱਜੀਆਂ ਉਡਾਈਆਂ, ਉਹ ਗੱਲਾਂ ਅਸੀਂ ਹਾਊਸ ਦੇ ਵਿੱਚ ਕਈ ਵਾਰ ਰੱਖ ਚੁੱਕੇ ਹਾਂ । ਉਸ ਬਹਿਸ ਵਿੱਚ ਮੈਂ ਸਮਾਂ ਨਹੀਂ ਲੈਣਾ ਚਾਹੁੰਦੀ ।

ਇਸੇ ਤਰ੍ਹਾਂ ਸਪੀਕਰ ਸਾਹਿਬ, ਗਵਰਨਰ ਸਾਹਿਬ ਦੇ ਭਾਸ਼ਣ ਦੇ ਨੌਵੇਂ ਪੈਰ੍ਹੇ ਵਿਚ ਹੱਕੀ ਮੰਗਾਂ ਦਾ ਜ਼ਿਕਰ ਕੀਤਾ ਗਿਆ ਹੈ । ਜਿਨ੍ਹਾਂ ਹੱਕੀ ਮੰਗਾਂ ਦਾ ਜ਼ਿਕਰ ਹੋਇਆ ਹੈ ਉਨ੍ਹਾਂ ਬਾਰੇ ਪੂਰੇ 30 ਸਾਲਾਂ ਤੱਕ ਇਹ ਝੂਠੇ ਹੰਝੂ ਵਹਾਉਂਦੇ ਰਹੇ, ਲੋਕਾਂ ਨੂੰ ਲਾਰੇ ਲਾਉਂਦੇ ਰਹੇ, ਝੂਠੇ ਵਾਇਦੇ ਕਰਦੇ ਰਹੇ ਪਰ ਇਹ ਸਾਰਾ ਕੁਝ ਕਰਕੇ ਵੀ, ਇਨ੍ਹਾਂ ਨੂੰ ਅੱਜ ਡੇਢ ਸਾਲ ਹੋ ਗਿਆ ਹੈ ਆਇਆਂ ਨੂੰ, ਪਰ ਇਹ ਪੰਜਾਬ ਦੀ ਕੋਈ ਵੀ ਮੰਗ ਪੂਰੀ ਨਹੀਂ ਕਰਵਾ ਸਕੇ, ਅਤੇ ਨਾ ਹੀ ਮਨਵਾ ਸਕੇ । ਫਿਰ ਕਿਸ ਤਰ੍ਹਾਂ ਲੋਕਾਂ ਨੂੰ ਇਹ ਕਹਿਣਗੇ ਕਿ ਅਸੀਂ ਡੇਢ ਸਾਲ ਰਾਜ ਕਰਨ ਲਈ ਬੈਠੇ ਸੀ ਜਾਂ ਤੁਹਾਡੀਆਂ ਮੰਗਾਂ ਪੂਰੀਆਂ ਕਰਾਉਣ ਲਈ ਬੈਠੇ ਸੀ ? ਇਹ ਸਾਨੂੰ ਤਾਂ ਗੁਨਾਹਗਾਰ ਕਹਿੰਦੇ ਹਨ, ਪਰ ਇਨ੍ਹਾਂ ਦੇ ਮਨ ਵਿਚ ਤਾਂ ਹਮਦਰਦੀ ਹੈ, ਤੜਪ ਹੈ । ਫਿਰ ਵੀ ਇਕ ਵੀ ਮੰਗ ਇਹ ਪੇਸ਼ ਨਹੀਂ ਕਰ ਸਕੇ, ਚਾਹੇ ਉਹ ਕੋਈ ਵੀ ਮੰਗ ਕਿਉਂ ਨਾ ਹੋਵੇ । ਚਾਹੇ ਉਹ 8,500 ਕਰੋੜ ਰੁਪਏ ਦੀ ਗੱਲ ਹੈ, ਇਨ੍ਹਾਂ ਨੇ ਹਰ ਥਾਂ ਤੇ ਲੋਕਾਂ ਨਾਲ ਖਿਲਵਾੜ ਕੀਤਾ ਹੈ ।

ਇਸੇ ਤਰ੍ਹਾਂ ਇਨ੍ਹਾਂ ਨੇ ਕਿਹਾ ਹੈ ਕਿ ਅਸੀਂ 10 ਘੰਟੇ ਬਿਜਲੀ ਦਿਆਂਗੇ । ਇਹ ਜੋ ਕਾਂਗਰਸ ਪਾਰਟੀ ਨੇ ਕਿਹਾ ਸੀ, ਇਹ ਗੱਲ ਕਹਿਣ ਵਿਚ ਮੈਨੂੰ ਖੁਸ਼ੀ ਹੁੰਦੀ ਹੈ ਕਿ ਪੰਜਾਬ ਦੇ ਵਿਚ ਸਾਡੇ ਸਮੇਂ ਦੇ ਵਿੱਚ, 1995-96 ਅਤੇ 1996-97 ਦੇ ਵਿੱਚ ਅਸੀਂ ਪੰਜਾਬ ਦੇ 12 ਹਜ਼ਾਰ ਪਿੰਡਾਂ ਵਿੱਚੋਂ 982 ਪਿੰਡਾਂ ਨੂੰ 24 ਘੰਟੇ ਬਿਜਲੀ ਦੇਣ ਦਾ ਕੰਮ ਮੁਕੰਮਲ ਕੀਤਾ, ਪਰ ਇਨ੍ਹਾਂ ਨੇ ਡੇਢ ਸਾਲ ਦੇ ਵਿੱਚ ਕੇਵਲ 200 ਪਿੰਡਾਂ ਨੂੰ ਹੀ 24 ਘੰਟੇ ਬਿਜਲੀ ਦੀ ਸਪਲਾਈ ਦਿੱਤੀ ਹੈ । ਤੁਸੀਂ ਸਪੀਕਰ ਸਾਹਿਬ, ਮੁਕਾਬਲਾ ਕਰ ਲਓ । ਸਾਡੇ ਵੇਲੇ ਤਾਂ ਤਕਰੀਬਨ ਇਕ ਹਜ਼ਾਰ ਪਿੰਡ ਅਤੇ ਇਨ੍ਹਾਂ ਦੇ ਵੇਲੇ ਕੇਵਲ 200 ਪਿੰਡ । ਅਸੀਂ ਗੱਲ ਸਚਾਈ ਨਾਲ ਕਹਿਣਾ ਚਾਹੁੰਦੇ ਹਾਂ ।

ਇਸੇ ਤਰ੍ਹਾਂ ਮਿਉਂਸਿਪੈਲਟੀਆਂ ਸਬੰਧੀ ਵੀ ਇਥੇ ਰੋਜ਼ ਸਵਾਲ ਜਵਾਬ ਹੁੰਦੇ ਹਨ। ਇਨ੍ਹਾਂ ਸਬੰਧੀ ਅੰਮ੍ਰਿਤਸਰ ਵਾਲੇ ਵੀ ਕਾਫ਼ੀ ਕਹਿੰਦੇ ਹਨ 1997-98 ਦੇ ਵਿਚ ਮਿਉਂਸਿਪੈਲਟੀਆਂ ਦੇ ਲਈ 1,865 ਲੱਖ ਰੁਪਿਆ ਰੱਖਿਆ ਗਿਆ ਸੀ ਪਰ ਹੁਣ ਤੱਕ ਇਨ੍ਹਾਂ ਨੇ ਡੇਢ ਸਾਲ ਵਿਚ ਖਰਚ ਕਿੰਨਾ ਕੀਤਾ ਹੈ ? ਕੇਵਲ 720.57 ਲੱਖ ਰੁਪਏ। ਸੋ, ਸਪੀਕਰ ਸਾਹਿਬ, 1145.57 ਲੱਖ ਰੁਪਿਆ ਲੈਪਸ ਹੋ ਗਿਆ। ਇਹ ਸਰਕਾਰ ਕਹਿੰਦੀ ਹੈ ਕਿ ਖਜ਼ਾਨਾ ਖਾਲੀ ਹੈ। ਇਨ੍ਹਾਂ ਦੀ ਕਾਰਗੁਜ਼ਾਰੀ ਦੇਖ ਲਓ। ਲੋਕ ਪੈਸੇ ਮੰਗਦੇ ਹਨ, ਮਿਉਂਸਿਪੈਲਟੀਆਂ ਦੇ ਵਿਚ ਹਾਹਾਕਾਰ ਮਚੀ ਪਈ ਹੈ, ਕਾਰਪੋਰੇਸ਼ਨ ਵਾਲੇ ਪੈਸੇ ਮੰਗਦੇ ਹਨ ਔਰ ਸਰਕਾਰ ਦਾ ਪੈਸਾ ਲੈਪਸ ਹੋ ਜਾਵੇ। ਸਾਨੂੰ ਕਹਿੰਦੇ ਹਨ ਕਿ ਖਜ਼ਾਨਾ ਖਾਲੀ ਕਰ ਗਏ। ਮੈਨੂੰ ਤਾਂ ਇਸ ਗੱਲ ਦੀ ਹੈਰਾਨਗੀ ਹੁੰਦੀ ਹੈ ਕਿ ਇਨ੍ਹਾਂ ਨੂੰ ਜਾਂ ਤਾਂ ਪਤਾ ਨਹੀਂ ਕਿ ਖਜ਼ਾਨਾ ਕਾਗਜ਼ਾਂ ਵਿਚ ਹੁੰਦਾ ਹੈ ਜਾਂ ਫਿਰ ਥੱਲੇ ਧਰਤੀ ਵਿਚ ਹੁੰਦਾ ਹੈ।

ਇਹ ਥੱਲੇ ਪੁੱਟੀ ਜਾਂਦੇ ਸੀ ਤੇ ਖਜ਼ਾਨਾ ਕਾਗਜ਼ਾਂ ਵਿੱਚ ਸੀ, ਇਹ ਉਸ ਨੂੰ ਖਰਚ ਨਹੀਂ ਕਰ ਸਕੇ। ਇਸ ਤੋਂ ਨਾਕਾਬਲੀਅਤ ਵਾਲੀ ਗੱਲ ਜ਼ਾਹਿਰ ਹੁੰਦੀ ਹੈ।

ਸਪੀਕਰ ਸਾਹਿਬ, ਮੇਰੇ ਜਿਨ੍ਹਾਂ ਭਰਾਵਾਂ ਨੇ ਸ਼ਡਿਊਲਡ ਕਾਸਟਾਂ ਵਾਸਤੇ ਹਮਦਰਦੀ ਜਤਾਈ ਹੈ। ਜੇਕਰ ਅਸੀਂ ਇਸ ਪਾਸੇ ਕੰਮ ਕਰੀਏ ਤਾਂ ਲਾਹਾ ਲੈਣ ਲਈ ਤੇ ਜੇ ਇਹ ਕੰਮ ਕਰਨ ਤਾਂ ਇਹ ਸੱਚੇ ਹਨ। ਕਿੰਨੀ ਗਲਤ ਗੱਲ ਇਹ ਲੋਕ ਕਰਦੇ ਹਨ। ਸਪੀਕਰ ਸਾਹਿਬ, 1972 ਵਿੱਚ ਲੈਂਡ ਰਿਫਾਰਮਜ਼ ਐਕਟ ਆਇਆ ਸੀ। ਉਸ ਦੇ ਤਹਿਤ ਪੂਰੇ ਤੌਰ ਤੇ 47% ਦਲਿਤ ਭਰਾਵਾਂ ਨੂੰ ਸਵਾ ਦੋ ਲੱਖ ਏਕੜ ਦੇ ਲਗਭਗ ਜ਼ਮੀਨ ਕਾਂਗਰਸ ਪਾਰਟੀ ਨੇ ਉਨ੍ਹਾਂ ਨੂੰ ਲੈ ਕੇ ਦਿੱਤੀ। ਅਸੀ ਤਾਂ 47% ਲੋਕਾਂ ਨੂੰ ਜ਼ਮੀਨ ਦਿੱਤੀ ਤੇ ਇਨ੍ਹਾਂ ਨੇ ਡੇਢ ਸਾਲ ਵਿੱਚ ਕੀ ਕੀਤਾ ? ਇੱਕ ਵੀ ਦਲਿਤ ਪਰਿਵਾਰ ਨੂੰ ਜੇ ਜ਼ਮੀਨ ਦਿੱਤੀ ਹੋਵੇ, ਇਹ ਸਾਬਤ ਕਰ ਦੇਣ। ਸੋ, ਇਹੋ ਜਿਹੀਆਂ ਇਨ੍ਹਾਂ ਦੀਆਂ ਗਲਤ ਸਕੀਮਾਂ ਹਨ। ਮੈਂ ਪੂਰਨ ਤੌਰ ਤੇ ਕਹਿਣਾ ਚਾਹੁੰਦੀ ਹਾਂ ਕਿ ਗਵਰਨਰ ਸਾਹਿਬ ਦੇ ਭਾਸ਼ਣ ਦੀ ਪੜ੍ਹਾਈ ਤੋਂ ਲਗਦਾ ਸੀ ਕਿ ਗਵਰਨਰ ਸਾਹਿਬ ਨੇ ਜੋ ਲਿਖਿਆ ਹੈ, ਉਹ ਗੱਲਾਂ ਉਨ੍ਹਾਂ ਨੂੰ ਕੌੜਾ ਘੁੱਟ ਭਰ ਕੇ ਲਿਖਣੀਆਂ ਪਈਆਂ ਹਨ, ਮਜ਼ਬੂਰੀ ਵਿੱਚ ਲਿਖਣੀਆਂ ਪਈਆਂ ਹਨ। ਇਸ ਸਰਕਾਰ ਦੀ ਨਿਸ਼ਠਾ, ਇਸ ਪਾਰਟੀ ਦਾ ਸਨਮਾਨ ਮੈਂ ਪਹਿਲੀਆਂ ਲਾਈਨਾਂ ਵਿੱਚ ਹੀ ਦੱਸ ਚੁੱਕੀ ਹਾਂ ਜੋ ਪਿਛਲੇ ਸਮੇਂ ਵਿੱਚ, 50 ਸਾਲਾਂ ਵਿੱਚ ਅਸੀਂ ਕੀਤਾ, ਜੋ ਕਾਂਟੀਨਿਊਅਸ ਸਕੀਮਾਂ ਹਨ, ਉਹ ਚਾਹੇ ਐਜੂਕੇਸ਼ਨ ਦੇ ਮਾਮਲੇ ਵਿੱਚ ਹੋਣ ਜਾਂ ਕਿਸਾਨਾਂ ਦੇ ਮਾਲੀਏ ਦੇ ਮਾਮਲੇ ਵਿੱਚ ਹੋਣ, ਉਨ੍ਹਾਂ ਬਾਰੇ ਅਸੀਂ 51 ਨੁਕਾਤੀ ਪ੍ਰੋਗਰਾਮ ਦਾ ਐਕਸ਼ਨ ਪਲਾਨ ਦਿੱਤਾ। ਇਹ ਮੇਰੇ ਭਰਾ ਗੱਲਾਂ ਕਰਦੇ ਹਨ। ਪੂਰਾ ਸਵਾ ਮਹੀਨਾ ਮਿਲਿਆ ਤੇ ਇਹ ਕਹਿੰਦੇ ਹਨ ਕਿ 5 ਸਾਲ ਕੀ ਕਰਦੇ ਰਹੇ ? 5 ਸਾਲ ਤੁਹਾਨੂੰ ਇਨ੍ਹਾਂ ਕੁਰਸੀਆਂ ਤੇ ਬਿਠਾਉਣ ਵਾਸਤੇ ਅਸੀਂ ਕੰਮ ਕਰਦੇ ਰਹੇ ਤਾਂ ਕਿ ਤੁਸੀਂ ਵੋਟਾਂ ਲੈ ਕੇ ਆ ਸਕੋ। ਪਹਿਲੀ ਪ੍ਰਾਇਰਟੀ ਕਾਂਗਰਸ ਦੀ ਸੀ। ਲੋਕਾਂ ਦੀ ਆਵਾਜ਼ ਸੀ ਕਿ ਸਾਡੀ ਰੋਟੀ ਮੰਗਾ ਨਹੀਂ, ਬੱਸ ਜਿਹੜੇ ਇਹ ਰੋਜ਼ ਸਿਵੇ ਨਿਕਲਦੇ ਹਨ, ਇਨ੍ਹਾਂ ਤੋਂ ਬਚਾਓ। ਪਹਿਲੇ ਸਾਲ ਅਸੀਂ ਅਮਨ, ਸ਼ਾਂਤੀ

[ਸ਼੍ਰੀਮਤੀ ਰਾਜਿੰਦਰ ਕੌਰ ਭੱਠਲ]
ਲਿਆਉਣ ਲਈ ਲਾਇਆ । ਦੂਜੇ ਸਾਲ ਪੰਜਾਬ ਵਿੱਚ ਡੈਮੋਕਰੇਸੀ ਲਿਆਂਦੀ । ਜਿਥੇ ਕਹਿੰਦੇ ਸੀ ਕਿ ਉਂਗਲਾਂ ਵੱਢ ਦਿਆਂਗੇ, ਵੋਟਾਂ ਪਾਉਣ ਵਾਲਿਆਂ ਦੀਆਂ, ਉਥੇ ਉਸ ਡੈਮੋਕਰੇਸੀ ਨੂੰ ਕਾਇਮ ਕਰਨ ਵਿੱਚ ਲਾਇਆ । ਤੀਜਾ ਸਾਲ ਪੰਜਾਬ ਦੇ ਵਿਕਾਸ ਵਾਸਤੇ ਲਾਇਆ । ਅੱਜ ਕਢਾ ਕੇ ਦੇਖ ਲਓ, ਜਿੰਨਾ ਪੈਸਾ ਸਾਡੇ ਸਮੇਂ ਵਿੱਚ ਪਿੰਡਾਂ, ਸ਼ਹਿਰਾਂ ਵਿੱਚ ਲੱਖਾਂ ਦੇ ਹਿਸਾਬ ਨਾਲ ਦਿੱਤਾ ਗਿਆ, ਜਿਵੇਂ ਕਹਿੰਦੇ ਨੇ, ਇਹ ਤਾਂ ਇਕ ਪੂਣੀ ਵੀ ਨਹੀਂ ਕੱਤ ਸਕਦੇ । ਕੋਈ ਸਕੀਮ ਇਸ ਤਰ੍ਹਾਂ ਦੀ ਇਨ੍ਹਾਂ ਦੀ ਨਹੀਂ । ਇਹ ਮੁਲਾਜ਼ਮਾਂ ਕੋਲ ਝੂਠੇ ਨਾਅਰੇ ਲਾ ਕੇ ਇਸ ਪਾਸੇ ਆ ਬੈਠੇ ਹਨ । ਇਹ ਸਾਰੇ ਪ੍ਰੋਗਰਾਮ ਅਸੀਂ ਇੱਕ-ਇੱਕ ਮਹਿਕਮੇ ਨਾਲ ਬੈਠ ਕੇ, ਚੀਫ ਸੈਕਟਰੀ, ਪੰਜਾਬ ਨਾਲ ਬੈਠ ਕੇ, ਇਨ੍ਹਾਂ ਨਾਲ ਸਬੰਧਿਤ ਲੋਕਾਂ ਨਾਲ ਬੈਠ ਕੇ, ਪੂਰੇ ਇੱਕ ਮਹੀਨੇ ਵਿੱਚ ਤਿਆਰ ਕੀਤੇ । ਇਨ੍ਹਾਂ ਨੂੰ ਜਦ ਪਤਾ ਲੱਗਿਆ ਕਿ ਜੇ ਇਹ ਸਕੀਮਾਂ ਲਾਗੂ ਹੋ ਗਈਆਂ ਤਾਂ ਸਾਡੀਆਂ ਧਰੀਆਂ-ਧਰਾਈਆਂ ਰਹਿ ਜਾਣਗੀਆਂ ਤਾਂ ਇਨ੍ਹਾਂ ਨੇ ਰੌਲਾ ਪਾਉਣਾ ਸ਼ੁਰੂ ਕਰ ਦਿੱਤਾ, ਲੋਕਾਂ ਵਿੱਚ ਗੱਲਾਂ ਕਰਨੀਆਂ ਸ਼ੁਰੂ ਕਰ ਦਿੱਤੀਆਂ, । ਫਰਵਰੀ ਵਿੱਚ ਵੋਟਾਂ 6 ਜਾਂ 7 ਤਰੀਕ ਨੂੰ ਪੈਣੀਆਂ ਸਨ, ਕੋਡ ਆਫ ਕੰਡਕਟ ਡੇਢ ਮਹੀਨਾਂ ਪਹਿਲਾਂ ਹੀ ਲਾ ਦਿੱਤਾ ਕਿਉਂਕਿ ਸਰਕਾਰ ਬਣਾਉਣੀ ਸੀ । ਤੁਹਾਡੇ ਤੇ ਲਾਗੂ ਕੀਤਾ ਤਾਂ ਇਹ ਵਿਤਕਰਾ ਸੀ, ਜਦ ਸਾਡੇ ਤੇ ਲਾਗੂ ਕਰ ਦਿੱਤਾ, ਉਦੋਂ ਨਜ਼ਰ ਨਹੀਂ ਆਇਆ । ਸਾਨੂੰ ਕਹਿਣ ਲੱਗੇ ਕਿ ਏਨੇ ਪਰਸੈਂਟ ਵੋਟਾਂ ਨਾਲ ਜਿੱਤ ਕੇ ਆਏ ਹਨ । ਅਸੀਂ ਜਿੱਤ ਕੇ ਆਏ ਕਿਉਂਕਿ ਹਾਲਾਤ ਇਹੋ ਜਿਹੇ ਸਨ । ਲੋਕ ਡਰਦੇ ਵੋਟਾਂ ਪਾਉਣ ਲਈ ਬਾਹਰ ਨਹੀਂ ਸੀ ਨਿਕਲਦੇ । ਅੱਜ ਤਾਂ ਅਮਨ ਸ਼ਾਂਤੀ ਹੈ, ਅੱਜ ਕੋਈ ਰੌਲਾ ਨਹੀਂ । ਤੁਸੀਂ ਪਾਰਲੀਮੈਂਟ ਦੀਆਂ ਚੋਣਾਂ ਲੜ ਕੇ ਆਏ ਹੋ । ਕਿੰਨੇ ਪਰਸੈਂਟ ਵੋਟਾਂ ਲੈ ਕੇ ਆਏ ਹੋ ? ਕਿੰਨੇ ਪਰਸੈਂਟ ਵੋਟਾਂ ਪੋਲ ਹੋਈਆਂ ? 50 % ਤੋਂ ਵੱਧ ਲੋਕਾਂ ਨੇ ਬਾਈਕਾਟ ਕਰਕੇ ਸਾਬਤ ਕਰ ਦਿੱਤਾ ਕਿ ਉਹ ਸਰਕਾਰ ਦੇ ਨਾਲ ਨਹੀਂ ਹਨ । ਆਉਣ ਵਾਲੇ ਸਮੇਂ ਵਿੱਚ ਇਹ ਜਿਹੜੇ ਭਰਾ ਵੱਡੀ ਗਿਣਤੀ ਵਿੱਚ ਬੈਠੇ ਗੱਲਾਂ ਕਰਦੇ ਹਨ, ਇਨ੍ਹਾਂ ਨੂੰ ਪਤਾ ਲੱਗ ਜਾਣਾ ਹੈ ਕਿ ਇਨ੍ਹਾਂ ਦੀ ਅਸਲੀ ਥਾਂ ਕਿਹੜੀ ਹੈ ਲੋਕਾਂ ਸਾਹਮਣੇ ਇਨ੍ਹਾਂ ਦਾ ਚਿਹਰਾ ਬੇਨਕਾਬ ਹੋ ਗਿਆ ਹੈ ਜਿਹੜੀਆਂ ਫੁੱਟ ਦੀਆਂ ਗੱਲਾਂ ਇਹ ਕਹਿੰਦੇ ਹਨ ਉਹ ਅਸੀਂ ਨਹੀਂ ਇਨ੍ਹਾਂ ਭਰਾਵਾਂ ਨੇ ਕੀਤੀਆਂ ਹਨ ।

**ਸ਼੍ਰੀ ਸਪੀਕਰ** : ਪਲੀਜ਼, ਵਾਈਂਡ ਅੱਪ ਕਰੋ ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਮੈਂ ਕਰ ਰਹੀ ਹਾਂ ਜੀ ।** ** **

**ਸ਼੍ਰੀ ਸਪੀਕਰ** : ਇਹ ਐਕਸਪੰਜ ਕਰ ਦਿੱਤਾ ਜਾਵੇ ।

**Minister for Food and Supplies and Parliamentary Affairs** : On a Point of Order, Sir, I have heard the hon'ble leader of the opposition very patiently.

**Expunged as ordered by the Chair

ਇਹ ਜੋ ਇਨ੍ਹਾਂ ਨੇ ਸਪੀਚ ਕੀਤੀ ਹੈ, ਇਸ ਵਿਚ ਪੰਜਾਬ ਦੇ ਕਮਿਊਨਲ ਸੈਂਟੀਮੈਂਟਸ ਭੜਕਾਉਣ ਤੋਂ ਇਲਾਵਾ ਕੱਖ ਨਹੀਂ ਬੋਲਿਆ । ਕੋਈ ਪਾਜ਼ੇਟਿਵ ਗੱਲ ਨਹੀਂ ਕੀਤੀ । ਇਹ ਜਿਹੜੇ ਨਾਹਰੇ ਲਾਏ ਗਏ ਹਨ, ਇਨ੍ਹਾਂ ਤੋਂ ਇਨ੍ਹਾਂ ਦੀ ਇਨਟੈਨਸ਼ਨ ਨਜ਼ਰ ਆਉਂਦੀ ਹੈ । ਇਹ ਪੰਜਾਬ ਵਿੱਚ ਫ਼ਿਰਕਾਪ੍ਰਸਤੀ ਦੀ ਲੜਾਈ ਕਰਾ ਕੇ ਉਹੀ ਹਾਲਾਤ ਦੁਬਾਰਾ ਪੈਦਾ ਕਰਨੇ ਚਾਹੁੰਦੇ ਹਨ ।

**ਸ਼੍ਰੀ ਸਪੀਕਰ :** ਉਹ ਮੈਂ ਐਕਸਪੰਜ ਕਰਾ ਦਿੱਤੇ ਹਨ ।

**ਮੰਤਰੀ :** ਇਹ ਨਾਹਰੇ ਹੋਰ ਕਿਸੇ ਨੇ ਨਹੀਂ ਲਾਏ, ਇਨ੍ਹਾਂ ਨੇ ਲਾਏ ਸੀ । ਇਹ ਐਕਸਪੰਜ ਹੋਣੇ ਚਾਹੀਦੇ ਹਨ ।

**ਸ਼੍ਰੀ ਸਪੀਕਰ :** ਮੈਂ ਐਕਸਪੰਜ ਕਰਾ ਦਿੱਤੇ ਹਨ ।

**ਸਰਦਾਰ ਅਵਤਾਰ ਸਿੰਘ ਬਰਾੜ :** ਸਪੀਕਰ ਸਾਹਿਬ. . . .

**ਸ਼੍ਰੀ ਸਪੀਕਰ :** ਬਰਾੜ ਸਾਹਿਬ, ਤੁਸੀਂ ਬੈਠ ਜਾਓ । ਤੁਹਾਡੇ ਲੀਡਰ ਬੋਲ ਰਹੇ ਹਨ ।

**ਸਰਦਾਰ ਅਵਤਾਰ ਸਿੰਘ ਬਰਾੜ :** ਸਪੀਕਰ ਸਾਹਿਬ, ਮਿੱਤਲ ਸਾਹਿਬ ਨੇ ਜੋ ਗੱਲ ਕਹੀ ਹੈ, ਉਸ ਸਬੰਧ ਵਿੱਚ ਮੈਂ ਕਹਿਣਾ ਚਾਹੁੰਦਾ ਹਾਂ । ਮੇਰਾ ਕੋਈ ਸਵਾਲ ਨਹੀਂ, ਮੇਰੀ ਬੇਨਤੀ ਹੈ ਕਿ. . . .

**ਸ਼੍ਰੀ ਸਪੀਕਰ :** ਤੁਹਾਡੇ ਲੀਡਰ ਬੀਬੀ ਜੀ ਬੋਲ ਰਹੇ ਹਨ ।

**ਸਰਦਾਰ ਅਵਤਾਰ ਸਿੰਘ ਬਰਾੜ :** ਸਪੀਕਰ ਸਾਹਿਬ, ਇਥੇ ਮਿੱਤਲ ਸਾਹਿਬ ਨੂੰ ਬੁਨਿਆਦੀ ਅਤੇ ਸਿਧਾਂਤ ਵਾਲੀ ਗੱਲ ਕਰਨੀ ਚਾਹੀਦੀ ਹੈ, ਵਾਰ ਵਾਰ ਹਾਊਸ ਦੇ ਵਿਚ ਉਠ ਕੇ ਹਰ ਤਰ੍ਹਾਂ ਦੀ ਗੱਲ ਕਰਨਾ ਠੀਕ ਨਹੀਂ ਹੈ ।

**ਸ਼੍ਰੀ ਸਪੀਕਰ :** ਬਰਾੜ ਸਾਹਿਬ, ਤੁਸੀਂ ਬੈਠੋ । ਬੀਬੀ ਜੀ, ਤੁਸੀਂ ਹੁਣ ਵਾਈਂਡ ਅੱਪ ਕਰੋ ।

**ਮੰਤਰੀ, ਮਕਾਨ ਉਸਾਰੀ ਤੇ ਸ਼ਹਿਰੀ ਵਿਕਾਸ** (ਸਰਦਾਰ ਸਰੂਪ ਸਿੰਘ) : ** ** **

**Mr. Speaker :** This is no Point of order, please.

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ :** ਸਪੀਕਰ ਸਾਹਿਬ, ਸੱਚਾਈ ਨੂੰ ਸੁਣਨਾ ਬੜਾ ਔਖਾ ਹੁੰਦਾ ਹੈ । ਅਸੀਂ ਇਨ੍ਹਾਂ ਦੀਆਂ ਗੱਲਾਂ ਨੂੰ ਬਰਦਾਸ਼ਤ ਕਰਦੇ ਰਹੇ ਹਾਂ ਅਤੇ ਇਨ੍ਹਾਂ ਨੂੰ ਵੀ ਸੱਚਾਈ ਨੂੰ ਬਰਦਾਸ਼ਤ ਕਰਨਾ ਚਾਹੀਦਾ ਹੈ । ਮੈਂ ਕਿਸੇ ਦੀ ਭਾਵਨਾ ਨੂੰ ਠੇਸ ਨਹੀਂ ਪਹੁੰਚਾਉਣਾ ਚਾਹੁੰਦੀ । ਐਸੀ ਨਾ ਮੇਰੀ ਕੋਈ ਮਰਜ਼ੀ ਹੈ । ਸਪੀਕਰ ਸਾਹਿਬ, ਇਨ੍ਹਾਂ ਭਰਾਵਾਂ ਨੂੰ ਟਰੇਨਿੰਗ ਦੇਣ ਲਈ ਸਕੂਲ ਖੋਲ ਦਿਓ ਜਿਥੇ ਇਨ੍ਹਾਂ ਨੂੰ ਟਰੇਨਿੰਗ ਮਿਲ ਸਕੇ । ਮੇਰੀ ਕੋਈ ਮਨਸ਼ਾ ਨਹੀਂ ਹੈ ਕਿ ਕੋਈ ਨਜਾਇਜ਼ ਐਲੀਗੇਸ਼ਨ ਇਥੇ ਹਾਊਸ ਦੇ

---

**Expunged as ordered by the Chair.

[ਸ਼੍ਰੀਮਤੀ ਰਾਜਿੰਦਰ ਕੌਰ ਭੱਠਲ]

ਵਿਚ ਕਿਸੇ ਤੇ ਲਗਾਵਾਂ ਅਤੇ ਨਾ ਹੀ ਮੈਂ ਕਿਸੇ ਦੀ ਫੀਲਿੰਗ ਨੂੰ ਹਰਟ ਕਰਨਾ ਚਾਹੁੰਦੀ ਹਾਂ । ਮੈਂ ਹਾਊਸ ਦੇ ਵਿਚ ਸੱਚਾਈ ਪੇਸ਼ ਕਰਨਾ ਚਾਹੁੰਦੀ ਹਾਂ ਜਿਸ ਨੂੰ ਇਹ ਭਰਾ ਸੁਣਨ ਵਾਸਤੇ ਤਿਆਰ ਨਹੀਂ ਹਨ । ਇਹ ਸਾਰੀਆਂ ਗੱਲਾਂ ਪੰਜਾਬ ਦੇ ਵਿਚ ਵਾਪਰੀਆਂ ਹਨ ਜਿਨ੍ਹਾਂ ਦਾ ਮੈਂ ਇਥੇ ਜ਼ਿਕਰ ਕੀਤਾ ਹੈ । ਤੁਹਾਡੀ ਸਰਕਾਰ ਦੇ ਆਉਣ ਤੋਂ ਬਾਅਦ ਫੰਡਜ਼ ਲੈਪਸ ਹੋ ਗਏ ਅਤੇ ਤੁਸੀਂ ਖਜ਼ਾਨੇ ਨੂੰ ਠੀਕ ਤਰੀਕੇ ਨਾਲ ਨਹੀਂ ਚਲਾ ਸਕੇ । ਨਾ ਗਵਰਨਰ ਸਾਹਿਬ ਦੇ ਐਡਰੈਸ ਵਿਚ ਅਤੇ ਨਾ ਹੀ ਬਜਟ ਦੇ ਵਿਚ ਜਿਹੜੇ ਫੰਡਜ਼ ਲੈਪਸ ਹੋ ਗਏ ਹਨ, ਉਨ੍ਹਾਂ ਦਾ ਜ਼ਿਕਰ ਕੀਤਾ ਗਿਆ ਹੈ ਅਤੇ ਨਾ ਹੀ ਮੈਨੂੰ ਕੋਈ ਖਾਸ ਗੱਲ ਇਸ ਗਵਰਨਰ ਸਾਹਿਬ ਦੇ ਐਡਰੈਸ ਵਿਚੋਂ ਮਿਲੀ ਹੈ ਅਤੇ ਨਾ ਹੀ ਮੈਨੂੰ ਤੁਹਾਡੇ ਬਜਟ ਦੇ ਵਿਚੋਂ ਮਿਲੀ ਹੈ, ਸਿਵਾਏ ਨਿੱਕੀਆਂ ਮੋਟੀਆਂ ਸਕੀਮਾਂ ਤੋਂ । ਇਸ ਲਈ ਮੈਂ ਇਸ ਗਵਰਨਰ ਸਾਹਿਬ ਦੇ ਐਡਰੈਸ ਦੇ ਨਾਲ ਪੂਰੀ ਤਰ੍ਹਾਂ ਅਸਹਿਮਤੀ ਪ੍ਰਗਟ ਕਰਦੀ ਹਾਂ । ਮੈਂ ਤਾਂ ਇਥੇ ਕਿਹਾ ਸੀ ਕਿ ਅਗਰ ਸਵੇਰੇ ਦਾ ਭੁੱਲਿਆ ਸ਼ਾਮ ਨੂੰ ਘਰ ਵਾਪਸ ਆ ਜਾਵੇ ਤਾਂ ਉਸ ਨੂੰ ਭੁੱਲਿਆ ਹੋਇਆ ਨਹੀਂ ਕਿਹਾ ਜਾਂਦਾ । ਜਿਹੜੇ ਤੁਸੀਂ ਅੱਛੇ ਕੰਮ ਕੀਤੇ ਹਨ, ਉਨ੍ਹਾਂ ਦੀ ਅਸੀਂ ਸ਼ਲਾਘਾ ਵੀ ਕਰਾਂਗੇ । ਜਿਸ ਤਰ੍ਹਾਂ ਤੁਸੀਂ ਕਿਹਾ ਹੈ ਕਿ ਸਾਡੀ ਸਰਕਾਰ ਪੰਜਾਬ ਵਿਚ ਅਮਨ ਅਤੇ ਸ਼ਾਂਤੀ ਨੂੰ ਕਾਇਮ ਰੱਖੇਗੀ ਅਤੇ ਆਪਸੀ ਭਾਈਚਾਰੇ ਨੂੰ ਅਤੇ ਸਾਂਝੀਵਾਲਤਾ ਨੂੰ ਕਾਇਮ ਰੱਖੇਗੀ ਤਾਂ ਕਿ ਤੁਹਾਨੂੰ ਆਪਣੇ ਕੀਤੇ ਹੋਏ ਕੰਮਾਂ ਉਤੇ ਬਾਦ ਵਿਚ ਪਛਤਾਉਣਾ ਨਾ ਪਵੇ । ਅੰਤ ਵਿਚ ਇਸ ਦੀ ਵਿਰੋਧਤਾ ਕਰਦੀ ਹੋਈ ਮੈਂ ਤੁਹਾਡਾ ਧੰਨਵਾਦ ਕਰਦੀ ਹਾਂ ।

**ਸ੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ । ਸਪੀਕਰ ਸਾਹਿਬ, ਮੇਰੀ ਗੱਲ ਸੁਣ ਲਓ ......

(ਇਸ ਸਮੇਂ ਮਾਨਯੋਗ ਮੈਂਬਰ ਸਰਦਾਰ ਬਲਦੇਵ ਸਿੰਘ ਖਿਆਲਾ ਵੀ ਬੋਲਣ ਦੀ ਇਜਾਜ਼ਤ ਮੰਗ ਰਹੇ ਸਨ ।)

**Mr. Speaker** : No, please. ਖਿਆਲਾ ਜੀ, ਤੁਸੀਂ ਵੀ ਬੈਠੋ । ਸਰਦਾਰ ਮਨਪ੍ਰੀਤ ਸਿੰਘ ਬਾਦਲ ।

**ਸਰਦਾਰ ਮਨਪ੍ਰੀਤ ਸਿੰਘ ਬਾਦਲ** (ਗਿੱਦੜਬਾਹਾ) : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਮਸ਼ਕੂਰ ਹਾਂ ਕਿ ਤੁਸੀਂ ਮੈਨੂੰ ਗਵਰਨਰ ਸਾਹਿਬ ਦੇ ਐਡਰੈਸ ਉਤੇ ਬੋਲਣ ਲਈ ਸਮਾਂ ਦਿੱਤਾ ਹੈ । ਮਾਨਯੋਗ ਗਵਰਨਰ ਸਾਹਿਬ ਦਾ ਐਡਰੈਸ ਜਿਹੜਾ ਇਥੇ ਸਰਕਾਰ ਵਲੋਂ ਪੇਸ਼ ਕੀਤਾ ਗਿਆ, ਮੈਂ ਉਸ ਦੇ ਲਈ ਸਰਕਾਰ ਨੂੰ ਮੁਬਾਰਕਬਾਦ ਦੇਣਾ ਚਾਹੁੰਦਾ ਹਾਂ ਅਤੇ ਜਿਹੜੇ ਵਿਚਾਰ ਰਾਜਪਾਲ ਦੇ ਭਾਸ਼ਣ ਉਤੇ ਸਰਦਾਰ ਬਲਦੇਵ ਸਿੰਘ ਖਿਆਲਾ ਜੀ ਨੇ ਰੱਖੇ ਅਤੇ ਜਿਨ੍ਹਾਂ ਨੂੰ ਤਾਈਦ ਸੂਦ ਸਾਹਿਬ ਨੇ ਕੀਤਾ, ਗਵਰਨਰ ਸਾਹਿਬ ਦੇ ਐਡਰੈਸ ਤੇ ਉਨ੍ਹਾਂ ਵਿਚਾਰਾਂ ਨੂੰ ਤਾਈਦ ਕਰਨ ਲਈ ਮੈਂ ਖੜ੍ਹਾ ਹੋਇਆ ਹਾਂ । ਸਪੀਕਰ ਸਾਹਿਬ, ਗਵਰਨਰ ਸਾਹਿਬ ਦੇ ਐਡਰੈਸ ਵਿਚ ਪਿਛਲੇ ਸਾਲ ਜੋ ਸਰਕਾਰ ਨੇ ਕੰਮ ਕੀਤੇ ਸਨ ਅਤੇ ਆਉਣ ਵਾਲੇ ਇਸ ਸਾਲ ਦੇ ਵਿਚ ਜੋ ਕੰਮ ਸਰਕਾਰ ਕਰਨਾ

ਚਾਹੁੰਦੀ ਹੈ, ਉਨ੍ਹਾਂ ਦਾ ਜ਼ਿਕਰ ਕੀਤਾ ਗਿਆ ਹੈ। ਮੈਂ ਇਸ ਦੇ ਵਿਚ ਹਾਊਸ ਦਾ ਧਿਆਨ 2-3 ਅਹਿਮ ਗੱਲਾਂ ਵੱਲ ਦਿਵਾਉਣਾ ਚਾਹੁੰਦਾ ਹਾਂ। ਇਨ੍ਹਾਂ ਗੱਲਾਂ ਦਾ ਜ਼ਿਕਰ ਕਰਕੇ ਫੇਰ ਮੈਂ ਆਪਣੀ ਸੀਟ ਲਵਾਂਗਾ। ਗਵਰਨਰ ਸਾਹਿਬ ਨੇ ਆਪਣੇ ਐਡਰੈਸ ਦੇ ਵਿਚ ਇੰਡਸਟਰੀ ਦੇ ਬਾਰੇ ਅਤੇ ਸਨਅਤਕਾਰੀ ਬਾਰੇ ਜ਼ਿਕਰ ਕੀਤਾ ਹੈ। ਸਪੀਕਰ ਸਾਹਿਬ, ਪੰਜਾਬ ਇਕ ਜ਼ਰਾਇਤੀ ਸੂਬਾ ਹੈ ਅਤੇ ਜ਼ਰਾਇਤ ਦੇ ਖੇਤਰ ਵਿਚ ਅਸੀਂ ਸਿਖਰ ਤੇ ਪਹੁੰਚ ਗਏ ਹਾਂ। ਜਿਹੜਾ ਲਾਅ ਆਫ ਡਿਮਿਨਿਸ਼ਿੰਗ ਰਿਟਰਨਜ਼ ਹੁੰਦਾ ਹੈ, ਉਹ ਪੰਜਾਬ ਵਿਚ ਅਪਲਾਈ ਹੋ ਚੁੱਕਾ ਹੈ। ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਜਿਹੜੀ ਪੰਜਾਬ ਦੀ ਦੌਲਤ ਹੈ ਉਹ ਜਾ ਤਾਂ ਸਾਡੇ ਖੇਤਾਂ ਵਿਚੋਂ ਪੈਦਾ ਹੁੰਦੀ ਹੈ ਜਾਂ ਸਾਡੇ ਕਾਰਖਾਨਿਆਂ ਵਿਚੋਂ ਪੈਦਾ ਹੁੰਦੀ ਹੈ। ਖੇਤਾਂ ਦੀ ਦੌਲਤ ਤੇ ਤਾਂ ਅਸੀਂ ਸਮਝਦੇ ਹਾਂ ਕਿ ਇਕ ਤਰ੍ਹਾਂ ਨਾਲ ਇਨਤਹਾਅ ਆ ਚੁੱਕਾ ਹੈ। ਸੋ, ਦੂਸਰੀ ਤਰਫ, ਇਹ ਲਾਜ਼ਮੀ ਹੈ ਕਿ ਅਸੀਂ ਸਟੇਟ ਦੀ ਜਿਹੜੀ ਇੰਡਸਟਰੀ ਹੈ, ਸਨਅਤਕਾਰੀ ਹੈ, ਉਸ ਵੱਲ ਅਸੀਂ ਤਵੱਜੋ ਦੇਈਏ। ਸਪੀਕਰ ਸਾਹਿਬ, ਜੋ ਇੰਡਸਟਰੀ ਨੂੰ ਫਰੋਖ ਦੇਣ ਵਾਲੀ ਚੀਜ਼ ਹੈ, ਭਾਵੇਂ ਸੜਕਾਂ ਹੋਣ, ਭਾਵੇਂ ਬਿਜਲੀ ਹੋਵੇ, ਭਾਵੇਂ ਪਾਣੀ ਹੋਵੇ, ਭਾਵੇਂ ਸਕਿਲਡ ਲੇਬਰ ਹੋਵੇ ਉਸ ਵੱਲ ਖਾਸ ਤਵੱਜੋ ਦੇਣੀ ਲਾਜ਼ਮੀ ਬਣਦੀ ਹੈ। ਮੈਂ ਸਮਝਦਾ ਹਾਂ ਕਿ ਇਹ ਸੈਂਟਰ ਦੀ ਇਕ ਸਟੱਡੀ ਸੀ, ਜਿਸ ਨੇ ਪੰਜਾਬ ਨੂੰ ਇਨਫਰਾਸਟਰੱਕਚਰ ਦੇ ਹਿਸਾਬ ਨਾਲ ਨੰਬਰ ਵੰਨ ਸਟੇਟ ਦਾ ਦਰਜਾ ਦਿੱਤਾ ਹੈ ਕਿ ਪੰਜਾਬ ਇਸ ਵੇਲੇ ਸਨਅਤਕਾਰੀ ਦਾ ਜਿਹੜਾ ਇੰਡਸਟਰੀਅਲ ਟੇਕ-ਆਫ ਪੁਆਇੰਟ ਹੈ ਉਸ ਤੇ ਖੜ੍ਹਾ ਹੈ। ਸਪੀਕਰ ਸਾਹਿਬ, ਮੈਂ ਬੜੇ ਅਫਸੋਸ ਦੇ ਨਾਲ ਕਹਿਣਾ ਚਾਹੁੰਦਾ ਹਾਂ ਕਿ ਪਿਛਲੇ 50 ਸਾਲਾਂ ਵਿਚ ਜੋ ਮਰਕਜ਼ੀ ਸਰਕਾਰ ਨੇ ਪੰਜਾਬ ਦੇ ਵਿਚ ਇੰਡਸਟਰੀਅਲ ਡਿਵੈਲਪਮੈਂਟ ਦਾ ਜੋ ਹਿੱਸਾ ਦਿੱਤਾ ਹੈ। ਬੀਬੀ ਜੀ, ਜੋ ਮੇਰੇ ਬੜੇ ਸਤਿਕਾਰ-ਯੋਗ ਹਨ, ਬਜ਼ੁਰਗਾਂ ਦੀ ਥਾਂ ਤੇ ਹਨ, ਉਨ੍ਹਾਂ ਨੇ ਇਹ ਜ਼ਿਕਰ ਕੀਤਾ ਹੈ ਕਿ ਜਿਥੇ ਸੂਈ ਨਹੀਂ ਬਣਦੀ ਸੀ, ਅੱਜ ਹਵਾਈ ਜਹਾਜ਼ ਬਣਦੇ ਹਨ, ਇਥੇ ਭਾਖੜਾ ਡੈਮ ਬਣਿਆ, ਇਥੇ ਰੇਲ ਕੋਚ ਫੈਕਟਰੀ ਬਣੀ ਪਰ ਸਪੀਕਰ ਸਾਹਿਬ, ਪੰਜਾਬ ਦੇ ਹਿੱਸੇ ਵਿੱਚ 1 ਫੀਸਦੀ ਤੋਂ ਘੱਟ ਪੈਸਾ, ਇੰਡਸਟਰੀ ਨੂੰ ਦੇਣ ਵਾਸਤੇ ਦਿੱਤਾ ਗਿਆ। ਸਪੀਕਰ ਸਾਹਿਬ, 0.67%, ਜੇ 100 ਰੁਪਿਆ ਇੰਡਸਟਰੀ ਲਗਾਉਣ ਲਈ ਸੈਂਟਰ ਸਰਕਾਰ ਵਲੋਂ ਖਰਚ ਕੀਤਾ ਗਿਆ ਤਾਂ ਪੰਜਾਬ ਦੇ ਹਿੱਸੇ ਵਿੱਚ 67 ਪੈਸੇ ਆਏ। ਸਪੀਕਰ ਸਾਹਿਬ, ਇਨ੍ਹਾਂ ਨੇ ਪਿਛਲੇ 50 ਸਾਲਾਂ ਦਾ ਜ਼ਿਕਰ ਕੀਤਾ 50 ਸਾਲਾਂ ਦੇ ਵਿੱਚ, ਇਨ੍ਹਾਂ ਨੇ ਕਿਹਾ ਕਿ ਸਾਡੇ ਪਿੰਡਾਂ ਦੀ ਹਾਲਤ ਕੀ ਸੀ। ਉਥੇ ਪਾਣੀ ਨਹੀਂ ਸੀ, ਬਿਜਲੀ ਨਹੀਂ ਸੀ, ਸੜਕਾਂ ਨਹੀਂ ਸੀ। ਕਾਂਗਰਸ ਦੀ ਸਰਕਾਰ ਵੇਲੇ ਉਥੇ ਬਿਜਲੀਆਂ ਆਈਆਂ, ਭਾਖੜਾ ਡੈਮ ਬਣਿਆ। ਸੜਕਾਂ ਬਣੀਆਂ। ਸਪੀਕਰ ਸਾਹਿਬ, ਹਿੰਦੁਸਤਾਨ ਦਾ ਜੋ ਜੀ.ਡੀ.ਪੀ. ਹੈ ਪਿਛਲੇ 40 ਸਾਲਾਂ ਤੋਂ ਉਹ 2% ਤੇ ਖੜ੍ਹਾ ਹੈ। ਸਾਡੇ ਗੁਆਂਢੀ ਦੇਸ਼ ਹਨ, ਇੰਡੋਨੇਸ਼ੀਆ ਲੈ ਲਓ, ਸਿੰਘਾਪੁਰ ਲੈ ਲਓ, ਚੀਨ, ਕੋਰੀਆ ਕੋਈ ਐਸਾ ਦੇਸ਼ ਨਹੀਂ ਜਿਸ ਦਾ ਜੀ.ਡੀ.ਪੀ. 8-10% ਤੋਂ ਘੱਟ ਹੋਵੇ। ਸਾਡਾ ਮੁਲਕ 2% ਤੇ ਖੜਾ ਹੈ। ਸਪੀਕਰ ਸਾਹਿਬ, ਇਨ੍ਹਾਂ ਨੇ ਸਾਡੇ ਮੁਲਕ ਨੂੰ ਰੋਲ ਦਿਤਾ ਹੈ। ਇਹ ਜਿਹੜਾ ਜੀ.ਡੀ.ਪੀ. 2% ਪਿਛਲੇ 50 ਸਾਲਾਂ ਦਾ ਹੈ ਇਸ ਦੇ ਲਈ ਜ਼ਿੰਮੇਵਾਰ ਕੌਣ ਹੈ ? ਸਾਡਾ ਮੁਲਕ ਅੱਜ ਗਰੀਬੀ ਨਾਲ ਘੁਲ ਰਿਹਾ ਹੈ। ਸੜਕਾਂ ਪਾਣੀਆਂ ਦੇ ਮਾੜੇ ਮਸਲੇ ਹਨ। ਮੈਂ ਯੂਰਪ ਦੀ ਗੱਲ ਨਹੀਂ ਕਰਦਾ, ਮੈਂ ਅਮਰੀਕਾ ਦੀ, ਕਨੇਡਾ ਦੀ ਗੱਲ ਨਹੀਂ ਕਰਦਾ। ਮੈਂ ਉਨ੍ਹਾਂ ਮੁਲਕਾਂ ਦੀ ਗੱਲ ਕਰਦਾ ਹਾਂ ਜਿਹੜੇ ਸਾਡੇ ਤੋਂ

[ਸਰਦਾਰ ਮਨਪ੍ਰੀਤ ਸਿੰਘ ਬਾਦਲ]

ਬਾਅਦ ਆਜ਼ਾਦ ਹੋਏ ਹਨ ਅਤੇ ਉਨ੍ਹਾਂ ਨੇ ਤਰੱਕੀ ਕੀਤੀ ਹੈ । ਇਹ ਜਿਹੜਾ ਸਿਹਰਾ, ਜਿਹੜੀ ਗਰੀਬੀ ਹਿੰਦੁਸਤਾਨ ਨੂੰ ਦਿੱਤੀ ਹੈ, ਮੈਂ ਸਮਝਦਾ ਹਾਂ ਕਿ ਇਹ ਕਾਂਗਰਸ ਪਾਰਟੀ ਦੀ ਦੇਣ ਹੈ । ਇਨ੍ਹਾਂ ਨੇ ਰੇਲ ਕੋਚ ਫੈਕਟਰੀ ਦਾ ਜ਼ਿਕਰ ਕੀਤਾ ਹੈ । ਪਿਛਲੇ 10 ਸਾਲਾਂ ਵਿਚ, ਸਪੀਕਰ ਸਾਹਿਬ, ਪੰਜਾਬ ਵਿੱਚ ਮਰਕਜ਼ੀ ਸਰਕਾਰ ਵਲੋਂ ਇਕ ਵੀ ਪ੍ਰੋਜੈਕਟ ਨਹੀਂ ਆਇਆ । ਰੇਲ ਕੋਚ ਫੈਕਟਰੀ ਆਈ ਹੈ । ਇਸ ਦੇ ਨਾਲ ਪੰਜਾਬ ਨੂੰ ਉਹ ਫਾਇਦਾ ਨਹੀਂ ਹੋਇਆ ਜੋ ਹੋਣਾ ਚਾਹੀਦਾ ਸੀ । ਜਿਹੜੇ ਡੱਬੇ ਬਣਦੇ ਹਨ, ਚਾਹੇ ਪਟਿਆਲੇ ਬਣਦੇ ਹਨ, ਚਾਹੇ ਕਪੂਰਥਲੇ ਬਣਦੇ ਹਨ, ਸਪੀਕਰ ਸਾਹਿਬ, ਇਨ੍ਹਾਂ ਦੇ ਪੁਰਜ਼ੇ ਹਿੰਦੁਸਤਾਨ ਦੇ ਦੂਜੇ ਹਿੱਸਿਆਂ ਵਿਚੋਂ ਆਉਂਦੇ ਹਨ । ਪੰਜਾਬ ਦੀ ਇੰਡਸਟਰੀ ਨੂੰ ਪਹਿਲ ਨਹੀਂ ਦਿੱਤੀ ਜਾਂਦੀ । ਇਹ 67 ਪੈਸੇ, ਭਾਵੇਂ ਤੁਸੀਂ ਅੱਜ ਪਟਿਆਲੇ ਫੈਕਟਰੀ ਲਗਾ ਲਈ, ਭਾਵੇਂ ਕਪੂਰਥਲੇ ਲਗਾ ਲਈ, ਆਪਣੇ ਹਿੱਸੇ ਸਿਰਫ 67 ਪੈਸੇ ਹੀ 100 ਰੁਪਏ ਵਿਚੋਂ ਆਏ ਹਨ । ਇਸ ਦਾ ਵੀ ਕਾਂਗਰਸ ਪਾਰਟੀ ਕੋਈ ਕਰੈਡਿਟ ਕਲੇਮ ਨਹੀਂ ਕਰ ਸਕਦੀ । ਸਪੀਕਰ ਸਾਹਿਬ, ਪਿਛਲੀਆਂ ਸਰਕਾਰਾਂ ਨੇ ਇੰਡਸਟਰੀ ਨੂੰ ਕੋਈ ਸੰਜੀਦਗੀ ਨਾਲ ਸਮਝਣ ਦੀ ਕੋਸ਼ਿਸ਼ ਨਹੀਂ ਕੀਤੀ । ਇਨਸੈਂਟਿਵ ਸੂਬੇ ਦੀ ਸਰਕਾਰ ਜ਼ਰੂਰ ਅਨਾਊਂਸ ਕਰ ਦਿੰਦੀ ਸੀ ਪਰ ਬਜਟ ਵਿੱਚ ਕੋਈ ਐਲੋਕੇਸ਼ਨਾਂ ਨਹੀਂ ਰੱਖੀਆਂ । ਉਹ ਇਨਸੈਂਟਿਵ ਲੈਣ ਵਾਲਿਆਂ ਦਾ ਹੀ ਬਹੁਤ ਵੱਡਾ ਬੈਕ-ਲਾਗ ਅੱਜ ਅਸੀਂ ਜਮ੍ਹਾਂ ਕਰੀ ਬੈਠੇ ਹਾਂ । ਐਗਰੋ ਇੰਡਸਟਰੀ ਨਾਲ ਵੀ ਇਨ੍ਹਾਂ ਨੇ ਇਹੋ ਸਲੂਕ ਕੀਤਾ । ਜਿਥੇ ਇਨ੍ਹਾਂ ਨੇ ਮਿਊਂਸਿਪਲ ਕਮੇਟੀਆਂ ਦਾ ਜ਼ਿਕਰ ਕੀਤਾ ਕਿ ਫੰਡਜ਼ ਲੈਪਸ ਹੋ ਗਏ, ਸਪੀਕਰ ਸਾਹਿਬ, ਜਦੋਂ 1995-96 ਵਿਚ ਇਨ੍ਹਾਂ ਦੀ ਸਰਕਾਰ ਸੀ, ਇਕ ਖਾਦੀ ਅਤੇ ਵਿਲੇਜ ਇੰਡਸਟਰੀ ਕਮਿਸ਼ਨ ਹੁੰਦਾ ਹੈ, ਉਨ੍ਹਾਂ ਨੇ ਸਾਡੇ ਪੰਜਾਬ ਨੂੰ ਬਹੁਤ ਵੱਡੀ ਰਕਮ ਦਿੱਤੀ ਸੀ । ਸੂਬੇ ਨੇ ਰੁਟੀਨ ਵਿੱਚ ਇਕ ਗਾਰੰਟੀ ਦੇਣੀ ਹੁੰਦੀ ਹੈ ਕਿ ਜਿਸ ਦੇ ਲਈ ਇਹ ਫੰਡਜ਼ ਆਏ ਹਨ, ਉਸ ਦੇ ਲਈ ਲੱਗਣਗੇ । ਸਪੀਕਰ ਸਾਹਿਬ, ਸਾਡੇ ਕੋਲੋਂ ਉਹ ਗਰੰਟੀ ਨਹੀਂ ਦਿਤੀ ਗਈ ਅਤੇ ਉਹ ਫੰਡਜ਼ ਲੈਪਸ ਹੋ ਗਏ । ਸੋ, ਮੈਂ ਸਮਝਦਾ ਹਾਂ, ਸਪੀਕਰ ਸਾਹਿਬ ਕਿ ਅੱਜ ਮੁਲਕ ਦੇ ਵਿੱਚ ਜੋ ਸੂਰਤੇ-ਹਾਲ ਹੈ, ਕੌਮੀ ਪੱਧਰ ਤੇ ਜਿਹੜੀ ਇੰਡਸਟਰੀਅਲ ਗਰੋਥ ਹੈ, ਉਸ ਦਾ ਰੇਟ ਡਿੱਗ ਰਿਹਾ ਹੈ । ਵਰਲਡ ਵਾਈਡ ਰਿਸੈਸ਼ਨ ਹੈ, ਪਰ ਮੈਂ ਫਿਰ ਵੀ ਮਾਣ ਨਾਲ ਕਹਿ ਸਕਦਾ ਹਾਂ ਕਿ ਸਾਲ 1997-98 ਜਿਹੜਾ ਬੀਤਿਆ ਸਾਲ ਹੈ ਅਤੇ ਜਿਸ ਸਮੇਂ ਬਾਦਲ ਸਾਹਿਬ ਦੀ ਹਕੂਮਤ ਸੀ, ਸਾਡਾ ਇੰਡਸਟਰੀਅਲ ਗਰੋਥ ਰੇਟ 10% ਰਿਹਾ ਹੈ ਜਦ ਕਿ ਕੌਮੀ ਇੰਡਸਟਰੀਅਲ ਗਰੋਥ ਰੇਟ 6% ਰਿਹਾ ਹੈ । (ਥੰਪਿੰਗ) ਸਪੀਕਰ ਸਾਹਿਬ, 1997-98 ਵਿਚ 2127 ਕਾਰਖਾਨੇ ਪੰਜਾਬ ਵਿੱਚ ਕਾਇਮ ਹੋਏ ਹਨ ਜਿਨ੍ਹਾਂ ਵਿਚੋਂ 37 ਐਸੇ ਹਨ ਜਿਹੜੇ ਵੱਡੇ ਜਾਂ ਦਰਮਿਆਨੇ ਦਰਜੇ ਦੇ ਹਨ । ਇਹ 658 ਕਰੋੜ ਦੀ ਲਾਗਤ ਨਾਲ ਲਗੇ ਹਨ ਅਤੇ ਇਨ੍ਹਾਂ ਵਿਚ 23,000 ਲੋਕਾਂ ਨੂੰ ਮੁਲਾਜ਼ਮਤ ਦਿੱਤੀ ਗਈ ਹੈ । ਪੀ. ਐਸ. ਆਈ. ਡੀ. ਸੀ. ਨੇ ਪਿਛਲੇ ਸਾਲ ਇਨ੍ਹਾਂ ਦੀ ਸਰਕਾਰ ਵੇਲੇ 317 ਕਰੋੜ ਰੁਪਏ ਕਾਰਖਾਨਿਆਂ ਵਿਚ ਲਾਇਆ ਸੀ ਜਦ ਕਿ ਇਸ ਸਾਲ ਸਰਕਾਰ ਜਦੋਂ ਦੀ ਆਈ ਹੈ, ਪੀ.ਐਸ.ਆਈ.ਡੀ.ਸੀ. ਵਲੋਂ 390 ਕਰੋੜ ਰੁਪਿਆ ਕਾਰਖਾਨਿਆਂ ਵਿਚ ਲਾ ਕੇ ਇਕ ਸਾਲ ਵਿਚ 23 ਫੀਸਦੀ ਦਾ ਵਾਧਾ ਕੀਤਾ ਗਿਆ ਹੈ । ਸਪੀਕਰ ਸਾਹਿਬ,

ਪੰਜਾਬ ਦੀ ਇੰਡਸਟਰੀ ਦਾ ਜੋ ਸਰਤਾਜ ਹੋਵੇਗਾ, ਮੈਂ ਸਮਝਦਾ ਹਾਂ ਕਿ ਉਹ ਹੋਵੇਗੀ ਆਇਲ ਰਿਫਾਈਨਰੀ, ਐਚ.ਪੀ.ਸੀ.ਐਲ. ਦੀ ਜਿਹੜੀ ਬਠਿੰਡਾ ਵਿਚ 12,000 ਕਰੋੜ ਰੁਪਏ ਨਾਲ ਅਗਲੇ 3-4 ਸਾਲਾਂ ਵਿਚ ਕਾਇਮ ਹੋਣੀ ਹੈ। ਇਸ ਵਿਚ ਹਜ਼ਾਰਾਂ ਲੋਕਾਂ ਨੂੰ ਮੁਲਾਜ਼ਮਤ ਮਿਲਣੀ ਹੈ। ਇਸ ਲਈ 2,000 ਏਕੜ ਰਕਬੇ ਦਾ ਕਬਜ਼ਾ ਐਚ.ਪੀ.ਸੀ.ਐਲ. ਨੂੰ ਦੇ ਦਿੱਤਾ ਗਿਆ ਹੈ। ਇਹ ਇਕੱਲੀ ਰਿਫਾਈਨਰੀ ਹੀ ਨਹੀਂ, ਇਸ ਦੇ ਕਈ ਅਗੋਂ ਬਾਈ ਪ੍ਰੋਡਕਟਸ ਵੀ ਨਿਕਲਣੇ ਹਨ। ਜਿਥੇ, ਸਪੀਕਰ ਸਾਹਿਬ, ਰੇਗਿਸਤਾਨ ਵਰਗਾ ਸਨਾਟਾ ਸੀ, ਉਥੇ ਹੁਣ ਕਾਰਖਾਨਿਆਂ ਦੇ ਦਿਲ ਧੜਕਿਆ ਕਰਨਗੇ। ਇਸ ਤੋਂ ਬਾਅਦ, ਸਪੀਕਰ ਸਾਹਿਬ, 1,600 ਕਰੋੜ ਰੁਪਏ ਦੀ ਲਾਗਤ ਨਾਲ ਅਮੋਨੀਆ ਯੂਰੀਆ ਫਰਟੇਲਾਈਜ਼ਰ ਦੀ ਸੰਗਰੂਰ ਵਿਚ ਫੈਕਟਰੀ ਲੱਗਣੀ ਹੈ। ਫੇਰ ਅਪੋਲੋ ਟਾਇਰ ਦਾ ਕਾਰਖਾਨਾ 200 ਕਰੋੜ ਦੀ ਲਾਗਤ ਵਾਲਾ ਲੱਗਣਾ ਹੈ। ਆਨੰਦ ਰੋਜ਼ ਮੋਟਰਾਂ ਦੇ ਪੁਰਜ਼ਿਆਂ ਦੀ ਫੈਕਟਰੀ 150 ਕਰੋੜ ਰੁਪਏ ਦੀ ਲਾਗਤ ਨਾਲ ਪਟਿਆਲਾ ਵਿਚ ਲੱਗਣੀ ਹੈ ਅਤੇ ਇਸ ਦੇ ਨਾਲ ਹੀ ਡੈਨਿਮ ਦਾ ਪ੍ਰਾਜੈਕਟ ਰਾਮਾ ਪੈਟਰੋ ਕੈਮੀਕਲ ਦੀ ਫੈਕਟਰੀ 150 ਕਰੋੜ ਰੁਪਏ ਦੀ ਲਾਗਤ ਨਾਲ ਪਟਿਆਲਾ ਵਿਚ ਲੱਗਣੀ ਹੈ। ਮੈਂ ਇਸ ਸਭ ਲਈ ਸਰਕਾਰ ਨੂੰ ਮੁਬਾਰਕਬਾਦ ਵੀ ਦੇਂਦਾ ਹਾਂ ਅਤੇ ਮੈਂ ਇਹ ਨਹੀਂ ਕਹਿੰਦਾ ਕਿ ਇਹ ਬਹੁਤ ਕੁਝ ਹੈ। ਇਸ ਤੋਂ ਵੀ ਹਜ਼ਾਰ ਗੁਣਾਂ ਜ਼ਿਆਦਾ ਕੋਸ਼ਿਸ਼ ਕਰਨ ਦੀ ਲੋੜ ਹੈ। ਇਹ ਤਾਂ ਸਰਕਾਰ ਦੇ ਪਹਿਲੇ ਸਾਲ ਦੇ ਸਿਰਫ ਮੀਲ ਪੱਥਰ ਹਨ।

ਸਪੀਕਰ ਸਾਹਿਬ, ਇਕ ਬੜਾ ਵੱਡਾ ਕੰਮ ਪਿਛਲੇ ਸਾਲ ਵਿਚ ਕੀਤਾ ਗਿਆ ਹੈ ਕਿ ਮੁਹਾਲੀ ਦੇ ਵਿਚ ਇਕ ਸੌਫਟ ਵੇਅਰ ਟੈਕਨਾਲੋਜੀ ਪਾਰਕ ਕਾਇਮ ਕੀਤਾ ਗਿਆ ਹੈ ਅਤੇ ਇਕ ਇਨਫਰਮੇਸ਼ਨ ਟੈਕਨਾਲੋਜੀ ਪਾਰਕ ਕਾਇਮ ਹੋਣ ਜਾ ਰਿਹਾ ਹੈ। ਇਕ ਅਰਥ ਸਟੇਸ਼ਨ ਬਣਾਇਆ ਹੈ ਜਿਥੋਂ ਸਾਫਟ ਵੇਅਰ ਐਕਸਪੋਰਟ ਦਾ ਜੋ ਡਾਟਾ ਹੈ, ਉਹ ਮੁਹਾਲੀ ਕਿਸੇ ਵੀ ਮੁਲਕ ਤੋਂ ਮੰਗਾ ਸਕਦੇ ਹਾਂ। ਇਹ 50 ਏਕੜ ਦੇ ਰਕਬੇ ਵਿਚ 500 ਕਰੋੜ ਰੁਪਏ ਦੀ ਲਾਗਤ ਨਾਲ ਸ਼ੁਰੂ ਹੋਇਆ ਹੈ। ਸਪੀਕਰ ਸਾਹਿਬ, ਇਕ ਸਾਲ ਦੇ ਸਮੇਂ ਵਿਚ ਹੀ ਪੰਜਾਬ ਦੇ ਵਿਚ ਵੈਬ ਸਾਈਟ ਲਾਂਚ ਹੋਈ ਹੈ। ਅਗਰ ਕਿਸੇ ਨੂੰ ਕਿਸੇ ਵੀ ਮੁਲਕ ਵਿਚ ਚਾਹੇ ਅਮਰੀਕਾ ਹੋਵੇ, ਯੂਰਪ ਹੋਵੇ, ਕਿਸੇ ਵੀ ਮੁਲਕ ਵਿਚ ਸਰਕਾਰ ਦੇ ਕਿਸੇ ਐਪਲੀਕੇਸ਼ਨ ਫਾਰਮ ਦੀ ਜਾਂ ਹੋਰ ਇਨਫਰਮੇਸ਼ਨ ਦੀ ਲੋੜ ਹੈ, ਉਹ ਲੋਕ ਇਸ ਦਾ ਬਟਨ ਦੱਬ ਕੇ ਪੰਜਾਬ ਸਰਕਾਰ ਦੇ ਐਪਲੀਕੇਸ਼ਨ ਫਾਰਮ ਉਥੇ ਦੇਖ ਸਕਦੇ ਹਨ। ਸਰਕਾਰ ਵਲੋਂ ਇਕ ਉਦਯੋਗ ਸਹਾਇਕ ਦੀ ਨਵੀਂ ਸਕੀਮ ਵੀ ਸ਼ੁਰੂ ਕੀਤੀ ਗਈ ਹੈ। ਅਗਰ ਪੰਜਾਬ ਵਿਚ ਕੋਈ ਇੰਡਸਟਰੀ ਲਾਉਣੀ ਚਾਹੁੰਦਾ ਹੈ ਤਾਂ ਆਪਣੀ ਇਕ ਅਰਜ਼ੀ ਦੇਵੇ। ਉਸ ਨੂੰ ਇਕ ਛੱਤ ਦੇ ਥੱਲੇ ਹੀ ਬਿਜਲੀ ਬੋਰਡ ਵੱਲੋਂ, ਪਾਲਿਊਸ਼ਨ ਕੰਟਰੋਲ ਬੋਰਡ, ਪੀ. ਐਫ. ਸੀ., ਐਗਰੋ ਇੰਡਸਟਰੀ ਅਤੇ ਪੀ.ਐਸ.ਆਈ.ਡੀ.ਸੀ. ਵੱਲੋਂ ਇਕ ਛੱਤ ਥੱਲੇ, ਇਕੋ ਖਿੜਕੀ ਤੇ ਪੂਰੀ ਕਲੀਅਰੈਂਸ ਮਿਲੇਗੀ। ਮੈਂ ਇਸ ਗੱਲ ਲਈ ਸਰਕਾਰ ਨੂੰ ਵਧਾਈ ਦੇਂਦਾ ਹਾਂ।

ਸਪੀਕਰ ਸਾਹਿਬ, ਇਸ ਦੇ ਨਾਲ ਹੀ ਮੈਂ ਸਰਕਾਰ ਦੀ ਤਵੱਜੋ ਦੋ ਗੱਲਾਂ ਵੱਲ ਜ਼ਰੂਰ ਦਿਵਾਉਣੀ ਚਾਹੁੰਦਾ ਹਾਂ। ਸਭ ਤੋਂ ਪਹਿਲੀ ਗੱਲ, ਸਪੀਕਰ ਸਾਹਿਬ ਇਹ ਹੈ ਕਿ

[ਸਰਦਾਰ ਮਨਪ੍ਰੀਤ ਸਿੰਘ ਬਾਦਲ]

ਇਕ ਟਾਈਮ ਸੀ ਜਦੋਂ ਲੋੜ ਸੀ ਕਿ ਸਰਕਾਰ ਖੁਦ ਇੰਡਸਟਰੀ ਲਾਉਂਦੀ ਸੀ । ਲੋਕਾਂ ਕੋਲ ਏਨਾ ਸਰਮਾਇਆ ਵੀ ਨਹੀਂ ਸੀ ਅਤੇ ਲਾਈਸੰਸ ਰਿਸਟ੍ਰਿਕਸ਼ਨਾਂ ਵੀ ਜ਼ਿਆਦਾ ਹੁੰਦੀਆਂ ਸਨ । ਅੱਜ ਦੌਰ ਬਦਲ ਗਿਆ ਹੈ । ਪੰਜਾਬ ਸਰਕਾਰ ਕੋਲ ਜੋ ਇੰਡਸਟਰੀ ਹੈ, ਉਹ ਨੁਕਸਾਨ ਵਿਚ ਜਾ ਰਹੀ ਹੈ । ਅੱਜ ਇਹ ਸਮੇਂ ਦੀ ਲੋੜ ਹੈ ਕਿ ਅਸੀਂ ਆਪਣੇ ਨੁਕਸਾਨਾਂ ਨੂੰ ਘੱਟ ਕਰੀਏ ਅਤੇ ਕੌਮ ਦੇ ਪੈਸੇ ਨੂੰ ਕਿਵੇਂ ਨਾ ਕਿਵੇਂ ਨੁਕਸਾਨ ਵਿਚ ਜਾਣ ਤੋਂ ਰੋਕੀਏ ਅਤੇ ਉਸ ਪੈਸੇ ਨੂੰ ਨੁਕਸਾਨ ਵਾਲੇ ਯੂਨਿਟਾਂ ਵਿਚੋਂ ਨਿਕਾਲ ਕੇ ਹੋਰ ਇਨਫਰਾ-ਸਟ੍ਰਕਚਰ ਤੇ ਲਾਈਏ ਤਾਂ ਕਿ ਹੋਰ ਇੰਡਸਟਰੀ ਇਥੇ ਆ ਸਕੇ । ਮੈਂ ਸਰਕਾਰ ਕੋਲ ਇਹ ਗੁਜ਼ਾਰਿਸ਼ ਕਰਨੀ ਚਾਹੁੰਦਾ ਹਾਂ ਕਿ ਇਸ ਗੱਲ ਵੱਲ ਧਿਆਨ ਦਿੱਤਾ ਜਾਵੇ । ਇਸ ਸੂਬੇ ਦੇ ਵਿਚ ਇਹ ਵੀ ਰਵਾਇਤ ਰਹੀ ਹੈ ਕਿ ਜਿਹੜੇ ਵੀ ਇੰਡਸਟਰੀਲਿਸਟ ਹਨ, ਉਨ੍ਹਾਂ ਕੋਲ ਪੈਸੇ ਦੀ ਕੋਈ ਕਮੀ ਨਹੀਂ ਹੁੰਦੀ, ਉਹ ਚੋਰ ਹੁੰਦੇ ਹਨ, ਉਨ੍ਹਾਂ ਨੂੰ ਹਮੇਸ਼ਾ ਸ਼ੱਕ ਦੀ ਨਜ਼ਰ ਨਾਲ ਅਫਸਰ-ਸ਼ਾਹੀ ਵੱਲੋਂ ਅਤੇ ਸਿਆਸੀ ਲੀਡਰਾਂ ਵੱਲੋਂ ਦੇਖਿਆ ਜਾਂਦਾ ਹੈ । ਮੈਂ ਸਮਝਦਾ ਹਾਂ ਕਿ ਜਿਹੜੇ ਲੋਕ ਅਸਾਂ ਲੋਕਾਂ ਨੂੰ ਮੁਲਾਜ਼ਮਤ ਦੇਂਦੇ ਹਨ, ਸਰਕਾਰ ਨੂੰ ਟੈਕਸ ਦੇਂਦੇ ਹਨ, ਦੇਸ਼ ਲਈ ਡਾਲਰ ਲੈ ਕੇ ਆਉਂਦੇ ਹਨ, ਉਹ ਵੀ ਉਨੇ ਹੀ ਦੇਸ਼ ਭਗਤ ਹਨ ਜਿੰਨਾ ਕਸ਼ਮੀਰ ਵਿਚ ਜਾਂ ਸਿਆਚਿਨ ਵਿਚ ਖੜਾ ਇਕ ਫੌਜੀ ਹੈ । ਇਹ ਰਵਾਇਤ ਬਦਲਣ ਦੀ ਲੋੜ ਹੈ । ਮੈਂ ਸਰਕਾਰ ਕੋਲ ਇਹ ਗੁਜ਼ਾਰਿਸ਼ ਕਰਾਂਗਾ ।

ਸਪੀਕਰ ਸਾਹਿਬ, ਗਵਰਨਰ ਸਾਹਿਬ ਨੇ ਆਪਣੀ ਤਕਰੀਰ ਵਿਚ ਕੋਆਪ੍ਰੇਟਿਵ ਦੇ ਮੁਤੱਲਕ ਇਸ਼ਾਰਾ ਕੀਤਾ ਹੈ ਜੋ ਕਿ ਸੂਬੇ ਦੇ ਵਿਚ ਇਕ ਬੜਾ ਅਹਿਮ ਕਿਰਦਾਰ ਅਦਾ ਕਰਦਾ ਹੈ । ਤਕਰੀਬਨ 41 ਲੱਖ ਇਸ ਦੇ ਮੈਂਬਰ ਹਨ । ਇਸ ਦਾ ਮਤਲਬ ਹੈ ਕਿ ਪੰਜਾਬ ਦੀ ਦਿਹਾਤੀ ਆਬਾਦੀ ਦਾ ਹਰ ਤੀਜਾ ਚੌਥਾ ਬੰਦਾ ਇਕ ਕੋਆਪ੍ਰੇਟਿਵ ਸੁਸਾਇਟੀ ਦਾ ਮੈਂਬਰ ਹੈ ਅਤੇ ਹਰ ਤਿੰਨ ਪਿੰਡਾਂ ਪਿਛੇ ਇਕ ਕੋਆਪ੍ਰੇਟਿਵ ਸੁਸਾਇਟੀ ਹੈ । ਸਪੀਕਰ ਸਾਹਿਬ, ਜਿਹੜਾ 1961 ਦਾ ਕੋਆਪ੍ਰੇਟਿਵ ਐਕਟ ਸੀ ਉਸ ਦੇ ਵਿਚ ਬੜੀਆਂ ਖਾਮੀਆਂ ਆ ਚੁੱਕੀਆਂ ਸਨ ਅਤੇ ਅਸੀਂ ਜੋ ਕੋਆਪ੍ਰੇਟਿਵ ਅਦਾਰਿਆਂ ਦੇ ਵਿਚ ਅਸੀਂ ਲੀਡਰਸ਼ਿਪ ਦੀ ਤਵੱਕੋ ਕਰ ਰਹੇ ਸੀ ਉਹ ਉਭਰ ਕੇ ਨਹੀਂ ਆ ਸਕੀ । ਉਸ ਦਾ ਵੱਡਾ ਕਾਰਨ ਇਹ ਸੀ ਕਿ ਸਰਕਾਰ ਦਾ ਰਜਿਸਟਰਾਰ ਕੋਆਪ੍ਰੇਟਿਵ ਸੁਸਾਇਟੀਜ਼ ਜੋ ਹੈ ਉਸ ਦਾ ਕੋਆਪ੍ਰੇਟਿਵ ਸੁਸਾਇਟੀਜ਼ ਦੇ ਵਿਚ ਬਹੁਤ ਵੱਡਾ ਰੋਲ ਸੀ । ਮੈਂ ਸਮਝਦਾ ਹਾਂ ਕਿ ਜੇ ਅਸੀਂ ਕੋਈ ਕੋਆਪ੍ਰੇਟਿਵ ਸੁਸਾਇਟੀ ਬਣਾਉਣੀ ਹੋਵੇ ਤਾਂ ਉਹ ਰਜਿਸਟਰਾਰ ਕੋਆਪ੍ਰੇਟਿਵ ਸੁਸਾਇਟੀ ਤੋਂ ਬਗੈਰ ਨਹੀਂ ਬਣਾ ਸਕਦੇ ਅਤੇ ਜੇ ਕੋਈ ਨਵੇਂ ਮੈਂਬਰ ਉਹ ਚਾਹੁਣ ਤਾਂ ਉਸ ਦੇ ਵਿਚ ਦਾਖਲ ਕਰ ਸਕਦਾ ਹੈ, ਮੈਂਬਰਸ਼ਿਪ ਨੂੰ ਅੱਧਾ ਕਰ ਸਕਦਾ ਹੈ, ਉਸ ਨੂੰ ਤੋੜ ਸਕਦਾ ਹੈ । ਉਨ੍ਹਾਂ ਵਾਸਤੇ ਸਟਾਫ ਰੱਖਣਾ, ਉਨ੍ਹਾਂ ਦੀ ਪੇ ਕੰਡੀਸ਼ਨਜ਼, ਸਰਵਿਸ ਕੰਡੀਸ਼ਨਜ਼ ਤਹਿ ਕਰਨੀਆਂ, ਉਹ ਮੈਂਬਰਜ਼ ਨੇ ਨਹੀਂ ਬਲਕਿ ਰਜਿਸਟਰਾਰ ਨੇ ਹੀ ਤਹਿ ਕਰਨੀਆਂ ਹੁੰਦੀਆਂ ਹਨ ਔਰ ਜੋ ਕੋਆਪ੍ਰੇਟਿਵ ਸੁਸਾਇਟੀਆਂ ਦੇ ਇਲੈਕਸ਼ਨ ਹੁੰਦੇ ਹਨ ਉਹ ਵੀ ਮੈਂਬਰ ਨਹੀਂ ਬਲਕਿ ਸਰਕਾਰ ਨੇ ਜਾਂ ਆਰ. ਸੀ. ਐਸ. ਨੇ ਕਰਵਾਉਣੇ ਹੁੰਦੇ ਹਨ ਔਰ ਛੋਟੀਆਂ ਛੋਟੀਆਂ ਫਜ਼ੂਲ ਗੱਲਾਂ ਪਿੱਛੇ ਉਹ ਇਲੈਕਸ਼ਨ ਮੁਲਤਵੀ ਕਰ ਦਿੱਤੇ ਜਾਂਦੇ ਹਨ । ਸਪੀਕਰ ਸਾਹਿਬ, ਇਕ ਵਾਰ ਜਦੋਂ ਕੁਵੈਤ ਦੀ ਜੰਗ ਲੱਗੀ ਸੀ ਤਾਂ ਗਲਫ ਵਾਰ ਦੇ ਨਾਂ ਤੇ

ਗਿੱਦੜਬਾਹਾ ਦੇ ਇਲੈਕਸ਼ਨ ਮੁਲਤਵੀ ਕਰ ਦਿੱਤੇ ਗਏ ਸਨ ਕਿ ਹੁਣ ਸਮਾਂ ਨਹੀਂ ਕਿਉਂਕਿ ਗਲਤ ਵਾਰ ਲੱਗੀ ਹੋਈ ਹੈ । ਸਪੀਕਰ ਸਾਹਿਬ, ਬੋਰਡ ਸਾਲਾਂ ਬੱਧੀ ਨਹੀਂ ਬਣਦੇ । ਜਿਹੜਾ ਕੋਆਪ੍ਰੇਟਿਵ ਸੁਸਾਇਟੀਜ਼ ਦਾ ਆਡਿਟ ਹੁੰਦਾ ਹੈ ਉਹ ਹੀ ਆਰ. ਸੀ. ਐਸ. ਕਰਵਾਉਂਦਾ ਹੈ । It has not to reply to General Body but to R. C. S.

ਸ, ਸਪੀਕਰ ਸਾਹਿਬ, ਮੈਂ ਸੀ. ਐਮ. ਸਾਹਿਬ ਨੂੰ ਤੁਹਾਡੀ ਮਾਰਫਤ ਇਸ ਗੱਲ ਦੀ ਵਧਾਈ ਦਿੰਦਾ ਹਾਂ ਕਿ ਉਪਰੋਕਤ ਦੱਸੀਆਂ ਸਾਰੀਆਂ ਗੱਲਾਂ ਨੂੰ ਸਮਝਦੇ ਹੋਏ ਇਨ੍ਹਾਂ ਨੇ ਅਪ੍ਰੈਲ ਵਿਚ ਇਕ ਖਸੂਸੀ ਕਮੇਟੀ ਕਾਇਮ ਕੀਤੀ । ਉਸ ਦੀਆਂ ਸਿਫਾਰਸ਼ਾਂ ਅੱਜ ਸੀ. ਐਮ. ਸਾਹਿਬ ਕੋਲ ਆ ਗਈਆਂ ਹਨ । ਕਿਉਂਕਿ ਅਸੀਂ ਸਮਝਦੇ ਹਾਂ ਕਿ ਜਿਹੜਾ ਪੰਜਾਬ ਦਾ ਮੁਸਤਕਬਿਲ ਹੈ ਇਹ ਨਹਿਰਾਂ, ਡਰੇਨੇਜ ਅਤੇ ਕੋਆਪ੍ਰੇਟਿਵ ਉਤੇ ਖੜ੍ਹਾ ਹੈ । ਜੇ ਸਾਡੇ ਕੋਆਪਰੇਟਿਵ ਅਦਾਰੇ ਸਿਹਤਯਾਬ ਹੋਣਗੇ ਤਾਂ ਮੈਂ ਸਮਝਦਾ ਹਾਂ ਕਿ ਪੰਜਾਬ ਸਿਹਤਯਾਬ ਹੋਵੇਗਾ । ਮੈਂ ਬਹੁਤ ਲੰਮਾ ਨਾ ਜਾਂਦਾ ਹੋਇਆ ਇਕ ਗੱਲ ਲਈ ਸਰਕਾਰ ਨੂੰ ਵਧਾਈ ਦੇਵਾਂਗਾ ਕਿਉਂਕਿ ਸਰਕਾਰਾਂ ਦਾ ਆਪਣਾ ਸਵਾਰਥ ਹੁੰਦਾ ਹੈ, ਸਰਕਾਰਾਂ ਨੇ ਆਪਣੇ ਪਾਰਟੀ ਵਰਕਰਾਂ ਨੂੰ, ਆਪਣੀ ਪਾਰਟੀ ਦੇ ਲੀਡਰਾਂ ਨੂੰ ਇਨ੍ਹਾਂ ਕੋਆਪ੍ਰੇਟਿਵ ਅਦਾਰਿਆਂ ਦੇ ਵਿਚ ਕੋਈ ਨਾ ਕੋਈ ਜਗ੍ਹਾ ਦੇਣੀ ਹੁੰਦੀ ਹੈ, ਮੈਂ ਸਰਕਾਰ ਦੀ ਸ਼ਲਾਘਾ ਕਰਨੀ ਚਾਹੁੰਦਾ ਹਾਂ, ਕਿ ਇਨ੍ਹਾਂ 50 ਸਾਲਾਂ ਵਿਚ ਇਹ ਪਹਿਲੀ ਸਰਕਾਰ ਆਈ ਹੈ ਜੋ ਆਪਣੇ ਸਵਾਰਥ ਨੂੰ ਛੱਡ ਕੇ ਸੁਸਾਇਟੀਜ਼ ਦੇ ਵਿਚ ਕੋਆਪ੍ਰੇਟਿਵ ਮੂਵਮੈਂਟ ਦੇ ਵਿਚ ਇਕ ਜਮਹੂਰੀਅਤ ਦੀ ਲਹਿਰ, ਇਕ ਓਪਨਨੈਸ ਦੀ ਲਹਿਰ ਲਿਆਉਣ ਜਾ ਰਹੀ ਹੈ । ਮੈਂ ਇਸ ਵਾਸਤੇ ਸਰਕਾਰ ਨੂੰ ਵਧਾਈ ਦਿੰਦਾ ਹਾਂ । ਸਪੀਕਰ ਸਾਹਿਬ, ਇੰਟਰਨੈਸ਼ਨਲ ਕੋਆਪ੍ਰੇਟਿਵ ਅਲਾਇੰਸ ਦੁਨੀਆਂ ਦੀ ਇਕ ਬਹੁਤ ਵੱਡੀ ਕੋਆਪ੍ਰੇਟਿਵ ਬਾਡੀ ਹੈ । ਪੰਜਾਬ ਨੇ ਇਹ ਜਿਹੜੇ ਕਦਮ ਚੁੱਕੇ ਹਨ, ਉਨ੍ਹਾਂ ਬਾਰੇ ਉਸ ਨੇ ਵੀ ਨੋਟ ਕੀਤਾ ਹੈ । ਉਨ੍ਹਾਂ ਨੇ ਇਸ ਬਾਰੇ ਇਕ ਚਿੱਠੀ ਲਿਖੀ ਹੈ । ਜੇ ਮੈਂ ਉਸ ਦਾ ਤਰਜਮਾ ਕਰਾਂ ਤਾਂ ਉਨ੍ਹਾਂ ਨੇ ਲਿਖਿਆ ਹੈ ਕਿ ਜੇ ਪੰਜਾਬ ਇੰਟਰ-ਨੈਸ਼ਨਲ ਕੋਆਪ੍ਰੇਟਿਵ ਅਲਾਇੰਸ ਦੇ ਜੋ ਪ੍ਰਿੰਸੀਪਲਜ਼ ਹਨ, ਉਨ੍ਹਾਂ ਤੇ ਚੱਲਣ ਲਈ ਤਿਆਰ ਹੈ ਤਾਂ ਅਸੀਂ ਪੰਜਾਬ ਦੀ ਕੋਆਪ੍ਰੇਟਿਵ ਦੇ ਲਈ, ਪੰਜਾਬ ਦੀ ਐਗਰੀਕਲਚਰ ਦੇ ਲਈ ਪੈਸਿਆਂ ਦਾ ਹੜ੍ਹ ਲਿਆ ਦੇਵਾਂਗੇ । We will flood the State with money. ਸਪੀਕਰ ਸਾਹਿਬ, ਮੈਂ ਸਰਕਾਰ ਨੂੰ ਇਸ ਗੱਲ ਦੀ ਵਧਾਈ ਦੇਣੀ ਚਾਹੁੰਦਾ ਹਾਂ ।

ਸਪੀਕਰ ਸਾਹਿਬ, ਮੈਂ ਸਰਕਾਰ ਨੂੰ, ਗਵਰਨਰ ਸਾਹਿਬ ਦੀ ਸਰਕਾਰ ਨੂੰ, ਪੰਜਾਬ ਦੇ ਅਵਾਮ ਨੂੰ ਇਸ ਗੱਲ ਦੀ ਮੁਬਾਰਕਬਾਦ ਦੇਣੀ ਚਾਹੁੰਦਾ ਹਾਂ ਕਿ ਅੰਮ੍ਰਿਤਸਰ ਜਿਹੜਾ ਹਵਾਈ ਅੱਡਾ ਹੈ, ਉਥੇ ਹੁਣ ਇੰਟਰਨੈਸ਼ਨਲ ਫਲਾਈਟਸ ਸ਼ੁਰੂ ਹੋ ਗਈਆਂ ਹਨ ਅਤੇ ਪੰਜਾਬ ਹੁਣ ਦੁਨੀਆਂ ਦੇ ਹਵਾਈ ਨਕਸ਼ੇ ਤੇ ਆ ਗਿਆ ਹੈ । ਜਿਸ ਦੌਰ ਵਿਚ ਅਸੀਂ ਅੱਜ ਦਾਖਲ ਹੋ ਰਹੇ ਹਾਂ ਉਸ ਦੇ ਵਿਚ ਬਿਨਾਂ ਸ਼ੱਕ ਸਿਵਲ ਏਵੀਏਸ਼ਨ ਬੜੀ ਅਹਿਮੀਅਤ ਰੱਖਦਾ ਹੈ । ਸਪੀਕਰ ਸਾਹਿਬ, ਮੇਰਾ ਇਕ ਸੁਪਨਾ ਹੈ ਕਿ ਇਕ ਦਿਨ ਪੰਜਾਬ ਵਿਚ ਚੰਡੀਗੜ੍ਹ ਦੇ ਨਜ਼ਦੀਕ ਪੰਜਾਬ ਦਾ ਆਪਣਾ ਪ੍ਰਾਈਵੇਟ ਇੰਟਰਨੈਸ਼ਨਲ ਏਅਰ ਪੋਰਟ ਹੋਵੇਗਾ ਜਿਹੜਾ ਕਿ ਪੰਜਾਬ ਦੀ ਇੰਡਸਟਰੀ ਦਾ, ਪੰਜਾਬ ਦੀ ਐਗਰੀਕਲਚਰ ਦਾ ਇਕ ਫੋਕਲ ਪੁਆਇੰਟ ਬਣ ਜਾਵੇਗਾ । ਸਪੀਕਰ ਸਾਹਿਬ, ਇਹ ਜਿਹੜਾ ਏਅਰ ਪੋਰਟ ਹੋਵੇਗਾ

[ਸਰਦਾਰ ਮਨਪ੍ਰੀਤ ਸਿੰਘ ਬਾਦਲ]
ਉਸਦੀ ਤਵੱਜੋ ਕਾਰਗੋ ਵੱਲ ਹੋਵੇਗੀ । ਜੇ ਅੱਜ ਅਸੀਂ ਦਿੱਲੀ ਤੋਂ ਕਾਰਗੋ ਭੇਜਣਾ ਹੈ ਤਾਂ ਉਸ ਵਾਸਤੇ ਘੱਟੋ ਘੱਟ 15 ਦਿਨ ਲਗਦੇ ਹਨ । ਉਥੇ ਲਾਈਨ ਲਗਦੀ ਹੈ ਕਿਉਂਕਿ ਜਹਾਜ਼ਾਂ ਵਿਚ ਏਨਾ ਸਾਮਾਨ ਚੁੱਕਣ ਦੀ ਸਮਰੱਥਾ ਨਹੀਂ । ਸਪੀਕਰ ਸਾਹਿਬ, ਇਹ ਜਿਹੜਾ ਪੰਜਾਬ ਦਾ ਏਅਰ ਪੋਰਟ ਹੋਵੇਗਾ ਉਹ ਹਰਿਆਣਾ, ਕਸ਼ਮੀਰ, ਹਿਮਾਚਲ ਪ੍ਰਦੇਸ਼, ਪੰਜਾਬ ਅਤੇ ਰਾਜਸਥਾਨ ਇਲਾਕੇ ਦਾ ਕਾਰਗੋ ਜੋ ਹੈ ਉਸ ਨੂੰ ਸੇਵਾ ਦੇਵੇਗਾ ਅਤੇ ਮੈਂ ਸਮਝਦਾ ਹਾਂ ਕਿ ਪੰਜਾਬ ਦੀ ਜਿਹੜੀ ਗਰੇਡਿੰਗ ਹੈ, ਪੰਜਾਬ ਦੀ ਜਿਹੜੀ ਪੈਕੇਜਿੰਗ ਇੰਡਸਟਰੀ ਹੈ ਉਹ ਪੰਜਾਬ ਦੀ ਏਅਰ ਪੋਰਟ ਦੀ ਹਦੂਦ ਵਿਚ ਹੋਵੇਗੀ । ਸਪੀਕਰ ਸਾਹਿਬ, ਪੰਜਾਬ ਦਾ ਜਿਹੜਾ ਫਲ. ਪੰਜਾਬ ਦੀਆਂ ਸਬਜੀਆਂ, ਫੁੱਲ, ਦੁੱਧ ਇਹ ਪੰਜਾਬ ਦੀ ਇੰਡਸਟਰੀਅਲ ਪ੍ਰੋਡਕਸ਼ਨ ਹੈ । ਪੰਜਾਬ ਦੀ ਇਸ ਇੰਡਸਟਰੀ ਦੀ ਪ੍ਰੋਡਕਸ਼ਨ ਨੂੰ ਸੰਸਾਰ ਦੀਆਂ ਮੰਡੀਆਂ ਵਿਚ ਫਰੋਖਤ ਕਰਨ ਦਾ ਮੌਕਾ ਮਿਲੇਗਾ । ਸਪੀਕਰ ਸਾਹਿਬ, ਕਾਰਗੋ ਫਲਾਈਟਸ ਜਿਹੜੀਆਂ ਹਨ ਉਹ ਯੂਰਪ ਤੋਂ, ਅਮਰੀਕਾ ਤੋਂ, ਮਿਡਲ ਈਸਟ ਵੱਲ ਸਮਾਨ ਦੇ ਕੇ ਖਾਲੀ ਵਾਪਸ ਆਉਂਦੀਆਂ ਹਨ ਅਤੇ ਉਹ ਥੋੜ੍ਹੇ ਜਿਹੇ ਪੈਸਿਆਂ ਨਾਲ ਹੀ ਪੰਜਾਬ ਪਹੁੰਚ ਕੇ ਸਾਰਾ ਸਮਾਨ ਯੂਰਪ ਅਤੇ ਅਮਰੀਕਾ ਵੱਲ ਵਾਪਸ ਲਿਜਾ ਸਕਦੀਆਂ ਹਨ । ਸਾਡੇ ਪੰਜਾਬ ਦੇ ਸੈਂਕੜੇ ਬੱਚੇ ਆਸਟਰੇਲੀਆ ਅਤੇ ਅਮਰੀਕਾ ਦੀਆਂ ਯੂਨੀਵਰਸਿਟੀਆਂ ਵਿਚ ਫਲਾਇੰਗ ਸਿੱਖਣ ਜਾਂਦੇ ਹਨ । ਏਅਰੋਨਾਟਿਕਲ ਇੰਜੀਨੀਅਰਿੰਗ ਅਤੇ ਐਮ. ਬੀ. ਏ. ਇਨ ਸਿਵਲ ਏਵੀਏਸ਼ਨ ਕਰਨ ਜਾਂਦੇ ਹਨ । ਜੇਕਰ ਸਾਡੀ ਸਟੇਟ ਵਿਚ ਇਹ ਇੰਟਰਨੈਸ਼ਨਲ ਏਅਰ ਪੋਰਟ ਸਥਾਪਤ ਹੋ ਜਾਵੇ ਤਾਂ ਅਸੀਂ ਇਸ ਖੇਤਰ ਵਿਚ ਸਿਖਲਾਈ ਵਾਸਤੇ ਇਕ ਯੂਨੀਵਰਸਿਟੀ ਬਣਾ ਸਕਦੇ ਹਾਂ ਜਿਥੋਂ ਕਿ ਸਾਡੇ ਬੱਚੇ ਵੱਧ ਤੋਂ ਵੱਧ ਸਿਖਲਾਈ ਲੈ ਸਕਦੇ ਹਨ । ਸਾਡੇ ਇਥੇ ਏਅਰ-ਕਰਾਫਟ ਓਵਰ-ਹਾਲਿੰਗ ਦੀਆਂ ਕੁਝ ਫੈਸਿਲਟੀਜ਼ ਮੌਜੂਦ ਹਨ । ਪਰ ਜ਼ਿਆਦਾਤਰ ਜਹਾਜ਼ ਸਾਨੂੰ ਸਿੰਘਾਪੁਰ ਅਤੇ ਇੰਗਲੈਂਡ ਭੇਜਣੇ ਪੈਂਦੇ ਹਨ । ਜੇ ਪੰਜਾਬ ਦਾ ਆਪਣਾ ਏਅਰ ਪੋਰਟ ਹੋਵੇਗਾ ਤਾਂ ਇਸ ਕੰਮ ਨੂੰ ਵੀ ਅਸੀਂ ਉਸ ਵਿਚ ਸ਼ਾਮਲ ਕਰ ਸਕਦੇ ਹਾਂ । ਜਦੋਂ ਅਸੀਂ ਵੈਸਟਰਨ ਹੈਮੀਸਫੀਅਰ ਤੋਂ ਈਸਟਰਨ ਹੈਮੀਸਫੀਅਰ ਵੱਲ ਸਫ਼ਰ ਕਰਦੇ ਹਾਂ ਤਾਂ ਜਹਾਜਾਂ ਨੂੰ ਰਸਤੇ ਵਿਚ ਤੇਲ ਪੁਆਉਣ ਲਈ ਰੁਕਣਾ ਪੈਂਦਾ ਹੈ ਕਿਉਂਕਿ ਉਨ੍ਹਾਂ ਵਿਚ ਤੇਲ ਬੜਾ ਥੋੜ੍ਹਾ ਹੁੰਦਾ ਹੈ । ਕਦੀ ਉਹ ਕੁਵੈਤ ਤੋਂ, ਕਦੀ ਡੁਬਈ ਤੋਂ, ਕਦੀ ਬਹਿਰੀਨ ਤੋਂ ਅਤੇ ਕਦੀ ਐਮੀਰਾਟਸ ਤੋਂ ਤੇਲ ਭਰਵਾਉਂਦੇ ਹਨ । ਪੰਜਾਬ ਦਾ ਹਵਾਈ ਅੱਡਾ ਇਕ ਟਰਾਂਜ਼ਿਟ ਏਅਰ ਪੋਰਟ ਹੋਵੇਗਾ ਤਾਂ ਸਾਨੂੰ ਇਸ ਤੋਂ ਆਮਦਨ ਹੋਵੇਗੀ । ਡਿਊਟੀ ਦਰੀ ਦੀ ਆਮਦਨ ਹੋਵੇਗੀ, ਹੋਟਲਾਂ ਦੇ ਬਿਜਨੈਸ ਤੋਂ ਵੀ ਆਮਦਨੀ ਹੋਵੇਗੀ, ਸਰਵਿਸਿਜ਼ ਦੀ ਆਮਦਨ ਵੀ ਹੋ ਸਕਦੀ ਹੈ । ਟੂਰਿਜ਼ਮ ਸੰਸਾਰ ਦੀ ਇਕ ਬਹੁਤ ਵੱਡੀ ਇੰਡਸਟਰੀ ਹੈ । ਪਿਲਗ੍ਰੀਮੇਜ ਟਰਿਜ਼ਮ ਪੰਜਾਬ ਵਿਚ ਵੀ ਵਧ ਸਕਦਾ ਹੈ ਕਿਉਂਕਿ ਅੱਜ ਪੰਜਾਬੀ ਸੰਸਾਰ ਦੇ ਹਰ ਕੋਨੇ ਵਿਚ ਅਬਾਦ ਹਨ । ਉਸ ਦਾ ਦਿਲ ਕਰਦਾ ਹੈ ਕਿ ਉਹ ਆਪਣੀ ਧਰਤੀ ਤੇ ਕਿਸੇ ਨਾ ਕਿਸੇ ਤਰ੍ਹਾਂ ਹੱਜ ਕਰਨ ਆਵੇ, ਤੀਰਥਾਂ ਦੇ ਦਰਸ਼ਨ ਕਰਨ ਆਵੇ । ਪੰਜਾਬ ਗੁਰੂਆਂ-ਪੀਰਾਂ, ਰਿਸ਼ੀਆਂ-ਮੁਨੀਆ ਦੀ ਧਰਤੀ ਹੈ । ਇਸ ਤਰ੍ਹਾਂ ਸੰਸਾਰ ਦੇ ਕਿਸੇ ਵੀ ਵੱਡੇ ਸ਼ਹਿਰ ਤੋਂ ਪੰਜਾਬ ਨੂੰ ਚਾਰਟਰਡ ਫਲਾਈਟਸ ਆ ਸਕਦੀਆ ਹਨ । ਜਿਸ ਤਰਾਂ ਨਹਿਰਾਂ ਦੇ

ਆਉਣ ਨਾਲ ਪੰਜਾਬ ਦਾ ਨਕਸ਼ਾ ਬਦਲਿਆ ਹੈ, ਉਸੇ ਤਰ੍ਹਾਂ ਜੇਕਰ ਪੰਜਾਬ ਵਿਚ ਦੂਸਰਾ ਇੰਟਰਨੈਸ਼ਨਲ ਏਅਰ ਪੋਰਟ ਹੋਵੇਗਾ ਤਾਂ ਪੰਜਾਬ ਦਾ ਨਕਸ਼ਾ ਹੋਰ ਵੀ ਬਦਲ ਜਾਵੇਗਾ। ਸਪੀਕਰ ਸਾਹਿਬ, ਅਸੀਂ ਤਾਂ ਕੋਸ਼ਿਸ਼ ਕਰ ਰਹੇ ਹਾਂ ਪਰ ਸੈਂਟਰ ਦੀ ਅਫਸਰਸ਼ਾਹੀ ਨੇ ਹਮੇਸ਼ਾ ਵਾਂਗੂ ਹੀ ਕਹਿਣਾ ਹੈ ਕਿ ਇਥੇ ਏਅਰ ਪੋਰਟ ਵਾਇਬਲ ਨਹੀਂ ਹੈ, ਇਥੇ ਮਾਲ ਨਹੀਂ ਮਿਲਣਾ, ਮੁਸਾਫਿਰ ਨਹੀਂ ਮਿਲਣੇ। ਮੈਂ ਸਮਝਦਾ ਹਾਂ ਕਿ ਇਸ ਵਿਸ਼ੇ ਤੇ ਸਾਡੀ ਆਪਣੀ ਜ਼ਿੱਦ ਚਾਹੀਦੀ ਹੈ It is a matter of state pride that we need Air Port. ਸਪੀਕਰ ਸਾਹਿਬ, ਮੇਰੇ ਬਜ਼ੁਰਗ ਇਕ ਗੱਲ ਸੁਣਾਇਆ ਕਰਦੇ ਸਨ। ਜਦੋਂ ਪਿੰਡਾਂ ਵਿਚ ਸੜਕਾਂ ਬਣਾਉਣ ਦਾ ਪ੍ਰੋਗਰਾਮ ਉਲੀਕਿਆ ਗਿਆ ਸੀ, ਬਿਜਲੀ ਦੇਣ ਦਾ ਪ੍ਰੋਗਰਾਮ ਬਣਾਇਆ ਗਿਆ ਸੀ, ਜਿਸ ਤਰ੍ਹਾਂ ਬਿਜਲੀ ਅਤੇ ਸੜਕਾਂ ਬਿਨਾਂ ਅਸੀਂ ਤਰੱਕੀ ਨਹੀਂ ਕਰ ਸਕਦੇ, ਇਸ ਤਰਾਂ ਇੰਟਰਨੈਸ਼ਨਲ ਏਅਰ ਪੋਰਟ ਬਗੈਰ ਅਸੀਂ ਤਰੱਕੀ ਨਹੀਂ ਕਰ ਸਕਦੇ, ਜਦੋਂ ਮਲੋਟ ਸ਼ਹਿਰ ਵਿਚ ਬਿਜਲੀ ਦੀਆਂ ਤਾਰਾਂ ਪਾਉਣ ਵਾਲੇ ਆਏ ਅਤੇ ਬਿਜਲੀ ਵਿਭਾਗ ਦੇ ਮੁਲਾਜ਼ਮ ਖੰਭੇ ਗੱਡਣ ਲਗੇ ਤਾਂ ਪਿੰਡ ਦੇ ਲੋਕ ਕਹਿੰਦੇ ਕਿ ਖੰਭੇ ਤਾਂ ਖੁਸ਼ੀ ਨਾਲ ਗੱਡੋ ਪਰ ਬਿਜਲੀ ਕਿਸੇ ਨੇ ਨਹੀਂ ਲੈਣੀ ਕਿਉਂਕਿ ਇਸ ਨਾਲ ਮਰ ਜਾਈਦਾ ਹੈ। ਇਸੇ ਤਰ੍ਹਾਂ ਸੜਕਾਂ ਬਣਾਉਣ ਵੇਲੇ ਲੋਕ ਕਹਿੰਦੇ ਸਨ ਕਿ ਸਾਨੂੰ ਤਾਂ ਸੜਕਾਂ ਦੀ ਲੋੜ ਨਹੀਂ। ਸੜਕਾਂ ਬਣਨ ਨਾਲ ਸਾਡੇ ਡੰਗਰ ਚੋਰੀ ਹੋ ਜਾਣਗੇ, ਸਾਡੀਆਂ ਔਰਤਾਂ ਨੂੰ ਲੈ ਜਾਣਗੇ। ਫਿਰ ਉਨ੍ਹਾਂ ਨੂੰ ਲੱਭਣ ਲਈ ਸੜਕਾਂ ਤੇ ਸਾਨੂੰ ਪੈੜ ਨਹੀਂ ਲੱਭਣੀ। ਸਪੀਕਰ ਸਾਹਿਬ, ਮੈਂ ਇਕ ਗੱਲ ਕਹਿਣੀ ਚਾਹੁੰਦਾ ਹਾਂ ਕਿ ਜੇ ਪੰਜਾਬ ਸਰਕਾਰ ਨੇ ਫੈਸਲਾ ਨਾ ਲਿਆ ਅਤੇ ਇਹ ਫੈਸਲਾ ਹਰਿਆਣੇ ਦੀ ਸਰਕਾਰ ਨੇ ਲੈ ਲਿਆ ਜਾਂ ਯੂ. ਪੀ. ਦੀ ਸਰਕਾਰ ਨੇ ਲੈ ਲਿਆ ਤਾਂ ਪੰਜਾਬ ਬਹੁਤ ਪਿਛੇ ਰਹਿ ਜਾਵੇਗਾ। We have to prompt them. ਅਸੀਂ 10 ਸਾਲ ਪਹਿਲਾਂ ਇਹ ਫੈਸਲਾ ਲੈਣਾ ਹੈ।

ਅੱਗੇ ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਵਿਚ ਸਪੋਰਟਸ ਦਾ ਜ਼ਿਕਰ ਕੀਤਾ ਹੈ। ਪੰਜਾਬ ਦੇਸ਼ ਦਾ ਸਭ ਤੋਂ ਪਹਿਲਾ ਸੂਬਾ ਹੈ ਜਿਸ ਨੇ ਖੇਡਾਂ ਵਾਸਤੇ ਸਪੋਰਟਸ ਡਿਪਾਰਟਮੈਂਟ ਕਾਇਮ ਕੀਤਾ। ਹਿੰਦੁਸਤਾਨ ਦੀ ਕੋਈ ਵੀ ਐਸੀ ਖੇਡ ਨਹੀਂ ਜਿਸ ਵਿਚ ਕਿ ਪੰਜਾਬੀਆਂ ਨੇ ਕਮਾਲ ਹਾਸਲ ਨਾ ਕੀਤਾ ਹੋਵੇ। ਸਪੀਕਰ ਸਾਹਿਬ, ਮੈਂ ਉਨ੍ਹਾਂ ਸਪੋਰਟਸ ਦੇ ਵਿਅਕਤੀਆਂ ਦਾ, ਉਸਤਾਦਾਂ ਦਾ, ਕੋਚਾਂ ਦਾ ਇਸ ਹਾਊਸ ਵਿਚ ਸ਼ੁਕਰੀਆ ਅਦਾ ਕਰਨਾ ਚਾਹੁੰਦਾ ਹਾਂ ਜਿਨ੍ਹਾਂ ਨੇ ਆਪਣੇ ਖੂਨ-ਪਸੀਨੇ ਅਤੇ ਮਿਹਨਤ ਦੇ ਨਾਲ ਪੰਜਾਬ ਦਾ ਨਾਂ ਰੋਸ਼ਨ ਕੀਤਾ ਹੈ। ਗਵਰਨਰ ਸਾਹਿਬ ਨੇ ਫਰਮਾਇਆ ਹੈ ਕਿ ਪੰਜਾਬ ਨੇ ਦ੍ਰਿੜ ਨਿਸ਼ਚਾ ਕੀਤਾ ਹੋਇਆ ਹੈ ਕਿ ਪੰਜਾਬ ਨੇ ਖੇਡਾਂ ਵਿਚ ਆਪਣੀ ਸਰਪ੍ਰਸਤੀ ਬਰਕਰਾਰ ਰੱਖਣੀ ਹੈ। ਮੈਂ ਭਾਰਤੀ ਜਨਤਾ ਪਾਰਟੀ ਅਤੇ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਨੂੰ ਦਾਦ ਦਿੰਦਾ ਹਾਂ ਕਿ ਉਨ੍ਹਾਂ ਨੇ ਇਕ ਖ਼ਸੂਸੀ ਕਮੇਟੀ ਬਣਾਈ ਹੈ ਕਿ ਅਗਲੇ ਆਉਣ ਵਾਲੇ 15 ਸਾਲਾਂ ਵਿਚ ਬਲਿਊ-ਪ੍ਰਿੰਟ ਤਿਆਰ ਕੀਤੇ ਜਾਣ ਕਿ ਅਸੀਂ ਨੈਸ਼ਨਲ ਗੇਮਾਂ ਵਿਚ ਕਿਸ ਤਰ੍ਹਾਂ ਪਹਿਲੇ ਨੰਬਰ ਤੇ ਆਉਣਾ ਹੈ। ਦੂਸਰੇ ਜਾਂ ਤੀਸਰੇ ਸਥਾਨ ਤੇ ਆਉਣਾ ਸਾਨੂੰ ਪ੍ਰਵਾਨ ਨਹੀਂ। ਸੀ. ਐਮ. ਸਾਹਿਬ ਨੇ ਉਸ ਕਮੇਟੀ ਦੀ ਪਹਿਲੀ ਮੀਟਿੰਗ ਦੀ ਆਪ ਕਿਆਦਤ ਕੀਤੀ। ਮੈਨੂੰ ਵੀ ਉਸ ਕਮੇਟੀ ਵਿਚ ਬੈਠਣ ਦਾ ਮੌਕਾ ਮਿਲਿਆ ਹੈ। ਇਹ ਕਮੇਟੀ ਜਲਦੀ ਹੀ ਸਰਕਾਰ ਨੂੰ ਸਿਫਾਰਸ਼ਾਂ ਭੇਜਣ ਵਾਲੀ ਹੈ। ਸਪੀਕਰ ਸਾਹਿਬ, ਜੋ 23 ਜਾਂ 26 ਡਸਿਪਲਨ ਨੈਸ਼ਨਲ ਗੇਮਾਂ ਵਿਚ

[ਸਰਦਾਰ ਮਨਪ੍ਰੀਤ ਸਿੰਘ ਬਾਦਲ]

ਹੁੰਦੇ ਹਨ, ਅਸੀਂ ਉਨ੍ਹਾਂ ਵਿਚੋਂ ਹਰ ਡਸਿਪਲਨ ਨੂੰ ਇਕ ਇਕ ਸਰਕਾਰੀ ਮਹਿਕਮੇ ਨੂੰ ਦੇਣਾ ਹੈ, ਚਾਹੇ ਬਿਜਲੀ ਬੋਰਡ ਹੈ, ਚਾਹੇ ਪੰਜਾਬ ਪੁਲਿਸ ਹੈ, ਮਾਰਕਫੈਡ ਹੈ ਜਾਂ ਹੋਰ ਕਿਸੇ ਮਹਿਕਮੇ ਨੂੰ ਭੇਜੀਏ ਅਤੇ ਉਥੇ ਉਹ ਆਪਣੀ ਆਪਣੀ ਗੇਮ ਦੀ ਤਾਲੀਮ ਖਿਡਾਰੀਆਂ ਨੂੰ ਦੇਣ। ਸਰਕਾਰ ਉਨ੍ਹਾਂ ਨੂੰ ਖਰਚਾ ਦੇਵੇ ਫਿਰ ਉਹ ਜ਼ਿੰਮੇਵਾਰ ਹੋਣਗੇ ਜੇ ਪੰਜਾਬ ਦੀ ਟੀਮ ਅੱਵਲ ਨੰਬਰ ਤੇ ਨਾ ਆਈ। ਸਪੋਰਟਸ ਦੀ ਟਰੇਨਿੰਗ ਦੇਣ ਨਾਲ ਸੂਬਾ ਸਿਹਤਯਾਬ ਹੁੰਦਾ ਹੈ ਅਤੇ ਇਸ ਦੇ ਨਾਲ ਆਪਸ ਵਿਚ ਭਾਈਚਾਰਕ ਸਬੰਧ ਵੀ ਵਧਦੇ ਹਨ। ਸਪੋਰਟਸ ਦੇ ਮਾਧਿਅਮ ਤੋਂ ਦੇਖਿਆ ਗਿਆ ਹੈ ਕਿ ਆਪਸ ਵਿਚ ਮਿਲ-ਬੈਠ ਕੇ ਜਿਉਣ ਦਾ ਸਬਕ ਮਿਲਦਾ ਹੈ ਅਤੇ ਇਸ ਤਰ੍ਹਾਂ ਨੈਸ਼ਨਲ ਇਨਟੈਗਰੇਸ਼ਨ ਵਿਚ ਵਾਧਾ ਹੁੰਦਾ ਹੈ। ਸਪੀਕਰ ਸਾਹਿਬ, ਜਦੋਂ ਰੂਸ ਕਮਿਊਨਿਸਟ ਹੁੰਦਾ ਸੀ, ਈਸਟ ਜਰਮਨੀ ਕਮਿਊਨਿਸਟ ਹੁੰਦਾ ਸੀ ਤਾਂ ਉਨ੍ਹਾਂ ਨੇ ਵੀ ਪਬਲੀਕੇਸ਼ਨ ਵਾਸਤੇ ਸਪੋਰਟਸ ਨੂੰ ਅਪਣਾਇਆ ਸੀ। ਅਸੀਂ ਵੀ ਪੰਜਾਬ ਦੇ ਲੋਕ ਸਪੋਰਟਸ ਨੂੰ ਇਕ ਵਹੀਕਲ, ਗੱਡੀ ਬਣਾ ਸਕਦੇ ਹਾਂ ਪੰਜਾਬ ਦੀ ਸ਼ਾਨ ਵਾਸਤੇ, ਪੰਜਾਬ ਦੀ ਸ਼ੋਹਰਤ ਵਾਸਤੇ। ਸਪੀਕਰ ਸਾਹਿਬ, ਸਭ ਤੋਂ ਵੱਡੀ ਗੱਲ ਸਾਡੇ ਕੋਲ ਜੋ ਸਾਬਕਾ ਖਿਡਾਰੀ ਹਨ, ਉਹ ਸਾਡੇ ਕੋਲ ਬਹੁਤ ਵੱਡਾ ਖਜ਼ਾਨਾ ਹੈ, ਓਲੰਪੀਅਨ ਹਨ, ਸਾਡੀ ਮਦਦ ਕਰਨ ਲਈ ਉਹ ਤਿਆਰ ਹਨ। ਉਨ੍ਹਾਂ ਦੇ ਕਾਰਨਾਮਿਆਂ ਤੇ ਸਾਨੂੰ ਮਾਣ ਹੈ। ਸਪੀਕਰ ਸਾਹਿਬ, ਜਿਥੇ ਖੇਡਾਂ ਦੀ ਗੱਲ ਚਲਦੀ ਹੈ, ਮੈਂ ਸਮਝਦਾ ਹਾਂ ਕਿ ਇਹ ਗੱਲ ਅਧੂਰੀ ਰਹਿ ਜਾਵੇਗੀ ਜੇ ਖੇਡਾਂ ਵਿਚ ਮੈਂ ਪੰਜਾਬ ਪੁਲਿਸ ਦਾ ਜ਼ਿਕਰ ਨਾ ਕਰਾਂ। ਜੇ ਅੱਜ ਪੰਜਾਬ ਪੁਲਿਸ ਨਾ ਹੁੰਦੀ ਤਾਂ ਪੰਜਾਬ ਦਾ ਖੇਡਾਂ ਦਾ ਮਿਆਰ ਅਧੂਰਾ ਰਹਿ ਜਾਂਦਾ। ਖਾਸ ਤੌਰ ਤੇ ਮੈਂ ਸਰਦਾਰ ਮਹਿਲ ਸਿੰਘ ਭੁੱਲਰ ਦਾ ਨਾਮ ਲੈਣਾ ਚਾਹੁੰਦਾ ਹਾਂ ਜਿਨ੍ਹਾਂ ਦਾ ਖੇਡਾਂ ਵਿਚ ਬਹੁਤ ਵੱਡਾ ਕਿਰਦਾਰ ਹੈ। ਸਪੀਕਰ ਸਾਹਿਬ, ਅੱਜ ਮੈਂ ਹਾਊਸ ਤੋਂ, ਸੀ. ਐਮ. ਸਾਹਿਬ ਤੋਂ ਇਕ ਚੀਜ਼ ਮੰਗਦਾ ਹਾਂ ਕਿ ਪੀ. ਏ. ਪੀ. ਕੰਪਲੈਕਸ ਜਲੰਧਰ ਵਿਚ ਇਕ ਮਲਟੀਪਰਪਜ਼ ਇਨਡੋਰ ਸਟੇਡੀਅਮ ਦੀ ਲੋੜ ਹੈ ਜਿਥੇ ਕਿ ਪੰਜਾਬ ਦੀਆਂ ਸਾਰੀਆਂ ਟੀਮਾਂ ਟਰੇਨਿੰਗ ਲੈ ਸਕਣ ਅਤੇ ਪੰਜਾਬ ਦਾ ਨਾਮ ਉੱਚਾ ਕਰ ਸਕਣ, ਭਾਵੇਂ ਇਹ 4 ਸਾਲ ਵਿਚ ਬਣ ਜਾਵੇ। ਪਰ ਇਹ ਇਸ ਤਰ੍ਹਾਂ ਦਾ ਹੋਣਾ ਚਾਹੀਦਾ ਹੈ ਕਿ ਇਕ ਪਾਸੇ ਤਾਂ ਆਗਰੇ ਦਾ ਤਾਜਮਹਿਲ ਹੋਵੇ ਅਤੇ ਦੂਜੇ ਪਾਸੇ ਇਹ ਸਪੋਰਟਸ ਦਾ ਕੰਪਲੈਕਸ ਹੋਵੇ।

ਇਕ ਗੱਲ ਜਿਹੜੀ ਮੇਰੇ ਦਿਲ ਦੇ ਬਹੁਤ ਨਜ਼ਦੀਕ ਹੈ ਉਹ ਹੈ ਪੰਜਾਬ ਦੇ ਐਨ. ਆਰ. ਆਈਜ਼ ਦੀ। ਉਹ ਸਪੀਕਰ ਸਾਹਿਬ, ਸਾਡੇ ਹੰਸ ਹਨ ਜਿਹੜੇ ਬਾਹਰਲੇ ਮੁਲਕਾਂ ਵਿਚ ਗਏ ਹਨ। ਜਦੋਂ ਵੀ ਉਹਨਾਂ ਦੀ ਗੱਲ ਚਲਦੀ ਹੈ ਤਾਂ ਹਮੇਸ਼ਾ ਇਹ ਗੱਲ ਚਲਦੀ ਹੈ ਕਿ ਤੁਸੀਂ ਕਿਵੇਂ ਨਾ ਕਿਵੇਂ ਪੰਜਾਬ ਵਿਚ ਪੈਸਾ ਲਗਾਓ ਅਤੇ ਕਿਵੇਂ ਨਾ ਕਿਵੇਂ ਇਨਵੇਸਟਮੈਂਟ ਕਰੋ। ਸਪੀਕਰ ਸਾਹਿਬ, ਅੱਜ ਲੋੜ ਹੈ ਕਿ ਉਨ੍ਹਾਂ ਦੇ ਦਿਲਾਂ ਨੂੰ ਅਸੀਂ ਜਿੱਤੀਏ। ਉਨ੍ਹਾਂ ਦੇ ਮਨਾਂ ਵਿਚ ਜੋ ਡਰ ਬੈਠਾ ਹੋਇਆ ਹੈ, ਉਸ ਨੂੰ ਦੂਰ ਕਰੀਏ, ਫਿਰ ਉਹ ਇਨਵੈਸਟਮੈਂਟ ਇਥੇ ਜ਼ਰੂਰ ਕਰਨਗੇ। ਉਨ੍ਹਾਂ ਨੂੰ ਇਹ ਮਹਿਸੂਸ ਹੋਵੇਗਾ ਕਿ ਅਸੀਂ ਉਨ੍ਹਾਂ ਦੇ ਨਾਲ ਹਮਦਰਦੀ ਕਰਦੇ ਹਾਂ। ਸਪੀਕਰ ਸਾਹਿਬ, ਜਿਹੜੇ ਇਥੇ 10-20 ਕਰੋੜ ਰੁਪਏ ਖਰਚ ਸਕਦੇ ਹਨ, ਮੈਂ ਉਨ੍ਹਾਂ ਦੀ ਗੱਲ ਨਹੀਂ ਕਰਦਾ ਹਾਂ। ਮੈਂ ਉਨ੍ਹਾਂ ਦੀ ਗੱਲ ਕਰਦਾ ਹਾਂ ਜੋ ਅਮਰੀਕਾ ਵਿਚ ਪੈਟਰੋਲ ਪੰਪਾਂ ਤੇ ਪੈਟਰੋਲ ਪਾਉਂਦੇ ਹਨ ਅਤੇ ਇੰਗਲੈਂਡ ਵਿਚ ਏਅਰ ਪੋਰਟ ਤੇ ਝਾੜੂ ਮਾਰਦੇ ਹਨ ਪਰ ਜਦੋਂ ਉਹ 10-12 ਸਾਲ ਪਿਛੋਂ ਆਪਣੇ

ਦੇਸ਼ ਹਿੰਦੁਸਤਾਨ ਵਿਚ ਆਉਂਦੇ ਹਨ ਤਾਂ ਇਥੇ ਉਨ੍ਹਾਂ ਨੂੰ ਜ਼ਲੀਲ ਹੋਣਾ ਪੈਂਦਾ ਹੈ । ਇਥੇ ਪਿੰਡਾਂ ਵਿਚ ਜੋ ਉਨ੍ਹਾਂ ਦੀਆਂ ਜਾਇਦਾਦਾਂ ਹੁੰਦੀਆਂ ਹਨ, ਉਹ ਉਨ੍ਹਾਂ ਤੋਂ ਖੋਹੀਆਂ ਜਾ ਚੁੱਕੀਆਂ ਹੁੰਦੀਆਂ ਹਨ ਕਿਉਂਕਿ ਇਥੇ ਕਰੀਮੀਨਲ ਪ੍ਰੋਸੀਜਰ ਹੈ ਕਿ 5-7 ਸਾਲ ਬਾਅਦ ਦਾਅਵਾ ਹੀ ਨਹੀਂ ਹੋ ਸਕਦਾ । ਇਸ ਲਈ ਸਪੀਕਰ ਸਾਹਿਬ, ਪੰਜਾਬੀਆਂ ਦੀ ਬਹੁਤ ਲੰਮੇ ਸਮੇਂ ਤੋਂ ਇਹ ਮੰਗ ਹੈ ਕਿ ਉਨ੍ਹਾਂ ਨੂੰ ਡਿਊਅਲ ਸਿਟੀਜ਼ਨ-ਸ਼ਿਪ ਦਿੱਤੀ ਜਾਵੇ । ਅੱਜ ਸਪੀਕਰ ਸਾਹਿਬ ਮੌਕਾ ਹੈ ਕਿ ਬੰਗਲਾ ਦੇਸ਼ ਅਤੇ ਕਈ ਹੋਰ ਦੇਸ਼ ਪਾਕਿਸਤਾਨ ਆਦਿ ਵਿਚ ਜਿਵੇਂ ਡਿਊਅਲ ਸਿਟੀਜ਼ਨ-ਸ਼ਿਪ ਦਿੱਤੀ ਜਾ ਸਕਦੀ ਹੈ ਤਾਂ ਸਾਡੇ ਮੁਲਕ ਨੂੰ ਕੀ ਹੋਇਆ ਹੈ ? ਇਥੇ ਹਮੇਸ਼ਾ ਕਹਿੰਦੇ ਹਨ ਕਿ ਮੁਲਕ ਦੀ ਅਖੰਡਤਾ ਨੂੰ ਖਤਰਾ ਹੈ, ਟੈਰੋਰਿਸਟ ਆ ਜਾਣਗੇ । ਹਿੰਦੁਸਤਾਨ ਦੀ ਸਰਕਾਰ ਕੋਲ ਸਿਕਿਉਰਟੀ ਫੋਰਸਿਜ਼ ਹਨ, ਜੇ ਕੋਈ 1-2% ਇਹ ਜਿਹੇ ਲੋਕ ਹਨ ਤਾਂ ਵੀ ਮੈਂ ਸਮਝਦਾ ਹਾਂ ਕਿ ਉਨ੍ਹਾਂ ਲਈ ਸਹੀ ਇੰਤਜ਼ਾਮ ਕੀਤੇ ਜਾ ਸਕਦੇ ਹਨ ।

ਸਪੀਕਰ ਸਾਹਿਬ, ਮੈਂ ਇਕ ਗੱਲ ਅਖੀਰਲੀ ਕਹਿਣੀ ਚਾਹਾਂਗਾ ਕਿ ਪੰਜਾਬ ਦੇ ਵਿਚ ਸਾਨੂੰ ਲੋੜ ਹੈ ਕਿ ਅਸੀਂ ਇਕ ਉਰਦੂ ਦੀ ਅਕੈਡਮੀ ਕਾਇਮ ਕਰੀਏ । ਜੇ ਹਰਿਆਣਾ ਜਿਸ ਦਾ ਉਰਦੂ ਨਾਲ ਕੋਈ ਵਾਸਤਾ ਨਹੀਂ, ਜੇ ਉਹ ਸੂਬੇ ਵਾਲੇ ਉਰਦੂ ਅਕੈਡਮੀ ਕਾਇਮ ਕਰ ਸਕਦੇ ਹਨ ਤਾਂ ਪੰਜਾਬੀ ਜਿਹੜੇ ਕਿ ਅਸੀਂ ਵਾਰਸ ਹਾਂ ਸਾਹਿਰ ਲੁਧਿਆਣਵੀ ਦੇ, ਫ਼ਕੀਰ ਜਲੰਧਰੀ ਦੇ, ਸ਼ਫ਼ੀਰ ਜਲੰਧਰੀ ਜਿਨ੍ਹਾਂ ਦਾ ਲਿਖਿਆ ਤਰਾਨਾ ਅੱਜ-ਕੱਲ੍ਹ ਪਾਕਿਸਤਾਨ ਦਾ ਕੌਮੀ ਤਰਾਨਾ ਹੈ । ਇਸੇ ਤਰ੍ਹਾਂ ਇਕਬਾਲ, ਫੈਜ਼ ਅਤੇ ਮੰਟੋ ਵੀ ਉਰਦੂ ਸਾਹਿਤਕਾਰ ਹੋਏ ਹਨ ਤਾਂ ਇਹ ਇਕ ਬਹੁਤ ਅੱਛੀ ਗੱਲ ਹੋਵੇਗੀ । ਇਹ ਜਿਹੜਾ ਸਾਡਾ 500 ਸਾਲ ਦਾ ਵਿਰਸਾ ਹੈ, ਉਸ ਨੂੰ ਅਸੀਂ ਭੁਲਾ ਨਹੀਂ ਸਕਦੇ । ਠੀਕ ਹੈ ਕਿ ਹਿੰਦੀ ਸਾਡੀ ਮਾਤਰੀ ਜ਼ੁਬਾਨ ਹੈ, ਸਾਡੀ ਕੌਮੀ ਜ਼ੁਬਾਨ ਹੈ ਪਰ ਮੈਂ ਕਹਾਂਗਾ ਕਿ ਉਰਦੂ ਜ਼ੁਬਾਨ ਦਾ ਕਤਲ ਹੋ ਰਿਹਾ ਹੈ । ਇਸ ਕਰਕੇ ਸਾਨੂੰ ਮਲੇਰਕੋਟਲਾ ਵਿਖੇ ਇਕ ਉਰਦੂ ਅਕੈਡਮੀ ਬਣਾਉਣੀ ਚਾਹੀਦੀ ਹੈ ਜਿਸ ਨਾਲ ਸੂਬੇ ਦੀ ਸ਼ਾਨ ਵਧੇਗੀ । (ਥੰਪਿੰਗ) ਸਪੀਕਰ ਸਾਹਿਬ, ਮੈਂ ਮਿੱਥੇ ਗਏ ਵਕਤ ਤੋਂ ਜ਼ਿਆਦਾ ਟਾਈਮ ਲੈ ਚੁੱਕਾ ਹਾਂ । ਮੈਂ ਇਕ ਵਾਰੀ ਫਿਰ ਇਹ ਮਤਾ ਜੋ ਖਿਆਲਾ ਸਾਹਿਬ ਨੇ ਰੱਖਿਆ ਹੈ, ਇਸ ਦੀ ਤਾਈਦ ਕਰਦਾ ਹਾਂ ਔਰ ਇਸ ਦੇ ਨਾਲ ਹੀ ਸਰਕਾਰ ਨੂੰ ਮੁਬਾਰਕਬਾਦ ਦਿੰਦਾ ਹਾਂ । ਬਹੁਤ ਬਹੁਤ ਧੰਨਵਾਦ ।

**ਸ੍ਰੀ ਜਗਦੀਸ਼** ਸਾਹਨੀ (ਬਟਾਲਾ) : ਮਾਨਯੋਗ ਸਪੀਕਰ ਸਾਹਿਬ, ਜੋ ਮਤਾ ਖਿਆਲਾ ਸਾਹਿਬ ਨੇ ਰੱਖਿਆ ਹੈ ਅਤੇ ਜਿਸ ਨੂੰ ਸ੍ਰੀ ਤ੍ਰਿਕਸ਼ਨ ਸੂਦ ਨੇ ਸੈਕਿੰਡ ਕੀਤਾ ਹੈ, ਮੈਂ ਉਸ ਦੀ ਤਾਈਦ ਕਰਦਾ ਹਾਂ ਔਰ ਮੈਂ ਗਵਰਨਰ ਸਾਹਿਬ ਦਾ ਬਹੁਤ ਧੰਨਵਾਦੀ ਹਾਂ ਕਿਉਂਕਿ ਉਨ੍ਹਾਂ ਨੇ ਸਾਨੂੰ ਐਡਰੈਸ ਕੀਤਾ ਹੈ । ਇਸ ਐਡਰੈਸ ਵਿਚ ਸਾਡੀ ਸਰਕਾਰ ਦੀਆਂ ਪਿਛਲੇ ਸਾਲ ਦੀਆਂ ਕਾਰਵਾਈਆਂ ਨੂੰ ਦਰਸਾਇਆ ਗਿਆ ਹੈ ਅਤੇ ਅੱਗੇ ਜੋ ਕਦਮ ਚੁੱਕੇ ਜਾਣੇ ਹਨ, ਉਨ੍ਹਾਂ ਨੂੰ ਵੀ ਦਰਸਾਇਆ ਗਿਆ ਹੈ । ਪਰੰਤੂ ਸਪੀਕਰ ਸਾਹਿਬ, ਡਿਸਕਸ਼ਨ ਦੌਰਾਨ ਸਾਡੀ ਭੈਣ ਜੀ ਨੇ ਇਕ ਬਹੁਤ ਹੀ ਭਿਆਨਕ ਤਸਵੀਰ ਪੰਜਾਬ ਦੀ ਪੇਸ਼ ਕੀਤੀ ਹੈ ਜਿਸ ਨੂੰ ਸੁਣ ਕੇ ਹੈਰਾਨਗੀ ਹੁੰਦੀ ਹੈ । ਜੋ ਤਸਵੀਰ ਇਨ੍ਹਾਂ ਨੇ ਦੱਸੀ ਹੈ, ਉਸ ਮੁਤਾਬਿਕ ਤਾਂ ਪੰਜਾਬ ਵਿਚ ਸਭ ਕੁਝ ਹੀ ਖਤਮ ਹੋ ਚੁੱਕਾ ਹੈ ਔਰ ਇਨ੍ਹਾਂ ਨੇ ਪੰਜਾਹ ਸਾਲ ਦੀ ਕਾਂਗਰਸ ਸੱਤਾ ਦਾ ਗੁਣਗਾਨ ਕੀਤਾ ਹੈ ਜਿਸ ਨੂੰ ਸੁਣ ਕੇ ਅਸੀਂ ਹੈਰਾਨ ਹੋਏ ਹਾਂ । ਮੈਂ ਇਕ ਛੋਟੀ ਜਿਹੀ ਗੱਲ ਕਰਦਾ ਹਾਂ । ਜਿਸ ਤਰ੍ਹਾਂ ਕੋਈ ਬੱਚਾ ਜੰਮਦਾ ਹੈ । ਜਿਵੇਂ ਮੇਰੀ ਉਮਰ ਹੁਣ 54 ਸਾਲ ਦੀ ਹੈ ਅਤੇ ਮੈਂ 54 ਸਾਲ ਪਹਿਲਾ ਜੰਮਿਆ ਹਾਂ । ਮੈਂ ਜੋ ਆਪਣੇ

[ਸ਼੍ਰੀ ਜਗਦੀਸ਼ ਸਾਹਨੀ]

ਨਹੁੰ ਨਾ ਕੱਟਦਾ ਤਾਂ ਇਹ ਕਾਫ਼ੀ ਵੱਧ ਜਾਣੇ ਸਨ । ਇਸੇ ਤਰ੍ਹਾਂ ਕਾਂਗਰਸ ਸਰਕਾਰ ਨੇ ਕਾਫ਼ੀ ਕੁਝ ਕੀਤਾ । ਕਾਫ਼ੀ ਦੇਣ ਇਨ੍ਹਾਂ ਦੀ ਹੈ । ਅੱਜ ਸਾਡੇ ਵਿਚ ਫ਼ਿਰਕਾਪ੍ਰਸਤੀ, ਭੇਦ-ਭਾਵ ਔਰ ਜਾਤੀ-ਵਾਦ ਜੋ ਹੈ, ਇਹ ਸਭ ਕਾਂਗਰਸ ਦੀ ਦੇਣ ਹੈ । ਇਹ ਸਾਰਾ ਕੁਝ ਕਾਂਗਰਸ ਸਰਕਾਰ ਨੇ ਦਿੱਤਾ ਸਾਰੇ ਮੁਲਕ ਨੂੰ, ਔਰ ਖਾਸ ਕਰਕੇ ਪਾਰਟੀਕੁਲਰਲੀ ਪੰਜਾਬ ਨੂੰ । (ਸ਼ੇਮ ਸ਼ੇਮ ਦੀਆਂ ਆਵਾਜ਼ਾਂ) ਅੱਜ ਦੀ ਦੇਣ ਦਾ ਇਹ ਨਜ਼ਰੀਆ ਵੇਖੋ । ਦਸਵੀਂ ਪਾਤਸ਼ਾਹੀ ਨੇ ਸਾਨੂੰ ਜੋ ਹੁਕਮਨਾਮਾ ਦਿੱਤਾ ਸੀ, ਨੌਵੀਂ ਪਾਤਸ਼ਾਹੀ ਨੇ ਜੋ ਸੀਸ ਦਿੱਤਾ ਸੀ, ਹਿੰਦੂ-ਸਿੱਖ ਏਕਤਾ ਦਿੱਤੀ ਸੀ, ਉਹ ਇਸ ਸਰਕਾਰ ਦੀ ਦੇਣ ਹੈ ਕਿ ਇਨ੍ਹਾਂ ਨੇ ਹਿੰਦੂ-ਸਿੱਖ ਵਿਚ ਪਾੜਾ ਪਾ ਦਿੱਤਾ । ਅੱਜ ਇਹ ਉਸ ਦਾਦ ਨੂੰ ਭੁੱਲ ਕੇ ਹਿੰਦੂ-ਸਿੱਖ ਨੂੰ ਮਾਰਨ ਤੁਰ ਪਏ । ਭੈਣ ਜੀ ਨੇ ਕਿਹਾ ਕਿ ਪਹਿਲਾਂ ਹਿੰਦੂ ਮੱਥਾ ਟੇਕਣ ਜਾਂਦੇ ਸਨ ਪਰ ਇਨ੍ਹਾਂ ਨੇ ਸੰਤਾਂ ਨੂੰ ਭੇਜ ਕੇ ਕੀ ਹਾਲਾਤ ਪੈਦਾ ਕੀਤੇ ? ਸਪੀਕਰ ਸਾਹਿਬ, ਹੈਰਾਨੀ ਦੀ ਗੱਲ ਹੈ ਕਿ ਮੈਂ ਉਸ ਦਿਨ ਉਥੇ ਸੀ ਜਦੋਂ ਸੰਤਾਂ ਨੇ ਮਹਿਤਾ ਚੌਂਕ ਵਿਚ ਆਪਣੀ ਗ੍ਰਿਫ਼ਤਾਰੀ ਦਿੱਤੀ । ਮੈਂ ਦਾਦ ਦਿੰਦਾ ਹਾਂ ਕਾਂਗਰਸ ਸਰਕਾਰ ਨੂੰ ਕਿ ਉਸ ਸਮੇਂ ਗ੍ਰਿਫ਼ਤਾਰੀ ਦੇਣ ਤੋਂ ਪਹਿਲਾਂ ਐਸ. ਐਸ. ਪੀ. ਨੇ ਸੰਤਾਂ ਨੂੰ ਸਲੂਟ ਮਾਰਿਆ ਅਤੇ ਫਿਰ ਲੈਣ ਆਇਆ । ਮੈਂ ਦਾਦ ਦਿੰਦਾ ਹਾਂ । ਇਹ ਅੱਜ ਗੱਲਾਂ ਕਰਦੇ ਹਨ । ਉਸ ਵੇਲੇ ਬੜਾ ਚੰਗਾ ਮਾਹੌਲ ਸੀ । ਮੈਂ ਅੱਖੀਂ ਦੇਖਿਆ ਔਰ ਕੰਨੀਂ ਸੁਣਿਆ ਹੈ । ਮੈਂ ਮਹਿਤਾ ਚੌਂਕ ਵਿਚ ਹੀ ਸੀ ਜਦੋਂ ਸੰਤਾਂ ਨੂੰ ਮਾਣ ਨਾਲ ਲੈ ਕੇ ਗਿਆ ਔਰ ਕਾਂਗਰਸ ਸਰਕਾਰ ਨੇ ਉਸ ਨੂੰ ਹਰਿਮੰਦਰ ਸਾਹਿਬ ਵਿਚ ਬਿਠਾਇਆ । ਇਹ ਦੋ ਧੜਿਆਂ ਦੀ ਲੜਾਈ ਸੀ । ਦੋਨੋਂ ਹੀ ਅੱਜ ਮਰਹੂਮ ਹੋ ਗਏ ਹਨ । ** ** ** । ਉਸ ਲੜਾਈ ਨੇ ਪੰਜਾਬ ਦੇ ਵੀਹ ਹਜ਼ਾਰ ਬੰਦਿਆਂ ਦਾ ਖ਼ੂਨ ਲਿਆ । ਇਹ ਦਾਦ ਕਾਂਗਰਸ ਸਰਕਾਰ ਦੀ ਹੈ । ਕਹਿਣਾ ਬਹੁਤ ਆਸਾਨ ਹੈ ।

**ਸ੍ਰੀ ਸਪੀਕਰ** : ਸਾਹਨੀ ਸਾਹਿਬ, ਕਿਸੇ ਦਾ ਨਾਂ ਨਹੀਂ ਲੈਣਾ ।

**ਸ੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਇਹ ਨਾਂ ਕੱਢ ਦਿੱਤੇ ਜਾਣ ।

**ਸ੍ਰੀ ਸਪੀਕਰ** : ਤੁਸੀਂ ਪਿਛਲੀਆਂ ਸਰਕਾਰਾਂ ਦੇ ਚੀਫ਼ ਮਨਿਸਟਰ ਰੈਫਰ ਕਰ ਸਕਦੇ ਹੋ ਪਰ ਨਾਂ ਨਹੀਂ ਲੈਣਾ । ਇਹ ਨਾਂ ਕੱਢ ਦਿੱਤੇ ਜਾਣ ।

**ਸ੍ਰੀ ਜਗਦੀਸ਼ ਸਾਹਨੀ** : ਭੈਣ ਜੀ ਨੇ ਦੱਸਿਆ ਕਿ ਇਨ੍ਹਾਂ ਨੇ ਮੁਲਕ ਲਈ ਬਹੁਤ ਹੀ ਸੈਕਰੀਫਾਈਸ ਕੀਤਾ । ਮੈਂ ਦੱਸਣਾ ਚਾਹੁੰਦਾ ਹਾਂ, ਬਟਾਲੇ ਵਿੱਚ 40-40 ਲਾਸ਼ਾਂ ਇਕ ਇਕ ਦਿਨ ਚੁੱਕੀਆਂ ਗਈਆਂ । ਇਹ ਸਭ ਕਾਂਗਰਸ ਸਰਕਾਰ ਦੀ ਦੇਣ ਸੀ । ਉਸ ਸਮੇਂ ਕਰਫਿਊ ਵੀ ਲੱਗਦੇ ਰਹੇ । ਜਦੋਂ ਇਲੈਕਸ਼ਨਾਂ ਸਨ ਤਾਂ ਅਸੀਂ 5-6 ਵਜੇ ਸਵੇਰੇ ਹੀ ਚਲੇ ਜਾਂਦੇ ਸੀ । ਇਹ 10 ਪਰਸੈਂਟ ਵੋਟਾਂ ਲੈ ਕੇ ਆਏ । ਇਨ੍ਹਾਂ ਨੇ ਪਹਿਲੀ ਵਾਰ ਇਕ ਦਿਨ ਪਹਿਲਾਂ ਹੀ ਇਲੈਕਸ਼ਨ ਪੋਸਟਪੋਨ ਕਰਵਾਈ । ਸਾਰੀ ਮਸ਼ੀਨਰੀ ਸੜਕ ਤੇ ਆ ਚੁੱਕੀ ਸੀ ਪਰ ਕਾਂਗਰਸ ਸਰਕਾਰ ਸੈਂਟਰ ਵਿਚ ਕਾਬਜ਼ ਹੋ ਚੁੱਕੀ ਸੀ ਅਤੇ ਆਪਣੇ

**Expunged as ordered by the Chair.

ਮੁਫਾਦ ਲਈ ਨਰਸਿਮ੍ਹਾ ਰਾਓ ਨੇ ਇਲੈਕਸ਼ਨ ਕਮਿਸ਼ਨ ਨੂੰ ਕਹਿ ਕੇ ਇਲੈਕਸ਼ਨ ਰੁਕਵਾ ਦਿੱਤੇ । ਇਸੇ ਤਰ੍ਹਾਂ ਅਕਾਲੀਆਂ ਨੇ ਕਰ ਦਿੱਤਾ ਤਾਂ ਇਨ੍ਹਾਂ ਨੇ ਰੋਸ ਪ੍ਰਗਟ ਕੀਤਾ । ਮੈਂ ਗੱਲ ਕਰ ਰਿਹਾ ਸੀ ਕਿ ਨੌਵੀਂ ਅਤੇ ਦਸਵੀਂ ਪਾਤਸ਼ਾਹੀ ਦੇ ਦਰਸਾਏ ਰਸਤੇ ਤੇ ਚੱਲਣ ਵਾਲੀ ਸਰਕਾਰ ਅੱਗੇ ਅੱਜ ਪੰਜਾਬ ਦਾ ਹਰ ਇਨਸਾਨ, ਪੰਜਾਬ ਦਾ ਬੱਚਾ ਬੱਚਾ, ਚਾਹੇ ਹਿੰਦੂ ਹੈ, ਚਾਹੇ ਸਿੱਖ ਹੈ, ਚਾਹੇ ਮੁਸਲਮਾਨ ਹੈ, ਚਾਹੇ ਇਸਾਈ ਹੈ, ਉਹ ਨਮਸਤਕ ਹੈ । ਇਸ ਦੇ ਲਈ ਕਿ ਇਸ ਨੇ ਸਾਂਝੀਵਾਲਤਾ ਦਿੱਤੀ ਹੈ । ਪੰਜਾਬ ਦੇ ਲੋਕ ਪਿਛਲੇ ਦਸ ਸਾਲਾਂ ਵਿੱਚ ਹਰ ਚੀਜ਼ ਭੁੱਲ ਗਏ ਸਨ, ਮਗਰ ਦਸ ਸਾਲ ਤੋਂ ਬਾਅਦ ਇਕ ਸ਼ਖਸ਼ ਪੰਜਾਬ ਦੀ ਧਰਤੀ ਤੇ ਆਇਆ, ਉਸ ਨੇ ਪੰਜਾਬ ਵਾਸੀਆਂ ਦੇ ਸਿਰ ਤੇ ਹੱਥ ਰੱਖਿਆ ਅਤੇ ਪੰਜਾਬ ਵਾਸੀਆਂ ਨੇ ਅੱਗੇ ਹੋ ਕੇ ਉਸਨੂੰ ਵੱਧ ਤੋਂ ਵੱਧ ਵੋਟਾਂ ਪਾਈਆਂ । ਮੇਰੀ ਮੁਰਾਦ ਸਰਦਾਰ ਪ੍ਰਕਾਸ਼ ਸਿੰਘ ਬਾਦਲ ਤੋਂ ਹੈ, ਜਿਨ੍ਹਾਂ ਨੇ ਕਿ ਜੋ ਪੰਜਾਬ ਦੇ ਲੋਕਾਂ ਨੇ ਪਿਛਲੇ ਦਸ ਸਾਲਾਂ ਵਿਚ ਭੁਲਾ ਦਿੱਤਾ ਸੀ, ਇਨ੍ਹਾਂ ਦੀ ਸਰਕਾਰ ਨੇ ਭੁਲਾ ਦਿੱਤਾ ਸੀ, ਉਸ ਨੂੰ ਇਕੱਠਾ ਕਰਕੇ, ਹਿੰਦੂ ਸਿੱਖ ਏਕਤਾ ਨੂੰ ਲਿਆ ਕੇ ਸਾਡੇ ਪੰਜਾਬ ਦੇ ਵਿੱਚ ਸਾਡੇ ਸਾਹਮਣੇ ਰੱਖਿਆ ਹੈ । ਅੱਜ ਕੋਈ ਲੜਾਈ ਨਹੀਂ ਹੈ । ਨਾ ਗੁਰਦੁਆਰੇ ਦੀ ਲੜਾਈ ਹੈ, ਨਾ ਮੰਦਰ ਦੀ ਲੜਾਈ ਹੈ । ਉਨ੍ਹਾਂ ਨੇ ਕਿਨ੍ਹਾਂ ਕੋਸ਼ਿਸ਼ਾਂ ਨਾਲ ਇਹ ਏਕਤਾ ਦਿੱਤੀ ਹੈ ਅਤੇ ਜੋ ਸਾਡੇ ਪਰਖੇ ਸੀ, ਜੋ ਸਾਡੇ ਪੁਰਖਿਆਂ ਕੋਲ ਸੀ, ਉਸ ਹਿਸਟਰੀ ਨੂੰ ਦੁਬਾਰਾ ਰਿਪੀਟ ਕਰ ਦਿੱਤਾ ਹੈ । ਜਿਸ ਤਰ੍ਹਾਂ ਇਤਿਹਾਸਕਾਰਾਂ ਨੇ ਕਿਹਾ ਹੈ ਕਿ History repeats itself. ਅੱਜ ਏਨੇ ਅਰਸੇ ਬਾਅਦ ਇਹ ਇਤਿਹਾਸ ਬਦਲ ਕੇ ਸਾਡੇ ਸਾਹਮਣੇ ਹੈ । ਅੱਜ ਉਹੀ ਹਿੰਦੂ-ਸਿੱਖ ਏਕਤਾ ਹੈ ਅਤੇ ਉਹੀ ਹਿੰਦੂ-ਸਿੱਖ ਭਰਾਵਾਂ ਵਾਂਗੂੰ ਰਹਿ ਕੇ ਇਸ ਪੰਜਾਬ ਨੂੰ ਅੱਗੇ ਵਧਾਉਣ ਲਈ ਚੱਲ ਰਹੇ ਹਨ । ਕੀ ਨਹੀਂ ਦਿੱਤਾ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਨੇ ? 45-50 ਸਾਲ ਕਾਂਗਰਸ ਦਾ ਸੈਂਟਰ ਵਿੱਚ ਵੀ ਤੇ ਪੰਜਾਬ ਵਿੱਚ ਵੀ ਮੁਤਵਾਤਰ ਰਾਜ ਰਿਹਾ ਹੈ, ਜੋ ਕਹਿੰਦੇ ਹਨ ਕਿ ਉਹ ਕਿਸਾਨਾਂ ਦੇ ਬੜੇ ਪੱਖੀ ਹਨ । ਸਪੀਕਰ ਸਾਹਿਬ, ਹੈਰਾਨਗੀ ਦੀ ਗੱਲ ਹੈ ਕਿ ਕਿਸਾਨਾਂ ਦੀ ਫਸਲ ਲਈ ਆੜ੍ਹਤੀਏ 45 ਦਿਨ ਦਾ ਰਿਣ ਨਹੀਂ ਦਿੰਦੇ । ਅੱਜ ਤੱਕ ਫ਼ਸਲ ਦੀ ਕੀਮਤ ਵਧਾਉਣ ਲਈ ਪੰਜਾਬ ਦਾ ਹਰ ਮੁੱਖ ਮੰਤਰੀ ਵਾਰ ਵਾਰ ਸੈਂਟਰ ਕੋਲ ਜਾਂਦਾ ਰਿਹਾ ਹੈ । ਪਰ ਇਹ ਪਹਿਲੀ ਵਾਰ ਪੰਜਾਬ ਵਿੱਚ ਹੋਇਆ ਹੈ ਕਿ ਫ਼ਸਲ ਦੀ ਕੀਮਤ ਫ਼ਸਲ ਮਾਰਕੀਟ ਵਿੱਚ ਆਉਣ ਤੋਂ ਪਹਿਲਾਂ ਹੀ ਵਧਾ ਦਿੱਤੀ ਹੈ । ਅੱਜ ਪੰਜਾਬ ਦੇ ਹਰ ਫਿਰਕੇ ਵਿੱਚ ਲੋਕ ਇਹ ਸੋਚਦੇ ਹਨ ਕਿ ਅਸੀਂ ਤਸੱਲੀਬਖਸ਼ ਤਰੀਕੇ ਨਾਲ ਰਹਿ ਰਹੇ ਹਾਂ । ਇਹ ਨਹੀਂ ਹੈ ਕਿ ਕੀਮਤ ਲਾਉਣ ਤੋਂ ਬਾਅਦ ਇੰਸੈਂਟਿਵ ਦਿੱਤਾ ਜਾਵੇ । ਇੱਕ ਸਾਲ ਦੇ ਵਿੱਚ ਜੋ ਕੰਮ ਹੋਏ ਹਨ ਉਹ ਹਰ ਚੀਜ਼ ਲਈ ਸਮਾਂ-ਬੱਧ ਹੋਏ ਹਨ । ਪਹਿਲਾਂ ਵੀ 3-4 ਸਾਲ ਸ਼੍ਰੋਮਣੀ ਅਕਾਲੀ ਦਲ ਨੂੰ ਰਾਜ ਵਿੱਚ ਆਉਣ ਦਾ ਮੌਕਾ ਮਿਲਿਆ ਹੈ । ਇਹ ਧਾਰਾ 356 ਦੀ ਗੱਲ ਕਰਦੇ ਹਨ । ਧਾਰਾ 356 ਦਾ ਆਗਾਜ਼ ਕਾਂਗਰਸ ਨੇ ਕੀਤਾ । ਸੰਵਿਧਾਨਕਾਰਾਂ ਨੇ ਜਦ ਇਹ ਧਾਰਾ ਬਣਾਈ ਸੀ ਤਾਂ ਉਨ੍ਹਾਂ ਨੇ ਸੋਚਿਆ ਨਹੀਂ ਸੀ ਕਿ ਇਸ ਦਾ ਵਾਰ ਵਾਰ ਇਸਤੇਮਾਲ ਕੀਤਾ ਜਾਵੇਗਾ । ਧਾਰਾ 356 ਦਾ ਹਰ ਵਾਰ ਭਾਰ ਸ਼੍ਰੋਮਣੀ ਅਕਾਲੀ ਦਲ ਤੇ ਡਿੱਗਿਆ ਹੈ. . . .

ਸਰਦਾਰ ਅਵਤਾਰ ਸਿੰਘ ਬਰਾੜ : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਹੈ ।

ਸ਼੍ਰੀ ਸਪੀਕਰ : ਤੁਹਾਡਾ ਕੀ ਪੁਆਇੰਟ ਆਫ਼ ਆਰਡਰ ਹੈ ? ਕੀ ਉਹ ਗਲਤ ਕਹਿ ਰਹੇ ਹਨ ?

ਸਰਦਾਰ ਅਵਤਾਰ ਸਿੰਘ ਬਰਾੜ : ** **

ਸ਼੍ਰੀ ਸਪੀਕਰ : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ । ਤੁਹਾਨੂੰ ਪਤਾ ਨਹੀਂ ਇਸ ਗੱਲ ਦਾ ।

ਸ਼੍ਰੀ ਜਗਦੀਸ਼ ਸਾਹਨੀ : ਅਸਲ ਵਿੱਚ ਜੀ ਬਰਾੜ ਸਾਹਿਬ ਦੀ ਆਦਤ ਹੈ ਕਿ ਕੁਝ ਨਾ ਕੁਝ ਬੋਲਣਾ ਜ਼ਰੂਰ ਹੈ ਤਾਂ ਕਿ ਅਖ਼ਬਾਰਾਂ ਵਿੱਚ ਨਾਮ ਆ ਜਾਵੇ ਕਿਉਂਕਿ ਵਿਚਾਰੇ ਦਿੱਲੀਉਂ ਆਏ ਹਨ ਆਪਣਾ ਪ੍ਰਧਾਨ ਬਣਾ ਕੇ....

ਸਰਦਾਰ ਅਵਤਾਰ ਸਿੰਘ ਬਰਾੜ : ਤੁਸੀਂ ਅਖ਼ਬਾਰ ਪੜ੍ਹ ਕੇ ਨਹੀਂ ਆਏ ਸ਼ਾਇਦ ਮੇਰਾ ਵੀ ਨਾਂ ਬੋਲਦਾ ਹੈ ।

ਸ਼੍ਰੀ ਜਗਦੀਸ਼ ਸਾਹਨੀ : ਆਦਰਨੀਯ ਸਪੀਕਰ ਸਾਹਿਬ, ਜੋ ਗੱਲਾਂ ਭੈਣ ਜੀ ਨੇ ਦੱਸੀਆਂ ਹਨ, ਉਹ ਇਹ ਦਰਸਾ ਗਈਆਂ ਹਨ ਕਿ ਹਰ ਆਦਮੀ ਜੋ ਇਸ ਹਾਊਸ ਵਿੱਚ ਬੈਠਾ ਹੈ, ਜੋ ਸੁਣ ਰਿਹਾ ਹੈ, ਉਹ ਰੋਮਾਂਚਕ ਹੋ ਉਠੇ । ਪੰਜਾਬ ਦੀ ਜਨਤਾ ਨੂੰ ਸਾਡੇ ਮਾਨਯੋਗ ਮੁੱਖ ਮੰਤਰੀ ਨੇ ਐਲਾਨੀਆ ਕਿਹਾ ਸੀ ਕਿ ਅਸੀਂ ਜਨਤਾ ਦੀ ਸੇਵਾ ਕਰਨੀ ਹੈ, ਰਾਜ ਨਹੀਂ ਕਰਨਾ । ਬਰਾੜ ਸਾਹਿਬ ਬੈਠੇ ਹਨ । ਉਹ ਇਸ ਤਰ੍ਹਾਂ ਦੀਆਂ ਗੱਲਾਂ ਭੁੱਲ ਗਏ ਜਦੋਂ ਤਿੰਨ-ਚਾਰ ਮਹੀਨੇ ਪੰਜਾਬ ਦੇ ਬਾਰੇ ਕੁਝ ਨਹੀਂ ਕੀਤਾ ਗਿਆ ਸੀ । ਇਹ ਤਿੰਨ-ਚਾਰ ਮਹੀਨੇ ਦਿੱਲੀ ਵਿੱਚ ਆਪਣੇ ਹੀ ਮੁੱਖ ਮੰਤਰੀ ਨੂੰ ਲਾਹੁਣ ਲਈ ਕੋਸ਼ਿਸ਼ ਕਰਦੇ ਰਹੇ ਔਰ ਭੈਣ ਜੀ ਨੇ ਕਿਹਾ ਕਿ ਅਸੀਂ ਕੁਝਾਂ ਸੈਕਰੀਫਾਈਸ ਕਰਦੇ ਹਾਂ । ਉਹ ਬਜ਼ੁਰਗ ਸਨ, ਉਨ੍ਹਾਂ ਬਾਰੇ ਤਾਂ ਨਾ ਸੋਚਿਆ । ਕਾਂਗਰਸ ਨੇ 40-45 ਸਾਲ ਮੁਤਵਾਤਰ ਰਾਜ ਕੀਤਾ ਔਰ ਹਰ ਵਾਰ ਧਾਰਾ 356 ਦਾ ਭਾਰ ਹਰ ਸਰਕਾਰ ਤੇ ਪਾਇਆ ਜੋ ਕਿ ਜਨਤਾ ਦੀ ਚੁਣੀ ਹੋਈ ਸੀ ਤੇ ਜਨਤਾ ਦੀਆਂ ਆਸਾਂ ਅਤੇ ਉਮੀਦਾਂ ਨੂੰ ਪੂਰਾ ਕਰਨਾ ਚਾਹੁੰਦੀ ਸੀ । ਇਨ੍ਹਾਂ ਨੇ ਉਸ ਨੂੰ ਤੋੜਿਆ....

ਸਰਦਾਰ ਅਵਤਾਰ ਸਿੰਘ ਬਰਾੜ : ਸਪੀਕਰ ਸਾਹਿਬ....

ਸ਼੍ਰੀ ਸਪੀਕਰ : ਬਰਾੜ ਸਾਹਿਬ, ਬੈਠ ਜਾਓ ।

**Expunged as ordered by the Chair.

**ਸ੍ਰੀ ਜਗਦੀਸ਼ ਸਾਹਨੀ** : ਆਪਣੇ ਮੁੱਖ ਮੰਤਰੀ ਨੂੰ ਤੁਸੀਂ ਲਾਹਿਆ, ਇਸ ਤਰ੍ਹਾਂ ਤੁਸੀਂ ਕੀ ਸੈਕਰੀਫ਼ਾਈਸ ਕਰਦੇ ਹੋ ?

**ਸ੍ਰੀ ਸਪੀਕਰ** : ਤੁਸੀਂ ਸਪੀਚ ਦੇ ਮੁਤੱਲਕ ਕੋਈ ਗੱਲ ਕਰੋ ।

**ਸ੍ਰੀ ਜਗਦੀਸ਼ ਸਾਹਨੀ** :** **

**ਸ੍ਰੀ ਸਪੀਕਰ** : ਇਹ ਐਕਸਪੰਜ ਕਰ ਦੇਣਾ ।

**ਸ੍ਰੀ ਜਗਦੀਸ਼ ਸਾਹਨੀ** : ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਹਾਂ ਕਿ ਪੰਜਾਬ ਨੂੰ ਇਨ੍ਹਾਂ ਨੇ ਕਿਸ ਮੁਕਾਮ ਤੇ ਪਹੁੰਚਾਇਆ । ਹੁਣ ਪੰਜਾਬ ਦੀ ਜਨਤਾ ਨੇ ਆਪਣੀਆਂ ਆਸਾਂ, ਉਮੀਦਾਂ ਦੇ ਨਾਲ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਨੂੰ ਸਰਕਾਰ ਬਣਾਉਣ ਦਾ ਮੌਕਾ ਦਿੱਤਾ ਹੈ । ਅਸੀਂ ਜੋ ਕੰਮ ਕੀਤੇ ਹਨ, ਠੀਕ ਹਨ ਔਰ ਅੱਗੇ ਨੂੰ ਕਰਨ ਦੀ ਆਸ ਰੱਖੀ ਹੈ । ਸੰਨ 1977 ਦੇ ਵਿੱਚ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਨੇ ਥੀਨ ਡੈਮ ਦਾ ਨੀਂਹ ਪੱਥਰ ਰੱਖਿਆ ਸੀ ਕਿ ਪੰਜਾਬ ਦੇ ਅੰਦਰ ਬਿਜਲੀ ਦੀ ਕਮੀ ਨੂੰ ਪੂਰਾ ਕਰਾਂਗੇ । ਵੀਹ ਸਾਲ ਹੋ ਗਏ ਹਨ ਪਰ ਇਹ ਪੂਰਾ ਨਹੀਂ ਹੋ ਸਕਿਆ । ਬਜਟ ਦੇ ਵਿੱਚ ਦੱਸਿਆ ਸੀ ਕਿ 1998 ਤੱਕ ਇਸ ਨੂੰ ਪੂਰਾ ਕਰਾਂਗੇ, ਅੱਜ ਆਸ ਦਿਸਦੀ ਹੈ । ਅੱਜ ਵੀ ਕੁਐਸਚਨ ਆਵਰ ਦੇ ਵਿੱਚ ਇਸ ਬਾਰੇ ਸਵਾਲਾਂ ਦੇ ਸਮੇਂ ਦੱਸਿਆ ਗਿਆ ਸੀ ਕਿ ਸਾਡਾ ਪਹਿਲਾ ਟੀਚਾ ਪੰਜਾਬ ਨੂੰ ਬਿਜਲੀ ਲਈ ਆਤਮ ਨਿਰਭਰ ਕਰਨਾ ਹੈ ਤਾਂ ਕਿ ਪੰਜਾਬ ਦੇ ਹਰ ਪਿੰਡ ਵਿਚ ਹਰ ਵਾਸੀ ਨੂੰ 24 ਘੰਟੇ ਬਿਜਲੀ ਦੀ ਸਪਲਾਈ ਪ੍ਰਾਪਤ ਹੋ ਸਕੇ । ਪੰਜਾਬ ਦੇ ਹਰ ਵਾਸੀ ਨੂੰ 24 ਘੰਟੇ ਬਿਜਲੀ ਦੇਣੀ ਇਕ ਬਹੁਤ ਵੱਡੀ ਪ੍ਰਾਪਤੀ ਹੋਵੇਗੀ । ਪਰ ਪਿਛਲੀਆਂ ਸਰਕਾਰਾਂ ਨੇ ਕੁਝ ਨਹੀਂ ਕੀਤਾ ।

ਸਪੀਕਰ ਸਾਹਿਬ, ਮੈਂ ਆਪਣੇ ਬਟਾਲਾ ਸ਼ਹਿਰ ਦੀਆਂ ਗੱਲਾਂ ਕਰਨੀਆਂ ਚਾਹੁੰਦਾ ਹਾਂ । ਹੁਣ ਮੈਂ ਦੂਸਰੀ ਵਾਰੀ ਵੀ ਬਟਾਲਾ ਸ਼ਹਿਰ ਤੋਂ ਚੁਣ ਕੇ ਆਇਆ ਹਾਂ ਮੇਰੀ ਪਿਛਲੀ ਟਰਮ ਦੇ ਵੇਲੇ ਪੰਜਾਬ ਸਰਕਾਰ ਨੇ ਬਟਾਲੇ ਦੇ ਲਈ ਜੋ ਪੈਸੇ ਭੇਜੇ ਸਨ ਉਹ ਬੜੇ ਬੇਤਰਤੀਬ ਵਾਰ ਲੱਗੇ ਹਨ । ਉਸ ਪੈਸੇ ਦਾ ਕੋਈ ਹਿਸਾਬ ਕਿਤਾਬ ਹੀ ਨਹੀਂ ਲੱਗਿਆ, ਕਿਤੇ ਠੇਕੇਦਾਰ ਪੈਸੇ ਖਾ ਗਿਆ, ਉਸ ਵੇਲੇ ਨਾ ਤਾਂ ਕੋਈ ਹੁਡਕੋ ਵਲੋਂ ਲੋਨ ਆਇਆ ਅਤੇ ਨਾ ਹੀ ਐਲ.ਆਈ.ਸੀ. ਦਾ ਲੋਨ ਮੋੜਿਆ । ਸੋ ਇਹ ਹਾਲਤ ਸੀ ਉਸ ਵੇਲੇ ਦੀ । ਅੱਜ ਬਟਾਲਾ ਕਿਸ ਹਾਲਾਤ ਵਿਚ ਖੜ੍ਹਾ ਹੈ ਮੈਂ ਉਸ ਬਾਰੇ ਵੀ ਦੱਸਾਂਗਾ ਲੇਕਿਨ ਪਹਿਲਾਂ ਮੈਂ ਬਟਾਲਾ ਸ਼ਹਿਰ ਦੀ ਹਿਸਟਰੀ ਦੱਸਣ ਲੱਗਾ ਹਾਂ ਕਿ ਬਟਾਲਾ ਸ਼ਹਿਰ ਦਾ ਨੀਂਹ ਪੱਥਰ ਸੰਨ 1472 ਏ.ਡੀ. ਦੇ ਵਿੱਚ ਰਾਜਪੂਤ ਰਾਏ ਰਾਮਦਾਸ ਭੱਟੀ ਨੇ ਰੱਖਿਆ ਸੀ । ਜਿਹੜਾ ਸ਼ਹਿਰ ਸੰਨ 1472 ਵਿਚ ਵਸਿਆ ਹੋਵੇ ਔਰ ਅੱਜ ਅਸੀਂ ਆਜ਼ਾਦੀ ਦਾ ਪੰਜਾਹਵਾਂ ਵਰ੍ਹਾ ਮਨਾ ਰਹੇ ਹਾਂ, ਅੱਜ ਕਾਂਗਰਸ ਭਰਾ ਸਾਨੂੰ ਦੱਸਣ ਕਿ ਉਥੇ ਇਨ੍ਹਾਂ ਨੇ ਦਿੱਤਾ ਕੀ ਹੈ ? ਉਥੇ ਲੋਕ ਜਨ-ਸੁਵਿਧਾਵਾਂ ਲਈ ਤਰਸ ਰਹੇ ਹਨ । ਅੱਜ ਉਥੋਂ ਇੰਡਸਟਰੀ ਨੂੰ ਖਤਮ ਕਰ ਦਿੱਤਾ ਗਿਆ ਹੈ । ਸਪੀਕਰ ਸਾਹਿਬ, 50 ਸਾਲ

**Expunged as ordered by the Chair.

[ਸ੍ਰੀ ਜਗਦੀਸ਼ ਸਾਹਨੀ]

ਦੀ ਹਿਸਟਰੀ ਦੇਖ ਲਓ । ਜਿਹੜਾ ਬਟਾਲਾ ਸ਼ਹਿਰ ਸਭ ਤੋਂ ਵੱਡਾ ਇੰਡਸਟਰੀ ਵਾਲਾ ਸ਼ਹਿਰ ਸੀ, ਉਸ ਦੇ ਵਿਚੋਂ ਅੱਜ ਇਨ੍ਹਾਂ ਨੇ ਬਿਲਕੁਲ ਇੰਡਸਟਰੀ ਨੂੰ ਮੁਕਾ ਦਿੱਤਾ ਹੈ । ਬਟਾਲਾ ਸ਼ਹਿਰ ਕਦੇ ਇੰਡਸਟਰੀ ਦਾ ਕੇਂਦਰ ਰਿਹਾ ਹੈ । ਇਹ ਜੋ ਕੁਝ ਕੀਤਾ, ਕਾਂਗਰਸ ਨੇ ਕੀਤਾ । ਫਰੀਕੁਐਂਟ ਇਕੂਲਾਈਜ਼ੇਸ਼ਨ ਨਾ ਹੋਣ ਕਰਕੇ ਬਟਾਲਾ ਸ਼ਹਿਰ ਦੇ ਵਿੱਚੋਂ ਇੰਡਸਟਰੀ ਖਤਮ ਹੋ ਗਈ । ਉਥੇ ਰੇਲਵੇ ਲਾਈਨ ਅੱਜ ਤੱਕ ਨਹੀਂ ਪਹੁੰਚੀ, ਇਹ ਵੀ ਕਾਂਗਰਸ ਸਰਕਾਰ ਦਾ ਕੰਮ ਹੈ । ਅੰਮ੍ਰਿਤਸਰ ਤੋਂ ਲੋਕੀਂ ਆਉਂਦੇ ਹਨ, ਵਪਾਰੀ ਆਉਂਦੇ ਹਨ, ਪਰ ਉਨ੍ਹਾਂ ਨੂੰ ਇਹ ਸਾਧਨ ਮੁਹੱਈਆ ਨਹੀਂ ਹੈ । ਹੁਣ ਇੰਡਸਟਰੀ ਜਲੰਧਰ ਅਤੇ ਲੁਧਿਆਣਾ ਵਿਚ ਵਧ ਗਈ ਹੈ । ਸਪੀਕਰ ਸਾਹਿਬ, ਜਿਸ ਸ਼ਹਿਰ ਦਾ ਨੀਂਹ ਪੱਥਰ 1472 ਈ.ਡੀ. ਵਿਚ ਰੱਖਿਆ ਹੋਵੇ, ਉਹ ਇੰਡਸਟਰੀ ਵਾਲਾ ਸ਼ਹਿਰ ਹੋਵੇ, ਔਰ ਜੋ ਪ੍ਰਧਾਨ ਮੰਤਰੀ ਪਾਕਿਸਤਾਨ ਦੇ ਹਨ ਉਨ੍ਹਾਂ ਨੇ ਬਟਾਲਾ ਸ਼ਹਿਰ ਦੇ ਵਿੱਚ ਹੀ ਆਪਣਾ ਕੰਮ-ਕਾਰ ਸਿੱਖਿਆ ਹੋਵੇ, ਉਹ ਬਟਾਲੇ ਦੇ ਹੀ ਰਹਿਣ ਵਾਲੇ ਹੋਣ, ਪਰ ਅੱਜ ਜੋ ਦੁਰਦਸ਼ਾ ਬਟਾਲਾ ਸ਼ਹਿਰ ਦੀ ਹੋ ਰਹੀ ਹੈ ਇਹ ਪਿਛਲੇ 50 ਸਾਲਾਂ ਦੀ ਹੀ ਦੇਣ ਹੈ ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਪਿਛਲੇ ਸਮੇਂ ਵਿਚ ਫਲੱਡਜ਼ ਆਏ ਸੀ ਤਾਂ ਇਸ ਸਬੰਧੀ ਲੋਕਾਂ ਨੂੰ ਰਿਲੀਫ ਪਹੁੰਚਾਉਣ ਦੇ ਲਈ ਦੋ ਢਾਈ ਕਰੋੜ ਰੁਪਿਆ ਭੇਜਿਆ ਗਿਆ ਸੀ । ਲੇਕਿਨ ਜੋ ਪੈਸਾ ਵੰਡਣ ਦਾ ਤਰੀਕਾ ਸੀ ਉਹ ਠੀਕ ਨਹੀਂ ਸੀ । ਇਨ੍ਹਾਂ ਦੇ ਆਪਣੇ ਬੰਦੇ ਸਨ, ਉਨ੍ਹਾਂ ਦੇ ਕਹਿਣ ਉਤੇ ਹੀ ਪੈਸੇ ਵੰਡੇ ਜਾਂਦੇ ਸਨ ਔਰ ਇਨ੍ਹਾਂ ਦੇ ਬੰਦੇ ਕੇਵਲ ਪੁਲੀਟੀਕਲ ਫਾਇਦੇ ਦੇ ਲਈ ਜਾਂ ਕੇਵਲ ਵੋਟਾਂ ਇਕੱਠੀਆਂ ਕਰਨ ਦੀ ਖਾਤਰ ਹੀ ਪੈਸੇ ਵੰਡਦੇ ਰਹੇ । ਕਿਸੇ ਵੀ ਅਸਲੀ ਪੀੜਤ ਨੂੰ, ਕਿਸਾਨ ਨੂੰ ਕੋਈ ਪੈਸਾ ਨਹੀਂ ਮਿਲਿਆ । ਸੋ ਇੰਨੀਆਂ ਗੱਲਾਂ ਕਹਿੰਦਾ ਹੋਇਆ ਮੈਂ ਤੁਹਾਡਾ ਬਹੁਤ ਬਹੁਤ ਧੰਨਵਾਦ ਕਰਦਾ ਹਾਂ । ਜੈ ਹਿੰਦ, ਜੈ ਭਾਰਤ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** (ਬੁਢਲਾਡਾ) : ਸਪੀਕਰ ਸਾਹਿਬ, ਮੈਂ ਆਪਣੀ ਪਾਰਟੀ ਵੱਲੋਂ ਮਾਨਯੋਗ ਰਾਜਪਾਲ ਜੀ ਨੇ ਜੋ ਭਾਸ਼ਣ ਦਿੱਤਾ ਸੀ, ਉਸ ਤੇ ਤੁਹਾਡੀ ਆਗਿਆ ਨਾਲ ਆਪਣੇ ਦ੍ਰਿਸ਼ਟੀਕੋਣ ਇਸ ਹਾਊਸ ਨਾਲ ਸਾਂਝੇ ਕਰਨਾ ਚਾਹੁੰਦਾ ਹਾਂ । ਇਹ ਪਹਿਲੀ ਵਾਰੀ ਹੈ ਕਿ ਕਿਸੇ ਸਟੇਟ ਵਿੱਚ ਰਾਜਪਾਲ ਜੀ ਦੇ ਭਾਸ਼ਣ ਵਿੱਚ ਸਾਰੇ ਹਿੰਦੁਸਤਾਨ ਦੇ ਬੁਨਿਆਦੀ ਸਵਾਲ ਹੋਣ ਅਤੇ ਉਨ੍ਹਾਂ ਨੂੰ ਟੱਚ ਕੀਤਾ ਗਿਆ ਹੋਵੇ । ਆਮ ਤੌਰ ਤੇ ਪਿਛਲੇ ਸਮੇਂ ਵਿੱਚ ਜਿੰਨੇ ਵੀ ਗਵਰਨਰ ਐਡਰੈਸ ਪੜ੍ਹੇ ਗਏ ਹਨ, ਉਨ੍ਹਾਂ ਵਿੱਚ ਮੁੱਖ ਤੌਰ ਤੇ ਆਪਣੀ ਸਟੇਟ ਦੀਆਂ ਪ੍ਰਾਬਲਮਜ਼ ਹੀ ਹੁੰਦੀਆਂ ਹਨ । ਸਟੇਟ ਦੀਆਂ ਜੋ ਅਚੀਵਮੈਂਟਸ ਹਨ, ਭਵਿਖ ਵਿਚ ਵਰਤਮਾਨ ਗੌਰਮਿੰਟ ਕੀ ਕਰਨਾ ਚਾਹੁੰਦੀ ਹੈ ਉਨ੍ਹਾਂ ਦਾ ਹੀ ਮੁੱਖ ਤੌਰ ਤੇ ਵਰਨਣ ਕੀਤਾ ਹੁੰਦਾ ਹੈ । ਇਹ ਭਾਸ਼ਣ ਪੜ੍ਹਨ ਦੀ ਜ਼ਿੰਮੇਵਾਰੀ ਮੁੱਖ ਤੌਰ ਤੇ, ਕਾਂਸਟੀਚਿਊਸ਼ਨਲੀ ਠੀਕ ਹੈ, ਕਿਸੇ ਗਵਰਨਰ ਸਾਹਿਬ ਦੀ ਹੁੰਦੀ ਹੈ । ਅਸਲ ਵਿੱਚ ਇਸ ਭਾਸ਼ਣ ਵਿੱਚ ਮੁੱਖ ਤੌਰ ਤੇ ਗੌਰਮਿੰਟ ਦੀ ਆਪਣੀ ਦਿਸ਼ਾ ਜਾਂ ਨਿਰਦੇਸ਼ ਹੁੰਦਾ ਹੈ । ਉਸ ਵਿੱਚ, ਜੋ ਉਸ ਦੀ ਝਲਕ ਹੈ, ਉਹ ਸਾਰੇ ਹਾਊਸ ਨਾਲ ਸਾਂਝੀ ਕਰਨ

ਦਾ ਯਤਨ ਕੀਤਾ ਜਾਂਦਾ ਹੈ ਔਰ ਕੋਈ ਸਾਥੀ ਇਤਰਾਜ਼ ਵੀ ਕਰ ਸਕਦਾ ਹੈ। ਅਸੀਂ ਇਸ ਹਾਊਸ ਵਿੱਚ ਉਸ ਸਮੇਂ ਭਾਸ਼ਣ ਪੜ੍ਹਨ ਸਮੇਂ ਇਸ ਭਾਸ਼ਣ ਦਾ ਬਾਈਕਾਟ ਕੀਤਾ ਸੀ। ਅਸੀਂ ਆਪਣੇ ਵੱਲੋਂ ਬੜਾ ਸਾਫ ਕਿਹਾ ਸੀ ਕਿ ਅਸੀਂ ਪੂਰੀ ਤਰ੍ਹਾਂ ਗਵਰਨਰ ਸਾਹਿਬ ਦਾ ਸਤਿਕਾਰ ਕਰਦੇ ਹਾਂ ਅਤੇ ਇਹ ਉਨ੍ਹਾਂ ਦਾ ਬਾਈਕਾਟ ਨਹੀਂ ਹੈ ਪਰ ਇਸ ਵਿੱਚ ਕੋਈ ਇਸ ਤਰ੍ਹਾਂ ਦੀ ਗੱਲ ਲੱਭੀ ਨਹੀਂ ਜੋ ਗੌਰਮਿੰਟ ਨੇ ਆਪਣਾ ਭਾਸ਼ਣ ਤਿਆਰ ਕਰਨ ਸਮੇਂ ਇਸ ਵਿੱਚ ਪਾਈ ਹੋਵੇ ਤੇ ਅਸੀਂ ਉਸ ਦੀ ਕੋਈ ਸੁਚਾਰੂ ਹਮਾਇਤ ਕਰ ਸਕਦੇ ਹੋਈਏ।

ਸਾਰਿਆਂ ਤੋਂ ਪਹਿਲਾਂ ਮੈਂ ਸਮੇਂ ਦਾ ਖਿਆਲ ਰਖਾਂਗਾ। ਜਿਹੜਾ ਜ਼ਰੂਰੀ ਨੁਕਤਾ ਮੈਂ ਕਹਿਣਾ ਚਾਹੁੰਦਾ ਹਾਂ ਕਿ ਆਰੰਭ ਵਿੱਚ ਜ਼ਿਕਰ ਕੀਤਾ ਗਿਆ ਹੈ ਕਿ ਦੁਨੀਆਂ ਵਿੱਚ ਹਿੰਦੁਸਤਾਨੀ ਆਪਣੀ ਆਜ਼ਾਦੀ ਦੀ 50ਵੀਂ ਵਰ੍ਹੇਗੰਢ ਨੂੰ ਜ਼ੋਰ ਸ਼ੋਰ ਨਾਲ ਮਨਾ ਰਹੇ ਹਨ ਤੇ ਇਹ ਸਮਾਗਮ ਅੱਜ ਵੀ ਸਾਰੇ ਦੇਸ਼ ਵਿੱਚ ਹੋ ਰਹੇ ਹਨ। ਉਸ ਸਬੰਧ ਵਿੱਚ ਗਵਰਨਰ ਸਾਹਿਬ ਨੇ ਜ਼ਿਕਰ ਕੀਤਾ ਹੈ ਕਿ ਜਦੋਂ 50 ਸਾਲਾਂ ਦੇ ਭਾਰਤ ਦੇ ਇਤਿਹਾਸ ਤੇ ਨਿਗਾਹ ਮਾਰਦੇ ਹਾਂ ਉਸ ਵਿੱਚ ਨਿਰਾਸ਼ਾ ਹੀ ਝਲਕਦੀ ਹੈ। ਜ਼ਿਕਰ ਕੀਤਾ ਗਿਆ ਹੈ ਕਿ ਜੋ ਕੀਤਾ ਗਿਆ ਹੈ, ਉਹ ਥੋੜ੍ਹਾ ਹੈ ਅਤੇ ਜੋ ਕੀਤਾ ਜਾਣਾ ਚਾਹੀਦਾ ਸੀ ਉਹ ਬਹੁਤ ਜ਼ਿਆਦਾ ਪੈਂਡਿੰਗ ਕਹਿ ਸਕਦੇ ਹਾਂ, ਅਧੂਰਾ ਪਿਆ ਹੈ। ਇਸ ਤਰ੍ਹਾਂ ਦੇ ਸ਼ਬਦਾਂ ਦਾ ਜ਼ਿਕਰ ਕੀਤਾ ਗਿਆ ਹੈ। ਹਿੰਦੁਸਤਾਨ ਦੇ ਬਹੁਤ ਸਾਰੇ ਲੋਕ, ਬਹੁਤ ਵੱਡੀ ਜਨਸੰਖਿਆ, ਜਿਸ ਭਾਰਤ ਵਿੱਚ ਪੰਜਾਬ ਵੀ ਸ਼ਾਮਲ ਹੈ, ਆਪਣੀਆਂ ਬੁਨਿਆਦੀ ਸਹੂਲਤਾਂ ਤੋਂ ਸੱਖਣਾ ਹੈ। ਇਸ ਪੈਰ੍ਹੇ ਨਾਲ ਬਹੁਤ ਹੱਦ ਤੱਕ ਮੈਂ ਜ਼ਰੂਰ ਸਹਿਮਤ ਹਾਂ ਪਰ ਜਿਸ ਬਾਰੇ ਮਤਭੇਦ ਹੈ, ਉਸ ਦਾ ਜ਼ਿਕਰ ਕਰਦਾ ਹਾਂ। ਇਹ ਹਕੀਕਤ ਹੈ ਕਿ ਜੇ ਹਿੰਦੁਸਤਾਨ ਦੇ 50 ਸਾਲਾਂ ਦੀ ਹਿਸਟਰੀ ਵਿੱਚ ਵਿਕਾਸ ਵੱਲ ਨਿਗਾਹ ਮਾਰੀਏ ਤਾਂ ਇਸ ਦੇਸ਼ ਦੇ ਲੋਕਾਂ, ਇਸ ਦੀ ਡਿਵੈਲਪਮੈਂਟ ਵਿੱਚ ਹਿੱਸਾ ਪਾਉਣ ਵਾਲੇ ਇਸ ਦੇਸ਼ ਦੇ ਇੰਜੀਨੀਅਰ, ਉਨ੍ਹਾਂ ਨਾਲ ਬਹੁਤ ਵੱਡਾ ਅਨਿਆਂ ਹੋਵੇਗਾ। ਆਖਿਰ ਵਿੱਚ ਇੱਕੋ ਸ਼ਬਦ ਵਿੱਚ ਫਤਵਾ ਦੇ ਦਿੱਤਾ ਕਿ 50 ਸਾਲਾਂ ਵਿੱਚ ਕੁਝ ਨਹੀਂ ਕੀਤਾ। ਭਾਰਤ ਵਿੱਚ ਤਰੱਕੀ ਹੋਈ, ਵਿਕਾਸ ਹੋਇਆ। ਭਾਰਤ ਨੇ ਨਵੇਂ ਖੇਤਰਾਂ ਵਿੱਚ, ਜਿਨ੍ਹਾਂ ਬਾਰੇ ਸ਼ਾਇਦ ਆਜ਼ਾਦੀ ਤੋਂ ਪਹਿਲਾਂ ਜ਼ਿਕਰ ਵੀ ਨਹੀਂ ਕੀਤਾ ਜਾਂਦਾ ਸੀ ਵਿਕਾਸ ਕੀਤਾ। ਇਹ ਇੱਕ ਹਕੀਕਤ ਹੈ, ਜਿਸ ਦਾ ਸਾਨੂੰ ਮਾਣ ਹੈ। ਦੂਸਰੇ ਨੁਕਤੇ ਨਾਲ ਸਹਿਮਤੀ ਹੈ। ਇਸ 50 ਸਾਲਾਂ ਦੇ ਵਿਕਾਸ ਦੌਰਾਨ ਇਕ ਇਹ ਵੀ ਹਕੀਕਤ ਹੈ ਕਿ ਸਾਡੇ ਦੇਸ਼ ਵਿੱਚ ਅਮੀਰ ਗਰੀਬ ਦਾ ਪਾੜਾ ਵਧਿਆ ਹੈ। ਜਿਹੜੇ ਅਮੀਰ ਸੀ, ਜਿਨ੍ਹਾਂ ਦਾ ਪੈਦਾਵਾਰ ਦੇ ਸਾਧਨਾਂ ਤੇ ਕਬਜ਼ਾ ਹੈ। ਉਨ੍ਹਾਂ ਕੋਲ ਦੌਲਤ ਹੋਰ ਜ਼ਿਆਦਾ ਹੋ ਗਈ। ਜਿਹੜੇ ਗਰੀਬ, ਮਿਹਨਤ ਕਰਨ ਵਾਲੇ ਹਨ, ਉਨ੍ਹਾਂ ਦਾ ਜੀਵਨ ਪੱਧਰ ਜਿਸ ਤਰ੍ਹਾਂ ਉਪਰ ਉਠਣਾ ਚਾਹੀਦਾ ਸੀ, ਉਪਰ ਨਹੀਂ ਉਠ ਸਕਿਆ। ਗਰੀਬੀ ਵਧੀ, ਬੇਰੁਜ਼ਗਾਰੀ ਵਧੀ, ਇਸੇ ਤਰ੍ਹਾਂ ਹੋਰ ਜਿਹੜੀਆਂ ਬੁਨਿਆਦੀ ਜ਼ਰੂਰਤਾਂ ਹਨ, ਉਨ੍ਹਾਂ ਦੀ ਪੂਰਤੀ ਨਹੀਂ ਹੋਈ। ਹੁਣ, ਸਪੀਕਰ ਸਾਹਿਬ, ਸਵਾਲ ਇਹ ਹੈ ਕਿ ਇਸ ਵਿੱਚ ਸਾਲਿਊਸ਼ਨ ਕੀ ਦਿੱਤਾ ਹੈ? ਜ਼ਿਕਰ ਕਰਨ ਨਾਲ ਕਿਸੇ ਬੀਮਾਰੀ ਦਾ ਹੱਲ ਨਹੀਂ ਹੁੰਦਾ। ਜੇ ਬੀਮਾਰੀ ਲੱਭ ਲਈ ਸੀ ਤਾਂ ਫੇਰ ਉਸ ਦੀ ਟਰੀਟਮੈਂਟ ਦਾ ਸਵਾਲ ਹੈ। ਉਸ ਵਾਸਤੇ ਇੰਜੈਕਸ਼ਨ ਲਗਾਉਣ, ਗੋਲੀ ਦੇਣ ਜਾਂ ਆਪਰੇਸ਼ਨ ਕਰਨ ਦੀ ਜ਼ਰੂਰਤ ਹੈ।

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਉਸ ਭਾਸ਼ਣ ਵਿਚ ਨਜ਼ਰ ਆਇਆ ਕਿ ਅਮੀਰ ਗਰੀਬ ਦਾ ਪਾੜਾ ਵਧਿਆ ਹੈ। ਇਸ ਨੂੰ ਕਿਸ ਤਰ੍ਹਾਂ ਦੂਰ ਕੀਤਾ ਜਾ ਸਕਦਾ ਹੈ? ਇਸ ਵਾਸਤੇ ਸਰਕਾਰ ਇਸ ਖੇਤਰ ਵਿੱਚ ਆਉਣ ਵਾਲੇ ਸਮੇਂ ਵਿੱਚ ਕੀ ਨੀਤੀਆਂ ਅਡਾਪਟ ਕਰੇਗੀ ਤਾਂ ਜੋ ਇਹ ਅਮੀਰ ਗਰੀਬ ਦਾ ਜਿਹੜਾ ਪਾੜਾ ਵਧਿਆ ਹੈ, ਜੋ ਪੰਜਾਬ ਵਿੱਚ ਵੀ ਵਧਿਆ ਹੈ, ਇਹ ਪਾੜਾ ਘਟੇ? ਇਹ ਸੱਚ ਹੈ ਕਿ ਜੋ ਨੀਤੀਆਂ ਵਰਤਮਾਨ ਸਰਕਾਰ ਨੇ ਅਖਤਿਆਰ ਕੀਤੀਆਂ ਹਨ, ਉਹ ਬਹੁਤੀਆਂ ਅਮੀਰ ਗਰੀਬ ਦਾ ਪਾੜਾ ਘਟਾਉਣ ਵਾਲੀਆਂ ਨਹੀਂ, ਵਧਾਉਣ ਵਾਲੀਆਂ ਹਨ। ਬਹੁਤੀਆਂ ਰਿਆਇਤਾਂ ਜੋ ਦਿੱਤੀਆਂ ਗਈਆਂ ਹਨ, ਉਹ ਉਸ ਵਰਗ ਨੂੰ ਦਿੱਤੀਆਂ ਗਈਆਂ ਹਨ, ਜਿਨ੍ਹਾਂ ਨੂੰ ਇਸ ਦੀ ਜ਼ਿਆਦਾ ਜ਼ਰੂਰਤ ਨਹੀਂ ਅਤੇ ਜਿਹੜੇ ਢਾਈ ਲੱਖ ਦੀ ਬਿਜਲੀ ਦੋ ਮਹੀਨੇ ਵਿੱਚ ਖਰਚ ਕਰਦੇ ਹਨ। ਇਹ ਚੀਜ਼ ਰਿਕਾਰਡ ਉਤੇ ਹੈ। ਇਹ ਜਿਨ੍ਹਾਂ ਨੂੰ ਨਹੀਂ ਮਿਲਣੀਆਂ ਚਾਹੀਦੀਆਂ ਸਨ ਉਨ੍ਹਾਂ ਨੂੰ ਹੋਰ ਜ਼ਿਆਦਾ ਰਿਆਇਤਾਂ ਦੇ ਦਿੱਤੀਆਂ ਗਈਆਂ ਹਨ। ਇਹ ਰਿਆਇਤਾਂ ਦੇਣ ਨਾਲ ਇਹ ਪਾੜਾ ਘਟਿਆ ਨਹੀਂ ਹੈ, ਬਲਕਿ ਵਧਿਆ ਹੈ। ਫੇਰ ਅਸੀਂ ਹੁਣ ਦੀ ਸਰਕਾਰ ਦਾ ਅਤੇ ਪਿਛਲੀ ਸਰਕਾਰ ਦਾ ਕੀ ਵੱਖਰਾ ਸ਼ੀਸ਼ਾ ਲੋਕਾਂ ਨੂੰ ਵਿਖਾਉਣਾ ਚਾਹੁੰਦੇ ਹਾਂ? ਫੇਰ ਹੁਣ ਦੀ ਸਰਕਾਰ ਦੀਆਂ ਪਾਲਿਸੀਆਂ ਵਿਚ ਕੀ ਫਰਕ ਹੋਇਆ? ਪਿਛਲੇ ਸਮੇਂ ਦੇ ਮੁਤਾਬਿਕ ਹੁਣ ਕਿੰਨਾ ਫਰਕ ਹੈ, ਇਸ ਸੱਚਾਈ ਨੂੰ ਸਾਬਿਤ ਕਰਨ ਦੀ ਲੋੜ ਹੈ ਅਤੇ ਇਸ ਨੂੰ ਘਟਾਉਣ ਵਾਸਤੇ ਸਰਕਾਰ ਨੇ ਕੀ ਯਤਨ ਕੀਤੇ ਹਨ ਉਸ ਉਤੇ ਪਹਿਰਾ ਦੇਣ ਦੀ ਲੋੜ ਹੈ ਤਾਂ ਕਿ ਇਹ ਅਮੀਰੀ ਅਤੇ ਗਰੀਬੀ ਦਾ ਪਾੜਾ ਘੱਟ ਹੋ ਸਕੇ। ਪੰਜਾਬ ਦੇ ਵਿਚ 15-20% ਲੋਕ ਹੀ ਐਸੇ ਹਨ ਜਿਹੜੇ ਸਾਰੇ ਪੰਜਾਬ ਤੇ ਰਾਜ ਕਰ ਰਹੇ ਹਨ, ਚਾਹੇ ਉਹ ਇਧਰ ਬੈਠੇ ਹੋਏ ਹਨ ਜਾਂ ਉਧਰ ਬੈਠੇ ਹੋਏ ਹਨ। ਪੰਜਾਬ ਦੇ ਵਿਚ 25-26 ਫੈਮਿਲੀਜ਼ ਹੀ ਐਸੀਆਂ ਹਨ ਜਿਨ੍ਹਾਂ ਦੀ ਦੌਲਤ ਦੇ ਵਿਚ ਵਾਧਾ ਹੋਇਆ ਹੈ ਅਤੇ ਉਹ ਹੀ ਪੰਜਾਬ ਦੀ ਰਾਜਨੀਤੀ ਵਿਚ ਲੀਡਰਸ਼ਿਪ ਕਰ ਰਹੀਆਂ ਹਨ। ਇਨ੍ਹਾਂ ਵਿਚੋਂ 13% ਲੋਕ ਖੇਤੀਬਾੜੀ ਦੇ ਵਿਚ ਹਨ ਅਤੇ ਕੁਝ ਇੰਡਸਟਰੀ ਦੇ ਖੇਤਰ ਵਿਚ ਹਨ, ਕੁਝ ਟਰਾਂਸਪੋਰਟ ਦੇ ਖੇਤਰ ਵਿਚ ਹਨ ਜਿਨ੍ਹਾਂ ਦੇ ਕੋਲ ਪੰਜਾਬ ਦੀ ਦੌਲਤ ਹੈ। ਜਿਹੜੇ ਵੱਡੇ ਐਗਰੀਕਲਚਰਿਸਟ ਹਨ, ਉਹ ਸੈਂਕੜੇ ਅਤੇ ਹਜ਼ਾਰਾਂ ਏਕੜਾ ਦੇ ਮਾਲਿਕ ਹਨ, ਚਾਹੇ ਉਹ ਬੇਨਾਮੀ ਵਿਚ ਹੋਵੇ। ਇਸੇ ਤਰ੍ਹਾਂ ਜਿਹੜੇ ਛੋਟੇ ਮੋਟੇ ਟਰਾਂਸਪੋਰਟਰ ਸਨ, ਉਹ ਬਹੁਤ ਵੱਡੇ ਫਲੀਟ ਵਾਲੇ ਬਣ ਗਏ ਹਨ। ਇਨ੍ਹਾਂ ਅਮੀਰ ਲੋਕਾਂ ਨੂੰ ਪਿਛਲੇ 50 ਸਾਲਾ ਤੋਂ ਸਰਕਾਰ ਵੱਲੋਂ ਰਿਆਇਤਾਂ ਮਿਲਦੀਆਂ ਰਹੀਆਂ ਹਨ, ਇਸ ਨੂੰ ਹੁਣ ਰੋਕਣ ਦੀ ਲੋੜ ਹੈ ਅਤੇ ਜਿਨ੍ਹਾਂ ਨੂੰ ਰਿਆਇਤਾਂ ਨਹੀਂ ਮਿਲੀਆਂ ਸਨ ਜਿਹੜੇ ਇਨ੍ਹਾਂ ਰਿਆਇਤਾਂ ਤੋਂ ਵਾਂਝੇ ਰਹਿ ਗਏ ਸਨ, ਉਨ੍ਹਾਂ ਨੂੰ ਇਹ ਰਿਆਇਤਾਂ ਹੁਣ ਦੇਣ ਦੀ ਲੋੜ ਹੈ। ਇਹ ਸਵਾਲ ਬੜਾ ਗੰਭੀਰ ਹੈ। ਇਸ ਉਤੇ ਸਰਕਾਰ ਵੱਲੋਂ ਵਿਚਾਰ ਕਰਨ ਦੀ ਲੋੜ ਹੈ ਅਤੇ ਇਸ ਉਤੇ ਸਰਕਾਰ ਨੂੰ ਪਹਿਰਾ ਦੇਣ ਦੀ ਲੋੜ ਹੈ। ਅਗਰ ਅਸੀਂ ਇਸ ਉਤੇ ਕਾਬੂ ਨਾ ਪਾ ਸਕੇ ਤਾਂ ਫੇਰ ਪੰਜਾਬ ਦੇ ਵਿਚ ਜਿਹੜੀ ਸਿਆਸੀ ਡਾਇਰੈਕਸ਼ਨ ਹੈ ਉਹ ਬੜੀ ਖਤਰਨਾਕ ਹੋਵੇਗੀ ਔਰ ਇਹ 70% ਐਸੇ ਲੋਕ, ਜਿਹੜੇ ਇਨ੍ਹਾਂ ਰਿਆਇਤਾਂ ਤੋਂ ਵਾਂਝੇ ਰਹੇ ਹਨ, ਆਰਥਿਕ ਸਾਧਨਾਂ ਤੋਂ ਵੰਚਿਤ ਰਹੇ ਹਨ, ਇਨ੍ਹਾਂ ਵੰਚਿਤ ਲੋਕਾਂ ਦੇ ਹੱਥਾਂ ਵਿਚ

ਪੰਜਾਬ ਦੀ ਲੀਡਰਸ਼ਿਪ ਦੀ ਸਥਾਪਨਾ ਨਹੀਂ ਹੋ ਸਕਦੀ। ਪੰਜਾਬ ਦੇ ਵਿਚ ਲੀਡਰਸ਼ਿਪ ਉਨ੍ਹਾਂ ਅਮੀਰ ਲੋਕਾਂ ਦੇ ਹੱਥਾਂ ਵਿਚ ਹੀ ਰਹੇਗੀ ਜਿਹੜੇ ਆਰਥਿਕ ਸਾਧਨਾਂ ਤੇ ਕਾਬਜ਼ ਹਨ। ਲਗਾਤਾਰ ਉਹ ਆਪਣੇ ਆਪ ਨੂੰ ਵਧਾ ਰਹੇ ਹਨ। ਚਾਹੇ ਇਹ ਲੀਡਰਸ਼ਿਪ ਕਾਂਗਰਸ ਪਾਰਟੀ ਵੱਲੋਂ ਹੋਵੇ ਚਾਹੇ ਅਕਾਲੀ ਪਾਰਟੀ ਵੱਲੋਂ ਹੋਵੇ। ਇਨ੍ਹਾਂ ਲੋਕਾਂ ਦਾ ਹੀ ਪੰਜਾਬ ਵਿਚ ਕਬਜ਼ਾ ਰਿਹਾ ਹੈ ਅਤੇ ਕਬਜ਼ਾ ਰਹੇਗਾ।

(ਇਸ *ਸਮੇਂ ਸ਼੍ਰੀ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

* 11.47 ਵਜੇ ਪੂਰਵ ਦੁਪਹਿਰ

ਇਸੇ ਤਰ੍ਹਾਂ, ਡਿਪਟੀ ਸਪੀਕਰ ਸਾਹਿਬ, ਇਹ ਕੌੜਾ ਸੱਚ ਹੈ ਕਿ ਪੰਜਾਬ ਦੇ ਵਿਚ ਕੇਵਲ 25-30 ਫੈਮਿਲੀਜ਼ ਹੀ ਐਸੀਆਂ ਹਨ ਜਿਨ੍ਹਾਂ ਦਾ ਪੰਜਾਬ ਉਤੇ ਰਾਜ ਚਲ ਰਿਹਾ ਹੈ ਅਤੇ ਉਹ ਹੀ ਪੰਜਾਬ ਵਿਚ ਹਕੂਮਤ ਚਲਾ ਰਹੀਆਂ ਹਨ। ਇਸ ਨੂੰ ਚੇਂਜ ਕਰਨ ਦੀ ਲੋੜ ਹੈ। ਇਨ੍ਹਾਂ ਫੈਮਿਲੀਜ਼ ਦੇ ਕੋਲ ਹਰ ਤਰ੍ਹਾਂ ਦੇ ਆਰਥਿਕ ਸਾਧਨ ਹਨ ਅਤੇ ਦੌਲਤ ਦੀ ਕੋਈ ਕਮੀ ਨਹੀਂ ਹੈ। ਉਹ ਦੌਲਤ ਦੇ ਸਿਰ ਉੱਤੇ ਹੀ ਪੰਜਾਬ ਵਿਚ ਰਾਜ ਕਰ ਰਹੇ ਹਨ ਜਿਸ ਨੂੰ ਤੋੜਨ ਦੀ ਲੋੜ ਹੈ। ਜਿਸ ਦੇ ਕੋਲ ਦੌਲਤ ਹੈ ਉਹ ਹੋਰ ਜ਼ਿਆਦਾ ਦੌਲਤ ਕਮਾ ਰਿਹਾ ਹੈ। ਇਨ੍ਹਾਂ ਦੀ ਦੌਲਤ ਵਧਦੀ ਜਾ ਰਹੀ ਹੈ ਅਤੇ ਇਨ੍ਹਾਂ ਦੀ ਕਮਾਈ ਵਿਚ ਵਾਧਾ ਹੁੰਦਾ ਜਾ ਰਿਹਾ ਹੈ ਔਰ ਦੂਜੇ ਪਾਸੇ ਜਿਹੜਾ ਗਰੀਬ ਹੈ ਜਿਸ ਕੋਲ ਆਰਥਿਕ ਸਾਧਨਾਂ ਦੀ ਕਮੀ ਹੈ, ਉਹ ਦਿਨੋ ਦਿਨ ਹੇਠਾਂ ਨੂੰ ਜਾ ਰਿਹਾ ਹੈ ਅਤੇ ਆਰਥਿਕ ਸਾਧਨਾਂ ਤੋਂ ਵੰਚਿਤ ਹੁੰਦਾ ਜਾ ਰਿਹਾ ਹੈ। ਇਸ ਤਰਫ ਧਿਆਨ ਦੇਣ ਦੀ ਲੋੜ ਹੈ। ਜਿਹੜੀ ਡਿਵੈਲਪਮੈਂਟ ਅਸੀਂ ਪੰਜਾਬ ਵਿੱਚ ਕਰਨੀ ਚਾਹੁੰਦੇ ਹਾਂ, ਉਹ ਅਸੀਂ ਪੰਜਾਬ ਵਿਚ ਕਰ ਨਹੀਂ ਰਹੇ।

ਇਥੇ ਪੰਜਾਬ ਦੇ ਵਿਚ ਕੁਝ ਰਾਜਨੀਤਿਕ ਮਸਲੇ ਹਨ ਜਿਨ੍ਹਾਂ ਵਿਚ ਚੰਡੀਗੜ੍ਹ ਲੈਣ ਦਾ ਮਸਲਾ ਹੈ, ਪੰਜਾਬੀ ਸਪੀਕਿੰਗ ਏਰੀਆਜ਼ ਦਾ ਮਸਲਾ ਹੈ ਅਤੇ ਪੰਜਾਬ ਦੇ ਲਈ ਪਾਣੀ ਦਾ ਮਸਲਾ ਹੈ ਜਿਨ੍ਹਾਂ ਦਾ ਜ਼ਿਕਰ ਪਿਛਲੇ ਗਵਰਨਰ ਸਾਹਿਬ ਦੇ ਐਡਰੈਸ ਵਿਚ ਇਸ ਸਰਕਾਰ ਨੇ ਕੀਤਾ ਸੀ ਅਤੇ ਹੁਣ ਦੇ ਐਡਰੇਸ ਵਿਚ ਵੀ ਜ਼ਿਕਰ ਕੀਤਾ ਗਿਆ ਹੈ। ਇਸ ਦੇ ਵਿਚ ਵੇਖਣ ਵਾਲੀ ਗੱਲ ਇਹ ਹੈ ਕਿ ਇਨ੍ਹਾਂ ਨੂੰ ਲਾਗੂ ਨਾ ਕਰਵਾਉਣ ਦੇ ਵਿਚ ਕੌਣ ਜ਼ਿੰਮੇਵਾਰ ਹੈ? ਇਸ ਤਰ੍ਹਾਂ ਇਕ ਦੂਜੇ ਨੂੰ ਉਲਾਂਭੇ ਦੇਣ ਨਾਲ ਤਾਂ ਮਸਲੇ ਦਾ ਹੱਲ ਨਹੀਂ ਹੋ ਸਕਦਾ। ਇਹ ਕਹਿਣਾ ਕਿ ਕਾਂਗਰਸ ਪਾਰਟੀ ਨੇ ਯਤਨ ਨਹੀਂ ਕੀਤੇ ਜਦੋਂ ਕਿ ਉਨ੍ਹਾਂ ਦੇ ਹੱਥ ਵਿਚ ਰਾਜ ਰਿਹਾ, ਜ਼ਿਆਦਾ ਵਾਜਬ ਨਹੀਂ ਕਿਉਂਕਿ ਹੁਣ ਤਾਂ ਰਾਜ ਤੁਹਾਡੇ ਹੱਥ ਵਿਚ ਹੈ। ਤੁਹਾਡੀ ਭਾਈਵਾਲੀ ਵਾਲੀ ਸਰਕਾਰ ਹੈ। ਜਿਸ ਨੂੰ ਤੁਸੀਂ ਦੇਸ਼ ਦਾ ਪ੍ਰਧਾਨ ਮੰਤਰੀ ਬਣਾਉਣਾ ਚਾਹੁੰਦੇ ਸੀ, ਉਹੀ ਸਤਿਕਾਰਯੋਗ ਵਾਜਪਾਈ ਸਾਹਿਬ ਪ੍ਰਧਾਨ ਮੰਤਰੀ ਹਨ। ਪਰ ਇਸ ਵਿਚ ਪਹਿਲ-ਕਦਮੀ ਕਰਨ ਦੀ ਲੋੜ ਹੈ ਅਤੇ ਪੰਜਾਬ ਦੇ ਮਸਲੇ ਨੂੰ ਕੇਂਦਰ ਦੀ ਸਰਕਾਰ ਕੋਲ ਰੱਖਣ ਦੀ ਲੋੜ ਹੈ ਤਦ ਹੀ ਪੰਜਾਬ ਦੇ ਲੋਕਾਂ ਨੂੰ ਤੁਹਾਡੇ ਉੱਤੇ ਵਿਸ਼ਵਾਸ ਹੋਵੇਗਾ ਕਿਉਂਕਿ ਜਦੋਂ ਤੁਸੀਂ ਆਪੋਜੀਸ਼ਨ ਦੇ ਵਿਚ ਸੀ ਤਾਂ ਇਨ੍ਹਾਂ ਮਸਲਿਆਂ ਦੇ ਬਾਰੇ ਹਰ ਰੋਜ਼ ਗੱਲਾਂ ਕਰਦੇ ਸੀ ਅਤੇ ਹੁਣ ਤੁਸੀਂ ਪਾਵਰ ਦੇ ਵਿਚ ਹੋ ਤਾਂ ਪੰਜਾਬ ਦੇ ਮਸਲਿਆਂ ਬਾਰੇ ਕੋਈ ਗੱਲ ਨਹੀਂ ਕਰ ਰਹੇ। ਤੁਸੀਂ ਕਹਿੰਦੇ ਹੁੰਦੇ ਸੀ ਕਿ ਸਾਡੇ ਨਾਲ ਕੇਂਦਰ ਦੀ ਸਰਕਾਰ ਮਤਰੇਈ ਮਾਂ ਵਾਲਾ ਸਲੂਕ ਕਰ ਰਹੀ ਹੈ; ਇਧਰ ਕਾਂਗਰਸੀ ਭਰਾਵਾਂ ਨੂੰ ਅਗਰ ਤੁਸੀਂ ਡਿਕਲੇਅਰ ਕਰਨਾ ਹੈ ਤਾਂ ਬੇਸ਼ੱਕ

[ਕਾਮਰੇਡ ਹਰਦੇਵ ਸਿੰਘ ਅਰਸ਼ੀ]
ਕਰ ਦਿਓ ਕਿ ਉਨ੍ਹਾਂ ਨੇ ਪਹਿਲਕਦਮੀ ਇਸ ਕੰਮ ਵਿਚ ਨਹੀਂ ਕੀਤੀ ਅਤੇ ਪੰਜਾਬ ਦੇ ਮਸਲੇ ਕੇਂਦਰ ਦੀ ਸਰਕਾਰ ਤੋਂ ਹੱਲ ਨਹੀਂ ਕਰਵਾਏ ਪਰ ਮੈਂ ਇਸ ਬਾਦਲ ਸਾਹਿਬ ਦੀ ਸਰਕਾਰ ਨੂੰ ਕਹਿੰਦਾ ਹਾਂ ਕਿ ਹੁਣ ਉਹ ਪਹਿਲਕਦਮੀ ਕਰਕੇ ਪੰਜਾਬ ਦੇ ਮਸਲੇ, ਜਿਹੜੇ ਕਾਫੀ ਸਮੇਂ ਤੋਂ ਲਟਕ ਰਹੇ ਹਨ, ਉਨ੍ਹਾਂ ਨੂੰ ਹੱਲ ਕਰਵਾਉਣ ਲਈ ਯਤਨ ਕਰਨੇ ਸ਼ੁਰੂ ਕਰ ਦੇਵੇ ਤਾ ਕਿ ਸਰਕਾਰ ਦੀ ਅਸਲ ਭਾਵਨਾ ਲੋਕਾਂ ਦੇ ਸਾਹਮਣੇ ਆ ਸਕੇ ਅਤੇ ਲੋਕਾਂ ਨੂੰ ਵਿਸ਼ਵਾਸ ਹੋ ਸਕੇ ਕਿ ਵਾਕਿਆ ਹੀ ਇਸ ਸਰਕਾਰ ਨੇ ਆਉਂਦੇ ਸਾਰ ਹੀ ਪੰਜਾਬ ਦੇ ਗੰਭੀਰ ਮਸਲਿਆਂ ਵੱਲ ਜ਼ੋਰ ਦੇ ਕੇ ਉਨ੍ਹਾਂ ਨੂੰ ਹੱਲ ਕਰਵਾਇਆ ਹੈ। ਖੈਰ ਡੇਢ ਸਾਲ ਇਸ ਸਰਕਾਰ ਦਾ ਬੀਤ ਗਿਆ ਹੈ। ਆਖਿਰ ਵਿਚ ਮੈਂ ਚੀਫ ਮਨਿਸਟਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਉਹ ਬਹਿਸ ਉਤੇ ਆਪਣਾ ਜਵਾਬ ਦਿੰਦੇ ਵਕਤ ਇਨ੍ਹਾਂ ਗੱਲਾਂ ਨੂੰ ਕਲੀਅਰ ਜ਼ਰੂਰ ਕਰ ਦੇਣ ਕਿ ਸਰਕਾਰ ਵਲੋਂ ਕੀ ਪਹਿਲਕਦਮੀ ਕੀਤੀ ਜਾ ਰਹੀ ਹੈ। ਦੂਜਾ ਤੇਲ ਸੋਧਕ ਕਾਰਖਾਨਾ ਬਠਿੰਡੇ ਬਾਰੇ ਜਿਹੜਾ ਕਿ 12,000 ਕਰੋੜ ਰੁਪਏ ਦਾ ਪ੍ਰਾਜੈਕਟ ਹੈ, ਅਤੇ ਪੰਜਾਬ ਨੂੰ ਇੰਡਸਟਰੀਅਲ ਡਿਵੈੱਲਪਮੈਂਟ ਲਈ ਜਿਸ ਦੀ ਬੜੀ ਜ਼ਰੂਰਤ ਹੈ, ਇਸ ਬਾਰੇ ਹਾਊਸ ਦੇ ਵਿਚ ਚੀਫ ਮਨਿਸਟਰ ਸਾਹਿਬ ਸਾਨੂੰ ਭਰੋਸਾ ਦੇਣ ਜਿਸ ਦੀ ਕਿ ਸਾਨੂੰ ਖੁਸ਼ੀ ਹੋਵੇਗੀ। ਆਪਣੇ ਚੈਂਬਰ ਵਿਚ ਤਾਂ ਇਹ ਕਹਿ ਰਹੇ ਸਨ ਕਿ ਫੈਕਸ ਆ ਰਿਹਾ ਹੈ ਇਹ ਗੱਲ ਪੰਜਾਬ ਦੇ ਲੋਕਾਂ ਦੇ ਹੱਕ ਵਿਚ ਜਾਂਦੀ ਹੈ ਜਿਸ ਨੂੰ ਕਿ ਇਹ ਹਾਊਸ ਵਿਚ ਕਹਿਣ। ਪੰਜਾਬ ਦੇ ਵਿਕਾਸ ਲਈ ਇਸ ਦਾ ਬਹੁਤ ਵੱਡਾ ਰੋਲ ਹੋਵੇਗਾ, ਇਕ ਪਾਜ਼ੇਟਿਵ ਡਾਇਰੈਕਸ਼ਨ ਵਿਚ ਪੰਜਾਬ ਜਾਵੇਗਾ ਅਤੇ ਪੰਜਾਬ ਦੇ ਲੋਕਾਂ ਨੂੰ ਇਸ ਗੱਲ ਦੀ ਖੁਸ਼ੀ ਹੋਵੇਗੀ। ਇਕ ਗੱਲ ਦਾ ਮੈਨੂੰ ਇਥੇ ਬਹੁਤ ਅਫਸੋਸ ਹੈ ਕਿ ਪਿਛਲੇ 10 ਸਾਲਾਂ ਤੋਂ ਜਿਹੜੇ ਪੰਜਾਬ ਦੇ ਮਸਲੇ ਲਟਕਦੇ ਆ ਰਹੇ ਸਨ, ਉਹ ਹਾਲੇ ਵੀ ਲਟਕਦੇ ਆ ਰਹੇ ਹਨ। ਉਨ੍ਹਾਂ ਦੇ ਹੱਲ ਵਾਸਤੇ ਪਿਛਲੀ ਅਤੇ ਮੌਜੂਦਾ ਸਰਕਾਰ ਨੇ ਕੁਝ ਨਹੀਂ ਕੀਤਾ।

ਡਿਪਟੀ ਸਪੀਕਰ ਸਾਹਿਬ, ਮੈਂ ਬੜੇ ਦੁਖੀ ਮਨ ਨਾਲ ਜ਼ਿਕਰ ਕਰਨਾ ਚਾਹੁੰਦਾ ਹਾਂ। ਜਿਸ ਵੇਲੇ ਬਹਿਸ ਆਰੰਭ ਹੋਈ ਤਾਂ ਉਸ ਵੇਲੇ ਮਨ ਨੂੰ ਬੜਾ ਦੁੱਖ ਹੋਇਆ। ਜਿਹੜੀਆਂ ਗੱਲਾਂ ਤੁਸੀਂ ਪਿਛਲੇ 10 ਸਾਲ ਤੋਂ ਕਹਿ ਰਹੇ ਹੋ ਅਤੇ ਜਿਹੜੀਆਂ ਚੀਜ਼ਾਂ ਗਵਰਨਰ ਸਾਹਿਬ ਦੇ ਪਿਛਲੇ ਭਾਸ਼ਣ ਤੇ ਧੰਨਵਾਦ ਦਾ ਮਤਾ ਪੇਸ਼ ਕਰਦੇ ਹੋਏ ਕਹੀਆਂ ਅਗਰ ਉਹ ਸਾਰੀ ਤਕਰੀਰ ਕਢਵਾ ਲਈ ਜਾਵੇ ਅਤੇ ਹੁਣ ਦੀ ਕਢਵਾ ਲਈ ਜਾਵੇ ਤਾਂ ਕੋਈ ਇੰਨਾ ਅੰਤਰ ਨਜ਼ਰ ਨਹੀਂ ਆਉਂਦਾ, ਸਾਰੀਆਂ ਗੱਲਾਂ ਦਾ ਇੱਕ ਇੱਕ ਸ਼ਬਦ ਇੱਕ ਇੱਕ ਡੋਟ, ਇੱਕ ਇੱਕ ਸਮਾਂ ਅਤੇ ਸਥਾਨ ਸਾਰਾ ਕੁਝ ਇਧਰੋਂ ਉਧਰ ਕਰ ਦਿੱਤਾ ਗਿਆ ਹੈ। ਇਧਰੋਂ ਮਿਸਾਲ ਦਿੱਤੀ ਗਈ ਤੇ ਉਧਰੋਂ ਇਧਰ ਕਰ ਦਿੱਤਾ ਗਿਆ। ਆਖਿਰ ਇਸ ਦਾ ਹੱਲ ਕੀ ਹੋ ਸਕਦਾ ਹੈ? ਜਾਂ ਤਾਂ ਪੰਜਾਬ ਦੇ ਕੁਝ ਜ਼ਖਮਾਂ ਨੂੰ ਭੁੱਲਣਾ ਚਾਹੀਦਾ ਹੈ। ਜੋ ਹੋ ਗਿਆ ਸੋ ਹੋ ਗਿਆ, ਜਿਸ ਨੇ ਗਲਤੀ ਕਰ ਲਈ ਉਸ ਨੂੰ ਛੱਡ ਦਿੱਤਾ ਜਾਵੇ ਅਤੇ ਇਸ ਗੱਲ ਤੇ ਪੱਕਾ ਪਹਿਰਾ ਦੇ ਦਿੱਤਾ ਜਾਵੇ ਕਿ ਅਸੀਂ ਭਵਿੱਖ ਵਿਚ ਇਹੋ ਜਿਹੀਆਂ ਗਲਤੀਆਂ ਨਹੀਂ ਦੁਹਰਾਵਾਂਗੇ। ਸਿਆਸੀ ਪਾਰਟੀਆਂ ਦੇ ਆਪਣੇ ਆਪਣੇ ਹਿਤ ਹਨ ਪਰ ਉਨ੍ਹਾਂ ਦਾ ਸਭ ਤੋਂ ਵੱਡਾ ਨੁਕਸਾਨ ਆਮ ਲੋਕਾਂ ਨੂੰ ਹੁੰਦਾ ਹੈ। ਸਿਆਸੀ ਪਾਰਟੀਆਂ ਨੂੰ ਘੱਟ ਸਬਰ ਕਰਨਾ ਪੈਂਦਾ ਹੈ। ਚਲੋ ਫੇਰ ਵੀ ਅਸੀਂ ਤਸੱਲੀ ਕਰ ਸਕਦੇ ਹਾਂ। ਜੇ ਫਿਰ

ਵੀ ਕੋਈ ਪਾਰਟੀ ਮਾਮਲਾ ਛੱਡਣ ਨੂੰ ਤਿਆਰ ਨਹੀਂ ਤਾਂ ਫਿਰ, ਡਿਪਟੀ ਸਪੀਕਰ ਸਾਹਿਬ, ਇਸ ਦਾ ਕੀ ਹੱਲ ਹੋਵੇ ? ਇਸ ਦਾ ਹੱਲ ਤਾਂ ਇਕੋ ਹੀ ਹੈ ਕਿ ਜੋ ਵਾਅਦਾ ਮੇਰੇ ਸਾਹਮਣੇ ਬੈਠੇ ਸਾਥੀਆਂ ਨੇ ਕੀਤਾ ਕਿ ਇਧਰਲੇ ਧਿਰ ਦੀ ਮੁੱਖ ਜ਼ਿੰਮੇਵਾਰੀ ਹੈ, ਇਹ ਜ਼ਿੰਮੇਵਾਰੀ ਅਸੀਂ ਕਿਸ ਤਰ੍ਹਾਂ ਗਰੰਟੀ ਨਾਲ ਨਿਸ਼ਚਿਤ ਕਰ ਦੇਈਏ ਅਤੇ ਜ਼ਿੰਮੇਵਾਰੀ ਕਿਸ ਤਰ੍ਹਾਂ ਉਨ੍ਹਾਂ ਤੇ ਪਾ ਦਿੱਤੀ ਜਾਵੇ ? ਇਹ ਤਾਂ ਕਿਸੇ ਜਾਂਚ ਨਾਲ ਹੀ ਪੈ ਸਕਦੀ ਹੈ ਕਿ ਜਾਂਚ ਹੋਈ ਹੈ ਅਤੇ ਜਾਂਚ ਅਧਿਕਾਰੀ ਨੇ ਤੱਥ ਤੁਹਾਡੇ ਸਾਹਮਣੇ ਲਿਆ ਦਿੱਤੇ ਹਨ । ਉਸ ਨੂੰ ਤਾਂ ਕੋਈ ਚੈਲੰਜ ਕਰ ਨਹੀਂ ਸਕਦਾ ਪਰ ਤੁਸੀਂ ਹੁਣ ਕਿਹਾ ਹੈ ਕਿ ਅਸੀਂ ਇਹ ਕਮਿਸ਼ਨ ਨਹੀਂ ਬਣਾਉਣਾ ਚਾਹੁੰਦੇ । ਸਾਨੂੰ ਤਾਂ ਸ਼ੱਕ ਦੋਹਾਂ ਪਾਸਿਆਂ ਤੋਂ ਵੱਧ ਰਿਹਾ ਹੈ । ਬਾਕੀ ਔਬਜੈਕਟਿਵ ਰੀਜਨਜ਼ ਵਿਚ ਮੈਂ ਨਹੀਂ ਪੈਣਾ ਚਾਹੁੰਦਾ । ਆਖਿਰ ਵਿਚ ਮੈਂ ਇਕ ਅਮੈਂਡਮੈਂਟ ਆਪਣੇ ਗਰੁੱਪ ਵਲੋਂ ਦਿੱਤੀ ਹੈ ਅਤੇ ਇਸ ਗੱਲ ਦਾ ਫੈਸਲਾ ਹੋ ਜਾਣਾ ਹੈ । ਇਸ ਦਾ ਮੈਂ ਜ਼ਿਕਰ ਕਰਨਾ ਚਾਹੁੰਦਾ ਹਾਂ ਕਿ ਸਾਰੇ ਰਾਜਪਾਲ ਦੇ ਭਾਸ਼ਣ ਵਿਚ ਕਮਿਸ਼ਨ ਕਾਇਮ ਕਰਨ ਦਾ ਕੋਈ ਜ਼ਿਕਰ ਨਹੀਂ ਔਰ ਅਸੀਂ ਅਮੈਂਡਮੈਂਟ ਦਿੱਤੀ ਹੈ ਜਿਸ ਨੂੰ ਆਖਰ ਵਿਚ ਜੋੜ ਦਿੱਤਾ ਜਾਵੇ । ਇਸ ਹਾਊਸ ਨੂੰ ਦੁੱਖ ਹੈ ਕਿ ਪੰਜਾਬ ਦੀ ਸਰਕਾਰ ਆਪਣੇ ਕੀਤੇ ਵਾਇਦੇ ਤੋਂ ਮੁਨਕਰ ਹੋ ਗਈ ਹੈ ਕਿ ਅਸੀਂ ਅੱਤਵਾਦ ਦੇ ਕਾਰਨਾਂ ਦੀ ਜਾਂਚ ਵਾਸਤੇ ਕਮਿਸ਼ਨ ਬਣਾਵਾਂਗੇ । ਜੇਕਰ ਇਹ ਅੰਤ ਤੇ ਜੁੜ ਜਾਂਦਾ ਹੈ ਤਾਂ ਸ਼ਾਇਦ ਸਾਡੀ ਕੋਈ ਤਸੱਲੀ ਹੋ ਸਕਦੀ ਹੈ ਜੇਕਰ ਨਹੀਂ ਜੁੜਦਾ ਤਾਂ ਇਸ ਦਾ ਭਾਵ ਇਹ ਹੈ ਕਿ ਸਿਆਸੀ ਚਾਂਦਮਾਰੀ ਵਾਸਤੇ ਇਹ ਮਾਮਲਾ ਕਾਇਮ ਹੈ । ਇਸ ਮਾਮਲੇ ਦੀਆਂ ਜੜ੍ਹਾਂ ਤੱਕ ਜਾਣ ਵਾਸਤੇ ਔਰ ਇਸ ਦੇ ਕਾਰਨ ਲੱਭਣ ਵਾਸਤੇ ਕੋਈ ਸੰਜੀਦਾ ਨਹੀਂ । ਇਸ ਦੀ ਇੰਡੀਕੇਸ਼ਨ ਪੰਜਾਬ ਦੇ ਲੋਕਾਂ ਵਾਸਤੇ ਬੜੀ ਮਾੜੀ ਜਾਵੇਗੀ । ਜਿਸ ਤਰ੍ਹਾਂ ਦੇ ਭਾਸ਼ਣ ਸਟਾਰਟ ਹੋਏ ਹਨ, ਇਹ ਸਾਰੇ ਪ੍ਰੈਸ ਵਿਚ ਆ ਜਾਣ ਤਾਂ ਇਸ ਨਾਲ ਸੂਬੇ ਦਾ ਐਟਮੌਸਫੀਅਰ ਅੱਛਾ ਨਹੀਂ ਹੋਵੇਗਾ । ਇਹ ਵੀ ਹਕੀਕਤ ਹੈ ਕਿ ਜੋ ਸਾਡੀ ਇੰਟੈਲੀਜੈਂਸ ਏਜੰਸੀਆਂ ਹਨ, ਉਹ ਕਹਿ ਰਹੀਆਂ ਹਨ ਕਿ ਅਸੀਂ ਪੂਰੀ ਤਰ੍ਹਾਂ ਗਰੰਟੀ ਨਹੀਂ ਕਰਦੇ ਕਿ ਅੱਤਵਾਦ ਦਾ ਖਤਰਾ ਖਤਮ ਹੋ ਗਿਆ ਹੈ ਕਿਉਂਕਿ ਕੁਝ ਚੀਜ਼ਾਂ ਐਸੀਆਂ ਹਨ ਜੋ ਤੁਹਾਡੇ ਵੱਸ ਵਿਚ ਹਨ । ਉਹ ਤੁਸੀਂ ਕਰ ਸਕੋਗੇ । ਪਰ ਜਿਹੜੀਆਂ ਤੁਹਾਡੇ ਵੱਸ ਵਿਚ ਨਹੀਂ, ਜਿਨ੍ਹਾਂ ਦੇ ਬਾਹਰੀ ਕਾਰਨ ਹਨ, ਤੁਹਾਡਾ ਗੁਆਂਢੀ ਦੇਸ਼ ਹੈ, ਉਸ ਪਿਛੇ ਬਹੁਤ ਸਾਰੀਆਂ ਤਾਕਤਾਂ ਬੈਠੀਆਂ ਹਨ । ਉਹ ਤਾਕਤਾਂ ਚੁੱਪ ਕਰਕੇ ਨਹੀਂ ਬੈਠੀਆਂ । ਮੈਂ ਇਕੋ ਹੀ ਮਿਸਾਲ ਦੇਣੀ ਚਾਹੁੰਦਾ ਹਾਂ ਕਿ ਜ਼ਿੰਮੇਵਾਰੀ ਜਿਸ ਤੇ ਪਾਉਣੀ ਹੈ, ਪਾ ਦਿਤੀ ਜਾਵੇ । ਸ਼ਾਇਦ ਬਹੁਤ ਸਾਰੇ ਲੋਕਾਂ ਨੂੰ ਵੀ, ਵਿਧਾਇਕਾਂ ਨੂੰ ਵੀ ਘੱਟ ਵੱਧ ਇਹ ਨਹੀਂ ਪਤਾ ਕਿ ਸੈਂਟਰ ਵਿਚ ਕਿਸ ਦੀ ਸਰਕਾਰ ਹੈ ਅਤੇ ਇਥੇ ਕਿਸ ਦੀ ਹੈ ? ਪਹਿਲਾਂ ਖਾਲਿਸਤਾਨ ਦੀ ਕੋਈ ਚਿੱਠੀ ਜਾਂ ਪਰਚੀ ਮਿਲ ਜਾਂਦੀ ਤਾਂ ਸਾਡੀਆਂ ਇੰਟੈਲੀਜੈਂਸ ਫੋਰਸਿਜ਼ ਬੜੀ ਸਖਤੀ ਦੇ ਨਾਲ ਸਰਚ ਕਰਦੀਆਂ ਅਤੇ ਨਿਸ਼ਾਨਦੇਹੀ ਕਰਕੇ ਦੋਸ਼ੀ ਵਿਅਕਤੀਆਂ ਨੂੰ ਫੜਦੀਆਂ ਸਨ । ਹੁਣ ਤਾਂ ਇਹ ਲੀਗਲਾਈਜ਼ ਹੋ ਗਿਆ ਹੈ ਅਤੇ ਇਸ ਨੂੰ ਮਾਨਤਾ ਮਿਲ ਗਈ ਹੈ । ਅਮਰੀਕਾ ਦੇ ਵਿਚ ਕੌਂਸਲ ਆਫ ਖਾਲਿਸਤਾਨ ਦਾ ਲਿਟਰੇਚਰ ਮੈਂ ਡੀ. ਜੀ. ਪੀ. ਸਾਹਿਬ ਨੂੰ ਦਿੱਤਾ । ਮੈਂ ਕਿਹਾ ਕਿ ਕੀ ਇਸ ਨੂੰ ਕੋਈ ਕਾਨੂੰਨੀ ਮਾਨਤਾ ਮਿਲ ਗਈ ਹੈ ? ਇਹ ਲਗਾਤਾਰ ਹਰ ਮਹੀਨੇ ਹਰ ਹਫਤੇ ਅਮਰੀਕਾ ਤੋਂ ਲਿਟਰੇਚਰ ਆ ਰਿਹਾ ਹੈ ਜੋ ਕਿ ਬੜਾ ਭੜਕਾਊ ਹੈ । ਇਹ ਜ਼ਿੰਮੇਵਾਰੀ ਕਿਸ ਤੇ ਪਾਉਣੀ ਹੈ ? ਕਿਸ ਨੇ ਇਸ ਦੇ ਵਾਸਤੇ ਯਤਨ ਕਰਨੇ ਹਨ ? ਮੈਂ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਬਾਅਦ ਵਿਚ ਤੁਹਾਨੂੰ ਇਹ ਦੇਵਾਂਗਾ ਸ਼ਾਇਦ ਹੋਰ ਐਮ. ਐਲ. ਏਜ਼. ਨੂੰ ਵੀ ਇਹ ਲਿਟ-ਰੇਚਰ ਆ ਰਿਹਾ ਹੈ ਅਤੇ ਹੋਰ ਵੀ ਬਹੁਤ ਹੀ ਸਾਰੀਆਂ ਸੰਸਥਾਵਾਂ ਦੇ ਮੁਖੀਆਂ ਨੂੰ ਆ ਰਿਹਾ ਹੈ। ਮੈਂ ਕੋਸ਼ਿਸ਼ ਕੀਤੀ ਕਿ ਇਸ ਵਿਚੋਂ ਇਕ ਅੱਧਾ ਸ਼ਬਦ ਪੜ੍ਹ ਲਵਾਂ ਪਰ ਡਿਪਟੀ ਸਪੀਕਰ ਸਾਹਿਬ, ਇਹ ਏਨਾ ਭੜਕਾਊ ਸੀ, ਏਨਾ ਦੁੱਖਦਾਈ ਸੀ ਕਿ ਮੈਂ ਇਸ ਨੂੰ ਪੜ੍ਹਨ ਦੀ ਵੀ ਹਿੰਮਤ ਨਹੀਂ ਕਰ ਸਕਿਆ। ਮੈਂ ਇਹ ਹਾਊਸ ਦੇ ਵਿਚ ਦੇ ਦਿਆਂਗਾ। ਤੁਸੀਂ ਜਿਨ੍ਹਾਂ ਨੂੰ ਭੇਜਣਾ ਹੈ, ਭੇਜ ਦੇਣਾ। ਪਹਿਲਾਂ ਵੀ ਐਸੀਆਂ ਕੋਈ ਡਾਇਰੀਆਂ ਪ੍ਰਕਾਸ਼ਿਤ ਹੋਈਆਂ ਹਨ ਜਿਹੜੀਆਂ ਕਿ ਬੜੀਆਂ ਭੜਕਾਊ ਹਨ। ਡਿਪਟੀ ਸਪੀਕਰ ਸਾਹਿਬ, ਹੁਣ ਤਾਂ ਇਨ੍ਹਾਂ ਦਾ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਰਾਜ ਨਹੀਂ ਜਿਨ੍ਹਾਂ ਤੇ ਇਹ ਸਾਰੀ, ਇਸ ਸਭ ਕੁਝ ਦੀ ਜ਼ਿੰਮੇਵਾਰੀ ਪਾਉਂਦੇ ਰਹੇ ਹਨ। ਹੁਣ ਤਾਂ ਇਹ ਪਾਸੇ ਹਨ। ਫੇਰ ਇਹ ਜਿਹੜੇ ਇਹੋ ਜਿਹੀਆਂ ਡਾਇਰੀਆਂ ਛਾਪਣ ਵਾਲੇ ਹਨ, ਇਹੋ ਜਿਹੀਆਂ ਕਵਿਤਾਵਾਂ, ਸ਼ੇਅਰ ਅਤੇ ਗਜ਼ਲਾਂ ਲਿਖਣ ਵਾਲੇ ਹਨ, ਉਨ੍ਹਾਂ ਦੀ ਨਿਸ਼ਾਨਦੇਹੀ ਕਰਕੇ ਉਧਰ ਨੂੰ ਤੁਰੀਏ ਤਾਂ ਸਹੀ, ਪਰ ਕਰਨਾ ਕੁਝ ਨਹੀਂ। ਸਾਨੂੰ ਪਤਾ ਤਾਂ ਲਗੇ ਕਿ ਇਨ੍ਹਾਂ ਨੇ ਕੀ ਸਟੈਪਸ ਲੈਣੇ ਹਨ। ਡਿਪਟੀ ਸਪੀਕਰ ਸਾਹਿਬ, ਇਹ ਸਾਰਿਆਂ ਨੂੰ ਪਤਾ ਹੈ ਕਿ ਸਿਆਸੀ ਚਾਂਦਮਾਰੀ ਕਰਨ ਵਾਸਤੇ ਘਾਣ ਪੰਜਾਬ ਦਾ ਹੋਇਆ, ਪੰਜਾਬ ਦੀ ਇਕਾਨੌਮੀ ਡਿਸਟਰਾਇ ਹੋ ਗਈ, ਪੰਜਾਬ ਦੇ ਲੋਕ ਮਾਰੇ ਗਏ, ਉਨ੍ਹਾਂ ਦੇ ਨਾਤੇ, ਰਿਸ਼ਤੇਦਾਰ ਵਿਛੜ ਗਏ, ਉਨ੍ਹਾਂ ਦਾ ਨੁਕਸਾਨ ਤਾਂ ਮੈਂ ਬਿਆਨ ਹੀ ਨਹੀਂ ਕਰ ਸਕਦਾ। ਇਥੇ ਸੀ.ਐਮ. ਸਾਹਿਬ ਬੈਠੇ ਨਹੀਂ, ਮਿੱਤਲ ਸਾਹਿਬ ਬੈਠੇ ਹਨ, ਇਹ ਬੜਾ ਸੈਂਸੇਟਿਵ ਮਾਮਲਾ ਹੈ। ਮੈਂ ਵੀ ਇਸ ਦਾ ਇਸ਼ਾਰੇ ਨਾਲ ਹੀ ਜ਼ਿਕਰ ਕਰਨਾ ਚਾਹੁੰਦਾ ਹਾਂ, ਬੋਲ ਕੇ ਕੁਝ ਸਿੱਧਾ ਸਿੱਧਾ ਨਹੀਂ ਕਹਾਂਗਾ। ਡਿਪਟੀ ਸਪੀਕਰ ਸਾਹਿਬ, ਅਖਬਾਰਾਂ ਵਿਚ ਆ ਰਿਹਾ ਹੈ ਕਿ ਪੰਜਾਬ ਦੇ ਦੋ ਵੱਡੇ ਧਾਰਮਿਕ ਸੰਪਰਦਾਇ ਜੋ ਹਨ, ਮੈਂ ਉਨ੍ਹਾਂ ਦੇ ਨਾਂ ਨਹੀਂ ਲੈਣਾ ਚਾਹੁੰਦਾ, ਸਭ ਜਾਣਦੇ ਹੀ ਹਨ, ਉਹ ਦੋ ਸੰਪਰਦਾਇ ਜੋ ਹਨ, ਉਹ ਟਕਰਾਓ ਵਾਲੇ ਪਾਸੇ ਵਧ ਰਹੇ ਹਨ। ਕੱਲ ਦੀਆਂ ਅਖਬਾਰਾਂ ਵਿਚ ਬਿਆਨ ਪੜ੍ਹ ਲਓ। ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਹ ਕੀ ਹੋ ਰਿਹਾ ਹੈ? ਕੀ 1978 ਵਾਲੇ ਇੰਸੀਡੈਂਟ ਤਾਂ ਪੰਜਾਬ ਵਿਚ ਨਹੀਂ ਵਾਪਰਨ ਜਾ ਰਹੇ? ਇਹ ਜ਼ਿੰਮੇਵਾਰੀ ਕਿਸ ਦੀ ਹੈ? ਇਸ ਲਈ ਦੋਸ਼ੀ ਕੌਣ ਹੈ? ਇਸ ਵਿਚ ਜ਼ਿੰਮੇਂਵਾਰੀ ਸਭ ਤੋਂ ਪਹਿਲਾਂ ਸਰਕਾਰ ਦੀ ਬਣਦੀ ਹੈ। ਉਹ ਇਹ ਪਤਾ ਕਰੇ ਕਿ ਰੀਅਲ ਪਿਕਚਰ ਕੀ ਹੈ। ਸਰਕਾਰ ਆਪਣੀ ਜ਼ਿੰਮੇਵਾਰੀ ਨਿਭਾਵੇ ਜਾਂ ਕੀ ਸਰਕਾਰ ਆਪਣੀ ਜ਼ਿੰਮੇਵਾਰੀ ਉਦੋਂ ਨਿਭਾਏਗੀ ਜਦੋਂ ਕੁਝ ਵਾਪਰ ਜਾਵੇਗਾ, ਹਾਲਾਤ ਖਰਾਬ ਹੋ ਜਾਣਗੇ? ਪਰ ਫੇਰ ਅਗਰ ਤੀਰ ਕਮਾਨ ਵਿਚੋਂ ਨਿਕਲ ਗਿਆ ਤਾਂ ਜ਼ਖਮੀ ਉਹੀ ਕੁਝ ਕਰਦਾ ਹੈ। ਮੈਂ ਡਿਪਟੀ ਸਪੀਕਰ ਸਾਹਿਬ, ਇਸ ਗੱਲ ਤੇ ਜ਼ਿਆਦਾ ਸਮਾਂ ਨਹੀਂ ਲੈਂਦਾ।

ਗਵਰਨਰ ਸਾਹਿਬ ਦੇ ਭਾਸ਼ਣ ਵਿਚ ਵੀ ਜ਼ਿਕਰ ਹੈ, ਬਜਟ ਵਿਚ ਵੀ ਜ਼ਿਕਰ ਹੈ ਕਿ ਪੰਜਾਬ ਦੀ ਇਕਾਨੌਮੀ, ਐਗਰੀਕਲਚਰ ਦੀ ਇਕਾਨੌਮੀ ਦੀ ਹਾਲਤ ਬੜੀ ਮਾੜੀ ਹੈ ਅਤੇ ਇਹ ਕਰਾਈਸਿਜ਼ ਵਿਚ ਜਾ ਰਹੀ ਹੈ। ਮੇਰੀ ਇਸ ਗੱਲ ਦੇ ਨਾਲ ਬਿਲਕੁਲ ਸਹਿਮਤੀ ਹੈ। ਅੱਜ ਪੰਜਾਬ ਦਾ ਛੋਟਾ ਕਿਸਾਨ ਦਿਨ-ਬ-ਦਿਨ ਕਰਜ਼ੇ ਦੇ ਭਾਰ ਥੱਲੇ ਏਨਾ ਦਬ ਰਿਹਾ ਹੈ ਕਿ ਨਿਕਲਦਾ ਨਜ਼ਰ ਨਹੀਂ ਆਉਂਦਾ। ਪੰਜਾਬ ਵਰਗੇ

ਬੇਸ਼ੱਕ ਸਾਰੀਆਂ
ਸੂਬੇ ਵਿਚ ਕਿਸਾਨ ਵਲੋਂ ਸੂਸਾਈਡ ਦੀ ਪ੍ਰਥਾ ਅਪਣਾਈ ਜਾਵੇ,
ਖਬਰਾਂ ਇਸ ਦੇ ਨਾਲ ਹੀ ਲਿੰਕ ਨਹੀਂ ਕਰਦੀਆਂ, ਪਰ ਜਦੋਂ ਕਿਸਾਨ ਨੂੰ ਕੋਈ ਰਸਤਾ ਹੀ
ਨਜ਼ਰ ਨਹੀਂ ਆ ਰਿਹਾ ਤਾਂ ਉਹ ਇਸ ਰਸਤੇ ਤੇ ਜਾ ਸਕਦਾ ਹੈ ਅਤੇ ਗਿਆ ਹੈ। ਡਿਪਟੀ
ਸਪੀਕਰ ਸਾਹਿਬ, ਹੁਣ ਬਹੁਤ ਸਾਰੇ ਕੇਸ ਆਈਡੈਂਟੀਫਾਈ ਹੋ ਗਏ ਹਨ ਜਿਨ੍ਹਾਂ ਕਿਸਾਨਾਂ
ਨੇ ਕਰਜ਼ੇ ਤੋਂ ਪੀੜ੍ਹਤ ਹੋ ਕੇ ਇਹ ਰਸਤਾ ਅਪਣਾਇਆ ਹੈ। ਮੈਂ ਇਹ ਨਹੀਂ ਕਹਿੰਦਾ
ਕਿ ਕਿਸਾਨ ਨੂੰ ਇਹ ਰਸਤਾ ਅਖਤਿਆਰ ਕਰਨਾ ਚਾਹੀਦਾ ਹੈ। ਇਹ ਕਮਜ਼ੋਰੀ ਦਾ
ਰਸਤਾ ਹੈ, ਚੰਗਾ ਰਸਤਾ ਨਹੀਂ ਹੈ। ਇਸ ਦੀ ਬਦਲ ਸੰਘਰਸ਼ ਦਾ ਰਸਤਾ ਹੋ ਸਕਦਾ ਹੈ,
ਆਪਣੇ ਬਣਦੇ ਹੱਕ ਲੈਣ ਦਾ ਰਸਤਾ ਹੋ ਸਕਦਾ ਹੈ ਜਾਂ ਫੇਰ ਉਹ ਸਮਝਦਾ ਹੈ ਕਿ ਮੈਂ ਲੀਡਰਲੈਸ
ਹਾਂ। ਉਸ ਨੂੰ ਕੋਈ ਯੋਗ ਲੀਡਰਸ਼ਿਪ ਨਹੀਂ ਮਿਲ ਰਹੀ। ਮੈਂ ਡਿਪਟੀ ਸਪੀਕਰ ਸਾਹਿਬ, ਇਨੀ
ਬੇਨਤੀ ਜ਼ਰੂਰ ਕਰਾਂਗਾ ਪੰਜਾਬ ਦੀ ਖੇਤੀਬਾੜੀ ਦੇ ਸਬੰਧ ਵਿਚ ਜਿਵੇਂ ਕਿ ਮੈਂ ਦੋ ਮੰਗਾਂ
ਪਹਿਲਾਂ ਵੀ ਰਖੀਆਂ ਹਨ ਕਿ 4% ਵਿਆਜ ਦੀ ਗਾਰੰਟੀ ਕਰੋ ਤਾਂ ਹੀ ਛੋਟਾ ਕਿਸਾਨ
ਬਚ ਸਕਦਾ ਹੈ ਅਤੇ ਜੇ ਕਰਜ਼ੇ ਦੀ ਲਿਮਟ ਵਧਾ ਦਈਏ ਤਾਂ ਰਿਟਰਨ ਕਿਥੋਂ ਆਵੇਗੀ,
ਸਰਕਾਰ ਰਿਕਵਰੀ ਕਿਥੋਂ ਕਰੇਗੀ। ਸਰਕਾਰ ਦਾ ਖਰਚਾ ਤਾਂ ਪਹਿਲਾਂ ਹੀ ਵਧ ਰਿਹਾ
ਹੈ। ਜੇ ਲਿਮਟ ਵਿਚ ਕੁਝ ਕਰਨਾ ਚਾਹੁੰਦੇ ਹਾਂ ਤਾਂ ਸਾਰਿਆਂ ਤੋਂ ਜ਼ਿਆਦਾ ਪਹਿਲ ਦੇਣੀ
ਹੋਵੇਗੀ, ਉਚੇਚੇ ਫੰਡ ਕਾਇਮ ਕਰਨੇ ਹੋਣਗੇ। ਇਕ ਵਾਰ ਤਾਂ ਸਰਕਾਰ ਨੂੰ 5 ਏਕੜ
ਵਾਲੇ ਦਾ ਕਰਜ਼ਾ ਬਿਲਕੁਲ ਸਮਾਪਤ ਅਤੇ 5 ਏਕੜ ਤੋਂ 10 ਏਕੜ ਵਾਲੇ ਕਿਸਾਨ
ਦਾ ਕਰਜ਼ਾ 50% ਸਮਾਪਤ ਕਰ ਦੇਣਾ ਚਾਹੀਦਾ ਹੈ। ਜੇ ਅਸੀਂ ਇਸ ਤਰ੍ਹਾਂ ਕਰਕੇ
ਕਿਸਾਨ ਦਾ ਭਾਰ ਲਾਹ ਦੇਈਏ ਤੇ ਅਗੋਂ ਤੋਂ ਲੋਨ 4% ਵਿਆਜ ਤੇ ਦੇਣ ਦੀ ਗਾਰੰਟੀ
ਕਰ ਦਈਏ ਤਾਂ ਉਸ ਨੂੰ ਪ੍ਰਾਈਵੇਟ ਸੋਰਸਿਜ਼ ਤੋਂ ਜ਼ਿਆਦਾ ਵਿਆਜ ਤੇ ਲੋਨ ਲੈਣ ਤੋਂ
ਬਚਤ ਹੋ ਸਕਦੀ ਹੈ।

ਡਿਪਟੀ ਸਪੀਕਰ ਸਾਹਿਬ, ਮੈਂ ਇਕੋ ਇਸ਼ਾਰੇ ਵਿਚ ਗੱਲ ਕਰਨੀ ਚਾਹੁੰਦਾ ਹਾਂ ਕਿ
ਸਰਕਾਰ ਕਹਿੰਦੀ ਹੈ ਕਿ ਇਸ ਨੇ ਦਲਿਤਾਂ ਦੇ ਵਾਸਤੇ ਬਹੁਤ ਕੁਝ ਕੀਤਾ ਹੈ। ਮੇਰੀ
ਇਕੋ ਬੇਨਤੀ ਹੈ ਕਿ ਅਗਰ ਪਰਸੈਂਟੇਜ ਪੈਸਿਆਂ ਦੀ ਕੱਢ ਲਈਏ ਜੋ ਬਜਟ ਵਿਚ ਦਿੱਤੇ
ਗਏ ਹਨ ਜਾਂ ਡਿਪਾਰਟਮੈਂਟਾਂ ਨੇ, ਬੋਰਡਾਂ ਨੇ ਦਿਤੇ ਹਨ, ਕਿਸਾਨ ਭਰਾਵਾਂ ਨੂੰ ਅਤੇ ਦੂਜੇ
ਪਾਸੇ ਦਲਿਤਾਂ ਨੂੰ, ਮੈਂ ਕਿਸੇ ਤਰ੍ਹਾਂ ਦਾ ਮੁਕਾਬਲਾ ਤਾਂ ਨਹੀਂ ਖੜ੍ਹਾ ਕਰਦਾ ਪਰ ਇਹ
ਬਦਕਿਸਮਤੀ ਹੈ ਕਿ ਅਗਰ ਛੋਟੇ ਕਿਸਾਨ ਦੀ ਮੰਗ ਰੱਖ ਦਿੱਤੀ ਤਾਂ ਕਹਿੰਦੇ ਹਨ ਕਿ ਤੁਸੀਂ
ਭੜਕਾਉਂਦੇ ਹੋ, ਅਗਰ ਕਿਸੇ ਹੋਰ ਦੀ ਰੱਖ ਦਿੱਤੀ ਤਾਂ ਵੀ ਭੜਕਾਉਂਦੇ ਹੋ,
ਜੇਕਰ ਜਿਵੇਂ ਡਿਪਟੀ ਸਪੀਕਰ ਸਾਹਿਬ, ਗੁਰੂ ਨਾਨਕ ਜੀ ਵੇਲੇ ਵੀ ਹੋਇਆ, ਇਕ
ਪਾਸੇ ਮਲਿਕ ਭਾਗੋ ਤੇ ਦੂਜੇ ਪਾਸੇ ਭਾਈ ਲਾਲੋ ਦੀ ਗੱਲ ਰੱਖ ਲਈਏ ਤਾਂ ਭਾਗੋਆਂ ਨੂੰ ਬਹੁਤ ਕੁਝ
ਜਾ ਰਿਹਾ ਹੈ ਤੇ ਲਾਲੋਆਂ ਦਾ ਘੱਟ ਧਿਆਨ ਰਖਿਆ ਗਿਆ ਹੈ। ਮੈਂ ਸਾਰਿਆਂ
ਨੂੰ ਤਾਂ ਨਹੀਂ ਕਹਿੰਦਾ, ਮੇਰਾ ਅਰਥ ਗਲਤ ਨਾ ਲਿਆ ਜਾਵੇ। ਡਿਪਟੀ ਸਪੀਕਰ ਸਾਹਿਬ,
ਇਕ ਪਾਸੇ ਤਾਂ 300 ਕਰੋੜ ਰੁਪਏ ਦੀ ਬਿਜਲੀ ਮੁਆਫ ਕਰ ਦਿਤੀ ਅਤੇ ਦੂਜੇ ਪਾਸੇ 20
ਕਰੋੜ ਰੁਪਿਆ ਰਖਿਆ ਗਿਆ ਹੈ। ਮੈਂ ਚਾਹਾਂਗਾ ਕਿ ਉਨ੍ਹਾਂ ਦਲਿਤ ਵੀਰਾਂ ਲਈ ਵੀ
ਅਗਰ ਬਿਜਲੀ ਮੁਆਫ ਕਰਨ ਦਾ ਕੰਮ ਕਰ ਦਿੱਤਾ ਜਾਵੇ ਤਾਂ ਸ਼ਾਇਦ ਫਿਰ ਇਕ ਨਵਾਂ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਸਵਾਲ ਆ ਸਕਦਾ ਹੈ। ਮੁਆਫ਼ ਕਰਨਾ, ਸ਼ਬਦ ਕੁਝ ਚੁਭਵੇਂ ਹੋ ਸਕਦੇ ਹਨ ਲੇਕਿਨ ਮੈਂ ਬੜੇ ਨਿਮਰਤਾ ਨਾਲ ਕਹਿੰਦਾ ਹਾਂ ਕਿ ਜ਼ਿਕਰ ਕੀਤਾ ਗਿਆ ਹੈ ਕਿ ਫੰਡਜ਼ ਨਹੀਂ ਹਨ। ਸਰਕਾਰ ਦੇ ਕੋਲ ਫੰਡਜ਼ ਦੀ ਕਮੀ ਹੋ ਸਕਦੀ ਹੈ ਪਰ ਜਿਹੜੇ ਪਿਛਲੇ ਸਮੇਂ ਦੇ ਵਿੱਚ ਸੀ. ਐਮ. ਹੈਲੀਕਾਪਟਰ ਤੇ ਜਾਣ, ਇਸ ਤੇ ਕਿਸੇ ਨੂੰ ਕੀ ਇਤਰਾਜ਼ ਹੋ ਸਕਦਾ ਹੈ ? ਇਤਰਾਜ਼ ਨਹੀਂ, ਇਹ ਕੰਪਲਸਰੀ ਹੈ। ਮੈਂ ਏਥੇ ਹੀ ਖੜ੍ਹਾ ਕਹਿੰਦਾ ਹਾਂ ਕਿ ਸੀ. ਐਮ. ਸਾਰੀ ਸਟੇਟ ਦਾ ਹੈੱਡ ਹੈ, ਉਸ ਨੇ ਸਾਰੀ ਸਟੇਟ ਵਿੱਚ ਜਾਣਾ ਹੈ, ਸਾਰੀ ਸਟੇਟ ਨੂੰ ਲੁਕ ਆਫਟਰ ਕਰਨਾ ਹੈ, ਹਰ ਜਗ੍ਹਾ ਜਾਣਾ ਹੈ, ਉਹ ਪੰਜਾਬ ਦੇ ਲੋਕਾਂ ਨਾਲ ਬਾਈ ਰੋਡ ਜਾ ਕੇ ਜਸਟਿਸ ਨਹੀਂ ਕਰ ਸਕਦਾ। ਉਸ ਦਾ ਜਿਹੜਾ ਸਮਾਂ ਹੈ ਉਹ ਬਹੁਤ ਹੀ ਕੀਮਤੀ ਹੈ, ਇਕ ਇਕ ਮਿੰਟ ਕੀਮਤੀ ਹੈ। ਇਹ ਤਾਂ ਕਿਸੇ ਨੇ ਕਦੇ ਵੀ ਨਹੀਂ ਕਿਹਾ, ਕਿਸੇ ਸਟੇਜ ਤੇ ਵੀ ਨਹੀਂ ਕਿਹਾ ਕਿ ਤੁਸੀਂ ਹੈਲੀਕਾਪਟਰ ਇਸਤੇਮਾਲ ਨਾ ਕਰੋ। ਪਰ ਜੋ ਹੈਲੀਕਾਪਟਰ ਜਿਹੜਾ ਸਾਧਾਰਨ ਹੈ, ਅੱਠ ਦਸ ਕਰੋੜ ਵਾਲਾ ਚੱਲ ਰਿਹਾ ਹੈ ਤਾਂ ਉਹਦੀ ਜਗ੍ਹਾ ਤੇ ਜਿਹੜੇ 20-20 ਕਰੋੜ ਦੇ ਗਲੋਬਲ ਟੈਂਡਰ ਇਕ ਦੋ ਦਿਨਾਂ ਦੇ ਵਿਚ ਖੁੱਲਣ ਵਾਲੇ ਹਨ ਤਾਂ ਇਸ ਨਾਲ ਲੋਕਾਂ ਦੇ ਵਿਚ ਤਾਂ ਇਕ ਗੱਲ ਜਾਂਦੀ ਹੈ ਕਿ ਜੇ ਸਰਕਾਰ ਲੋਕਾਂ ਨੂੰ ਕਹੇ ਥੋੜ੍ਹਾ ਘੱਟ ਖਾ ਕੇ ਮਾਰ ਲਓ ਤਾਂ ਸਰਕਾਰ ਨੂੰ ਵੀ ਚਾਹੀਦਾ ਹੈ ਕਿ ਇਸ ਪਾਸੇ ਪਹਿਲਕਦਮੀ ਕਰੇ। ਕੋਈ ਮੇਰੇ ਸਾਥੀ ਨਰਾਜ਼ ਨਾ ਹੋਣ। ਤੁਸੀਂ ਕਿਹਾ ਸੀ ਕਿ ਅਸੀਂ ਇਕ ਰੁਪਿਆ ਤਨਖਾਹ ਲਵਾਂਗੇ ਲੇਕਿਨ ਹੁਣ ਸਾਰੇ ਦੇ ਸਾਰੇ ਮਨਿਸਟਰ ਪੂਰੀ ਤਨਖਾਹ ਲੈ ਰਹੇ ਹਨ। ਲੋਕਾਂ ਵਿੱਚ ਵੀ ਗੱਲ ਜਾਂਦੀ ਹੈ ਕਿ ਐਲਾਨ ਕੁਝ ਹੋਰ ਹੁੰਦਾ ਹੈ ਪਰ ਅਮਲ ਵਿੱਚ ਕੁਝ ਹੋਰ ਹੁੰਦਾ ਹੈ। ਇਸ ਦੇ ਨਾਲ ਡਿਪਟੀ ਸਪੀਕਰ ਸਾਹਿਬ, ਕਈ ਵਾਰੀ ਜਿਹੜੀ ਭਰੋਸੇਯੋਗਤਾ ਹੈ, ਉਸ ਤੇ ਪ੍ਰਸ਼ਨ ਚਿੰਨ੍ਹ ਲੱਗ ਜਾਂਦਾ ਹੈ। ਮੈਂ ਅੱਗੇ ਚਲਦਾ ਹੋਇਆ, ਹੁਣ ਸੰਖੇਪ ਵਿੱਚ ਕਹਿ ਦਿੰਦਾ ਹਾਂ ਤਾਂ ਕਿ ਮੈਂ ਆਪਣੀ ਗੱਲ ਥੋੜ੍ਹੇ ਸ਼ਬਦਾਂ ਵਿੱਚ ਕਰਾਂ। ਏਥੇ ਕਿਹਾ ਜਾਂਦਾ ਹੈ ਕਿ ਸਰਕਾਰ ਦੀ ਐਫੀਸ਼ਿਐਂਸੀ ਬੜੀ ਹੈ, ਸਰਕਾਰ ਦਾ ਤਾਲਮੇਲ ਬੜਾ ਹੈ, ਵਿਧਾਇਕਾਂ ਨਾਲ ਤਾਲਮੇਲ ਬੜਾ ਹੈ ਅਤੇ ਅੱਗੇ ਵਿਧਾਇਕਾਂ ਦਾ ਗਰਾਸ ਰੂਟ ਲੇਵਲ ਤੇ ਜਨਤਾ ਦੇ ਨਾਲ ਤਾਲਮਲ ਬੜਾ ਹੈ। ਜੋ ਅਖਬਾਰਾਂ ਦੇ ਵਿੱਚ ਆਇਆ ਹੈ ਉਸ ਦਾ ਮੈਂ ਜ਼ਿਕਰ ਨਹੀਂ ਕਰਨਾ ਚਾਹੁੰਦਾ। ਪਿਛਲੀਆਂ ਸਰਕਾਰਾਂ ਕੀ ਕਰਦੀਆਂ ਰਹੀਆਂ? ਇਹ ਵੀ ਇਕ ਨਵਾਂ ਟਰੈਂਡ ਹੈ ਕਿ ਪਿਛਲੀਆਂ ਸਰਕਾਰਾਂ ਨੇ ਇਹ ਨਹੀਂ ਕੀਤਾ, ਉਹ ਨਹੀਂ ਕੀਤਾ। ਜੇ ਡਿਪਟੀ ਸਪੀਕਰ ਸਾਹਿਬ, ਉਨ੍ਹਾਂ ਨੇ ਨਹੀਂ ਕੀਤਾ ਅਤੇ ਉਨ੍ਹਾਂ ਦਾ ਜੋ ਨੈਗੇਟਿਵ ਫੈਕਟਰ ਹੈ ਜੇ ਤੁਸੀਂ ਉਸ ਨੂੰ ਕਰਕੇ ਦਿਖਾਉਣਾ ਹੈ ਜਾਂ ਉਨ੍ਹਾਂ ਦਾ ਜੋ ਨੈਗੇਟਿਵ ਫੈਕਟਰ ਸੀ, ਤੁਸੀਂ ਉਸ ਨੂੰ ਪਾਜ਼ੇਟਿਵ ਵਿਚ ਇਨਕਰੀਜ਼ ਕਰਕੇ ਦਿਖਾਉਣਾ ਹੈ, ਫੈਸਲਾ ਤੇ ਇਸ ਗੱਲ ਦਾ ਹੋਵੇਗਾ। ਉਨ੍ਹਾਂ ਨੇ ਵੀ ਮਾੜਾ ਕੀਤਾ, ਅਸੀਂ ਵੀ ਮਾੜਾ ਕਰਾਂਗੇ, ਪੰਜਾਬ ਦੇ ਲੋਕ ਕੀ ਤਬਦੀਲੀ ਇਸ ਕਰਕੇ ਚਾਹੁੰਦੇ ਸੀ ? ਇਹ ਗੱਲ ਨਹੀਂ ਸੀ। ਉਹ ਤਬਦੀਲੀ ਇਸ ਕਰਕੇ ਚਾਹੁੰਦੇ ਸੀ ਕਿਉਂਕਿ ਉਹ ਉਸ ਸਰਕਾਰ ਤੋਂ ਸੰਤੁਸ਼ਟ ਨਹੀਂ ਸਨ, ਉਥੇ ਸਾਰਾ ਕੁਝ ਚੰਗਾ ਨਹੀਂ ਸੀ। ਜਨਤਾ ਕਹਿੰਦੀ ਹੈ ਕਿ ਅਸੀਂ ਆਸ ਕਰਦੇ ਸੀ ਕਿ ਤੁਹਾਡੇ ਕੋਲੋਂ ਸਾਰਾ ਕੁਝ ਚੰਗਾ ਮਿਲੇਗਾ। ਸੋ, ਇਸ ਕਰਕੇ ਮੇਰੀ ਬੇਨਤੀ ਹੈ ਕਿ ਇਸ ਪੱਖ ਤੋਂ ਵੱਖ-ਵੱਖ ਵਿਭਾਗਾਂ ਦੇ ਨਾਲ ਕਨਸਲਟੇਟਿਵ ਕਮੇਟੀਆਂ ਨਹੀਂ ਬਣੀਆਂ। ਏਥੇ ਮੰਤਰੀ ਜੀ ਬੈਠੇ ਹਨ। ਸ੍ਰੀਨਗਰ ਵਿੱਚ ਵੀ ਕਿਹਾ ਗਿਆ ਹੈ ਕਿ ਅਸੀਂ ਪੰਜਾਬ ਦੇ ਵਿੱਚ ਵੀ ਫਾਰਮੂਲਾ

ਲਾਗੂ ਕਰ ਦਿੱਤਾ ਹੈ। ਡਿਪਟੀ ਸਪੀਕਰ ਸਾਹਿਬ, ਕਿਸੇ ਗੱਲ ਦਾ ਇਸ਼ਾਰਾ ਹੀ ਹੁੰਦਾ ਹੈ। ਇਨ੍ਹਾਂ ਨੇ ਵਿਧਾਇਕਾਂ ਨੂੰ ਚਿੱਠੀਆਂ ਲਿਖ ਦਿੱਤੀਆਂ, ਇਕ ਸਾਲ ਦੇ ਕਰੀਬ ਹੋ ਗਿਆ ਕਿ ਤੁਸੀਂ ਆਪਣੀ ਆਪਸ਼ਨ ਦੇ ਦਿਓ ਕਿ ਤੁਸੀਂ ਕਿਹੜੀ ਕਿਹੜੀ ਸਲਾਹਕਾਰ ਕਮੇਟੀ ਦੇ ਵਿੱਚ ਮੈਂਬਰ ਬਣਨਾ ਚਾਹੁੰਦੇ ਹੋ। ਕਿਸੇ ਨੇ ਜਵਾਬ ਦਿੱਤੇ, ਕਿਸੇ ਨੇ ਨਹੀਂ ਦਿੱਤੇ। ਪਰੰਤੂ ਹੁਣ ਇਹ ਬਹਾਨਾ ਲਗਾ ਰਹੇ ਹਨ ਕਿ ਸਾਰਿਆਂ ਦੇ ਜਵਾਬ ਨਹੀਂ ਆਏ। ਜੇ ਕਿਸੇ ਇਕ ਦਾ ਜਵਾਬ ਪੰਜ ਸਾਲ ਨਹੀਂ ਆਉਂਦਾ ਤਾਂ ਇਸ ਦਾ ਮਤਲਬ ਇਹ ਤਾਂ ਨਹੀਂ ਕਿ ਤੁਸੀਂ ਕਾਰਵਾਈ ਹੀ ਬੰਦ ਕਰ ਦਿਓ। ਸਲਾਹਕਾਰ ਕਮੇਟੀਆਂ ਸਰਕਾਰ ਅਜੇ ਤੱਕ ਨਹੀਂ ਬਣਾ ਸਕੀ ਜਿਹੜੀਆਂ ਕਿ ਵਿਧਾਇਕਾਂ ਦੀਆਂ ਬਣਾਉਣੀਆਂ ਹਨ। ਇਹ ਵਿਧਾਇਕ ਥੱਲੇ ਜਨਤਾ ਨਾਲ ਜੁੜੇ ਹੋਏ ਹਨ। ਇਹ ਤੁਹਾਨੂੰ ਫੀਡ ਬੈਕ ਹੀ ਦੇਣਗੇ ਕਿ ਗਰਾਸ ਰੂਟ ਲੈਵਲ ਤੇ ਲੋਕਾਂ ਦੀਆਂ ਕੀ ਕੀ ਸਮੱਸਿਆਵਾਂ ਹਨ, ਇਹ ਤੁਹਾਡੇ ਨੋਟਿਸ ਵਿੱਚ ਹੀ ਲਿਆਉਣਗੇ। ਜੋ ਤੁਸੀਂ ਉਪਰੋਂ ਕੋਈ ਸਕੀਮ ਲਾਗੂ ਕਰਕੇ ਥੱਲੇ ਲੋਕਾਂ ਵਿੱਚ ਭੇਜ ਰਹੇ ਹੋ ਉਹ ਸਹੀ ਰੂਪ ਵਿੱਚ ਲਾਗੂ ਹੋ ਰਹੀ ਹੈ ਜਾਂ ਨਹੀਂ, ਇਹ ਅਸੀਂ ਹੀ ਦੱਸਾਂਗੇ। ਪਰ ਉਹ ਕਮੇਟੀਆਂ ਹਾਲੇ ਤੱਕ ਵੀ ਸਰਕਾਰ ਨੇ ਨਹੀਂ ਬਣਾਈਆਂ। ਮੁਆਫ ਕਰਨਾ ਜੀ, ਮੈਂ ਤੇ ਇਹ ਗੱਲ ਪਹਿਲੀ ਵਾਰ ਸੁਣੀ ਹੈ। ਏਥੇ ਪਿਛਲੀ ਵਾਰੀ ਕਿਹਾ ਗਿਆ ਸੀ ਕਿ ਏਥੇ ਬੜਾ ਕੜਵਾਹਟ ਦਾ ਸਮਾਂ ਸੀ। ਸ਼ਾਇਦ ਹੋ ਸਕਦਾ ਹੈ ਲੇਕਿਨ ਹੁਣ ਕਿਹਾ ਗਿਆ ਹੈ ਕਿ ਅਸੀਂ ਕੜਵਾਹਟ ਦੂਰ ਕਰਾਂਗੇ, ਮਿਲ ਮਿਲਾ ਕੇ ਚਲਾਂਗੇ। ਪੰਜਾਬ ਸਾਰਿਆਂ ਦਾ ਹੈ, ਡਿਵੈਲਪਮੈਂਟ ਸਾਰਿਆਂ ਦੀ ਸਾਂਝੀ ਹੈ। ਗੱਲ ਵੀ ਠੀਕ ਹੈ। ਚਾਹੇ ਕੋਈ ਇਧਰੋਂ ਬੈਠਾ ਹੋਵੇ। ਡਿਵੈਲਪਮੈਂਟ ਦੇ ਕੰਮਾਂ ਵਿੱਚ ਜੇ ਕੋਈ ਨੈਗੇਟਿਵ ਰੁੱਖ ਆਏਗਾ ਤਾਂ ਮੈਂ ਸਮਝਦਾ ਹਾਂ ਕਿ ਉਹ ਠੀਕ ਨਹੀਂ। ਜਿੱਥੇ ਡਿਵੈਲਪਮੈਂਟ ਦਾ ਕੰਮ ਹੋ ਰਿਹਾ ਹੈ ਉਥੇ ਕੋਆਪਰੇਟ ਕਰਨਾ ਸਾਡੀ ਡਿਊਟੀ ਹੈ, ਕਿਉਂਕਿ ਜਿਹੜਾ ਵਿਕਾਸ ਹੈ, ਜਿਹੜੀ ਤਰੱਕੀ ਹੈ ਉਹ ਕਿਸੇ ਇਕ ਵਿਸ਼ੇਸ਼ ਪਾਰਟੀ ਦੀ ਨਹੀਂ। ਉਸ ਦਾ ਲਾਭ ਵਿਸ਼ੇਸ਼ ਪਾਰਟੀ ਦੇ ਵਰਕਰਾਂ ਤੱਕ ਨਹੀਂ ਜਾਂਦਾ, ਲਾਭ ਸਮੁੱਚੇ ਪੰਜਾਬ ਦੇ ਲੋਕਾਂ ਤੱਕ ਪਹੁੰਚਦਾ ਹੈ ਜਿਨ੍ਹਾਂ ਵਿੱਚ ਹਰ ਰੰਗ ਦੇ ਲੋਕ ਆਉਂਦੇ ਹਨ। ਇਸ ਕਰਕੇ ਡਿਵੈਲਪਮੈਂਟ ਸਾਰਿਆਂ ਦੀ ਸਾਂਝੀ ਹੈ। ਇਸ ਸਾਂਝੀ ਡਿਵੈਲਪਮੈਂਟ ਤੇ ਪਹਿਰਾ ਦੇਣਾ, ਇਸ ਤੇ ਸਹਿਯੋਗ ਦੇਣਾ ਮੈਂ ਸਮਝਦਾ ਹਾਂ ਕਿ ਹਰ ਸ਼ਹਿਰੀ ਦਾ ਔਰ ਖਾਸ ਕਰਕੇ ਇਕ ਵਿਧਾਇਕ ਵਰਗ ਦਾ ਜਿਹੜਾ ਕਿ ਇਕ ਇਲੈਕਟਿਡ ਪੋਸਟ ਤੇ ਹੈ, ਉਸ ਦੀ ਸ਼ਾਇਦ ਸਾਰਿਆਂ ਨਾਲੋਂ ਵੱਧ ਜ਼ਿੰਮੇਵਾਰੀ ਹੈ। ਜੇ ਕੋਈ ਕਹਿ ਦੇਵੇ ਕਿ ਤੁਸੀਂ ਕਿਉਂ ਇਤਰਾਜ਼ ਕਰ ਰਹੇ ਹੋ? ਪਰ ਅਸੀਂ ਆਪੋਜ਼ੀਸ਼ਨ ਵਾਲੇ, ਅੱਜ 15 ਅਗਸਤ, ਜਿਸ ਵਿੱਚ ਅਸੀਂ ਆਪਣੀ ਦੇਸ਼ ਦੀ 50ਵੀਂ ਵਰ੍ਹੇ ਗੰਢ ਮਨਾ ਰਹੇ ਹਾਂ ਔਰ ਇਕ ਪ੍ਰੋਟੋਕੋਲ ਦੇ ਮੁਤਾਬਿਕ ਹਰ ਇਕ ਵਿਧਾਇਕ ਨੂੰ ਬੁਲਾਇਆ ਜਾਂਦਾ ਹੈ। ਸਾਡੇ ਤੇ ਤਾਂ ਇਸ ਗੱਲ ਤੇ ਵੀ ਇਤਰਾਜ਼ ਹੁੰਦਾ ਹੈ ਕਿ ਤੁਸੀਂ ਉਥੇ ਕਿਉਂ ਆ ਗਏ? ਭਾਵੇਂ ਇਹ ਗੱਲਾਂ ਛੋਟੀਆਂ ਹਨ ਪਰ ਮੈਂ ਸਮਝਦਾ ਹਾਂ ਕਿ ਫਿਰ ਤਾਂ ਇਨ੍ਹਾਂ ਦੀ ਸਮਝ ਹੀ ਇਤਨੀ ਛੋਟੀ ਹੋ ਸਕਦੀ ਹੈ। ਹੋਰ ਵੀ ਬੜੇ ਉਲਾਂਭੇ ਹਨ। ਇਹ ਵੀ ਕਈ ਅਫਸਰ ਕਹਿ ਦਿੰਦੇ ਹਨ ਕਿ ਸਾਨੂੰ ਤਾਂ ਉਪਰੋਂ ਕਹਿ ਕੇ ਭੇਜਿਆ ਗਿਆ ਹੈ ਕਿ ਤੁਹਾਨੂੰ ਅਸੀਂ ਨਹੀਂ ਪੁੱਛਣਾ। ਜੇ ਕਿਸੇ ਨੂੰ ਮਿਲਣ ਚਲੇ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਜਾਈਏ ਤਾਂ ਉਹ ਕਹਿੰਦਾ ਹੈ ਕਿ ਤੁਸੀਂ ਟੈਲੀਫੂਨ ਤੇ ਹੀ ਦੱਸ ਲਿਆ ਕਰੋ । ਮੈਂ ਕਿਹਾ, ਕਿਉਂ ? ਤਾਂ ਫਿਰ ਕਹਿੰਦਾ ਕਿ ਐਵੇਂ ਹੀ ਗੱਲ ਉਪਰ ਚਲੀ ਜਾਂਦੀ ਹੈ ਕਿ ਤੁਸੀਂ ਸਾਨੂੰ ਮਿਲਣ ਆਉਂਦੇ ਹੋ । ਮੈਂ ਕਿਹਾ ਕਿ ਅਸੀਂ ਕੋਈ ਗੁਨਾਹ ਤਾਂ ਨਹੀਂ ਕਰਦੇ ਸਾਨੂੰ ਅਛੂਤ ਕਿਉਂ ਬਣਾਇਆ ਹੋਇਆ ਹੈ । ਇਹ ਹਕੀਕਤ ਹੈ । ਜਿਹੜੇ ਭੁਗਤ ਰਹੇ ਹਨ ਉਹ ਦੱਸਦੇ ਹਨ । ਕੁਝ ਗੱਲਾਂ ਅਜਿਹੀਆਂ ਹੁੰਦੀਆਂ ਹਨ ਜੋ ਇਸ਼ਾਰੇ ਨਾਲ ਹੀ ਕਹੀਆਂ ਜਾ ਸਕਦੀਆਂ ਹਨ । ਜੇ ਕੱਲ੍ਹ ਨੂੰ ਇਹ ਗੱਲ ਡਿਸਕਲੋਜ਼ ਕਰ ਦਿੱਤੀ ਜਾਵੇ ਤਾਂ ਫਿਰ ਬੜੀ ਔਖੀ ਹੈ । ਮੇਰੇ ਕਹਿਣ ਦਾ ਭਾਵ ਹੈ ਕਿ ਹੋਰ ਕਿਤੇ ਭਾਵੇਂ ਸ਼ਾਮਲ ਨਾ ਕਰੋ ਪਰ ਜਿਹੜੇ ਵਿਕਾਸ ਦੇ ਕੰਮ ਹਨ, ਡਿਵੈਲਪਮੈਂਟ ਦੇ ਕੰਮ ਹਨ, ਉਨ੍ਹਾਂ ਵਿਚ ਤਾਂ ਸਾਨੂੰ ਸ਼ਾਮਲ ਕਰਨਾ ਚਾਹੀਦਾ ਹੈ । ਅਸੀਂ ਵੀ ਆਪੋ ਆਪਣੇ ਹਲਕਿਆਂ ਦੀ ਨੁਮਾਇੰਦਗੀ ਕਰਦੇ ਹਾਂ ਅਤੇ ਸਾਡੀ ਉਨ੍ਹਾਂ ਪ੍ਰਤੀ ਕੋਈ ਜ਼ਿੰਮੇਵਾਰੀ ਹੈ, ਉਨ੍ਹਾਂ ਦੀ ਸਾਡੇ ਪ੍ਰਤੀ ਜ਼ਿੰਮੇਵਾਰੀ ਹੈ । ਜੇ ਸਾਡੀ ਗੱਲ ਨਾ ਸੁਣੀ ਗਈ ਤਾਂ ਲੋਕ ਕੀ ਪ੍ਰਭਾਵ ਲੈਣਗੇ ? ਡਿਪਟੀ ਸਪੀਕਰ ਸਾਹਿਬ, ਇਹ ਗੱਲਾਂ ਨਾ ਅਪਨਾਉਣ ਦਾ ਨੁਕਸਾਨ ਕਿਸ ਨੂੰ ਹੋਵੇਗਾ ? ਉਸ ਦਾ ਨੁਕਸਾਨ ਜਨਤਾ ਨੂੰ ਹੋਵੇਗਾ ਜਿਨ੍ਹਾਂ ਦੇ ਵਾਸਤੇ ਅਸੀਂ ਚੁਣ ਕੇ ਆਏ ਹਾਂ ਅਤੇ ਜਿਨ੍ਹਾਂ ਨੇ ਆਪਣੀਆਂ ਸਮੱਸਿਆਵਾਂ ਦਾ ਹੱਲ ਕਰਨ ਵਾਸਤੇ ਸਾਨੂੰ ਇਥੇ ਚੁਣ ਕੇ ਭੇਜਿਆ ਹੈ । ਉਨ੍ਹਾਂ ਪ੍ਰਤੀ ਸਾਨੂੰ ਪਹੁੰਚ ਕਰਨੀ ਚਾਹੀਦੀ ਹੈ ।

ਡਿਪਟੀ ਸਪੀਕਰ ਸਾਹਿਬ, ਅਸੀਂ ਇਸ ਗੱਲ ਨੂੰ ਇਸ ਐਂਗਲ ਤੋਂ ਨਾ ਲਈਏ ਪਰ ਜਿਹੜਾ ਪੰਜਾਬ ਦਾ ਏਰੀਆ ਸਭ ਤੋਂ ਵੱਧ ਪ੍ਰਭਾਵਿਤ ਹੈ, ਪੀੜ੍ਹਿਤ ਹੈ, ਸਰਕਾਰ ਨੂੰ ਉਥੇ ਸਭ ਤੋਂ ਵੱਧ ਪੈਸਾ ਦੇਣਾ ਚਾਹੀਦਾ ਹੈ । ਜੇਕਰ ਅਸੀਂ ਖਜ਼ਾਨੇ ਵਿਚੋਂ ਉਥੇ ਵੱਧ ਪੈਸਾ ਦਿੰਦੇ ਹਾਂ ਤਾਂ ਕਿਸੇ ਨੂੰ ਕੀ ਇਤਰਾਜ਼ ਹੋ ਸਕਦਾ ਹੈ ? ਲੋੜ ਇਸ ਗੱਲ ਦੀ ਹੈ ਕਿ ਖਜ਼ਾਨੇ ਵਿਚੋਂ ਪੈਸਾ ਜਾਇਜ਼ ਲਿਆ ਜਾਵੇ ਅਤੇ ਸਹੀ ਥਾਂ ਤੇ ਖਰਚਿਆ ਜਾਵੇ । ਮੈਰਿਟ ਦੇ ਉਤੇ ਨਿਸ਼ਾਨਦੇਹੀ ਕਰਕੇ ਕਿ ਇਥੇ ਨੁਕਸਾਨ ਜ਼ਿਆਦਾ ਹੋਇਆ ਹੈ ਅਤੇ ਉਸ ਨਿਸ਼ਾਨਦੇਹੀ ਦੇ ਮੁਤਾਬਿਕ ਉਥੇ ਪੈਸਾ ਦਿੱਤਾ ਜਾਵੇ, ਭਾਵੇਂ ਦੁਗਣਾ ਹੀ ਹੋਵੇ, ਤਾਂ ਕੋਈ ਵੀ ਇਤਰਾਜ਼ ਨਹੀਂ ਕਰ ਸਕਦਾ । ਇਤਰਾਜ਼ ਕਦੋਂ ਹੁੰਦਾ ਹੈ ? ਇਹ ਉਦੋਂ ਹੁੰਦਾ ਹੈ ਜਦੋਂ ਸਾਰੇ ਦਾ ਸਾਰਾ ਪੈਸਾ ਹੀ ਇਕ ਏਰੀਏ ਵਿਚ ਖਰਚ ਕਰ ਦਿੱਤਾ ਜਾਵੇ ਔਰ ਉਸ ਦੇ ਨਾਲ ਲਗਦੇ ਏਰੀਏ ਜਿਸ ਵਿਚ ਉਸੇ ਤਰ੍ਹਾਂ ਦੀ ਸਮੱਸਿਆ ਹੈ, ਕੋਈ ਵੀ ਪੈਸਾ ਨਾ ਖਰਚਿਆ ਜਾਵੇ । ਮਿਸਾਲ ਦੇ ਤੌਰ ਤੇ ਮੁਕਤਸਰ ਵਿਚ ਸੇਮ ਦੀ ਸਮੱਸਿਆ ਹੈ । ਅਬੋਹਰ ਵਿਚ ਵੀ ਉਸੇ ਤਰ੍ਹਾਂ ਦੀ ਹੀ ਸਮੱਸਿਆ ਆ ਰਹੀ ਹੈ । ਇਸ ਬਾਰੇ ਵੱਡੀ ਗਿਣਤੀ ਵਿਚ ਲੋਕ ਇਥੇ ਆ ਕੇ ਮੈਨੂੰ ਮਿਲੇ ਹਨ ਕਿ ਉਨ੍ਹਾਂ ਨੂੰ ਤਾਂ ਕੋਈ ਰਿਆਇਤ ਨਹੀਂ ਦਿੱਤੀ ਜਾ ਰਹੀ । ਜਿਹੜਾ ਨਰਮੇ ਦਾ ਮੁਆਵਜ਼ਾ ਮੁਕਤਸਰ ਵਿਚ ਦਿੱਤਾ ਜਾ ਰਿਹਾ ਹੈ, ਉਹ ਸਾਨੂੰ ਨਹੀਂ ਦਿੱਤਾ ਜਾ ਰਿਹਾ । ਜਿਹੜੀ ਟਿਊਬਵੈੱਲਾਂ ਦੇ ਕੁਨੈਕਸ਼ਨਾਂ ਵਿਚ ਪਰੀਓਰਟੀ ਉਥੇ ਫਿਕਸ ਕੀਤੀ ਗਈ ਹੈ ਉਹ ਸਾਨੂੰ ਨਹੀਂ ਦਿੱਤੀ ਜਾ ਰਹੀ । ਉਥੇ 15% ਨਹਿਰੀ ਪਾਣੀ ਵਧਾ ਕੇ ਦਿੱਤਾ ਜਾ ਰਿਹਾ ਹੈ ਪਰ ਸਾਨੂੰ ਉਹ ਵੀ ਨਹੀਂ ਦਿੱਤਾ ਜਾ ਰਿਹਾ । ਮੈਂ ਸਮਝਦਾ ਹਾਂ ਕਿ ਸੇਮ ਦਾ ਹੱਲ ਕੇਵਲ ਦੋ ਤਰੀਕਿਆਂ ਨਾਲ

ਹੀ ਹੋ ਸਕਦਾ ਹੈ । ਇਕ ਤਾਂ ਜਿਪਸਮ ਪਾ ਕੇ ਜਿਹੜਾ ਕਿ ਬੜਾ ਮਹਿੰਗਾ ਪੈਂਦਾ ਹੈ ਦੂਸਰਾ ਨਹਿਰੀ ਪਾਣੀ ਵੱਧ ਤੋਂ ਵੱਧ ਦੇ ਕੇ । ਇਸ ਦੇ ਨਾਲ ਹੀ ਇਸ ਦਾ ਹੱਲ ਹੋ ਸਕਦਾ ਹੈ । ਪ੍ਰੰਤੂ ਇਕ ਪਾਸੇ ਤਾਂ 15% ਨਹਿਰੀ ਪਾਣੀ ਵੱਧ ਦਿੱਤਾ ਜਾ ਰਿਹਾ ਹੈ ਪਰ ਦੂਸਰੇ ਪਾਸੇ ਨਹੀਂ ਦਿੱਤਾ ਜਾ ਰਿਹਾ ਜਦੋਂ ਕਿ ਦੋਵੇਂ ਇਲਾਕੇ ਇਕੋ ਸਮੱਸਿਆ ਨਾਲ ਪ੍ਰਭਾਵਿਤ ਹਨ । ਇਸ ਤਰ੍ਹਾਂ ਫਿਰ ਲੋਕਾਂ ਵਿਚ ਸਰਕਾਰ ਦੀ ਚੰਗੀ ਤਸਵੀਰ ਪੇਸ਼ ਨਹੀਂ ਹੁੰਦੀ, ਇਸ ਨੂੰ ਉਹ ਮਹਿਸੂਸ ਜ਼ਰੂਰ ਕਰਦੇ ਹਨ । ਜਾਂ ਤਾਂ ਫਿਰ ਇਹ ਪ੍ਰਚਾਰ ਕਰੋ ਕਿ ਇਹ ਜ਼ਿਲ੍ਹਾ, ਇਹ ਇਲਾਕਾ ਜ਼ਿਆਦਾ ਪ੍ਰਭਾਵਿਤ ਹੈ, ਲੋਕਾਂ ਨੂੰ ਸੰਟਿਸ-ਫਾਈ ਕਰੋ । ਜੇਕਰ ਉਨ੍ਹਾਂ ਦੀਆਂ ਗਰੀਵੈਂਸਿਜ਼ ਜਾਇਜ਼ ਹਨ, ਠੀਕ ਹਨ ਤਾਂ ਫਿਰ ਇਸ ਵਿਚ ਜ਼ਰੂਰ ਅਮੈਂਡਮੈਂਟ ਕਰਨੀ ਚਾਹੀਦੀ ਹੈ । ਬੱਸ 2-3 ਸਵਾਲ ਹੀ ਰਹਿ ਗਏ । ਇਕ ਪੰਚਾਇਤਾਂ ਦਾ ਸਵਾਲ ਹੈ । ਇਸ ਬਾਰੇ ਮੈਂ ਹੁਣ ਜ਼ਿਕਰ ਨਹੀਂ ਕਰਨਾ ਚਾਹੁੰਦਾ ਕਿਉਂਕਿ ਇਸ ਬਾਰੇ ਬਿੱਲ ਆ ਰਿਹਾ ਹੈ, ਉਸ ਮੌਕੇ ਕਹਿ ਲਿਆ ਜਾਵੇਗਾ ।

ਅੱਗੇ ਗੱਲ ਆਉਂਦੀ ਹੈ ਪਾਰਦਰਸ਼ੀ ਰਾਜ ਦੇਣ ਦੀ । ਠੀਕ ਹੈ, ਦੇਣਾ ਚਾਹੀਦਾ ਹੈ ਅਤੇ ਸਾਰੇ ਲੋਕਾਂ ਦੀ ਵੀ ਇਹ ਇੱਛਾ ਹੈ । 70% ਸਮੱਸਿਆਵਾਂ ਉਨ੍ਹਾਂ ਲੋਕਾਂ ਦੀਆਂ ਹਨ ਜਿਨ੍ਹਾਂ ਦੇ ਕੰਮ ਨਹੀਂ ਹੁੰਦੇ । ਕੋਈ ਤਾਂ ਪੈਸੇ ਨਾਲ ਕੰਮ ਕਰਵਾ ਲੈਂਦਾ ਹੈ, ਕੋਈ ਪੁਲੀਟੀਕਲ ਅਪਰੋਚ ਨਾਲ ਕੰਮ ਕਰਵਾ ਲੈਂਦਾ ਹੈ, ਕੋਈ ਇਨ੍ਹਾਂ ਦੋਵੇਂ ਤਰੀਕਿਆਂ ਨਾਲ ਕੰਮ ਕਰਵਾ ਲੈਂਦਾ ਹੈ । ਪਰ, ਡਿਪਟੀ ਸਪੀਕਰ ਸਾਹਿਬ, ਇਸ ਤਰੀਕੇ ਨਾਲ ਕੰਮ ਕਰਾਉਣ ਵਾਲਿਆਂ ਦੀ ਗਿਣਤੀ 15 ਜਾਂ 20 ਪ੍ਰਤੀਸ਼ਤ ਹੀ ਹੁੰਦੀ ਹੈ ਜਿਹੜੇ ਕਿ ਇਹ ਤਰੀਕੇ ਨਾਲ ਕੰਮ ਕਰਵਾ ਸਕਦੇ ਹਨ । ਨੁਕਸਾਨ ਕਿਸ ਦਾ ਹੁੰਦਾ ਹੈ ? ਉਹ ਉਸ 70% ਗਰੀਬ ਜਨਤਾ ਦਾ ਹੁੰਦਾ ਹੈ ਜਿਸ ਕੋਲ ਨਾ ਤਾਂ ਕਮ ਕਰਾਉਣ ਵਾਸਤੇ ਪੈਸੇ ਹਨ ਅਤੇ ਨਾ ਹੀ ਕੋਈ ਪੁਲੀਟੀਕਲ ਅਪਰੋਚ ਹੈ । ਉਨ੍ਹਾਂ ਕੋਲ ਆਪਣੇ ਕੰਮ ਕਰਾਉਣ ਵਾਸਤੇ ਕੋਈ ਵੀ ਸਾਧਨ ਨਹੀਂ ਹਨ । ਮੈਂ ਸਮਝਦਾ ਹਾਂ ਕਿ ਜਿਸ ਤਰ੍ਹਾਂ ਦੀ ਪਾਰਦਰਸ਼ਤਾ ਆਉਣੀ ਚਾਹੀਦੀ ਸੀ, ਉਹ ਨਹੀਂ ਆਈ, ਸਗੋਂ ਭ੍ਰਿਸ਼ਟਾਚਾਰ ਇਨਕਰੀਜ਼ ਹੋ ਰਿਹਾ ਹੈ । ਪਿਛਲੀ ਸਰਕਾਰ ਵੇਲੇ ਵੀ ਇਹੋ ਗੱਲਾਂ ਆਉਂਦੀਆਂ ਸਨ ਕਿ ਸਾਬਤ ਕਰੋ । ਡਿਪਟੀ ਸਪੀਕਰ ਸਾਹਿਬ, ਭ੍ਰਿਸ਼ਟਾਚਾਰ ਦੇ ਕੋਈ ਰੂਲ ਤਾਂ ਹੈ ਨਹੀਂ ਹਨ ਕਿ ਜਿਹੜਾ ਰਿਸ਼ਵਤ ਦੇਂਦਾ ਹੈ ਉਸ ਦੀ ਰਸੀਦ ਦੇਣੀ ਕੰਪਲਸਰੀ ਹੈ । ਇਹ ਕੰਮ ਕੋਈ ਸ਼ਰੇਆਮ ਤਾਂ ਹੁੰਦਾ ਨਹੀਂ, ਇਹ ਤਾਂ ਮੇਜ਼ ਦੇ ਨੀਚੇ ਦੀ ਹੁੰਦਾ ਹੈ ਪਰ ਗੱਲ ਇਹ ਹੈ ਕਿ ਅਜਿਹੇ ਕੇਸਾਂ ਵਿਚ ਕੋਈ ਨਾ ਕੋਈ ਨਿਸ਼ਾਨੀ ਛੱਡੀ ਮਿਲ ਜਾਂਦੀ ਹੈ ਚੋਰਮੋਰੀ ਰਹਿ ਹੀ ਜਾਂਦੀ ਹੈ । ਮੈਂ ਕੱਲ ਵੀ ਇਥੇ ਗੱਲ ਕੀਤੀ ਸੀ ਅਤੇ ਸੀ. ਐਮ. ਸਾਹਿਬ ਨੇ ਕਿਹਾ ਸੀ ਕਿ ਐਫੀਡੇਵਿਟ ਦਿਓ ਅਸੀਂ ਉਹ ਵੀ ਤਿਆਰ ਕੀਤੇ ਹੋਏ ਹਨ ਅਤੇ ਦੇਵਾਂਗੇ । ਪਰ ਇਸ ਨੂੰ ਸਖਤੀ ਨਾਲ ਹੱਥ ਪਾਇਆ ਜਾਵੇ । ਇਕ ਗੱਲ ਮੈਂ ਕਹਿਣਾ ਚਾਹੁੰਦਾ ਹਾਂ, ਡਿਪਟੀ ਸਪੀਕਰ ਸਾਹਿਬ, ਕਿ ਤੁਸੀਂ ਹਾਊਸ ਦੇ ਕਸਟੋਡੀਅਨ ਹੋ, ਜੋ ਮਰਜ਼ੀ ਫੈਸਲਾ ਦੇ ਦਿਓ, ਸਿਰ ਮੱਥੇ ਪ੍ਰਵਾਨ ਹੈ, ਮੈਂ ਵੀ ਪ੍ਰਵਾਨ ਕੀਤਾ ਹੈ । ਇਹ ਹਕੀਕਤ ਹੈ, ਇਸ ਦਾ ਕੀ ਕੋਈ ਜਵਾਬ ਹੈ ? ਇਕ ਐਗਰੀਮੈਂਟ ਹੋ ਰਿਹਾ ਹੈ, ਫੋਟੋ ਛਪੀ ਹੈ ਉਸ ਦੇ ਆਫੀਸ਼ੀਅਲ ਬੈਠ ਜਾਣ, ਕੌਣ ਇਤਰਾਜ਼ ਕਰੇਗਾ ? ਕਨਸਰਡ ਮਨਿਸਟਰ ਬੈਠ ਜਾਵੇ ਤਾਂ ਕੌਣ ਇਤਰਾਜ਼ ਕਰੇਗਾ ? ਪਰ ਜੇ ਕੋਈ ਨਾਨ ਆਫੀਸ਼ੀਅਲ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਬੈਠਾ ਹੋਵੇ ਅਤੇ 21 ਸੌ ਕਰੋੜ ਰੁਪਏ ਦਾ ਐਗਰੀਮੈਂਟ ਹੋ ਰਿਹਾ ਹੋਵੇ ਤਾਂ ਫਿਰ ਇਸ ਤੇ ਤਾਂ ਕੋਈ ਸ਼ੱਕ ਕਰਨ ਦੀ, ਕਹਿਣ ਦੀ ਲੋੜ ਨਹੀਂ, ਕਿੰਤੂ ਪਰੰਤੂ ਤਾਂ ਹੋਵੇਗਾ ਹੀ । ਅੱਗੋਂ ਸਾਰੀ ਤਫਸੀਲ ਜੋ ਸਾਨੂੰ ਪਤਾ ਲਗੇਗੀ, ਉਸ ਦਾ ਬਾਅਦ ਵਿੱਚ ਜ਼ਿਕਰ ਹੋ ਜਾਵੇਗਾ । ਡਿਪਟੀ ਸਪੀਕਰ ਸਾਹਿਬ, ਇਹ ਤਾਂ ਇਕ ਸ਼ੱਕ ਵਿੱਚ ਗੱਲ ਜਾਂਦੀ ਹੀ ਹੈ ਕਿਉਂਕਿ ਬਾਹਰ ਦੂਸਰੇ ਦੇਸ਼ਾਂ ਵਿੱਚ ਜੋ ਅਰਬਾਂਪਤੀ ਰਹਿੰਦੇ ਹਨ, ਉਹ ਇਥੇ ਇਨਵੈਸਟਮੈਂਟ ਕਰਦੇ ਵੀ ਹਨ ਜਾਂ ਨਹੀਂ, ਪਰ ਕਿਉਂਕਿ ਨਾਨ-ਆਫੀਸ਼ੀਅਲ ਨਾਲ ਬੈਠਾ ਹੈ, ਇਸ ਲਈ ਲੋਕਾਂ ਵਿੱਚ ਇਹ ਸ਼ੱਕ ਜਾਂਦਾ ਹੈ ਕਿ ਬਾਹਰ ਜੋ ਇਨਾਂ ਦਾ ਆਪਣਾ ਪੈਸਾ ਹੈ, ਸ਼ਾਇਦ ਉਹ ਹੀ ਇਥੇ ਇਨਵੈਸਟ ਕੀਤਾ ਜਾ ਰਿਹਾ ਹੈ ।

ਅੱਗੇ ਇਥੇ ਇਹ ਜ਼ਿਕਰ ਕੀਤਾ ਗਿਆ ਸੀ ਕਿ ਕੋਆਪਰੇਟਿਵ ਡਿਪਾਰਟਮੈਂਟ ਵਿੱਚ ਜੋ ਰੈਲੇਟਿਵ ਹਨ, ਉਨ੍ਹਾਂ ਨੂੰ ਹੀ ਨਾਮੀਨੇਟ ਕੀਤਾ ਜਾਂਦਾ ਰਿਹਾ ਹੈ ਪਰ ਇਹ ਸਰਕਾਰ ਪਹਿਲੀ ਹੈ ਜਿਸ ਵਿੱਚ ਇਸ ਤਰ੍ਹਾਂ ਦੀ ਕੋਈ ਗੱਲ ਨਹੀਂ ਹੈ । ਮੈਂ ਮੁੱਖ ਮੰਤਰੀ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਕਿਤੇ ਸਾਰੇ ਦੇ ਸਾਰੇ ਤਾਂ ਡਾਇਰੈਕਟ ਭਰਤੀ ਨਹੀਂ ਹੋ ਰਹੇ ? ਮੈਂ ਮੁੱਖ ਮੰਤਰੀ ਜੀ ਨੂੰ ਕਹਿਣਾ ਚਾਹੁੰਦਾ ਹੈ ਕਿ ਤੁਸੀਂ ਪੰਜਾਬ ਵਿੱਚ ਥੋੜ੍ਹੀ ਜਿਹੀ ਪੜਤਾਲ ਕਰ ਲਓ । ਪਿਛਲੇ ਸਮੇਂ ਵਿੱਚ ਜੋ ਗਲਤ ਹੁੰਦਾ ਸੀ ਅਸੀਂ ਵੀ ਉਸ ਦੇ ਖਿਲਾਫ ਲੜੇ ਅਤੇ ਤੁਸੀਂ ਵੀ ਲੜਦੇ ਰਹੇ ਹੋ ਅਤੇ ਉਹੀ ਕੁਝ ਹੁਣ ਤਾਂ ਕਿਤੇ ਨਹੀਂ ਹੋ ਰਿਹਾ ? ਸੀ. ਐਮ. ਸਾਹਿਬ ਵੈਸੇ ਮੇਰਾ ਇਸ਼ਾਰਾ ਤਾਂ ਇੰਨਾ ਹੀ ਹੈ ।

ਅਖੀਰ ਵਿੱਚ ਮੈਂ ਦੋ ਤਿੰਨ ਪੁਆਇੰਟ ਉਠਾਉਣੇ ਚਾਹੁੰਦਾ ਹਾਂ । ਡਿਪਟੀ ਸਪੀਕਰ ਸਾਹਿਬ, ਸ਼ਹਿਰਾਂ ਵਿਚ ਪੀਣ ਵਾਲੇ ਪਾਣੀ ਦੀ ਬਹੁਤ ਵੱਡੀ ਸਮੱਸਿਆ ਹੈ । ਜਦੋਂ ਕਿਧਰੇ ਨੈਸ਼ਨਲ ਲੇਵਲ ਤੇ ਗੱਲ ਕਰਦੇ ਹਾਂ ਕਿ 818 ਕਰੋੜ ਰੁਪਏ ਦਾ ਸਾਡਾ ਪ੍ਰੋਜੈਕਟ ਹੈ, ਇਸੇ ਤਰ੍ਹਾਂ ਸੀਵਰੇਜ ਦਾ 404 ਕਰੋੜ ਰੁਪਏ ਦਾ ਸਾਡਾ ਪ੍ਰੋਜੈਕਟ ਹੈ ਅਤੇ ਜਿਸ ਵੇਲੇ ਇਹ ਕੇਸ ਵਰਲਡ ਬੈਂਕ ਵਲੋਂ ਕਰਜ਼ਾ ਦੇਣ ਦੇ ਆਖਰੀ ਪੜਾਅ ਤੇ ਸੀ ਤਾਂ ਪੰਜਾਬ ਦੇ ਬਾਰੇ ਵਿੱਚ ਅਕਸਰ ਇਹ ਕਿਹਾ ਜਾਂਦਾ ਹੈ ਕਿ ਉਹ ਤਾਂ ਪਹਿਲਾਂ ਹੀ ਬਹੁਤ ਰਿਆਇਤਾਂ ਦੇ ਰਿਹਾ ਹੈ । ਮੈਂ ਰਿਆਇਤਾਂ ਦੇ ਖਿਲਾਫ ਨਹੀਂ । ਪਰ ਉਹ ਸਾਡੀ ਮੱਦਦ ਨਹੀਂ ਕਰ ਰਹੇ, ਇਸ ਲਈ ਪਾਣੀ ਦਾ ਪ੍ਰਬੰਧ ਅਸੀਂ ਕਿਥੋਂ ਕਰਾਂਗੇ ? ਇਸ ਲਈ ਮੈਂ ਕਹਿਣਾ ਚਾਹੁੰਦਾ ਹਾਂ ਕਿ ਉਚੇਚੇ ਤੌਰ ਤੇ ਪੀਣ ਵਾਲੇ ਪਾਣੀ ਦਾ ਪ੍ਰਬੰਧ ਹੋਣਾ ਚਾਹੀਦਾ ਹੈ ।

ਇਸ ਤੋਂ ਅੱਗੇ ਪੁਲਿਸ ਬਾਰੇ, ਪਹਿਲਾਂ ਪਿਛਲੇ ਸਮੇਂ ਵਿੱਚ ਵੀ ਕਾਫੀ ਕੁਝ ਆ ਗਿਆ ਹੈ । ਜੇ ਮੈਂ ਇਹ ਗੱਲਾਂ ਦੁਬਾਰਾ ਕਹਿਣੀਆਂ ਸ਼ੁਰੂ ਕਰ ਦੇਵਾਂ ਤਾਂ ਇਸ ਦੇ ਨਾਲ ਹਾਊਸ ਦਾ ਵੀ ਕਾਫੀ ਸਮਾਂ ਨਸ਼ਟ ਹੋਵੇਗਾ । ਇੰਨਾ ਜ਼ਰੂਰ ਕਹਿਣਾ ਪਵੇਗਾ ਕਿ ਜੋ ਕੁਝ ਪੁਲਿਸ ਵਲੋਂ ਪਿਛਲੇ ਸਮੇਂ ਵਿੱਚ ਜ਼ਿਆਦਤੀਆਂ ਹੁੰਦੀਆਂ ਰਹੀਆਂ ਹਨ, ਹੁਣ ਉਸ ਤੋਂ ਇਕ ਦੋ ਪ੍ਰਤੀਸ਼ਤ ਵੱਧ ਹੀ ਹਨ, ਘੱਟ ਨਹੀਂ । ਜੇ ਮੈਂ ਇਥੇ ਉਦਾਹਰਨਾਂ

ਦੇਣੀਆਂ ਸ਼ੁਰੂ ਕਰ ਦੇਵਾਂ ਤਾਂ ਇਸ ਦੀ ਲਿਸਟ ਬਹੁਤ ਲੰਮੀ ਬਣ ਜਾਵੇਗੀ । ਪਿਛਲੇ ਸਮੇਂ ਵਿੱਚ ਮੱਥੇ ਤੇ ਜੇਬ-ਕਤਰੀਆਂ ਲਿਖ ਦਿੱਤਾ ਗਿਆ । ਵਾਕਿਆ ਹੀ ਉਹ ਚੋਰ ਸਨ ਜਾਂ ਨਹੀਂ, ਇਹ ਤਾਂ ਪੁਲਿਸ ਵਾਲਿਆਂ ਨੂੰ ਪਤਾ ਹੋਵੇਗਾ ਜਿਨ੍ਹਾਂ ਨੇ ਐਵੀਡੇਂਸਾਂ ਇਕੱਠੀਆਂ ਕੀਤੀਆਂ ਹੋਣਗੀਆਂ । ਅਗਰ ਕੋਈ ਕਰਾਈਮ ਕਰੇਗਾ ਤਾਂ ਉਸ ਦੇ ਖਿਲਾਫ ਕਰਿਮੀਨਲ ਐਕਟ ਬਣਿਆ ਹੋਇਆ ਹੈ, ਉਸ ਦੇ ਅਧੀਨ ਸਜ਼ਾ ਦਿੱਤੀ ਜਾ ਸਕਦੀ ਹੈ ਪਰ ਇਹ ਕਿਥੇ ਲਿਖਿਆ ਹੈ ਕਿ ਮੱਥੇ ਤੇ ਜੇਬ-ਕਤਰੀਆਂ ਲਿਖ ਦਿੱਤਾ ਜਾਵੇ । ਇਸੇ ਤਰ੍ਹਾਂ, ਡਿਪਟੀ ਸਪੀਕਰ ਸਾਹਿਬ, ਜੇ ਕਿਸੇ ਵਿਅਕਤੀ ਦੇ ਪੱਟ ਤੇ ਗਰਮ ਗਰਮ ਸਰੀਏ ਕਰਕੇ, ਗਰਮ ਗਰਮ ਸਲਾਈ ਲਗਾ ਕੇ ਉਸ ਦਾ ਨਾਮ ਉਕਰ ਦਿੱਤਾ ਜਾਵੇ, ਲਿਖ ਦਿੱਤਾ ਜਾਵੇ ਤਾਂ ਇਸ ਦੀ ਡਿਗਰੀ ਤਾਂ ਉਸ ਤੋਂ ਵੀ ਵੱਧ ਹੈ । ਡਿਪਟੀ ਸਪੀਕਰ ਸਾਹਿਬ, ਮੈਂ ਪੁਲਿਸ ਨੂੰ ਕੰਡੈਮ ਨਹੀਂ ਕੀਤਾ ਅੱਤਵਾਦ ਦੇ ਦੌਰਾਨ ਪੁਲਿਸ ਦੇ ਬਹੁਤ ਸਾਰੇ ਅਧਿਕਾਰੀਆਂ ਅਤੇ ਕਰਮਚਾਰੀਆਂ ਨੇ ਆਪਣੇ ਪਰਿਵਾਰਾਂ ਦੇ ਪਰਿਵਾਰ ਕੁਰਬਾਨ ਕਰ ਦਿਤੇ, ਮੈਂ ਉਨ੍ਹਾਂ ਨੂੰ ਸਿਰ ਝੁਕਾ ਕੇ ਪ੍ਰਣਾਮ ਕਰਦਾ ਹਾਂ ਪਰ ਮੈਂ ਇਹੋ ਹੀ ਬੇਨਤੀ ਕਰਦਾ ਹਾਂ ਕਿ ਅੱਜ ਵੀ ਜੋ ਗਲਤ ਕੰਮ ਕਰਦੇ ਹਨ, ਉਨ੍ਹਾਂ ਨੂੰ ਸਖਤੀ ਨਾਲ ਹੱਥ ਪਾਓ । ਅਜੀਤ ਅਖਬਾਰ ਤੇ ਤਾਂ ਕਿਸੇ ਨੂੰ ਕੋਈ ਸ਼ੱਕ ਨਹੀਂ ਹੋ ਸਕਦਾ । ਅਜੀਤ ਅਖਬਾਰ ਇਕ ਬੜਾ ਇੰਪਾਰਟੈਂਟ ਅਖਬਾਰ ਹੈ ਅਤੇ ਪੰਜਾਬੀ ਵਿੱਚ ਤਕਰੀਬਨ ਇਸ ਦੀਆਂ ਸਭ ਤੋਂ ਵੱਧ ਕਾਪੀਆਂ ਛਪਦੀਆਂ ਹਨ । ਇਸ ਤੇ ਕਿਸੇ ਨੂੰ ਕੋਈ ਸ਼ੱਕ ਨਹੀਂ ਹੋ ਸਕਦਾ ਪਰ ਅਜੇ ਪਰਸੋਂ ਹੀ ਇਸ ਦੇ ਵਿੱਚ ਪਹਿਲੇ ਸਫੇ ਤੇ ਖਬਰ ਛਪੀ ਹੈ ਕਿ ਪੰਜਾਬ ਵਿੱਚ ਜਿਹੜੇ 31 ਆਈ.ਪੀ.ਐਸ. ਅਫਸਰ ਹਨ, ਉਨ੍ਹਾਂ ਵਿਚੋਂ ਕੇਵਲ 6 ਹੀ ਡੇਪੂਟੇਸ਼ਨ ਤੇ ਜਾਣ ਲਈ ਤਿਆਰ ਹਨ ਅਤੇ ਬਾਕੀ 25 ਅਜੇ ਵੀ ਜਾਣ ਲਈ ਤਿਆਰ ਨਹੀਂ ਹਨ ਜੋ ਉਨ੍ਹਾਂ ਨੂੰ ਖਜ਼ਾਨਾ ਲੱਭਿਆ, ਬਜਟ 40 ਤੋਂ 400 ਕਰੋੜ ਰੁਪਏ ਦਾ ਹੋ ਗਿਆ, ਮੇਰੀ ਬੇਨਤੀ ਹੈ ਕਿ ਹੁਣ ਤਾਂ ਉਸ ਨੂੰ ਘਟਾਇਆ ਜਾਵੇ । ਹੁਣ ਤਾਂ ਅੱਤਵਾਦ ਨਹੀਂ ਹੈ ਪਰ ਇਹ ਕੋਈ ਉਨ੍ਹਾਂ ਦੀਆਂ ਕੁਰਬਾਨੀਆਂ ਘਟਾਉਣ ਵਾਲੀ ਗੱਲ ਨਹੀਂ । ਅਸੀਂ ਹਮੇਸ਼ਾ ਜਿਨ੍ਹਾਂ ਨੇ ਚੰਗੇ ਕੰਮ ਕੀਤੇ ਹਨ, ਉਨ੍ਹਾਂ ਦੀ ਸ਼ਲਾਘਾ ਕਰਦੇ ਹਾਂ, ਉਨ੍ਹਾਂ ਦੀ ਪ੍ਰਸੰਸਾ ਕਰਦੇ ਹਾਂ । ਡਿਪਟੀ ਸਪੀਕਰ ਸਾਹਿਬ, ਮੈਂ ਸਿਰਫ 2-3 ਗੱਲਾਂ ਕਹਿ ਕੇ ਜੋ ਕਿ ਮੇਰੇ ਇਲਾਕੇ ਨਾਲ ਸਬੰਧਿਤ ਹਨ, ਆਗਿਆ ਲੈਂਦਾ ਹਾਂ । ਸਭ ਤੋਂ ਪਹਿਲਾਂ, ਡਿਪਟੀ ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਜਿਸ ਬੁਢਲਾਡਾ ਇਲਾਕੇ ਨਾਲ ਮੈਂ ਸਬੰਧਿਤ ਹਾਂ, ਉਥੇ 24 ਵਿਚੋਂ 17 ਡਾਕਟਰਾਂ ਦੀਆਂ ਆਸਾਮੀਆਂ ਖਾਲੀ ਹਨ । ਵੈਸੇ ਤਾਂ ਸਾਰੇ ਮਾਨਸਾ ਜ਼ਿਲ੍ਹੇ ਵਿੱਚ ਖਾਲੀ ਹਨ । ਇਸ ਦਾ ਕੀ ਕਾਰਨ ਹੈ ? ਇਹ ਠੀਕ ਹੈ ਕਿ ਉਥੇ ਨਿਯੁਕਤੀਆਂ ਕੀਤੀਆਂ ਜਾਂਦੀਆਂ ਹਨ ਪਰ ਉਥੇ ਕੋਈ ਡਾਕਟਰ ਨਹੀਂ ਰਹਿਣਾ ਚਾਹੁੰਦਾ । ਉਹ ਟਰਾਂਸਫਰ ਕਰਵਾ ਕੇ ਵੱਡੇ ਸ਼ਹਿਰ ਵਿੱਚ ਚਲਾ ਜਾਂਦਾ ਹੈ । ਪਿਛਲੇ ਸਮੇਂ ਦੌਰਾਨ ਅਜਿਹਾ ਹੋਇਆ ਹੈ ਔਰ ਅੱਧਿਆਂ ਨੇ ਤਾਂ ਉਥੇ ਜੁਆਇਨ ਹੀ ਨਹੀਂ ਕੀਤਾ ਅਤੇ ਉਹ ਵਾਪਸ ਆ ਗਏ । ਇਸ ਕਰਕੇ ਐਕਟ ਵਿੱਚ ਅਮੈਂਡਮੈਂਟ ਕਰਨੀ ਚਾਹੀਦੀ ਹੈ ਤਾਂ ਕਿ ਘੱਟੋ-ਘੱਟ ਜਿਹੜਾ ਨਵਾਂ ਐਪੁਆਇਂਟੀ ਐਮ.ਬੀ.ਬੀ.ਐਸ. ਡਾਕਟਰ ਹੈ, ਉਸ ਨੂੰ ਉਥੇ ਲਗਾਓ ਔਰ ਉਹ ਘੱਟੋ ਘੱਟ ਤਿੰਨ ਸਾਲ ਰੂਰਲ ਏਰੀਏ ਵਿੱਚ ਡਿਊਟੀ ਨਿਭਾਏ ਤਾਂ ਹੀ ਲੋਕਾਂ ਨੂੰ ਸਿਹਤ ਸਹੂਲਤਾਂ ਠੀਕ ਮਿਲ ਸਕਦੀਆਂ ਹਨ । ਇਸੇ ਤਰ੍ਹਾਂ ਬੁਢਲਾਡਾ ਇਲਾਕੇ ਵਿੱਚ ਸੀਵਰੇਜ ਦੀ ਬੜੀ ਸਮੱਸਿਆ ਹੈ । ਇਹ ਕਮੇਟੀ ਦੇ ਵੱਸ ਦਾ ਰੋਗ ਨਹੀਂ । ਇਹ 6-7 ਕਰੋੜ ਦਾ ਪ੍ਰਾਜੈਕਟ ਹੈ । ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਜਿੱਥੇ ਸਰਕਾਰ ਹੋਰ ਵੱਡੇ ਸ਼ਹਿਰਾਂ ਨੂੰ ਹੱਥ ਪਾ ਕੇ ਔਰ ਚੰਗੇ ਕੰਮ....

**ਸਿਹਤ ਅਤੇ ਪਰਿਵਾਰ ਭਲਾਈ ਮੰਤਰੀ** : ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ ।

**ਸ੍ਰੀ ਡਿਪਟੀ ਸਪੀਕਰ** : ਹਾਂ ਜੀ, ਕਾਲੀਆ ਜੀ ।

**ਸਿਹਤ ਅਤੇ ਪਰਿਵਾਰ ਭਲਾਈ ਮੰਤਰੀ** : ਡਿਪਟੀ ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਨੇ ਕਿਹਾ ਹੈ ਕਿ ਡਾਕਟਰਾਂ ਨੂੰ ਘੱਟੋ-ਘੱਟ ਤਿੰਨ ਸਾਲ ਪਿੰਡਾਂ ਵਿੱਚ ਸਰਵਿਸ ਕਰਨੀ ਚਾਹੀਦੀ ਹੈ । ਇਸ ਸਬੰਧੀ ਆਲਰੇਡੀ ਬਾਦਲ ਸਰਕਾਰ ਨੇ ਫੈਸਲਾ ਕੀਤਾ ਹੋਇਆ ਹੈ । ਅਸੀਂ ਜਿਹੜਾ ਨਵਾਂ ਅੱਪੁਆਇੰਟੀ ਹੈ, ਉਸ ਦੀ ਤਿੰਨ ਸਾਲ ਪਿੰਡਾਂ ਵਿੱਚ ਸਰਵਿਸ ਕੰਪਲਸਰੀ ਕੀਤੀ ਹੈ ਅਤੇ ਇਸ ਨੂੰ ਸਖਤੀ ਨਾਲ ਲਾਗੂ ਕੀਤਾ ਜਾ ਰਿਹਾ ਹੈ । (ਵਿਘਨ)

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਡਿਪਟੀ ਸਪੀਕਰ ਸਾਹਿਬ, ਮੈਂ ਮੰਤਰੀ ਜੀ ਦਾ ਧੰਨਵਾਦੀ ਹਾਂ ਪਰ ਹਕੀਕਤ ਇਹ ਹੈ ਕਿ ਪ੍ਰੈਕਟੀਕਲ ਪ੍ਰਾਬਲਮ ਇਸ ਨਾਲ ਹੱਲ ਨਹੀਂ ਹੋਈ । ਇਹ ਕੰਪਲਸਰੀ ਤਾਂ ਪਹਿਲਾਂ ਵੀ ਸੀ । ਜੇ ਕਿਸੇ ਐਮ.ਬੀ.ਬੀ.ਐਸ ਡਾਕਟਰ ਨੇ ਪੀ. ਜੀ. ਦਾ ਕੋਰਸ ਕਰਨਾ ਹੈ ਤਾਂ ਉਸ ਲਈ ਵੀ ਕੰਪਲਸਰੀ ਹੈ ਕਿ ਉਹ ਤਿੰਨ ਸਾਲ ਰੂਰਲ ਸਰਵਿਸ ਕਰੇ ਬੜੇ ਚਿਰਾਂ ਤੋਂ ਸਰਕਾਰ ਹਦਾਇਤਾਂ ਦਿੰਦੀ ਰਹੀ ਹੈ ਪਰ ਇਹ ਫੈਸਲਾ ਲਾਗੂ ਨਹੀਂ ਹੋ ਰਿਹਾ । ਡਾਕਟਰਾਂ ਕੋਲੋਂ 40,000/- ਰੁਪਏ ਦਾ ਬਾਂਡ ਭਰਵਾਇਆ ਜਾਂਦਾ ਹੈ ਪਰ ਉਸ ਦੀ ਕੋਈ ਪਰਵਾਹ ਨਹੀਂ ਕਰਦਾ । ਚਲੋ ਇਸ ਬਾਰੇ ਜਵਾਬ ਬਾਅਦ ਵਿੱਚ ਦੇ ਦੇਣਾ, ਅਸੀਂ ਧੰਨਵਾਦ ਕਰਾਂਗੇ । ਇਹ ਕੋਈ ਬਹਿਸ ਦਾ ਮੁੱਦਾ ਨਹੀਂ ਹੈ । ਪ੍ਰੈਕਟੀਕਲ ਪ੍ਰਾਬਲਮ ਇਹ ਆ ਰਹੀ ਹੈ ਕਿ ਰੂਰਲ ਏਰੀਏ, ਖਾਸ ਕਰਕੇ ਜਿਹੜਾ ਮਾਲਵੇ ਦਾ ਏਰੀਆ ਹੈ ਜਿਸ ਤਰ੍ਹਾਂ ਬਠਿੰਡਾ, ਮਾਨਸਾ ਆਦਿ ਇਨ੍ਹਾਂ ਇਲਾਕਿਆਂ ਵਿਚ ਕੋਈ ਨਹੀਂ ਜਾਂਦਾ । ਰੂਰਲ ਏਰੀਆ ਕੋਈ ਵੀ ਹੋ ਸਕਦਾ ਹੈ । ਚੰਡੀਗੜ੍ਹ ਦੇ ਨਾਲ ਵੀ ਰੂਰਲ ਏਰੀਆ ਹੋ ਸਕਦਾ ਹੈ । ਜਲੰਧਰ ਤੋਂ 10 ਕਿਲੋਮੀਟਰ ਤੱਕ ਵੀ ਕਾਗਜ਼ਾਂ ਵਿਚ ਰੂਰਲ ਏਰੀਆ ਹੋ ਸਕਦਾ ਹੈ । ਪਰ ਮੇਰੇ ਕਹਿਣ ਦਾ ਭਾਵ ਇਹ ਹੈ ਕਿ ਜਿਥੇ ਸਹੂਲਤਾਂ ਨਹੀਂ ਮਿਲਦੀਆਂ, ਉਥੇ ਇਹ ਸਹੂਲਤਾਂ ਮਿਲਣੀਆਂ ਚਾਹੀਦੀਆਂ ਹਨ ।

ਇਸੇ ਤਰ੍ਹਾਂ ਡਿਪਟੀ ਸਪੀਕਰ ਸਾਹਿਬ, ਮੈਂ ਜ਼ਿਆਦਾ ਕੁਝ ਨਾ ਕਹਿੰਦਾ ਹੋਇਆ ਬੋਹਾ ਕਸਬੇ ਬਾਰੇ ਬੋਲਣਾ ਚਾਹੁੰਦਾ ਹਾਂ । ਅਖਬਾਰਾਂ ਵਿੱਚ ਵੀ ਜ਼ਿਕਰ ਆਇਆ ਹੈ ਕਿ ਪਾਰਲੀਮੈਂਟ ਦੀਆਂ ਇਲੈਕਸ਼ਨਾਂ ਵੇਲੇ ਲੋਕਾਂ ਨੇ ਚੋਣਾਂ ਵਿਚ ਪਾਰਟੀਸਿਪੇਟ ਨਹੀਂ ਕੀਤਾ । 7,000 ਵੋਟਰਾਂ ਵਿੱਚੋਂ ਸਿਰਫ਼ 6-7 ਸੌ ਵੋਟ ਹੀ ਪਈ । ਉਥੇ ਸਾਰਿਆਂ ਨੂੰ ਇਤਰਾਜ਼ ਇਹ ਹੈ ਕਿ ਉਥੇ ਮਾਰਕਿਟ ਕਮੇਟੀ ਨਹੀਂ ਹੈ ਅਤੇ ਨਾ ਹੀ ਗਰੇਨ ਮਾਰਕਿਟ ਹੈ । ਹਾਲਾਂਕਿ ਉਥੇ 22 ਏਕੜ ਜ਼ਮੀਨ ਐਕੁਆਇਰ ਕੀਤੀ ਹੋਈ

ਹੈ । ਬਠਿੰਡਾ ਮੰਡੀ ਵਿਚ ਵੀ ਉਤਨੀ ਅਰਾਜ਼ੀ ਵਲ ਹੈ ਜਿਤਨੀ ਉਥੇ । ਇਸ ਕਰਕੇ ਇਹ ਸਮੱਸਿਆ ਹੱਲ ਕੀਤੀ ਜਾਵੇ ਔਰ ਨਾਲ ਹੀ ਉਥੇ ਡਾਕਟਰ ਭੇਜੇ ਜਾਣ ।

ਅਖੀਰ ਵਿਚ ਮੈਂ ਸੀ.ਐਮ. ਸਾਹਿਬ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਜਿਹੜਾ ਮੇਰਾ ਏਰੀਆ ਹੈ, ਉਹ ਕਾਫੀ ਫਲੱਡ ਇਫੈਕਟਿਡ ਏਰੀਆ ਹੈ । ਸੇਮ ਦੀ ਮਾਰ ਵੀ ਥੋੜ੍ਹੇ-ਥੋੜ੍ਹੇ ਪਾਰਟਸ ਵਿੱਚ ਹੈ ਪਰ ਵੱਡੀ ਸਮੱਸਿਆ ਇਹ ਹੈ ਕਿ ਇਹ ਫਲੱਡ ਇਫੈਕਟਿਡ ਹੈ ਕਿਉਂਕਿ ਉਥੇ ਘੱਗਰ ਦਰਿਆ ਹੈ । ਘੱਗਰ ਦਰਿਆ ਨਾਲ ਚਾਂਦਪੁਰ ਬੰਨ ਹੈ । ਸੀ.ਐਮ. ਸਾਹਿਬ ਜਦੋਂ ਜਵਾਬ ਦੇਣਗੇ ਤਾਂ ਇਸ ਦਾ ਜ਼ਿਕਰ ਜ਼ਰੂਰ ਕਰਨ । ਹਾਈ ਕੋਰਟ ਦਾ ਇਕ ਡਿਸੀਜ਼ਨ ਹੋਇਆ ਸੀ ਕਿ ਇਸ ਬੰਨ੍ਹ ਨੂੰ ਹਰਿਆਣਾ ਸਰਕਾਰ ਠੀਕ ਕਰੇ ਪਰ ਅੱਜ ਦੀ ਤਾਰੀਖ ਤੱਕ ਹਰਿਆਣਾ ਸਰਕਾਰ ਨੇ ਉਸ ਨੂੰ ਸਟਰੈਂਥਨ ਕਰਨ ਵਾਸਤੇ ਕੋਈ ਧਿਆਨ ਨਹੀਂ ਦਿੱਤਾ । ਅਗਰ ਕੋਈ ਬਰੀਚ ਹੋ ਜਾਂਦੀ ਹੈ ਤਾਂ ਫਿਰ ਲੋਕਾਂ ਨੂੰ ਜਾਣਾ ਪਵੇਗਾ । ਇਸ ਦਾ ਫਿਰ ਕਾਫੀ ਨੁਕਸਾਨ ਹੋਵੇਗਾ ਕਿਉਂਕਿ ਪਾਣੀ ਦਾ ਫਲੋਅ ਹੀ ਬਹੁਤ ਜ਼ਿਆਦਾ ਹੈ ਔਰ ਇਹ ਮਲੋਟ ਤੱਕ ਮਾਰ ਕਰ ਸਕਦਾ ਹੈ । ਫਿਰ ਜਦੋਂ ਇਹ ਸਾਡੇ ਇਲਾਕੇ ਨੂੰ ਪ੍ਰਭਾਵਿਤ ਕਰੇਗਾ ਤਾਂ ਫਿਰ ਐਡਮਨਿਸਟਰੇਸ਼ਨ ਵੀ ਜਾਵੇਗੀ । ਇਸ ਨਾਲ ਜਿਥੇ ਇੱਕ ਪਾਸੇ ਲੀਗਲ ਬੰਦਸ਼ ਹੋਵੇਗੀ ਉਥੇ ਦੂਜੇ ਪਾਸੇ ਤਕਰਾਰ ਵੀ ਹੋ ਸਕਦਾ ਹੈ । ਤੁਸੀਂ ਕਹਿੰਦੇ ਹੋ ਹਰਿਆਣੇ ਨਾਲ ਹੈ ਪਰ ਪੂਰੀ ਜ਼ਿਲ੍ਹਾ ਸੰਗਰੂਰ ਦੀ ਐਡਮਨਿਸਟ੍ਰੇਸ਼ਨ ਨੂੰ ਪ੍ਰਾਬਲਮ ਆ ਰਹੀ ਹੈ । ਇੱਕ ਬੰਨ੍ਹ ਹੋਰ ਹੈ, ਜਿਹੜਾ ਪੰਜਾਬ ਦੇ ਵਿਚ ਪੈਂਦਾ ਹੈ । ਉਸ ਨੂੰ ਪੱਕਾ ਕਰਨ ਦੀ ਆਗਿਆ ਨਹੀਂ ਦਿੱਤੀ ਜਾ ਰਹੀ । ਸੰਗਰੂਰ ਵਾਲਿਆਂ ਨੂੰ ਉਸ ਨਾਲ ਨੁਕਸਾਨ ਹੁੰਦਾ ਹੈ ਔਰ ਜੇਕਰ ਉਹ ਮਜ਼ਬੂਤ ਨਹੀਂ ਹੁੰਦਾ ਤਾਂ ਸਾਨੂੰ ਨੁਕਸਾਨ ਹੁੰਦਾ ਹੈ । ਨੁਕਸਾਨ ਕਿਸੇ ਨੂੰ ਵੀ ਨਹੀਂ ਹੋਣਾ ਚਾਹੀਦਾ । ਘੱਟੋ-ਘੱਟ ਤੁਸੀਂ ਡਰੇਨੇਜ਼ ਵਾਲਿਆਂ ਨੂੰ ਬਿਠਾਓ । ਦੋਹਾਂ ਸਟੇਟਾਂ ਦੀਆਂ ਐਡਮਨਿਸਟ੍ਰੇਸ਼ਨਾਂ ਨੂੰ ਬਿਠਾਓ ਔਰ ਇਸ ਤਰ੍ਹਾਂ ਦਾ ਹੱਲ ਕੱਢੋ ਕਿ ਕਿਸੇ ਵੀ ਇਲਾਕੇ ਦੇ ਲੋਕਾਂ ਦੀਆਂ ਫਸਲਾਂ ਦਾ ਨੁਕਸਾਨ ਨਾ ਹੋਵੇ, ਜਾਨੀ ਨੁਕਸਾਨ ਨਾ ਹੋਵੇ, ਪਸ਼ੂ ਧਨ ਦਾ ਨੁਕਸਾਨ ਨਾ ਹੋਵੇ । ਜਿਹੜਾ ਕੰਮ ਅਸੀਂ ਕਰ ਸਕਦੇ ਹਾਂ, ਮੈਂ ਬੇਨਤੀ ਕਰਾਂਗਾ ਕਿ ਉਸ ਪਾਸੇ ਜ਼ਰੂਰ ਧਿਆਨ ਦਿੱਤਾ ਜਾਵੇ । ਤੁਸੀਂ ਪਿਛਲੇ ਸਮੇਂ ਵਿੱਚ ਸੜਕਾਂ ਮਨਜ਼ੂਰ ਕੀਤੀਆਂ, ਉਨ੍ਹਾਂ ਦਾ ਟੈਂਡਰ ਵੀ ਹੋਇਆ ਔਰ 50 ਕਰੋੜ ਰੁਪਿਆ ਸੈਂਕਸ਼ਨ ਵੀ ਹੋਇਆ ਲੇਕਿਨ ਉਹ ਸਾਰੇ ਦਾ ਸਾਰਾ ਪੈਸਾ ਵਾਪਸ ਲੈ ਲਿਆ । ਘੱਟੋ-ਘੱਟ ਇਨਕੁਆਇਰੀ ਤਾਂ ਕਰ ਲੈਂਦੇ ਕਿ ਸੜਕਾਂ ਜ਼ਰੂਰੀ ਹਨ ਕਿ ਨਹੀਂ ਔਰ ਉਨ੍ਹਾਂ ਤੇ ਵਰਕ ਹੋਇਆ ਹੈ ਕਿ ਨਹੀਂ ? ਜੇ ਮੈਰਿਟ ਦੇ ਆਧਾਰ ਤੇ ਕਹਿੰਦੇ ਕਿ ਉਥੇ ਕੋਈ ਸੜਕਾਂ ਜ਼ਰੂਰੀ ਨਹੀਂ ਔਰ ਉਹ ਪੈਸੇ ਬਿਨਾਂ ਕਾਰਨ ਦਿੱਤੇ ਗਏ ਸਨ ਤਾਂ ਇਹ ਗੱਲ ਮੈਨੂੰ ਤੱਥਾਂ ਦੇ ਨਾਲ ਕਨਵਿੰਸ ਕਰਾ ਦਿੰਦੇ, ਮੈਨੂੰ ਕੋਈ ਇਤਰਾਜ਼ ਨਹੀਂ ਹੋਣਾ ਸੀ ਲੇਕਿਨ ਮੈਨੂੰ ਦੱਸੇ ਬਿਨਾਂ ਇਹ ਕੀਤਾ ਗਿਆ ਹੈ ਤਾਂ ਮੇਰੇ ਮਨ ਵਿੱਚ ਇਹ ਆ ਗਿਆ ਹੈ ਕਿ ਆਪੋਜ਼ੀਸ਼ਨ ਦਾ ਵਿਧਾਨਕਾਰ ਹੋਣ ਕਰਕੇ ਮੇਰੇ ਨਾਲ ਪੱਖਪਾਤ ਕੀਤਾ ਗਿਆ ਹੈ । ਇਹ

[ਕਾਮਰੇਡ ਹਰਦੇਵ ਸਿੰਘ ਅਰਸ਼ੀ]
ਡੈਮੋਕਰੇਸੀ ਵਾਲੀ ਗੱਲ ਨਹੀਂ ਹੈ । ਡਿਪਟੀ ਸਪੀਕਰ ਸਾਹਿਬ, ਏਨੇ ਸ਼ਬਦ ਕਹਿੰਦਾ ਹੋਇਆ ਮੈਂ ਤੁਹਾਡਾ ਬਹੁਤ ਬਹੁਤ ਧੰਨਵਾਦ ਕਰਦਾ ਹਾਂ ਕਿ ਤੁਸੀਂ ਮੈਨੂੰ ਬੋਲਣ ਦਾ ਟਾਈਮ ਦਿੱਤਾ ।

श्रीमती लक्ष्मी कांता चावला (अमृतसर केंद्रीय) : शुक्रिया, उपसभापति जी जो आपने राज्यपाल के अभिभाषण पर धन्यवाद का प्रस्ताव जो ख्याला जी ने प्रारम्भ किया था, उस पर मुझे बोलने का समय दिया है। वास्तव में राज्यपाल अभिभाषण की यह एक रस्म है कि यह लिखते हैं, 'मेरी सरकार ने' । सरकार तो पिछली साल भी थी और उस से दो साल पहले भी थी। आज की सरकार हमारे सामने है । यहां लिखा गया है कि पंजाब में शांति है, पंजाब तरक्की कर रहा है । लेकिन जो कुछ लिखा जाता है, मैं समझती हूं कि जो नीति लागू हो सकती है, जो सिद्धान्त लागू हो सकते हैं, वह अभी तक लागू नहीं हुए । बात भ्रष्टाचार दूर करने की है । यह राज्यपाल जी के अभिभाषण में बड़ी महत्वपूर्ण बात है । मैं सूत्र रूप में और संक्षेप में बात करूंगी । मुझे लगता है कि जितनी जोर से भ्रष्टाचार की गर्दन पकड़ी जानी चाहिए थी, वह पकड़ी नहीं गई है । अमृतसर में बिजली चोरी की कुछ घटनाएं हुई हैं । सवा दो करोड़ रूपये की बिजली चोरी हुई है जिसे अफसर इधर उधर कर गए । अभी 50 करोड़ रूपए की चोरी और पकड़ी जा सकती है । इतने सैंटेफिक ढंग से चोरी होती है कि एक चोर को पकड़ कर अगर इंटैरोगेट किया जाए तो साढ़े 52 करोड़ रूपया अमृतसर से मिल सकता है। पर वह कदम नहीं लिया गया । वहां जमीन पर अवैध कब्जा काफी बड़ी मात्रा में हो रहा है। किसी भी जमीन पर अपना बोर्ड लगा लो किसी भी जमीन पर चार दिवारी खड़ी कर लो । मैंने मुख्य मंत्री जी को जा कर कहा और लिख कर भी अवैध कब्जा करने वालों के नाम बताए हैं । मुझे अफसोस है कि अभी तक कब्जे वैसे के वैसे ही खड़े हैं । एक परत ईंटों की और हो गई है पर कब्जे बन्द नहीं हुए ।

शिकायत कमेटियां जो बनाई हैं, मैं अमृतसर की कमेटी में जाती भी हूं लेकिन शिकायत कमेटी में मीटिंग का कोई टाईम नहीं होता । कलबों में मीटिंगें होती हैं और वहां जो रैजोल्युशन होते हैं, वह एक महीने में लागू हो जाते हैं । शिकायत कमेटी में तो यह है कि भिखारी का प्रबंध, भिखारी की जान । हम अपनी बात कह जाते हैं लेकिन पानी फिर नहीं मिलता, बिजली फिर नहीं मिलती । शहर में मक्खी हैं, मच्छर हैं, सफाई नहीं है। चूहों की जनसंख्या आदमियों की जनसंख्या से ज्यादा बढ़ रही है । मेरा निवेदन है कि शिकायत कमेटियों में कुछ आदमी ऐडजस्ट कर लिए जाते हैं, इस भुलेखे से कि उन्हें वैसे तो यह सटेटस मिला नहीं, और इस से वह शहर में वी. आई. पी. बन जाते हैं ।

राहत और पुनर्वास विभाग की बात है। आज देश में कुछ लोग कर्ज में दबे मर रहे हैं। कुछ लोग कर्जे के भार में दबे, मुख्य मंत्री जी, दुखी हैं। वह जिन के पुत्र, पौत्रों को या तो आतन्कवादियों ने मारा या दिल्ली की सड़कों पर हुए दंगों में वह मारे गए, उनके बारे में मेरा यह निवेदन है कि दिल्ली के दंगों में जो लोग मारे गये थे, और उनके कर्जे लटक रहे हैं उनके कर्जों को माफ कर देना चाहिए क्योंकि उन पर कर्जों की रकम गोले कम्बल के भार की तरह बढ़ती जा रही है, और कम से कम उन पर जो पीनल इंट्रस्ट है वह बढ़ता जा रहा है चाहे उन्होंने कर्ज बैंकों से लिया, या किसी इंडस्ट्री से लिया या कहीं और जगह से लिया। उनकी तरफ सरकार को पूरा ध्यान देना चाहिए। राहत और पुनर्वास के बारे में मैं यह भी कहना चाहती हूं कि जो लोग पिछले समय में पंजाब या दिल्ली के दंगों में मारे गये, उनके बच्चे सैंकड़ों की गिनती में बेरोजगार हैं और उनको अभी तक कोई काम नहीं मिला। सरकार को उनकी तरफ ध्यान देकर उनको रोजगार देना चाहिए। ऐसे ही जैसे कि इस लड़ाई में पुलिस के कर्मचारी भी मारे गये थे। कुछ जगह ऐसा भी हुआ जहां बड़े बड़े पुरस्कार, राष्ट्रपति जी का पुरस्कार भी दिया गया लेकिन उन शहीदों के बच्चों को नौकरी रैंक के अनुसार देनी चाहिए थी, वह उन्हें नहीं मिली। आपने बसों में फ्री बस यात्रा देनी शुरू कर दी है, पुलिस कर्मचारियों के आश्रितों को या जो पंजाब में या दिल्ली में मारे गये थे। इसके इलावा और भी बहुत सारे लोगों के लिए आपने फ्री बस यात्रा दी है। मैं कहती हूं कि यह ठीक नहीं है क्योंकि दुनियां के किसी भी देश में ऐसी सहुलित नहीं दी गई है। चलो जब आप ने दे दी है तो इस में भेदभाव नहीं होना चाहिए।

अब और मैं मुख्य मंत्री जी से कहना चाहूंगी कि मंहगाई कितनी ज्यादा बढ़ गई है। पहले तो मिर्चे, आटा, या दालें महंगी हुई थी लेकिन अब तो जो सरसों का तेल है या डालडा है, वह भी बहुत महंगा हो गया है। अगर आप यह सब चीजें लोगों को सस्ते राशन डिपू पर दे सकेंगे तो इस से लोगों को फायदा होगा। मैं और कहती हू कि आटा 5 रूपये प्रति किलो से ज्यादा कंट्रोल रेट पर नहीं मिलना चाहिए, और आटा भी अच्छा मिलना चाहिए। खराब आटा नहीं मिलना चाहिए जिस को खाकर लोग बिमार पड़ जायें।

बाकी मेरा कहना है कि आप ने बसों का किराया बढ़ा दिया है, आप की मजबूरी हो सकती थी। लेकिन मेरा कहना है कि आपकी पंजाब रोडवेज या पैपसू रोड ट्रांसपोर्ट कार्पोरेशन जो घाटे में जा रही थी उनके मुकाबले जो प्राईवेट ट्रांसपोर्टर हैं, उनकी बसें घाटे में नहीं जाती हैं। आपने किराया इतना बढ़ा दिया है। परन्तु सरकारी बसों की हालत तो वैसी की वैसी ही रहेगी लेकिन जो प्राईवेट ट्रांसपोर्टर हैं, जब उनकी जेब में यह पैसा जायेगा तो उनको ज्यादा फायदा होगा।

क्या आप ऐसा करेंगे कि जो बस की छत पर बैठकर जाता है या बस के पीछे लटक कर जाता है उससे कम पैसे लिये जाएंगे और जो अमृतसर का बस स्टैंड है उस में तो घुटने घुटने तक कीचड़ में से होकर जाना पड़ेगा ।

ਸ੍ਰੀ ਜਗਦੀਸ਼ ਸਾਹਨੀ : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਕਿ ਭੈਣ ਜੀ ਨੂੰ ਪਤਾ ਨਹੀਂ ਕਿ ਪੰਜਾਬ ਦੇ ਵਿਚ ਪੰਜਾਬ ਦੀਆਂ ਸਰਕਾਰੀ ਬੱਸਾਂ 60% ਚਲਦੀਆਂ ਹਨ ਔਰ ਪ੍ਰਾਈਵੇਟ ਬੱਸਾਂ ਕੇਵਲ 40% ਹੀ ਚਲਦੀਆਂ ਹਨ । ਜੋ ਕਿਰਾਏ ਵਧੇ ਹਨ, ਉਨ੍ਹਾਂ ਦੇ ਨਾਲ ਤਾਂ 60% ਫਾਇਦਾ ਪੰਜਾਬ ਸਰਕਾਰ ਨੂੰ ਹੋਣਾ ਹੈ । ਪ੍ਰਾਈਵੇਟ ਟਰਾਂਸਪੋਰਟਰਾਂ ਨੂੰ ਤਾਂ ਸਿਰਫ 40% ਹੀ ਫਾਇਦਾ ਹੋਣਾ ਹੈ । ਜ਼ਿਆਦਾ ਫਾਇਦਾ ਤਾਂ ਸਰਕਾਰ ਨੂੰ ਹੋਣਾ ਹੈ ।

ਸ੍ਰੀ ਡਿਪਟੀ ਸਪੀਕਰ : ਤੁਸੀਂ ਬੈਠ ਜਾਓ ।

श्रीमती लक्ष्मी कांता चावला : यह मेरी बात सही तरह से शायद समझ नहीं पाये हैं । जो प्राईवेट ट्रांसपोर्ट में कर्मचारी काम करते हैं, उनको भी वही वेतन दिया जाना चाहिए जितना कि सरकारी कर्मचारियों को मिलता है । अगर आप किराया बराबर कर लेते हैं तो कर्मचारियों को बराबर तनख्वाह भी मिलनी चाहिए ।

मेरा और निवेदन शिक्षा के बारे में है । अभी हमारे शिक्षा मंत्री जी बैठे है मैं उनको बता रही हूं कि आप पी० डब्लयू० डी० वालों को लिख देते हैं कि स्कूल की बिल्डिंग खस्ता है, कमजोर हो गई है इसको बनवा दिया जाये । तो मैं कहती हूँ कि पिछले दिनों में खन्ना में एक स्कूल की इमारत गिरी है । यह अखबार की खबर है । हम अपनी फोटो अखबारों में लगी देखते हैं तो खुश होते हैं लेकिन जब ऐसी चीज देखते हैं तो ठीक नहीं समझते । खन्ना में पिछले दिनों में स्कूल की इमारत गिरी है । मैं प्रार्थना यह कर रही हूं कि क्योंकि अब वर्षा का मौसम आ गया है और स्कूल खुल गये हैं, जिन स्कूलों की बिल्डिंगें कच्ची हैं, खस्ता हैं उनके लिए पैसा पहले लगाने की प्रायरिटी बना ली जाए । स्कूलों का भारतीयकरन कोई भी सरकार नहीं कर पाई । यूनिवर्सिटी का कानवोकेशन जब होता है पता नहीं लगता कि वह पंजाब का हो रहा है या किसी और देश का । वही बड़ी टोप तुर्रे लटकाए हुए, फैंसी ड्रैस जैसी ड्रैस होती है । फिर भी वह चलती है । गवर्नमेंट कालेजों में एक बात जो बुरी है वह यह है कि जो बच्चा गवर्नमेंट कालेज से फ़ेल हो जाता है उसे किसी गवर्नमेंट कालेज में दाखिला नहीं दिया जाता । यह गलत बात है, इस दोष को दूर कीजिए ।

लड़कियों पर जुल्म बढ़ता जा रहा है । जुल्म बढ़ने का कारण दहेज है । जो दहेज लेने वाले हैं, उनके खिलाफ कानून बनना चाहिए, सिर्फ कागज का

ही कानून न हो, इसे लागू कीजिए। मैं सरकार से मांग करूंगी कि जो कर्मचारी सरकारी नौकरी में हैं और दहेज लेते हैं उन्हें सरकारी नौकरी से बर्खास्त किया जाए। जो लोग दहेज देते हैं, उनके चुनाव लड़ने पर रोक लगा दीजिए।

पुलिस विभाग में कुछ काली भेड़े हैं। जैसे अमृतसर का बलविन्दर सिंह और बठिंडे का बुध सिंह। पुलिस वालों के वेतन बहुत थोड़े रखे गए हैं। पुलिस वालों की तनख्वाह इतनी बढ़ा दीजिए कि वे निश्चिंत हो कर, परिवार घर की चिंता छोड़ कर आराम से पेट भर सकें। वैसे जो आल इंडिया रिश्वत का रेट है पुलिस का स्थान उस में 34वां है। 33 डिपार्टमेंट दूसरे हैं जो ज्यादा रिश्वत लेते हैं। पुलिस वाले का पेट इस तरह अच्छी तरह से भरो, जैसे कहते हैं कि

"ਹਮੇਸ਼ੀ ਦਾ ਭੁੱਖਾ, ਹਮੇਸ਼ਾ ਭੁੱਖਾ"

लेकिन उस के घर में तनख्वाह इतनी पहुंच जाए कि वह परिवार की शिक्षा, खाने की जरूरत पूरी कर सके। अच्छा पुलिस वाला अपनी स्टेट को ज्यादा सुरक्षा दे सकता है।

चलो, अब जेल की बात करते हैं। मुख्य मंत्री जी अपने समय में, बताते हैं कि वह जेल में जाते रहे हैं। डिप्टी स्पीकर साहिब, मुख्य मंत्री जी से कहिए कि जेलों की तरफ ध्यान दें। जेल में एक लांगरी होता है। लांगरी की भरती नहीं होती। कहते हैं न कि

'मरे को मारे शाह मदार'

जिस बेचारे बदकिस्मत की कोई सिफारिश नहीं होती उसे लांगरी की ड्यूटी दे दी जाती है। मैंने पंजाब सरकार के आंकड़े लिए हैं। मैंने पूछा कि क्या लांगरी की भरती करते हैं? नहीं जी। आप इस का सर्वेक्षण कर लीजिए कि जिस की कोई सिफारिश नहीं वह 12 महीने रोटी पकाता है। बाहर जो गरीब है, जेल के अंदर भी वह गरीब है। जिस का कोई रिश्तेदार होता है उसे साल में दो बार पैरोल पर भेजा जाता है। अमृतसर जेल का एक प्रमाण देती हूं। जिसका रिश्तेदार कोई बड़ा है, जैसे कहते है :

'सईयां भये कोतवाल
अब डर काहे का'

उसे साल में 6-6 बार पैरोल पर भेजा जाता है और जिस का कोई बड़ा रिश्तेदार नहीं वह साल में 11 महीने लांगरी बना रहता है। कृपा करके लांगरी की भरती कीजिए। जो बेचारे बिहार से पकड़ कर लाए जाते हैं,

[श्रीमती लक्ष्मी कांता चावला]

कोई यू. पी. का होता है, कोई पाकिस्तान का आ गया वे सारी गर्मियां रोटी पकाते हैं। क्योंकि उन्हें पूछने वाला कोई नहीं। उनकी तरफ भी ध्यान दीजिए। यह तो मानव अधिकार वालों के इंट्रस्ट की बात है।

इस साल शराब के ठेके बढ़े हैं, स्कूल इस साल अपग्रेड नहीं हुए, बढ़ाए नहीं गए। मुझे दुःख के साथ कहना है कि एक एक्सीडेंट में हमारे खिलाड़ी, पुलिस अफसर अचानक मारे जाते हैं। उन के पीछे उस कार में शराब की बोतल खाली पड़ी होती है। उस से शराब नहीं निकली होती, मौत निकलती है। मैं उस घटना का नाम नहीं लूंगी सभी जानते हैं इस से देश का कितना बड़ा नुक्सान हुआ है।

दूसरा लाटरी सिस्टम है? जिस का सरकार विज्ञापन दे कर प्रचार करती है। सच तो यह है कि कर्जे के कारण उतनी मौतें नहीं होती जितनी कि लाटरी के कारण होती हैं।

राज्यपाल के भाषण में 2,834.60 लाख रुपये शहर की गंदी बस्तियों में विकास के लिए रखे गए हैं। मेरे इलाके में ऐसी 11 बस्तियां हैं। मुझे तो उन पर एक पैसा भी लगता दिखाई नहीं दिया। मैं प्रार्थना करती हूं कि उन बस्तियों के सुधार की तरफ ध्यान दिया जाए।

पशु पालन विभाग में मच्छी पालन, भेड पालन, सूअर पालन का काम करते हैं। मुझे यह बताया जाए कि यह कितनी कितनी मात्रा में पाले जाते हैं और कितनी कितनी मात्रा में बुचड़खाने में मारने के लिए ले जाए जाते हैं।

**ਸ੍ਰੀ ਜਗਦੀਸ਼ ਸਾਹਨੀ :** ** ** **

**Mr. Deputy Speaker** : No Point of order, please.

**श्रीमती लक्ष्मी कान्ता चावला** : डिप्टी स्पीकर साहिब, आप ने मुझे बैठने के लिए सीट हाऊस के बीच में दी हुई है जिस कारण मुझे दोनों तरफ देखना पड़ता है और जो सरकार के शुभचिन्तक होते हैं वे सरकार की बुराईयों के बारे में भी कहते हैं और सरकार की तारीफ भी करते हैं। इस में कोई नुकसान नहीं है। अमृतसर में बस स्टैंड और एक इंटरनैशनल एयरपोर्ट देने का और कालिज देने का भरोसा चीफ़ मनिस्टर साहिब ने दे दिया है। लेकिन अमृतसर में बिजली और पानी की बहुत तंगी है। सरकार कहती है बिजली की कटौती नहीं लगी हुई मगर जब मैं पिछली बार गई, उस समय बिजली

**Expunged as Ordered by the Chair.

साढ़े गयारह घन्टे बन्द रही । लुधियाना-चन्डीगढ़ को सीधी रेलवे लाइन से जोड़ा जाए, अमृतसर और जालन्धर सड़क को चौड़ा किया जाए । अमृतसर में आग बुझाने का कोई प्रबन्ध नहीं है । आग बुझाने वाली बड़ी गाड़ी छोटे बाजारों में नहीं जा सकती । टयूबवैलों में पानी नहीं मिलता, आग बुझाने की छोटी पाईपें नहीं मिलती । जो मिली आप की सहायता से मिली । इस के इलावा सरकार के जो फिजूल खर्च हैं वे कम किए जाएं । शहर के डी. सी. और एस. एस. पी. को मनिस्टरों की सुरक्षा के लिए जिले की पायलट गाड़ियों पर रैड लाईट लगानी पड़ती है । शहीद ऊधम सिंह के फंकशन में जो गुरु नानक आडिटोरियम में हुआ था वहां मनिस्टरों को सुरक्षा के लिए चौंसठ पायलट गाड़ियां खड़ी थी । पंजाब सैक्रीटेरियट के आफिस में चपरासी को कहा होता है कि वह सुबह ही सारे ए. सी. और पंखे चलाकर रखें ताकि कमरा ठंडा रहे । एक ए. सी. 36 पंखों की बिजली की पावर को खींचता है जिस से एक एकड़ धान की खेती हो सकती है, सिंचाई हो सकती है । सरकार को इस तरह के फिजूल खर्च बन्द कर देने चाहिए तभी पंजाब की भलाई हो सकती है । धन्यवाद ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** (ਸਰਦੂਲਗੜ੍ਹ) : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਬੋਲਣ ਲਈ ਮੌਕਾ ਦਿੱਤਾ ਹੈ । ਪਹਿਲੇ ਗਵਰਨਰ ਐਡਰੈਸ ਉਤੇ ਵੈਸੇ ਮੈਨੂੰ ਬੋਲਣ ਤੋਂ ਬੰਦ ਕਰ ਦਿੱਤਾ ਗਿਆ ਸੀ ਅਤੇ ਹੁਣ ਸੈਕੰਡ ਐਡਰੈਸ ਉਤੇ ਤੁਸੀਂ ਮੈਨੂੰ ਬੋਲਣ ਲਈ ਮੌਕਾ ਦਿੱਤਾ ਹੈ । ਇਸ ਗਵਰਨਰ ਐਡਰੈਸ ਦੇ ਵਿਚ ਸਰਕਾਰ ਦੀਆਂ ਪ੍ਰਾਪਤੀਆਂ ਅਤੇ ਪਾਲਿਸੀਜ਼ ਦੇ ਬਾਰੇ ਜ਼ਿਕਰ ਹੁੰਦਾ ਹੈ । ਸਰਕਾਰ ਵੱਲੋਂ ਸਾਰਾ ਕੁਝ ਕਿਹਾ ਜਾਂਦਾ ਹੈ ਅਤੇ ਦੱਸਿਆ ਜਾਂਦਾ ਹੈ ਕਿ ਆਉਣ ਵਾਲੇ ਸਮੇਂ ਵਿਚ ਸਰਕਾਰ ਦੀਆਂ ਕੀ ਪਾਲਿਸੀਜ਼ ਹੋਣਗੀਆਂ ਅਤੇ ਲੋਕਾਂ ਦੀਆਂ ਸਮੱਸਿਆਵਾਂ ਨੂੰ ਕਿਸ ਤਰ੍ਹਾਂ ਹੱਲ ਕੀਤਾ ਜਾਵੇਗਾ । ਪਿਛੇ ਜੋ ਪੰਜਾਬ ਦੇ ਵਿਚ ਹਾਲਾਤ ਰਹੇ ਅਤੇ ਜੋ ਹੁਣ ਹਾਲਾਤ ਹਨ, ਕਿਨ੍ਹਾਂ ਹਾਲਾਤ ਤੋਂ ਬਾਅਦ ਇਹ ਸਰਕਾਰ ਇਥੇ ਆਈ ਇਹ ਸਾਰਾ ਕੁਝ ਗਵਰਨਰ ਸਾਹਿਬ ਦੇ ਐਡਰੈਸ ਵਿੱਚ ਲਿਖਿਆ ਹੋਇਆ ਹੈ । ਕੋਈ ਸਰਕਾਰ ਇਥੇ 5 ਸਾਲ ਰਹੀ ਅਤੇ ਕੋਈ 2 ਸਾਲ ਰਹੀ ਅਤੇ ਆਪਣੇ ਆਪਣੇ ਪੀਰੀਅਡ ਵਿੱਚ ਜੋ ਸਰਕਾਰ ਨੇ ਪ੍ਰਾਪਤੀਆਂ ਕੀਤੀਆਂ ਹੁੰਦੀਆਂ ਹਨ, ਉਸ ਦਾ ਜ਼ਿਕਰ ਗਵਰਨਰ ਸਾਹਿਬ ਦੇ ਐਡਰੈਸ ਵਿੱਚ ਆ ਜਾਂਦਾ ਹੈ । ਇਸ ਸਰਕਾਰ ਨੂੰ ਆਈ ਨੂੰ ਡੇਢ ਸਾਲ ਹੋ ਗਿਆ ਹੈ । ਡਿਪਟੀ ਸਪੀਕਰ ਸਾਹਿਬ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਸਾਹਿਬ ਦੀ ਰਹਿਨੁਮਾਈ ਥੱਲੇ ਸ਼੍ਰੋਮਣੀ ਅਕਾਲੀ ਦਲ ਅਤੇ ਬੀ. ਜੇ. ਪੀ. ਦੀ ਸਰਕਾਰ ਬਣੀ । ਪਰ ਅੱਜ ਵੀ ਲੋਕਾਂ ਦੇ ਮਨਾਂ ਵਿਚ ਬੜਾ ਦਰਦ ਹੈ ਅਤੇ ਪੰਜਾਬ ਦੇ ਲੋਕ ਸੈਟਿਸਫਾਈਡ ਨਹੀਂ ਹਨ । ਜੋ ਸਰਕਾਰ ਦਾ ਮੈਨੀਫੈਸਟੋ ਆਇਆ ਸੀ ਉਸ ਵਿਚ ਬਹੁਤ ਵੱਡੇ ਵੱਡੇ ਮਸਲੇ ਸਨ । ਰਾਜਧਾਨੀ ਦਾ ਮਸਲਾ ਸੀ, ਪਾਣੀ ਦਾ ਮਸਲਾ ਸੀ ਅਤੇ ਬਾਊਂਡਰੀ ਦਾ ਮਸਲਾ ਸੀ

[ਸਰਦਾਰ ਅਜੀਤ ਇੰਦਰ ਸਿੰਘ ਮੋਫਰ]

ਪਰ ਇਨ੍ਹਾਂ ਮਸਲਿਆਂ ਬਾਰੇ ਕੁਝ ਨਹੀਂ ਕੀਤਾ ਗਿਆ । ਸੈਂਟਰ ਵਿਚ ਵੀ ਬੀ. ਜੇ. ਪੀ. ਦੀ ਸਰਕਾਰ ਹੈ ਅਤੇ ਉਹ ਤੁਹਾਡੀ ਗੱਲ ਮੰਨਦੀ ਹੈ । ਇਹ ਮਸਲੇ ਸਰਕਾਰ ਨੂੰ ਤੁਰੰਤ ਹੱਲ ਕਰਨੇ ਚਾਹੀਦੇ ਹਨ । ਜੋ ਕਿਸਾਨਾਂ ਦੇ ਮਸਲੇ ਹਨ, ਦਲਿਤ ਵਰਗ ਦੇ ਮਸਲੇ ਹਨ ਜਾਂ ਪੈਨਸ਼ਨ ਲੈਣ ਵਾਲਿਆਂ ਦੇ ਮਸਲੇ ਹਨ, ਇਨ੍ਹਾਂ ਸਾਰੀਆਂ ਗੱਲਾਂ ਵੱਲ ਸਰਕਾਰ ਨੂੰ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ । ਮੈਂ ਬਾਦਲ ਸਾਹਿਬ ਨੂੰ ਮੁਖਾਤਬ ਹੋ ਕੇ ਦੋ ਲਾਈਨਾਂ ਕਹਿ ਰਿਹਾ ਹਾਂ ਲੋਕਾਂ ਵਲੋਂ ਕਿ

> "ਗਜ਼ਬ ਕੀਆ ਜੋ ਤੇਰੇ ਵਾਅਦੇ ਪੇ ਐਤਬਾਰ ਕੀਆ,
>
> ਤਮਾਮ ਰਾਤ ਕਿਆਮਤ ਕਾ ਇੰਤਜ਼ਾਰ ਕੀਆ ।"

ਡਿਪਟੀ ਸਪੀਕਰ ਸਾਹਿਬ, ਡੇਢ ਸਾਲ ਦਾ ਸਮਾਂ ਕੋਈ ਲੰਮਾ ਸਮਾਂ ਨਹੀਂ ਹੋਇਆ । ਪੰਜਾਬ ਦੇ ਲੋਕ ਤੁਹਾਡੇ ਵੱਲ (ਟਰੇਜ਼ਰੀ ਬੈਂਚਾਂ ਵੱਲ ਇਸ਼ਾਰਾ) ਦੇਖ ਰਹੇ ਹਨ । (ਵਿਘਨ) ਤੁਸੀਂ ਤਕੜੇ ਹੋ ਕੇ ਜੋ ਲੋਕਾਂ ਦੇ ਨਾਲ ਵਾਇਦੇ ਕੀਤੇ ਹਨ ਉਹ ਪੂਰੇ ਕਰੋ । ਇਲੈਕਸ਼ਨਾਂ ਵੇਲੇ ਬਾਦਲ ਸਾਹਿਬ ਵੀ ਘਰੋਂ ਘਰੀਂ ਇਸ ਤਰ੍ਹਾਂ ਗਏ ਜਿਸ ਤਰ੍ਹਾਂ ਇਕ ਆਸ਼ਕ ਆਪਣੇ ਮਸ਼ੂਕ ਮਗਰ ਜਾਂਦਾ ਹੈ । (ਹਾਸਾ)

ਮੈਨੂੰ ਡਿਪਟੀ ਸਪੀਕਰ ਸਾਹਿਬ, ਇਕ ਗੱਲ ਦਾ ਅਫ਼ਸੋਸ ਹੈ ਕਿ ਇਥੇ ਇਕ ਦੂਸਰੇ ਉਪਰ ਮਿਹਣੋ-ਮਿਹਣੀ ਹੋਣ ਲਗ ਜਾਂਦੀ ਹੈ । ਇਕ ਦੂਜੇ ਉਪਰ ਅਟੈਕ ਹੁੰਦੇ ਹਨ । ਇਹ ਅਟੈਕ ਕਿਉਂ ਹੁੰਦੇ ਹਨ, ਇਸ ਗੱਲ ਦੀ ਮੈਨੂੰ ਸਮਝ ਨਹੀਂ ਆਉਂਦੀ । ਪਿਛਲੇ 50 ਸਾਲਾਂ ਵਿਚ ਪੰਜਾਬ ਨੇ ਹਮੇਸ਼ਾ ਮਾਰ ਖਾਧੀ । ਚਾਹੇ ਪ੍ਰਤਾਪ ਸਿੰਘ ਕੈਰੋਂ ਦਾ ਪੰਜਾਬ ਵਿਚ ਰਾਜ ਰਿਹਾ, ਚਾਹੇ ਗਿਆਨੀ ਜ਼ੈਲ ਸਿੰਘ ਜੀ ਦਾ ਰਾਜ ਰਿਹਾ ਲੇਕਿਨ ਪੰਜਾਬ ਦੇ ਲੋਕਾਂ ਨੂੰ ਕੁੱਟ ਹੀ ਪਈ । ਪਰ ਹੁਣ ਆਪਣੇ ਰਾਜ ਦਾ ਦੋ ਸਾਲ ਦਾ ਸਮਾਂ ਕ੍ਰਿਟੀਸਿਜ਼ਮ ਵਿਚ ਲੰਘਾ ਦਿੱਤਾ ਕਿ ਇਹ ਮਾੜਾ ਹੈ, ਉਹ ਚੰਗਾ ਹੈ । ਡਿਪਟੀ ਸਪੀਕਰ ਸਾਹਿਬ, ਪੰਜਾਬ ਨੂੰ ਹਮੇਸ਼ਾ ਹੀ ਇਗਨੋਰ ਕੀਤਾ ਗਿਆ ਹੈ । ਪੰਜਾਬ ਇਕ ਖੁਸ਼ਹਾਲ ਸੂਬਾ ਸੀ ਪਰ ਸੈਂਟਰ ਦੀ ਸਰਕਾਰ ਨੇ ਪੰਜਾਬ ਦੇ ਹਾਲਾਤ ਖਰਾਬ ਕਰ ਦਿੱਤੇ । 1984 ਤੋਂ ਪਹਿਲਾਂ ਪੰਜਾਬ ਦੀ ਇਕਾਨੋਮੀ ਪਰਾਬਲਮ ਬਹੁਤ ਥੋੜ੍ਹੀ ਸੀ ਪਰ ਬਾਅਦ ਵਿਚ ਧਾਰਮਿਕ ਮਸਲਾ ਉਲਝ ਗਿਆ ਅਤੇ ਦਰਬਾਰ ਸਾਹਿਬ ਤੇ ਅਟੈਕ ਹੋਇਆ । ਫਿਰ ਤਾਂ ਇੰਤਹਾ ਹੀ ਹੋ ਗਈ । ਫੇਰ ਕਿਹਾ ਗਿਆ ਕਿ ਇਹ ਫਲਾਣੇ ਦੀ ਜ਼ਿੰਮੇਵਾਰੀ ਹੈ, ਫਲਾਣੇ ਦੀ ਜ਼ਿੰਮੇਵਾਰੀ ਹੈ । ਇਹ ਸਾਰੀ ਪੁਲੀਟੀਕਲ ਗੇਮ ਸੀ ਪਰ ਇਸ ਵਿਚ ਪੰਜਾਬ ਦੇ ਲੋਕਾਂ ਦਾ ਬਹੁਤ ਜ਼ਿਆਦਾ ਨੁਕਸਾਨ ਹੋਇਆ ਹੈ । ਮੈਂ ਇਸ ਗੱਲ ਵੱਲ ਡੀਟੇਲ ਵਿਚ ਨਹੀਂ ਜਾਣਾ ਚਾਹੁੰਦਾ ਪਰ ਆਉਣ ਵਾਲੇ ਸਮੇਂ ਵਿਚ ਇਨ੍ਹਾਂ ਗੱਲਾਂ ਤੋਂ ਬਚਣਾ ਚਾਹੀਦਾ ਹੈ । ਪੰਜਾਬ ਦੇ ਲੋਕਾਂ ਨੇ ਬਹੁਤ ਵੱਡੀ ਮਾਰ ਖਾਧੀ ਹੈ । ਡਿਪਟੀ ਸਪੀਕਰ ਸਾਹਿਬ, ਭਾਰਤ ਸਰਕਾਰ ਵੱਲੋਂ ਮਿਜ਼ਾਈਲਾਂ ਬਣਾਈਆਂ ਜਾ ਰਹੀਆਂ ਹਨ । ਜਲੰਧਰ ਦੇ ਲਾਗੇ ਵੀ ਕੰਮ ਸ਼ੁਰੂ ਕਰ ਦਿੱਤਾ

ਗਿਆ ਹੈ । ਨਿਊਕਲੀਅਰ ਬੰਬ ਬਣਾਏ ਜਾ ਰਹੇ ਹਨ । ਇਹ ਬਹੁਤ ਹੀ ਅਫਸੋਸ ਦੀ ਗੱਲ ਹੈ ਕਿਉਂਕਿ ਇਸ ਨਾਲ ਬਹੁਤ ਜ਼ਿਆਦਾ ਪੰਜਾਬ ਦਾ ਨੁਕਸਾਨ ਹੋਵੇਗਾ । ਅੱਤਵਾਦ ਦੇ ਨਾਲ ਤਾਂ 10 ਜਾਂ 100 ਬੰਦੇ ਮਰ ਸਕਦੇ ਹਨ ਪਰ ਨਿਊਕਲੀਅਰ ਬੰਬ ਨਾਲ ਤਾਂ ਸਾਰਾ ਪੰਜਾਬ ਅਤੇ ਨਾਲ ਲਗਦੇ ਸੂਬਿਆਂ ਨੂੰ ਵੀ ਬਹੁਤ ਨੁਕਸਾਨ ਹੋਵੇਗਾ । ਨਿਊਕਲੀਅਰ ਟੈਸਟ ਹੋਏ, ਇਹ ਇਕ ਬਹੁਤ ਵੱਡੀ ਗੱਲ ਹੈ ਪਰ ਇਹ ਸਿਸਟਮ ਠੀਕ ਨਹੀਂ ਹੈ । ਇਸ ਨਾਲ ਪੰਜਾਬ ਸਟੇਟ ਦਾ ਬਹੁਤ ਨੁਕਸਾਨ ਹੋਵੇਗਾ । ਪਾਕਿਸਤਾਨ ਨੇ ਕਹਿ ਦਿੱਤਾ ਹੈ ਕਿ 4 ਅਪ੍ਰੈਲ ਅਗਲੇ ਸਾਲ ਨਿਊਕਲੀਅਰ ਵਾਰ ਹੋ ਸਕਦੀ ਹੈ । ਤੁਸੀਂ ਅਖਬਾਰ ਪੜ੍ਹ ਕੇ ਦੇਖ ਲਓ । ਉਹ ਕੋਈ ਅਟੈਕ ਕਰ ਸਕਦੇ ਹਨ । ਇਸ ਲਈ ਮੈਂ ਬਾਦਲ ਸਾਹਿਬ ਨੂੰ ਬੇਨਤੀ ਕਰਾਂਗਾ ਕਿਉਂਕਿ ਉਨ੍ਹਾਂ ਦੀ ਸੈਂਟਰ ਸਰਕਾਰ ਵਿਚ ਬਹੁਤ ਰਿਸਪੈਕਟ ਹੈ ਅਤੇ ਉਹ ਸੈਂਟਰ ਨੂੰ ਜੋ ਲਲਿਤਾ ਵਾਂਗ ਅੱਖਾਂ ਨਹੀਂ ਵਿਖਾਉਂਦੇ ਅਤੇ ਇਹ ਪਿਆਰ ਨਾਲ ਗੱਲ ਕਰਦੇ ਹਨ, ਇਹ ਜੇ ਉਨ੍ਹਾਂ ਨਾਲ ਗੱਲ ਕਰਨ ਕਿ ਇਹ ਬੜਾ ਸੀਰੀਅਸ ਮਾਮਲਾ ਹੈ ਪੰਜਾਬ ਦਾ, ਜਿਵੇਂ ਜੇ. ਐਂਡ ਕੇ. ਦਾ ਮਾਮਲਾ ਸੀ, ਇਹ ਵੀ ਇੰਟਰਨੈਸ਼ਨਲ ਮਾਮਲਾ ਬਣ ਗਿਆ ਹੈ । ਬਹੁਤ ਭਾਰੀ ਨੁਕਸਾਨ ਹੋ ਰਿਹਾ ਹੈ ਜਿਸ ਤੋਂ ਬਚਣ ਦੀ ਲੋੜ ਹੈ । ਹੁਣ ਡਿਪਟੀ ਸਪੀਕਰ ਸਾਹਿਬ, ਜੋ ਗੱਲ ਗਵਰਨਰ ਐਡਰੈਸ ਵਿਚ ਕਹੀ ਗਈ ਹੈ, ਮੈਂ ਉਸ ਵੱਲ ਆਉਣਾ ਚਾਹੁੰਦਾ ਹਾਂ । ਮੈਂ ਇਕ ਗੱਲ ਹੋਰ ਜ਼ਰੂਰ ਕਹਿ ਦੇਣੀ ਚਾਹੁੰਦਾ ਹਾਂ ਕਿ ਜੋ ਰਾਮ ਮੰਦਰ ਦਾ ਮਸਲਾ ਉਥੇ ਹੋ ਰਿਹਾ ਹੈ, ਉਸਤੇ ਸੈਂਟਰ ਦੀ ਸਰਕਾਰ ਜ਼ਰੂਰ ਗੌਰ ਕਰੇ । ਇਹ ਜ਼ਰੂਰ ਹੱਲ ਹੋਣਾ ਚਾਹੀਦਾ ਹੈ । ਬੀ.ਜੇ.ਪੀ. ਦੇ ਸਾਥੀ ਮੇਰੇ ਇਥੇ ਬੈਠੇ ਹਨ । ਇਸ ਮਾਮਲੇ ਵਿਚ ਹਿਸਟਾਰਿਕਲ ਫੈਕਟਸ ਦੇਖਣ ਦੀ ਲੋੜ ਹੈ । ਰਾਮ ਜੀ ਦਾ ਜਨਮ ਕਿਥੇ ਹੋਇਆ ? ਮਾਤਾ ਕੌਸ਼ਲਿਆ ਪੰਜਾਬ ਦੇ ਸੀ, ਜ਼ਿਲ੍ਹਾ ਹੁਸ਼ਿਆਰਪੁਰ ਦੇ ਸੀ ਔਰ ਰਾਮ ਜੀ ਨੂੰ ਅਯੁੱਧਿਆ ਵਿਚ, ਇਹ ਹੋ ਹੀ ਨਹੀਂ ਸਕਦਾ ਕਿ ਪੇਕੇ ਘਰ ਤੋਂ ਬਿਨਾਂ ਕਿਤੇ ਹੋਰ ਜਨਮ ਦਿੱਤਾ ਹੋਵੇ....

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੂੰ ਬੱਸ ਕਰਾਉ । ਇਸ ਤਰ੍ਹਾਂ ਨਾ ਹੋਵੇ ਕਿ ਪੰਜਾਬ ਵਿਚ ਮੰਦਰ ਬਣਨਾ ਸ਼ੁਰੂ ਹੋ ਜਾਵੇ ।

**ਮੰਤਰੀ, ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲੇ** : ਡਿਪਟੀ ਸਪੀਕਰ ਸਾਹਿਬ, ਇਹ ਅਨ-ਕਾਲਡ-ਫਾਰ ਐਡਵਾਈਸ ਦੇਣ ਵਾਸਤੇ ਖੜ੍ਹੇ ਹਨ । ਇਹ ਆਪਣੇ ਲੀਡਰ ਨੂੰ ਤਾਂ ਪੁੱਛ ਲੈਣ । ਇਨ੍ਹਾਂ ਨੇ ਨਿਊਕਲੀਅਰ ਵੈਪਨ ਵੀ ਡਿਸਕਸ ਕਰ ਦਿੱਤੇ, ਰਾਮ ਮੰਦਰ ਵੀ ਡਿਸਕਸ ਕਰ ਦਿੱਤਾ । 4 ਅਪ੍ਰੈਲ ਨੂੰ ਨਿਊਕਲੀਅਰ ਵਾਰ ਵੀ ਡਿਕਲੇਅਰ ਕਰ ਦਿੱਤੀ ਅਤੇ ਨਾਲ ਹੀ ਯੂ. ਐਨ. ੳ. ਦੀ ਗੱਲ ਵੀ ਕਰੀ ਜਾਂਦੇ ਹਨ । ਬਿਹਤਰ ਹੈ ਕਿ ਤੁਸੀਂ ਇਨ੍ਹਾਂ ਨੂੰ ਕਹੋ ਕਿ ਗਵਰਨਰ ਐਡਰੈਸ ਤੱਕ ਹੀ ਸੀਮਤ ਰਹਿਣ । ਜੇ ਇਨ੍ਹਾਂ ਦੀ ਕਿਸੇ ਵਿਸ਼ੇ ਤੇ ਰਾਏ ਦੀ ਲੋੜ ਹੋਵੇਗੀ ਤਾਂ ਲੈ ਲਵਾਂਗੇ । ਇਹ ਸਾਰੀਆਂ ਗੱਲਾਂ ਰਿਕਾਰਡ ਤੇ ਨਹੀਂ ਆਉਣੀਆਂ ਚਾਹੀਦੀਆਂ । ਨਾ ਤਾਂ ਇਨ੍ਹਾਂ ਕੋਲ ਹਿਸਟਾਰੀਕਲ ਫੈਕਟਸ ਹਨ, ਨਾ ਕੋਈ ਕਿਤਾਬ ਹੈ । ਵੈਸੇ ਹੀ ਹਿਸਟੋਰੀਕਲ ਫੈਕਟਸ ਤੇ ਕੋਈ ਗੱਲ ਕਰਨੀ ਹੈ ਤਾਂ ਇਹ ਬਾਹਰ ਕਰ ਲੈਣ ।

**ਸ੍ਰੀ ਜਗਦੀਸ਼ ਸਾਹਨੀ** : ਪੁਆਇੰਟ ਆਫ ਆਰਡਰ, ਡਿਪਟੀ ਸਪੀਕਰ ਸਾਹਿਬ। ਬਹੁਤ ਖੁਸ਼ੀ ਹੋਈ ਜੋ ਸਪੀਚ ਸਾਡੇ ਮਾਨਯੋਗ ਮੈਂਬਰ ਸਾਹਿਬ ਨੇ ਸ਼ੁਰੂ ਕੀਤੀ। ਕੀ ਇਹ ਆਪਣੇ ਨੇਤਾ ਨੂੰ ਵੀ ਪੁੱਛ ਕੇ ਦੱਸਣਗੇ ਕਿ 4-5 ਸਾਲ ਉਨ੍ਹਾਂ ਨੇ ਪਾਰਲੀਮੈਂਟ ਦੇ ਵਿਚ ਐਂਟਰੀ ਕਿਉਂ ਨਹੀਂ ਪਾਈ ? ਅੱਜ ਇਹ ਕਹਿੰਦੇ ਹਨ ਕਿ ਇਹ ਕਰ ਦਈਏ, ਇਹ ਹੋ ਜਾਣਾ ਚਾਹੀਦਾ ਹੈ, ਦੇਰ ਨਹੀਂ ਹੋਣੀ ਚਾਹੀਦੀ ਇਨ੍ਹਾਂ ਨੇ ਸ਼ੇਅਰ ਵੀ ਸੁਣਾ ਦਿੱਤਾ ਬਾਦਲ ਸਾਹਿਬ ਨੂੰ ਕਿ ਆਸ਼ਿਕ ਇੰਤਜ਼ਾਰ ਕਰਦਾ ਹੈ। ਅੱਜ ਇਹ ਸਲਾਹ ਦੇਂਦੇ ਹਨ ਪਹਿਲਾਂ ਆਪਣੇ ਬਾਰੇ ਤਾਂ ਸੋਚਣ।

**ਸ੍ਰੀ ਡਿਪਟੀ ਸਪੀਕਰ** : ਮੋਫਰ ਸਾਹਿਬ, ਤੁਸੀਂ ਸਬਜੈਕਟ ਤੇ ਹੀ ਰਹੋ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਮੈਨੂੰ ਜੋ ਪਹਿਲਾਂ ਫਸਟ ਐਡਰੈਸ ਵਿਚ ਵੀ ਟਾਈਮ ਨਹੀਂ ਦਿੱਤਾ, ਹੁਣ ਵੀ ਮੈਂ ਹਾਲੇ 5-7 ਮਿੰਟ ਹੀ ਲਾਏ ਹਨ। ਮੈਂ ਫੈਕਟਸ ਦੀ ਗੱਲ ਜ਼ਰੂਰ ਕਹਿਣਾ ਚਾਹੁੰਦਾ ਹਾਂ। ਮੈਂ ਇਨ੍ਹਾਂ ਦਾ ਵੀ ਸਾਰਾ ਭਾਸ਼ਣ ਸੁਣਿਆ ਹੈ। ਗਵਰਨਰ ਐਡਰੈਸ ਤੇ ਗੱਲ ਤਾਂ ਸਿਰਫ 4, 5 ਮੈਂਬਰਾਂ ਨੇ ਹੀ ਕੀਤੀ ਹੈ। ਬਾਕੀ ਸਾਰਿਆਂ ਨੇ ਤਾਂ ਅੱਤਵਾਦ ਹੀ ਡਿਸਕਸ ਕੀਤਾ ਹੈ। ਇਥੇ ਭੈਣ ਜੀ ਨੇ ਸਾਰਾ ਅਕਸ ਦੱਸਿਆ ਹੈ ਕਿ ਮੌਕੇ ਦੀ ਸਰਕਾਰ ਕੀ ਕਰ ਰਹੀ ਹੈ, ਕਿੰਨਾ ਕੁ ਲੋਕਾਂ ਦਾ ਫਾਇਦਾ ਕਰ ਰਹੀ ਹੈ। ਪਹਿਲਾਂ ਮੈਂ ਇੰਡਸਟਰੀ ਤੇ ਆਉਣਾ ਚਾਹੁੰਦਾ ਹਾਂ। ਮੇਰੇ ਮਾਨਯੋਗ ਸਾਥੀ ਨੇ ਇੰਡਸਟਰੀ ਬਾਰੇ ਬੜੀ ਸੁਹਣੀ ਗੱਲ ਕੀਤੀ ਹੈ। ਉਨ੍ਹਾਂ ਨੇ ਕਿਹਾ ਹੈ ਕਿ ਇਥੇ ਜਿੰਨੀ ਵੱਧ ਤੋਂ ਵੱਧ ਇੰਡਸਟਰੀ ਲਗਾਈ ਜਾਵੇ, ਪੰਜਾਬ ਦਾ ਉਨਾ ਹੀ ਫਾਇਦਾ ਹੈ। ਲੇਕਿਨ ਇਸਦੇ ਮੁਤੱਲਕ ਮੈਂ ਜੋ ਕਹਿਣਾ ਚਾਹੁੰਦਾ ਹਾਂ ਉਹ ਇਹ ਹੈ ਕਿ ਜਿੰਨੇ ਸਾਡੇ ਇੰਡਸਟਰੀਅਲ ਟਾਊਨ ਹਨ ਜਿਵੇਂ ਅੰਮ੍ਰਿਤਸਰ, ਜਲੰਧਰ, ਲੁਧਿਆਣਾ ਹੈ, ਇਨ੍ਹਾਂ ਦੀ ਜ਼ਮੀਨ ਬਹੁਤ ਵਧੀਆ ਹੈ। ਉਥੇ ਜ਼ਿਆਦਾ ਇੰਡਸਟਰੀ ਨਾ ਵਧਾਈ ਜਾਵੇ। ਇੰਡਸਟਰੀ ਬਠਿੰਡਾ, ਮਾਨਸਾ ਜਾਂ ਜਿਹੜੇ ਏਰੀਆਜ਼ ਵਿਚ ਜ਼ਮੀਨ ਚੰਗੀ ਨਹੀਂ ਜਿਥੇ ਫਸਲ ਘੱਟ ਹੁੰਦੀ ਹੈ, ਉਥੇ ਇੰਡਸਟਰੀ ਨੂੰ ਡਾਇਵਰਟ ਕਰਨਾ ਚਾਹੀਦਾ ਹੈ। ਇਸਦੇ ਨਾਲ ਹੀ ਜੋ ਇਸ ਵੇਲੇ ਸਾਡੀ ਸਮੱਸਿਆ ਹੈ ਪਾਣੀ ਦੀ, ਇਸ ਵੇਲੇ ਜੋ ਸਾਡੀ ਡਰਿੰਕਿੰਗ ਵਾਟਰ ਦੀ ਸਮੱਸਿਆ ਹੈ, ਉਸਦੇ ਮੁਤੱਲਕ ਮਾਨਯੋਗ ਮੰਤਰੀ ਜੀ ਬੜੀ ਕੋਸ਼ਿਸ਼ ਕਰ ਰਹੇ ਹਨ ਅਤੇ ਪ੍ਰਾਬਲਮ ਜਿਹੜੀ ਇਸ ਵੇਲੇ ਵਰਲਡ ਬੈਂਕ ਦੇ ਲੋਨ ਦੀ ਜਾਂ ਜੋ ਹੈਲਪ ਦੀ ਆ ਗਈ ਹੈ, ਸਰਕਾਰ ਨੂੰ ਉਸਤੇ ਜ਼ਰੂਰ ਗੌਰ ਕਰਕੇ ਲੋਕਾਂ ਤੱਕ ਜਿੰਨਾ ਮੈਕਸੀਮਮ ਪਿੰਡਾਂ, ਸ਼ਹਿਰਾਂ, ਮੁਹੱਲਿਆਂ ਵਿਚ ਪੀਣ ਵਾਲੇ ਪਾਣੀ ਦਾ ਇੰਤਜ਼ਾਮ ਹੋ ਸਕੇ, ਕਰਨਾ ਚਾਹੀਦਾ ਹੈ। ਜੇ ਸਾਫ ਪੀਣ ਵਾਲਾ ਪਾਣੀ ਸਰਕਾਰ ਲੋਕਾਂ ਨੂੰ ਨਹੀਂ ਪਿਲਾ ਸਕਦੀ ਤਾਂ ਹੋਰ ਕੁਝ ਨਹੀਂ ਕਰ ਸਕਦੀ। ਜੋ ਇਸ ਵੇਲੇ ਇੰਡਸਟਰੀ ਵਿਚ ਇਲੈਕਟ੍ਰੀਸਿਟੀ ਯੂਜ਼ ਹੋ ਰਹੀ ਹੈ, ਜੇ ਕਿਸੇ ਇੰਡਸਟਰੀਅਲ ਯੂਨਿਟ ਨੂੰ ਵੀ ਚੈਕ ਕਰ ਲਓ ਤਾਂ ਘੱਟੋ ਘੱਟ ਇਕ ਇੰਡਸਟਰੀ 2-4 ਲੱਖ ਰੁਪਏ ਦੀ ਬਿਜਲੀ ਖਪਤ ਕਰਦੀ ਹੈ ਪਰ ਅਗਰ ਉਸਦਾ ਬਿਜਲੀ ਦਾ ਬਿਲ ਚੈਕ ਕਰੋ ਤਾਂ 50-60 ਹਜ਼ਾਰ ਰੁਪਏ ਤੋਂ ਵੱਧ ਨਹੀਂ ਹੁੰਦਾ। ਜੇ ਅਸੀਂ ਇੰਡਸਟਰੀ ਵਿਚੋਂ ਬਿਜਲੀ ਚੋਰਾਂ ਨੂੰ ਰੋਕਣਾ ਹੈ ਤਾਂ ਇਸ ਦੇ ਵਾਸਤੇ ਵੀ ਸਾਨੂੰ ਜ਼ਰੂਰੀ ਮਈਅਰਜ਼ ਅਖਤਿਆਰ ਕਰਨੇ ਪੈਣਗੇ। ਜਿਥੋਂ ਤੱਕ

ਐਗਰੀਕਲਚਰ ਦੀ ਗੱਲ ਹੈ, ਉਸ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿੰਨੀ ਪ੍ਰੋਡਕਸ਼ਨ ਪਹਿਲਾਂ ਹੁੰਦੀ ਸੀ, ਉਨੀ ਹੁਣ ਨਹੀਂ ਹੋ ਰਹੀ। ਪਹਿਲਾਂ ਪ੍ਰੋਡਕਸ਼ਨ 4% ਹੁੰਦੀ ਸੀ ਪਰ ਹੁਣ ਇਹ ਘਟ ਕੇ 1% ਤੇ ਆ ਗਈ ਹੈ। ਐਗਰੀਕਲਚਰ ਬਾਰੇ ਜੇ ਸਾਡੀ ਸਰਕਾਰ ਸੀਰੀਅਸ ਨਾ ਹੋਈ ਤਾਂ ਇਸ ਦੇ ਬਹੁਤ ਬੁਰੇ ਨਤੀਜੇ ਨਿਕਲਣਗੇ। ਅੱਜ ਸਾਡੇ ਜ਼ਿਮੀਂਦਾਰਾਂ ਦੀ ਹਾਲਤ ਬੜੀ ਖਰਾਬ ਹੋ ਰਹੀ ਹੈ। ਉਨ੍ਹਾਂ ਤੇ ਕਰਜ਼ਾ ਚੜ੍ਹੀ ਜਾ ਰਿਹਾ ਹੈ। ਜੇਕਰ ਕਿਸੇ ਇੰਡਸਟਰੀਅਲਿਸਟ ਨੂੰ ਲੋਨ ਦੇਣਾ ਹੁੰਦਾ ਹੈ ਤਾਂ ਉਸ ਨੂੰ ਬਾਕਾਇਦਾ ਪੂਰਾ ਲੋਨ ਦਿੱਤਾ ਜਾਂਦਾ ਹੈ ਅਤੇ ਉਸ ਦੇ ਵਾਸਤੇ ਕੋਈ ਜਾਇਦਾਦ ਪਲੇਜ ਨਹੀਂ ਕਰਾਈ ਜਾਂਦੀ। ਇਸ ਦੇ ਉਲਟ ਜੇ ਕਿਸੇ ਜ਼ਿਮੀਂਦਾਰ ਨੂੰ ਲੋਨ ਦੇਣਾ ਹੁੰਦਾ ਹੈ ਤਾਂ ਉਸ ਦੇ ਵਾਸਤੇ ਉਸ ਦੀ ਜ਼ਮੀਨ ਜਾਂ ਉਸ ਦਾ ਘਰ ਪਲੈਜ ਕਰਾ ਕੇ ਲੋਨ ਦਿੱਤਾ ਜਾਂਦਾ ਹੈ। ਜੇ ਕਿਤੇ ਉਹ ਟਾਇਮ ਸਿਰ ਕਰਜ਼ੇ ਦੀ ਕਿਸ਼ਤ ਨਾ ਮੋੜ ਸਕੇ ਤਾਂ ਉਸ ਦੀ ਜ਼ਮੀਨ ਕੁਰਕ ਹੋ ਜਾਂਦੀ ਹੈ ਜਾਂ ਉਸ ਦਾ ਘਰ ਕੁਰਕ ਹੋ ਜਾਂਦਾ ਹੈ। ਇਹ ਜਿਹੜੀ ਖੁਦਕਸ਼ੀ ਕਰਨ ਦੀ ਨੌਬਤ ਆਈ ਹੈ, ਇਸ ਦਾ ਇਹ ਵੀ ਇਕ ਵੱਡਾ ਕਾਰਣ ਹੈ। ਜੇ ਕੋਈ ਇੰਡਸਟਰੀਅਲ ਯੂਨਿਟ ਫੇਲ੍ਹ ਹੋ ਜਾਵੇ ਤਾਂ ਉਸ ਇੰਡਸਟਰੀਅਲਿਸਟ ਨੂੰ ਕੋਈ ਪੁੱਛਣ ਵਾਲਾ ਨਹੀਂ। ਉਹ ਆਪਣਾ ਘਰ ਜਾਂ ਆਪਣੀ ਪ੍ਰਾਪਰਟੀ ਸੇਫ ਕਰਕੇ ਰੱਖ ਲੈਂਦਾ ਹੈ।

ਇਸ ਤੋਂ ਬਾਅਦ ਇਸ ਵੇਲੇ ਜੋ ਮੇਨ ਮਸਲਾ ਹੈ, ਉਹ ਸਾਇੰਸ ਅਤੇ ਟੈਕਨਾਲੋਜੀ ਦਾ ਹੈ। ਅੱਜ ਲੋੜ ਹੈ ਕਿ ਅਸੀਂ ਸਾਇੰਸ ਅਤੇ ਟੈਕਨਾਲੋਜੀ ਨੂੰ ਵੱਧ ਤੋਂ ਵੱਧ ਉਤਸ਼ਾਹਿਤ ਕਰੀਏ ਅਤੇ ਇਸ ਡਿਪਾਰਟਮੈਂਟ ਨੂੰ ਵੱਧ ਤੋਂ ਵੱਧ ਫੰਡਜ਼ ਦੇਈਏ ਲੇਕਿਨ ਇਸ ਦੇ ਵਾਸਤੇ ਸਿਰਫ 4 ਕਰੋੜ ਰੁਪਿਆ ਹੀ ਰੱਖਿਆ ਗਿਆ ਹੈ। ਇਸ ਮਹਿਕਮੇ ਨੇ ਸਾਰੀ ਸਟੇਟ ਦੀ ਪਾਲਿਊਸ਼ਨ ਨੂੰ ਰੋਕਣ ਵਾਸਤੇ ਉਪਾਓ ਸਾਨੂੰ ਦੱਸਣੇ ਹਨ ਅਤੇ ਸਟੇਟ ਦੀ ਤਰੱਕੀ ਵਾਸਤੇ ਜਿੰਨੀਆਂ ਪਲੈਨਜ਼ ਹਨ, ਉਹ ਬਣਾਉਣੀਆਂ ਹਨ। ਜੇ ਇਸ ਮਹਿਕਮੇ ਨੂੰ ਪੂਰਾ ਪੈਸਾ ਨਹੀਂ ਦਿੱਤਾ ਜਾਵੇਗਾ ਤਾਂ ਇਹ ਮਹਿਕਮਾ ਠੀਕ ਤਰੀਕੇ ਨਾਲ ਕਿਸ ਤਰ੍ਹਾਂ ਕੰਮ ਕਰ ਸਕੇਗਾ? ਸੋਸ਼ਲ ਵੈਲਫੇਅਰ ਵਰਗੇ ਕਈ ਮਹਿਕਮਿਆਂ ਨੂੰ ਪੈਸੇ ਜ਼ਿਆਦਾ ਦਿੱਤੇ ਗਏ ਹਨ ਲੇਕਿਨ ਖਰਚ ਕਰਨ ਵਾਸਤੇ ਕੋਈ ਹੈੱਡ ਨਹੀਂ ਹੈ। ਇਸ ਕਰਕੇ ਸਾਇੰਸ ਅਤੇ ਟੈਕਨਾਲੋਜੀ ਮਹਿਕਮੇ ਨੂੰ ਜੇ ਹੋਰ ਪੈਸਾ ਨਾ ਦਿੱਤਾ ਗਿਆ ਤਾਂ ਜਿਹੜਾ ਸਾਡਾ ਪ੍ਰੈਜ਼ੈਂਟ ਸਿਸਟਮ ਹੈ, ਉਹ ਹੋਰ ਵੀ ਨੀਚੇ ਚਲਾ ਜਾਵੇਗਾ।

ਐਫ. ਸੀ. ਆਈ. ਨੂੰ ਜਿਹੜਾ ਅਸੀਂ ਝੋਨੇ ਦੀ ਖਰੀਦ ਦਾ ਕੰਮ ਦਿੰਦੇ ਹਾਂ, ਉਸ ਦੇ ਨਾਲ ਸਾਡੀ ਸਟੇਟ ਦਾ ਕਰੋੜਾਂ ਰੁਪਿਆ ਖਰਾਬ ਹੁੰਦਾ ਹੈ। ਜਿਹੜੀਆਂ ਸਾਡੀਆਂ ਆਪਣੀਆਂ ਖਰੀਦ ਏਜੰਸੀਆਂ ਹਨ, ਜੇਕਰ ਉਨ੍ਹਾਂ ਦੁਆਰਾ ਹੀ ਸਾਰੀ ਖਰੀਦ ਕਰਵਾਈ ਜਾਵੇ ਤਾਂ ਜਿਹੜਾ ਵਿਚਕਾਰਲਾ ਮੁਨਾਫਾ ਸਾਨੂੰ ਸੈਂਟਰ ਨੂੰ ਦੇਣਾ ਪੈਂਦਾ ਹੈ, ਉਹ ਇਥੇ ਸਟੇਟ ਵਿਚ ਹੀ ਰਹਿ ਸਕਦਾ ਹੈ। ਇਸੇ ਤਰ੍ਹਾਂ ਜੋ ਐਗਰੋ ਬੇਸਡ ਸਿਸਟਮ ਹੈ, ਉਸ ਨੂੰ ਵੀ ਹੋਰ ਉਤਸ਼ਾਹਿਤ ਕਰਨਾ ਚਾਹੀਦਾ ਹੈ। ਜੋ ਸਰਕਾਰ ਦੀ ਨੀਤੀ ਹੈ, ਉਸ ਨੂੰ ਇਸ ਪਾਸੇ ਵੱਲ ਮੋੜਨਾ ਚਾਹੀਦਾ ਹੈ ਅਤੇ ਐਗਰੋ ਬੇਸ਼ਡ ਯੂਨੀਵਰਸਿਟੀ ਬਣਾਉਣ ਵਾਸਤੇ ਗੌਰ ਕਰਨਾ ਚਾਹੀਦਾ ਹੈ। ਇਸੇ ਤਰ੍ਹਾਂ ਹੀ ਹਾਰਟੀਕਲਚਰ ਵੱਲ ਜ਼ਿਆਦਾ ਧਿਆਨ ਦੇਣਾ ਚਾਹੀਦਾ ਹੈ। ਜੋ ਸਾਡੀ ਅੰਗੂਰ ਦੀ ਕਰਾਪ ਹੈ, ਪੰਜਾਬ ਵਿਚ ਜਿਹੜੇ ਸੀਜ਼ਨ ਵਿਚ

[ਸਰਦਾਰ ਅਜੀਤ ਇੰਦਰ ਸਿੰਘ ਮੋਫਰ]

ਅੰਗੂਰ ਪੈਦਾ ਹੁੰਦਾ ਹੈ, ਵਰਲਡ ਦੇ ਕਿਸੇ ਵੀ ਕੋਨੇ ਵਿਚ ਉਸ ਵੇਲੇ ਅੰਗੂਰ ਪੈਦਾ ਨਹੀਂ ਹੁੰਦਾ । ਜੇ ਇਸ ਦੀ ਕਿਸਮ ਨੂੰ ਇੰਪਰੂਵ ਕੀਤਾ ਜਾਵੇ ਤਾਂ ਸਾਡਾ ਬਹੁਤ ਫਾਇਦਾ ਹੋ ਸਕਦਾ ਹੈ । ਮੈਂ ਇਜ਼ਰਾਈਲ ਜਾ ਕੇ ਆਇਆ ਹਾਂ । ਸਾਡੇ ਜ਼ਿਮੀਂਦਾਰਾਂ ਨੂੰ ਚਾਹੀਦਾ ਹੈ ਕਿ ਉਹ ਉਥੋਂ ਲੇਟੈਸਟ ਟੈਕਨਾਲੋਜੀ ਲੈ ਕੇ ਆਉਣ । ਉਹ ਇਜ਼ਰਾਈਲ ਵਾਲੇ ਲੋਕ ਕਹਿੰਦੇ ਹਨ ਕਿ ਅੰਗੂਰ ਦੀ ਫਸਲ ਨੂੰ ਇੰਪਰੂਵ ਕਰਨ ਵਾਸਤੇ 2-3 ਟੈਕਨੀਕਸ ਹਨ । ਉਹ ਕਹਿੰਦੇ ਹਨ ਕਿ ਜਿਹੜਾ ਤੁਸੀਂ ਸੀਡ ਬਣਾਉਂਦੇ ਹੋ, ਉਸਦੇ ਵਿਚ ਨੁਕਸ ਹੈ । ਜੋ ਕਲੀਨਿੰਗ ਕਰਨੀ ਹੈ, ਬਰੱਸ਼ਿੰਗ ਕਰਨੀ ਹੈ ਜਾਂ ਕੈਮੀਕਲ ਯੂਜ਼ ਕਰਨੇ ਹਨ, ਅਗਰ ਉਹ ਸਹੀ ਤਰੀਕੇ ਨਾਲ ਕੀਤੇ ਜਾਣ ਤਾਂ ਵਰਲਡ ਵਿਚ ਐਨਾ ਵਧੀਆ ਅੰਗੂਰ ਹੋਰ ਕਿਤੇ ਵੀ ਨਹੀਂ ਹੋਣਾ ਅਤੇ 50-60 ਰੁਪਏ ਪ੍ਰਤੀ ਕਿਲੋਗ੍ਰਾਮ ਤੱਕ ਇਸ ਦਾ ਰੇਟ ਹੋ ਸਕਦਾ ਹੈ । ਜੇਕਰ ਅਜਿਹਾ ਹੋ ਸਕੇ ਤਾਂ ਇਕ, ਦਸ ਜਾਂ ਪੰਦਰਾਂ ਏਕੜ ਤੱਕ ਜ਼ਮੀਨ ਵਿਚ ਅੰਗੂਰ ਪੈਦਾ ਕਰਨ ਵਾਲਾ ਜੋ ਜ਼ਿਮੀਂਦਾਰ ਹੈ, ਉਸ ਦੀ ਹਾਲਤ ਵਿਚ ਬਹੁਤ ਸੁਧਾਰ ਹੋ ਸਕਦਾ ਹੈ ਅਤੇ ਉਸ ਦਾ ਬਹੁਤ ਫਾਇਦਾ ਹੋ ਸਕਦਾ ਹੈ । ਇਸੇ ਤਰ੍ਹਾਂ ਨਾਬਾਰਡ ਵੱਲੋਂ ਜੋ ਪੰਜਾਬ ਦੀ ਹੈਲਪ ਕੀਤੀ ਗਈ ਹੈ ਅਤੇ ਜੋ 70 ਕਰੋੜ ਰੁਪਿਆ ਸਾਨੂੰ ਉਸ ਤੋਂ ਮਿਲਿਆ ਹੈ, ਉਸ ਦੀ ਯੂਟੇਲਾਈਜ਼ੇਸ਼ਨ ਵੱਲ ਵੀ ਖਿਆਲ ਕੀਤਾ ਜਾਣਾ ਚਾਹੀਦਾ ਹੈ । ਸਾਡੇ ਜ਼ਿਲ੍ਹੇ ਨੂੰ 19 ਕਰੋੜ ਰੁਪਿਆ ਦਿੱਤਾ ਹੈ । ਇਸ ਬਾਰੇ ਅਸੀਂ ਹਾਊਸ ਵਿਚ ਵੀ ਅਤੇ ਉਸ ਤੋਂ ਪਹਿਲਾਂ ਵੀ ਬਾਰੇ ਬਾਰ ਸੀ. ਐਮ. ਸਾਹਿਬ ਨੂੰ ਕਿਹਾ ਹੈ । ਅਸੀਂ ਨੀਂਹ-ਪੱਥਰ ਰੱਖਣ ਵੱਲ ਤਾਂ ਪੂਰਾ ਜ਼ੋਰ ਲਾ ਦਿੰਦੇ ਹਾਂ ਲੇਕਿਨ ਉਨ੍ਹਾਂ ਕੰਮਾਂ ਨੂੰ ਮੁਕੰਮਲ ਕਰਨ ਵੱਲ ਘੱਟ ਧਿਆਨ ਦਿੰਦੇ ਹਾਂ । ਮੇਰੇ ਇਲਾਕੇ ਵਿਚ ਨਾਬਾਰਡ ਦਾ ਪੈਸਾ ਹੈ ਅਤੇ ਉਸ ਦੇ ਲਈ 19 ਨੀਂਹ-ਪੱਥਰ ਰੱਖੇ ਗਏ ਹਨ ਪਰ ਸਿਰੇ ਕੋਈ ਵੀ ਨਹੀਂ ਲਗ ਰਿਹਾ । ਇਥੋਂ ਤੱਕ ਕਿ ਜਿਸ ਨੇ ਪੈਸਾ ਦਿੱਤਾ ਹੈ, ਉਸਦਾ ਜ਼ਿਕਰ ਤੱਕ ਨਹੀਂ ਕੀਤਾ ਗਿਆ ।

ਹੁਣ ਫਲੱਡਜ਼ ਆਉਣ ਵਾਲੇ ਹਨ ਲੇਕਿਨ ਜਿਹੜੀਆਂ ਡਰੇਨਜ਼ ਸਨ, ਉਹ ਸਾਫ ਨਹੀਂ ਹੋਈਆਂ ਹਨ । ਖਾਸ ਕਰਕੇ ਘੱਗਰ ਦੀ ਸਾਨੂੰ ਬਹੁਤ ਵੱਡੀ ਪ੍ਰਾਬਲਮ ਹੈ । ਸੁਰਦੂਲਗੜ੍ਹ ਹਰ ਵਾਰ ਹੜ੍ਹ ਦੀ ਮਾਰ ਥੱਲੇ ਆ ਜਾਂਦਾ ਹੈ । ਉਥੇ ਹਰ ਸਾਲ ਹੜ੍ਹ ਆ ਜਾਂਦਾ ਹੈ । 1993 ਵਿਚ ਬੜਾ ਵੱਡਾ ਫਲੱਡ ਉਥੇ ਆਇਆ ਸੀ ਲੇਕਿਨ ਸਵਾਲ ਹੈ ਕਿ ਹੜ੍ਹ ਰੋਕੂ ਕੰਮਾਂ ਨੂੰ ਕਰੇ ਕੌਣ ? ਇਸ ਲਈ ਜਿਹੜਾ ਨਾਬਾਰਡ ਦਾ ਪੈਸਾ ਹੈ ਉਸਦੀ ਯੂਟੇਲਾਈਜ਼ੇਸ਼ਨ ਚੰਗੀ ਤਰ੍ਹਾਂ ਹੋਣੀ ਚਾਹੀਦੀ ਹੈ ਔਰ ਜਿਹੜੀ ਸਰਕਾਰ ਦੇ ਕੰਮਾਂ ਵਿਚ ਦਖਲ ਅੰਦਾਜ਼ੀ ਹੈ, ਪਾਰਟੀ ਜਿਹੜੀ ਵੀ ਹੁੰਦੀ ਹੈ ਉਹ ਆਪਣੇ ਕੇਡਰ ਨੂੰ ਉੱਚਾ ਜ਼ਰੂਰ ਰੱਖਦੀ ਹੈ ਲੇਕਿਨ ਇਸ ਲਿਮਟ ਤੱਕ ਵੀ ਨਹੀਂ ਜਾਣਾ ਚਾਹੀਦਾ ਕਿ ਬਿਊਰੋਕਰੇਸੀ ਨੂੰ ਸਨੱਬ ਕੀਤਾ ਜਾਵੇ । ਜ਼ਿਲ੍ਹੇ ਦਾ ਡਿਪਟੀ ਕਮਿਸ਼ਨਰ ਜਾਂ ਹੋਰ ਜਿਹੜੇ ਅਧਿਕਾਰੀ ਹਨ, ਇਕ ਅਨ-ਇਲੈਕਟਿਡ ਬੰਦੇ ਦਾ ਹੁਕਮ ਮੰਨਣ ਲਈ ਉਸਦੇ ਪਿੱਛੇ ਪਿੱਛੇ ਤੁਰੇ ਫਿਰਦੇ ਹਨ । ਮੰਤਰੀਆਂ ਦੀ ਉਨ੍ਹਾਂ ਨੂੰ ਕੋਈ ਪਰਵਾਹ ਹੀ ਨਹੀਂ; ਕੋਈ ਡਰ ਹੀ ਨਹੀਂ ਜਿੰਨਾ ਉਨ੍ਹਾਂ ਲੋਕਾਂ ਦਾ ਉਨ੍ਹਾਂ ਨੂੰ ਡਰ ਹੈ । ਨਾ ਹੀ ਉਹ ਲੋਕ ਲੋਕਾਂ ਦੀ ਮੈਜਾਰਟੀ ਦੀ ਕੋਈ ਨੁਮਾਇੰਦਗੀ ਕਰਦੇ ਹਨ ਅਤੇ ਹੋ ਸਕਦਾ ਹੈ ਕਿ ਪਾਰਟੀ ਦੇ ਵਿਚ ਵੀ ਉਨ੍ਹਾਂ ਦਾ ਕੋਈ ਅਹੁਦਾ ਨਾ ਹੋਵੇ ।

ਡਿਪਟੀ ਸਪੀਕਰ ਸਾਹਿਬ, ਪੁਲਿਸ ਬਾਰੇ ਗਵਰਨਰ ਸਾਹਿਬ ਦੇ ਐਡਰੈਸ ਵਿਚ ਜ਼ਿਕਰ ਆਇਆ ਹੈ। ਕੋਈ ਵੀ ਜਵਾਨ ਹੈ, ਆਰਮੀ ਵਿਚ ਹੋਵੇ ਚਾਹੇ ਉਹ ਪੁਲਿਸ ਵਿਚ ਹੋਵੇ, ਉਸ ਨੂੰ ਆਪਣੀ ਡਿਊਟੀ ਬਾ-ਖੂਬੀ ਨਿਭਾਉਣੀ ਚਾਹੀਦੀ ਹੈ। ਮੈਂ ਇਸ ਤੇ ਇਹ ਵੀ ਕਹਿਣਾ ਚਾਹਾਂਗਾ ਕਿ ਪੁਲਿਸ ਵਿਚ ਕਲਾਸ ਵੰਨ ਅਫਸਰ ਹਨ। ਜਿਹੜੇ ਇਮਾਨਦਾਰ ਅਫਸਰ ਹਨ ਜਿਨ੍ਹਾਂ ਨੇ ਸੋਸਾਇਟੀ ਵਾਸਤੇ ਕੁਝ ਕੀਤਾ ਹੈ, ਸਮਾਜ ਵਾਸਤੇ ਕੁਝ ਕੀਤਾ ਹੈ, ਜਿਨ੍ਹਾਂ ਨੇ ਆਪਣੇ ਪੂਰੇ ਮਾਨ ਅਤੇ ਜਾਨ ਨਾਲ ਲੋਕਾਂ ਦੀ ਸੇਵਾ ਕੀਤੀ ਹੈ ਉਨ੍ਹਾਂ ਨੂੰ ਇਗਨੋਰ ਨਾ ਕੀਤਾ ਜਾਵੇ ਔਰ ਜਿਨ੍ਹਾਂ ਨੇ ਕਿਤੇ ਕੋਈ ਗਲਤੀ ਕੀਤੀ ਹੈ, ਚਾਹੇ ਉਹ ਕਿੰਨਾ ਵੀ ਵੱਡਾ ਕਿਉਂ ਨਾ ਹੋਵੇ, ਕਿੰਨਾ ਵੀ ਫੇਵਰੇਟ ਕਿਉਂ ਨਾ ਹੋਵੇ, ਲੇਕਿਨ ਲੋਕਾਂ ਨੂੰ ਹਰ ਗੱਲ ਦਾ ਪਤਾ ਹੁੰਦਾ ਹੈ, ਹਰ ਅਫਸਰ ਦੀ ਕੀਤੀ ਗਲਤੀ ਨਜ਼ਰ ਆਉਣ ਲੱਗ ਜਾਂਦੀ ਹੈ, ਜੇ ਕੋਈ ਗਲਤ ਕੰਮ ਕਰਦਾ ਹੈ ਤਾਂ ਉਸ ਦੇ ਖਿਲਾਫ ਐਕਸ਼ਨ ਹੋਣਾ ਚਾਹੀਦਾ ਹੈ। ਜੇ ਉਸ ਨੇ ਗਲਤ ਕੰਮ ਨਹੀਂ ਕੀਤੇ ਲੇਕਿਨ ਪਬਲਿਕ ਮੁਤਾਬਿਕ ਉਹ ਠੀਕ ਨਹੀਂ ਚਲਦੇ ਤਾਂ ਉਨ੍ਹਾਂ ਨੂੰ ਉਸ ਥਾਂ ਤੇ ਲਗਾਇਆ ਜਾਵੇ ਜਿਸ ਦੇ ਉਹ ਕਾਬਲ ਹੋਣ ਜਿਹੜੇ ਪੁਲਿਸ ਦੇ ਵਿਚ ਇਨ੍ਹਾਂ ਤੋਂ ਛੋਟੇ ਮੁਲਾਜ਼ਮ ਹਨ ਜਿਵੇਂ ਕਾਂਸਟੇਬਲ ਹਨ ਜਾਂ ਐਸ. ਪੀ. ਓਜ਼. ਹਨ, ਉਨ੍ਹਾਂ ਤੋਂ 24 ਘੰਟੇ ਵਿਚੋਂ 18 ਘੰਟੇ ਡਿਊਟੀ ਲਈ ਜਾਂਦੀ ਹੈ ਔਰ ਏਨੀ ਵੱਡੀ ਡਿਊਟੀ ਦੇ ਕੇ ਜੋ ਪੇਅ ਦਿੱਤੀ ਜਾਂਦੀ ਹੈ ਉਹ ਬਿਲਕੁਲ ਘੱਟ ਦਿੱਤੀ ਜਾਂਦੀ ਹੈ। ਜਿਹੜੇ ਹੋਰ ਡਿਪਾਰਟਮੈਂਟਸ ਦੇ ਵਿਚ ਮੁਲਾਜ਼ਮ ਹਨ, ਉਨ੍ਹਾਂ ਦੇ ਬਰਾਬਰ ਉਨ੍ਹਾਂ ਦੀ ਪੇਅ ਕੀਤੀ ਜਾਣੀ ਚਾਹੀਦੀ ਹੈ। ਜੇ ਉਨ੍ਹਾਂ ਨੂੰ ਉਨ੍ਹਾਂ ਦੀ ਡਿਊਟੀ ਦੇ ਮੁਤਾਬਿਕ ਪੇਅ ਮਿਲੇਗੀ ਤਾਂ ਉਹ ਲੋਕਾਂ ਨਾਲ ਇਨਸਾਫ ਕਰ ਸਕਣਗੇ, ਨਹੀਂ ਤਾਂ ਲਾਅ ਐਂਡ ਆਰਡਰ ਦੀ ਪਰਾਬਲਮ ਏਥੇ ਫਿਰ ਖੜ੍ਹੀ ਹੋ ਜਾਵੇਗੀ। ਡਿਪਟੀ ਸਪੀਕਰ ਸਾਹਿਬ, ਇਕ ਹੋਰ ਬੜਾ ਸੀਰੀਅਸ ਮਾਮਲਾ ਮੈਂ ਇਸ ਹਾਊਸ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ। ਸਾਡੇ ਐਮ. ਐਲ. ਏ. ਸਾਹਿਬਾਨ ਨੂੰ ਇਸ ਬਾਰ ਪਤਾ ਹੋਵੇਗਾ ਕਿ ਹਰ ਜ਼ਿਲ੍ਹੇ ਦੇ ਵਿਚ ਵਿਸ਼ਵ ਹਿੰਦੂ ਪ੍ਰੀਸ਼ਦ ਵਾਲੇ 1200 ਵਲੰਟੀਅਰਜ਼ ਤਿਆਰ ਕਰ ਰਹੇ ਹਨ ਜਿਨ੍ਹਾਂ ਨੂੰ ਬਾਕਾਇਦਾ ਲਾਠੀ ਅਤੇ ਫਾਇਰਿੰਗ ਕਰਨੀ ਸਿਖਾਈ ਜਾਂਦੀ ਹੈ। ਜੇ ਇਨ੍ਹਾਂ ਨੂੰ ਕੋਈ ਏਨੀ ਵੱਡੀ ਐਮਰਜੰਸੀ ਮਹਿਸੂਸ ਹੁੰਦੀ ਹੈ ਤਾਂ ਇਹ ਸਾਨੂੰ ਦੱਸ ਦੇਣ, ਅਸੀਂ ਵੀ ਇਨ੍ਹਾਂ ਦਾ ਸਾਥ ਦੇ ਦਿਆਂਗੇ। ਜੇ ਭਰਾ ਇਕੱਠੇ ਹੋ ਕੇ ਚੱਲਣ ਤਾਂ ਹੀ ਕੁਝ ਹਾਸਲ ਹੋ ਸਕਦਾ ਹੈ। ਕਿਤੇ ਇਹ ਨਾ ਹੋਵੇ ਕਿ ਏਥੇ ਫਿਰ ਦੁਬਾਰਾ ਪਰਾਬਲਮ ਖੜ੍ਹੀ ਹੋ ਜਾਵੇ।

ਡਿਪਟੀ ਸਪੀਕਰ ਸਾਹਿਬ, ਇਸ ਤੋਂ ਅੱਗੇ ਮੈਂ ਇਕ ਹੋਰ ਬੜੀ ਵੱਡੀ ਗੱਲ ਕਰਨੀ ਚਾਹੁੰਦਾ ਹਾਂ ਕਿ ਸਾਡੇ ਏਥੇ ਪੰਜਾਬ ਦੇ ਵਿਚ ਬਿਜਲੀ ਦੀ ਬੜੀ ਵੱਡੀ ਪਰਾਬਲਮ ਹੈ। ਇਸ ਵੇਲੇ ਸੈਂਟਰ ਵੱਲੋਂ ਦੋ ਅਟਾਮਿਕ ਪਾਵਰ ਪਲਾਂਟਸ. ਜੋ ਰਸ਼ੀਆ ਵੱਲੋਂ ਆ ਰਹੇ ਹਨ, ਇਹ ਤਾਮਿਲਨਾਡੂ ਦੇ ਵਿਚ ਮਨਜ਼ੂਰ ਕੀਤੇ ਜਾ ਰਹੇ ਹਨ। ਸਾਡੇ ਕੋਲੋਂ ਕੀ ਗਲਤੀ ਹੋ ਗਈ ਕਿ ਲੋੜ ਪੰਜਾਬ ਨੂੰ ਹੈ ਪਰ ਸਾਨੂੰ ਇਹ ਦਿੱਤੇ ਨਹੀਂ ਜਾ ਰਹੇ ? ਅੱਜ ਪੰਜਾਬ ਨੂੰ ਸਨਅੱਤ ਵਾਲੇ ਪਾਸੇ ਵੀ ਔਰ ਐਗਰੀਕਲਚਰ ਵਾਲੇ ਪਾਸੇ ਵੀ ਬਿਜਲੀ ਦੀ ਬਹੁਤ ਲੋੜ ਹੈ। ਜੇ ਕੋਈ ਇਕ ਬਹਾਨਾ ਹੋ ਜਾਵੇ ਕਿ ਇਹ ਪੰਜਾਬ ਸਾਡਾ ਬਾਰਡਰਿੰਗ ਸਟੇਟ ਹੈ ਤਾਂ ਇਸ ਤੋਂ ਪਹਿਲਾਂ ਰਾਜਸਥਾਨ ਨੂੰ ਇਕ ਅਟਾਮਿਕ ਪਲਾਂਟ ਬਿਜਲੀ ਵਾਸਤੇ ਦਿੱਤਾ ਗਿਆ ਹੈ। ਸਾਨੂੰ ਇਹ ਅਟਾਮਿਕ ਪਲਾਂਟ ਬਿਜਲੀ ਪੈਦਾ ਕਰਨ ਵਾਸਤੇ ਦਿੱਤਾ ਜਾਵੇ। ਜੇ ਇਸ

[ਸਰਦਾਰ ਅਜੀਤ ਇੰਦਰ ਸਿੰਘ ਮੋਫਰ]

ਗੱਲ ਤੇ ਗੌਰ ਹੋਵੇਗੀ ਤਾਂ ਹੀ ਸਾਡੀ ਸਟੇਟ ਦੀ ਤਰੱਕੀ ਹੋਵੇਗੀ । ਬਾਕੀ ਡਿਪਟੀ ਸਪੀਕਰ ਸਾਹਿਬ, ਜਿਵੇਂ ਏਥੇ ਇਕ ਜ਼ਿਕਰ ਆਇਆ ਹੈ ਕਿ ਏਅਰ ਪੋਰਟ ਹੋਣਾ ਚਾਹੀਦਾ ਹੈ । ਇਹ ਇਕ ਬਹੁਤ ਹੀ ਵਧੀਆ ਸੁਝਾਓ ਹੈ । ਜੇ ਇਨ੍ਹਾਂ ਚੀਜ਼ਾਂ ਵੱਲ ਗੌਰ ਕੀਤੀ ਜਾਵੇ ਤਾਂ ਹਰ ਪੱਧਰ ਤੇ ਸਾਡੀ ਸਟੇਟ ਦੀ ਇਕਨਾਮਿਕ ਤਰੱਕੀ ਹੋ ਸਕਦੀ ਹੈ . ਇਸ ਦੇ ਵਿਚ ਐਨ. ਆਰ. ਆਈਜ਼ ਵੀ ਬਹੁਤ ਵੱਡਾ ਹਿੱਸਾ ਪਾ ਸਕਦੇ ਹਨ ।

ਡਿਪਟੀ ਸਪੀਕਰ ਸਾਹਿਬ, ਜਿਵੇਂ ਬਾਦਲ ਸਾਹਿਬ ਨੇ ਪਹਿਲਾਂ ਵੀ ਕਿਹਾ ਸੀ ਕਿ ਅਸੀਂ ਦੋ ਹਜ਼ਾਰ ਰੁਪਿਆ ਪਰ ਏਕੜ ਮੁਆਵਜ਼ਾ ਦੇਵਾਂਗੇ, ਜਿੱਥੇ ਸੇਮ ਆਈ ਹੈ, ਲੇਕਿਨ ਪ੍ਰੈਕਟੀਕਲੀ ਅਜੇ ਤੱਕ ਇਹ ਕਿਤੇ ਹੋਇਆ ਨਹੀਂ । ਮੈਨੂੰ ਉਮੀਦ ਹੈ ਕਿ ਇਸ ਬਜਟ ਸੈਸ਼ਨ ਤੋਂ ਬਾਅਦ ਇਹ ਚੀਜ਼ਾਂ ਵੀ ਲਾਗੂ ਹੋ ਜਾਣਗੀਆਂ । ਸੋ, ਇੰਨਾ ਕਹਿੰਦਾ ਹੋਇਆ ਕਿ ਇਹ ਜੋ ਗਵਰਨਰਜ਼ ਐਡਰੈਸ ਹੈ, ਇਹ ਬਿਲਕੁਲ ਠੀਕ ਹੈ, ਮੈਂ ਇਸਦੇ ਨਾਲ ਸਹਿਮਤ ਹਾਂ, ਮੈਂ ਆਪਣਾ ਸਥਾਨ ਲੈਂਦਾ ਹਾਂ ।

**Mr. Deputy Speaker** : Thank you very much, Mofar Sahib.

**ਸਰਦਾਰ ਗੁਲਜ਼ਾਰ ਸਿੰਘ ਰਣੀਕੇ** (ਅਟਾਰੀ ਐਸ. ਸੀ.) : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਗਵਰਨਰ ਸਾਹਿਬ ਦੇ ਭਾਸ਼ਣ ਤੇ ਬੋਲਣ ਦਾ ਮੌਕਾ ਦਿੱਤਾ ਹੈ । ਸ਼੍ਰੋਮਣੀ ਅਕਾਲੀ ਦਲ ਅਤੇ ਭਾਜਪਾ ਦੀ ਸਰਕਾਰ ਨੇ ਜੋ ਟੀਚਾ ਬਣਾਇਆ ਸੀ ਕਿ ਭ੍ਰਿਸ਼ਟਾਚਾਰ ਨੂੰ ਖਤਮ ਕੀਤਾ ਜਾਵੇਗਾ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਅਗਵਾਈ ਵਾਲੀ ਸਰਕਾਰ ਨੂੰ ਇਸ ਨੂੰ ਖਤਮ ਕਰਨ ਵਿੱਚ ਕਾਫੀ ਪ੍ਰਾਪਤੀ ਹੋਈ ਹੈ । ਹੁਣੇ ਹੁਣੇ ਹੀ ਜੋ ਵੀਰ ਬੋਲ ਰਹੇ ਸਨ, ਉਨ੍ਹਾਂ ਨੇ ਕਿਹਾ ਹੈ ਕਿ ਭ੍ਰਿਸ਼ਟਾਚਾਰ ਤੇ ਕਾਬੂ ਨਹੀਂ ਪਾਇਆ ਗਿਆ । ਡਿਪਟੀ ਸਪੀਕਰ ਸਾਹਿਬ, 1996 ਵਿੱਚ ਭ੍ਰਿਸ਼ਟਾਚਾਰ ਦੇ ਕੇਸ ਕਾਂਗਰਸ ਸਰਕਾਰ ਵੇਲੇ 77 ਫੜੇ ਗਏ ਸਨ ਅਤੇ ਸਾਡੀ ਸਰਕਾਰ ਵੱਲੋਂ ਸਵਾ ਸਾਲ ਵਿੱਚ 171 ਬੰਦਿਆਂ ਵਿਰੁੱਧ ਭ੍ਰਿਸ਼ਟਾਚਾਰ ਦੀਆਂ ਕਾਰਵਾਈਆਂ ਐਕਟ ਦੇ ਅਨੁਸਾਰ ਕਾਰਵਾਈ ਹੋਈ ਹੈ, ਔਰ ਇਹ ਬਹੁਤ ਵੱਡੀ ਪ੍ਰਾਪਤੀ ਹੈ । ਇਹ ਪਿਛਲੀ ਸਰਕਾਰ ਨਾਲੋਂ ਡੇਢ, ਦੋ ਗੁਣਾਂ ਵੱਧ ਹੈ । ਇਹ ਸਾਹਮਣੇ ਬੈਠੇ ਵੀਰ ਟਾਹਰਾਂ ਮਾਰਦੇ ਸੀ ਕਿ ਇਸ ਸਰਕਾਰ ਵੇਲੇ ਭ੍ਰਿਸ਼ਟਾਚਾਰ ਤੇ ਕੰਟਰੋਲ ਨਹੀਂ ਹੋਇਆ ਹੈ ਪਰ ਅੰਕੜੇ ਇਹ ਦੱਸਦੇ ਹਨ । ਜਿਹੜਾ ਗਵਰਨਰ ਸਾਹਿਬ ਦਾ ਭਾਸ਼ਣ ਹੈ, ਉਨ੍ਹਾਂ ਨੇ ਉਸ ਵਿੱਚ ਕਲੀਅਰ ਕੀਤਾ ਹੈ ਕਿ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਵੱਲੋਂ ਜਿਹੜੇ ਇਨਾਮ ਵੀ ਰੱਖੇ ਗਏ ਸਨ 50,000/- ਦੇ ਅਤੇ 25,000/- ਦੇ ਉਹ ਕਈ ਵੀਰਾਂ ਨੇ ਪ੍ਰਾਪਤ ਕੀਤੇ ਹਨ ਅਤੇ ਜਿੰਨੇ ਵੀ ਪ੍ਰਸ਼ਾਸਨ ਦੇ ਅਫਸਰ ਸਾਹਿਬਾਨ ਸਨ, ਉਨ੍ਹਾਂ ਸਾਰਿਆਂ ਨੇ ਵੀ ਇਸ ਤੇ ਅਮਲ ਕੀਤਾ ਹੈ । ਸਰਦਾਰ ਪ੍ਰਕਾਸ਼ ਸਿੰਘ ਬਾਦਲ ਦਾ ਜਿਹੜਾ ਸਾਫ-ਸੁਥਰਾ ਪ੍ਰਸ਼ਾਸਨ ਦੇਣ ਦਾ ਵਾਇਦਾ ਸੀ, ਉਸ ਤੇ 100% ਅਮਲ ਹੋ ਰਿਹਾ ਹੈ ਅਤੇ ਉਸ ਅਮਲ ਤੇ ਸਾਡੀ ਸਰਕਾਰ ਚਲ ਰਹੀ ਹੈ । ਇਸ ਕਰਕੇ ਮੈਂ ਇਸ ਸਰਕਾਰ ਨੂੰ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੂੰ ਵਧਾਈ ਦਿੰਦਾ ਹਾਂ ਔਰ ਨਾਲ ਹੀ ਟਰਾਂਸਪੋਰਟ ਦੀ ਜੋ ਨਵੀਂ ਨੀਤੀ ਲਿਆਂਦੀ ਹੈ, ਪਹਿਲੀ ਸਰਕਾਰ ਵੇਲੇ ਅਸੀਂ ਵੇਖਿਆ ਹੈ ਕਿ ਜੋ ਉਨ੍ਹਾਂ ਦੇ ਟਰਾਂਸਪੋਰਟ ਮੰਤਰੀ ਸਨ ਉਹ ਬੱਸਾਂ ਵੀ ਖਾ ਗਏ ਸਨ ਅਤੇ

ਬੱਸਾਂ ਤੋਂ ਰੇਵੇਨਿਊ ਬਹੁਤ ਘੱਟ ਸੀ ਅਤੇ ਕਿਤਨੀਆਂ ਕਿਤਨੀਆਂ ਬੱਸਾਂ ਘੱਟ ਸੀ, ਉਸਦਾ ਕਾਰਨ ਸੀ ਕਿ ਉਹ ਪਹਿਲਾਂ ਹੀ ਪੈਸਾ ਖਾ ਗਏ ਸਨ । ਹੁਣ ਬਾਦਲ ਸਾਹਿਬ ਦੀ ਸਰਕਾਰ ਨੇ ਨਵੀਂ ਨੀਤੀ ਦੇ ਤਹਿਤ ਪੀ. ਆਰ. ਟੀ. ਸੀ. ਅਤੇ ਪੰਜਾਬ ਰੋਡਵੇਜ਼ ਨੂੰ 200 ਨਵੀਆਂ ਗੱਡੀਆ ਲੈ ਕੇ ਦਿਤੀਆਂ ਹਨ । ਤੁਸੀਂ ਸਾਰਿਆਂ ਨੇ ਦੇਖਿਆ ਹੋਵੇਗਾ ਕਿ ਕਿਵੇਂ ਝੰਡੀ ਦਿਖਾ ਕੇ ਗੱਡੀਆਂ ਚਲਾਈਆਂ ਗਈਆਂ ਸਨ । ਜੋ ਕਈ ਸਾਲਾਂ ਤੋਂ ਪਿੰਡਾਂ ਦੇ ਬੰਦ ਰੂਟ ਪਏ ਸਨ ਔਰ ਕਈ ਸਾਲਾਂ ਤੋਂ ਪਿੰਡ ਵਾਲਿਆਂ ਨੇ ਬੱਸਾਂ ਦਾ ਮੂੰਹ ਤੱਕ ਨਹੀਂ ਸੀ ਦੇਖਿਆ, ਪਿੰਡਾਂ ਦੇ ਬੱਚਿਆਂ ਦਾ ਪੜ੍ਹਾਈ ਦਾ ਨੁਕਸਾਨ ਹੋ ਰਿਹਾ ਸੀ ਅਤੇ ਉਹ ਇਹ ਗੱਲਾਂ ਕਰਦੇ ਨਹੀਂ ਸੀ ਥੱਕਦੇ ਕਿ ਪਤਾ ਨਹੀਂ ਬੱਸਾਂ ਕਦੋਂ ਚਲਣਗੀਆਂ ਪਰ ਡਿਪਟੀ ਸਪੀਕਰ ਸਾਹਿਬ, ਸਾਡੀ ਸਰਕਾਰ ਨੇ ਉਹ ਬੰਦ ਪਏ ਰੂਟਾਂ ਤੇ ਬੱਸਾਂ ਚਲਾ ਕੇ ਬਹੁਤ ਹੀ ਸ਼ਲਾਘਾਯੋਗ ਕੰਮ ਕੀਤਾ ਹੈ । ਇਸ ਤੋਂ ਇਲਾਵਾ ਹਜ਼ਾਰਾਂ ਦੇ ਕਰੀਬ ਜੋ ਇਨ੍ਹਾਂ ਦੇ ਵੇਲੇ ਦੀਆਂ ਬੱਸਾਂ ਵਰਕਸ਼ਾਪਾਂ ਵਿੱਚ ਖੜ੍ਹੀਆਂ ਸਨ, ਉਨ੍ਹਾਂ ਦੀ ਰੀਪੇਅਰ ਕਰਕੇ ਉਨ੍ਹਾਂ ਨੂੰ ਵੀ ਚਾਲੂ ਕਰਨ ਦਾ ਉਪਰਾਲਾ ਕੀਤਾ ਗਿਆ ਹੈ । ਇਸਦੀ ਵੀ ਮੈਂ ਸਰਕਾਰ ਨੂੰ ਵਧਾਈ ਦਿੰਦਾ ਹਾਂ ।

ਇਸ ਤੋਂ ਅੱਗੇ ਇਥੇ ਗੱਲ ਚੱਲੀ ਹੈ ਕਿ ਅਨੁਸੂਚਿਤ ਜਾਤੀਆਂ ਦੇ ਲੋਕਾਂ ਵਾਸਤੇ ਇਸ ਸਰਕਾਰ ਨੇ ਕੁਝ ਨਹੀਂ ਕੀਤਾ । ਮੇਰੇ ਵੀਰ ਰੌਂਤਾ ਸਾਹਿਬ ਵੀ ਬੈਠੇ ਹਨ, ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਪਹਿਲੀ ਵਾਰ ਦੁਨੀਆਂ ਦੀ ਹਿਸਟਰੀ ਵਿੱਚ ਗੱਲ ਆਈ ਹੈ ਕਿ ਅਨੁਸੂਚਿਤ ਜਾਤੀਆਂ ਦੇ 27 ਐਮ. ਐਲ. ਏ. ਇਸ ਸ਼੍ਰੋਮਣੀ ਅਕਾਲੀ ਦਲ ਅਤੇ ਭਾਜਪਾ ਦੀ ਸਰਕਾਰ ਵਿੱਚ ਜਿੱਤ ਕੇ ਆਏ ਹਨ ਜੋ ਕਿ ਇਕ ਰਿਕਾਰਡ ਹੈ । ਡਿਪਟੀ ਸਪੀਕਰ ਸਾਹਿਬ, ਜਿੰਨੇ ਵੀ ਐਸ. ਸੀ. ਵੀਰ ਹਨ, ਉਹ ਸਰਦਾਰ ਬਾਦਲ ਦੀਆਂ ਨੀਤੀਆਂ ਨੂੰ ਸ਼੍ਰੋਮਣੀ ਅਕਾਲੀ ਦਲ ਅਤੇ ਭਾਜਪਾ ਸਰਕਾਰ ਦੀਆਂ ਨੀਤੀਆਂ ਨੂੰ ਅਪਨਾਉਂਦੇ ਹਨ ਅਤੇ ਉਹ ਮੋਢੇ ਨਾਲ ਮੋਢਾ ਜੋੜ ਕੇ ਸਰਦਾਰ ਬਾਦਲ ਅਤੇ ਸ਼੍ਰੋਮਣੀ ਅਕਾਲੀ ਦਲ ਤੇ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਨਾਲ ਖੜ੍ਹੇ ਹਨ । ਰੌਂਤਾ ਸਾਹਿਬ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਕਦੀ ਵੀ ਇਸ ਪਵਿੱਤਰ ਸਦਨ ਵਿਚ ਇੰਨੇ ਐਸ. ਸੀ. ਮੈਂਬਰ ਜਿੱਤ ਕੇ ਨਹੀਂ ਆਏ । ਇਸ ਕਰਕੇ ਇਸ ਪਵਿੱਤਰ ਹਾਊਸ ਵਿੱਚ ਝੂਠ ਬੋਲਣਾ ਠੀਕ ਨਹੀਂ ।

ਇਸੇ ਤਰ੍ਹਾਂ ਜੇਲ੍ਹਾਂ ਦਾ ਜ਼ਿਕਰ ਕੀਤਾ ਗਿਆ ਹੈ । ਪਹਿਲਾਂ ਜਦੋਂ ਕੋਈ ਰਿਹਾਅ ਹੁੰਦਾ ਸੀ ਤਾਂ ਉਹ ਸਾਲ ਵਿਚ ਦੋ ਵਾਰ ਜ਼ਮਾਨਤ ਦੇਣ ਜਾਂਦਾ ਸੀ ਤਾਂ ਫਿਰ ਜ਼ਮਾਨਤੀ ਨਹੀਂ ਲੱਭਦਾ ਸੀ । ਜ਼ੀਰਾ ਸਾਹਿਬ ਨੇ ਜੇਲਾਂ ਦੇ ਮੁਤਲੱਕ ਕਾਫੀ ਕੁਝ ਕੀਤਾ ਹੈ । ਹੁਣ ਗਰੀਬ ਤੋਂ ਗਰੀਬ ਵੀ ਆਪਣੇ ਪਰਿਵਾਰ ਨੂੰ ਬਿਨਾਂ ਜਾਲੀ ਤੋਂ ਮਿਲ ਸਕਦਾ ਹੈ, ਨਹੀਂ ਤਾਂ ਪਹਿਲਾਂ ਜ਼ਮਾਨਤੀ ਲੱਭਣਾ ਪੈਂਦਾ ਸੀ । ਉਸ ਦਾ ਰਾਸ਼ਨ, ਲੰਗਰ ਜਿਹੜਾ ਤਿਆਰ ਕੀਤਾ ਜਾਂਦਾ ਸੀ, ਉਹ ਜਾਨਵਰਾਂ ਨਾਲੋਂ ਵੀ ਭੈੜਾ ਹੁੰਦਾ ਸੀ । ਮੇਰੇ ਸਾਹਮਣੇ ਬੈਠੇ ਵੀਰਾਂ ਨੇ, ਪਹਿਲੀਆਂ ਸਰਕਾਰਾਂ ਨੇ ਇਸ ਪਾਸੇ ਕੋਈ ਧਿਆਨ ਨਹੀਂ ਦਿੱਤਾ । ਸਾਡੀ ਸਰਕਾਰ ਨੇ ਜੇਲ੍ਹਾਂ ਵਿਚ ਕਾਫੀ ਸੁਧਾਰ ਲਿਆਂਦਾ ਹੈ ਔਰ ਕੈਦੀਆਂ ਵਾਸਤੇ ਜਿਹੜਾ ਅਨਾਜ ਜਾਂ ਰਾਸ਼ਨ ਬਣਦਾ ਹੈ, ਉਸ ਵਿੱਚ ਵੀ ਸੁਧਾਰ ਲਿਆਂਦਾ ਹੈ । ਇਸ ਸਰਕਾਰ ਨੇ ਜੇਲ੍ਹ ਕੈਦੀਆਂ

[ਸਰਦਾਰ ਗੁਲਜ਼ਾਰ ਸਿੰਘ ਰਣੀਕੇ]
ਵਾਸਤੇ ਕਾਫੀ ਧਿਆਨ ਦਿੱਤਾ ਹੈ । ਇਸ ਦੀ ਜਿੰਨੀ ਵੀ ਸ਼ਲਾਘਾ ਕੀਤੀ ਜਾਵੇ, ਉਹ ਥੋੜ੍ਹੀ ਹੈ । ਇਸ ਦੇ ਨਾਲ ਹੀ ਜਦੋਂ ਉਨ੍ਹਾਂ ਨੂੰ ਕੋਈ ਮਿਲਣ ਜਾਂਦਾ ਸੀ ਤਾਂ ਕਾਫੀ ਮੁਸ਼ਕਲਾਂ ਆਉਂਦੀਆਂ ਸਨ । ਉਨ੍ਹਾਂ ਦਾ ਪਰਿਵਾਰ ਜਾਂ ਕੋਈ ਯਾਰ-ਦੋਸਤ ਜਾਂ ਰਿਸ਼ਤੇਦਾਰ ਮਿਲਣ ਜਾਂਦਾ ਸੀ ਤਾਂ ਕਾਫੀ ਮੁਸ਼ਕਲਾਂ ਸਨ ਪਰ ਇਹ ਹੁਣ ਸਭ ਕੁਝ ਸੁਖਾਲਾ ਕਰ ਦਿੱਤਾ ਗਿਆ ਹੈ । ਹੁਣ ਉਹ ਆਸਾਨੀ ਨਾਲ ਮੁਲਾਕਾਤ ਕਰ ਸਕਦੇ ਹਨ । ਇਹ ਕਦਮਵੀ ਕਾਫੀ ਸ਼ਲਾਘਾਯੋਗ ਹੈ ।

ਇਸ ਦੇ ਨਾਲ ਹੀ ਖੇਤੀਬਾੜੀ ਅਤੇ ਕਿਸਾਨ ਵੀਰਾਂ ਦੀ ਗੱਲ ਕੀਤੀ ਗਈ ਹੈ । ਇਹ ਪਹਿਲੀ ਵਾਰ ਹੋਇਆ ਹੈ ਕਿ ਪੰਜਾਬ ਸੂਬੇ ਨੇ ਇੰਟਰਨੈਸ਼ਨਲ ਐਵਾਰਡ ਹਾਸਲ ਕੀਤਾ ਹੈ ਔਰ ਇਹ ਐਵਾਰਡ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਵੇਲੇ ਹਾਸਲ ਕੀਤਾ ਹੈ । ਇਹ ਐਵਾਰਡ ਰਾਸ਼ਟਰਪਤੀ ਜੀ ਕੋਲੋਂ ਸਾਡੇ ਖੇਤੀਬਾੜੀ ਮੰਤਰੀ ਸਰਦਾਰ ਗੁਰਦੇਵ ਸਿੰਘ ਬਾਦਲ ਲੈ ਕੇ ਆਏ ਹਨ । ਇਹ ਕਰੈਡਿਟ ਵੀ ਸਰਕਾਰ ਦੇ ਹਿੱਸੇ ਆਇਆ ਹੈ । ਮੈਂ ਇਸ ਵਾਸਤੇ ਸਰਕਾਰ ਨੂੰ ਵਧਾਈ ਦਿੰਦਾ ਹਾਂ । ਪਹਿਲੀ ਸਰਕਾਰ ਵੇਲੇ ਖੇਤੀਬਾੜੀ ਦਾ ਇਹ ਹਾਲ ਸੀ ਕਿ ਝੋਨੇ ਵਿਚ ਨਦੀਨ ਹੁੰਦਾ ਸੀ ਕਣਕਾਂ ਵਿੱਚ ਨਦੀਨ ਹੁੰਦਾ ਸੀ । ਪਹਿਲਾਂ ਚਾਰ-ਚਾਰ ਡੱਬੇ ਇੱਕ ਕਿੱਲੇ ਵਿਚ ਪਾਉਣੇ ਪੈਂਦੇ ਸਨ ਪਰ ਨਦੀਨ ਫਿਰ ਵੀ ਠਾਠਾ ਮਾਰਦਾ ਸੀ ਪਰ ਹੁਣ ਕਿਸਾਨ ਆਪ ਕਹਿੰਦੇ ਹਨ ਕਿ ਜਦੋਂ ਤੋਂ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਆਈ ਹੈ, ਉਦੋਂ ਤੋਂ ਇੱਕ ਡੱਬਾ ਪਾਉਂਦੇ ਹਾਂ ਔਰ ਨਦੀਨ ਨਹੀਂ ਲੱਭਦਾ । ਸਰਦਾਰ ਬਾਦਲ ਅਤੇ ਉਨ੍ਹਾਂ ਦੀ ਸਰਕਾਰ ਨੇ ਛਾਪੇ ਮਾਰੇ ਹਨ । ਦਵਾਈਆਂ ਤੇ ਕੰਟਰੋਲ ਕੀਤਾ ਹੈ । ਇਸ ਤਰ੍ਹਾਂ ਕਿਸਾਨਾਂ ਦੇ ਖੂਨ ਪਸੀਨੇ ਦੀ ਕਮਾਈ ਸਫਲ ਹੋਈ ਹੈ ਔਰ ਕਿਸਾਨ ਫੇਰ ਖੁਸ਼ਹਾਲ ਹੋਏ ਹਨ । ਹੁਣ ਨਦੀਨ ਜ਼ਮੀਨ ਵਿੱਚ ਨਜ਼ਰ ਨਹੀਂ ਆਉਂਦਾ ।

ਗਵਰਨਰ ਸਾਹਿਬ ਦੇ ਐਡਰੈਸ ਵਿੱਚ ਆਇਆ ਹੈ ਕਿ ਜਿਹੜੇ ਵੀਰ 1984 ਦੇ ਦੰਗਿਆਂ ਵਿਚ ਸ਼ਹੀਦ ਹੋਏ ਜਾਂ ਜਦੋਂ ਦਰਬਾਰ ਸਾਹਿਬ ਤੇ ਅਟੈਕ ਹੋਇਆ ਤਾਂ ਜੋ ਲੋਕ ਸ਼ਹੀਦ ਹੋਏ, ਉਨ੍ਹਾਂ ਦੀਆਂ ਵਿਧਵਾਵਾਂ ਨੂੰ ਪੈਨਸ਼ਨ ਦੇਣ ਦਾ ਪ੍ਰਬੰਧ ਕੀਤਾ ਗਿਆ ਹੈ । 221 ਨੂੰ ਨੌਕਰੀਆਂ ਤੇ ਰੱਖਿਆ ਗਿਆ ਹੈ ਜਦ ਕਿ 120 ਦੇ ਕੇਸ ਵਿਚਾਰ ਅਧੀਨ ਹਨ । 1984 ਦੇ ਦੰਗਿਆਂ ਬਾਰੇ ਮੇਰੇ ਵੀਰ ਬੋਲਦੇ ਸੀ । ਇਸ ਦਾ ਜ਼ਿਕਰ ਕੀਤਾਂ ਗਿਆ । 1984 ਵਿੱਚ ਜੋ ਕੁਝ ਹੋਇਆ, ਉਸ ਦਾ ਸਾਨੂੰ ਸਾਰਿਆਂ ਨੂੰ ਪਤਾ ਹੈ ਪਰ 1984 ਦੇ ਦੰਗੇ ਕਿਸ ਨੇ ਕਰਵਾਏ ? ਉਦੋਂ ਇਨ੍ਹਾਂ ਵੀਰਾਂ ਨੇ ਚੁੱਪ ਧਾਰੀ ਰੱਖੀ । ਸ਼੍ਰੋਮਣੀ ਅਕਾਲੀ ਦਲ ਦੇ ਲੀਡਰ ਉਸ ਸਮੇ ਜੇਲ੍ਹਾਂ ਵਿਚ ਸਨ ਜਦ ਕਿ ਇਹ ਬਾਹਰ ਸਨ । ਸਾਨੂੰ ਉਸ ਸਮੇਂ ਦੇ ਰਾਸ਼ਟਰਪਤੀ ਦਾ ਵੀ ਪਤਾ ਹੈ । ਉਨ੍ਹਾਂ ਦੀ ਗੱਡੀ ਤੇ ਇੱਟਾਂ ਵੱਜੀਆਂ । ਉਨ੍ਹਾਂ ਦੀ ਗੱਡੀ ਦੇ ਸ਼ੀਸ਼ੇ ਟੁੱਟੇ ਅਤੇ ਉਨ੍ਹਾਂ ਨੂੰ ਬਾਹਰ ਨਾ ਨਿਕਲਣ ਦਿੱਤਾ ਗਿਆ ਕਿਉਂਕਿ ਉਹ ਪੰਜਾਬੀ ਸੀ । ਫਿਰ ਉਨ੍ਹਾਂ ਨੇ ਅਕਾਲ ਤਖਤ ਸਾਹਿਬ ਤੇ ਮਾਫੀ ਮੰਗੀ । ਉਸ ਸਮੇਂ ਦੀ ਪ੍ਰਧਾਨ ਮੰਤਰੀ ਜਿਹੜੀ ਸੀ ਉਸ ਨੇ ਸਾਰਾ ਕੁਝ ਆਪਣੇ ਆਪ ਕੀਤਾ ਔਰ ਉਸ ਨੇ ਚਾਰ ਵਰ ਮੰਗੇ ਜਿਸ ਤਰ੍ਹਾਂ ਹਰਨਾਕਸ਼ ਨੇ ਮੰਗੇ ਸਨ ਕਿ ਨਾ ਮੈਂ ਦਿਨੇ ਮਰਾਂ, ਨਾ ਰਾਤੀ ਮਰਾਂ, . . . ਨਾ ਅੰਦਰ ਮਰਾਂ, ਨਾ ਬਾਹਰ ਮਰਾਂ । ਸਾਰੇ ਕਾਨੂੰਨ

ਛਿੱਕੇ ਤੇ ਟੰਗ ਦਿਤੇ ਗਏ ਔਰ ਪੰਜਾਬ ਦੇ ਵੀਰਾਂ ਦਾ ਜੋ ਹਾਲ ਹੋਇਆ, ਉਹ ਆਪਾਂ ਸਾਰੇ ਜਾਣਦੇ ਹਾਂ । ਦਲ ਖਾਲਸਾ ਵਾਲਿਆਂ ਬਾਰੇ ਵੀ ਜਾਣਦੇ ਹਾਂ । ਦਲ ਖਾਲਸਾ ਦੇ ਜਿੰਨੇ ਵੀ ਬੰਦੇ ਸਨ, ਉਹ ਵੀ ਇਨ੍ਹਾਂ ਨੇ ਬਣਾਏ । ਮੇਰੇ ਕਹਿਣ ਦਾ ਭਾਵ ਹੈ ਕਿ ਇਨ੍ਹਾਂ ਦੇ ਰਾਜ਼ ਵੇਲੇ ਇਹ ਸਭ ਹੋਇਆ । ਭੈਣ ਜੀ ਕਹਿ ਦੇਣ ਕਿ ਸਾਡੇ ਵੇਲੇ ਇਸ ਤਰ੍ਹਾਂ ਨਹੀਂ ਹੋਇਆ ਔਰ ਜਦੋਂ ਇਨ੍ਹਾਂ ਨੇ ਬਾਈਕਾਟ ਕੀਤਾ ਤਾਂ ਸ਼੍ਰੋਮਣੀ ਅਕਾਲੀ ਦਲ ਦੇ 29 ਬੰਦੇ ਸ਼ਹੀਦ ਹੋਏ, ਜਿਸ ਵਿੱਚ ਸਾਡੇ ਅਮਰ ਸ਼ਹੀਦ ਕੁਲਦੀਪ ਸਿੰਘ ਸਨ, ਹਰਭਜਨ ਸਿੰਘ ਸੰਧੂ ਸਨ ਅਤੇ ਭਾਈ ਸ਼ਮਿੰਦਰ ਸਿੰਘ ਸਨ, ਜਿਹੜੇ ਕਿ ਬੜੇ ਤਕੜੇ ਨਾਮ ਵਾਲੇ ਸਨ ਅਤੇ ਖੁੱਲ੍ਹੀ ਸੋਚ ਵਾਲੇ ਸਨ । ਜਿੰਨੇ ਬੰਦੇ ਸ਼ਹੀਦ ਹੋਏ, ਮੇਰਾ ਖਿਆਲ ਹੈ ਕਿ ਜੇਕਰ ਰਾਜ ਸ਼੍ਰੋਮਣੀ ਅਕਾਲੀ ਦਲ ਦਾ ਹੁੰਦਾ ਤਾਂ ਏਨੇ ਸ਼ਹੀਦ ਨਹੀਂ ਹੋਣੇ ਸਨ । ਜਿਹੜਾ ਇਸ ਕੰਮ ਵਾਸਤੇ ਅੱਤਵਾਦ ਵਾਸਤੇ ਪੈਸਾ ਸੀ, ਉਸ ਦਾ ਸਾਰਾ ਉਪਰਾਲਾ, ਸਾਰਾ ਪ੍ਰਬੰਧ ਇਨ੍ਹਾਂ ਦਾ ਹੁੰਦਾ ਸੀ । ਉਹ ਲੋਕ ਇਨ੍ਹਾਂ ਦੀਆਂ ਕੋਠੀਆਂ ਵਿਚ ਆਉਂਦੇ ਸੀ, ਇਨ੍ਹਾਂ ਦੇ ਘਰਾਂ ਵਿਚ ਜਾਂਦੇ ਸਨ । ਬਾਅਦ ਵਿੱਚ ਦੋ ਮਹੀਨੇ ਜੋ ਹੋਇਆ, ਉਹ ਵੀ ਸਭ ਨੂੰ ਪਤਾ ਹੈ । ਦੋ ਮਹੀਨਿਆਂ ਵਿੱਚ ਪਤਾ ਨਹੀਂ ਇਨ੍ਹਾਂ ਨੂੰ ਕਿਹੜੀ ਗਿੱਦੜਸਿੰਗੀ ਲੱਭ ਗਈ, ਕਿਹੜਾ ਜਾਦੂ ਆ ਗਿਆ, ਜਿਸ ਨਾਲ ਸਾਰਾ ਕੁਝ ਕੰਟਰੋਲ ਵੀ ਕਰ ਲਿਆ । ਸ਼੍ਰੋਮਣੀ ਅਕਾਲੀ ਦਲ ਨੂੰ ਕੰਟਰੋਲ ਕਰਨ ਦੀ ਖਾਤਰ ਇਹ ਸਾਰਾ ਕੁਝ ਕੀਤਾ ਗਿਆ । ਇਨ੍ਹਾਂ ਨੇ ਕਿਹਾ ਕਿ ਅੰਦਰ ਹਥਿਆਰ ਗਏ । ਉਸ ਵੇਲੇ ਸਰਕਾਰ ਵੀ ਇਨ੍ਹਾਂ ਦੀ ਹੁੰਦੀ ਸੀ, ਸਰਕਾਰ ਦੂਜੇ ਮੁਲਕਾਂ ਦੀ ਨਹੀਂ ਸੀ, ਆਪਣੀ ਹੀ ਸੀ । ਇਹ ਸਰਕਾਰਾਂ ਦਾ ਕੰਮ ਹੁੰਦਾ ਹੈ, ਪ੍ਰਸ਼ਾਸਨ ਦਾ ਕੰਮ ਹੁੰਦਾ ਹੈ ਕਿ ਕਿਸ ਤਰ੍ਹਾਂ ਕੰਟਰੋਲ ਕਰਨਾ ਹੈ । ਉਸ ਵੇਲੇ ਬਾਰਡਰ ਰੇਂਜ ਦਾ ਡੀ. ਆਈ. ਜੀ. ਚਮਨ ਲਾਲ ਸੀ । ਉਸ ਨੇ ਹਾਂਅ ਦਾ ਨਾਅਰਾ ਮਾਰਿਆ.....

**ਸ੍ਰੀ ਸੱਤਿਆ ਪਾਲ ਸੈਣੀ :** ਸਪਲੀਮੈਂਟਰੀ, ਸਰ.....

**ਸ੍ਰੀ ਡਿਪਟੀ ਸਪੀਕਰ** ਸਪਲੀਮੈਂਟਰੀ ਨਹੀਂ, ਪੁਆਇੰਟ ਆਫ਼ ਆਰਡਰ ਹੁੰਦਾ ਹੈ ।

**ਸ੍ਰੀ ਸੱਤਿਆ ਪਾਲ ਸੈਣੀ.** ਮੇਰਾ ਪੁਆਇੰਟ ਆਫ ਆਰਡਰ ਇਹ ਹੈ ਕਿ ਇਹ ਬੜੀ ਅੱਛੀ ਜਾਣਕਾਰੀ ਦੇ ਰਹੇ ਹਨ । ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਹ ਇਸ ਵਿੱਚ ਥੋੜ੍ਹਾ ਜਿਹਾ ਹੋਰ ਐਡ ਕਰ ਦੇਣ, ਜਿਹੜੀ ਗੱਲ ਕਹੀ ਗਈ ਸੀ ਕਿ 'ਜਬ ਕੋਈ ਬੜਾ ਪੇੜ ਗਿਰਤਾ ਹੈ ਤੋ ਧਰਤੀ ਹਿਲਤੀ ਹੀ ਹੈ, ਇਹ ਕਿਸ ਨੇ ਕਿਹਾ ਸੀ ? ਔਰ ਰੇਡੀਓ ਤੇ ਪ੍ਰਚਾਰ ਕਿਸ ਨੇ ਕੀਤਾ ਸੀ ਕਿ ਦੋ ਤੀਨ ਸਿੱਖ ਨਵਯੁਵਕਾਂ ਨੇ ਪ੍ਰਿਆ ਦਰਸ਼ਨੀ ਇੰਦਰਾ ਜੀ ਕੀ ਹੱਤਿਆ ਕਰ ਦੀ ? ਇਹ ਬਾਰ ਬਾਰ ਕੌਣ ਕਹਿੰਦਾ ਸੀ ? ਇਸ ਦੀ ਜਾਣਕਾਰੀ ਤਾਂ ਮਿਲ ਜਾਵੇ । ਜਿਹੜੀ ਚਰਚਾ ਵਿੱਚ ਇਹ ਭਾਗ ਲੈਂਦੇ ਹਨ, ਮਾਨਯੋਗ ਮੈਂਬਰ ਤੋਂ ਮੈਂ ਉਸ ਵਿੱਚ ਐਡੀਸ਼ਨ ਕਰਾਉਣੀ ਚਾਹੁੰਦਾ ਹਾਂ ।

**ਸਰਦਾਰ ਗੁਲਜ਼ਾਰ ਸਿੰਘ ਰਣੀਕੇ :** ਉਹ ਜਿਹੜੇ ਬਾਰਡਰ ਰੇਂਜ਼ ਤੇ ਸਨ, ਉਹ ਇਸ ਗੱਲ ਨੂੰ ਟੋਕ ਰਹੇ ਸੀ ਕਿ ਗੜਬੜ ਨਾ ਹੋਵੇ ਪਰ ਸੈਂਟਰ ਤੋਂ ਟੈਲੀਫ਼ੋਨ ਜਾਂਦਾ ਰਿਹਾ, ਵਾਇਰਲੈੱਸ ਜਾਂਦੀ ਰਹੀ ਕਿ ਜੋ ਕੁਝ ਅਸੀਂ ਕਰੀਏ, ਠੀਕ ਹੈ । ਤੂੰ ਸਾਡਾ ਨੌਕਰ ਹੈ, ਮੁਲਾਜ਼ਮ ਹੈ । ਸਾਡਾ ਹੁਕਮ ਮੰਨ, ਨਹੀਂ ਤਾਂ ਰਿਜ਼ਾਈਨ ਦੇ ਦੇ । ਉਹ ਵਿਚਾਰਾ ਰਿਜ਼ਾਈਨ

[ਸਰਦਾਰ ਗੁਲਜ਼ਾਰ ਸਿੰਘ ਰਣੀਕੇ]
ਦੇ ਗਿਆ। ਉਸ ਨੇ ਹਾਅ ਦਾ ਨਾਅਰਾ ਮਾਰਿਆ ਸੀ ਕਿ ਰੱਬ ਦਾ ਵਾਸਤਾ, ਪੰਜਾਬ ਦੇ ਵਿੱਚ ਜੋ ਘਾਣ ਹੋਇਆ, ਉਹ ਹੁਣ ਨਹੀਂ ਹੋਣ ਦੇਣਾ। ਪਰ ਇਨ੍ਹਾਂ ਨੇ ਇਹ ਗੱਲ ਨਹੀਂ ਮੰਨੀ। ਨਾਲ ਹੀ ਮੈਂਬਰ ਸਾਹਿਬ ਨੇ ਜਿਹੜੀ ਗੱਲ ਕੀਤੀ ਹੈ, ਜੋ ਇਹ ਗੱਲ ਨਾ ਕਹੀ ਜਾਂਦੀ ਕਿ 'ਜਬ ਭੀ ਕੋਈ ਬੜਾਂ ਪੇੜ ਗਿਰਤਾ ਹੈ ਤੋਂ ਧਰਤੀ ਹਿਲਤੀ ਹੀ ਹੈ'। ਮੇਰਾ ਖਿਆਲ ਹੈ ਕਿ ਜੇਕਰ ਮਾਨਯੋਗ ਪ੍ਰਾਈਮ ਮਨਿਸਟਰ ਵੱਲੋਂ ਇਹ ਸ਼ਬਦ ਨਾ ਕਹੇ ਜਾਂਦੇ, ਤਾਂ ਪੰਜਾਬ ਵਿੱਚ ਜਿਹੜਾ ਘਾਣ ਹੋਇਆ ਹੈ ਜਾਂ ਦੂਜੇ ਸੂਬਿਆਂ ਵਿੱਚ ਜਿਹੜਾ ਘਾਣ ਹੋਇਆ ਹੈ, ਉਹ ਨਾ ਹੁੰਦਾ। ਸੈਣੀ ਸਾਹਿਬ ਨੇ ਇਹ ਗੱਲ ਬਹੁਤ ਵਧੀਆ ਕੀਤੀ ਹੈ। ਉਸ ਵੇਲੇ ਇਹ ਕਿਹਾ ਗਿਆ ਕਿ ਜਬ ਕੋਈ ਬੜਾ ਪੇੜ ਗਿਰਤਾ ਹੈ ਤੋ ਧਰਤੀ ਹਿਲਤੀ ਹੀ ਹੈ। ਧਰਤੀ ਤਾਂ ਕੀ ਕੰਬਣੀ ਸੀ ਲੇਕਿਨ ਇਨਸਾਨੀਅਤ ਦਾ ਘਾਣ ਜ਼ਰੂਰ ਹੋਇਆ। ਇਥੇ ਮਨੁੱਖ ਮਾਰੇ ਗਏ। ਵੀਰੋ, ਹਿਸਟਰੀ ਕਦੇ ਮੁਆਫ ਨਹੀਂ ਕਰੇਗੀ। ਆਉਣ ਵਾਲੀਆਂ ਪੀੜ੍ਹੀਆਂ ਜਦੋਂ ਇਸ ਨੂੰ ਪੜ੍ਹਿਆ ਕਰਨਗੀਆਂ, ਤਾਂ ਯਾਦ ਕਰਨਗੀਆਂ। ਉਹ ਸਾਰੀ ਦੀ ਸਾਰੀ ਹਿਸਟਰੀ ਪੜ੍ਹਿਆ ਕਰਨਗੀਆਂ। ਇਹ ਸਾਰੀਆਂ ਗੱਲਾਂ ਉਨ੍ਹਾਂ ਨੂੰ ਯਾਦ ਰਹਿਣਗੀਆਂ। ਇਸ ਕਰਕੇ ਇਹ ਵੀਰ ਇਹ ਗੱਲ ਨਾ ਛੇੜਿਆ ਕਰਨ। ਇਹੀ ਇਹ ਗੱਲਾਂ ਛੇੜ ਲੈਂਦੇ ਹਨ।

ਇਸ ਦੇ ਨਾਲ ਹੀ ਅਨੁਸੂਚਿਤ ਜਾਤੀਆਂ ਦੀ ਭਲਾਈ ਬਾਰੇ ਇਨ੍ਹਾਂ ਵੀਰਾਂ ਨੇ ਗੱਲਾਂ ਕਹੀਆਂ ਹਨ ਕਿ ਇਨ੍ਹਾਂ ਦੇ ਵੇਲੇ ਬਹੁਤ ਕੁਝ ਕੀਤਾ ਗਿਆ। ਅੱਗੇ ਦੱਸਿਆ ਹੈ ਕਿ ਇਨ੍ਹਾਂ ਨੇ ਭਲਾਈ ਦੇ ਇੰਨੇ ਕੰਮ ਕੀਤੇ ਕਿ ਜਿਹੜੇ ਉਸ ਵੇਲੇ ਦੇ ਅਫਸਰ ਸਨ, ਉਹ ਘਰਾਂ ਨੂੰ ਤੋਰ ਦਿੱਤੇ। ਈਵਨ ਇਥੋਂ ਤੱਕ ਹੋਇਆ ਕਿ ਜਿਹੜੀ ਇਹ ਭ੍ਰਿਸ਼ਟਾਚਾਰ ਦੀ ਗੱਲ ਕਰਦੇ ਹਨ, ਸਾਡੇ ਅਜਨਾਲੇ ਦੇ ਵਿੱਚ ਐਸ.ਡੀ.ਐਮ. ਸੀ, ਉਸ ਮੌਕੇ ਉਸ ਨੂੰ ਇਨ੍ਹਾਂ ਨੇ ਕਿਹਾ ਕਿ ਇੰਨੇ ਪੈਸੇ ਇਕੱਠੇ ਕਰਕੇ ਦਿਉ, ਨਹੀਂ ਤਾਂ ਬਦਲੀ ਕਰ ਦੇਣੀ ਹੈ। ਉਸ ਨੇ ਆਪਣੇ ਰਿਵਾਲਵਰ ਨਾਲ ਗੋਲੀ ਮਾਰ ਕੇ ਆਤਮ ਹੱਤਿਆ ਕਰ ਲਈ। ਇਸ ਤਰ੍ਹਾਂ ਇਨ੍ਹਾਂ ਨੇ ਵੱਡੇ ਵੱਡੇ ਅਫਸਰਾਂ ਨਾਲ ਕੀਤਾ, ਫਿਰ ਵੀ ਇਹ ਗੱਲਾਂ ਕਰ ਰਹੇ ਹਨ।

ਜਿਹੜੀ 89 ਦਿਨਾਂ ਵਾਲੀ ਗੱਲ ਹੈ, ਉਸ ਦਾ ਸਾਰਿਆਂ ਨੂੰ ਪਤਾ ਹੈ ਕਿ ਉਨ੍ਹਾਂ ਤੋਂ ਕਿੰਨੇ ਕਿੰਨੇ ਪੈਸੇ ਲਏ ਗਏ? ਕਿੰਨੀਆਂ ਪੋਸਟਾਂ ਸਨ ਅਤੇ ਕਿੰਨੀਆਂ ਪੋਸਟਾਂ ਕਰੀਏਟ ਕੀਤੀਆਂ ਗਈਆਂ? ਇਨ੍ਹਾਂ ਨੇ ਕਿੰਨੇ ਹਜ਼ਾਰਾਂ ਤੋਂ ਵੱਧ ਪੋਸਟਾਂ ਕ੍ਰੀਏਟ ਕਰਕੇ ਪੰਜਾਬ ਵਿਚ ਭਰਤੀਆਂ ਸ਼ੁਰੂ ਕਰ ਦਿੱਤੀਆਂ। ਪਰ ਹੁਣ ਵੀ ਇਨ੍ਹਾਂ ਵੀਰਾਂ ਨੂੰ ਸੰਤੁਸ਼ਟੀ ਨਹੀਂ ਹੋ ਰਹੀ। ਇਥੋਂ ਸ੍ਰੋਮਣੀ ਅਕਾਲੀ ਦਲ ਦੀ ਸਰਕਾਰ ਨੇ ਕਾਨੂੰਨ ਵੀ ਪਾਸ ਕੀਤਾ ਪਰ ਉਹ ਹਾਈ ਕੋਰਟ ਅਤੇ ਸੁਪਰੀਮ ਕੋਰਟ ਨੇ ਨਾ ਮੰਨਿਆ ਅਤੇ ਫਿਰ ਉਹ ਸਾਡੇ ਵੱਸ ਦਾ ਰੋਗ ਨਹੀਂ ਰਿਹਾ। ਪਰ ਫਿਰ ਵੀ ਇਹ ਕਹਿੰਦੇ ਹਨ ਕਿ ਅਸੀਂ ਮੁਲਾਜ਼ਮਾਂ ਦੇ ਵੱਡੇ ਹਮਦਰਦ ਹਾਂ। ਫਿਰ ਇਨ੍ਹਾਂ ਦੀ ਇਕ ਬਹੁਤ ਵੱਡੀ ਗੱਲ ਸਾਹਮਣੇ ਆਈ ਕਿ ਚੀਫ ਸੈਕਰੇਟਰੀ ਨੂੰ ਦੁਨੀਆਂ ਦੇ ਵਿਚ ਕਦੇ ਕੈਦ ਨਹੀਂ ਹੋਈ। ਇਹ ਪਹਿਲੀਵਾਰੀ ਹੋਇਆ ਹੈ ਕਿ ਉਸ ਸਰਕਾਰ ਦੇ ਵੇਲੇ ਚੀਫ ਸੈਕਰੇਟਰੀ ਨੂੰ ਇਕ ਮਹੀਨੇ

ਦੀ ਕੈਦ ਹੋਵੇ ਔਰ ਨਾਲ ਜੁਰਮਾਨਾ ਹੋਵੇ । ਜੇਕਰ ਇਹੋ ਜਿਹੇ ਵੱਡੇ ਵੱਡੇ ਅਫਸਰਾਂ ਨੂੰ ਕੈਦ ਹੋਈ ਹੋਵੇ ਤੇ ਫਿਰ ਵੀ ਅੱਜ ਇਹੀ ਗੱਲਾਂ ਕਹਿਣ ਕਿ ਸਾਡੇ ਵੇਲੇ ਇਨਸਾਨੀਅਤ ਦਾ ਰਾਜ ਸੀ ਤਾਂ ਕਿਥੋਂ ਤੱਕ ਠੀਕ ਹੈ । ਭੋਲੇ ਲੋਕਾਂ ਨੂੰ ਇਨ੍ਹਾਂ ਨੇ ਗੁੰਮਰਾਹ ਕੀਤਾ ।

ਇਸਦੇ ਨਾਲ ਹੀ ਇਨ੍ਹਾਂ ਨੇ 50 ਸਾਲ ਦੀ ਗੱਲ ਕੀਤੀ ਕਿ ਸਾਡੇ ਵਾਸਤੇ ਕੇਂਦਰ ਦੇ ਵਿਚ 50 ਸਾਲਾਂ ਵਿਚ ਇਹ ਕੁਝ ਹੋਇਆ । ਹੋਇਆ ਜ਼ਰੂਰ ਹੈ, ਕੁਝ ਪ੍ਰਾਪਤੀਆਂ ਵੀ ਹੋਈਆਂ ਹਨ, ਅਸੀਂ ਉਸਦੀ ਸਲਾਘਾ ਕਰਦੇ ਹਾਂ ਪਰ 50 ਸਾਲਾਂ ਵਿਚ ਜਿੰਨਾਂ ਕੁਝ ਹੋਣਾ ਚਾਹੀਦਾ ਸੀ ਉਹ ਨਹੀਂ ਹੋਇਆ ਮੇਰੇ ਵੀਰਾਂ ਨਾਲ ਜਿੰਨਾਂ ਖਿਲਵਾੜ ਹੋਇਆ ਔਰ ਜੇਕਰ ਇਹ ਚੰਗੀ ਤਰ੍ਹਾਂ, ਮਿਹਨਤ ਨਾਲ ਜਾਂ ਲਗਨ ਜਾਂ ਭਾਈਚਾਰੇ ਦੇ ਤੌਰ ਤੇ ਇਹ ਕੰਮ ਕਰਦੇ ਤਾਂ ਅੱਜ ਇਨ੍ਹਾਂ ਨੂੰ ਸਾਹਮਣੇ ਟੇਬਲਾਂ ਤੇ ਨਾ ਬੈਠਣਾ ਪੈਂਦਾ । ਇਸੇ ਕਰਕੇ ਕਿ ਜਦੋਂ ਵੀ ਦੁਨੀਆਂ ਦੇ ਵਿਚ ਕੋਈ ਕ੍ਰਾਂਤੀ ਆਈ ਹੈ, ਜਦੋਂ ਵੀ ਦੁਨੀਆਂ ਦੀ ਕੋਈ ਹਿਸਟਰੀ ਬਦਲਦੀ ਹੈ, ਉਹ ਗਰੀਬ ਲੋਕ ਹੀ ਬਦਲਦੇ ਹਨ, ਚਾਹੇ ਸਾਰੇ ਸੰਸਾਰ ਦੀ ਹਿਸਟਰੀ ਨੂੰ ਪੜ੍ਹ ਲਈਏ ਔਰ ਜਦੋਂ ਰਾਮ ਜੀ ਨੇ ਲੜਾਈ ਜਿੱਤੀ ਤੇ ਰਾਵਣ ਨਾਲ ਯੁੱਧ ਕੀਤਾ ਤਾਂ ਉਦੋਂ ਵੀ ਉਨ੍ਹਾਂ ਨਾਲ ਯਾਰੀ ਪਾਈ । ਜਦੋਂ ਕ੍ਰਿਸ਼ਨ ਨੇ ਯੁੱਧ ਜਿੱਤਿਆ ਤਾਂ ਉਨ੍ਹਾਂ ਨੇ ਵੀ ਗਰੀਬਾਂ ਨਾਲ ਯਾਰੀ ਪਾ ਕੇ ਫਿਰ ਜੰਗਾਂ ਜਿੱਤੀਆਂ । ਦੱਸਵੇਂ ਪਾਤਸ਼ਾਹ ਨੇ ਜਦੋਂ ਮੁਗਲਾਂ ਨਾਲ ਲੜਾਈ ਲੜੀ, ਉਨ੍ਹਾਂ ਨੇ ਵੀ ਇਨ੍ਹਾਂ ਲੋਕਾਂ ਨੂੰ ਅੰਮ੍ਰਿਤ ਛਕਾ ਕੇ, ਭਾਈ ਕਹਿ ਕੇ, ਰੰਘਰੇਟੇ ਗੁਰੂ ਕੇ ਬੇਟੇ ਕਹਿ ਕੇ ਮੁਗਲਾਂ ਦੀਆਂ ਜੜ੍ਹਾਂ ਪੰਜਾਬ ਦੇ ਵਿਚੋਂ ਪੁੱਟੀਆਂ । ਜੇ ਹੁਣ ਪੰਜਾਬ ਦੇ ਵਿਚ ਏਨੀ ਵੱਡੀ ਕ੍ਰਾਂਤੀ ਆਈ ਹੈ, ਭਾਰਤ ਦੇ ਵਿਚ ਕ੍ਰਾਂਤੀ ਆਈ ਹੈ, ਉਹ ਤਾਂ ਹੀ ਆਈ ਹੈ ਜਦੋਂ ਸਰਦਾਰ ਬਾਦਲ ਨੂੰ ਲੋਕਾਂ ਨੇ ਲੀਡਰ ਮੰਨਿਆ, ਔਰ ਪੰਜਾਬ ਦੇ ਵਿਚੋਂ ਲੋਕਾਂ ਨੇ ਕਾਂਗਰਸ ਦੀਆਂ ਜੜ੍ਹਾਂ ਪੁੱਟੀਆਂ ਅਤੇ ਇਸ ਕਰਕੇ ਲੋਕਾਂ ਨੇ ਪੰਜਾਬ ਵਿਚ ਇਹ ਕ੍ਰਾਂਤੀ ਲਿਆਂਦੀ । ਸੋ, ਜੇਕਰ ਇਨ੍ਹਾਂ ਨੇ ਕੁਝ ਕੀਤਾ ਹੁੰਦਾ ਤਾ ਮੇਰਾ ਖਿਆਲ ਹੈ ਕਿ ਏਡੀ ਵੱਡੀ ਕ੍ਰਾਂਤੀ ਨਾ ਆਉਂਦੀ । ਹੁਣ ਵੀ ਮੈਂ ਆਪਣੀ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਜਿਥੇ ਇਨ੍ਹਾਂ ਲੋਕਾਂ ਲਈ ਪ੍ਰਾਪਤੀਆਂ ਵਾਸਤੇ ਇੰਨਾਂ ਕੁਝ ਕੀਤਾ ਹੈ ਜਿਥੇ ਮਕਾਨਾਂ ਦੀ ਰਕਮ ਰੱਖੀ ਗਈ ਹੈ, ਜਿਥੇ ਸ਼ਗਨਾਂ ਦੀ ਸਕੀਮ ਸ਼ੁਰੂ ਕੀਤੀ ਹੈ ਜਾਂ ਇਨ੍ਹਾਂ ਵਾਸਤੇ ਹੋਰ ਕਈ ਭਲਾਈ ਦੀਆਂ ਜਾਂ ਵਜ਼ੀਫਿਆਂ ਦੀਆਂ ਗੱਲਾਂ ਤੇ ਹੋਰ ਵੀ ਕਈ ਗੱਲਾਂ ਕੀਤੀਆਂ ਹਨ, ਉਥੇ ਬੈਕਲਾਗ ਦੀ ਜਿਹੜੀ ਗੱਲ ਹੈ, ਜਿਹੜਾ ਕੰਮ ਇਨ੍ਹਾਂ ਦੇ ਕੋਲੋਂ 50 ਸਾਲ ਵਿਚ ਨਹੀਂ ਹੋਇਆ, ਉਹ ਹੁਣ ਅਸੀਂ ਪੂਰਾ ਕਰ ਲਈਏ । ਡਿਪਟੀ ਸਪੀਕਰ ਸਾਹਿਬ, ਜਿਥੇ ਜਿਥੇ ਚੰਗੀਆਂ ਪੋਸਟਾਂ ਹਨ, ਸਾਰੇ ਜ਼ਿਲ੍ਹਾ ਲੇਵਲ ਦੀਆਂ, ਜੇਕਰ ਉਨ੍ਹਾਂ ਨੂੰ ਅਸੀਂ ਪੂਰਾ ਕਰ ਦੇਈਏ ਤਾਂ ਫਿਰ ਦੁਨੀਆਂ ਦੀ ਹਿਸਟਰੀ ਦੀ ਕੋਈ ਸਰਕਾਰ, ਇਹੋ ਜਿਹੀ ਕੋਈ ਸਰਕਾਰ ਨਹੀਂ ਮਿਲੇਗੀ ਜਾਂ ਦੁਨੀਆਂ ਦੇ ਵਿਚ ਇਹੋ ਜਿਹੀ ਮਿਸਾਲ ਨਹੀਂ ਮਿਲੇਗੀ ਜਿਹੜੀ ਸਰਦਾਰ ਬਾਦਲ ਦੀ ਪੰਜਾਬ ਦੇ ਅੰਦਰੋਂ ਔਰ ਭਾਜਪਾ ਦੀ ਸਰਕਾਰ ਜਿਹੜੀ ਹੈ ਉਸ ਨੂੰ ਜਿਹੜੀ ਹਿਲਾ ਸਕੇ । ਜੋ ਦਲਿਤ ਵੀਰਾਂ ਦੇ ਵਰਗ ਦੇ ਅਫਸਰ ਹਨ, ਉਨ੍ਹਾਂ ਦੀ ਜਿਹੜੀ ਬਣਦੀ ਢੁਕਵੀਂ ਥਾਂ ਹੈ, ਉਹ ਡਿਪਾਰਟਮੈਂਟਵਾਈਜ਼ ਦਿੱਤੀ ਜਾਵੇ ਔਰ

[ਸਰਦਾਰ ਗੁਲਜ਼ਾਰ ਸਿੰਘ ਰਣੀਕੇ]
ਹੁਣ ਮੈਂ, ਡਿਪਟੀ ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਰਦਾ ਹਾਂ ਜਿਨ੍ਹਾਂ ਨੇ ਮੈਨੂੰ ਬਹੁਤ ਟਾਈਮ ਦਿੱਤਾ । ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹਿ ।

**Mr. Deputy Speaker** : Thank you very much. Captain Balbir Singh Bath.

**ਕੈਪਟਨ ਬਲਬੀਰ ਸਿੰਘ ਬਾਠ** (ਸ੍ਰੀ ਹਰਗੋਬਿੰਦਪੁਰ) : ਡਿਪਟੀ ਸਪੀਕਰ ਸਾਹਿਬ, ਧੰਨਵਾਦ ਕਿ ਤੁਸੀਂ ਮੈਨੂੰ ਗਵਰਨਰ ਐਡਰੈਸ ਤੇ ਮੇਰੇ ਬਹੁਤ ਸਤਿਕਾਰਯੋਗ ਸਾਥੀ, ਵੱਡੇ ਭਰਾ ਸਰਦਾਰ ਬਲਦੇਵ ਸਿੰਘ ਖਿਆਲਾ ਵੱਲੋਂ ਰੱਖੇ ਮਤੇ ਅਤੇ ਜਿਸਦੀ ਪ੍ਰੋੜ੍ਹਤਾ ਸ੍ਰੀ ਤਿਕਸ਼ਨ ਸੂਦ ਜੀ ਦੁਆਰਾ ਕੀਤੀ ਗਈ ਹੈ, ਉਸ ਤੇ ਬੋਲਣ ਦਾ ਸਮਾਂ ਦਿੱਤਾ ਹੈ । ਮੈਂ ਇਸ ਮਤੇ ਦੀ ਪੁਰਜ਼ੋਰ ਤਾਈਦ ਕਰਦਾ ਹਾਂ । ਡਿਪਟੀ ਸਪੀਕਰ ਸਾਹਿਬ, ਮੈਂ ਮਹਿਸੂਸ ਕਰਦਾ ਹਾਂ ਕਿ ਜੋ ਵੀ ਗਵਰਨਰ ਐਡਰੈਸ ਹੁੰਦਾ ਹੈ, ਉਹ ਕਿਸੇ ਵੀ ਸਰਕਾਰ, ਕਿਸੇ ਵੀ ਪਾਰਟੀ ਦੀ ਸੋਚ ਹੈ, ਉਸ ਦੇ ਮਨ ਦੀ ਖਾਹਿਸ਼ ਹੈ । ਉਹ ਸਰਕਾਰ ਲੋਕਾਂ ਪ੍ਰਤੀ ਕੀ ਕੰਮ ਕਰਨਾ ਚਾਹੁੰਦੀ ਹੈ, ਗਵਰਨਰ ਐਡਰੈਸ ਹਮੇਸ਼ਾ ਹੀ ਉਸਦੀ ਤਰਜਮਾਨ ਹੋਇਆ ਕਰਦਾ ਹੈ । ਮੈਂ ਇਹ ਗੱਲ ਮਾਣ ਨਾਲ ਕਹਿ ਸਕਦਾ ਹਾਂ ਕਿ ਜੋ ਉਨ੍ਹਾਂ ਦੇ ਮਨ ਦੀ ਤਰਜਮਾਨੀ ਹੈ, ਉਨ੍ਹਾਂ ਦੇ ਮਨ ਦੀ ਪੀੜ ਹੈ, ਜੋ ਉਨ੍ਹਾਂ ਦੇ ਮਨ ਵਿਚ ਲੋਕਾਂ ਤੀਕਰ ਗੱਲ ਲਿਜਾਉਣ ਦੀ ਖਾਹਿਸ਼ ਹੈ, ਉਸ ਨੂੰ ਭਲੀਭਾਂਤ ਬਾਖੂਬੀ ਜਿਵੇਂ ਸਾਡੇ ਬਹੁਤ ਸਿਆਣੇ, ਬਹੁਤ ਹੀ ਕਾਬਿਲ ਫਾਈਨਾਂਸ ਮਨਿਸਟਰ ਨੇ ਨੇਪਰੇ ਚਾੜ੍ਹਨ ਦੀ ਗੱਲ ਕੀਤੀ ਹੈ । ਮੈਂ ਉਨ੍ਹਾਂ ਨੂੰ ਇਸ ਗੱਲ ਦੀ ਵਧਾਈ ਦਿੰਦਾ ਹਾਂ । ਡਿਪਟੀ ਸਪੀਕਰ ਸਾਹਿਬ, ਜਦੋਂ ਮੈਂ ਇਹ ਗੱਲ ਕਰਦਾ ਹਾਂ, ਮੇਰਾ ਦਿਮਾਗ ਅਚਨਚੇਤ ਹੀ ਆਪਣੇ ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਤੇ ਉਨ੍ਹਾਂ ਦੇ ਜੀਵਨ ਕਾਲ ਵੱਲ, ਜੋ ਉਨ੍ਹਾਂ ਨੇ ਕੌਮ ਲਈ ਸੰਘਰਸ਼ ਕੀਤਾ ਹੈ, ਉਨ੍ਹਾਂ ਵੱਲ ਚਲਾ ਜਾਂਦਾ ਹੈ । ਕਿਸੇ ਫ਼ਿਲਮ ਦੇ ਬੋਲ ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ, ਸ਼ਾਇਦ ਤੁਹਾਨੂੰ ਚੇਤੇ ਹੋਣਗੇ, ਉਨ੍ਹਾਂ ਵੱਲ ਮੈਂ ਤੁਹਾਡਾ ਧਿਆਨ ਦਿਵਾਉਣਾ ਚਾਹੁੰਦਾ ਹਾਂ ।

'ਆਜ ਫ਼ਿਰ ਜੀਨੇ ਕੀ ਤਮੰਨਾ ਹੈ । ਆਜ ਫ਼ਿਰ ਮਰਨੇ ਕਾ ਇਰਾਦਾ ਹੈ ।'

ਇਹ ਉਨ੍ਹਾਂ ਦੇ ਜੀਵਨ ਕਾਲ ਤੇ ਢੁੱਕਦੇ ਹਨ । ਡਿਪਟੀ ਸਪੀਕਰ ਸਾਹਿਬ, ਭਾਵੇਂ ਮੈਂ ਗਵਰਨਰ ਸਾਹਿਬ ਦੇ ਐਡਰੈਸ ਤੇ ਬੋਲਣਾ ਹੈ ਪਰ ਫਾਈਨਾਂਸ ਮਨਿਸਟਰ ਨੇ ਜੋ ਮੁੱਖ ਮੰਤਰੀ ਸਾਹਿਬ ਦੇ ਮਨ ਦੀ ਤਰਜਮਾਨੀ ਕੀਤੀ ਹੈ, ਮੈਂ ਉਸ ਬਾਰੇ ਕਹਿਣੋਂ ਗੁਰੇਜ਼ ਨਹੀਂ ਕਰ ਸਕਦਾ । ਉਨ੍ਹਾਂ ਨੇ ਪੰਜਾਬ ਦੇ ਦੁਖਾਂਤ ਨੂੰ ਮੱਦੇ ਨਜ਼ਰ ਰੱਖਦਿਆਂ ਹੋਇਆਂ, ਪੰਜਾਬ ਦੀਆਂ ਮੁਸ਼ਕਿਲਾਂ ਨੂੰ ਮੱਦੇ ਨਜ਼ਰ ਰੱਖਦਿਆਂ ਹੋਇਆਂ ਜੋ ਬਜਟ ਪੇਸ਼ ਕੀਤਾ ਹੈ ਮੈਂ ਸਮਝਦਾ ਹਾਂ ਕਿ ਬਹੁਤ ਹੀ ਵਧਾਈ ਵਾਲਾ, ਬਹੁਤ ਹੀ ਉਸਾਰੂ ਬਜਟ ਹੈ, ਤੇ ਉਦਾਰਵਾਦੀ ਬਜਟ ਹੈ । ਮੈਂ ਇਹ ਸ਼ਬਦ ਕਹਿਣੋਂ ਗੁਰੇਜ਼ ਨਹੀਂ ਕਰਾਂਗਾ ਕਿ ਮੈਨੂੰ ਮਾਣ ਹੈ ਤੇ ਮੈਂ ਇਸ ਦੀ ਸ਼ਲਾਘਾ ਕਰਦਾ ਹਾਂ ।

*1.21 ਵਜੇ ਬਾਅਦ ਦੁਪਹਿਰ

(ਇਸ *ਸਮੇਂ ਸ੍ਰੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ ।)

ਸਪੀਕਰ ਸਾਹਿਬ, ਗਵਰਨਰ ਸਾਹਿਬ ਆਪਣੇ ਭਾਸ਼ਣ ਦੀ ਸ਼ੁਰੂਆਤ ਵਿੱਚ ਮੰਨਦੇ ਹਨ ਕਿ ਦੇਸ਼ ਨੂੰ ਆਜ਼ਾਦ ਹੋਇਆਂ 50 ਵਰ੍ਹੇ ਹੋ ਗਏ ਹਨ । ਮੈਨੂੰ ਮਾਣ ਹੈ ਕਿ ਭਾਵੇਂ ਦੇਸ਼ ਨੇ ਤਰੱਕੀ ਕੀਤੀ ਹੈ, ਬੜੀਆਂ ਉਲਾਂਘਾਂ ਭਰੀਆਂ ਹਨ, ਨਵੇਂ ਕਦਮ ਚੁੱਕੇ ਹਨ ਪਰ ਅੱਜ ਤੱਕ ਉਹ ਕੁਝ ਨਹੀਂ ਹੋਇਆ ਜੋ ਹੋਣਾ ਚਾਹੀਦਾ ਸੀ । ਉਨ੍ਹਾਂ ਨੇ ਮੰਨਿਆ ਹੈ ਕਿ ਬੜਾ ਕੁਝ ਕਰਨ ਵਾਲਾ ਬਾਕੀ ਹੈ । ਸਪੀਕਰ ਸਾਹਿਬ, ਆਪਾਂ ਆਪਣੇ ਰਾਜ ਕਾਲ ਨੂੰ ਲਈਏ, ਸਰਦਾਰ ਸਾਹਿਬ ਦੇ ਡੇਢ ਸਾਲ ਦੇ ਰਾਜ ਨੂੰ ਲਈਏ ਤਾਂ ਜਿਨ੍ਹਾਂ ਹਾਲਤਾਂ ਵਿੱਚ ਉਨ੍ਹਾਂ ਨੇ ਪੰਜਾਬ ਦੀ ਵਾਗਡੋਰ ਸੰਭਾਲੀ, ਉਹ ਸਾਡੇ ਜ਼ਿਹਨ ਵਿੱਚ ਹਨ ਲੋਕਾਂ ਨੇ ਜਿਹੜਾ ਫਤਵਾ ਦਿੱਤਾ, ਸਰਦਾਰ ਬਾਦਲ ਨੂੰ ਦਿੱਤਾ, ਅਕਾਲੀ ਦਲ ਭਾਰਤੀ ਜਨਤਾ ਪਾਰਟੀ ਦੀ ਸਰਕਾਰ ਨੂੰ ਦਿੱਤਾ । ਜੋ ਅਸਲੀ ਮਾਅਨਿਆਂ ਵਿੱਚ ਜ਼ਮਹੂਰੀਅਤ ਹੈ, ਡੈਮੋਕਰੇਸੀ ਹੈ, ਉਹ ਸਾਰਿਆਂ ਦੇ ਸਾਹਮਣੇ ਹੈ । ਅੱਜ ਤੱਕ, ਸਪੀਕਰ ਸਾਹਿਬ, ਜੋ ਜ਼ਿਮਨੀ ਚੋਣਾਂ ਹੋਈਆਂ ਹਨ, ਜਿਨੀਆਂ ਵੀ ਹੋਈਆਂ ਹਨ, ਉਨ੍ਹਾਂ ਵਿੱਚ ਜੋ ਫਤਵਾ ਲੋਕਾਂ ਨੇ ਦਿੱਤਾ ਹੈ, ਉਹ ਤੁਹਾਡੇ ਸਾਹਮਣੇ ਹੈ । ਮੈਂ ਬੜੇ ਮਾਣ ਨਾਲ ਕਹਿ ਸਕਦਾ ਹਾਂ ਕਿ ਉਨ੍ਹਾਂ ਸਾਰੀਆਂ ਜ਼ਿਮਨੀ ਚੋਣਾਂ ਵਿੱਚ ਲੋਕਾਂ ਨੇ ਸਰਕਾਰ ਨੂੰ ਭਰਪੂਰ ਫਤਵਾ ਦਿੱਤਾ ਹੈ । ਸਰਦਾਰ ਬਾਦਲ ਦੀ ਅਕਾਲੀ ਦਲ ਅਤੇ ਭਾਜਪਾ ਸਰਕਾਰ ਦੀਆਂ ਨੀਤੀਆਂ ਨੂੰ ਮਾਨਤਾ ਦਿੱਤੀ ਹੈ । ਮੈਂ ਇਸ ਦੀ ਸ਼ਲਾਘਾ ਕਰਨੋਂ ਨਹੀਂ ਰਹਿ ਸਕਦਾ । ਹੁਣੇ ਹੋਈਆਂ ਪੰਚਾਇਤ ਚੋਣਾਂ ਵਿੱਚ ਜੋ ਪ੍ਰਾਪਤੀਆਂ ਅਕਾਲੀ ਦਲ-ਭਾਜਪਾ ਸਰਕਾਰ ਨੇ ਕੀਤੀਆਂ ਹਨ ਉਹ ਤੁਹਾਡੇ ਸਾਹਮਣੇ ਹਨ । ਮੈਂ ਸਮੇਂ ਨੂੰ ਮੱਦੇ ਨਜ਼ਰ ਰੱਖਦੇ ਹੋਏ ਇਸ ਦਾ ਵੇਰਵਾ ਨਹੀਂ ਦੇਵਾਂਗਾ ।

ਸਪੀਕਰ ਸਾਹਿਬ, ਕੁਝ ਸ਼ਬਦ ਮੈਂ ਸੈਂਟਰ ਸਟੇਟ ਪਾਲਿਸੀ ਬਾਰੇ ਕਹਿਣ ਦੀ ਇਜਾਜ਼ਤ ਲਵਾਂਗਾ । ਮੈਂ ਮਾਣ ਨਾਲ ਕਹਿ ਸਕਦਾ ਹਾਂ ਕਿ ਇਸ ਡੇਢ ਸਾਲ ਦੇ ਸਮੇਂ ਵਿੱਚ ਸੂਬੇ ਦੇ ਸਬੰਧ, ਅਸੀਂ ਪਹਿਲਾਂ ਜਿਨ੍ਹਾਂ ਦੀ ਗੱਲ ਕਰਦੇ ਰਹੇ ਹਾਂ ਕਿ ਸੂਬੇ ਨੂੰ ਵੱਧ ਅਧਿਕਾਰ ਮਿਲਣੇ ਚਾਹੀਦੇ ਹਨ, ਉਸ ਬਾਰੇ ਸਰਦਾਰ ਬਾਦਲ ਦੀ ਅਗਵਾਈ ਹੇਠ ਜੋ ਨਰੋਈਆਂ ਪ੍ਰਾਪਤੀਆਂ ਸਾਡੇ ਸੂਬੇ ਨੇ ਕੀਤੀਆਂ ਹਨ, ਉਹ ਸਾਡੇ ਸਾਹਮਣੇ ਹਨ । ਮੈਂ ਬਹੁਤਾ ਡਿਟੇਲ ਵਿੱਚ ਨਾ ਜਾਵਾਂ । ਇਨ੍ਹਾਂ ਗੱਲਾਂ ਬਾਰੇ ਚੰਗੀ ਤਰ੍ਹਾਂ ਵੇਰਵੇ ਨਾਲ ਬਹਿਸ ਹੋ ਚੁੱਕੀ ਹੈ । ਮੈਂ ਥੋੜ੍ਹੀਆਂ ਗੱਲਾਂ ਕਹਿ ਕੇ ਆਪਣੀ ਗੱਲ ਖ਼ਤਮ ਕਰਨੀ ਚਾਹਾਂਗਾ । 8,500 ਕਰੋੜ ਰੁਪਏ ਦਾ ਕਰਜ਼ਾ ਸੈਂਟਰ ਦੀ ਸਰਕਾਰ ਨੇ ਪੰਜਾਬ ਦਾ ਮੁਆਫ ਕੀਤਾ ਹੈ, ਅਰਥ ਸਟੇਸ਼ਨ ਮੁਹਾਲੀ ਵਿਖੇ ਲਗਾਉਣ ਦਾ ਫੈਸਲਾ ਕੀਤਾ ਹੈ । ਜਲੰਧਰ ਵਿਚ ਸਾਇੰਸ ਸਿਟੀ ਕਾਇਮ ਕਰਨ ਦਾ ਫੈਸਲਾ ਕੀਤਾ ਹੈ, ਅੰਮ੍ਰਿਤਸਰ ਸ਼ਹਿਰ ਦੇ ਵਿਚ ਇੰਟਰਨੈਸ਼ਨਲ ਹਵਾਈ ਅੱਡਾ ਦੇਣ ਦਾ ਫੈਸਲਾ ਕੀਤਾ ਹੈ ਅਤੇ ਬਹੁਤ ਸਾਰੀ ਇੰਡਸਟਰੀ ਪਟਿਆਲਾ ਅਤੇ ਹੋਰ ਜਗ੍ਹਾ ਬਠਿੰਡਾ ਵਗੈਰਾ ਵਿਚ ਦੇਣ ਦਾ ਫੈਸਲਾ ਕੀਤਾ ਹੈ । ਪੰਜਾਬ ਵਿਚ ਆਉਣ ਵਾਲੇ ਸਮੇਂ ਵਿਚ 12,000 ਕਰੋੜ ਰੁਪਏ ਦਾ ਪ੍ਰਾਜੈਕਟ ਬਠਿੰਡਾ ਵਿਖੇ ਆਇਲ ਰੀਫਾਈਨਰੀ ਦਾ ਲਗਾਉਣ ਦਾ ਫੈਸਲਾ ਕੀਤਾ ਗਿਆ ਹੈ । ਇਹ ਸਾਰਾ ਕੁਝ, ਇਹ ਸਾਰੀਆਂ ਪ੍ਰਾਪਤੀਆਂ ਸੈਂਟਰ ਦੀ ਸਰਕਾਰ ਨਾਲ ਸਟੇਟ ਦੇ ਸਬੰਧ ਅੱਛੇ ਹੋਣ ਕਰਕੇ ਹੋਇਆ ਹੈ । ਇਹ ਬਾਦਲ ਸਾਹਿਬ ਦੀ ਅਗਵਾਈ ਵਿਚ ਹੋਇਆ ਹੈ । ਮੈਂ ਉਨ੍ਹਾਂ ਨੂੰ ਨਮਸਕਾਰ ਕਰਦਾ ਹਾਂ । ਪੰਜਾਬ ਵਿਚ ਖੇਤੀਬਾੜੀ ਕਾਫੀ ਮਾਤਰਾ ਵਿਚ ਹੁੰਦੀ ਹੈ ਅਤੇ ਖੇਤੀਬਾੜੀ ਪੰਜਾਬ ਦੀ ਆਰਥਿਕਤਾ ਦੀ ਰੀੜ ਦੀ ਹੱਡੀ ਦਾ ਕੰਮ ਕਰਦੀ ਹੈ । ਹਾਊਸ ਦੇ 117 ਮੈਂਬਰ ਸਾਹਿਬਾਨ ਵਿਚੋਂ ਬਹੁਤ

[ਕੈਪਟਨ ਬਲਬੀਰ ਸਿੰਘ ਬਾਠ]

ਸਾਰੇ ਮੈਂਬਰਜ਼ ਦਾ ਖੇਤੀਬਾੜੀ ਨਾਲ ਸਬੰਧ ਹੈ ਪਰ ਮੈਨੂੰ ਕਹਿੰਦੇ ਹੋਏ ਅਫਸੋਸ ਹੁੰਦਾ ਹੈ ਕਿ ਖੇਤੀਬਾੜੀ ਦੇ ਵਾਸਤੇ ਸਰਕਾਰਾਂ ਵੱਲੋਂ ਘੱਟ ਕੰਮ ਕੀਤਾ ਗਿਆ ਹੈ। ਬੇਸ਼ਕ ਪੰਜਾਬ ਦੇਸ਼ ਦੇ ਅੰਨ ਭੰਡਾਰ ਦੇ ਵਿਚ 50% ਹਿੱਸਾ ਪੈਦਾਵਾਰ ਦਾ ਦਿੰਦਾ ਹੈ ਪਰ ਐਗਰੀਕਲਚਰ ਦੇ ਖੇਤਰ ਵਿਚ ਕਿਸਾਨ ਦੀ ਹਾਲਤ ਮਾੜੀ ਹੈ। ਕਿਸਾਨ ਨੂੰ ਸੇਮ ਦੀ ਮਾਰ ਥੱਲੇ ਬੜਾ ਨੁਕਸਾਨ ਹੁੰਦਾ ਹੈ ਅਤੇ ਇਸ ਨਾਲ ਫਸਲ ਦੀ ਕਾਫੀ ਤਬਾਹੀ ਹੁੰਦੀ ਹੈ ਪਰ ਫਿਰ ਵੀ ਸਾਡੀ ਸਰਕਾਰ ਨੇ ਯਤਨ ਕਰਕੇ ਕਿਸਾਨਾਂ ਦੇ ਹਿੱਤਾਂ ਵਾਸਤੇ ਕੁਝ ਕਦਮ ਚੁੱਕੇ ਹਨ ਤਾਂਕਿ ਕਿਸਾਨਾਂ ਦੇ ਦੁੱਖ ਅਤੇ ਤਕਲੀਫ ਦੂਰ ਹੋ ਸਕਣ। ਸੇਮ ਦੀ ਸਮੱਸਿਆ ਨੂੰ ਹੱਲ ਕਰਨ ਲਈ ਸਰਕਾਰ ਵਲੋਂ ਕਦਮ ਚੁੱਕੇ ਗਏ ਹਨ। ਹੁਣ ਮੈਂ ਆਪਣੇ ਹਲਕੇ ਦੀ ਗੱਲ ਕਰਦਾ ਹਾਂ।

**ਸ੍ਰੀ ਸਪੀਕਰ :** ਕੈਪਟਨ ਸਾਹਿਬ, ਵਾਈਂਡ ਅੱਪ ਕਰੋ।

**ਕੈਪਟਨ ਬਲਬੀਰ ਸਿੰਘ ਬਾਠ :** ਬਸ, ਸਪੀਕਰ ਸਾਹਿਬ, ਹੁਣ ਮੈਂ ਵਾਈਂਡ ਅੱਪ ਕਰਨ ਵਾਲਾ ਹਾਂ ਅਤੇ 2-3 ਗੱਲਾਂ ਜਿਹੜੀਆਂ ਜ਼ਰੂਰੀ ਹਨ ਉਹ ਮੈਂ ਆਪਣੇ ਹਲਕੇ ਦੀਆਂ ਕਰਨਾ ਚਾਹੁੰਦਾ ਹਾਂ। ਫੇਰ ਮੈਂ ਆਪਣਾ ਭਾਸ਼ਣ ਖਤਮ ਕਰਾਂਗਾ ਅਤੇ ਆਪਣੀ ਸੀਟ ਲਵਾਂਗਾ। ਸੋ, ਮੇਰਾ ਹਲਕਾ ਇਕ ਪਾਸੇ ਬੇਟ ਦਾ ਏਰੀਆ ਹੈ ਅਤੇ ਦੂਜੇ ਪਾਸੇ ਪਲੇਨ ਏਰੀਆ ਹੈ ਅਤੇ ਸਾਰਾ ਇਲਾਕਾ ਖੇਤੀਬਾੜੀ ਤੇ ਨਿਰਭਰ ਕਰਦਾ ਹੈ।

ਮੇਰੇ ਇਲਾਕੇ ਦੇ ਵਿਚ ਕੋਈ ਇੰਡਸਟਰੀ ਨਹੀਂ ਹੈ। ਉਥੇ ਜਿਹੜੀ ਰਾਈਸ ਸ਼ੈਲਿੰਗ ਦੀ ਇੰਡਸਟਰੀ ਸੀ, ਉਹ ਸੈਂਟਰ ਦੀ ਸਰਕਾਰ ਦੀ ਮਿਸਮੈਨੇਜਮੈਂਟ ਹੋਣ ਕਰਕੇ ਖਤਮ ਹੋ ਗਈ ਹੈ ਅਤੇ 100 ਰਾਈਸ ਸ਼ੈਲਿੰਗ ਦੀਆਂ ਮਿੱਲਾਂ ਪਜਾਬ ਵਿਚ ਬੰਦ ਪਈਆਂ ਹਨ। ਇਥੇ ਕੋਈ ਖੰਡ ਦੀ ਮਿੱਲ ਨਹੀਂ ਹੈ ਔਰ ਜਿਹੜੀਆਂ ਖੰਡ ਦੀਆਂ ਮਿੱਲਾਂ ਹਨ, ਉਹ ਦੂਰ ਹਨ। ਇਸ ਲਈ ਮੈਂ ਸਮਝਦਾ ਹਾਂ ਕਿ ਖੇਤੀ ਨੂੰ ਬਚਾਉਣ ਲਈ ਸ਼ੂਗਰ ਮਿੱਲ ਦਾ ਹੋਣਾ ਬੜਾ ਲਾਜ਼ਮੀ ਹੈ। ਰਾਈਸ ਸ਼ੈਲਰਜ਼ ਦਾ ਹੋਣਾ ਬੜਾ ਜ਼ਰੂਰੀ ਹੈ, ਤਦ ਹੀ ਖੇਤੀਬਾੜੀ ਮਜ਼ਬੂਤ ਹੋ ਸਕਦੀ ਹੈ। ਲਿੰਕ ਰੋਡਜ਼ ਦੀ ਰੀਪੇਅਰ ਸਰਕਾਰ ਵੱਲੋਂ ਕੀਤੀ ਗਈ ਅਤੇ ਇਹ ਕਿਸ ਲੈਵਲ ਤੱਕ ਕੀਤੀ ਗਈ, ਇਸ ਬਾਰੇ ਅਖਬਾਰਾਂ ਦੇ ਵਿਚ ਕਾਫੀ ਕੁਝ ਆਇਆ ਹੈ। ਮੇਰੇ ਹਲਕੇ ਵਿਚ ਕੋਈ ਵਧੀਆ ਸਕੂਲ ਨਹੀਂ ਹੈ ਅਤੇ ਨਾ ਕੋਈ ਕਾਲਜ ਹੈ। ਜਿਹੜੇ ਪ੍ਰਾਇਮਰੀ ਅਤੇ ਹਾਈ ਸਕੂਲ ਹਨ, ਉਨ੍ਹਾਂ ਦੀਆਂ ਬਿਲਡਿੰਗਾਂ ਨਹੀਂ ਹਨ। ਜੇਕਰ ਬਿਲਡਿੰਗਾਂ ਹਨ ਤਾਂ ਉਹ ਖੰਡਰ ਬਣ ਗਈਆਂ ਹਨ ਅਤੇ ਜੇਕਰ ਸਕੂਲ ਹਨ ਤਾਂ ਮਾਸਟਰਜ਼ ਨਹੀਂ ਹਨ। ਕੋਈ ਨਵਾਂ ਸਕੂਲ ਨਹੀਂ ਖੋਲ੍ਹਿਆ ਗਿਆ। ਇਸ ਪਾਸੇ ਮੈਂ ਸਰਕਾਰ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ। ਮੈਂ ਹੋਰ ਕੁਝ ਨਾ ਕਹਿੰਦਾ ਹੋਇਆ ਅਤੇ ਵਕਤ ਨੂੰ ਦੇਖਦੇ ਹੋਏ ਏਨੀ ਗੱਲ ਕਹਾਂਗਾ ਕਿ ਜਿਹੜਾ ਗਵਰਨਰ ਸਾਹਿਬ ਦਾ ਐਡਰੈਸ ਇਥੇ ਹਾਊਸ ਵਿਚ ਪੇਸ਼ ਕੀਤਾ ਗਿਆ ਹੈ ਅਤੇ ਬਜਟ ਪੇਸ਼ ਕੀਤਾ ਗਿਆ ਸੀ, ਉਸ ਦੇ ਵਿਚੋਂ ਲੋਕਾਂ ਦੀ ਰੋਜ਼ੀ ਰੋਟੀ ਦਾ ਪ੍ਰਬੰਧ ਕੀਤਾ ਜਾਣਾ ਚਾਹੀਦਾ ਹੈ, ਤਦ ਹੀ ਅੱਛਾ ਲਗਦਾ ਹੈ। ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਇਸ ਐਡਰੈਸ ਦੀ ਤਾਈਦ ਕਰਦਾ ਹਾਂ।

ਸਰਦਾਰ ਤਾਰਾ ਸਿੰਘ ਲਾਡਲ (ਆਨੰਦਪੁਰ ਸਾਹਿਬ) : ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਇਸ ਗਵਰਨਰ ਸਾਹਿਬ ਦੇ ਐਡਰੈਸ ਉਤੇ ਬੋਲਣ ਲਈ ਸਮਾਂ ਦਿੱਤਾ ਹੈ ਜਿਹੜਾ ਇਥੇ ਹਾਊਸ ਦੇ ਵਿਚ 24 ਮਾਰਚ, 1998 ਨੂੰ ਸਾਡੇ ਗਵਰਨਰ ਸਾਹਿਬ ਨੇ ਪੇਸ਼ ਕੀਤਾ ਸੀ ।

**Mr. Speaker** : Sardar Tara Singh Ladal would continue his speech on 6th July, 1998. The House stands adjourned till 10.00 A.M. on Monday, the 6th July, 1998.

*1.30 P.M.

(The Sabha then adjourned* till 10.00 A.M. on Monday, the 6th July, 1998)

———

# APPENDIX

# TO

# PUNJAB VIDHAN SABHA DEBATES

*3rd July, 1998*

Vol. V No. 11

## STARRED QUFSTIONS AND ANSWERS

---

### ਬੁਢਾਪਾ ਪੈਨਸ਼ਨ ਦੇਣਾ

* 1083. **ਕਾਮਰੇਡ ਹਰਦੇਵ ਸਿੰਘ ਅਰਸ਼ੀ:** ਕੀ ਸਮਾਜਿਕ ਸੁਰੱਖਿਆ ਅਤੇ ਇਸਤਰੀ ਤੇ ਬਾਲ ਵਿਕਾਸ ਮੰਤਰੀ ਕ੍ਰਿਪਾ ਕਰਕੇ ਦੱਸਣਗੇ ਕਿ —

(ੳ) ਉਹਨਾਂ ਇਸਤਰੀਆਂ ਦੀ ਜ਼ਿਲ੍ਹਾਵਾਰ ਗਿਣਤੀ ਕਿੰਨੀ ਹੈ ਜਿਹਨਾਂ ਨੂੰ 12-2-97 ਤੋਂ ਮਿਤੀ ਅੰਤ ਤੱਕ ਸਰਕਾਰ ਦੁਆਰਾ ਬੁਢਾਪਾ ਪੈਨਸ਼ਨਾਂ ਮੰਨਜ਼ੂਰ ਕੀਤੀਆਂ ਗਈਆਂ ਹਨ ਅਤੇ ਉਕਤ ਸ਼ਮੇਂ ਦੇ ਦੌਰਾਨ ਸਰਕਾਰ ਦੁਆਰਾ ਰੱਦ ਕੀਤੀਆਂ ਗਈਆਂ ਦਰਖ਼ਾਸਤਾਂ ਦੀ ਜ਼ਿਲ੍ਹਾਵਾਰ ਗਿਣਤੀ ਕਿੰਨੀ ਹੈ ।

(ਅ) ਕੀ ਸਰਕਾਰ ਨੇ ਬੁਢਾਪਾ ਪੈਨਸ਼ਨ ਦੀਆਂ ਕੁਝ ਦਰਖਾਸ਼ਤਾਂ ਇਸ ਆਧਾਰ ਤੇ ਵੀ ਰੱਦ ਕਰ ਦਿੱਤੀਆਂ ਹਨ ਕਿ ਵੋਟਰ ਸੂਚੀਆਂ ਅਨੁਸਾਰ ਅਜਿਹੇ ਬਿਨੈਕਾਰਾਂ ਦੀ ਉਮਰ ਘੱਟੋ-ਘੱਟ ਲੋੜੀਂਦੀ ਨਾਲੋਂ ਘੱਟ ਸੀ ?

**ਬੀਬੀ ਜਗੀਰ ਕੌਰ** (ਸਮਾਜਿਕ ਸੁਰੱਖਿਆ ਅਤੇ ਇਸਤਰੀਆਂ ਅਤੇ ਬੱਚਿਆਂ ਦਾ ਵਿਕਾਸ ਵਿਭਾਗ, ਪੰਜਾਬ): (ੳ) ਅਨੁਲੱਗ-1 ਅਨੁਸਾਰ

(ਅ) ਹਾਂ ਜੀ ।

ਅਨੁਲੱਗ-1

ਮਿਤੀ 12-2-97 ਤੋਂ 8-7-98 ਤੱਕ ਜ਼ਿਲ੍ਹਾਵਾਰ ਉਹਨਾਂ ਇਸਤਰੀਆਂ ਦੀ ਗਿਣਤੀ ਜਿਹਨਾਂ ਨੂੰ ਬੁਢਾਪਾ ਪੈਨਸ਼ਨ ਮੰਨਜ਼ੂਰ ਕੀਤੀ ਗਈ ਹੈ ਅਤੇ ਇਸ ਸਮੇਂ ਦੌਰਾਨ ਰੱਦ ਕੀਤੀਆਂ ਗਈਆਂ ਅਰਜ਼ੀਆਂ ਦੀ ਗਿਣਤੀ: —

| ਲੜੀ ਨੰ: | ਜ਼ਿਲ੍ਹੇ ਦਾ ਨਾਮ | 12-2-97 ਤੋਂ 8-7-98 ਤੱਕ ਉਹਨਾਂ ਇਸਤਰੀਆਂ ਦੀ ਗਿਣਤੀ ਜਿਹਨਾਂ ਨੂੰ ਬੁਢਾਪਾ ਪੈਨਸ਼ਨ ਮੰਨਜ਼ੂਰ ਕੀਤੀ ਗਈ ਹੈ। | ਮਿਤੀ 12-2-97 ਤੋਂ 8-7-98 ਤੱਕ ਬੁਢਾਪਾ ਪੈਨਸ਼ਨ ਦੀਆਂ ਰੱਦ ਕੀਤੀਆਂ ਅਰਜ਼ੀਆਂ ਦੀ ਗਿਣਤੀ ਵਾਸਤੇ ਮਰਦ ਤੇ ਔਰਤਾਂ। |
|---|---|---|---|
| 1 | 2 | 3 | 4 |
| 1. | ਅੰਮ੍ਰਿਤਸਰ .. | 3,827 | 92,058 |
| 2. | ਬਠਿੰਡਾ .. | 4,515 | 38,194 |
| 3. | ਫਰੀਦਕੋਟ .. | 4,665 | 20,279 |
| 4. | ਫਿਰੋਜ਼ਪੁਰ .. | 2,430 | 61,887 |
| 5. | ਫਤਿਹਗੜ੍ਹ ਸਾਹਿਬ .. | 2,078 | 10,851 |
| 6. | ਗੁਰਦਾਸਪੁਰ .. | 4,719 | 38,703 |
| 7. | ਹੁਸ਼ਿਆਰਪੁਰ .. | 7,550 | 9,875 |
| 8. | ਜਲੰਧਰ .. | 9,357 | 1,947 |
| 9. | ਕਪੂਰਥਲਾ .. | 7,917 | 6,694 |
| 10. | ਲੁਧਿਆਣਾ .. | 7,815 | 40,417 |
| 11. | ਮਾਨਸਾ .. | 3,920 | 22,352 |
| 12. | ਮੁਕਤਸਰ .. | 2,963 | 17,810 |
| 13. | ਮੋਗਾ .. | 7,697 | 7,992 |
| 14. | ਨਵਾਂ ਸ਼ਹਿਰ .. | 5,907 | 18,168 |
| 15. | ਪਟਿਆਲਾ .. | 5,191 | 2,411 |
| 16. | ਰੋਪੜ .. | 8,103 | 38,524 |
| 17. | ਸੰਗਰੂਰ .. | 6,402 | 86,226 |
| | ਜੋੜ .. | 95,956 | 5,20,388 |

## ਹੋਲੀ ਦੇ ਤਿਉਹਾਰ ਤੇ ਪ੍ਰਮਾਣਿਕ ਰੰਗ ਦੀ ਵਰਤੋਂ

* 1062. **ਸ੍ਰੀ ਤਿਕਸ਼ਨ ਸੂਦ:** ਕੀ ਖੁਰਾਕ ਅਤੇ ਸਪਲਾਈਜ਼ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਯਕੀਨੀ ਬਣਾਉਣ ਲਈ ਕਿ ਰਾਜ ਵਿਚ ਹੋਲੀ ਦੇ ਤਿਉਹਾਰ ਤੇ ਕੇਵਲ ਚੰਗੀ ਕਿਸਮ ਦਾ ਹੀ ਰੰਗ ਵਰਤਿਆ ਜਾਵੇਗਾ, ਕੋਈ ਨੀਤੀ ਤਿਆਰ ਕਰਨ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਉਸ਼ਦੇ ਵੇਰਵੇ ਕੀ ਹਨ ਅਤੇ ਉਕਤ ਤਜਵੀਜ਼ ਨੂੰ ਕਦੋਂ ਤੱਕ ਅਮਲੀ ਰੂਪ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਸ੍ਰੀ ਮਨੋਰੰਜਨ ਕਾਲੀਆ:** ਨਹੀਂ ਜੀ।

758—5-11—98—305 ਕਾਪੀਆਂ—ਪੰਜਾਬ ਸਰਕਾਰ ਪ੍ਰੈਸ, ਪਟਿਆਲਾ।

# PUNJAB VIDHAN SABHA

## DEBATES

*6th July, 1998*

Vol. V—No. 12

OFFICIAL REPORT

CONTENTS

*Monday, the 6th July, 1998*



---

**Punjab Vidhan Sabha Secretariat, Chandigarh.**

Price: Rs......

P.

# PUNJAB VIDHAN SABHA

*Monday, the 6th July, 1998*

*The Vidhan Sabha met in the Punjab Vidhan Sabha Hall, Vidhan Bhawan, Chandigarh, at 10.00 A. M. Mr. Speaker (Sardar Charnjit Singh Atwal) in the Chair.*

## STARRED QUESTIONS AND ANSWERS

**ਸ੍ਰੀ ਸਪੀਕਰ** ਸਰਦਾਰ ਅਜੀਤ ਇੰਦਰ ਸਿੰਘ ਮੋਫਰ ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** ਸਪੀਕਰ ਸਾਹਿਬ, ਉਹ ਮੈਨੂੰ ਅਥਾਰਿਟੀ ਦੇ ਗਏ ਹਨ ਅਤੇ ਤੁਹਾਡੇ ਕੋਲ ਪਹੁੰਚ ਚੁੱਕੀ ਹੈ ।

**ਸ੍ਰੀ ਸਪੀਕਰ** ਹਾਂ ਜੀ, ਚਾਵਲਾ ਜੀ, ਪੁੱਛੋ ।

———

### ਅੰਮ੍ਰਿਤਸਰ ਸ਼ਹਿਰ ਵਿਚ ਪ੍ਰਾਈਵੇਟ ਇਮਾਰਤਾਂ ਵਿਚ ਸਥਿਤ ਸਕੂਲਾਂ ਦੀ ਗਿਣਤੀ

*1231. ਸਰਦਾਰ ਅਜੀਤ ਇੰਦਰ ਸਿੰਘ ਮੋਫਰ (ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ ਵਲੋਂ ਪੇਸ਼ ਕੀਤਾ ਗਿਆ) ਕੀ ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਕੀ ਇਹ ਠੀਕ ਹੈ ਕਿ ਅੰਮ੍ਰਿਤਸਰ ਸ਼ਹਿਰ ਵਿਚ ਇਸ ਸਮੇਂ ਕੋਈ ਸਰਕਾਰੀ ਪ੍ਰਾਇਮਰੀ ਸਕੂਲ ਪ੍ਰਾਈਵੇਟ ਇਮਾਰਤਾਂ ਵਿਚ ਚਲ ਰਹੇ ਹਨ; ਜੇਕਰ ਅਜਿਹਾ ਹੋਵੇ, ਤਾਂ ਅਜਿਹਾ ਹਰ ਇਕ ਸਕੂਲ ਕਿੱਥੇ-ਕਿੱਥੇ ਹੈ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਸਕੂਲਾਂ ਵਿਚ ਇਸ ਸਮੇਂ ਵਿਦਿਆਰਥੀਆਂ ਅਤੇ ਅਧਿਆਪਕਾਂ ਦੀ ਗਿਣਤੀ ਕਿੰਨੀ ਕਿੰਨੀ ਹੈ;

(ੲ) ਕੀ ਵਿਦਿਆਰਥੀਆਂ ਅਤੇ ਅਧਿਆਪਕਾਂ ਦਾ ਅਨੁਪਾਤ ਉਪਰੋਕਤ ਭਾਗ (ੳ) ਵਿਚ ਵਰਣਿਤ ਸਕੂਲਾਂ ਦੇ ਨਿਰਧਾਰਿਤ ਨਾਰਮਜ਼ ਮੁਤਾਬਿਕ ਹੈ; ਜੇਕਰ ਨਹੀਂ, ਤਾਂ ਇਸ ਦੇ ਕਾਰਣ ਕੀ ਹਨ;

(ਸ) ਕੀ ਸਰਕਾਰ ਨੂੰ ਸਾਲ 1994-95 ਦੇ ਦੌਰਾਨ ਸਬੰਧਤ ਮਹੱਲੇ ਦੇ ਲੋਕਾਂ ਤੋਂ ਉਪਰੋਕਤ ਭਾਗ (ੳ) ਵਿਚ ਵਰਣਿਤ ਸਕੂਲਾਂ ਵਿਚੋਂ ਕਿਸੇ ਸਕੂਲ ਨੂੰ ਆਪਣੀ ਮੌਜੂਦਾ ਥਾਂ ਤੋਂ ਕਿਸੇ ਹੋਰ ਥਾਂ ਤੇ ਬਦਲਣ ਸਬੰਧੀ ਕੋਈ ਸ਼ਿਕਾਇਤਾਂ ਪ੍ਰਾਪਤ ਹੋਈਆਂ ਹਨ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਤੇ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ ?

**ਸਰਦਾਰ ਤੋਤਾ ਸਿੰਘ** : (ੳ) ਜੀ ਹਾਂ, ਇਸ ਸਮੇਂ ਅੰਮ੍ਰਿਤਸਰ ਸ਼ਹਿਰ ਵਿੱਚ 13 ਅਜਿਹੇ ਸਕੂਲ ਹਨ, ਜੋ ਕਿਰਾਏ ਦੀਆਂ ਇਮਾਰਤਾਂ ਵਿੱਚ ਚੱਲ ਰਹੇ ਹਨ । ਇਨ੍ਹਾਂ ਸਕੂਲਾਂ ਦੀ ਸੂਚੀ ਅਨੁਲੱਗ 'ੳ' ਤੇ ਪਈ ਹੈ ।

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਸਕੂਲਾਂ ਵਿੱਚ ਇਸ ਸਮੇਂ ਵਿਦਿਆਰਥੀਆਂ ਅਤੇ ਅਧਿਆਪਕਾਂ ਦੇ ਵੇਰਵੇ ਅਨੁਲੱਗ 'ੳ' ਤੇ ਦਰਸਾਏ ਗਏ ਹਨ ।

(ੲ) ਨਹੀਂ ਜੀ । ਇਨ੍ਹਾਂ ਵਿੱਚੋਂ ਬਹੁਤੇ ਸਕੂਲਾਂ ਵਿੱਚ ਅਧਿਆਪਕਾਂ ਦੀ ਗਿਣਤੀ ਨਾਰਮਜ਼ ਦੇ ਮੁਤਾਬਿਕ ਨਹੀਂ ਹੈ । ਇਸ ਦਾ ਕਾਰਨ ਅਧਿਆਪਕਾਂ ਦਾ ਪਿੰਡਾਂ ਦੇ ਸਕੂਲਾਂ ਵਿੱਚੋਂ ਸ਼ਹਿਰਾਂ ਦੇ ਸਕੂਲਾਂ ਵਿੱਚ ਆਸਾਮੀ ਸਮੇਤ ਜਾਂ ਡੈਪੂਟੇਸ਼ਨ ਤੇ ਬਦਲਣਾ ਹੈ ।

(ਸ) ਸਾਲ 1994-95 ਵਿੱਚ ਸਰਕਾਰੀ ਪ੍ਰਾਇਮਰੀ ਸਕੂਲ ਕਰਤਾਰ ਨਗਰ, ਛੇਹਰਟਾ ਦੀ ਖਸਤਾ ਹਾਲਤ ਹੋਣ ਬਾਰੇ ਸ਼ਿਕਾਇਤ ਆਈ ਸੀ । ਸ਼ਿਕਾਇਤ ਦੇ ਆਧਾਰ ਤੇ ਇਹ ਸਕੂਲ ਉਸੇ ਬਸਤੀ ਵਿੱਚ ਇੱਕ ਹੋਰ ਨਵੀਂ ਇਮਾਰਤ ਵਿੱਚ ਬਦਲ ਦਿੱਤਾ ਗਿਆ ਹੈ, ਜਿਹੜਾ ਕਿ ਹੁਣ ਉਥੇ ਚੱਲ ਰਿਹਾ ਹੈ ।

ਅਨੁਲੱਗ 'ੳ'

ਅੰਮ੍ਰਿਤਸਰ ਸ਼ਹਿਰ ਦੇ ਸਰਕਾਰੀ ਪ੍ਰਾਇਮਰੀ ਸਕੂਲਾਂ ਦੇ ਅਧਿਆਪਕਾਂ ਅਤੇ ਵਿਦਿਆਰਥੀਆਂ ਦੀ ਗਿਣਤੀ ।

| ਲੜੀ ਨੰ: | ਸਕੂਲਾਂ ਦਾ ਨਾਮ | ਵਿਦਿਆਰਥੀਆਂ ਦੀ ਕੁੱਲ ਗਿਣਤੀ | ਅਧਿਆਪਕਾਂ ਦੀ ਕੁਲ ਗਿਣਤੀ |
|---|---|---|---|
| 1 | 2 | 3 | 4 |
| 1. | ਸ.ਪ੍ਰਾ.ਸ. ਚੱਕ ਬਾਬਾ ਸਾਹਿਬ .. | 128 | 10 |
| 2. | ਸ.ਪ੍ਰਾ.ਸ. ਗੋਪਾਲ ਨਗਰ .. | 235 | 10 |
| 3. | ਸ.ਪ੍ਰਾ.ਸ. ਬਾਗ ਝੰਡਾ ਸਾਹਿਬ .. | 31 | 4 |
| 4. | ਸ.ਪ੍ਰਾ.ਸ. ਸੈਂਟਰਲ ਵਰਕਸ਼ਾਪ .. | 392 | 18 |
| 5. | ਸ.ਪ੍ਰਾ.ਸ. ਗੁਰੂ ਕੇ ਮਹਿਲ . | 114 | 4 |

| 1 | 2 | | 3 | 4 |
|---|---|---|---|---|
| 6. | ਸ.ਪ੍ਰਾ.ਸ. ਕੋਟੜਾ ਦੂਲੋਂ | .. | 57 | 4 |
| 7. | ਸ.ਪ੍ਰਾ.ਸ. ਚੌਕ ਪਾਸੀਆਂ | .. | 69 | 2 |
| 8. | ਸ.ਪ੍ਰਾ.ਸ. ਇਸਲਾਮਾਬਾਦ | .. | 219 | 12 |
| 9. | ਸ.ਪ੍ਰਾ.ਸ. ਬੇਰੀ ਗੇਟ | .. | 42 | 2 |
| 10. | ਸ.ਪ੍ਰਾ.ਸ. ਜੌੜਾ ਪਿੱਪਲ | .. | 118 | 7 |
| 11. | ਸ.ਪ੍ਰਾ.ਸ. ਸ਼ਰੀਫਪੁਰਾ (ਕੁੜੀਆਂ) | .. | 327 | 16 |
| 12. | ਸ.ਪ੍ਰਾ.ਸ. ਛੇਹਰਟਾ ਗੁਰਦੁਆਰਾ | .. | 135 | 4 |
| 13. | ਸ.ਪ੍ਰਾ.ਸ. ਕਰਤਾਰ ਨਗਰ, ਛੇਹਰਟਾ | .. | 145 | 7 |
| | ਕੁੱਲ ਗਿਣਤੀ | .. | 1,822 | 100 |

श्रीमती लक्ष्मी कांता चावला : स्पीकर साहिब, यह जो प्रश्न सदन के सामने है, इस में अमृतसर के 13 स्कूल बताए हैं जो प्राईवेट बिल्डिंगों में चल रहे हैं। जो तीसरे नम्बर पर बाग झंडा साहिब स्कूल है इस में इस के बारे लिखा है कि 31 बच्चे हैं और 4 अध्यापक हैं। इसी तरह चौक पासियां में 69 बच्चे हैं और 2 अध्यापक हैं। कटड़ा दूलों में 57 बच्चे हैं और 4 अध्यापक हैं। मैं मन्त्री जी को कहूंगी कि इस तरफ विशेष ध्यान दें कि शहर के अन्दर जो तीन स्कूल हैं कटड़ा दूलों का, चौक पासियां का और बेरी गेट का 42 बच्चों वाला ये स्कूल और बाग झंडा साहिब स्कूल 31 बच्चों वाला जहां पर 4 अध्यापक हैं, ये सारे स्कूल मेरे घर के आस पास हैं। इन चारों में कहीं भी बच्चों का डबल फिग्र नहीं है। मेरा प्रश्न यह है कि जहां आप के कागजों में 31 या 42 बच्चे हैं और आस पास दूसरे सरकारी स्कूल 200 गज की दूरी पर चल रहे हैं, क्या आप यह कारवाई करेंगे कि यह जो एक दर्जन, दो दर्जन बच्चे कागजों में हैं, इन को दूसरे स्कूलों में मिला दिया जाए, जो एक दम पास हैं ? इस से एक तो बिल्डिंगें खाली होंगी और दूसरा अध्यापकों का बोझ कम होगा।

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਬੀਬੀ ਜੀ ਦਾ ਬਹੁਤ ਤਹਿਦਿਲੋਂ ਸ਼ੁਕਰੀਆ ਅਦਾ ਕਰਦਾ ਹਾਂ ਕਿ ਇਹ ਸਾਡੀਆਂ ਨੀਤੀਆਂ ਦੀ ਮਦਦ ਕਰ ਰਹੀ ਹੈ।

[ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ]

ਅਸੀਂ ਆਪ ਚਾਹੁੰਦੇ ਹਾਂ ਕਿ ਜਿਥੇ ਬੱਚੇ ਘੱਟ ਹਨ, ਉਹ ਸਕੂਲ ਸ਼ਿਫਟ ਕਰ ਦਿਤਾ ਜਾਵੇ । ਹਮੇਸ਼ਾ ਪੁਲਿਟੀਕਲ ਪ੍ਰੈਸ਼ਰ ਹੁੰਦਾ ਹੈ । ਮੈਨੂੰ ਇਨ੍ਹਾਂ ਦੇ ਹਲਕੇ ਬਾਰੇ ਬਹੁਤ ਸੋਖਾ ਹੋ ਗਿਆ ਹੈ । ਮੈਂ ਭਰੋਸਾ ਦਿਵਾਉਂਦਾ ਹਾਂ ਕਿ ਛੇਤੀ ਤੋਂ ਛੇਤੀ ਇਨ੍ਹਾਂ ਦੀ ਭਾਵਨਾ ਪੂਰੀ ਕਰ ਦੇਵਾਂਗੇ ।

श्रीमती लक्ष्मी कांता चावला : स्पीकर साहिब, मन्त्री जी का मैं आप के द्वारा शुक्रिया अदा करती हूं । मेरा एक और प्रश्न है कि जो बिल्डिंगज सरकार ने पीछे किराए पर ली हैं, जैसे आम किराएदार तंग कर रहे हैं, वैसे ही सरकार भी तंग कर रही है । कोई बिल्डिंग 10 रुपए किराए पर है और पिछले 15 साल से, 20 साल से किराए पर है और अब वहां पर स्कूल नहीं चाहिए । जैसा मैंने कहा मैं आप की पूरी मदद करूंगी और क्या सरकार जिन की बिल्डिंगें हैं, इन को अच्छे किराएदार की तरह बिल्डिंगें वापस कर देगी ?

**ਮੰਤਰੀ** : ਬੀਬੀ ਜੀ ਤੁਸੀਂ ਸਾਡੇ ਚੁਣੇ ਹੋਏ ਨੁਮਾਇੰਦੇ ਹੋ । ਅਸੀਂ ਕੁਆਲਟੀ ਨੂੰ ਸੁਧਾਰਨ ਵਾਸਤੇ ਹਰ ਇਕ ਐਮ. ਐਲ. ਏ. ਨੂੰ ਚਾਹੇ ਉਹ ਕਿਸੇ ਵੀ ਪਾਰਟੀ ਨਾਲ ਸਬੰਧ ਰੱਖਦਾ ਹੈ, ਸਾਰਿਆਂ ਦੇ ਸਹਿਯੋਗ ਲਈ ਪੱਤਰ ਲਿਖੇ ਹਨ ਕਿ ਕਿਤੇ ਵੀ ਕੋਈ ਜੋ ਬਿਲਡਿੰਗ ਦੀ ਘਾਟ ਹੈ ਜਾਂ ਫਰਨੀਚਰ ਦੀ ਘਾਟ ਹੈ, ਉਹ ਸਾਨੂੰ ਦੱਸੋ ਅਤੇ ਸਾਨੂੰ ਸਹਿਯੋਗ ਦਿਉ । ਮੈਂ ਭਰੋਸੇ ਦੇ ਨਾਲ ਕਹਿੰਦਾ ਹਾਂ ਕਿ ਇਸ ਨਾਲ ਸਾਡਾ ਤਾਂ ਪੈਸਾ ਬਚੇਗਾ ਅਤੇ ਅਸੀਂ ਉਸੇ ਵੇਲੇ ਬਿਲਡਿੰਗ ਛੱਡ ਦੇਵਾਂਗੇ, ਜਦੋਂ ਸਕੂਲ ਸ਼ਿਫਟ ਕਰਾਂਗੇ ।

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1209

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ ।)

---

## ਨਿਸ਼ਾਨ ਵਾਲਾ ਪ੍ਰਸ਼ਨ ਨੰ: 1238

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ ।)

**ਸ੍ਰੀ ਸਪੀਕਰ** : ਇਸ ਦੇ ਬਾਰੇ ਇਕ ਹੋਰ ਬੇਨਤੀ ਇਹ ਹੈ ਕਿ ਜਦੋਂ ਇਹ ਪ੍ਰਸ਼ਨ ਆਇਆ ਸੀ, ਉਸ ਵੇਲੇ ਸਾਨੂੰ ਇਹ ਪਤਾ ਨਹੀਂ ਸੀ ਕਿ ਇਹ ਮੈਟਰ ਸਬ-ਜੁਡੀਅਸ ਹੈ । ਇਸ ਕਰਕੇ ਇਹ ਹਾਊਸ ਵਿਚ ਡਿਸਕਸ ਨਹੀਂ ਹੋ ਸਕਦਾ ।

---

### ਨਿਸ਼ਾਨ ਵਾਲਾ ਪ੍ਰਸ਼ਨ ਨੰ: 1239*

**ਸ੍ਰੀ ਸਪੀਕਰ** ਇਸ ਸਵਾਲ ਬਾਰੇ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਮੈਂ ਅਲਾਓ ਕਰ ਦਿੱਤੀ ਹੈ।

ਅ.ਸ.ਪ. ਨੰ: 4/24/98--2ਗ4-3360

ਪ੍ਰਕਾਸ਼ ਸਿੰਘ ਬਾਦਲ

ਮੁੱਖ ਮੰਤਰੀ, ਪੰਜਾਬ,

Chief Minister,
Punjab

ਮਿਤੀ 2-7-1998

ਵਿਸ਼ਾ :—ਮਿਤੀ 6-7-1998 ਲਈ ਪੰਜਾਬ ਵਿਧਾਨ ਸਭਾ ਦੀ ਸੂਚੀ ਵਿਚ ਦਰਜ ਵਿਧਾਨ ਸਭਾ ਪ੍ਰਸ਼ਨ ਨੰ: 1239 ਮੁਲਤਵੀ ਕਰਨ ਬਾਰੇ ।

ਮਾਨਯੋਗ ਸਪੀਕਰ ਸਾਹਿਬ,

ਮਿਤੀ 6-7-1998 ਲਈ ਪ੍ਰਸ਼ਨਾਂ ਦੀ ਸੂਚੀ ਵਿਚ ਦਰਜ ਵਿਧਾਨ ਸਭਾ ਦੇ ਪ੍ਰਸ਼ਨ ਨੰ: 1239, ਜੋ ਕਿ ਸ੍ਰੀ ਸਤਪਾਲ ਗੋਸਾਈਂ, ਐਮ.ਐਲ.ਏ. ਦੇ ਨਾਂ ਹੈ, ਦਾ ਉੱਤਰ ਅਜੇ ਤਿਆਰ ਨਹੀਂ ਹੋਇਆ । ਲੋੜੀਂਦੀ ਜਾਣਕਾਰੀ ਸਬੰਧਤ ਥਾਵਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ । ਇਸ ਲਈ ਮੇਰੀ ਬੇਨਤੀ ਹੈ ਕਿ ਕਿਰਪਾ ਕਰਕੇ ਇਸ ਪ੍ਰਸ਼ਨ ਦਾ ਉੱਤਰ ਦੇਣ ਲਈ ਸਮਾਂ ਵਧਾ ਦਿੱਤਾ ਜਾਵੇ ਅਤੇ ਇਹ ਪ੍ਰਸ਼ਨ ਇਕ ਹਫਤੇ ਤੋਂ ਮਗਰੋਂ ਕਿਸੇ ਮਿਤੀ ਦੇ ਪ੍ਰਸ਼ਨਾਂ ਦੀ ਸੂਚੀ ਵਿਚ ਸ਼ਾਮਲ ਕੀਤਾ ਜਾਵੇ ।

ਆਦਰ ਸਹਿਤ,

ਹਿਤੂ,
ਸਹੀ/-
(ਪ੍ਰਕਾਸ਼ ਸਿੰਘ ਬਾਦਲ)

ਸ੍ਰੀ ਚਰਨਜੀਤ ਸਿੰਘ ਅਟਵਾਲ,
ਸਪੀਕਰ, ਪੰਜਾਬ ਵਿਧਾਨ ਸਭਾ ।

---

### ਨਿਸ਼ਾਨ ਵਾਲਾ ਪ੍ਰਸ਼ਨ ਨੰ: 1212

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ ।)

*For Starred Question No. 1239 and reply thereto, please see Appendix-II to this Debates.

## ਝੁਨੀਰ, ਜ਼ਿਲ੍ਹਾ ਮਾਨਸਾ ਵਿਖੇ ਸਬ-ਤਹਿਸੀਲ ਸਥਾਪਿਤ ਕਰਨਾ

*1029. **ਸਰਦਾਰ ਅਜੀਤ ਇੰਦਰ ਸਿੰਘ ਮੋਫਰ** (ਕਾਮਰੇਡ ਅਜੈਬ ਸਿੰਘ ਰੌਂਤਾ ਵਲੋਂ ਪੇਸ਼ ਕੀਤਾ ਗਿਆ) : ਕੀ ਮਾਲ ਅਤੇ ਪੁਨਰਵਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਦਾ ਜ਼ਿਲ੍ਹਾ ਮਾਨਸਾ ਵਿਚ ਝੁਨੀਰ ਕਸਬੇ ਵਿਖੇ ਸਬ-ਤਹਿਸੀਲ ਸਥਾਪਿਤ ਕਰਨ ਦਾ ਵਿਚਾਰ ਹੈ; ਜੇਕਰ ਅਜਿਹਾ ਹੈ, ਤਾਂ ਇਸ ਦੇ ਕਦੋਂ ਤੱਕ ਸਥਾਪਿਤ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਸੇਵਾ ਸਿੰਘ ਸੇਖਵਾਂ** (ਲੋਕ ਸੰਪਰਕ, ਮਾਲ ਅਤੇ ਪੁਨਰਵਾਸ ਰਾਜ ਮੰਤਰੀ):— ਨਹੀਂ ਜੀ।

**ਕਾਮਰੇਡ ਅਜੈਬ ਸਿੰਘ ਰੌਂਤਾ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਜਾਨਣਾ ਚਾਹੁੰਦਾ ਹਾਂ ਕਿ ਜ਼ਿਲ੍ਹਾ ਮਾਨਸਾ ਵਿਚ ਝੁਨੀਰ ਕਸਬਾ ਜਿਹੜਾ ਹੈ, ਉਸਨੂੰ ਪਹਿਲਾਂ ਸੁਪਰੀਮ ਕੋਰਟ ਦੇ ਹੁਕਮ ਮੁਤਾਬਿਕ ਸਬ-ਡਿਵੀਜ਼ਨ ਐਲਾਨ ਕੀਤਾ ਗਿਆ ਸੀ ਪਰ ਬਾਅਦ ਵਿਚ ਸਰਦੂਲਗੜ੍ਹ ਨੂੰ ਸਬ-ਡਿਵੀਜਨ ਬਣਾ ਦਿੱਤਾ ਗਿਆ। ਇਹ ਹਲਕਾ ਡਿਜ਼ਰਵ ਕਰਦਾ ਹੈ। ਕੀ ਸਰਕਾਰ ਇਸ ਨੂੰ ਸਬ-ਤਹਿਸੀਲ ਬਣਾਉਣ ਬਾਰੇ ਹਮਦਰਦੀ ਨਾਲ ਵਿਚਾਰ ਕਰੇਗੀ ?

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਮਾਨਯੋਗ ਰੌਂਤਾ ਜੀ ਨੂੰ ਇਹ ਜਾਣਕਾਰੀ ਦੇਣੀ ਚਾਹੁੰਦਾ ਹਾਂ ਕਿ ਮਾਨਸਾ ਵਿਚ ਝੁਨੀਰ ਵਿਖੇ ਸਬ-ਤਹਿਸੀਲ ਸਥਾਪਿਤ ਕਰਨ ਲਈ ਇਨ੍ਹਾਂ ਨੇ ਸਵਾਲ ਉਠਾਇਆ ਹੈ। ਇਸ ਸਬੰਧੀ ਪੰਜਾਬ ਸਰਕਾਰ ਪਾਸ ਅਜਿਹੀ ਸਬ-ਤਹਿਸੀਲ ਬਣਾਉਣ ਲਈ ਕੋਈ ਤਜਵੀਜ਼ ਹਾਲ ਦੀ ਘੜੀ ਨਹੀਂ ਆਈ ਹੈ। ਇਸ ਵੇਲੇ ਮਾਨਸਾ ਜ਼ਿਲ੍ਹੇ ਵਿਚ ਹੇਠ ਲਿਖੀਆਂ ਤਹਿਸੀਲਾਂ/ਸਬ-ਤਹਿਸੀਲਾਂ ਹਨ :—

"ਮਾਨਸਾ ਜ਼ਿਲ੍ਹਾ 13 ਅਪ੍ਰੈਲ, 1992 ਨੂੰ ਬਣਿਆ। ਮਾਨਸਾ, ਬੁਢਲਾਡਾ ਤਹਿਸੀਲ/ਸਬ-ਡਿਵੀਜ਼ਨ ਦੀ ਹੋਂਦ ਵਿਚ ਆਉਣ ਦੀ ਮਿਤੀ 13 ਅਪ੍ਰੈਲ, 1992 ਹੈ ਅਤੇ ਸਰਦੂਲਗੜ੍ਹ ਸਬ-ਡਵੀਜ਼ਨ 10 ਮਈ, 1994 ਨੂੰ ਬਣੀ ਸੀ। ਇਸ ਜ਼ਿਲ੍ਹੇ ਵਿਚ ਇਕ ਹੀ ਸਬ-ਤਹਿਸੀਲ ਹੈ, ਜਿਹੜੀ 20 ਜੁਲਾਈ, 1995 ਨੂੰ ਬਣੀ ਸੀ। ਝੁਨੀਰ, ਸਰਦੂਲ-ਗੜ੍ਹ ਸਬ-ਡਿਵੀਜ਼ਨ, ਜ਼ਿਲ੍ਹਾ ਮਾਨਸਾ ਵਿਚ ਹੈ ਜੋ ਕਿ ਸਰਦੂਲਗੜ੍ਹ ਤੋਂ 17-18 ਕਿਲੋਮੀਟਰ ਦੀ ਵਿੱਥ ਤੇ ਹੈ। ਸਾਲ 1992 ਵਿਚ ਮਾਨਸਾ ਜ਼ਿਲ੍ਹਾ ਬਣਾਉਣ ਸਮੇਂ ਝੁਨੀਰ ਨੂੰ ਨਵਾਂ ਸਬ-ਡਵੀਜ਼ਨ ਬਣਾਇਆ ਗਿਆ ਸੀ। ਇਸ ਤੋਂ ਬਾਅਦ ਮਿਤੀ 10 ਮਈ, 1994 ਨੂੰ ਝੁਨੀਰ ਸਬ-ਡਿਵੀਜ਼ਨ ਦੀ ਥਾਂ ਤੇ ਸਰਦੂਲਗੜ੍ਹ ਨੂੰ ਸਬ-ਡਵੀਜ਼ਨ ਬਣਾਇਆ ਗਿਆ। ਉਸ ਸਮੇਂ ਤੋਂ ਲੈ ਕੇ ਝੁਨੀਰ ਬਲਾਕ ਦੀਆਂ ਪੰਚਾਇਤਾਂ, ਝੁਨੀਰ ਨੂੰ ਸਬ-ਡਵੀਜ਼ਨ ਬਣਾਉਣ ਲਈ ਮੰਗ ਕਰਦੀਆਂ ਆ ਰਹੀਆਂ ਹਨ। ਅਗਸਤ, 1995 ਵਿਚ ਉਸ ਸਮੇਂ ਦੇ ਕਿਰਤ ਤੇ ਰੋਜ਼ਗਾਰ ਮੰਤਰੀ ਸ੍ਰੀ ਗੁਲਜ਼ਾਰ ਸਿੰਘ ਵਲੋਂ ਇਸ ਮੰਗ ਬਾਰੇ ਇਕ ਨੋਟ ਭੇਜਿਆ

ਗਿਆ ਸੀ । ਇਸ ਸਬੰਧੀ ਡਿਪਟੀ ਕਮਿਸ਼ਨਰ, ਮਾਨਸਾ ਤੋਂ ਰਿਪੋਰਟ ਲਈ ਗਈ। ਡਿਪਟੀ ਕਮਿਸ਼ਨਰ ਮਾਨਸਾ ਵਲੋਂ ਆਪਣੀ ਰਿਪੋਰਟ ਵਿੱਚ ਦੱਸਿਆ ਗਿਆ ਕਿ ਉਸ ਵਲੋਂ ਝੁਨੀਰ ਬਲਾਕ ਦੀਆਂ ਪੰਚਾਇਤਾਂ ਦੇ ਸਰਪੰਚਾਂ ਦੀ ਮੀਟਿੰਗ ਬੁਲਾਈ ਗਈ ਸੀ, ਪਰੰਤੂ ਉਨ੍ਹਾਂ ਸਭ ਵਲੋਂ ਝੁਨੀਰ ਨੂੰ ਸਬ-ਡਵੀਜ਼ਨ ਬਣਾਉਣ ਬਾਰੇ ਜ਼ੋਰ ਦਿੱਤਾ ਗਿਆ ਅਤੇ ਉਹ ਸਬ-ਤਹਿਸੀਲ ਬਣਾਉਣ ਦੇ ਹੱਕ ਵਿਚ ਨਹੀਂ ਸਨ ਜਿਵੇਂ ਕਿ ਉਸ ਸਮੇਂ ਦੇ ਜ਼ਿਲਾ ਕਾਂਗਰਸ ਕਮੇਟੀ ਦੇ ਪ੍ਰਧਾਨ ਵਲੋਂ ਸੁਝਾਅ ਦਿੱਤਾ ਗਿਆ ਸੀ । ਨਾ ਹੀ ਕਮਿਸ਼ਨਰ, ਫ਼ਰੀਦਕੋਟ ਮੰਡਲ ਵਲੋਂ ਅਤੇ ਨਾ ਹੀ ਡਿਪਟੀ ਕਮਿਸ਼ਨਰ, ਮਾਨਸਾ ਵਲੋਂ ਸਰਦੂਲਗੜ੍ਹ ਤੋਂ ਝੁਨੀਰ ਸਬ-ਡਿਵੀਜ਼ਨ ਸ਼ਿਫਟ ਕਰਨ ਜਾਂ ਝੁਨੀਰ ਨੂੰ ਸਬ-ਡਵੀਜ਼ਨ ਬਣਾਉਣ ਦੀ ਸਿਫਾਰਸ਼ ਕੀਤੀ ਗਈ ਸੀ । ਕਿਉਂਕਿ ਮਾਨਸਾ ਜ਼ਿਲ੍ਹੇ ਦੀਆਂ ਮੌਜੂਦਾ ਸਬ-ਡਵੀਜ਼ਨਾਂ ਪਹਿਲਾਂ ਹੀ ਬਹੁਤ ਛੋਟੀਆਂ ਹਨ, ਇਸ ਲਈ ਇਨ੍ਹਾਂ ਵਿਚੋਂ ਪਿੰਡ ਕੱਢ ਕੇ ਕੋਈ ਵਾਧੂ ਸਬ-ਤਹਿਸੀਲ, ਤਹਿਸੀਲ/ਸਬ ਡਿਵੀਜ਼ਨ ਬਣਾਉਣਾ ਸੰਭਵ ਨਹੀਂ ਹੈ ।"

**ਸ੍ਰੀ ਸਪੀਕਰ** : ਅਗਲਾ ਸਵਾਲ, ਸਰਦਾਰ ਗੁਲਜ਼ਾਰ ਸਿੰਘ ਰਣੀਕੇ ।

---

**ਨਿਸ਼ਾਨ ਵਾਲੇ ਪ੍ਰਸ਼ਨ ਨੰਬਰ 1242 ਅਤੇ 1230**

(ਸਬੰਧਤ ਮਾਨਯੋਗ ਮੈਂਬਰ ਸਾਹਿਬਾਨ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਏ ।)

---

**ਢਿਲਵਾਂ ਨੇੜੇ ਰੇਲਵੇ ਲਾਈਨ ਤੇ ਫਲਾਈਓਵਰ ਪੁਲ ਬਣਾਉਣਾ**

*1002. **ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਲੋਕ ਨਿਰਮਾਣ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਜ਼ਿਲ੍ਹਾ ਕਪੂਰਥਲਾ ਵਿਚ ਢਿਲਵਾਂ ਨੇੜੇ ਰੇਲਵੇ ਲਾਈਨ ਤੇ ਮੌਜੂਦਾ ਫਲਾਈ-ਓਵਰ ਪੁਲ ਦੀ ਉਸਾਰੀ ਕਿਸ ਸਾਲ ਕੀਤੀ ਗਈ ਸੀ ;

(ਅ) ਉਕਤ ਪੁਲ ਦੀ ਉਸਾਰੀ ਕਿਹੜੀ ਸਰਕਾਰੀ ਏਜੰਸੀ ਦੁਆਰਾ ਕੀਤੀ ਗਈ ਸੀ;

(ੲ) ਉਪਰੋਕਤ ਭਾਗ (ੳ) ਵਿਚ ਵਰਣਿਤ ਫਲਾਈਓਵਰ ਪੁਲ ਦੀ ਉਸਾਰੀ ਤੇ ਕੁੱਲ ਕਿੰਨੀ ਰਕਮ ਖ਼ਰਚ ਕੀਤੀ ਗਈ ਅਤੇ ਉਕਤ ਪੁਲ ਦੀ ਉਸਾਰੀ ਮੁਕੰਮਲ ਕਰਨ ਲਈ ਕੁੱਲ ਕਿੰਨਾ ਸਮਾਂ ਲੱਗਾ ?

**ਸਰਦਾਰ ਹਰਮੇਲ ਸਿੰਘ ਟੌਹੜਾ** : (ੳ) ਪੁਲ ਦੀ ਉਸਾਰੀ 1994 ਵਿਚ ਕੀਤੀ ਗਈ ਸੀ ਅਤੇ ਅਪਰੋਚਾਂ ਦਾ ਕੰਮ 1996 ਵਿਚ ਤਕਰੀਬਨ ਕੀਤਾ ਗਿਆ ਸੀ ।

[ਲੋਕ ਨਿਰਮਾਣ (ਭਵਨ ਅਤੇ ਮਾਰਗ) ਮੰਤਰੀ]

(ਅ) ਉਤਰੀ ਰੇਲਵੇ ਨੇ ਦੱਸੇ ਬ੍ਰਿਜ ਦੀ ਉਸਾਰੀ ਕੀਤੀ ਸੀ। ਅਪਰੋਚਿਜ਼ ਦੀ ਉਸਾਰੀ ਰਾਜ ਦੀ ਲੋਕ ਨਿਰਮਾਣ ਸ਼ਾਖਾ ਨੇ ਕੀਤੀ ਸੀ।

(ੲ) 1.88 ਕਰੋੜ ਰੁਪਏ ਰੇਲਵੇ ਦੀ ਕਾਸਟ-ਮੇਨ ਪੁਲ ਲਈ 2.13 ਕਰੋੜ ਰੁਪਏ ਲੋ. ਨਿ. ਵਿਭਾਗ ਦੀ ਕਾਸਟ-2 ਸਾਈਡਾ ਦੇ ਛੋਟੇ ਸਪੈਨ ਅਤੇ ਚਲ ਰਹੀ ਅਪਰੋਚ ਰੋਡ ਲਈ।

---

ਜੋੜ 4.01 ਕਰੋੜ

ਕੰਮ ਨੂੰ ਪੂਰਾ ਕਰਨ ਲਈ 6 ਸਾਲ ਦਾ ਸਮਾਂ ਲੱਗਾ ਸੀ।

**श्रीमती लक्ष्मी कांता चावला :** स्पीकर साहिब, यह ढिलवां का पुल 1988 में बाढ़ में बह गया था। इस को बनाने में 6 साल लगे और 4 करोड़ 1 लाख रुपया खर्च आया। स्पीकर साहिब, मेरा प्रश्न यह है कि यह पुल बनने के बाद पहले तीन महीनों के अंदर क्या कोई ऐसी शिकायत डिपार्टमैंट को मिली थी कि यह पुल ठीक नहीं बना और जगह जगह मे टूट गया है? अगर शिकायत मिली थी तो डिपार्टमैंट ने क्या कारवाई की?

**ਮੰਤਰੀ :** ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬਾ ਨੂੰ ਦੱਸਣਾ ਚਾਹੁੰਦਾ ਹਾਂ ਕਿ ਜਦੋਂ ਇਹ ਰੇਲਵੇ ਦਾ ਪੁਲ ਬਣਿਆ, ਉਸ ਤੋਂ ਬਾਅਦ ਅਪਰੋਚਿਜ਼ ਦਾ ਕੰਮ ਕੀਤਾ ਗਿਆ ਅਤੇ ਉਦੋਂ ਹੀ ਗਲਤ ਅਲਾਈਨਮੈਂਟ ਹੋਈ ਸੀ। ਇਸ ਦੇ ਬਾਰੇ ਕੇਸ ਚੱਲ ਰਿਹਾ ਹੈ ਵਿਜੀਲੈਂਸ ਡਿਪਾਰਟਮੈਂਟ ਕੋਲ ਵੀ ਅਤੇ ਦੂਸਰੇ ਡਿਪਾਰਟਮੈਂਟ ਕੋਲ ਵੀ। ਇਹ ਸਾਰੀਆਂ ਇਨਕੁਆਇਰੀਆਂ ਚੱਲ ਰਹੀਆਂ ਹਨ ਅਤੇ ਅਫਸਰ ਸਾਹਿਬਾਨ ਸਾਰੀ ਰਿਪੋਰਟ ਦੇ ਦੇਣਗੇ।

**श्रीमती लक्ष्मी कांता चावला :** स्पीकर साहिब, प्रश्न पूछने का मतलब यह होता है कि जो कमी है, वह दूर हो जाए। देखने वाली बात यह है कि पुल बनने में तो 6 वर्ष लगे लेकिन टूटने में कितना समय लगा? टूटने की वजह से पहले साल ही वहां 12 ऐक्सीडैंट हुए थे। वह पुल जनता के लिए सुरक्षित हो जाए, इस के लिए उस पुल की मुरमत या ऐसी कोई कारवाई सरकार कितनी देर में कर लेगी?

**ਮੰਤਰੀ :** ਸਪੀਕਰ ਸਾਹਿਬ, ਪਹਿਲਾ ਇਸ ਸਬੰਧ ਵਿਚ ਲਿਟੀਗੇਸ਼ਨ ਚੱਲ ਰਹੀ ਸੀ। ਹੁਣ ਨਵੇਂ ਸਿਰੇ ਤੋਂ ਕੰਮ ਦਿੱਤਾ ਗਿਆ ਹੈ ਅਤੇ ਅਪਰੋਚਿਜ਼ ਦਾ ਕੰਮ ਚੱਲ ਰਿਹਾ ਹੈ। ਮੈਂ ਇਨ੍ਹਾਂ ਨੂੰ ਯਕੀਨ ਦਿਵਾਉਣਾ ਚਾਹੁੰਦਾ ਹਾਂ ਕਿ ਮਿਤੀ 30 ਸਤੰਬਰ, 1998 ਤੱਕ ਇਸ ਦਾ ਕੰਮ ਮੁਕੰਮਲ ਕਰਵਾ ਦਿੱਤਾ ਜਾਵੇਗਾ।

---

ਨਿਸ਼ਾਨ ਵਾਲੇ ਪ੍ਰਸ਼ਨ ਨੰ: 1221, 1222 ਅਤੇ 1167

(ਸਬੰਧਤ ਮਾਨਯੋਗ ਮੈਂਬਰ ਸਾਹਿਬਾਨ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਣ ਇਹ ਪ੍ਰਸ਼ਨ ਪੇਸ਼ ਨਹੀਂ ਹੋਏ।)

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 1241*

ਸ੍ਰੀ ਸਪੀਕਰ : ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਮੈਂ ਅਲਾਉ ਕਰ ਦਿੱਤੀ ਹੈ।

ਅ.ਸ.ਪ.ਨੰ 31/8/98-3 ਸਿਹਤ 1/21034

ਮਨੋਰੰਜਨ ਕਾਲੀਆ
ਟੈਲੀਫੋਨ ਨੰ : 740772

ਸਿਹਤ ਤੇ ਪਰਿਵਾਰ ਭਲਾਈ ਮੰਤਰੀ,
ਪੰਜਾਬ, ਚੰਡੀਗੜ੍ਹ ।

ਮਿਤੀ 2 ਜੁਲਾਈ, 1998

ਵਿਸ਼ਾ ਸਟਾਰਡ ਪ੍ਰਸ਼ਨ ਨੰ: 1241 ਦਾ ਜਵਾਬ ਦੇਣ ਲਈ ਸਮੇਂ ਵਿੱਚ ਵਾਧਾ ਕਰਨ ਬਾਰੇ ।

ਸਤਿਕਾਰਯੋਗ ਅਟਵਾਲ ਜੀ,

ਕਿਰਪਾ ਕਰਕੇ ਉਪਰੋਕਤ ਵਿਸ਼ੇ ਵੱਲ ਧਿਆਨ ਦੇਣ ਦੀ ਖੇਚਲ ਕਰਨਾ ਜੀ ।

2. ਸਟਾਰਡ ਸਵਾਲ ਨੰ : 1241 ਜੋ ਮਿਤੀ 6 ਜੁਲਾਈ, 1998 ਨੂੰ ਪੁੱਛੇ ਜਾਣ ਵਾਲੇ ਪ੍ਰਸ਼ਨਾਂ ਦੀ ਸੂਚੀ ਵਿੱਚ ਦਰਜ ਹੈ, ਸਬੰਧੀ ਲੋੜੀਂਦੀ ਸੂਚਨਾ ਹੇਠਲੇ ਦਫਤਰਾਂ ਤੋਂ ਪ੍ਰਾਪਤ ਨਹੀਂ ਹੋਈ ਅਤੇ ਇਸ ਵਿੱਚ ਹੋਰ ਸਮਾਂ ਲੱਗਣ ਦੀ ਸੰਭਾਵਨਾ ਹੈ ।

3. ਮੈਂ ਧਨਵਾਦੀ ਹੋਵਾਂਗਾ ਜੇਕਰ ਇਸ ਪ੍ਰਸ਼ਨ ਦਾ ਉੱਤਰ ਦੇਣ ਲਈ ਸੱਤ ਦਿਨਾਂ ਦਾ ਹੋਰ ਸਮਾਂ ਦੇਣ ਦੀ ਕਿਰਪਾਲਤਾ ਕਰੋਗੇ ।

ਹਿੱਤੂ,
ਸਹੀ/
(ਮਨੋਰੰਜਨ ਕਾਲੀਆ)

ਸ੍ਰ. ਚਰਨਜੀਤ ਸਿੰਘ ਅਟਵਾਲ,
ਮਾਨਯੋਗ ਸਪੀਕਰ,
ਪੰਜਾਬ ਵਿਧਾਨ ਸਭਾ ।

---

ਨਿਸ਼ਾਨ ਵਾਲਾ ਪ੍ਰਸ਼ਨ ਨੰ : 1103

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ ।)

---

*For Starred Question No. 1241 and reply thereto, please see Appendix-II to this Debates.

## ਨਵੇਂ 132 ਕੇ. ਵੀ. ਗ੍ਰਿਡਜ਼ ਸਥਾਪਿਤ ਕਰਨਾ

*1115. **ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਰਾਜ ਵਿਚ ਪੰਜਾਬ ਰਾਜ ਬਿਜਲੀ ਬੋਰਡ ਦੁਆਰਾ ਕੋਈ ਨਵੇਂ 132 ਕੇ. ਵੀ. ਗ੍ਰਿਡਜ਼ ਸਥਾਪਿਤ ਕਰਨ ਦੀ ਤਜਵੀਜ਼ ਹੈ; ਜੇਕਰ ਅਜਿਹਾ ਹੋਵੇ, ਤਾਂ ਇਨ੍ਹਾਂ ਦੀ ਗਿਣਤੀ ਕਿੰਨੀ ਹੈ ਅਤੇ ਇਹ ਕਿੱਥੇ-ਕਿੱਥੇ ਲਗਾਏ ਜਾਣੇ ਤਜਵੀਜ਼ਤ ਹਨ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ 132 ਕੇ. ਵੀ. ਗ੍ਰਿਡਜ਼ ਸਥਾਪਿਤ ਕਰਨ ਲਈ ਅਪਣਾਈਆਂ ਜਾ ਰਹੀਆਂ ਸ਼ਰਤਾਂ/ਕਸੌਟੀ ਦਾ ਵੇਰਵਾ ਕੀ ਹੈ ਅਤੇ ਉਕਤ ਹਰ ਇਕ ਗ੍ਰਿਡ ਤੇ ਕੀਤੇ ਜਾਣ ਵਾਲੇ ਸੰਭਾਵਤ ਖ਼ਰਚੇ ਦਾ ਵੇਰਵਾ ਕੀ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਹਾਂ ਜੀ, 2 ਨਵੇਂ 132 ਕੇ. ਵੀ. ਗਰਿਡ ਸਬ ਸਟੇਸ਼ਨ ਸਾਲ 1998-99 ਦੌਰਾਨ ਸਥਾਪਤ ਕਰਨ ਦੀ ਤਜਵੀਜ਼ ਹੈ । ਇਹ ਹੇਠ ਅਨੁਸਾਰ ਹਨ:—

I. ਸਬ ਸਟੇਸ਼ਨ ਮੋਗਾ-II (ਜ਼ਿਲ੍ਹਾ ਮੋਗਾ)

II. ਸਬ ਸਟੇਸ਼ਨ ਇੱਕਲਗੱਡਾ (ਜ਼ਿਲ੍ਹਾ ਅੰਮ੍ਰਿਤਸਰ)

(ਅ) 132 ਕੇ. ਵੀ. ਗਰਿਡ ਸਥਾਪਿਤ ਕਰਨ ਦੀ ਸ਼ਰਤ/ਕਸੌਟੀ ਤਕਨੀਕੀ ਲੋੜ ਅਤੇ ਆਰਥਿਕ ਅਧਾਰ ਹੈ । ਨਾਲ ਲੱਗਦੇ ਇਲਾਕੇ ਦੇ ਲੋਡ ਦੀ ਲੋੜ 66/33 ਕੇ. ਵੀ. ਸਬ ਸਟੇਸ਼ਨ, 132 ਕੇ. ਵੀ. ਲਾਈਨਾਂ ਦੀ ਉਪਲਬੱਧਤਾ ਅਤੇ ਵੱਡੇ ਸਟੇਸ਼ਨ ਨੂੰ ਬਿਜਲੀ ਸਪਲਾਈ ਕਰਨ ਦੀ ਸਮਰੱਥਾ ਨੂੰ ਧਿਆਨ ਵਿਚ ਰੱਖਿਆ ਜਾਂਦਾ ਹੈ । ਉਪਰੋਕਤ (ੳ) ਵਿਚ ਦਰਜ਼ ਸਬ ਸਟੇਸ਼ਨ ਮੋਗਾ-II ਜ਼ਿਲ੍ਹਾ ਮੋਗਾ ਤੇ 1.60 ਕਰੋੜ ਰੁਪਏ ਅਤੇ ਸਬ ਸਟੇਸ਼ਨ ਇੱਕਲਗਡਾ ਜ਼ਿਲ੍ਹਾ ਅੰਮ੍ਰਿਤਸਰ ਤੇ 1.65 ਕਰੋੜ ਰੁਪਏ ਖ਼ਰਚ ਆਉਣ ਦਾ ਅਨੁਮਾਨ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੁੱਖ ਮੰਤਰੀ ਜੀ ਨੇ ਦੱਸਿਆ ਹੈ ਕਿ 2 ਨਵੇਂ ਗਰਿਡ ਸਬ ਸਟੇਸ਼ਨ ਬਣਾਉਣ ਦੀ ਸਰਕਾਰ 'ਦੀ ਤਜਵੀਜ਼ ਹੈ । ਇਨ੍ਹਾਂ ਵਿਚੋਂ ਪਹਿਲੇ ਤੇ 1.60 ਕਰੋੜ ਰੁਪਿਆ ਅਤੇ ਦੂਸਰੇ ਤੇ 1.65 ਕਰੋੜ ਰੁਪਿਆ ਖ਼ਰਚ ਆਉਣਾ ਦਰਸਾਇਆ ਗਿਆ ਹੈ । ਮੈਂ ਮੁੱਖ ਮੰਤਰੀ ਜੀ ਤੋਂ ਇਹ ਜਾਨਣਾ ਚਾਹੁੰਦਾ ਹਾਂ ਕਿ ਇਹ ਜੋ ਗਰਿਡ ਸਬ ਸਟੇਸ਼ਨ ਬਣਨੇ ਹਨ ਅਤੇ ਇਨ੍ਹਾਂ ਵਾਸਤੇ ਜਿਹੜੀ ਅਮਾਊਂਟ ਦੱਸੀ ਗਈ ਹੈ, ਇਹ ਅਮਾਊਂਟ ਇਕੱਲੇ ਗਰਿਡਾਂ ਵਾਸਤੇ ਹੀ ਹੈ ਜਾਂ ਇਸ ਦੇ ਵਿਚ ਕੋਈ ਰੈਸਟ ਹਾਊਸ ਦੀ ਪ੍ਰੋਵੀਜ਼ਨ ਵੀ ਹੈ ? ਬਿਜਲੀ ਬੋਰਡ ਦੇ ਇਹ ਰੂਲ ਹਨ ਕਿ ਜਿਥੇ ਵੀ 132 ਕੇ. ਵੀ. ਦਾ ਸਬ ਸਟੇਸ਼ਨ ਬਣੇਗਾ, ਉਸ ਦੇ ਨਾਲ ਹੀ ਰੈਸਟ ਹਾਊਸ

ਵੀ ਬਣੇਗਾ । ਅਗਰ ਇਸ ਦੇ ਵਿਚ ਰੈਸਟ ਹਾਊਸ ਦੀ ਵੀ ਪ੍ਰੋਵੀਜ਼ਨ ਹੈ ਤਾ ਗਰਿਡ ਵਾਸਤੇ ਕਿੰਨੀ ਅਮਾਊਂਟ ਹੈ ਅਤੇ ਰੈਸਟ ਹਾਊਸ ਵਾਸਤੇ ਕਿੰਨੀ ਅਮਾਊਂਟ ਹੈ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਸ ਸਵਾਲ ਦੇ ਵਿਚ ਰੈਸਟ ਹਾਊਸ ਦਾ ਤਾਂ ਕੋਈ ਜ਼ਿਕਰ ਨਹੀਂ । ਇਹ ਠੀਕ ਹੈ ਕਿ ਕਈ ਗਰਿਡਾਂ ਤੇ ਰੈਸਟ ਹਾਊਸ ਵੀ ਬਣੇ ਹੋਏ ਹਨ । ਇਹ ਤਾਂ ਜਿਵੇਂ ਬਿਜਲੀ ਬੋਰਡ ਮੁਨਾਸਬ ਸਮਝੇਗਾ, ਕਰੇਗਾ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸ਼ਾਇਦ ਮੈਂ ਠੀਕ ਤਰ੍ਹਾਂ ਨਾਲ ਪ੍ਰਸ਼ਨ ਸਮਝਾ ਨਹੀਂ ਸਕਿਆ । ਮੇਰੀ ਆਪਣੀ ਜਾਣਕਾਰੀ ਹੈ ਕਿ ਜਿਥੇ 132 ਕੇ. ਵੀ. ਦਾ ਗਰਿਡ ਹੈ, ਉਸ ਦੇ ਨਾਲ ਹੀ ਬਿਜਲੀ ਬੋਰਡ ਰੈਸਟ ਹਾਊਸ ਦੀ ਪ੍ਰੋਵੀਜ਼ਨ ਵੀ ਰਖਦਾ ਹੈ ਕਿਉਂਕਿ ਇਹ ਗਰਿਡ ਬਹੁਤ ਹੈਵੀ ਹੁੰਦਾ ਹੈ ਅਤੇ ਉਥੇ ਅਧਿਕਾਰੀਆਂ ਦਾ ਆਉਣਾ ਜਾਣਾ ਲੱਗਾ ਰਹਿੰਦਾ ਹੈ । ਬਹੁਤ ਸਾਰੇ ਗਰਿਡ ਰੂਰਲ ਏਰੀਏ ਵਿਚ ਹੋ ਸਕਦੇ ਹਨ ਜਿਥੇ ਕਿ ਰਹਿਣ ਦੀ ਸਮੱਸਿਆ ਵੀ ਹੋ ਸਕਦੀ ਹੈ । ਇਸ ਕਰਕੇ ਜਿਥੇ 132 ਕੇ. ਵੀ. ਦਾ ਗਰਿਡ ਬਣਦਾ ਹੈ, ਉਥੇ ਨਾਲ ਹੀ ਇਸ ਗੱਲ ਦੀ ਪ੍ਰੋਵੀਜ਼ਨ ਵੀ ਕੀਤੀ ਜਾਂਦੀ ਹੈ ਕਿ ਉਥੇ ਰੈਸਟ ਹਾਊਸ ਵੀ ਬਣਾਇਆ ਜਾਵੇ । ਇਹ ਚੀਜ਼ ਇਸੇ ਕੁਐਸਚਨ ਦਾ ਇਕ ਪਾਰਟ ਹੈ । ਇਸ ਲਈ ਮੈਂ ਇਹ ਜਾਣਨਾ ਚਾਹੁੰਦਾ ਹਾਂ ਕਿ ਜੋ ਤੁਸੀਂ ਅਮਾਊਂਟ ਦੱਸ ਰਹੇ ਹੋ ਕੀ ਇਹ ਇਕੱਲੀ ਗਰਿੱਡ ਵਾਸਤੇ ਹੀ ਹੈ ਜਾਂ ਜਿਹੜੀ ਉਥੇ ਰੈਸਟ ਹਾਊਸ ਦੀ ਪ੍ਰੋਵੀਜ਼ਨ ਹੈ ਉਸਦੇ ਵਾਸਤੇ ਵੀ ਹੈ ਅਤੇ ਉਹ ਕਿੰਨੀ ਕਿੰਨੀ ਹੈ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਮੇਰੇ ਕੋਲ ਇਸ ਵੇਲੇ ਇਹ ਇਨਫਰਮੇਸ਼ਨ ਨਹੀਂ ਹੈ ਕਿ ਉਥੇ ਰੈਸਟ ਹਾਊਸ ਜ਼ਰੂਰ ਬਣੇਗਾ ਕਿ ਨਹੀਂ ਬਣੇਗਾ । ਇਹ ਮੈਂ ਆਨਰੇਬਲ ਮੈਂਬਰ ਸਾਹਿਬ ਨੂੰ ਅੱਜ ਹੀ ਪਤਾ ਲੈ ਕੇ ਜ਼ਾਤੀ ਤੌਰ ਤੇ ਦੱਸ ਦਿਆਂਗਾ ਕਿਉਂਕਿ ਇਸ ਵੇਲੇ ਮੇਰੇ ਕੋਲ ਇਹ ਇਨਫਰਮੇਸ਼ਨ ਨਹੀਂ ਹੈ ।

---

## ਹੱਡੀਆਂ ਪੀਸਣ ਵਾਲਾ ਕਾਰਖਾਨਾ ਸਥਾਪਤ ਕਰਨਾ

*1151. **ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਤਹਿਸੀਲ ਮਾਨਸਾ ਦੇ ਦਿਹਾਤੀ ਖੇਤਰ ਵਿਚ ਪ੍ਰਾਈਵੇਟ ਸੈਕਟਰ ਵਿਚ ਮਰੇ ਹੋਏ ਪਸ਼ੂਆਂ ਦੀਆਂ ਹੱਡੀਆਂ ਦੀ ਪਿਸਾਈ ਲਈ ਕੋਈ ਫੈਕਟਰੀ ਸਥਾਪਤ ਕੀਤੀ ਜਾ ਰਹੀ ਹੈ; ਜੇਕਰ ਅਜਿਹਾ ਹੋਵੇ, ਤਾਂ ਕੀ ਅਜਿਹੀ ਫੈਕਟਰੀ ਸਥਾਪਤ ਕਰਨ ਨਾਲ ਨੇੜੇ ਦੇ ਇਲਾਕੇ ਦੇ ਪਿੰਡਾਂ ਦੇ ਨਿਵਾਸੀਆਂ ਦੀ ਸਿਹਤ ਤੇ ਕੋਈ ਬੁਰਾ ਪ੍ਰਭਾਵ ਪਵੇਗਾ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਹਾਂ ਸ੍ਰੀਮਾਨ ਜੀ, ਇਕ ਛੋਟੇ ਉਦਯੋਗ ਦੀ ਇਕਾਈ ਅਨੂਪਗੜ੍ਹ ਸੜਕ ਤੇ ਪਿੰਡ ਜੋਗਾ ਵਿਖੇ ਤਹਿਸੀਲ ਮਾਨਸਾ ਵਿਚ ਲੱਗ ਰਹੀ ਹੈ ਜੋ ਮਰੇ ਪਸ਼ੂਆਂ ਦੀਆਂ ਹੱਡੀਆਂ ਦੀ ਪਿਸਾਈ ਕਰੇਗੀ । ਇਹ ਉਦਯੋਗ ਉਤਪਾਦਨ ਵਿਚ ਆਉਣ ਤੇ ਇਲਾਕੇ ਦੇ ਵਾਸੀਆਂ ਦੀ ਸਿਹਤ ਤੇ ਬੁਰਾ ਅਸਰ ਨਹੀਂ ਪਾਵੇਗਾ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਮਾਨਯੋਗ ਸਪੀਕਰ ਸਾਹਿਬ, ਅਸਲ ਵਿਚ ਮੇਰਾ ਮਕਸਦ ਜਿਹੜੀਆਂ ਹੇਠਲੀਆਂ ਦੋ ਲਾਈਨਾਂ ਹਨ ਉਨ੍ਹਾਂ ਤੱਕ ਹੀ ਸੀਮਤ ਹੈ । ਜੋ ਮੈਂ ਜਾਣਕਾਰੀ ਲੈਣਾ ਚਾਹੁੰਦਾ ਹਾਂ ਉਹ ਇਹ ਹੈ ਕਿ ਉਥੇ ਇਕ ਬਹੁਤ ਵੱਡਾ ਸੰਘਰਸ਼ ਵੀ ਹੋਇਆ ਹੈ । ਨਾਲ ਲਗਦੇ ਪਿੰਡਾਂ ਦੇ ਲੋਕਾਂ ਨੇ ਇਕ ਸਾਂਝੀ ਐਕਸ਼ਨ ਕਮੇਟੀ ਬਣਾ ਕੇ ਇਸ ਦਾ ਵਿਰੋਧ ਵੀ ਕੀਤਾ ਹੈ । ਜਿਸ ਸਥਾਨ ਤੇ ਇਹ ਕਾਰਖਾਨਾ ਲਗਾਇਆ ਜਾ ਰਿਹਾ ਹੈ, ਉਥੇ ਵਾਟਰ ਵਰਕਸ ਵੀ ਹੈ । ਉਸਦੇ ਨਾਲ ਹੀ ਜੋਗਾ ਪਿੰਡ ਵੀ ਹੈ, ਜੋ ਤੁਸੀਂ ਨਵਾਂ ਫੋਕਲ ਪੁਆਇੰਟ ਬਣਾਉਣਾ ਹੈ ਉਹ ਵੀ ਉਥੇ ਹੀ ਹੈ । ਇਹ ਕਿਸ ਆਧਾਰ ਤੇ ਹਾਊਸ ਨੂੰ ਇਹ ਜਾਣਕਾਰੀ ਦੇ ਰਹੇ ਹਨ ਕਿ ਮਰੇ ਹੋਏ ਪਸ਼ੂਆਂ ਦੀਆਂ ਹੱਡੀਆਂ ਤੋਂ ਪਾਊਡਰ ਬਨਾਉਣ ਦਾ ਜੋ ਕਾਰਖਾਨਾ ਲਗਾਇਆ ਜਾ ਰਿਹਾ ਹੈ, ਉਸ ਦੇ ਕਾਰਨ ਉਥੇ ਦੇ ਵਾਤਾਵਰਣ ਤੇ ਕੋਈ ਅਸਰ ਨਹੀਂ ਪਏਗਾ ਅਤੇ ਲੋਕਾਂ ਦੀ ਸਿਹਤ ਤੇ ਕੋਈ ਅਸਰ ਨਹੀਂ ਪਏਗਾ । ਇਸ ਦੀ ਕੀ ਗਰੰਟੀ ਹੈ ? ਤੁਸੀਂ ਕਿਸ ਆਧਾਰ ਤੇ ਇਹ ਜਾਣਕਾਰੀ ਦੇ ਰਹੇ ਹੋ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਉਥੇ ਦੇ ਪਿੰਡ ਦੇ ਸਰਪੰਚ ਨੇ ਸਾਨੂੰ ਲਿਖਤੀ ਤੌਰ ਤੇ ਇਹ ਆਪਣੀ ਆਗਿਆ, ਇਜਾਜ਼ਤ ਦਿੱਤੀ ਹੈ, ਨੋ ਆਬਜੈਕਸ਼ਨ ਦਿੱਤਾ ਹੈ ਕਿ ਸਾਡੇ ਪਿੰਡ ਨੂੰ ਇਸ ਤਰ੍ਹਾਂ ਦਾ ਕੋਈ ਇਤਰਾਜ਼ ਨਹੀਂ ਹੈ । ਜਿਥੋਂ ਤੱਕ ਪੋਲਿਊਸ਼ਨ ਦਾ ਸਵਾਲ ਹੈ, ਨਾਲ ਲਗਦੇ ਪਿੰਡਾਂ ਤੇ, ਜਿਨ੍ਹਾਂ ਬਾਰੇ ਆਨਰੇਬਲ ਮੈਂਬਰ ਸਾਹਿਬ ਨੇ ਕਿਹਾ ਹੈ ਕਿ ਪੋਲਿਊਸ਼ਨ ਦੇ ਨਾਲ ਵਾਤਾਵਰਣ ਤੇ ਅਸਰ ਪਏਗਾ, ਉਸ ਬਾਰੇ, ਸਪੀਕਰ ਸਾਹਿਬ, ਪੋਲਿਊਸ਼ਨ ਬੋਰਡ ਨੇ ਫੈਕਟਰੀ ਵਾਲਿਆਂ ਨੂੰ ਹਦਾਇਤਾਂ ਕੀਤੀਆਂ ਹਨ ਕਿ ਜਦੋਂ ਤੁਸੀਂ ਇਸ ਨੂੰ ਚਾਲੂ ਕਰਨਾ ਹੈ ਉਦੋਂ ਇਹ ਸ਼ਰਤਾਂ ਪੂਰੀਆਂ ਕਰਨੀਆਂ ਹਨ ਜਿਸ ਵਿਚ ਉਚੀਆਂ ਦੀਵਾਰਾਂ ਕਰਨੀਆਂ, ਦਰਖਤ ਵਗੈਰਾ ਲਾਉਣਾ ਆਦਿ ਆਉਂਦੇ ਹਨ ਜਿਸ ਨਾਲ ਉਹ ਪੋਲਿਊਸ਼ਨ ਫਰੀ ਹੋਵੇਗਾ । ਜਦੋਂ ਉਸ ਨੇ ਚਾਲੂ ਹੋਣਾ ਹੈ, ਉਹ ਸਾਰੀਆਂ ਸ਼ਰਤਾਂ ਜਿਹੜੀਆਂ ਪੋਲਿਊਸ਼ਨ ਬੋਰਡ ਨੇ ਲਾਈਆਂ ਹਨ ਉਹ ਚੱਲਣ ਤੋਂ ਪਹਿਲਾਂ ਉਨ੍ਹਾਂ ਨੂੰ ਪੂਰੀਆਂ ਕਰਨੀਆਂ ਪੈਣਗੀਆਂ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਇਸ ਗੱਲ ਦਾ ਮੈਂ ਧੰਨਵਾਦੀ ਹਾਂ ਜੋ ਸੀ. ਐਮ. ਸਾਹਿਬ ਨੇ ਸ਼ਰਤਾਂ ਦੱਸੀਆਂ ਹਨ ਕਿ ਜਿਸ ਵੇਲੇ ਇਹ ਕਾਰਖਾਨਾ ਚਾਲੂ ਹੋਏਗਾ ਉਹ ਸਾਰੀਆਂ ਐਗਜ਼ਾਮਿਨ ਕਰ ਲਈਆਂ ਜਾਣਗੀਆਂ । ਸਪੀਕਰ ਸਾਹਿਬ, ਇਸ ਤਰਾਂ ਦੇ ਕਾਰਖਾਨੇ ਜੋ ਵਾਤਾਵਰਣ ਨੂੰ ਖਰਾਬ ਕਰ ਸਕਦੇ ਹਨ, ਆਬਾਦੀ ਤੋਂ ਬਾਹਰ ਲਾਉਣੇ ਚਾਹੀਦੇ ਹਨ । ਪੋਖਰਾਨ ਵਰਗੇ ਏਰੀਆ ਵਿਚ ਜਿਥੇ ਕੋਈ ਆਬਾਦੀ ਨਹੀਂ ਹੈ ਇਹ ਉਥੇ ਸ਼ਿਫਟ ਕਰ ਦਿੱਤੇ ਜਾਣ ।

**ਸ਼੍ਰੀ ਸਪੀਕਰ** : ਅਗਲਾ ਸਵਾਲ, ਸਰਦਾਰ ਮੱਖਣ ਸਿੰਘ ਜੀ ।

**ਸਰਦਾਰ ਬਲਦੇਵ ਸਿੰਘ ਖਿਆਲਾ** : ਸਪਲੀਮੈਂਟਰੀ, ਸਰ ।

**ਸ਼੍ਰੀ ਸਪੀਕਰ** : ਚਲੋ ਠੀਕ ਹੈ, ਤੁਸੀਂ ਸਪਲੀਮੈਂਟਰੀ ਕਰ ਲਓ, ਤੁਹਾਡੇ ਇਲਾਕੇ ਦਾ ਸਵਾਲ ਹੈ ।

**ਸਰਦਾਰ ਬਲਦੇਵ ਸਿੰਘ ਖਿਆਲਾ** : ਸਪੀਕਰ ਸਾਹਿਬ, ਮੈਂ ਤੁਹਾਡ ਰਾਹੀਂ ਮੁੱਖ ਮੰਤਰੀ ਜੀ ਤੋਂ ਜਾਨਣਾ ਚਾਹਾਂਗਾ ਕਿ ਉਨ੍ਹਾਂ ਨੇ ਕਿਹਾ ਹੈ ਕਿ ਸਰਪੰਚ ਨੇ ਲਿਖ ਕੇ ਦਿੱਤਾ ਹੈ ਕਿ ਉਥੇ ਕੋਈ ਪਰਦੂਸ਼ਨ ਨਹੀਂ ਹੋਵੇਗਾ। ਸਪੀਕਰ ਸਾਹਿਬ, ਮੈਂ ਜਾਨਣਾ ਚਾਹਾਂਗਾ ਕਿ ਸਰਪੰਚ ਕੋਲ ਕੀ ਅਥਾਰਟੀ ਹੈ ਪਰਦੂਸ਼ਨ ਦਾ ਸਰਟੀਫਿਕੇਟ ਦੇਣ ਦੀ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਜਿਸ ਨੂੰ ਅਥਾਰਟੀ ਹੈ, ਪੋਲਿਊਸ਼ਨ ਬੋਰਡ ਨੂੰ, ਉਸੇ ਨੇ ਉਹ ਅਥਾਰਟੀ ਵਰਤ ਕੇ ਉਨ੍ਹਾਂ ਨੂੰ (ਫੈਕਟਰੀ ਵਾਲਿਆਂ ਨੂੰ) ਪਹਿਲਾਂ ਕਿਹਾ ਹੈ ਕਿ ਪਹਿਲਾਂ ਉਨ੍ਹਾਂ ਨੂੰ ਪਰੋਵੀਜ਼ਨਲ ਇਜਾਜ਼ਤ ਦਿੱਤੀ ਹੈ ਅਤੇ ਨਾਲ ਹੀ ਕੰਡੀਸ਼ਨ ਵੀ ਲਗਾਈ ਹੈ ਕਿ ਜੇਕਰ ਤੁਸੀਂ ਇਹ ਕੰਡੀਸ਼ਨਾਂ ਪੂਰੀਆਂ ਕਰੋਗੇ ਤਾਂ ਤੁਸੀਂ ਇਸ ਨੂੰ ਚਲਾ ਸਕਦੇ ਹੋ। ਸਰਪੰਚ ਨੂੰ ਕੋਈ ਇਸ ਤਰ੍ਹਾਂ ਦੀ ਅਥਾਰਟੀ ਨਹੀਂ ਹੈ। ਉਸ ਨੇ ਤਾਂ ਕੇਵਲ ਸਹਿਮਤੀ ਪ੍ਰਗਟ ਕੀਤੀ ਹੈ। ਉਸ ਨੇ ਇਹ ਵੀ ਲਿਖ ਕੇ ਦਿੱਤਾ ਹੈ ਕਿ ਇਹ ਪਿੰਡ ਤੋਂ ਤਕਰੀਬਨ ਡੇਢ ਕਿਲੋਮੀਟਰ ਤੇ ਹੈ। ਮੈਂਬਰ ਸਾਹਿਬ ਉਸ ਇਲਾਕੇ ਦੇ ਹਨ, ਇਸ ਲਈ ਇਨ੍ਹਾਂ ਨੂੰ ਸਗੋਂ ਜ਼ਿਆਦਾ ਪਤਾ ਹੈ।

---

### ਰਾਜ ਵਿਚ ਜ਼ਿਲ੍ਹਾ ਹੋਮਿਓਪੈਥਿਕ ਅਫਸਰਾਂ ਦੀਆਂ ਆਸਾਮੀਆਂ ਦੀ ਗਿਣਤੀ

*1236. **ਸਰਦਾਰ ਮੱਖਣ ਸਿੰਘ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਇਸ ਸਮੇਂ ਪੰਜਾਬ ਹੋਮਿਓਪੈਥਿਕ ਕੌਂਸਲ ਵਿਚ ਜ਼ਿਲ੍ਹਾ ਹੋਮਿਓਪੈਥਿਕ ਅਫਸਰਾਂ ਦੀਆਂ ਮਨਜ਼ੂਰ ਸ਼ੁਦਾ ਆਸਾਮੀਆਂ ਦੀ ਕੁੱਲ ਗਿਣਤੀ ਕਿੰਨੀ ਹੈ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਹੋਮਿਓਪੈਥਿਕ ਅਫਸਰਾਂ ਦੀਆਂ ਆਸਾਮੀਆਂ ਦੀ ਗਿਣਤੀ ਜ਼ਿਲ੍ਹਿਆਂ ਦੀ ਗਿਣਤੀ ਦੇ ਅਨੁਸਾਰ ਹੈ; ਜੇਕਰ ਨਹੀਂ ਤਾਂ ਇਸ ਨੂੰ ਜ਼ਿਲ੍ਹਿਆਂ ਦੀ ਗਿਣਤੀ ਦੇ ਬਰਾਬਰ ਕਰਨ ਲਈ ਮਨਜ਼ੂਰਸ਼ੁਦਾ ਆਸਾਮੀਆਂ ਦੀ ਗਿਣਤੀ ਵਧਾਉਣ ਲਈ ਸਰਕਾਰ ਦੁਆਰਾ ਕੀਤੀ ਜਾਣ ਵਾਲੀ ਤਜਵੀਜ਼ਤ ਕਾਰਵਾਈ ਦੇ ਵੇਰਵੇ ਕੀ ਹਨ ?

**ਸ੍ਰੀ ਮਨੋਰੰਜਨ ਕਾਲੀਆ** : (ੳ) ਪੰਜਾਬ ਹੋਮਿਓਪੈਥਿਕ ਕੌਂਸਲ ਅਧੀਨ ਜ਼ਿਲ੍ਹਾ ਹੋਮਿਓਪੈਥਿਕ ਅਫਸਰਾਂ ਦੀ ਕੋਈ ਮਨਜ਼ੂਰਸ਼ੁਦਾ ਆਸਾਮੀ ਨਹੀਂ ਹੈ। ਪਰ ਫਿਰ ਵੀ ਹਾਲ ਦੀ ਘੜੀ ਹੋਮਿਓਪੈਥਿਕ ਵਿਭਾਗ ਵਿਚ 14 ਜ਼ਿਲ੍ਹਾ ਹੋਮਿਓਪੈਥਿਕ ਅਫਸਰਾਂ ਦੀਆਂ ਆਸਾਮੀਆਂ ਹਨ।

(ਅ) ਨਹੀਂ ਜੀ।

ਜ਼ਿਲ੍ਹਾ ਹੋਮਿਓਪੈਥਿਕ ਮੈਡੀਕਲ ਅਫਸਰਾਂ ਦੀਆਂ ਆਸਾਮੀਆਂ ਨੂੰ ਜ਼ਿਲ੍ਹਿਆਂ ਦੀ ਗਿਣਤੀ ਦੇ ਬਰਾਬਰ ਵਧਾਉਣ ਦਾ ਮਾਮਲਾ ਉਸ ਵੇਲੇ ਵਿਚਾਰਿਆ ਜਾਵੇਗਾ ਜਦੋਂ ਬਾਕੀ ਜ਼ਿਲ੍ਹਿਆਂ ਵਿਚ ਕਾਫੀ ਡਿਸਪੈਂਸਰੀਆਂ ਸਥਾਪਿਤ ਕਰ ਦਿੱਤੀਆਂ ਜਾਣਗੀਆਂ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਕੀ ਮੰਤਰੀ ਜੀ ਇਹ ਦੱਸਣਗੇ ਕਿ ਕਾਫੀ ਡਿਸਪੈਂਸਰੀਆਂ ਨਾ ਖੋਲ੍ਹਣ ਵਿਚ ਕੀ ਅੜਿਕਾ ਹੈ ? ਕਿਉਂ ਨਹੀਂ ਖੋਲ੍ਹੀਆਂ ਜਾ ਰਹੀਆਂ ?

**ਮੰਤਰੀ** : ਸਪੀਕਰ ਸਾਹਿਬ, ਸਾਲ 1998-99 ਵਿਚ 22 ਲੱਖ ਰੁਪਿਆ ਨਵੀਆਂ ਹੋਮਿਓਪੈਥਿਕ ਡਿਸਪੈਂਸਰੀਆਂ ਖੋਲ੍ਹਣ ਲਈ ਰੱਖਿਆ ਗਿਆ ਹੈ । ਇਸ ਸਾਲ ਦੌਰਾਨ ਨਵੀਆਂ ਡਿਸਪੈਂਸਰੀਆਂ ਖੋਲ੍ਹਾਂਗੇ ।

**ਸਰਦਾਰ ਮੱਖਣ ਸਿੰਘ** : ਸਪੀਕਰ ਸਾਹਿਬ, ਕਾਫੀ ਡਿਸਪੈਂਸਰੀਆਂ ਕਿਉਂ ਨਹੀਂ ਖੋਲੀਆਂ ਜਾ ਰਹੀਆਂ ? ਇਨ੍ਹਾਂ ਦੇ ਨਾ ਖੋਲ੍ਹਣ ਵਾਸਤੇ ਕੀ ਅੜਿਕਾ ਹੈ ?

**ਸ੍ਰੀ ਸਪੀਕਰ** : ਅੜਿਕਾ ਤਾਂ ਪੈਸਾ ਹੀ ਹੈ ।

**ਸਰਦਾਰ ਮੱਖਣ ਸਿੰਘ** : ਇਹ ਇਕ ਸਸਤੀ ਇਲਾਜ ਪ੍ਰਣਾਲੀ ਹੈ ਅਤੇ ਆਮ ਲੋਕਾ ਦੀ ਪਹੁੰਚ ਵਿਚ ਹੈ । ਕੀ ਇਸ ਦੇ ਪ੍ਰਸਾਰ ਲਈ ਸਰਕਾਰ ਦਾ ਕੋਈ ਪ੍ਰੋਗਰਾਮ ਹੈ ?

**ਮੰਤਰੀ** : ਇਸ ਦਾ ਪ੍ਰਸਾਰ ਕਰਨ ਲਈ ਇਸ ਸਾਲ ਨਵੀਆਂ ਹੋਮਿਓਪੈਥਿਕ ਡਿਸਪੈਂਸਰੀਆਂ ਖੋਲ੍ਹਣ ਲਈ 1998-99 ਵਿਚ 22 ਲੱਖ ਰੁਪਿਆ ਰੱਖਿਆ ਗਿਆ ਹੈ । ਇਸ ਨਾਲ ਇਸ ਸਾਲ ਦੌਰਾਨ ਨਵੀਆਂ ਡਿਸਪੈਂਸਰੀਆਂ ਖੋਲ੍ਹੀਆਂ ਜਾਣਗੀਆਂ ।

---

ਨਿਸ਼ਾਨ ਵਾਲਾ ਪ੍ਰਸ਼ਨ ਨੰ: 1237*

**ਸ੍ਰੀ ਸਪੀਕਰ** : ਇਸ ਪ੍ਰਸ਼ਨ ਦੀ ਇਕ ਹਫਤੇ ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਮੈਂ ਅਲਾਓ ਕਰ ਦਿੱਤੀ ਹੈ ।

ਅ.ਸ.ਪ. ਨੰ: 31/6/98-5 ਸਿਹਤ 2

ਮਨੋਰੰਜਨ ਕਾਲੀਆ

ਸਿਹਤ ਤੇ ਪਰਿਵਾਰ ਭਲਾਈ ਮੰਤਰੀ,
ਪੰਜਾਬ, ਚੰਡੀਗੜ੍ਹ ।

ਟੈਲੀਫੋਨ ਨੰ: 740772

ਮਿਤੀ 1 ਜੁਲਾਈ, 1998

ਵਿਸ਼ਾ : ਮਿਤੀ 6 ਜੁਲਾਈ, 1998 ਲਈ ਪੰਜਾਬ ਵਿਧਾਨ ਸਭਾ ਦੀ ਸੂਚੀ ਵਿਚ ਦਰਜ ਵਿਧਾਨ ਸਭਾ ਤਾਰਾ ਅੰਕਿਤ ਪ੍ਰਸ਼ਨ ਨੰ: 1237 ਮੁਲਤਵੀ ਕਰਨ ਬਾਰੇ ।

ਸਤਿਕਾਰਯੋਗ ਅਟਵਾਲ ਜੀ,

ਮਿਤੀ 6 ਜੁਲਾਈ, 1998 ਲਈ ਪ੍ਰਸ਼ਨਾਂ ਦੀ ਸੂਚੀ ਵਿਚ ਦਰਜ ਪੰਜਾਬ ਵਿਧਾਨ ਸਭਾ ਦੇ ਤਾਰਾ ਅੰਕਿਤ ਪ੍ਰਸ਼ਨ ਨੰ: 1237 ਜੋ ਕਿ ਸ੍ਰ. ਮੱਖਣ ਸਿੰਘ, ਐਮ. ਐਲ. ਏ. ਵੱਲੋਂ ਪੁੱਛਿਆ ਗਿਆ ਹੈ, ਦਾ ਉੱਤਰ ਅਜੇ ਤਿਆਰ ਨਹੀਂ ਹੋਇਆ । ਲੋੜੀਂਦੀ ਜਾਣਕਾਰੀ ਸਬੰਧਤ ਥਾਵਾਂ ਤੋਂ ਇਕੱਤਰ ਕੀਤੀ ਜਾ ਰਹੀ ਹੈ । ਇਸ ਲਈ ਮੇਰੀ ਬੇਨਤੀ ਹੈ ਕਿ ਕਿਰਪਾ ਕਰਕੇ ਇਸ ਪ੍ਰਸ਼ਨ ਦਾ ਉੱਤਰ ਦੇਣ ਲਈ ਇਕ ਹਫਤਾ ਸਮਾਂ ਵਧਾ ਦਿੱਤਾ ਜਾਵੇ ਤਾਂ ਕਿ ਮੁਕੰਮਲ ਰੂਪ ਵਿਚ ਉੱਤਰ ਤਿਆਰ ਕੀਤਾ ਜਾ ਸਕੇ ।

ਆਦਰ ਸਹਿਤ,

ਹਿਤੂ
ਸਹੀ/-
(ਮਨੋਰੰਜਨ ਕਾਲੀਆ)

ਸ੍ਰੀ ਚਰਨਜੀਤ ਸਿੰਘ ਅਟਵਾਲ,
ਸਪੀਕਰ,
ਪੰਜਾਬ ਵਿਧਾਨ ਸਭਾ ।

---

*For Starred Question No. 1237 and reply thereto, please see Appendix-II to this Debates.

ਨਿਸ਼ਾਨ ਵਾਲਾ ਪ੍ਰਸ਼ਨ ਨੰ: 1104

(ਇਹ ਪ੍ਰਸ਼ਨ ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਨ ਪੇਸ਼ ਨਹੀਂ ਹੋਇਆ ।)

---

**ਲਸਾੜਾ ਡ੍ਰੇਨ ਉਪਰ ਪੁਲਾਂ ਦੀ ਉਸਾਰੀ**

*1240. **ਸਰਦਾਰ ਬਲਦੇਵ ਸਿੰਘ ਖਿਆਲਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਜੋਗਾ ਵਿਧਾਨ ਸਭਾ ਚੋਣ ਹਲਕੇ ਵਿਚ ਬਲਾਕ ਰਾਮਪੁਰਾ ਵਿਚੋਂ ਲੰਘਦੀ ਲਸਾੜਾ ਡ੍ਰੇਨ ਉਪਰ ਕੋਈ ਪੁਲ ਉਸਾਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ, ਤਾਂ ਅਜਿਹੇ ਪੁਲਾਂ ਦੀ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਨੂੰ ਕਦੋਂ ਤੱਕ ਉਸਾਰੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਨਹੀਂ ਜੀ ।

(ਅ) ਉਪਰੋਕਤ (ੳ) ਦੇ ਜਵਾਬ ਦੇ ਸਨਮੁੱਖ ਸੂਚਨਾ ਨਿਲ ਸਮਝੀ ਜਾਵੇ ਜੀ ।

**ਸਰਦਾਰ ਬਲਦੇਵ ਸਿੰਘ ਖਿਆਲਾ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੁੱਖ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਲਸਾੜਾ ਡਰੇਨ ਤੇ ਸੜਕ ਸਾਲ 1978 ਵਿਚ ਕੱਢੀ ਗਈ ਸੀ । ਪਿੰਡ ਭੂੰਦੜ ਤੋਂ ਪਿੰਡ ਢੱਡਾ ਤੱਕ ਲਿੰਕ ਸੜਕ ਬਣੀ ਹੋਈ ਹੈ ਪਰ ਪੁਲ ਨਹੀਂ ਬਣਾਇਆ ਗਿਆ । ਪਿਛਲੀ ਸਰਕਾਰ ਸਮੇਂ ਇਸ ਦੀ ਪਰਪੋਜ਼ਲ ਵੀ ਬਣੀ ਸੀ । ਪੁਲ ਮਨਜ਼ੂਰ ਵੀ ਹੋ ਗਿਆ ਸੀ । ਉਥੇ ਕੁਝ ਸਮਾਨ ਵੀ ਆ ਗਿਆ ਸੀ । ਕੀ ਮੁੱਖ ਮੰਤਰੀ ਜੀ ਇਹ ਦੱਸਣ ਦੀ ਖੇਚਲ ਕਰਨਗੇ ਕਿ ਕਿਹੜੀ ਸਰਕਾਰ ਨੇ ਅਤੇ ਕਦੋਂ ਇਸ ਨੂੰ ਨਾਂਹ ਵਿਚ ਬਦਲ ਦਿੱਤਾ ਸੀ ?

**ਮੁੱਖ ਮੰਤਰੀ** : ਸਪੀਕਰ ਸਾਹਿਬ, ਇਹ ਤਜਵੀਜ਼ ਤਾਂ ਆਈ ਨਹੀਂ ਕਿਉਂਕਿ ਲਸਾੜਾ ਡਰੇਨ ਤੇ ਤਕਰੀਬਨ 7 ਬ੍ਰਿਜ ਬਣੇ ਹੋਏ ਹਨ । ਜੇ ਆਨਰੇਬਲ ਮੈਂਬਰ ਸਾਹਿਬ ਨੇ ਸੁਝਾਓ ਦਿੱਤਾ ਹੈ ਕਿ ਇਸ ਦੀ ਜ਼ਰੂਰਤ ਹੈ ਤਾਂ ਇਹ ਇਸ ਸਾਲ ਬਣਾ ਦੇਵਾਂਗੇ ।

**Mr. Speaker** : Questions are over.

---

## UNSTARRED QUESTIONS AND ANSWERS

**ਸੇਮ/ਹੜ੍ਹਾਂ ਨਾਲ ਪ੍ਰਭਾਵਿਤ ਲੋਕਾਂ ਨੂੰ ਰਾਹਤ**

274. **ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਮਾਲ ਅਤੇ ਪੁਨਰਵਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਸਾਲ 1997 ਦੇ ਦੌਰਾਨ ਮੁਕਤਸਰ ਜ਼ਿਲ੍ਹੇ ਵਿਚ ਸੇਮ/ਹੜ੍ਹਾਂ ਨਾਲ ਹੋਏ ਨੁਕਸਾਨ ਦੇ ਵੇਰਵੇ ਕੀ ਹਨ;

[ਕਾਮਰੇਡ ਹਰਦੇਵ ਸਿੰਘ ਅਰਸ਼ੀ]

(ਅ) ਉਕਤ ਜ਼ਿਲ੍ਹੇ ਵਿਚ ਰਾਹਤ ਉਪਾਵਾਂ ਤੇ ਸਰਕਾਰ ਦੁਆਰਾ ਹੁਣ ਤਕ ਕੁੱਲ ਕਿੰਨੀ ਰਕਮ ਖਰਚ ਕੀਤੀ ਗਈ ਅਤੇ ਕੁੱਲ ਰਕਮ ਵਿਚੋਂ ਵੱਖ-ਵੱਖ ਕੇਂਦਰ ਸਰਕਾਰ ਅਤੇ ਰਾਜ ਸਰਕਾਰ ਵਲੋਂ ਕਿੰਨਾ-ਕਿੰਨਾ ਹਿੱਸਾ ਪਾਇਆ ਗਿਆ ?

**ਸਰਦਾਰ ਪ੍ਰਕਾਸ਼ ਸਿੰਘ ਮਜੀਠਾ** : (ੳ) ਸਾਲ 1997 ਦੌਰਾਨ ਜ਼ਿਲ੍ਹਾ ਮੁਕਤਸਰ ਵਿਚ ਸੇਮ/ਹੜ੍ਹਾਂ ਨਾਲ ਫਸਲਾਂ, ਮਕਾਨਾਂ, ਮਨੁੱਖੀ ਜਾਨਾਂ, ਪਸ਼ੂਆਂ ਦੀਆਂ ਜਾਨਾਂ ਅਤੇ ਜਨਤਕ ਜਾਇਦਾਦਾਂ ਨੂੰ ਹੋਏ ਨੁਕਸਾਨ ਦੇ ਵੇਰਵੇ ਅਨੁਲੱਗ 'ੲ' ਤੇ ਰੱਖੇ ਜਾਂਦੇ ਹਨ ।

(ਅ) (i) ਜ਼ਿਲ੍ਹਾ ਮੁਕਤਸਰ ਵਿਚ ਰਾਹਤ ਕਾਰਜਾਂ ਲਈ ਹੁਣ ਤੱਕ ਜੋ ਰਕਮ ਖਰਚ ਕੀਤੀ ਗਈ ਹੈ ਉਸਦੇ ਵੇਰਵੇ ਅਨੁਲੱਗ 'ਕ' ਤੇ ਰੱਖੇ ਜਾਂਦੇ ਹਨ ।

(ii) ਅਨੁਲੱਗ 'ਕ' ਤੇ ਖਰਚ ਕੀਤੀ ਕੁੱਲ 32,75,24,022/- ਰੁਪਏ ਦੀ ਰਕਮ ਵਿਚ 75% ਦੇ ਹਿਸਾਬ ਭਾਰਤ ਸਰਕਾਰ ਦਾ 24,56,43,017/- ਰੁਪਏ ਅਤੇ 25% ਦੇ ਹਿਸਾਬ ਰਾਜ ਸਰਕਾਰ ਦਾ 8,18,81,005/- ਰੁਪਏ ਦਾ ਹਿੱਸਾ ਬਣਦਾ ਹੈ ।

ਅਨੁਲੱਗ 'ੲ'

(i) ਸੇਮ ਕਾਰਨ ਨਾ ਬੀਜਿਆ ਗਿਆ ਰਕਬਾ (ਏਕੜਾਂ ਵਿਚ)

| ਦੋ ਸਾਲ ਤੋਂ ਘੱਟ | ਦੋ ਸਾਲ ਤਕ | ਪੰਜ ਸਾਲ ਤਕ | ਪੰਜ ਸਾਲ ਤੋਂ ਵੱਧ | ਕੁੱਲ |
|---|---|---|---|---|
| 6,923 | 25 | 312 | 27 | 7,257 |

(ii) ਹੜ੍ਹਾਂ ਨਾਲ ਫਸਲਾਂ ਨੂੰ ਹੋਏ ਨੁਕਸਾਨ ਦੇ ਵੇਰਵੇ (ਏਕੜਾਂ ਵਿਚ)

| 1 ਤੋਂ 25% | 26 ਤੋਂ 50% | 51 ਤੋਂ 75% | 76 ਤੋਂ 100% | ਕੁੱਲ ਏਕੜ |
|---|---|---|---|---|
| - | 5,495 | 11,877 | 96,935 | 1,14,307 |

(iii) ਹੜ੍ਹਾਂ ਨਾਲ ਮਕਾਨਾਂ ਨੂੰ ਹੋਏ ਨੁਕਸਾਨ ਦੇ ਵੇਰਵੇ

| ਪੱਕੇ | | ਕੱਚੇ | | ਝੌਂਪੜੀ | |
|---|---|---|---|---|---|
| ਸਾਲਮ | ਜੁਜਵੀਂ | ਸਾਲਮ | ਜੁਜਵੀਂ | ਸਾਲਮ | ਜੁਜਵੀਂ |
| 300 | 1,893 | 2,620 | 9,040 | 266 | 310 |

(iv) ਹੜ੍ਹਾਂ ਨਾਲ ਮਨੁੱਖੀ ਜਾਨਾਂ ਨੂੰ ਹੋਏ ਨੁਕਸਾਨ ਦੇ ਵੇਰਵੇ :

ਤਿੰਨ ਵਿਅਕਤੀਆਂ ਦੀ ਮੌਤ

(v) ਹੜ੍ਹਾਂ ਨਾਲ ਪਸ਼ੂਆਂ ਦੀ ਹੋਈ ਮੌਤ ਦੇ ਵੇਰਵੇ:

| ਭੇਡਾਂ ਬੱਕਰੀਆਂ | ਬਲਦ | ਮੱਝਾਂ | ਬੋਤੀ |
|---|---|---|---|
| 44 | 2 | 7 | 1 |

(vi) ਹੜ੍ਹਾਂ ਨਾਲ ਜਨਤਕ ਜਾਇਦਾਦਾਂ ਨੂੰ ਹੋਏ ਨੁਕਸਾਨ ਦੇ ਵੇਰਵੇ :

| ਲੜੀ ਨੰ: | ਵਿਭਾਗ ਦਾ ਨਾਂ | ਗਿਣਤੀ |
|---|---|---|
| 1 | 2 | 3 |
| 1. | ਸਿੱਖਿਆ (ਪ੍ਰਾਇਮਰੀ) | 22 |
| 2. | ਸਿੱਖਿਆ (ਸੈਕੰਡਰੀ) .. | 16 |
| 3. | ਐਕਸੀਅਨ (ਪਲੈਨ ਰੋਡਜ਼) | 06 |
| 4. | ਐਕਸੀਅਨ (ਲਿੰਕ ਰੋਡਜ਼) | 41 |
| 5. | ਪੰਜਾਬ ਰਾਜ ਬਿਜਲੀ ਬੋਰਡ .. | 04 |
| 6. | ਪਸ਼ੂ ਵਿਭਾਗ | 07 |
| 7. | ਨਗਰ ਕੌਂਸਲ, ਮਲੋਟ .. | 12 |
| 8. | ਸਿਵਲ ਸਰਜਨ | 23 |
| 9. | ਪੇਂਡੂ ਜਲ ਸਪਲਾਈ (ਪ.ਜ.ਸ.) ਮਲੋਟ .. | 27 |
| 10. | ਨਗਰ ਕੌਂਸਲ, ਮੁਕਤਸਰ | 10 |
| 11. | ਜ਼ਿਲ੍ਹਾ ਪ੍ਰੀਸ਼ਦ .. | 01 |
| 12. | ਨਗਰ ਕੌਂਸਲ, ਗਿੱਦੜਬਾਹਾ .. | 08 |
| 13. | ਪੇਂਡੂ ਜਲ ਸਪਲਾਈ, ਮੁਕਤਸਰ . | 66 |
| 14. | ਪੇਂਡੂ ਵਿਕਾਸ | 80 |
| 15. | ਐਕਸੀਅਨ, ਨੈਸ਼ਨਲ ਹਾਈਵੇ .. | 05 |
| 16. | ਪੁਲਿਸ ਸਟੇਸ਼ਨ .. | 02 |

[ਮਾਲ ਅਤੇ ਪੁਨਰਵਾਸ ਮੰਤਰੀ]

ਅਨੁਲੱਗ 'ਕ'

ਜ਼ਿਲ੍ਹਾ ਮੁਕਤਸਰ ਵਿਚ ਰਾਹਤ ਕਾਰਜਾਂ ਲਈ ਹੁਣ ਤੱਕ ਹੇਠ ਲਿਖੇ ਅਨੁਸਾਰ ਰਾਹਤ ਵੰਡੀ ਗਈ ਹੈ ।

1. ਸੇਮ ਕਾਰਨ ਫਸਲਾਂ ਨੂੰ ਹੋਏ ਨੁਕਸਾਨ ਬਦਲੇ ਵੰਡੀ ਗਈ ਰਕਮ 1,56,92,270 ਅਸੈਸਮੈਂਟ ਮੁਤਾਬਿਕ ਕੁਲ ਰਾਹਤ ਵੰਡੀ ਜਾ ਚੁੱਕੀ ਹੈ ।

2. ਹੜ੍ਹਾਂ ਨਾਲ ਫਸਲਾਂ ਨੂੰ ਹੋਏ ਨੁਕਸਾਨ ਬਦਲੇ ਵੰਡੀ ਗਈ ਰਕਮ 17,55,52,455 ਅਸੈਸਮੈਂਟ ਮੁਤਾਬਿਕ ਕੁਲ ਰਾਹਤ ਵੰਡੀ ਜਾ ਚੁੱਕੀ ਹੈ ।

3. ਹੜ੍ਹਾਂ ਨਾਲ ਮਨੁੱਖੀ ਜਾਨਾਂ ਨੂੰ ਹੋਏ ਨੁਕਸਾਨ ਬਦਲੇ ਵੰਡੀ ਗਈ ਰਕਮ 1,50,000 ਰਾਹਤ ਦਿੱਤੀ ਜਾ ਚੁੱਕੀ ਹੈ ।

4. ਹੜ੍ਹਾਂ ਨਾਲ ਪਸ਼ੂਆਂ ਨੂੰ ਹੋਏ ਨੁਕਸਾਨ ਬਦਲੇ ਵੰਡੀ ਗਈ ਰਕਮ ਡਿਪਟੀ ਕਮਿਸ਼ਨਰ, ਮੁਕਤਸਰ ਤੋਂ ਸਪਸ਼ਟੀਕਰਨ ਮੰਗਿਆ ਗਿਆ ਹੈ ਜੋ ਕਿ ਅਜੇ ਪ੍ਰਾਪਤ ਨਹੀਂ ਹੋਇਆ ।

5. ਹੜ੍ਹਾਂ ਨਾਲ ਜਨਤਕ ਜਾਇਦਾਦਾਂ ਨੂੰ ਹੋਏ ਨੁਕਸਾਨ ਬਦਲੇ ਵੰਡੀ ਗਈ ਰਕਮ 6,99,37,183
ਅਸੈਸਮੈਂਟ ਮੁਤਾਬਿਕ ਕੁੱਲ ਰਾਹਤ ਦਿੱਤੀ ਜਾ ਚੁੱਕੀ ਹੈ ।

6. ਮਕਾਨਾਂ ਲਈ ਵੰਡੀ ਗਈ ਰਕਮ 5,19,12,000

7. ਪੀਣ ਵਾਲੇ ਪਾਣੀ ਲਈ ਵਰਤੀ ਗਈ ਰਕਮ 80,00,000

8. ਡੀਵਾਟਰਿੰਗ ਲਈ ਵਰਤੀ ਗਈ ਰਕਮ 62,30,114

---

**ਪੁਲਿਸ ਕਰਮਚਾਰੀਆਂ ਵਿਰੁੱਧ ਫੌਜਦਾਰੀ ਕੇਸ ਦਰਜ ਕਰਨਾ**

275. **ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਫਰਵਰੀ, 1997 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੌਰਾਨ ਨੌਕਰੀ ਕਰ ਰਹੇ ਪੁਲਿਸ ਕਰਮਚਾਰੀਆਂ ਵਿਰੁੱਧ ਦਰਜ ਕੀਤੇ ਗਏ ਫੌਜਦਾਰੀ ਕੇਸਾਂ ਦੀ ਜ਼ਿਲ੍ਹਾ-ਵਾਰ ਅਤੇ ਮਹੀਨੇ-ਵਾਰ ਗਿਣਤੀ ਕਿੰਨੀ ਹੈ ਅਤੇ ਹਰੇਕ ਕੇਸ ਦੀ ਕਿਸਮ ਅਤੇ ਭਾਰਤੀ ਦੰਡ ਸੰਘਤਾ ਦੀ ਕਿਸ ਧਾਰਾ ਅਧੀਨ ਕੇਸ ਦਰਜ ਕੀਤਾ ਗਿਆ, ਹਰ ਕੇਸ ਦਰਜ ਕਰਨ ਦੀ ਤਰੀਕ ਅਤੇ ਥਾਣਾ ਜਿੱਥੇ ਕੇਸ ਦਰਜ ਕੀਤੇ ਗਏ ਸਨ, ਦੇ ਨਾਂ ਕੀ-ਕੀ ਹਨ;

(ਅ) ਕੀ ਉਪਰੋਕਤ ਭਾਗ (ੳ) ਵਿਚ ਹਵਾਲਾ ਦਿੱਤੇ ਗਏ ਕੇਸਾਂ ਵਿਚੋਂ ਕਿਸੇ ਕੇਸ ਦਾ ਫੈਸਲਾ ਹੋ ਗਿਆ ਹੈ; ਜੇਕਰ ਅਜਿਹਾ ਹੋਵੇ ਤਾਂ ਉਸਦੇ ਨਤੀਜੇ ਕੀ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) *ਅਨੁਲੱਗ ਅਨੁਸਾਰ ਸਟੇਟਮੇਂਟ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

(ਅ) ਹਾਂ ਜੀ, ਅਨੁਲੱਗ ਵਿਚ ਦਰਸਾਏ 178 ਕੇਸਾਂ ਵਿਚੋਂ ਇਕ ਕੇਸ ਦਾ ਫੈਸਲਾ ਹੋ ਗਿਆ ਸੀ ਅਤੇ ਉਹ ਬਰੀ ਹੋ ਗਿਆ ਹੈ ।

54 ਕੇਸ ਅਦਾਲਤ ਵਿਚ ਲੰਬਿਤ ਹਨ, 113 ਅਜੇ ਵੀ ਜ਼ੇਰੇ ਤਫਤੀਸ਼ ਹਨ, 4 ਵਿਚ ਆਦਮਪਤਾ ਰਿਪੋਰਟ ਭੇਜੀ ਗਈ ਹੈ ਅਤੇ 6 ਕੇਸਾਂ ਵਿਚ ਕੈਂਸਲੇਸ਼ਨ ਰਿਪੋਰਟ ਭੇਜੀ ਗਈ ਹੈ ।

---

### ਬਲਾਕ ਵੇਰਕਾ ਦੇ ਸਰਪੰਚਾਂ ਵਿਰੁੱਧ ਜਾਂਚ-ਪੜਤਾਲ

276. **ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ "ਬਲਾਕ ਵੇਰਕਾ, ਜ਼ਿਲ੍ਹਾ ਅੰਮ੍ਰਿਤਸਰ ਦੇ ਸਰਪੰਚਾਂ ਵਿਰੁੱਧ ਜਾਂਚ-ਪੜਤਾਲ" ਸਬੰਧੀ 24 ਦਸੰਬਰ, 1997 ਲਈ ਬਿਨਾਂ ਨਿਸ਼ਾਨ ਪ੍ਰਸ਼ਨਾਂ ਦੀ ਸੂਚੀ ਵਿਚ ਦਰਜ ਬਿਨਾਂ ਨਿਸ਼ਾਨ ਪ੍ਰਸ਼ਨ ਨੰ: 174 ਦੇ ਉੱਤਰ ਦੇ ਹਵਾਲੇ ਵਿਚ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਗ੍ਰਾਮ ਪੰਚਾਇਤ ਮਾਹਿਲ, ਬਲਾਕ ਵੇਰਕਾ, ਜ਼ਿਲ੍ਹਾ ਅੰਮ੍ਰਿਤਸਰ ਦੇ ਸਰਪੰਚ ਚਰਨ ਸਿੰਘ ਵਿਰੁੱਧ ਲਗਾਏ ਗਏ ਦੋਸ਼ਾਂ ਦੀ ਹੁਣ ਤਕ ਜਾਂਚ-ਪੜਤਾਲ ਕੀਤੀ ਜਾ ਚੁੱਕੀ ਹੈ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ, ਤਾਂ ਪੜਤਾਲੀਆ ਰਿਪੋਰਟ ਦੀ ਇਕ ਕਾਪੀ ਅਤੇ ਇਸ ਤੇ ਕੀਤੀ ਗਈ ਕਾਰਵਾਈ ਰਿਪੋਰਟ ਦੇ ਵੇਰਵੇ ਸਦਨ ਦੀ ਮੇਜ਼ ਤੇ ਰੱਖੇ ਜਾਣ ?

**ਸਰਦਾਰ ਨਿਰਮਲ ਸਿੰਘ ਕਾਹਲੋਂ** : (ੳ) ਸਰਪੰਚ ਵਿਰੁੱਧ ਦੋਸ਼ਾਂ ਸਬੰਧੀ ਪੜਤਾਲ ਮੁਕੰਮਲ ਕੀਤੀ ਜਾ ਚੁੱਕੀ ਹੈ ।

(ਅ) ਕਿਉਂ ਜੋ ਦੋਸ਼ਾਂ ਵਿਚ ਸਚਾਈ ਨਹੀਂ ਪਾਈ ਗਈ ਕਿਸੇ ਹੋਰ ਕਾਰਵਾਈ ਦੀ ਲੋੜ ਨਹੀਂ ।

---

*Placed in the Library.

**ਸਰਕਾਰੀ ਸਕੂਲਾਂ ਦੇ ਬਿਜਲੀ ਦੇ ਬਿਲਾਂ ਦੀ ਅਦਾਇਗੀ ਤੇ ਖਰਚ**

277. **ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) 1 ਅਪ੍ਰੈਲ, 1997 ਤੋਂ 31 ਮਾਰਚ, 1998 ਤਕ ਦੇ ਸਮੇਂ ਦੌਰਾਨ ਜ਼ਿਲ੍ਹਾ ਅੰਮ੍ਰਿਤਸਰ ਵਿਚ ਸਰਕਾਰੀ ਸੀਨੀਅਰ ਸੈਕੰਡਰੀ, ਹਾਈ ਅਤੇ ਮਿਡਲ ਸਕੂਲਾਂ ਦੇ ਬਿਜਲੀ ਦੇ ਬਿੱਲਾਂ ਦੀ ਅਦਾਇਗੀ ਕਰਨ ਤੇ ਕੁੱਲ ਕਿੰਨੀ ਰਕਮ ਖਰਚ ਕੀਤੀ ਗਈ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਸਕੂਲਾਂ ਵਿਚੋਂ ਕੁਝ ਅਜਿਹੇ ਸਕੂਲ ਹਨ ਜਿਨ੍ਹਾਂ ਦੀ ਬਿਜਲੀ ਦੀ ਸਪਲਾਈ ਬਿੱਲਾਂ ਦੀ ਅਦਾਇਗੀ ਨਾ ਕਰਨ ਕਰਕੇ ਕੱਟ ਦਿਤੀ ਗਈ ਹੈ; ਜੇਕਰ ਅਜਿਹਾ ਹੋਵੇ, ਤਾਂ ਅਜਿਹੇ ਸਕੂਲਾਂ ਦੇ ਨਾਂ ਕੀ ਹਨ ਅਤੇ ਇਹ ਕਿੱਥੇ-ਕਿੱਥੇ ਹਨ;

(ੲ) ਜ਼ਿਲ੍ਹਾ ਅੰਮ੍ਰਿਤਸਰ ਦੇ ਸਾਰੇ ਸਰਕਾਰੀ ਸਕੂਲ ਬਿਜਲੀ ਦੇ ਬਿੱਲਾਂ ਦੀ ਅਦਾਇਗੀ ਕਰਨ ਲਈ ਫੰਡ ਕਿਹੜੇ ਕਿਹੜੇ ਸਰਕਾਰੀ ਜਾਂ ਗੈਰ-ਸਰਕਾਰੀ ਵਸੀਲਿਆ ਤੋਂ ਪ੍ਰਾਪਤ ਕਰਦੇ ਹਨ ?

**ਸਰਦਾਰ ਤੋਤਾ ਸਿੰਘ** : (ੳ) ਜ਼ਿਲ੍ਹਾ ਅੰਮ੍ਰਿਤਸਰ ਦੇ ਸਰਕਾਰੀ ਸੀਨੀਅਰ ਸੈਕੰਡਰੀ ਹਾਈ ਅਤੇ ਮਿਡਲ ਸਕੂਲਾਂ ਦੇ 1 ਅਪ੍ਰੈਲ, 1997 ਤੋਂ 31 ਮਾਰਚ, 1998 ਤੱਕ ਦੇ ਬਿਜਲੀ ਦੇ ਬਿੱਲਾਂ ਦੀ ਅਦਾਇਗੀ ਲਈ ਕੀਤੇ ਗਏ ਕੁੱਲ 4,67,840/- ਰੁਪਏ ਦੇ ਖਰਚੇ ਵਿਚੋਂ ਸਰਕਾਰੀ ਸੀਨੀਅਰ ਸੈਕੰਡਰੀ ਸਕੂਲਾਂ ਲਈ 1,56,749/- ਰੁਪਏ, ਹਾਈ ਸਕੂਲਾਂ ਲਈ 2,61,891/- ਰੁਪਏ ਅਤੇ ਮਿਡਲ ਸਕੂਲਾ ਲਈ 49,200/- ਰੁਪਏ ਦੀ ਰਕਮ ਖਰਚ ਕੀਤੀ ਗਈ ਹੈ ।

(ਅ) ਕੋਈ ਅਜਿਹਾ ਸੀਨੀਅਰ ਸੈਕੰਡਰੀ, ਹਾਈ ਅਤੇ ਮਿਡਲ ਸਕੂਲ ਨਹੀਂ ਹੈ ਜੀ ।

(ੲ) ਜ਼ਿਲ੍ਹਾ ਅੰਮ੍ਰਿਤਸਰ ਦੇ ਸਰਕਾਰੀ ਸਕੂਲਾਂ ਦੇ ਬਿਜਲੀ ਦੇ ਬਿੱਲਾਂ ਦੀ ਅਦਾਇਗੀ ਦਾ ਕੁਝ ਹਿੱਸਾ ਸਰਕਾਰੀ ਫੰਡਾਂ ਵਿਚੋਂ ਅਤੇ ਕੁਝ ਹਿੱਸਾ ਮਾਪੇ ਅਧਿਆਪਕ ਸੰਸਥਾਵਾਂ ਫੰਡ ਵਿਚੋਂ ਕੀਤਾ ਜਾਂਦਾ ਹੈ ।

———

ਬਿਨਾਂ ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 281*

(ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ)

D. O. No. P-4(3)R/98/964

Parkash Singh Majitha

Revenue & Rehabilitation Minister,
Punjab, Chandigarh.

Tel. :740120 (O)
741820
740988 (R)

Dated 3rd July, 1998

Subject: Unstarred Vidhan Sabha Question No. 281 by Shri Shingara Ram Sahungra. M.L.A.

Respected Sh. Atwal Sahib Ji,

Kindly refer to the subject cited above.

2. Unstarred Vidhan Sabha Question No. 281 has been listed for reply on 6th July, 1998. Information concerning this question is quite voluminous and massive and will take time to be collected. Moreover, the time and labour required to be spent in collecting Khasra Numberwise details will not be commensurate with the purpose likely to be achieved. It is, therefore, requested that only Tehsil-wise and Village-wise details may be allowed to be supplied in reply to this question. This information is being collected from the concerned Deputy Commissioners which is likely to take time. Therefore, I request your honour to grant extension for atleast three weeks to send the reply and to allow to furnish only tehsil-wise and village-wise details.

With regards.

Yours sincerely.
Sd/-
(Parkash Singh Majitha)

S. Charnjit Singh Atwal,
Speaker,
Punjab Vidhan Sabha,
Chandigarh.

---

*For Unstarred Question No. 281 and reply thereto, please see Appendix-II to this Debates.

ਬਿਨਾਂ ਨਿਸ਼ਾਨ ਵਾਲਾ ਪ੍ਰਸ਼ਨ ਨੰਬਰ *282

(ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ)

D.O. No. 9/1/98-J-2/1323

Parkash Singh Majitha

Revenue & Rehabilitation Minister,
Punjab, Chandigarh.

Tel. : 540120
541820

Dated 2nd July, 1998

Subject : Unstarred Vidhan Sabha Question No. 282 by Sh. Shingara Ram Sahungra, MLA.

Respected

Kindly refer to Vidhan Sabha Secretariat U. O. No. Question/19114, dated 26th June, 1998 on the subject noted above.

2. Unstarred Vidhan Sabha Question No. 282 has been listed for reply in the Vidhan Sabha on 6th July, 1998. This information is awaited from the Deputy Commissioner, Kapurthala who in turn is collecting the same from all the Patwaris and as per Deputy Commissioner, this is likely to take considerable time. I would, therefore, request your honour to grant extension for at least 30 days to send the reply.

With regards,

Your sincerely,
Sd/-
(Parkash Singh Majitha)

Sh. Charnjit Singh Atwal,
Speaker,
Punjab Vidhan Sabha,
Chandigarh.

---

ਰਾਜ ਵਿਚ ਪੰਜ ਤਾਰਾ ਅਤੇ ਤਿੰਨ ਤਾਰਾ ਹੋਟਲਾਂ ਦੀ ਗਿਣਤੀ

283. ਕਾਮਰੇਡ ਹਰਦੇਵ ਸਿੰਘ ਅਰਸ਼ੀ : ਕੀ ਸੈਰ-ਸਪਾਟਾ ਅਤੇ ਸਭਿਆਚਾਰਕ ਮਾਮਲਿਆਂ ਦੇ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਇਸ ਸਮੇਂ ਤਿੰਨ ਤਾਰਾ ਅਤੇ ਪੰਜ ਤਾਰਾ ਹੋਟਲਾਂ ਦੀ ਕੁੱਲ ਗਿਣਤੀ ਕਿੰਨੀ ਹੈ ਅਤੇ ਉਹ ਕਿਥੇ-ਕਿਥੇ ਹਨ;

---

*For Unstarred Question No. 282 and reply thereto, please see Appendix to this Debate.

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਹੋਟਲਾਂ ਦੇ ਮਾਲਕਾਂ ਦੇ ਨਾਂ ਅਤੇ ਪਤੇ ਕੀ-ਕੀ ਹਨ;

(ੲ) ਤਿੰਨ ਤਾਰਾ ਅਤੇ ਪੰਜ ਤਾਰਾ ਹੋਟਲਾਂ ਦੀ ਸਥਾਪਨਾ ਕਰਨ ਲਈ ਅਪਣਾਈ ਗਈ ਕਸੌਟੀ ਦੇ ਵੇਰਵੇ ਕੀ ਹਨ ?

**ਬੀਬੀ ਜਗੀਰ ਕੌਰ** : ਲੋੜੀਂਦੀ ਸੂਚਨਾ ਹੇਠ ਲਿਖੇ ਅਨੁਸਾਰ ਹੈ ਜੀ :—

(ੳ) ਪੰਜ ਤਾਰਾ ਹੋਟਲ .. ਨਿੱਲ

ਤਿੰਨ ਤਾਰਾ ਹੋਟਲ .. 6

**ਸਥਾਨ**

(1) ਗੋਨਿਆਣਾ ਰੋਡ, ਬਠਿੰਡਾ ।
(2) ਸਿਵਲ ਲਾਈਨਜ਼, ਨੇੜੇ ਨਵੀਂ ਕਰਟ, ਜਲੰਧਰ ।
(3) ਛੋਟੀ ਬਾਰਾਂ ਦਰੀ, ਪਟਿਆਲਾ ।
(4) ਜੀ. ਟੀ. ਰੋਡ, ਨੇੜੇ ਪਟੇਲ ਚੌਂਕ, ਜਲੰਧਰ ।
(5) 48-ਦੀ ਮਾਲ, ਅੰਮ੍ਰਿਤਸਰ ।
(6) ਸਿਟੀ ਸੈਂਟਰ, ਅੰਮ੍ਰਿਤਸਰ ।

(ਅ)
(1) ਸ੍ਰੀ ਸੋਮ ਨਾਥ ਕਾਟੀਆ — ਸਪਾਲ ਹੋਟਲ, ਗੁਨਿਆਣਾ ਰੋਡ, ਬਠਿੰਡਾ ।
(2) ਸ੍ਰੀ ਸੁਭਾਸ਼ ਨਾਗਰਾ — ਸ਼ਿੰਗਾਰ ਰੀਜੈਂਨਸੀ ਹੋਟਲ, ਸਿਵਲ ਲਾਈਨਜ਼, ਨੇੜੇ ਨਵੀਂ ਕੋਰਟ, ਜਲੰਧਰ ।
(3) ਸ੍ਰੀ ਅਵਤਾਰ ਸਿੰਘ ਅਰੋੜਾ — ਨਰਾਇਣ ਕੰਨਟੀਨੈਂਟਲ ਹੋਟਲ, ਛੋਟੀ ਬਾਰਾਂਦਰੀ, ਪਟਿਆਲਾ ।
(4) ਸ੍ਰੀ ਜਸਵਿੰਦਰ ਸਿੰਘ — ਡੋਲਫਿਨ ਹੋਟਲ, ਜੀ.ਟੀ. ਰੋਡ, ਨੇੜੇ ਪਟੇਲ ਚੌਂਕ, ਜਲੰਧਰ ।
(5) ਸ੍ਰੀ ਮੈਹਰਾ — ਰਿਟਜ਼ ਹੋਟਲ, 48 ਦੀ ਮਾਲ, ਅੰਮ੍ਰਿਤਸਰ ।
(6) ਪੰਜਾਬ ਯਾਤਰਾ ਵਿਕਾਸ ਨਿਗਮ — ਅੰਮ੍ਰਿਤਸਰ ਇੰਟਰਨੈਸ਼ਨਲ ਹੋਟਲ, ਸਿਟੀ ਸੈਂਟਰ, ਅੰਮ੍ਰਿਤਸਰ ।

(ੲ) ਇਹ ਹੋਟਲ ਭਾਰਤ ਸਰਕਾਰ, ਯਾਤਰਾ ਮੰਤਰਾਲਾ, ਨਵੀਂ ਦਿੱਲੀ ਵੱਲੋਂ ਗਠਤ ਕੀਤੀ ਨੋਰਦਰਨ ਰੀਜਨ ਹੋਟਲ ਕਲਾਸੀਫਿਕੇਸ਼ਨ ਮੇਟੀ ਦੁਆਰਾ ਕਲਾਸੀਫਾਈ ਕੀਤੇ ਜਾਂਦੇ ਹਨ ।

ਇਹ ਹੋਟਲ ਯਾਤਰਾ ਮੰਤਰਾਲਾ ਭਾਰਤ ਸਰਕਾਰ ਦੁਆਰਾ ਨਿਰਧਾਰਤ ਨਾਰਮ ਅਧੀਨ ਕਲਾਸੀਫਾਈ ਕੀਤੇ ਜਾਂਦੇ ਹਨ ।

---

**Mr. Speaker** : Now, we shall take up the next item on the Agenda. **(Interruptions)**

## POINTS OF ORDER

श्रीमती लक्ष्मी कांता चावला : स्पीकर साहिब, आप के माध्यम से मैं मुख्य मंत्री जी से निवेदन करना चाहती हूं कि जो मान्यता प्राप्त प्राईवेट कालेज हैं और जो यूनीवरसिटी से संबंधित हैं उनके अध्यापकों और कर्मचारियों को पैनशन, गरैच्युटी वगैरा देने के लिये साल 1992 में फैसला हो चुका है....

ਸ੍ਰੀ ਸਪੀਕਰ : ਇਹ ਕੋਈ ਨਵਾਂ ਮਸਲਾ ਨਹੀਂ ਹੈ।

श्रीमती लक्ष्मी कांता चावला : स्पीकर साहिब नया मसला है। वह अध्यापक अंदोलन के रास्ते पर जाने वाले हैं जब भी कालेज खुलेंगे। मुख्य मंत्री जी अपने प्रभाव का सदुपयोग करके उन कालेज अध्यापकों की समस्या का समाधान करें ना कि वह लोग सड़कों पर न आयें।

ਕਾਮਰੇਡ ਅਜੈਬ ਸਿੰਘ ਰੌਂਤਾ : ਮਾਨਯੋਗ ਸਪੀਕਰ ਸਾਹਿਬ, ਮੈਂ ਸਰਕਾਰ ਦਾ ਧਿਆਨ ਇੱਕ ਅਹਿਮ ਮੁੱਦੇ ਵੱਲ ਦਿਵਾਉਣਾ ਚਾਹੁੰਦਾ ਹਾਂ ਕਿ ਯੂਰੀਆ ਅਤੇ ਡੀ. ਏ. ਪੀ. ਖਾਦ ਮਾਰਕਫੈਡ ਅਤੇ ਕੋਆਪ੍ਰੇਟਿਵ ਵਿਭਾਗ ਵੱਲੋਂ ਖੁੱਲ੍ਹੀ ਮੰਡੀ ਨਾਲੋਂ ਮਹਿੰਗੇ ਭਾਅ ਤੇ ਵੇਚੀਆਂ ਜਾ ਰਹੀਆਂ ਹਨ। ਯੂਰੀਆ ਦੀ ਇੱਕ ਬੋਰੀ ਖੁੱਲ੍ਹੀ ਮੰਡੀ ਵਿੱਚ 170/- ਰੁਪਏ ਦੀ ਵਿਕ ਰਹੀ ਹੈ ਜਦੋਂ ਕਿ ਸਹਿਕਾਰਤਾ ਵਿਭਾਗ ਵੱਲੋਂ ਇਹ 185/- ਰੁਪਏ ਦੀ ਵੇਚੀ ਜਾ ਰਹੀ ਹੈ। ਇਸ ਵਿੱਚ 15/- ਰੁਪਏ ਦਾ ਫਰਕ ਹੈ। ਇਸੇ ਤਰ੍ਹਾਂ ਡੀ. ਏ. ਪੀ. ਦੀ ਖਾਦ ਦੀ ਬੋਰੀ ਖੁੱਲ੍ਹੀ ਮੰਡੀ ਵਿੱਚ 400/- ਰੁਪਏ ਦੀ ਵਿਕ ਰਹੀ ਹੈ ਪ੍ਰੰਤੂ ਸਹਿਕਾਰਤਾ ਵਿਭਾਗ ਵੱਲੋਂ 425/- ਰੁਪਏ ਦੀ ਵੇਚੀ ਜਾ ਰਹੀ ਹੈ। ਇਹ ਇੰਨੇ ਮਹਿੰਗੇ ਭਾਅ ਤੇ ਕਿਸਾਨਾਂ ਨੂੰ ਦਿੱਤੀ ਜਾ ਰਹੀ ਹੈ। ਸਪੀਕਰ ਸਾਹਿਬ ਮੈਂ ਕਹਿਣਾ ਚਾਹੁੰਦਾ ਹਾਂ ਕਿ ਕਿਸਾਨਾਂ ਨੂੰ ਇਸ ਤੇ 15% ਵਿਆਜ ਦੇਣਾ ਪੈਂਦਾ ਹੈ....

ਸ੍ਰੀ ਸਪੀਕਰ : ਰੌਂਤਾ ਜੀ, ਤੁਸੀਂ ਬਥੇਰਾ ਕਹਿ ਲਿਆ, ਹੁਣ ਬੈਠ ਜਾਓ। ਹਾਂ ਜੀ, ਸਰਦਾਰ ਹਰਮਹਿੰਦਰ ਸਿੰਘ ਜੀ ਪ੍ਰਧਾਨ।

ਸਰਦਾਰ ਹਰਮਹਿੰਦਰ ਸਿੰਘ ਪ੍ਰਧਾਨ : ਸਪੀਕਰ ਸਾਹਿਬ, ਮੈਂ ਮੁੱਖ ਮੰਤਰੀ ਜੀ ਦਾ ਧਿਆਨ 1 ਅਤੇ 2 ਤਰੀਕ ਦੀ ਰਾਤ ਨੂੰ ਜੋ ਬਾਰਸ਼ ਹੋਈ ਅਤੇ ਜਿਸ ਦੇ ਕਾਰਨ ਹੜ੍ਹ ਆਏ ਹਨ, ਉਸ ਵੱਲ ਦਿਵਾਉਣਾ ਚਾਹੁੰਦਾ ਹਾਂ। ਰਾਏਕੋਟ ਦੇ ਕੁਝ ਹਿੱਸੇ ਵਿੱਚ ਅਤੇ ਹੋਰ ਚਾਰ ਪੰਜ ਪਿੰਡਾਂ ਵਿੱਚ ਹੜ੍ਹ ਆਇਆ। ਇਹ ਹੜ੍ਹ ਡਰੇਨੇਜ ਵਿਭਾਗ ਦੇ ਕਾਰਨ ਆਏ। ਜਿਹੜੀ ਡਰੇਨ ਗੁੱਜਰਵਾਲ ਤੋਂ ਕਿਲ੍ਹਾ ਰਾਏ ਪੁਰ ਨੂੰ ਜਾਂਦੀ ਹੈ, ਉਹ ਡਰੇਨੇਜ ਵਿਭਾਗ ਵੱਲੋਂ ਕੁਝ ਥਾਵਾਂ ਤੋਂ ਸਾਫ ਨਹੀਂ ਕੀਤੀ ਗਈ ਅਤੇ ਨਾ ਹੀ ਉਸਨੂੰ ਡੂੰਘਾ ਕੀਤਾ ਗਿਆ ਜਦ ਕਿ ਗੁੱਜਰਵਾਲ ਤੋਂ ਬਰਮੀ ਤੱਕ ਸਾਫ ਵੀ ਕਰ ਦਿੱਤੀ ਗਈ ਅਤੇ ਡੂੰਘੀ ਵੀ ਕਰ ਦਿੱਤੀ ਗਈ ਸੀ। ਬਾਰਸ਼ ਹੋਣ ਤੇ ਪਾਣੀ ਬਰਮੀ ਤੋਂ ਇਨ੍ਹਾਂ ਪੰਜ-ਛੇ ਪਿੰਡਾਂ ਅਤੇ ਰਾਏਕੋਟ ਦੇ ਕੁਝ ਹਿੱਸੇ ਵਿੱਚ ਹੜ੍ਹਾਂ ਦਾ ਕਾਰਨ ਬਣਿਆ।

**ਸ੍ਰੀ ਸਪੀਕਰ** : ਤੁਸੀਂ ਸਪੀਚ ਨਾ ਕਰੋ, ਆਪਣਾ ਪੁਆਇੰਟ ਦੱਸੋ ।

**ਸਰਦਾਰ ਹਰਮਹਿੰਦਰ ਸਿੰਘ ਪ੍ਰਧਾਨ** : ਸਰ, ਮੁੱਖ ਮੰਤਰੀ ਸਾਹਿਬ ਨੂੰ ਸਾਰੇ ਕੇਸ ਦਾ ਪਤਾ ਹੈ । ਇਨ੍ਹਾਂ ਨੇ ਉਥੇ ਐਸ. ਐਸ. ਪੀ. ਵੀ ਭੇਜਿਆ ਸੀ ਅਤੇ ਹੋਰ ਅਫਸਰ ਵੀ ਭੇਜੇ ਸਨ । ਮੇਰੀ ਮੁੱਖ ਮੰਤਰੀ ਸਾਹਿਬ ਨੂੰ ਬੇਨਤੀ ਹੈ ਕਿ ਉਥੇ ਸਪੈਸ਼ਲ ਸਰਵੇ ਕਰਵਾ ਕੇ ਜਿਨ੍ਹਾਂ ਲੋਕਾਂ ਦਾ ਨੁਕਸਾਨ ਹੋਇਆ ਹੈ ਉਨ੍ਹਾਂ ਨੂੰ ਮੁਆਵਜ਼ਾ ਦਿੱਤਾ ਜਾਵੇ ।

**ਸ੍ਰੀ ਸੱਤਿਆ ਪਾਲ ਸੈਣੀ** ਸਪੀਕਰ ਸਾਹਿਬ, ਮੇਰਾ ਇਲਾਕਾ ਸ਼ਾਹਪੁਰ ਕੰਡੀ ਦਾ ਇਲਾਕਾ ਹੈ ਜੋ ਰਿਕਾਰਡ ਵਿੱਚ ਕੰਡੀ ਏਰੀਆ ਵਿੱਚ ਦਰਜ ਨਹੀਂ । ਅਸੀਂ ਇਥੇ ਸਦਨ ਵਿੱਚ ਕੰਡੀ ਦਾ ਏਰੀਆ ਕਹੀ ਜਾਂਦੇ ਹਾਂ । ਜਿਹੜਾ ਵੀ ਪੈਸਾ ਜਾਂਦਾ ਹੈ ਉਹ ਹੁਸ਼ਿਆਰਪੁਰ ਅਤੇ ਰੋਪੜ ਵਿੱਚ ਲੱਗ ਜਾਂਦਾ ਹੈ । ਮੇਰਾ ਇਲਾਕਾ ਕੰਡੀ ਵਿੱਚ ਪੈਂਦਾ ਹੈ, ਕੀ ਸਰਕਾਰ ਰਿਕਾਰਡ ਨੂੰ ਠੀਕ ਕਰਾਉਣ ਦਾ ਪ੍ਰਬੰਧ ਕਰੇਗੀ ? ਮੈਂ ਇੱਕ ਇਮਪਾਰਟੈਂਟ ਵਿਸ਼ਾ ਮੁੱਖ ਮੰਤਰੀ ਸਾਹਿਬ ਦੇ ਧਿਆਨ ਵਿੱਚ ਲਿਆਂਦਾ ਹੈ । ਕੀ ਮੁਖ ਮੰਤਰੀ ਜਾ ਰਿਕਾਰਡ ਨੂੰ ਠੀਕ ਕਰਾਉਣ ਦੀ ਖੇਚਲ ਕਰਨਗੇ ?

**ਸ੍ਰੀ ਸਪੀਕਰ** : ਅਗਲਾ ਬਿਜ਼ਨਸ, ਕਾਲ ਅਟੈਨਸ਼ਨ ਨੋਟਿਸ । ਸਰਦਾਰ ਸ਼ੇਰ ਸਿੰਘ ਜਲਾਲਾਬਾਦ ।

## CALL ATTENTION NOTICE UNDER RULE 66

(ਕ੍ਰਮ ਨੰ: 43)

**ਸਰਦਾਰ ਸ਼ੇਰ ਸਿੰਘ** : ਸ੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇੱਕ ਅਹਿਮ ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ ਅਰਥਾਤ ਕਿ ਫਿਰੋਜ਼ਪੁਰ ਜ਼ਿਲ੍ਹਾ ਜੋ ਕਿ ਇੱਕ ਸਰਹੱਦੀ ਜ਼ਿਲ੍ਹਾ ਹੈ ਵਿੱਚ ਮਿੱਟੀ ਦਾ ਤੇਲ ਨਹੀਂ ਮਿਲ ਰਿਹਾ ਹੈ ਜਿਸ ਕਾਰਨ ਲੋਕਾਂ ਵਿੱਚ ਹਾਹਾਕਾਰ ਮਚੀ ਹੋਈ ਹੈ । ਬਰਸਾਤਾਂ ਦੇ ਇਸ ਮੌਸਮ ਵਿੱਚ ਸੁੱਕੀਆਂ ਲੱਕੜੀਆਂ ਵੀ ਨਹੀਂ ਮਿਲ ਰਹੀਆਂ ਅਤੇ ਆਮ ਗਰੀਬ ਲੋਕਾਂ ਕੋਲ ਗੈਸ ਆਦਿ ਦਾ ਕੋਈ ਪ੍ਰਬੰਧ ਨਹੀਂ ਹੈ । ਇਨ੍ਹਾਂ ਗਰੀਬ ਲੋਕਾਂ ਦਾ ਖਾਣਾ ਬਣਾਉਣ ਦਾ ਮੁੱਖ ਸਾਧਨ ਮਿੱਟੀ ਦਾ ਤੇਲ ਹੀ ਹੈ । ਮਿੱਟੀ ਦਾ ਤੇਲ ਨਾ ਮਿਲਣ ਕਰਕੇ ਲੋਕਾਂ ਵਿੱਚ ਭਾਰੀ ਬੇਚੈਨੀ ਪਾਈ ਜਾ ਰਹੀ ਹੈ ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ ਨਜ਼ਰ, ਸਬੰਧਤ ਮੰਤਰੀ ਇਸ ਸਬੰਧੀ ਸਦਨ ਵਿੱਚ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ ।

**ਖੁਰਾਕ ਤੇ ਸਪਲਾਈਜ਼ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** (ਸ੍ਰੀ ਮਦਨ ਮੋਹਨ ਮਿੱਤਲ) : ਪੰਜਾਬ ਰਾਜ ਦਾ ਮਿੱਟੀ ਦੇ ਤੇਲ ਦਾ ਮਹੀਨਾਵਾਰ ਹਿਸਟੋਰਿਕ ਕੋਟਾ 36,662 ਕਿਲੋ ਲੀਟਰ ਹੈ । ਇਸ ਮਿਕਦਾਰ ਨੂੰ 254 ਹੋਲਸੇਲ ਡੀਲਰਾਂ, 14,054 ਡਿਪੂ ਹੋਲਡਰਾਂ ਦੁਆਰਾ ਖਪਤਕਾਰਾਂ ਨੂੰ ਵੰਡਿਆ ਜਾਂਦਾ ਹੈ । ਸ਼ਹਿਰੀ ਅਤੇ ਪੇਂਡੂ ਕਾਰਡ ਹੋਲਡਰਾਂ ਨੂੰ

[ਖੁਰਾਕ ਤੇ ਸਪਲਾਈਜ਼ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ]

ਮਿੱਟੀ ਦਾ ਤੇਲ 60 : 40 ਦੇ ਅਨੁਪਾਤ ਵਿੱਚ ਵੰਡਿਆ ਜਾਂਦਾ ਹੈ । ਭਾਵ ਜੇਕਰ ਸ਼ਹਿਰਾਂ ਵਿੱਚ ਪ੍ਰਤੀ ਰਾਸ਼ਨ ਕਾਰਡ 15 ਲੀਟਰ ਤੇਲ ਦਿੱਤਾ ਜਾਂਦਾ ਹੈ ਤਾਂ ਪਿੰਡਾਂ ਵਿੱਚ 10 ਲੀਟਰ ਪ੍ਰਤੀ ਰਾਸ਼ਨ ਕਾਰਡ ਦਿੱਤਾ ਜਾਂਦਾ ਹੈ । ਇਸ ਸਮੇਂ ਪੰਜਾਬ ਵਿੱਚ ਜਾਰੀ ਕੀਤੇ ਜਾ ਰਹੇ ਮਿੱਟੀ ਦੇ ਤੇਲ ਦੀ ਔਸਤ ਮਿੱਕਦਾਰ 8.5 ਲੀਟਰ ਪ੍ਰਤੀ ਰਾਸ਼ਨ ਕਾਰਡ, ਪ੍ਰਤੀ ਮਹੀਨਾ ਬਣਦੀ ਹੈ । ਅਜਿਹਾ ਭਾਰਤ ਸਰਕਾਰ ਵੱਲੋਂ ਦਿੱਤੀ ਜਾ ਰਹੀ ਮਿੱਟੀ ਦੇ ਤੇਲ ਦੀ ਘੱਟ ਸਪਲਾਈ ਕਾਰਨ ਹੈ । ਇੱਕ ਸਿਲੰਡਰ ਵਾਲੇ ਗੈਸ ਖਪਤਕਾਰਾਂ ਨੂੰ 5 ਲੀਟਰ ਪ੍ਰਤੀ ਕਾਰਡ, ਪ੍ਰਤੀ ਮਹੀਨਾ ਦਿੱਤਾ ਜਾਂਦਾ ਹੈ, ਜਦ ਕਿ 2 ਸਿਲੰਡਰ ਵਾਲੇ ਘਰੇਲੂ ਗੈਸ ਖਪਤਕਾਰਾਂ ਨੂੰ ਮਿੱਟੀ ਦਾ ਤੇਲ ਨਹੀਂ ਦਿੱਤਾ ਜਾਂਦਾ । ਮਿੱਟੀ ਦਾ ਤੇਲ ਰਿਟੇਲ ਲਸੰਸੀਆਂ ਨੂੰ ਖੁਰਾਕ ਤੇ ਸਪਲਾਈਜ਼ ਵਿਭਾਗ ਵੱਲੋਂ ਕੀਤੀ ਗਈ ਐਲੋਕੇਸ਼ਨ ਦੇ ਆਧਾਰ ਤੇ ਵੰਡਿਆ ਜਾਂਦਾ ਹੈ, ਜਿਹੜੀ ਕਿ ਰਿਟੇਲ ਡਿਪੂਆਂ ਨਾਲ ਲੱਗੇ ਰਾਸਨ ਕਾਰਡਾਂ ਅਨੁਸਾਰ ਹੁੰਦੀ ਹੈ ।

2. ਜਿੱਥੋਂ ਤੱਕ ਫਿਰੋਜ਼ਪੁਰ ਜ਼ਿਲ੍ਹੇ ਦਾ ਸਬੰਧ ਹੈ ਇਸ ਜ਼ਿਲ੍ਹੇ ਦਾ ਮਿੱਟੀ ਦੇ ਤੇਲ ਦਾ ਹਿਸਟੋਰਿਕ ਕੋਟਾ 1,641 ਕਿਲੋ ਲੀਟਰ ਪ੍ਰਤੀ ਮਹੀਨਾ ਹੈ, ਜੋ ਕਿ 3.50 ਲੱਖ ਰਾਸ਼ਨ ਕਾਰਡ ਹੋਲਡਰਾਂ ਨੂੰ ਵੰਡਿਆ ਜਾਂਦਾ ਹੈ । ਪ੍ਰਤੀ ਕਾਰਡ ਪ੍ਰਤੀ ਮਹੀਨਾ ਔਸਤਨ 5.50 ਲੀਟਰ ਤੇਲ ਵੰਡਿਆ ਜਾਂਦਾ ਹੈ । ਫਰਵਰੀ, 1998 ਵਿੱਚ ਭਾਰਤ ਸਰਕਾਰ ਵੱਲੋਂ 1,500 ਕਿਲੋ ਲੀਟਰ ਅਡੀਸ਼ਨਲ ਕੋਟਾ ਪੰਜਾਬ ਨੂੰ ਦਿੱਤਾ ਗਿਆ ਸੀ, ਜਿਸ ਵਿੱਚੋਂ 300 ਕਿਲੋ ਲੀਟਰ ਫਿਰੋਜ਼ਪੁਰ ਜ਼ਿਲ੍ਹੇ ਨੂੰ ਐਲੋਕੇਟ ਕੀਤਾ ਗਿਆ ਸੀ । ਇਸੇ ਤਰ੍ਹਾਂ ਅਪ੍ਰੈਲ, 1998 ਵਿੱਚ 563 ਕਿਲੋ ਲੀਟਰ ਅਡੀਸ਼ਨਲ ਕੋਟਾ ਭਾਰਤ ਸਰਕਾਰ ਵੱਲੋਂ ਪੰਜਾਬ ਨੂੰ ਦਿੱਤਾ ਗਿਆ ਸੀ, ਜਿਸ ਵਿੱਚੋਂ 120 ਕਿਲੋ ਲੀਟਰ ਫਿਰੋਜ਼ਪੁਰ ਜ਼ਿਲ੍ਹੇ ਨੂੰ ਅਲਾਟ ਕੀਤਾ ਗਿਆ ਸੀ ।

3. ਉਪਰੋਕਤ ਤੋਂ ਸਪਸ਼ਟ ਹੈ ਕਿ ਫਿਰੋਜ਼ਪੁਰ ਜ਼ਿਲ੍ਹੇ ਨੂੰ ਮਿੱਟੀ ਦੇ ਤੇਲ ਦੀ ਸਪਲਾਈ ਉਪਲਬਧ ਕੋਟੇ ਨੂੰ ਮੁੱਖ ਰੱਖਦੇ ਹੋਏ ਦਿੱਤੀ ਜਾ ਰਹੀ ਹੈ । ਇਥੇ ਇਹ ਸਪਸ਼ਟ ਕਰਨਾ ਉਚਿਤ ਹੋਵੇਗਾ ਕਿ ਖਪਤਕਾਰਾਂ ਨੂੰ ਘੱਟ ਤੇਲ ਦੀ ਸਪਲਾਈ ਦਾ ਮੁੱਖ ਕਾਰਨ ਇਹ ਹੈ ਕਿ ਭਾਰਤ ਸਰਕਾਰ ਵੱਲੋਂ ਪੰਜਾਬ ਦੀ ਲੋੜ ਮੁਤਾਬਿਕ ਮਿੱਟੀ ਦਾ ਤੇਲ ਐਲੋਕੇਟ ਨਹੀਂ ਕੀਤਾ ਜਾ ਰਿਹਾ । ਫਿਰ ਵੀ ਆਉਣ ਵਾਲੇ ਬਰਸਾਤਾਂ ਦੇ ਮੌਸਮ ਲਈ ਭਾਰਤ ਸਰਕਾਰ ਨੂੰ ਪੰਜਾਬ ਰਾਜ ਨੂੰ ਮਿੱਟੀ ਦੇ ਤੇਲ ਦੀ ਵਾਧੂ ਐਲੋਕੇਸ਼ਨ ਕਰਨ ਲਈ ਲਿਖਿਆ ਜਾ ਰਿਹਾ ਹੈ ।

**ਸਰਦਾਰ ਸ਼ੇਰ ਸਿੰਘ** : ਸਪੀਕਰ ਸਾਹਿਬ, ਮੰਤਰੀ ਜੀ ਨੇ ਦੱਸਿਆ ਹੈ ਕਿ ਜੋ ਡਿਸਟ੍ਰਿਕਟ ਫਿਰੋਜ਼ਪੁਰ ਦਾ ਕੋਟਾ ਹੈ, ਉਹ ਪੂਰਾ ਦਿੱਤਾ ਜਾ ਰਿਹਾ ਹੈ । ਸਪੀਕਰ ਸਾਹਿਬ, ਮੈਂ ਥੋੜ੍ਹਾ ਜਿਹਾ ਧਿਆਨ ਇਸ ਕੋਟੇ ਵੱਲ ਦਿਵਾਉਣਾ ਚਾਹੁੰਦਾ ਹਾਂ । ਬਾਕੀ ਜ਼ਿਲ੍ਹਿਆਂ ਬਾਰੇ ਮੰਤਰੀ ਜੀ ਨੇ ਦੱਸਿਆ ਹੈ ਕਿ ਸੰਗਰੂਰ ਵਿੱਚ ਕੋਟਾ 13.25 ਸ਼ਹਿਰੀ ਖੇਤਰ ਵਿੱਚ ਅਤੇ 8.7 ਪੇਂਡੂ ਖੇਤਰ ਵਿੱਚ ਹੈ । ਇਸੇ ਤਰ੍ਹਾਂ ਪਟਿਆਲਾ ਵਿੱਚ 11.9 ਸ਼ਹਿਰੀ ਔਰ

7.7 ਪੇਂਡੂ ਖੇਤਰ ਵਿੱਚ ਹੈ । ਲੁਧਿਆਣਾ ਵਿੱਚ 12.0 ਸ਼ਹਿਰੀ ਔਰ 9.0 ਪੇਂਡੂ ਖੇਤਰ ਵਿੱਚ ਹੈ । ਫਰੀਦਕੋਟ ਵਿੱਚ 11.5 ਸ਼ਹਿਰੀ ਔਰ 8.75 ਪੇਂਡੂ ਖੇਤਰ ਵਿੱਚ ਹੈ । ਜਲੰਧਰ ਵਿੱਚ 11.5 ਸ਼ਹਿਰੀ ਔਰ 7.8 ਪੇਂਡੂ ਖੇਤਰ ਵਿੱਚ ਹੈ ।

**ਸ਼੍ਰੀ ਸਪੀਕਰ** : ਤੁਸੀਂ ਕੁਐਸਚਨ ਪੁੱਛੋ ।

**ਸਰਦਾਰ ਸ਼ੇਰ ਸਿੰਘ** : ਸਪੀਕਰ ਸਾਹਿਬ, ਇਨ੍ਹਾਂ ਦੇ ਮੁਕਾਬਲੇ ਮੈਂ ਆਪਣੇ ਜ਼ਿਲ੍ਹੇ ਫ਼ਿਰੋਜ਼ਪੁਰ ਦਾ ਕੋਟਾ ਦੱਸਣਾ ਚਾਹੁੰਦਾ ਹਾਂ । ਫ਼ਿਰੋਜ਼ਪੁਰ ਜ਼ਿਲ੍ਹੇ ਵਿੱਚ ਸ਼ਹਿਰੀ ਖੇਤਰ ਨੂੰ 7.0 ਔਰ ਪੇਂਡੂ ਖੇਤਰ ਨੂੰ ਸਿਰਫ 4.0 ਕੋਟਾ ਦਿੱਤਾ ਜਾ ਰਿਹਾ ਹੈ । ਸਪੀਕਰ ਸਾਹਿਬ, ਸਾਡਾ ਜ਼ਿਲ੍ਹਾ ਸਰਹੱਦ ਨਾਲ ਲੱਗਦਾ ਹੈ ਔਰ ਪਿਛਲੇ ਪੰਜਾਹ ਸਾਲ ਤੋਂ ਸਾਡੇ ਨਾਲ ਵਿਤਕਰਾ ਹੋ ਰਿਹਾ ਹੈ । ਕੀ ਇਸ ਨੂੰ ਰੋਕਿਆ ਜਾਵੇਗਾ ? ਇਸ ਬਾਰੇ ਮੈਂ ਮੰਤਰੀ ਜੀ ਤੋਂ ਵਿਸ਼ਵਾਸ ਲੈਣਾ ਚਾਹੁੰਦਾ ਹਾਂ ।

**ਮੰਤਰੀ** : ਸਪੀਕਰ ਸਾਹਿਬ, ਸਾਰੀ ਸਰਕਾਰ ਇਨ੍ਹਾਂ ਦੇ ਜ਼ਿਲ੍ਹੇ ਦੀ ਰਹੀ ਹੈ । ਉਨ੍ਹਾਂ ਨੇ ਹੀ ਪੁਰਾਣਾ ਕੋਟਾ ਲਗਾਇਆ ਹੋਇਆ ਹੈ । ਫੂਡ ਮਨਿਸਟਰ ਵੀ ਇੱਥੋਂ ਦੇ ਰਹੇ । ਕੇਂਦਰ ਵਿੱਚ ਮੰਤਰੀ ਵੀ ਇੱਥੋਂ ਦੇ ਹੀ ਰਹੇ । ਸੋ, ਇਸ ਕਰਕੇ ਇਹ ਪੁਰਾਣਾ ਕੋਟਾ ਲੱਗਿਆ ਹੋਇਆ ਹੈ । ਮੈਂ ਸਮਝਦਾ ਹਾਂ ਕਿ ਇਹ ਡਿਸਕਰੀਮੀਨੇਸ਼ਨ ਹੋਈ ਹੈ । ਇਸ ਤੇ ਵਿਚਾਰ ਕੀਤਾ ਜਾਵੇਗਾ ਔਰ ਜੋ ਥੋੜ੍ਹਾ-ਬਹੁਤ ਡਿਸਟਰਬ ਹੋ ਰਿਹਾ ਹੈ, ਉਹ ਪੂਰਾ ਕੀਤਾ ਜਾਵੇਗਾ ।

**ਸਰਦਾਰ ਸ਼ੇਰ ਸਿੰਘ** : ਮੈਂ ਵਿਸ਼ਵਾਸ ਲੈਣਾ ਚਾਹੁੰਦਾ ਹਾਂ . . . ।

**ਸ਼੍ਰੀ ਸਪੀਕਰ** : ਉਨ੍ਹਾਂ ਨੇ ਵਿਸ਼ਵਾਸ ਦੇ ਦਿੱਤਾ ਹੈ ਕਿ ਜਿਹੜੀ ਡਿਸਕਰੀਮੀਨੇਸ਼ਨ ਹੋ ਰਹੀ ਹੈ, ਉਹ ਦੇ ਦੇਵਾਂਗੇ ।

**ਸਰਦਾਰ ਸ਼ੇਰ ਸਿੰਘ** : ਧੰਨਵਾਦ ਜੀ ।

---

## PAPERS LAID ON THE TABLE

**Minister for Food & Supplies and Parliamentary Affairs** (Shri Madan Mohan Mittal) : Sir, I beg to lay on the Table—

(i) the 14th Annual Report of the Punjab State Civil Supplies Corporation Ltd. for the year 1987, as required under section 619-A of the Companies Act, 1956; and

(ii) the Annual Report and Accounts of the Punjab Small Industries and Export Corporation Ltd. for the year 1994-95, as required under section 619-A of the Companies Act, 1956.

## DECISION RE. TAKING UP OF THE LIST OF BUSINESS MARKED FOR 8TH JULY, 1998 ON THE 9TH JULY, 1998.

**ਸ੍ਰੀ ਸਪੀਕਰ :** ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਬਿਜ਼ਨਸ ਐਡਵਾਈਜ਼ਰੀ ਕਮੇਟੀ ਨੇ ਫੈਸਲਾ ਕੀਤਾ ਸੀ ਕਿ 8 ਤਾਰੀਖ ਨੂੰ ਲੈਜਿਸਲੇਟਿਵ ਬਿਜ਼ਨਸ ਕਰਨਾ ਸੀ ਪਰ ਸੈਂਟਰ ਨੇ ਕਿਉਂਕਿ ਛੁੱਟੀ ਕਰ ਦਿੱਤੀ ਹੈ, ਇਸ ਕਰਕੇ ਜੇ ਹਾਊਸ ਦੀ ਸਹਿਮਤੀ ਹੋਵੇ ਤਾਂ 8 ਤਾਰੀਖ ਦੀ ਛੁੱਟੀ ਕਰਕੇ 9 ਤਾਰੀਖ ਨੂੰ ਇਹ ਬਿਜ਼ਨਸ ਕਰ ਲਈਏ ।

**ਖੁਰਾਕ ਤੇ ਸਪਲਾਈ ਸੰਸਦੀ ਅਤੇ ਮਾਮਲਿਆਂ ਦੇ ਮੰਤਰੀ :** ਠੀਕ ਹੈ ਜੀ, ਇਹ 8 ਤਾਰੀਖ ਦੀ ਜਗ੍ਹਾ 9 ਤਾਰੀਖ ਕਰ ਲਓ ।

(ਆਵਾਜ਼ਾਂ : ਹਾਂ ਜੀ, ਹਾਂ ਜੀ)

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ ।

**ਸ੍ਰੀ ਸਪੀਕਰ :** ਹਾਂ ਜੀ, ਅਰਸ਼ੀ ਜੀ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਸਪੀਕਰ ਸਾਹਿਬ, ਮੈਨੂੰ ਇਤਰਾਜ਼ ਇਹ ਨਹੀਂ ਕਿ 8 ਤਾਰੀਖ ਦੀ ਜਗ੍ਹਾ 9 ਤਾਰੀਖ ਨੂੰ ਬਿਜ਼ਨਸ ਕਰ ਲਈਏ ਪਰ ਅਸੀਂ ਇਥੇ ਵੇਖ ਰਹੇ ਹਾਂ ਕਿ ਕੋਈ ਨਾ ਕੋਈ ਨਵੀਂ ਲੈਜਿਸਲੇਸ਼ਨ ਇਥੇ ਲੇਅ ਹੋ ਰਹੀ ਹੈ ਔਰ ਕਮੇਟੀ ਦੇ ਵਿੱਚ ਜੋ ਕਮਿਟਮੈਂਟ ਹੋਈ ਸੀ, ਉਸ ਵਿੱਚ ਅਸੀਂ ਕਲੀਅਰ ਕੱਟ ਪੁੱਛਿਆ ਸੀ ਕਿ ਹੋਰ ਲੈਜਿਸਲੇਸ਼ਨ ਤਾਂ ਨਹੀਂ ਹੈ ਔਰ ਇਨ੍ਹਾਂ ਨੇ ਕਿਹਾ ਸੀ ਕਿ ਹੋਰ ਸਾਡੇ ਵਿਚਾਰ ਅਧੀਨ ਨਹੀਂ ਹੈ ।

**ਸ੍ਰੀ ਸਪੀਕਰ :** ਕੋਈ ਮਜਬੂਰੀ ਹ ਸਕਦੀ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਤੁਸੀਂ ਮੀਟਿੰਗ ਦੋਬਾਰਾ ਕਾਲ ਕਰੋ । ਏਡੀ ਵੱਡੀ ਲੈਜਿਸਲੇਸ਼ਨ ਇੱਕ ਦਿਨ ਵਿੱਚ ਕਿਸ ਤਰ੍ਹਾਂ ਸੰਭਵ ਹੈ । ਤੁਸੀਂ ਦੋਬਾਰਾ ਮੀਟਿੰਗ ਬੁਲਾਓ । 9 ਤਾਰੀਖ ਨੂੰ ਭਾਵੇਂ ਹਾਊਸ ਕਾਲ ਕਰ ਲਓ । ਕਈ ਬਿਲ ਬੜੀ ਸੀਰੀਅਸ ਨੇਚਰ ਦੇ ਹਨ । ਤੁਸੀਂ ਮੀਟਿੰਗ ਦੋਬਾਰਾ ਕਾਲ ਕਰੋ । (ਵਿਘਨ) ਮੇਰੀ ਤਾਂ ਬੇਨਤੀ ਹੈ ਕਿ ਤੁਸੀਂ ਅੱਜ ਦੋਬਾਰਾ ਮੀਟਿੰਗ ਕਾਲ ਕਰ ਲਉ ਜੀ ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ :** ਸਪੀਕਰ ਸਾਹਿਬ, ਤੁਸੀਂ ਸੈਸ਼ਨ ਕੱਲ੍ਹ ਹੀ ਕਰ ਲਉ । ਆਉਣ ਜਾਣ ਤੇ ਪੈਟਰੋਲ ਵੀ ਲੱਗਦਾ ਹੈ ਅਤੇ ਟਾਈਮ ਵੀ ਲੱਗਦਾ ਹੈ ਔਰ ਇਸ ਨਾਲ ਸਾਰਾ ਪ੍ਰੋਗਰਾਮ ਅੱਪਸੈਟ ਹੋ ਜਾਂਦਾ ਹੈ । ਵੈਸੇ ਤਾਂ ਤੁਸੀਂ ਲਗਾਤਾਰ 8-9-10 ਨੂੰ ਸੈਸ਼ਨ ਕਰ ਲਵੋ ਤਾਂ ਚੰਗਾ ਹੈ । ਅੱਜ ਤੁਸੀਂ ਦਸ ਵਜੇ ਸੈਸ਼ਨ ਬੁਲਾਇਆ ਹੈ ਔਰ ਅੱਧੇ ਮੈਂਬਰ ਤਾਂ ਕੁਐਸਚਨ ਆਵਰ ਵਿੱਚ ਪਹੁੰਚੇ ਹੀ ਨਹੀਂ । ਇਸ ਨਾਲ ਇੱਕ ਦਿਨ ਪਹਿਲਾਂ ਆਉਣਾ ਪੈਂਦਾ ਹੈ । ਜਦੋਂ ਛੁੱਟੀ ਤੋਂ ਬਾਅਦ ਸੈਸ਼ਨ ਬੁਲਾਇਆ ਕਰੋ ਤਾਂ ਕਿਰਪਾ ਕਰਕੇ 10 ਵਜੇ ਨਾ ਬੁਲਾਇਆ ਕਰੋ ।

**ਸ੍ਰੀ ਸਪੀਕਰ :** 8 ਜੁਲਾਈ ਦਾ ਜਿਹੜਾ ਬਿਜ਼ਨਸ ਹੈ, ਉਹ ਹੁਣ 9 ਜੁਲਾਈ ਨੂੰ ਕੀਤਾ ਜਾਵੇਗਾ ।

---

## RESUMPTION OF DISCUSSION ON GOVERNOR'S ADDRESS
(*Concluded*)

**ਸ੍ਰੀ ਸਪੀਕਰ** : ਹੁਣ ਅਸੀਂ 1 ਜੁਲਾਈ, 1998 ਨੂੰ ਮਾਨਯੋਗ ਮੈਂਬਰ ਸਰਦਾਰ ਬਲਦੇਵ ਸਿੰਘ ਖਿਆਲਾ ਦੁਆਰਾ ਪੇਸ਼ ਕੀਤੇ ਗਏ ਅਤੇ ਮਾਨਯੋਗ ਮੈਂਬਰ ਸ੍ਰੀ ਤ੍ਰਿਕਸ਼ਨ ਸੂਦ ਦੁਆਰਾ ਪ੍ਰੋੜ੍ਹਤਾ ਕੀਤੇ ਗਏ ਧੰਨਵਾਦ ਦੇ ਮਤੇ ਤੇ ਅੱਗੇ ਬਹਿਸ ਕਰਾਂਗੇ ।

There is a Notice of Amendment to the Motion of Thanks by Comrade Hardev Singh Arshi, M.L.A. and Comrade Ajaib Singh Raunta, M.L.A. which may be deemed to have been read and moved.

1. **Comrade Hardev Singh Arshi** }
2. **Comrade Ajaib Singh Raunta** } :

That in the motion, the following be added at the end namely :—

"This House regrets that the Government has backed out from its promise that it shall constitute a Judicial Commission to look into the reasons leading to militancy in Punjab and to identify the Political Parties which are responsible for the same."

**ਸ੍ਰੀ ਸਪੀਕਰ** : ਜਦੋਂ 3 ਜੁਲਾਈ, 1998 ਨੂੰ ਸੈਸ਼ਨ ਸਥਗਿਤ ਹੋਇਆ ਸੀ, ਉਸ ਵੇਲੇ ਸਰਦਾਰ ਤਾਰਾ ਸਿੰਘ ਲਾਡਲ ਜੀ, ਐਮ. ਐਲ. ਏ. ਬੋਲ ਰਹੇ ਸਨ । ਉਹ ਆਪਣਾ ਭਾਸ਼ਣ ਮੁੜ ਆਰੰਭ ਕਰਨ । ਸਿਰਫ ਪੰਜ-ਸੱਤ ਮਿੰਟ ਹੀ ਲੈਣਗੇ ।

**ਸਰਦਾਰ ਤਾਰਾ ਸਿੰਘ ਲਾਡਲ (ਅਨੰਦਪੁਰ ਸਾਹਿਬ)** : ਸਪੀਕਰ ਸਾਹਿਬ, ਮੈਂ ਤੁਹਾਡਾ ਧੰਨਵਾਦੀ ਹਾਂ ਕਿ 24 ਮਾਰਚ, 1998 ਨੂੰ ਰਾਜਪਾਲ ਜੀ ਵੱਲੋਂ ਦਿੱਤੇ ਭਾਸ਼ਣ ਤੇ ਤੁਸੀਂ ਮੈਨੂੰ ਬੋਲਣ ਦਾ ਮੌਕਾ ਦਿੱਤਾ ਹੈ । ਸਪੀਕਰ ਸਾਹਿਬ, ਰਾਜਪਾਲ ਜੀ ਦਾ ਭਾਸ਼ਣ ਸਰਕਾਰ ਦੀਆਂ ਇਛਾਵਾਂ ਕਿ ਉਹ ਲੋਕਾਂ ਪ੍ਰਤੀ ਕੀ ਕਰਨਾ ਚਾਹੁੰਦੀ ਹੈ, ਉਸ ਦੀ ਤਰਜਮਾਨੀ ਕਰਦਾ ਹੈ । ਸਪੀਕਰ ਸਾਹਿਬ, ਮੈਂ ਚਰਚਾ ਇਸ ਗੱਲ ਦੀ ਕਰਾਂਗਾ ਕਿ ਸਰਕਾਰ ਦੀ ਸਵਾ ਸਾਲ ਦੀ ਕਾਰਗੁਜ਼ਾਰੀ ਕੀ ਰਹੀ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਬੀਬੀ ਭੱਠਲ ਨੇ ਆਜ਼ਾਦੀ ਤੋਂ 50 ਸਾਲ ਬਾਅਦ ਦਾ ਇਤਿਹਾਸ ਛੇੜਿਆ ਸੀ ਕਿ ਆਜ਼ਾਦੀ ਤੋਂ ਬਾਅਦ ਕਾਂਗਰਸ ਜਮਾਤ ਨੇ ਕੀ ਕੁਝ ਕੀਤਾ । ਸਪੀਕਰ ਸਾਹਿਬ, ਆਜ਼ਾਦੀ ਤੋਂ ਪਹਿਲਾਂ ਉਹ ਦੇਸ਼ ਭਗਤ ਕੌਮ ਜਿਸ ਨੇ ਆਜ਼ਾਦੀ ਦੇ ਲਈ ਅਥਾਹ ਕੁਰਬਾਨੀਆਂ ਕੀਤੀਆਂ, ਆਜ਼ਾਦੀ ਮਿਲਣ ਤੋਂ ਬਾਅਦ ਉਨ੍ਹਾਂ ਨਾਲ ਕੀ ਹੋਇਆ ? ਆਜ਼ਾਦੀ ਲਈ ਜਿਸ ਕੌਮ ਦੇ ਅਨੇਕਾਂ ਵੀਰ ਫਾਂਸੀ ਦੇ ਤਖਤਿਆਂ ਤੇ ਚੜ੍ਹੇ, ਕਾਲੇ ਪਾਣੀ ਗਏ, ਜੇਲ੍ਹਾਂ ਕੱਟੀਆਂ ਤੇ ਆਜ਼ਾਦੀ ਦੇ ਲਈ ਅਥਾਹ ਕੁਰਬਾਨੀਆਂ ਕੀਤੀਆਂ, ਆਜ਼ਾਦੀ ਮਿਲਣ ਤੋਂ ਬਾਅਦ ਉਨ੍ਹਾਂ ਨੂੰ ਕੀ ਸਿਲਾ ਮਿਲਿਆ ? ਇੱਕ ਸਰਕੂਲਰ ਜਾਰੀ ਕੀਤਾ ਗਿਆ ਕਿ ਸਿੱਖ ਕੌਮ ਜ਼ਰਾਇਮ ਪੇਸ਼ਾ ਹੈ । ਉਸ ਵਕਤ

[ਸਰਦਾਰ ਤਾਰਾ ਸਿੰਘ ਲਾਡਲ]

ਦੇਸ਼ ਦੇ ਪ੍ਰਧਾਨ ਮੰਤਰੀ ਕੌਣ ਸਨ ? ਜਿਸ ਤੇ ਸਭ ਤੋਂ ਜ਼ਿਆਦਾ ਮਾਣ ਕਰਦੇ ਸਨ, ਨਹਿਰੂ ਜੀ ਸੀ । ਮੈਂ ਬੀਬੀ ਭੱਠਲ ਜੀ ਨੂੰ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾਂ ਕਿ ਕੀ ਉਹ ਸਰਕੂਲਰ ਠੀਕ ਸੀ ? ਜੇ ਠੀਕ ਸੀ ਤਾਂ ਬੀਬੀ ਜੀ ਉੱਠ ਕੇ ਇਸ ਦਾ ਜਵਾਬ ਦੇਣ । ਦੁੱਖ ਦੀ ਗੱਲ ਹੈ ਕਿ ਜਿਸ ਕੌਮ ਨੇ ਦੇਸ਼ ਦੇ ਲਈ ਅਥਾਹ ਕੁਰਬਾਨੀਆਂ ਕੀਤੀਆਂ ਹੋਣ, ਉਸ ਨੂੰ ਕ੍ਰਿਮੀਨਲ ਕਿਹਾ ਜਾਵੇ, ਉਸ ਨੂੰ ਮੁਜ਼ਰਮ ਕਿਹਾ ਜਾਵੇ । ** ** ਦੀ ਗੱਲ ਹੈ । ਸਪੀਕਰ ਸਾਹਿਬ, ਜਦੋਂ ਪੰਜਾਬੀ ਲਾਗੂ ਕਰਨ ਦਾ ਮਸਲਾ ਹੋਇਆ ....

**ਸ੍ਰੀ ਸਪੀਕਰ :** ** ** ਲਫਜ਼ ਐਕਸਪੰਜ ਕਰ ਦੇਣਾ ।

**ਸਰਦਾਰ ਤਾਰਾ ਸਿੰਘ ਲਾਡਲ :** ਸ਼੍ਰੋਮਣੀ ਅਕਾਲੀ ਦਲ ਜਿਹੜੀ ਕਿ 1920 ਵਿੱਚ ਹੋਂਦ ਵਿੱਚ ਆਈ ਹੱਕਾਂ ਦੇ ਲਈ ਲੜਦੀ ਰਹੀ, ਦੇਸ਼ ਦੀ ਆਜ਼ਾਦੀ ਲਈ ਲੜਦੀ ਰਹੀ ਸੀ ਤਾਂ ਕਿ ਆਜ਼ਾਦੀ ਤੋਂ ਬਾਅਦ ਪੰਜਾਬ ਦੇ ਅੰਦਰ ਸਿੱਖ ਆਜ਼ਾਦੀ ਨਾਲ ਸੁੱਖ ਦਾ ਸਾਹ ਲੈ ਸਕਣ । ਪਰ ਹੋਇਆ ਕੀ ਕਿ ਪੰਜਾਬੀ ਲਾਗੂ ਕਰਨ ਲਈ, ਰੀਜ਼ਨਲ ਫਾਰਮੂਲੇ ਲਈ ਹਜ਼ਾਰਾਂ ਸਿੱਖਾਂ ਨੂੰ ਜੇਲ੍ਹਾਂ ਵਿੱਚ ਜਾਣਾ ਪਿਆ । ਹਜ਼ਾਰਾ ਅਕਾਲੀ ਕਾਰਕੁੰਨਾਂ ਨੂੰ ਜੇਲ੍ਹ ਵਿੱਚ ਜਾਣਾ ਪਿਆ । ਜਦੋਂ ਪੰਜਾਬੀ ਸੂਬੇ ਦੀ ਗੱਲ ਹੋਈ, ਪੰਜਾਬੀ ਸੂਬਾ ਬੋਲੀ ਦੇ ਆਧਾਰ ਤੇ ਬਨਾਉਣਾ ਸੀ ਪਰ ਪੰਜਾਬੀ ਸੂਬਾ ਨਾ ਬਣਾਇਆ ਗਿਆ, ਉਸ ਲਈ ਲੜਨਾ ਪਿਆ । ** ** ** ਕਿਹਾ ਕਰਦੇ ਸਨ ਕਿ ਪੰਜਾਬੀ ਸੂਬਾ ਮੇਰੀ ਲਾਸ਼ ਤੇ ਬਣੇਗਾ । ਉਸ ਵਕਤ ** ** ਨੇ ਕਿਹਾ ਸੀ ਕਿ ** ** ਕਿਉਂਕਿ ਅਸੀਂ ਹਿੰਦੁਸਤਾਨ ਦੇ ਵਾਸੀ ਹਾਂ, ਇਸ ਲਈ ਪੰਜਾਬੀ ਸੂਬਾ ਬਣੇਗਾ ਔਰ ਪੰਜਾਬ ਦੀ ਧਰਤੀ ਤੇ ਬਣੇਗਾ, ਇਹ ਨਹੀਂ ਹੋ ਸਕਦਾ ਕਿ ਪੰਜਾਬੀ ਸੂਬਾ ਅਸਮਾਨ ਵਿੱਚ ਬਣੇਗਾ । ਪੰਜਾਬੀ ਸੂਬਾ ਬਣਾਉਣ ਦੀ ਜਿਹੜੀ ਗੱਲ ਸੀ, ਉਸ ਸਮੇਂ ਦੇ ਹੁਕਮਰਾਨਾਂ ਨੇ, ** ** ** ਸਨ....

**ਸ੍ਰੀ ਸਪੀਕਰ :** ਨਾਂ ਨਾ ਲਉ । ਨਾਮ ਐਕਸਪੰਜ ਕੀਤੇ ਜਾਣ । ਉਸ ਬੰਦੇ ਦਾ ਨਾਮ ਨਹੀਂ ਲੈਣਾ ਜਿਹੜਾ ਮਰ ਚੁੱਕਾ ਹੈ ਜਾਂ ਹਾਜ਼ਰ ਨਹੀਂ ।

**ਸਰਦਾਰ ਤਾਰਾ ਸਿੰਘ ਲਾਡਲ :** ਕਾਂਗਰਸ ਵਾਲਿਆਂ ਦਾ ਦੱਸਦਾ ਹਾਂ, ਉਸ ਵਕਤ ਚੰਡੀਗੜ੍ਹ ਪੰਜਾਬ ਦੀ ਰਾਜਧਾਨੀ ਬਾਹਰ ਰੱਖੀ ਗਈ, ਪੰਜਾਬੀ ਬੋਲਦੇ ਇਲਾਕੇ ਬਾਹਰ ਰੱਖੇ ਗਏ । ਬਹੁਤ ਵੱਡਾ ਅਨਿਆਂ ਕੀਤਾ ਗਿਆ । ਸਪੀਕਰ ਸਾਹਿਬ, ਸ਼੍ਰੋਮਣੀ ਅਕਾਲੀ ਦਲ ਦੀ ਜਮਾਤ ਹੈ, ਜਿਹੜੀ ਲੋਕਾਂ ਦੇ ਹੱਕਾਂ ਲਈ ਲੜਾਈ ਲੜਦੀ ਰਹੀ ਹੈ, ਲੋਕਾਂ ਦੇ ਹਿੱਤਾਂ ਲਈ ਲੜਾਈ ਲੜਦੀ ਰਹੀ ਹੈ । ਪੰਜਾਬ ਦੇ ਲੋਕਾਂ ਦੇ ਹਿੱਤਾਂ ਦੇ ਲਈ ਪੰਜਾਬ ਦੇ ਲੋਕਾਂ ਦੇ ਹੱਕਾਂ ਦੀ ਲੜਾਈ ਲੜਣ ਲਈ, ਸਾਨੂੰ ਬਹੁਤ ਸੰਘਰਸ਼ ਕਰਨਾ ਪਿਆ ਅਤੇ ਫਿਰ ਇਸ ਲੜਾਈ ਦੇ ਵਿੱਚ ਹੋਇਆ ਕੀ ? ਜਦੋਂ ਅਸੀਂ ਪੰਜਾਬ ਦੀ ਉਸ ਲੜਾਈ ਵਿਚ ਸ਼ਾਮਲ ਸੀ ਤਾਂ ਸਾਨੂੰ ਇਨ੍ਹਾਂ ਨੇ ਜਲੀਲ ਕੀਤਾ, ਅਕਾਲੀ ਦਲ ਨੂੰ ਕਮਜ਼ੋਰ ਕਰਨ ਦੀਆਂ ਕੋਸ਼ਿਸ਼ਾਂ ਕੀਤੀਆਂ ਗਈਆਂ, ਅਕਾਲੀ ਦਲ ਨੂੰ ਕਮਜ਼ੋਰ ਕਰਨ ਲਈ ਦਲ ਖਾਲਸਾ ਹੋਂਦ ਵਿਚ ਲਿਆਂਦਾ ਗਿਆ । ਜਦੋਂ ਸ਼੍ਰੋਮਣੀ ਕਮੇਟੀ ਦੀਆਂ ਚੋਣਾਂ ਹੋਈਆਂ ਤਾਂ ਇਨ੍ਹਾਂ ਨੇ ਅਕਾਲੀ

**Expunged as ordered by the Chair.

ਦਲ ਦੇ ਖਿਲਾਫ ਦਲ ਖਾਲਸਾ ਖੜ੍ਹਾ ਕੀਤਾ ਤਾਂ ਕਿ ਅਕਾਲੀ ਦਲ ਨੂੰ ਕਮਜ਼ੋਰ ਕੀਤਾ ਜਾ ਸਕੇ। ਪਰ ਹੋਇਆ ਕੀ ਕਿ ਇਨ੍ਹਾਂ ਨੂੰ ਸ਼ਿਕੱਸਤ ਹੋਈ, ਮੂੰਹ ਦੀ ਖਾਣੀ ਪਈ। ਇਨ੍ਹਾਂ ਨੂੰ ਕਮੇਟੀ ਦੀਆਂ ਚੋਣਾਂ ਵਿਚ ਸਿਰਫ 2-3 ਸੀਟਾਂ ਹੀ ਪ੍ਰਾਪਤ ਹੋਈਆਂ। ਫਿਰ ਇਨ੍ਹਾਂ ਨੇ ਮਹੰਤ ਸੇਵਾ ਦਾਸ ਬੋਰਡ ਬਣਾਇਆ ਤਾਂ ਕਿ ਸ਼੍ਰੋਮਣੀ ਕਮੇਟੀ ਤੇ ਕਬਜ਼ਾ ਕਰਕੇ ਅਕਾਲੀ ਦਲ ਨੂੰ ਕਮਜ਼ੋਰ ਕੀਤਾ ਜਾ ਸਕੇ। ਉਦੋਂ ਹੋਇਆ ਕੀ? ਜਦੋਂ ਚੋਣਾਂ ਹੋਈਆਂ ਤਾਂ 135 ਦੇ ਹਾਊਸ ਵਿਚੋਂ ਇਨ੍ਹਾਂ ਨੂੰ ਤਿੰਨ ਸੀਟਾਂ ਹੀ ਪ੍ਰਾਪਤ ਹੋਈਆਂ! ਇਨ੍ਹਾਂ ਨੂੰ ਅਹਿਸਾਸ ਹੋਣਾ ਚਾਹੀਦਾ ਹੈ ਕਿ ਅਕਾਲੀ ਦਲ ਇਕ ਉਹ ਜਮਾਤ ਹੈ ਜੋ ਪੰਜਾਬ ਦੇ ਲੋਕਾਂ ਦੇ ਹੱਕਾਂ ਅਤੇ ਹਿੱਤਾਂ ਦੀ ਰਾਖੀ ਲਈ ਲੜਾਈ ਕਰਦੀ ਰਹੀ ਹੈ। ਫਿਰ ਇਹ ਅੱਤਵਾਦ ਦੀ ਗੱਲ ਕਰਦੇ ਹਨ, ਅੱਤਵਾਦ ਦਾ ਫੈਸਲਾ ਕੌਣ ਕਰਦਾ ਹੈ? ਜਦੋਂ ਅੱਤਵਾਦ ਦਾ ਫੈਸਲਾ ਨਾ ਹੋਵੇ ਤਾਂ ਫਿਰ ਅੱਤਵਾਦ ਦਾ ਫੈਸਲਾ ਲੋਕ ਕਰਦੇ ਹਨ। ਚੋਣਾਂ ਹੋਈਆਂ। ਇਨ੍ਹਾਂ ਪੰਜ ਸਾਲਾਂ ਦੇ ਸਮੇਂ ਦੇ ਦੌਰਾਨ ਕੀ ਹੋਇਆ? ਤਿੰਨ ਮੁੱਖ ਮੰਤਰੀ ਬਣੇ ਅਤੇ ਤਿੰਨਾਂ ਮੁੱਖ ਮੰਤਰੀਆਂ ਦੇ ਸਮੇਂ ਦੌਰਾਨ ਹੋਇਆ ਕੀ? ਹੋਇਆ ਕੇਤੀਆ ਕਾਂਡ। ਕੇਤੀਆ ਕਾਂਡ ਬਾਰੇ ਮੈਂ ਦੱਸਦਾ ਹਾਂ ਕਿ ਉਹ ਕੌਣ ਸੀ ਅਤੇ ਕੌਣ ਸੀ ਉਸ ਦੇ ਲਈ ਜ਼ਿੰਮੇਵਾਰ। ਸਪੀਕਰ ਸਾਹਿਬ, ਜਦੋਂ ਮਹਾਰਾਜਾ ਰਣਜੀਤ ਸਿੰਘ ਦਾ ਸ਼ਾਸਨ ਕਾਲ ਸੀ ਤਾਂ ਉਦੋਂ ਉਨ੍ਹਾਂ ਦੇ ਪੁੱਤਰ ਦੇ ਘੋੜੇ ਕਿਸੇ ਦੇ ਖੇਤ ਵਿਚੋਂ ਦੀ ਲੰਘ ਗਏ, ਜਿਸ ਦੇ ਖੇਤਾਂ ਵਿਚੋਂ ਉਨ੍ਹਾਂ ਦੇ ਘੋੜੇ ਨਿਕਲੇ ਸਨ ਅਤੇ ਜਿਸ ਦੇ ਖੇਤਾਂ ਦਾ ਨੁਕਸਾਨ ਹੋਇਆ ਸੀ ਉਸ ਵਲੋਂ ਇਸ ਬਾਰੇ ਮਹਾਰਾਜਾ ਰਣਜੀਤ ਸਿੰਘ ਕੋਲ ਸ਼ਿਕਾਇਤ ਕੀਤੀ ਗਈ। ਫਿਰ ਮਹਾਰਾਜਾ ਰਣਜੀਤ ਸਿੰਘ ਨੇ ਉਸ ਨੂੰ ਮੁਆਵਜ਼ਾ ਦਿਵਾਇਆ ਅਤੇ ਆਪਣੇ ਪੁੱਤਰ ਨੂੰ 8 ਦਿਨ ਦੀ ਸਜ਼ਾ ਦਿੱਤੀ ਕਿ ਤੂੰ ਗਲਤੀ ਕੀਤੀ ਹੈ। ਇਹ ਸੀ ਮਹਾਰਾਜਾ ਰਣਜੀਤ ਸਿੰਘ ਦਾ ਸ਼ਾਸ਼ਨ ਕਾਲ। ਪਰੰਤੂ ਜੋ ਕੇਤੀਆ ਕਾਂਡ ਦਾ ਦੋਸ਼ੀ ਸੀ, ਉਸ ਨੂੰ ਫੜ੍ਹਿਆ ਜ਼ਰੂਰ ਗਿਆ, ਲੇਕਿਨ ਰੱਖਿਆ ਉਸ ਨੂੰ ਰੈਸਟ ਹਾਊਸ ਦੇ ਵਿਚ। ਸੋ ਇਹ ਹਾਲਤ ਇਨ੍ਹਾਂ ਦੀ ਸੀ ਅਤੇ ਫਿਰ ਇਹ ਕਹਿੰਦੇ ਹਨ ਅਸੀਂ ਲੋਕਾਂ ਨੂੰ ਬਹੁਤ ਚੰਗਾ ਪ੍ਰਸ਼ਾਸ਼ਨ ਦਿੱਤਾ ਹੈ। ਇਨ੍ਹਾਂ ਦੇ ਰਾਜਕਾਲ ਦ ਦੌਰਾਨ ਅੱਤਵਾਦ ਦੀ ਗੱਲ ਕਰਨ ਲੱਗਾ ਹਾਂ, ਜੋ 93 ਹਜ਼ਾਰ ਫੌਜ ਬੰਗਲਾ ਦੇਸ਼ ਦੇ ਵਿਚੋਂ ਫੜ ਕੇ ਅਰੈਸਟ ਕਰਕੇ ਗੱਡੀਆਂ ਚੜ੍ਹਾ ਕੇ ਇਥੇ ਲਿਆਈ ਜਾ ਸਕਦੀ ਹੈ ਪਰ ਦੁੱਖ ਦੀ ਗੱਲ ਹੈ ਉਹ ਖਾੜਕੂਵਾਦ, ਉਹ ਲਹਿਰਾਂ, ਉਹ ਵੀਰ ਜਿਹੜੇ ਇਸ ਤਰ੍ਹਾਂ ਲੰਘਦੇ ਸਨ, ਵੱਟਾਂ ਦੇ ਉਤੇ, ਮਜ਼ਦੂਰ ਕਹਿੰਦਾ ਸੀ ਕਿ ਇਹ ਫਲਾਣਾ ਸਿੰਘ ਲੰਘਿਆ ਜਾ ਰਿਹਾ ਹੈ ਪੁਲ ਦੇ ਵਿਚਕਾਰ ਨੂੰ ਲੰਘਿਆ ਜਾਂਦਾ ਸੀ ਤਾਂ ਕਿਹਾ ਜਾਂਦਾ ਸੀ ਕਿ ਇਹ ਫਲਾਣਾ ਲੰਘਿਆ ਜਾ ਰਿਹਾ ਹੈ ਤਾਂ ਉਦੋਂ ਵੀ ਡੀ.ਜੀ.ਪੀ. ਗਿੱਲ ਸਾਹਿਬ ਹੀ ਹੈ ਸਨ। ਉਹ ਲੋਕ ਨਹੀਂ ਫੜੇ ਗਏ, ਉਨ੍ਹਾਂ ਨੂੰ ਉਭਾਰਿਆ ਗਿਆ। ਇਸ ਅਕਾਲੀ ਦਲ ਦੇ ਬਰਖਿਲਾਫ ਉਨ੍ਹਾਂ ਨੂੰ ਉਕਸਾਇਆ ਗਿਆ। ਕੀ ਉਕਸਾਇਆ ਗਿਆ? ਹਾਲਾਂ ਕਿ ਅਕਾਲੀ ਦਲ ਤੁਹਾਡੇ ਖਾਲਿਸਤਾਨ ਦਾ ਹਾਮੀ ਨਹੀਂ ਅਕਾਲੀ ਦਲ ਦੇਸ਼ ਭਗਤ ਜਮਾਤ ਹੈ। ਉਨ੍ਹਾਂ ਨੂੰ ਇਹ ਸਮਝਾਈ ਗਈ ਕਿ ਅਕਾਲੀ ਦਲ ਰਸਤੇ ਵਿੱਚ ਇਕ ਰੁਕਾਵਟ ਹੈ, ਖਾਲਿਸਤਾਨ ਬਨਣ ਵਿਚ। ਕਿਸ ਤਰ੍ਹਾਂ ਉਕਸਾਇਆ ਗਿਆ। ਕਿਸ ਤਰ੍ਹਾਂ ਉਨ੍ਹਾਂ ਨੂੰ ਉਭਾਰਿਆ ਗਿਆ। ਉਹੀ ਲੋਕ, ਜਦੋਂ ਇਨ੍ਹਾਂ ਦੀ ਸਰਕਾਰ ਆਈ, ਅਸੀਂ 1991 ਵਿਚ ਚੋਣਾਂ ਲੜੇ ਅਤੇ ਅਸੀਂ 1991 ਵਿਚ ਚੋਣਾਂ ਇਸ ਉਦੇਸ਼ ਨਾਲ ਲੜੇ ਕਿ ਚੰਦਰ ਸ਼ੇਖਰ ਉਸ ਵੇਲੇ ਪਧਾਨ ਮੰਤਰੀ ਸਨ। ਪਰ ਜਦੋਂ ਅਸੀਂ ਬੱਸ ਤੇ ਮੈਟੀਰੀਅਲ ਵੰਡ ਰਹੇ ਸੀ ਤਾਂ 24 ਘੰਟੇ ਪਹਿਲਾ ਉਨ੍ਹਾਂ ਚੋਣਾਂ ਨੂੰ ਪੋਸਟਪੋਨ ਕਰ ਦਿੱਤਾ ਅਤੇ ਬਾਅਦ ਵਿਚ ਰੱਦ ਕਰ ਦਿੱਤਾ ਗਿਆ। ਫਿਰ ਅਸੀਂ 1992 ਦੀਆਂ ਚੋਣਾਂ ਕਿਉਂ ਲੜਦੇ? ਸਾਨੂੰ ਪਤਾ ਸੀ ਕਿ ਜਿਸ ਪ੍ਰਧਾਨ ਮੰਤਰੀ

[ਸਰਦਾਰ ਤਾਰਾ ਸਿੰਘ ਲਾਡਲ]
ਨੇ 24 ਘੰਟੇ ਪਹਿਲਾਂ ਸਾਡੇ ਵੰਡੇ ਹੋਏ ਥੈਲੇ ਖੋਹ ਲਏ ਹਨ 1992 ਵਿਚ ਜੇ ਅਸੀਂ ਚੋਣ ਜਿੱਤ ਗਏ, ਜੇ ਅਸੀਂ ਜਿੱਤ ਗਏ ਅਤੇ ਸਾਡੀ ਸਰਕਾਰ ਬਣ ਗਈ, ਸਰਕਾਰ ਹਰਿਆਣੇ ਵਿਚ ਇਨ੍ਹਾਂ ਦੀ ਹੈ, ਸਰਕਾਰ ਹਿਮਾਚਲ ਵਿਚ ਇਨ੍ਹਾਂ ਦੀ ਹੈ, ਔਰ ਰਾਜਸਥਾਨ ਵਿੱਚ ਇਨ੍ਹਾਂ ਦੀ ਹੈ, ਇਹ ਗੱਡੀ ਵਿਚ ਬੰਦੇ ਚੁੱਕਣਗੇ, ਔਰ 10 ਇਧਰ ਮਾਰ ਦੇਣਗੇ ਔਰ 10 ਉਧਰ ਮਾਰ ਦੇਣਗੇ ਸਰਕਾਰ ਤੋੜ ਦੇਣਗੇ ਕਿਉਂਕਿ ਸਾਡਾ ਵਿਸ਼ਵਾਸ 1991 ਦੇ ਫੈਸਲੇ ਤੋਂ ਬਾਅਦ ਟੁੱਟ ਗਿਆ ਸੀ। ਇਸ ਕਰਕੇ ਅਸੀਂ ਚੋਣਾਂ ਨਹੀਂ ਸਨ ਲੜੀਆਂ। ਸੋ ਅੱਤਵਾਦ ਦਾ ਫੈਸਲਾ ਕਿਸ ਨੇ ਕੀਤਾ ? 1992 ਵਿਚ ਤੁਸੀਂ ਚੋਣ ਲੜੀ, ਤੁਹਾਡੀ ਚੋਣ ਵਿੱਚ ਅੱਤਵਾਦ ਦਾ ਫੈਸਲਾ ਲੋਕਾਂ ਨੇ ਕਰ ਦਿੱਤਾ ਸੀ ਬਰਾੜ ਸਾਹਿਬ, ਜਦੋਂ ਤੁਹਾਡੀ 10% ਵੋਟ ਪੋਲ ਹੋਈ। 90% ਲੋਕ ਇਨਕਾਰੀ ਹੋ ਗਏ।

**ਸ੍ਰੀ ਸਪੀਕਰ** : ਲਾਡਲ ਜੀ, ਵਾਈਂਡ ਅੱਪ ਕਰੋ ਅਤੇ ਨਾਲੇ ਮੇਰੇ ਨਾਲ ਗੱਲ ਕਰੋ ਬਜਾਏ ਕਿਸੇ ਮੈਂਬਰ ਨੂੰ ਮੁਖਾਤਿਬ ਕਰਨ ਦੇ।

**ਸਰਦਾਰ ਤਾਰਾ ਸਿੰਘ ਲਾਡਲ** : ਫਿਰ ਚੋਣਾਂ ਹੋਈਆਂ ! ਅੱਤਵਾਦ ਕਿਸ ਨੇ ਫੈਲਾਇਆ ਉਹ ਚੋਣਾਂ ਨਾਲ ਲੋਕ ਰਾਏ ਨੇ ਫੈਸਲਾ ਕਰਨਾ ਸੀ। ਜਦੋਂ ਅਸੈਂਬਲੀ ਦੀਆਂ ਚੋਣਾਂ ਹੋਈਆਂ ਉਸ ਵਿੱਚ ਭਾਰਤੀ ਜਨਤਾ ਪਾਰਟੀ ਤੇ ਅਕਾਲੀ ਦਲ ਨੇ 95 ਸੀਟਾਂ ਜਿੱਤੀਆਂ ਤੇ ਤੁਹਾਨੂੰ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਲੋਕਾਂ ਨੇ ਫੈਸਲਾ ਇਹ ਸੁਣਾਇਆ ਕਿ ਐ ਵੀਰੋ "ਅੱਤਵਾਦ ਤੁਹਾਡਾ ਫੈਲਾਇਆ ਹੈ, ਤੁਸੀਂ ਲੋਕਾਂ ਨੂੰ ਲੁੱਟਿਆ ਹੈ।" ਸਪੀਕਰ ਸਾਹਿਬ, ਇਨ੍ਹਾਂ ਨੇ ਲੋਕਾਂ ਨੂੰ ਲੁੱਟਿਆ। ਹਰ ਨੌਕਰੀ ਨਿਲਾਮ ਹੁੰਦੀ ਰਹੀ। ਜੇ ਚਪੜਾਸੀ ਨੂੰ ਰੱਖਿਆ ਗਿਆ ਤਾਂ ਉਸ ਦੀ ਬੋਲੀ ਹੋਈ 40 ਤੋਂ ਲੈ ਕੇ 50 ਹਜ਼ਾਰ, ਜੇ ਮਾਸਟਰ ਰੱਖੇ ਗਏ ਤਾਂ ਉਸ ਦੀ ਬੋਲੀ 70 ਤੋਂ 80 ਹਜ਼ਾਰ ਤੱਕ ਹੋਈ। ਜੇ ਡਰਾਈਵਰ ਰੱਖੇ ਗਏ ਤਾਂ ਉਨ੍ਹਾਂ ਦੀ ਬੋਲੀ 50 ਤੋਂ 60 ਹਜ਼ਾਰ ਦੇ ਦਰਮਿਆਨ ਹੋਈ। ਕੋਈ ਵੀ ਵੀਰ ਖੜ੍ਹਾ ਹੋ ਕੇ ਦੱਸ ਦੇਵੇ ਜੇ ਇਕ ਵੀ ਬੰਦਾ ਪੈਸਾ ਲਏ ਬਿਨਾਂ ਰੱਖਿਆ ਗਿਆ ਹੋਵੇ। ਹੁਣ 800 ਟੀਚਰ ਮੈਰਿਟ ਦੇ ਰੱਖੇ ਗਏ ਹਨ ਤੇ ਸਰਦਾਰ ਤੋਤਾ ਸਿੰਘ ਤੋਂ ਲੋਕ ਖੁਸ਼ ਹਨ। ਉਨ੍ਹਾਂ ਵੱਲੋਂ ਕੋਈ ਉਲਾਂਭਾ ਨਹੀਂ। ਹੋਰ ਵੀ ਟੀਚਰ ਰੱਖੇ ਜਾ ਰਹੇ ਹਨ। ਇਹ ਸਭ ਸਰਕਾਰ ਦੀ ਕਾਰਗੁਜ਼ਾਰੀ ਤੇ ਕੰਮਾਂ ਤੋਂ ਪਤਾ ਲੱਗਦਾ ਹੈ। ਪਹਿਲਾਂ ਪਾਰਲੀਮੈਂਟ ਵਾਸਤੇ ਚੋਣ ਹੋਈ ਜਿਸ ਵਿੱਚ ਸਾਡੇ 13 ਦੇ 13 ਐਮ. ਪੀ. ਜਿੱਤੇ ਤੇ ਇਨ੍ਹਾਂ ਦਾ ਇੱਕ ਵੀ ਨਹੀਂ ਜਿੱਤਿਆ। ਕਾਰਪੋਰੇਸ਼ਨ ਦੀ ਚੋਣ ਹੋਈ ਤਾਂ ਇਨ੍ਹਾਂ ਦਾ ਸਫ਼ਾਇਆ ਹੋ ਗਿਆ। ਨਗਰ ਪਾਲਿਕਾ ਦੀਆਂ ਚੋਣਾਂ ਹੋਈਆਂ ਤਾਂ ਇਨ੍ਹਾਂ ਨੂੰ ਬਿਲਕੁਲ ਸਾਫ਼ ਕਰ ਦਿੱਤਾ ਗਿਆ। ਅੱਜ ਫੇਰ ਪੰਚਾਇਤ ਚੋਣਾਂ ਹੋਈਆਂ ਹਨ ਤੇ ਮੇਰਾ ਖਿਆਲ ਹੈ ਕਿ 75% ਤੋਂ 80% ਪੰਚ, ਸਰਪੰਚ ਸ਼੍ਰੋਮਣੀ ਅਕਾਲੀ ਦਲ ਦੇ ਬਣੇ ਹਨ ਤੇ ਇਸ ਵਿਚ ਲੋਕਾਂ ਨੇ ਅੱਤਵਾਦ ਨੂੰ ਫੈਲਾਉਣ ਵਾਲਿਆਂ ਲਈ ਫੈਸਲਾ ਕਰ ਦਿੱਤਾ ਕਿਉਂਕਿ ਇਸ ਵਾਸਤੇ ਤੁਸੀਂ ਲੋਕ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਜ਼ਿੰਮੇਵਾਰ ਸੀ। ਸੋ, ਹੁਣ ਲਈਏ ਸਰਕਾਰ ਦੇ ਕੰਮ ਕਾਰ ਦੀ ਗੱਲ। ਮੈਂ ਯੂਨੀਅਨ ਵਿੱਚ ਖੁਦ ਵੀ ਰਿਹਾ ਹਾਂ। ਆਹ ਮੇਰੇ ਵੀਰ ਇੱਥੇ ਬੈਠੇ ਹਨ, ਇਨ੍ਹਾਂ ਦੀ ਆਦਤ ਹੈ ਕਿ ਸਾਡੇ ਹੱਕ ਇਥੇ ਰੱਖ, ਫੇਰ ਜਿੰਨੇ ਮਰਜ਼ੀ ਕੰਮ ਕਰਾ। ਮੈਂ ਇਨ੍ਹਾਂ ਵਿਚ ਰਿਹਾ ਹਾਂ।

**ਸ੍ਰੀ ਸਪੀਕਰ** : ਵਾਈਂਡ ਅੱਪ ਕਰੋ।

**ਸਰਦਾਰ ਤਾਰਾ ਸਿੰਘ ਲਾਡਲ** : ਠੀਕ ਹੈ ਜੀ । ਇਹ ਕਹਿੰਦੇ ਸੀ ਕਿ ਜੇ ਅਸੀਂ ਕਾਰਗੁਜ਼ਾਰੀ ਨਾ ਕਰੀ ਤਾਂ ਸਾਡੇ ਵੋਟਰ ਟੁੱਟ ਜਾਣਗੇ । ਜ਼ਿੰਦਾਬਾਦ-ਮੁਰਦਾਬਾਦ ਕਰਨ ਵਾਲੇ ਟੁੱਟ ਜਾਣਗੇ । ਕਲ੍ਹ ਕਾਂਗਰਸ ਨੂੰ ਗਾਲ੍ਹਾਂ ਕੱਢਣ ਵਾਲੇ ਅੱਜ ਉਨ੍ਹਾਂ ਨਾਲ ਭਾਈਵਾਲ ਹਨ, ਕਿੰਨੇ ਦੁੱਖ ਦੀ ਗੱਲ ਹੈ । ਤੁਸੀਂ ਚਾਈਨਾ ਦੀ ਗੱਲ ਲੈ ਲਓ । ਜਦੋਂ ਚਾਈਨਾ ਦੀ ਲੜਾਈ ਹੋਈ, ਇਹ ਚਾਈਨੀ ਬਣ ਗਏ । ਦੇਸ਼ ਭਗਤੀ ਉਦੋਂ ਖਤਮ ਹੋ ਗਈ, ਇਹ ਹਾਲਾਤ ਹਨ ਇਨ੍ਹਾਂ ਦੇ । ਅਕਾਲੀ ਦਲ ਨੇ ਕਿਸਾਨਾਂ, ਦਲਿਤਾਂ, ਸ਼ਹਿਰੀ ਵੀਰਾਂ ਸਾਰਿਆਂ ਨੂੰ ਕੁਝ ਨਾ ਕੁਝ ਰਾਹਤ ਦਿੱਤੀ ਹੈ । ਸਪੀਕਰ ਸਾਹਿਬ, ਪੇ-ਕਮਿਸ਼ਨ ਦੀ ਗੱਲ ਲੈ ਲਈਏ । ਇਹ ਇਨ੍ਹਾਂ ਕਰਮਚਾਰੀਆਂ ਤੋਂ ਹੀ ਜ਼ਿਆਦਾ ਜ਼ਿੰਦਾਬਾਦ-ਮੁਰਦਾਬਾਦ ਕਰਾਉਂਦੇ ਹਨ, ਮੈਂ ਕਾਂਗਰਸ ਤੋਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਕੀ ਇਨ੍ਹਾਂ ਦੇ ਸਮੇਂ ਵਿਚ ਕਦੇ ਕੋਈ ਪੇ-ਕਮਿਸ਼ਨ ਬੈਠਾ ਹੈ, ਜੇ ਬੈਠਿਆ ਤਾਂ ਕੀ ਉਸ ਨੇ ਕੋਈ ਸਿਫਾਰਿਸ਼ ਕੀਤੀ, ਜੇ ਕੀਤੀ ਤਾਂ ਕੀ ਉਹ ਲਾਗੂ ਹੋਈ । ਜਿੰਨੇ ਵੀ ਪੇ-ਕਮਿਸ਼ਨ ਮੁਲਾਜ਼ਮਾਂ ਨੂੰ ਦਿੱਤੇ ਗਏ ਹਨ ਉਹ ਸਾਰੇ ਦੇ ਸਾਰੇ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਨੇ ਦਿੱਤੇ ਹਨ, ਜਿਸ ਦੇ ਮੁਖੀ ਆਮ ਤੌਰ ਤੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਰਹੇ ਹਨ । ਮੈਂ ਤੁਹਾਡੇ ਧਿਆਨ ਵਿੱਚ ਇਹ ਲਿਆਉਣਾ ਚਾਹੁੰਦਾ ਹਾਂ ਕਿ ਦੋ ਵਾਰੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਪੰਜਾਬ ਦੇ ਮੁੱਖ ਮੰਤਰੀ ਰਹੇ ਹਨ ਤੇ ਕਿਸੇ ਦੀ ਕਾਰਗੁਜ਼ਾਰੀ ਦਾ ਪਤਾ ਉਦੋਂ ਲਗਦਾ ਹੈ, 10 ਸਾਲ ਦੇ ਘੱਲੂਘਾਰੇ ਦੇ ਦੌਰਾਨ, ਜਦੋਂ ਪੰਜਾਬ ਦੇ ਅੰਦਰ ਬਹੁਤ ਗੜਬੜ ਸੀ, ਲੋਕ ਮਾਰੇ ਜਾ ਰਹੇ ਸਨ, ਉਦੋਂ ਲੋਕਾਂ ਨੂੰ ਇਸ ਗੱਲ ਦਾ ਅਹਿਸਾਸ ਹੋਇਆ, ਉਦੋਂ ਲੋਕਾਂ ਨੂੰ ਇਹ ਗੱਲ ਮੁੜ ਕੇ ਯਾਦ ਆਈ ਕਿ ਸਾਨੂੰ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੂੰ ਮੁੜ ਕੇ ਪੰਜਾਬ ਦੀ ਧਰਤੀ ਤੇ ਮੁਖ ਮੰਤਰੀ ਵਜੋਂ ਲਿਆਉਣਾ ਚਾਹੀਦਾ ਹੈ । ਸੋ ਜਿਹੜੇ ਇਥੇ ਲੜਾਈ-ਝਗੜੇ ਹੋਏ ਮਾਰ-ਧਾੜ ਹੋਈ, ਉਨ੍ਹਾਂ ਸਾਰੇ ਦੁੱਖਾਂ-ਤਕਲੀਫਾਂ ਨੂੰ ਦੇਖ ਕੇ ਸਾਰੇ ਲੀਡਰਾਂ ਨੂੰ ਪਰਖਣ ਤੋਂ ਬਾਅਦ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਪੰਜਾਬ ਦੇ ਲੋਕਾਂ ਦੇ ਦਿਲਾਂ ਦੀ ਧੜਕਣ, ਉਨ੍ਹਾਂ ਦਾ ਇਕ ਤੱਤ ਤੇ ਨਿਚੋੜ ਸਰਦਾਰ ਪ੍ਰਕਾਸ਼ ਸਿੰਘ ਬਾਦਲ ਹਨ ਜੋ ਅੱਜ ਪੰਜਾਬ ਦੇ ਅੰਦਰ ਲੋਕਾਂ ਦੀ ਰਹਿਨੁਮਾਈ ਕਰ ਰਹੇ ਹਨ । ਉਧਰ ਪੇ-ਕਮਿਸ਼ਨ ਦੀ ਸਿਫਾਰਸ਼ ਹੋਈ ਤਾਂ 400 ਕਰੋੜ ਰੁਪਏ ਮੁਲਾਜ਼ਮਾਂ ਲਈ ਰੱਖੇ ਗਏ ਪਰ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਸੋਚਿਆ ਕਿ ਇਹ ਪੈਸਾ ਥੋੜ੍ਹਾ ਹੈ । ਉਨ੍ਹਾਂ ਦੀ ਸਰਕਾਰ ਨੇ ਸੋਚਿਆ ਕਿ ਨਹੀਂ ਸਾਨੂੰ ਹੋਰ ਰਿਆਇਤਾਂ ਦੇਣੀਆਂ ਚਾਹੀਦੀਆਂ ਹਨ । ਪਹਿਲਾਂ ਤਾਂ 600 ਕਰੋੜ ਕੀਤਾ ਫੇਰ ਉਸ ਤੋਂ ਬਾਅਦ 660 ਕਰੋੜ ਰੁਪਿਆ ਕਰਕੇ ਮੁਲਾਜ਼ਮਾਂ ਨੂੰ ਉਹ ਤਨਖਾਹ ਦਿੱਤੀ ਜਿਹੜੀ ਦੇਸ਼ ਦੇ ਕਿਸੇ ਰਾਜ ਵਿਚ ਨਹੀਂ ਦਿੱਤੀ ਜਾਂਦੀ, ਇਥੋਂ ਤੱਕ ਕਿ ਸੈਂਟਰ ਦੇ ਮੁਲਾਜ਼ਮ ਤੋਂ ਵੀ ਵੱਧ ਤਨਖ਼ਾਹ ਦਿੱਤੀ । ਹੋਰ ਕੀ ਚਾਹੀਦਾ ਹੈ ਫੇਰ ਵੀ ਇਹ ਵੀਰ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਜ਼ਿੰਦਾਬਾਦ-ਮੁਰਦਾਬਾਦ ਕਰਾਈ ਜਾਂਦੇ ਹਨ । ਕਿੰਨੇ ਦੁੱਖ ਦੀ ਗੱਲ ਹੈ । ਇੱਥੇ ਦਲਿਤ ਵੀਰਾਂ ਦੀ ਗੱਲ ਆਈ ਹੈ । ਜੋ ਉਨ੍ਹਾਂ ਲਈ ਧਰਮਸ਼ਾਲਾਵਾਂ ਬਣਾਈਆਂ ਹਨ ਤਾਂ ਕਿਨ੍ਹਾਂ ਨੇ ਬਣਾਈਆਂ, ਕਾਰਪੋਰੇਸ਼ਨ ਕਿਸ ਨੇ ਬਣਾਈ ਜਿਹੜੀ ਦਲਿਤ ਵੀਰਾਂ ਦਾ ਭਲਾ ਕਰੀ ਜਾਂਦੀ ਹੈ । ਅਸੀਂ ਵੀ ਬੋਲਣਾ ਜਾਣਦੇ ਹਾਂ, ਨਹੀਂ ਬੋਲਦੇ ਇਹ ਵੱਖਰੀ ਗੱਲ ਹੈ ।

**ਸ੍ਰੀ ਸਪੀਕਰ** : ਤੁਸੀਂ ਵਾਈਂਡ ਅੱਪ ਕਰੋ ।

**ਸਰਦਾਰ ਤਾਰਾ ਸਿੰਘ ਲਾਡਲ** : ਸਪੀਕਰ ਸਾਹਿਬ, ਬੋਲਣਾ ਤਾਂ ਅਸੀਂ ਵੀ ਜਾਣਦੇ ਹਾਂ । ਸਾਨੂੰ ਵੀ ਪਤਾ ਹੈ ਜ਼ਿੰਦਾਬਾਦ ਅਤੇ ਮੁਰਦਾਬਾਦ ਦਾ । ਕਿਉਂਕਿ ਮੈਂ ਵੀ ਇਨ੍ਹਾਂ ਦੀ ਜਥੇਬੰਦੀ ਵਿਚ ਰਿਹਾ ਹਾਂ । ਹੁਣ ਮੈਂ ਦਲਿਤ ਵੀਰਾਂ ਦੀ ਗੱਲ ਕਰਦਾ ਹਾਂ । ਇਨ੍ਹਾਂ ਦਲਿਤ ਵੀਰਾਂ ਦੇ ਲਈ ਧਰਮਸ਼ਾਲਾਵਾਂ ਅਤੇ ਕਾਰਪੋਰੇਸ਼ਨ ਬਣਾਈ ਗਈ ਅਤੇ 5,100 ਰੁਪਏ ਇਨ੍ਹਾਂ ਦੀਆਂ ਲੜਕੀਆਂ ਨੂੰ ਸ਼ਗਨ ਦੇ ਤੌਰ ਤੇ ਦੇਣ ਦਾ ਫੈਸਲਾ ਕੀਤਾ ਗਿਆ । ਮੈਂ ਇਥੇ ਹਾਊਸ ਵਿਚ ਚੰਦ ਦਿਨ ਪਹਿਲੇ ਦੀ ਗੱਲ ਦਸਦਾ ਹਾਂ ਕਿ ਇਕ ਦਲਿਤ ਵੀਰ ਮੇਰੇ ਘਰ ਆਇਆ ਅਤੇ ਕਹਿਣ ਲੱਗਾ ਕਿ ਮੇਰੀ ਲੜਕੀ ਦੀ ਸ਼ਾਦੀ ਹੈ ਇਹ ਦੇਖਣ ਨੂੰ ਛੋਟੀ ਗੱਲ ਲਗਦੀ ਹੈ ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦਾ ਹਾਂ ਇਹ ਮੇਰੇ ਵੀਰ ਰੌਲਾ ਪਾਉਂਦੇ ਹਨ । ਉਸ ਦਲਿਤ ਵੀਰ ਦੀ ਘਰ ਵਾਲੀ ਕਹਿਣ ਲੱਗੀ ਕਿ ਮੇਰੀ 500/- ਰੁਪਏ ਦੀ ਮਦਦ ਕਰੋ ਤਾਂਕਿ ਮੈਂ ਖਾਹ ਪੱਤੀ, ਦਾਲਾਂ ਖ਼ਰੀਦ ਸਕਾਂ । ਗਰੀਬ ਬੰਦਾ 5000/- ਰੁ. ਵਿਚ ਲੜਕੀ ਦੀ ਸ਼ਾਦੀ ਕਰ ਲੈਂਦਾ ਹੈ । ਸਰਕਾਰ ਨੇ ਜਿਹੜੀ 5100/- ਰੁਪਏ ਦੀ ਸਕੀਮ ਪੰਜਾਬ ਦੀਆਂ ਦਲਿਤ ਵਰਗ ਦੀਆਂ ਬੱਚੀਆਂ ਵਾਸਤੇ ਦੇਣ ਦੀ ਸਕੀਮ ਬਣਾਈ ਹੈ ਇਹ ਬਹੁਤ ਅੱਛੀ ਹੈ ਉਹ 5 ਹਜ਼ਾਰ ਰੁਪਏ ਨਾਲ ਆਪਣੀ ਲੜਕੀ ਦੀ ਸ਼ਾਦੀ ਕਰ ਲੈਂਦੇ ਹਨ । ਸਰਕਾਰ 4,500 ਰੁਪਏ ਦੀ ਇਸ ਵਿਚੋਂ ਐਫ. ਡੀ. ਲੜਕੀ ਦੇ ਨਾਂ ਦੇ ਦਿੰਦੀ ਹੈ ਜਿਹੜੀ ਵਿਆਜ ਲਗਾ ਕੇ 50-60/-ਹਜ਼ਾਰ ਰੁਪਿਆ ਬਣ ਜਾਂਦੀ ਹੈ । ਇਸੇ ਤਰ੍ਹਾਂ ਇਨ੍ਹਾਂ ਨੂੰ ਮਕਾਨ ਬਣਾਉਣ ਲਈ ਬਾਦਲ ਸਾਹਿਬ ਦੀ ਸਰਕਾਰ ਨੇ 50 ਹਜ਼ਾਰ ਰੁਪਿਆ ਪ੍ਰਤੀ ਮਕਾਨ ਰੱਖਿਆ ਹੈ ਅਤੇ 60 ਕਰੋੜ ਰੁਪਿਆਂ ਦੀ ਪ੍ਰੋਵੀਜ਼ਨ ਸਰਕਾਰ ਨੇ 12,000 ਮਕਾਨ ਬਣਾ ਕੇ ਦੇਣ ਲਈ ਕੀਤੀ ਹੈ ਜਦ ਕਿ ਪਿਛਲੀ ਸਰਕਾਰ ਦੇ ਵੇਲੇ 15,000 ਰੁਪਿਆ ਕੱਚੇ ਮਕਾਨ ਨੂੰ ਪੱਕਾ ਕਰਨ ਲਈ ਦਿੱਤਾ ਜਾਂਦਾ ਸੀ ਇਸ ਦੇ ਵਿਚੋਂ 7 ਹਜ਼ਾਰ ਰੁਪਏ ਦਾ ਰਗੜਾ ਲਗ ਜਾਂਦਾ ਸੀ ਅਤੇ ਉਸ ਨੂੰ ਕੇਵਲ 8 ਹਜ਼ਾਰ ਰੁਪਿਆ ਹੀ ਮਿਲਦਾ ਸੀ ਜਿਸ ਦੇ ਨਾਲ ਮਕਾਨ ਨਹੀਂ ਬਣ ਸਕਦਾ ਸੀ । ਇਸ ਤਰ੍ਹਾਂ ਦੀਆਂ ਰਾਹਤਾਂ ਸਰਕਾਰ ਨੇ ਦਲਿਤ ਵੀਰਾਂ ਨੂੰ ਦਿੱਤੀਆਂ ਹਨ । ਇਸ ਸਰਕਾਰ ਨੇ 10 ਹਜ਼ਾਰ ਕਿਲੋਮੀਟਰ ਸੜਕਾਂ ਦੀ ਮੁਰੰਮਤ ਕੀਤੀ ਅਤੇ 2 ਹਜ਼ਾਰ ਕਿਲੋਮੀਟਰ ਨਵੀਆਂ ਸੜਕਾਂ ਬਣਾ ਰਹੇ ਹਨ ਅਤੇ 5 ਹਜ਼ਾਰ ਕਿਲੋਮੀਟਰ ਪੁਰਾਣੀਆਂ ਸੜਕਾਂ ਹਨ ਜਿਹੜੀਆਂ ਪਿਛਲੀ ਸਰਕਾਰ ਦੇ ਵੇਲੇ ਇਨਕੰਪਲੀਟ ਰਹਿ ਗਈਆਂ ਸਨ, ਦੇ ਕੰਮ ਨੂੰ ਕੰਪਲੀਟ ਕੀਤਾ । ਤੁਸੀਂ ਪੁਲਾਂ ਵੱਲ ਦੇਖ ਲਓ, ਮੋਰਿੰਡਾ ਦੇ ਵਿਚ 2 ਪੁਲ ਬਣਾਏ ਗਏ, ਚਮਕੌਰ ਸਾਹਿਬ ਵਿਚ 2 ਪੁੱਲ ਬਣਾਏ ਗਏ ਅਤੇ ਨੂਰਪੁਰ ਬੇਦੀ ਵਿਚ ਚਾਰ ਪੁਲ ਬਣਾਏ ਗਏ । ਲੋਕ ਉਦੋਂ ਸਰਕਾਰਾਂ ਬਦਲ ਦਿੰਦੇ ਹਨ ਜਦੋਂ ਇਕ ਰਾਜ ਦੀ ਦੂਜੇ ਰਾਜ ਨਾਲ ਤੁਲਨਾ ਕਰਦੇ ਹਨ । ਲੋਕਾਂ ਨੇ ਬਾਦਲ ਸਾਹਿਬ ਦੇ ਇਕ ਸਾਲ ਦੇ ਰਾਜ ਵਿਚ ਕੀਤੇ ਗਏ ਕੰਮਾਂ ਦਾ ਪਿਛਲੀ ਸਰਕਾਰ ਦੇ ਕੰਮਾਂ ਨਾਲ ਮੁਕਾਬਲਾ ਕੀਤਾ ਤਾਂ ਲੋਕਾਂ ਨੇ ਇਨ੍ਹਾਂ ਦੀ ਇਲੈਕਸ਼ਨਾਂ ਦੇ ਵਿਚ ਫੱਟੀ ਹੀ ਪੋਚ ਦਿੱਤੀ ।

**Mr. Speaker** : Please wind up.

**ਸਰਦਾਰ ਤਾਰਾ ਸਿੰਘ ਲਾਡਲ** : ਦੋ ਮਿੰਟ ਜੀ ।

ਹੁਣ ਮੈਂ ਬਿਜਲੀ ਬਾਰੇ ਗੱਲ ਕਰਦਾ ਹਾਂ । ਇਥੇ ਕਿਹਾ ਗਿਆ ਹੈ ਕਿ ਹਰ ਰੋਜ਼ ਬਿਜਲੀ ਕਦੇ 10 ਘੰਟੇ ਚਲੀ ਜਾਂਦੀ ਹੈ, ਕਦੇ 6 ਘੰਟੇ ਬਿਜਲੀ ਚਲੀ ਜਾਂਦੀ ਹੈ । ਰੋਪੜ ਥਰਮਲ ਪਲਾਂਟ ਦੇ ਚਾਲੂ ਹੋਣ ਨਾਲ ਇਸ ਇਲਾਕੇ ਦੇ ਲੋਕਾਂ ਨੂੰ ਬੜੀ ਰਾਹਤ ਮਿਲੀ ਹੈ, ਜਿਸ ਨੂੰ ਬਾਦਲ ਸਾਹਿਬ ਨੇ ਸ਼ੁਰੂ ਕਰਵਾਇਆ ਸੀ ਅਤੇ ਇਸੇ ਤਰ੍ਹਾਂ ਲਹਿਰਾ ਮੁਹੱਬਤ ਥਰਮਲ ਪਲਾਂਟ ਜਿਹੜਾ ਬੰਦ ਪਿਆ ਸੀ, ਨੂੰ ਵੀ ਸਰਕਾਰ ਨੇ ਚਾਲੂ ਕਰਵਾਇਆ ਹੈ । ਇਸੇ ਤਰ੍ਹਾਂ ਰਣਜੀਤ ਸਾਗਰ ਡੈਮ ਜਿਹੜਾ ਬਾਦਲ ਸਾਹਿਬ ਨੇ ਸ਼ੁਰੂ ਕਰਵਾਇਆ ਸੀ ਅਤੇ 60 ਕਰੋੜ ਰੁਪਏ ਵਿਚ ਤਿਆਰ ਹੋਣਾ ਸੀ ਪਰ ਉਸ ਉਤੇ ਸਰਕਾਰ ਵਲੋਂ 2,900 ਕਰੋੜ ਰੁਪਿਆ ਖ਼ਰਚ ਕੀਤਾ ਗਿਆ ਹੈ ਅਤੇ ਹੋਰ 300 ਕਰੋੜ ਰੁਪਿਆ ਦਿੱਤਾ ਹੈ ਤਾਕਿ ਅਗਲੇ ਸਾਲ ਇਸ ਡੈਮ ਤੋਂ ਬਿਜਲੀ ਪੈਦਾ ਕੀਤੀ ਜਾ ਸਕੇ ਅਤੇ ਪੰਜਾਬ ਵਿਚ ਬਿਜਲੀ ਦੀ ਕਮੀ ਮਹਿਸੂਸ ਨਾ ਹੋਵੇ । ਇਸੇ ਤਰ੍ਹਾਂ ਹੋਰ ਵੀ ਪ੍ਰਾਜੈਕਟਸ ਸਰਕਾਰ ਨੇ ਸ਼ੁਰੂ ਕੀਤੇ ਹਨ । ਸਰਕਾਰ ਨੇ ਖੇਤੀ ਦੇ ਲਈ ਬਿਜਲੀ ਅਤੇ ਪਾਣੀ ਦਾ ਪ੍ਰਬੰਧ ਕੀਤਾ ਹੈ ਅਤੇ ਜਿਹੜੀ ਸੇਮ ਦੀ ਬਿਮਾਰੀ ਹੈ ਜਿਸ ਤਰ੍ਹਾਂ ਵਿਹੜੇ ਵਿਚ ਜੇ ਚਿੱਕੜ ਹੁੰਦਾ ਹੈ ਤਾਂ ਨਿਕਲਣ ਨੂੰ ਜੀਅ ਨਹੀਂ ਕਰਦਾ । ਉਸੇ ਤਰ੍ਹਾਂ ਜ਼ਮੀਨ ਵਿਚ ਜੇ ਸੇਮ ਹੋਵੇ ਤਾਂ ਖੇਤੀਬਾੜੀ ਨਹੀਂ ਹੋ ਸਕਦੀ ਅਤੇ ਉਸ ਇਲਾਕੇ ਵਿਚ ਜਿਥੇ ਸੇਮ ਦੀ ਬਿਮਾਰੀ ਹੈ, ਉਥੋਂ ਦੇ 50-50 ਏਕੜ ਦੇ ਮਾਲਕਾਂ ਨੂੰ ਰੋਟੀ-ਰੋਜ਼ੀ ਦੀ ਸਮੱਸਿਆ ਖੜ੍ਹੀ ਹੋਈ ਹੋਈ ਸੀ ਅਤੇ ਪਸ਼ੂਆਂ ਲਈ ਚਾਰੇ ਦੀ ਸਮੱਸਿਆ ਬਣੀ ਹੋਈ ਸੀ । ਬਾਦਲ ਸਾਹਿਬ ਨੇ ਖਾਸ ਧਿਆਨ ਦੇ ਕੇ ਸਰਵੇ ਕਰਵਾਇਆ ਹੈ ਅਤੇ ਖਾਸ ਕਰਕੇ ਫੀਰੋਜ਼ਪੁਰ, ਮਾਨਸਾ, ਮੁਕਤਸਰ, ਬਠਿੰਡਾ ਅਤੇ ਫਰੀਦਕੋਟ ਦੇ ਇਲਾਕਿਆਂ ਵਿਚ ਤੁਹਾਡੀ ਕੀਤੀ ਕਾਰਗੁਜ਼ਾਰੀ ਤੁਹਾਡੇ ਕੀਤੇ ਧੱਕੇ, ਉਨ੍ਹਾਂ ਡਰੇਨਾਂ ਦੇ ਖਾਧੇ ਪੈਸੇ, ਜਿਹੜੇ ਤੁਸੀਂ ਜ਼ੁਲਮ ਢਾਹੇ ਸਰਦਾਰ ਬਾਦਲ ਸਾਹਿਬ ਨੇ ਖੁਦ ਇੰਟਰੱਸਟ ਲੈ ਕੇ ਉਸ ਇਲਾਕੇ ਦਾ ਸੁਧਾਰ ਕਰ ਦਿੱਤਾ ਹੈ । ਜਿਸ ਸੇਮ ਦੀ ਸਮੱਸਿਆ ਨਾਲ ਲੋਕਾਂ ਦਾ ਬੜਾ ਨੁਕਸਾਨ ਹੋ ਰਿਹਾ ਸੀ ਅਤੇ ਲੋਕਾਂ ਨੂੰ ਰੋਟੀ-ਰੋਜ਼ੀ ਦੀ ਸਮੱਸਿਆ ਪੈਦਾ ਹੋ ਗਈ ਸੀ । ਉਸ ਦਾ ਹੱਲ ਬਾਦਲ ਸਾਹਿਬ ਨੇ ਇਕ ਸਾਲ ਦੇ ਅਰਸੇ ਵਿਚ ਕਰ ਦਿੱਤਾ ਹੈ । ਹੁਣ ਸਪੀਕਰ ਸਾਹਿਬ, ਚੂੰਕਿ ਤੁਸੀਂ ਕਿਹਾ ਹੈ ਕਿ ਮੈਂ ਵਾਈਂਡ ਅੱਪ ਕਰਾਂ, ਬਸ ਮੈਂ ਆਪਣੇ ਹਲਕੇ ਦੀ ਗੱਲ ਕਰਕੇ ਬੈਠਾਂਗਾ । ਮੇਰੇ ਹਲਕੇ ਵਿਚ ਇਕ ਪੁਲ ਅਗਮਪੁਰ ਦਾ ਬਣਿਆ ਹੋਇਆ ਹੈ ਜਿਸ ਦੇ ਨਾਲ ਲੋਕਾਂ ਨੂੰ ਬੜੀ ਰਾਹਤ ਮਿਲੀ ਹੋਈ ਹੈ । ਇਸ ਪੁਲ ਦੀ ਕੁਝ ਡਾਇਰੈਕਸ਼ਨ ਚੇਂਜ ਹੋਣ ਕਰਕੇ ਪਾਣੀ ਦਾ ਵਹਾਅ ਲੋਧੀਪੁਰ ਪਿੰਡ ਵੱਲ ਬਦਲ ਗਿਆ ਹੈ । ਜਦੋਂ 1988 ਵਿਚ ਹੜ੍ਹ ਆਏ ਸਨ ਉਸ ਵਕਤ ਸਟੱਡ ਟੁੱਟ ਗਏ ਸਨ ਅਤੇ ਵੱਧਦੇ-ਵੱਧਦੇ ਉਹ ਪਾਣੀ ਇਕ ਦਰਿਆ ਦਾ ਰੂਪ ਧਾਰਨ ਕਰ ਗਿਆ । ਅੱਜ ਸਪੀਕਰ ਸਾਹਿਬ, ਹਰੀਆਲ, ਚੰਦਪੁਰ ਅਤੇ ਗਜਪੁਰ ਪਿੰਡਾਂ ਦੇ ਕਿਨਾਰੇ ਤੇ ਆਕੇ ਉਹ ਪਾਣੀ ਟੱਕਰ ਮਾਰਦਾ ਹੈ ਅਤੇ ਉਹ ਧਰਤੀ ਡਿੱਗਣੀ ਸ਼ੁਰੂ ਹੋ ਗਈ ਹੈ । ਜੇ ਕੋਈ ਇਸ ਦਾ ਇਲਾਜ ਸਰਕਾਰ ਵਲੋਂ ਨਾ ਕੀਤਾ ਗਿਆ ਤਾਂ ਦਰਿਆ ਦਾ ਵਹਿਣ ਇਸ ਪਾਸੇ ਨੂੰ ਆ ਜਾਵੇਗਾ ਅਤੇ ਇਹ ਪਿੰਡ ਧਰਤੀ ਦੇ ਨਕਸ਼ੇ ਤੋਂ ਮਿਟ ਜਾਣਗੇ । ਉਥੇ ਇਕ ਚੰਦਪੁਰ ਬੇਲਾ ਪਿੰਡ ਵਿਚ, ਜਦੋਂ ਇਨ੍ਹਾਂ ਵੀਰਾਂ ਨੇ ਸਾਨੂੰ ਬੁੜੈਲ ਜੇਲ੍ਹ ਵਿਚ ਬੰਦ ਕੀਤਾ ਸੀ ਅਤੇ ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਵੀ ਉਸ ਵੇਲੇ ਨਾਲ

[ਸਰਦਾਰ ਤਾਰਾ ਸਿੰਘ ਲਾਡਲ]

ਸਨ । ਉਦੋਂ ਬਹੁਤ ਵੱਡਾ ਹੜ੍ਹ ਆਇਆ ਸੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਵੀ ਚੰਦਪੁਰ ਪਿੰਡ ਵਿਚ ਹੜ੍ਹ ਕਾਰਨ ਹੋਏ ਨੁਕਸਾਨ ਨੂੰ ਦੇਖਣ ਲਈ ਗਏ ਸਨ । ਉਥੇ ਲੋਕਾਂ ਨੇ ਬਹੁਤ ਰੌਲਾ ਪਾਇਆ ਸੀ ਅਤੇ ਇਕ ਸੰਤ ਮਹਾਤਮਾ ਨੇ ਉਥੇ ਪੁਲ ਬਣਾਉਣਾ ਸ਼ੁਰੂ ਕੀਤਾ ਸੀ ਜਿਸ ਤੇ ਢਾਈ ਤਿੰਨ ਕਰੋੜ ਰੁਪਿਆ ਖਰਚ ਹੋ ਚੁੱਕਾ ਹੈ ਅਤੇ 2 ਕਰੋੜ ਰੁਪਿਆ ਹੋਰ ਉਥੇ ਲੱਗਣ ਵਾਲਾ ਹੈ । ਅਗਰ ਦਰਿਆਂ ਦਾ ਕਟਾਅ ਇਸ ਤਰ੍ਹਾਂ ਹੀ ਜਾਰੀ ਰਿਹਾ ਤਾਂ ਇਕ ਦੋ ਬਰਸਾਤਾਂ ਵਿਚ ਹੀ ਉਹ ਫਿਰ ਸੈਂਟਰ ਵਿਚ ਆ ਜਾਵੇਗਾ ਅਤੇ ਜੇਕਰ ਇਸ ਨੂੰ ਠੀਕ ਨਾ ਕੀਤਾ ਗਿਆ ਤਾਂ ਲੋਕਾਂ ਦਾ ਰਸਤਾ ਕੱਟ ਜਾਵੇਗਾ ਪੁਲ ਅਜੇ ਕੰਪਲੀਟ ਨਹੀਂ ਹੋਇਆ । ਲੋਕਾਂ ਦਾ ਬਹੁਤ ਨੁਕਸਾਨ ਹੋਵੇਗਾ । ਮੈਂ ਇਸ ਬਾਰੇ ਚੀਫ ਮਨਿਸਟਰ ਸਾਹਿਬ ਨਾਲ ਵੀ ਗੱਲ ਕੀਤੀ ਸੀ ਅਤੇ ਉਥੇ ਸਰਕਾਰ ਨੇ ਟੈਂਪਰੇਰੀ ਬੋਰੀਆਂ ਦਾ ਇੰਤਜ਼ਾਮ ਕੀਤਾ ਹੈ ਪਰ ਸਰਕਾਰ ਵਲੋਂ ਕੋਈ ਪੱਕਾ ਇੰਤਜ਼ਾਮ ਹੋਣਾ ਚਾਹੀਦਾ ਹੈ ।

ਸਪੀਕਰ ਸਾਹਿਬ, ਇਸੇ ਤਰ੍ਹਾਂ ਪਹਾੜੀ ਏਰੀਆ ਹੈ ਜਿਥੇ ਗੁਰੂ ਗੋਬਿੰਦ ਸਿੰਘ ਜੀ ਸ਼ਿਕਾਰ ਖੇਡਦੇ ਹੁੰਦੇ ਸਨ । ਉਨ੍ਹਾਂ ਦੀ ਚਰਨ ਛੋਹ ਪ੍ਰਾਪਤ ਹੈ ਅਸੀਂ ਅੱਜ 300 ਸਾਲਾ ਸਾਜਣਾ ਦਿਵਸ ਖਾਲਸਾ ਪੰਥ ਦਾ ਮਨਾ ਰਹੇ ਹਾਂ ਜਿਥੇ ਸੰਸਾਰ ਦੇ ਸਾਰੇ ਲੋਕਾਂ ਨੂੰ ਗੁਰੂ ਗੋਬਿੰਦ ਸਿੰਘ ਜੀ ਦਾ ਸੰਦੇਸ਼ ਕਿ "ਮਾਨਸ ਕੀ ਜਾਤਿ ਸਭੈ ਏਕੈ ਪਹਿਚਾਨਬੋ" ਸਾਰੀ ਦੁਨੀਆਂ ਵਿਚ ਪਹੁੰਚਣਾ ਹੈ ਉਥੇ ਅੱਜ ਉਹ ਚੰਗਰ ਦੇ ਇਲਾਕੇ ਵਿੱਚ ਜਿਥੇ ਪਾਣੀ ਦੀਆਂ ਪਾਈਪਾਂ 1972-75 ਦੀਆਂ ਲੱਗੀਆਂ ਹੋਈਆਂ ਹਨ ਅਤੇ 20-25 ਸਾਲ ਵਿਚ ਉਥੇ ਆਬਾਦੀ ਡੇਢੀ ਹੋ ਗਈ ਹੈ, ਇਸ ਦੇ ਨਾਲ ਪਾਣੀ ਦੀ ਲੋੜ ਵੱਧ ਗਈ ਹੈ ਅਤੇ ਪਹਿਲਾਂ ਲੋਕਾਂ ਨੇ ਟੂਟੀਆਂ ਵੀ ਘੱਟ ਲਗਵਾਈਆਂ ਹੋਈਆਂ ਸਨ ਉਥੇ ਪਾਣੀ ਦਾ ਸਰਕਾਰ ਵਲੋਂ ਕੋਈ ਪੱਕਾ ਇੰਤਜ਼ਾਮ ਨਹੀਂ ਕੀਤਾ ਗਿਆ ਮੈਂ ਸਰਕਾਰ ਦੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਕਿ ਉਹ ਚੰਗਰ ਦਾ ਇਲਾਕਾ ਅਨੰਦਪੁਰ ਸਾਹਿਬ ਵਿਖੇ ਜਿਥੇ ਅਸੀਂ ਬਹੁਤ ਵੱਡੇ ਏਰੀਏ ਨੂੰ ਡਿਵੈਲਪ ਕਰ ਰਹੇ ਹਾਂ ਅਤੇ ਉਥੇ ਸਰਕਾਰ ਵਲੋਂ ਕਰੋੜਾਂ ਰੁਪਏ ਖਰਚ ਕਰਨ ਜਾ ਰਹੇ ਹਾਂ ਪਰ ਉਥੇ ਨਾਲ ਲਗਦਾ ਇਲਾਕਾ ਡਿਵੈਲਪਮੈਂਟ ਤੋਂ ਵਾਂਝਾ ਰਹਿ ਜਾਵੇ ਠੀਕ ਨਹੀਂ ਹੈ । ਜਦੋਂ ਉਹ ਲੋਕ ਨੀਚੇ ਆ ਕੇ ਵੇਖਣਗੇ ਤਾਂ ਉਨ੍ਹਾਂ ਦੇ ਮਨ ਤੇ ਸੱਟ ਲੱਗੇਗੀ । ਮੈਂ ਇਸ ਪਾਸੇ ਸਰਕਾਰ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਪਿਛਲੇ 50 ਸਾਲਾਂ ਵਿਚੋਂ 44 ਸਾਲ ਕਾਂਗਰਸ ਦਾ ਰਾਜ ਰਿਹਾ ਪਰ ਉਥੇ ਪਾਣੀ ਅਤੇ ਬਿਜਲੀ ਦਾ ਕੋਈ ਇੰਤਜ਼ਾਮ ਪਿਛਲੀ ਸਰਕਾਰ ਨੇ ਨਹੀਂ ਕੀਤਾ । ਉੱਥੇ ਦਲਿਤ ਵੀਰ, ਚੰਗਰ ਦੇ ਲੋਕ ਬਹੁਤ ਗਰੀਬ ਹਨ ਅਗਰ ਉਨ੍ਹਾਂ ਲਈ ਲੱਖ, ਦੋ ਲੱਖ ਰੁਪਏ, ਹੋਰ ਲਾਈਨਾਂ ਤੇ ਖਰਚ ਕਰਨੇ ਪੈਂਦੇ ਹਨ ਉਹ ਖਰਚ ਕਰ ਦਿਤੇ ਜਾਣ । ਜਿਹੜੀ ਪਿਛਲੀ ਕਾਂਗਰਸ ਸਰਕਾਰ ਨੇ ਗਲਤੀ ਕੀਤੀ ਹੈ ਅਸੀਂ ਚਾਹੁੰਦੇ ਹਾਂ ਕਿ ਉਸ ਵਿਚ ਕੁਝ ਸੁਧਾਰ ਕਰ ਦੇਈਏ ਤਾਂ ਕਿ ਉਹ ਲੋਕ ਜਿਹੜੇ ਬਿਜਲੀ ਤੋਂ ਬਿਨਾਂ ਬੈਠੇ ਹਨ ਜਾਂ ਕੁਝ ਪਿੰਡ ਐਸੇ ਹਨ ਜਿਥੇ ਬਿਜਲੀ ਹੈ ਅਤੇ ਪਾਣੀ ਨਹੀਂ ਮਿਲ ਸਕਿਆ, ਉਥੇ ਬਿਜਲੀ ਅਤੇ ਪਾਣੀ ਦਾ ਸਰਕਾਰ ਵਲੋਂ ਪ੍ਰਬੰਧ ਕੀਤਾ ਜਾਵੇ ।

**ਸ਼੍ਰੀ ਸਪੀਕਰ** : ਵਾਈਂਡ ਅੱਪ ਕਰੋ ।

**ਸਰਦਾਰ ਤਾਰਾ ਸਿੰਘ ਲਾਡਲ** : ਸਪੀਕਰ ਸਾਹਿਬ, ਮੈਂ ਅੰਤ ਵਿਚ ਜੋ ਧੰਨਵਾਦ ਦਾ ਮਤਾ ਸਰਦਾਰ ਬਲਦੇਵ ਸਿੰਘ ਖਿਆਲਾ ਜੀ ਵਲੋਂ ਗਵਰਨਰ ਸਾਹਿਬ ਦੇ ਦਿੱਤੇ ਭਾਸ਼ਣ ਸਬੰਧੀ ਰੱਖਿਆ ਗਿਆ ਹੈ, ਉਸ ਮਤੇ ਦੀ ਪੁਰਜ਼ੋਰ ਹਮਾਇਤ ਕਰਦਾ ਹਾਂ ਅਤੇ ਤੁਹਾਡਾ ਧੰਨਵਾਦ ਕਰਦਾ ਹੋਇਆ ਬੈਠਦਾ ਹਾਂ ।

**ਹਾਇਰ ਸੈਕੰਡਰੀ ਤੇ ਪ੍ਰਾਇਮਰੀ ਸਿੱਖਿਆ ਮੰਤਰੀ** (ਸਰਦਾਰ ਤੋਤਾ ਸਿੰਘ) : ਸਪੀਕਰ ਸਾਹਿਬ, ਤੁਹਾਡਾ ਮੈਂ ਸ਼ੁਕਰੀਆ ਅਦਾ ਕਰਦਾ ਹਾਂ ਕਿ ਤੁਸੀਂ ਮੈਨੂੰ ਗਵਰਨਰ ਸਾਹਿਬ ਦੇ ਭਾਸ਼ਣ ਤੇ ਵਿਚਾਰ ਰੱਖਣ ਦਾ ਮੌਕਾ ਦਿੱਤਾ ਹੈ । ਮੈਂ ਤੁਹਾਡੇ ਰਾਹੀਂ ਸਦਨ ਨੂੰ ਸਾਰੇ ਮਾਨਯੋਗ ਮੈਂਬਰਾਂ ਨੂੰ ਇਹੀ ਬੇਨਤੀ ਕਰਨ ਲਈ ਖੜ੍ਹਾ ਹੋਇਆ ਹਾਂ ਕਿ ਸਿੱਖਿਆ ਦਾ ਬਹੁਤ ਹੀ ਇੰਪਾਰਟੈਂਟ ਮਹਿਕਮਾ ਹੈ । ਮਨੁੱਖਤਾ ਦੇ ਜੀਵਨ ਦਾ ਇਹ ਤੀਸਰਾ ਨੇਤਰ ਹੈ । ਸਿੱਖਿਆ ਤੋਂ ਬਗੈਰ ਜੀਵਨ ਵਿਚ ਸੁਧਾਰ ਨਹੀਂ ਹੋ ਸਕਦਾ । ਸਪੀਕਰ ਸਾਹਿਬ, ਬੜਾ ਹੀ ਦੁੱਖ ਹੁੰਦਾ ਹੈ ਜਦੋਂ ਅਸੀਂ ਦੇਖਦੇ ਹਾਂ ਕਿ ਅਸੀਂ ਹਿੰਦੁਸਤਾਨ ਦੇ ਦੂਜੇ ਸੂਬਿਆਂ ਨਾਲੋਂ ਇਸ ਖੇਤਰ ਵਿਚ ਬਹੁਤ ਪਿਛੇ ਹਾਂ ਜਦ ਕਿ ਪੰਜਾਬ ਹੋਰ ਸਭ ਗੱਲਾਂ ਵਿਚ ਸਭ ਤੋਂ ਅੱਗੇ ਹੈ ਪਰ ਸਿੱਖਿਆ ਵਿਚ ਅਸੀਂ ਪਿਛੇ ਹਾਂ । 25 ਸੂਬਿਆਂ ਵਿਚੋਂ ਅਸੀਂ ਸਿਖਿਆ ਦੇ ਖੇਤਰ ਵਿਚ 17ਵੇਂ ਨੰਬਰ ਤੇ ਆਉਂਦੇ ਹਾਂ । ਪਿਛਲੀ ਸਰਕਾਰ ਨੇ ਸਿੱਖਿਆ ਵੱਲ ਕੋਈ ਵਿਸ਼ੇਸ਼ ਧਿਆਨ ਨਹੀਂ ਦਿੱਤਾ ਪਰ ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਸਾਹਿਬ ਦੀ ਅਗਵਾਈ ਥੱਲੇ ਸਿੱਖਿਆ ਵੱਲ ਵਿਸ਼ੇਸ਼ ਧਿਆਨ ਸਰਕਾਰ ਨੇ ਦਿੱਤਾ ਹੈ ਅਤੇ ਪੰਜਾਬ ਵਿਚੋਂ ਅਨਪੜ੍ਹਤਾ ਨੂੰ ਦੂਰ ਕਰਨ ਲਈ 4 ਕਰੋੜ ਰੁਪਏ ਇਸ ਕੰਮ ਲਈ ਰੱਖੇ ਗਏ ਹਨ ਅਤੇ ਇਸ ਵੱਲ ਸਰਕਾਰ ਦੀ ਵੱਧ ਤੋਂ ਵੱਧ ਕੋਸ਼ਿਸ਼ ਜਾਰੀ ਹੈ । ਪਰ ਬੜਾ ਦੁੱਖ ਆਉਂਦਾ ਹੈ, ਸਪੀਕਰ ਸਾਹਿਬ ਕਿ ਜਿਹੜੇ ਬੱਚੇ ਪੰਜ ਕਲਾਸਾਂ ਪਾਸ ਕਰਕੇ, ਪ੍ਰਾਇਮਰੀ ਪਾਸ ਕਰਕੇ ਸਕੂਲ ਛੱਡ ਜਾਂਦੇ ਹਨ, ਉਨ੍ਹਾਂ ਦੀ ਪਰਸੈਂਟੇਜ 42% ਹੋ ਗਈ ਸੀ ਜਿਹੜੀ ਕਿ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਸਰਕਾਰ ਦੀਆਂ ਕੋਸ਼ਿਸ਼ਾਂ ਸਦਕਾ ਹੁਣ 29% ਤੇ ਆ ਗਈ ਹੈ ਯਾਨੀ ਹੁਣ ਵੀ ਪ੍ਰਾਇਮਰੀ ਤੋਂ ਬਾਅਦ 100 ਵਿਚੋਂ 29 ਬੱਚੇ ਸਕੂਲ ਛੱਡ ਜਾਂਦੇ ਹਨ । ਸਾਡੀ ਕੋਸ਼ਿਸ਼ ਇਹ ਹੈ ਕਿ ਕੋਈ ਵੀ ਬੱਚਾ ਸਕੂਲ ਛੱਡ ਕੇ ਨਾ ਜਾਵੇ । ਸਾਡੀ ਇਹ ਵੱਧ ਤੋਂ ਵੱਧ ਕੋਸ਼ਿਸ਼ ਹੈ ਕਿ ਜਿਹੜੀ ਨੈਸ਼ਨਲ ਪਾਲਿਸੀ ਆਫ ਐਜੂਕੇਸ਼ਨ ਹੈ, ਜਿਸ ਦੇ ਮੁਤਾਬਿਕ 6 ਸਾਲ ਤੋਂ 14 ਸਾਲ ਤੱਕ ਲਾਜ਼ਮੀ ਐਜੂਕੇਸ਼ਨ ਦਿੱਤੀ ਜਾਣੀ ਹੈ, ਉਸ ਤੇ ਸਾਡੇ ਵਲੋਂ ਵੱਧ ਤੋਂ ਵੱਧ ਅਮਲ ਕੀਤਾ ਜਾਵੇ । ਮੈਂ ਸਪੀਕਰ ਸਾਹਿਬ, ਆਪਣੇ ਹਾਊਸ ਦੇ ਸਮੂਹ ਮਾਨਯੋਗ ਮੈਂਬਰਾਂ ਨੂੰ ਜ਼ਰੂਰ ਬੇਨਤੀ ਕਰਦਾ ਹਾਂ ਕਿ ਇਹ ਛੋਟਾ ਜਿਹਾ ਕੰਮ ਨਹੀਂ, ਬੜਾ ਵੱਡਾ ਕੰਮ ਹੈ । ਇਸ ਵਿਚ ਸਾਰੇ ਸਰਕਾਰ ਨੂੰ ਸਹਿਯੋਗ ਦੇਣ ਅਤੇ ਪਾਰਟੀ-ਪੱਧਰ ਤੋਂ ਉਪਰ ਉਠ ਕੇ ਸਹਿਯੋਗ ਦੇਣ । ਮੈਂ ਸਾਰੇ ਮਾਨਯੋਗ ਮੈਂਬਰਾਂ ਨੂੰ ਆਪਣੇ ਵਲੋਂ ਪੱਤਰ ਲਿਖੇ ਸੀ ਕਿ ਤੁਸੀਂ ਆਪ ਸਕੂਲਾਂ ਵਿਚ ਜਾ ਕੇ ਬੱਚਿਆਂ ਦੀ ਹਾਜ਼ਰੀ ਚੈਕ ਕਰੋ ਅਤੇ ਉਸਤਾਦਾਂ ਨੂੰ ਜ਼ਰੂਰ ਬੇਨਤੀ ਕਰੋ ਕਿ ਜਿਹੜੇ ਬੱਚੇ ਸਕੂਲ ਨਹੀਂ ਆਉਂਦੇ, ਉਹ ਸਕੂਲ ਜ਼ਰੂਰ ਆਇਆ ਕਰਨ ਤਾਂ ਕਿ ਸਾਡਾ

ਸੂਬਾ ਇਸ ਖੇਤਰ ਵਿਚ ਹੋਰ ਨਾ ਪੱਛੜ ਜਾਵੇ । ਮੈਂ ਸਾਰਿਆਂ ਨੂੰ ਪਰਸਨਲ ਪੱਤਰ ਲਿਖੇ ਸਨ ਅਤੇ ਜਿਹੜੇ ਟੀਚਰ ਵੀ ਸਕੂਲ ਨਹੀਂ ਆਉਂਦੇ, ਉਨ੍ਹਾਂ ਬਾਰੇ ਵੀ ਪੱਤਰ ਲਿਖੇ ਸਨ । ਇਹ ਘਾਟ ਬਹੁਤ ਵੱਡੀ ਹੈ । ਇਹ ਕੋਈ ਇਕੱਲਾ ਮੰਤਰੀ ਜਾਂ ਇਕੱਲੀ ਸਰਕਾਰ ਦੂਰ ਨਹੀਂ ਕਰ ਸਕਦੀ । ਇਸ ਵਿੱਚ ਤਾਂ ਸਾਰੇ ਲੋਕਾਂ ਦੇ ਸਹਿਯੋਗ ਦੀ ਲੋੜ ਹੈ, ਲੋਕਾਂ ਦੇ ਨੁਮਾਇੰਦਿਆਂ ਦੇ ਸਹਿਯੋਗ ਦੀ ਲੋੜ ਹੈ । ਸਰਕਾਰ ਇਸ ਪਾਸੇ ਵੱਲ ਆਪਣੇ ਵਲੋਂ ਪੂਰਾ ਉਦਮ ਕਰ ਰਹੀ ਹੈ ।

ਸਪੀਕਰ ਸਾਹਿਬ, ਦੂਸਰਾ ਪੱਖ ਇਹ ਰਿਹਾ ਕਿ ਬੜੀ ਬਦਕਿਸਮਤੀ ਦੀ ਗੱਲ ਹੈ ਕਿ ਜਿਹੜੀ ਅਧਿਆਪਕਾਂ ਦੀ ਬੱਚਿਆਂ ਨੂੰ ਪੜ੍ਹਾਉਣ ਦੀ ਭਾਵਨਾ ਸੀ ਉਹ ਖ਼ਤਮ ਹੋ ਚੁਕੀ ਸੀ । ਉਸ ਭਾਵਨਾ ਤੋਂ ਬਿਨਾਂ ਐਜੂਕੇਸ਼ਨ ਵਿਚ ਕੁਆਲਿਟੀ ਤਾਂ ਆ ਹੀ ਨਹੀਂ ਸਕਦੀ । ਉਸਤਾਦ, ਬੱਚੇ ਅਤੇ ਬੱਚਿਆਂ ਦੇ ਮਾਂ-ਬਾਪ ਦੀ ਜਿਹੜੀ ਕੜੀ ਹੋਣੀ ਚਾਹੀਦੀ ਹੈ, ਉਹ ਕੜੀ ਟੁੱਟ ਚੁੱਕੀ ਸੀ । ਇਸ ਗੱਲ ਵੱਲ ਸਮੇਂ ਦੀਆਂ ਸਰਕਾਰਾਂ ਨੇ ਕੋਈ ਧਿਆਨ ਨਹੀਂ ਦਿੱਤਾ ਅਤੇ ਉਸਤਾਦਾਂ ਦੀ ਪੜ੍ਹਾਉਣ ਦੀ ਭਾਵਨਾ ਖ਼ਤਮ ਹੋ ਗਈ । ਜਿਹੜੇ ਤਾਂ ਚੰਗੇ ਘਰਾਂ ਦੇ ਬੱਚੇ ਸਨ, ਉਨ੍ਹਾਂ ਦੇ ਮਾਂ-ਬਾਪ ਤਾਂ ਉਨ੍ਹਾਂ ਨੂੰ ਪਬਲਿਕ ਸਕੂਲਾਂ ਵਿਚ ਪੜ੍ਹਾਉਣ ਲੱਗ ਪਏ ਅਤੇ ਆਪਣੀਆਂ ਜੀਪਾਂ, ਬਸਾਂ ਤੇ ਛੱਡ ਆਉਂਦੇ ਹਨ । ਉਸ ਤੋਂ ਬਾਅਦ ਉਹ ਬੱਚਿਆਂ ਦੀ ਪੜ੍ਹਾਈ ਲਈ ਬੇਸ਼ੁਮਾਰ ਫੀਸਾਂ ਅਤੇ ਟਿਊਸ਼ਨਾਂ ਵੀ ਰੱਖ ਸਕਦੇ ਸਨ ਪਰ ਜਿਹੜੇ ਸਾਧਾਰਨ ਪਰਿਵਾਰਾਂ ਦੇ ਬੱਚੇ ਹਨ ਉਹ ਤਾਂ ਸਰਕਾਰੀ ਸਕੂਲਾਂ ਵਿਚ ਹੀ ਪੜ੍ਹਦੇ ਹਨ । ਦੇਖਿਆ ਇਹ ਗਿਆ ਹੈ ਕਿ ਉਨ੍ਹਾਂ ਬੱਚਿਆਂ ਦੇ ਮਾਂ-ਬਾਪ ਵੀ ਆਪਣਾ ਫਰਜ਼ ਪੂਰਾ ਨਹੀਂ ਕਰਦੇ । ਉਨ੍ਹਾਂ ਇਹ ਕਦੇ ਨਹੀਂ ਦੇਖਣਾ ਕਿ ਬੱਚਾ ਗਲੀਆਂ ਵਿਚੋਂ ਹੀ ਘੁੰਮ-ਘੁੰਮਾ ਕੇ ਮੁੜ ਆਇਆ ਹੈ ਜਾਂ ਸਕੂਲ ਗਿਆ ਹੈ । ਉਨ੍ਹਾਂ ਨੇ ਵੀ ਇਸ ਗੱਲ ਵੱਲ ਧਿਆਨ ਨਹੀਂ ਦਿਤਾ । ਜਿਸ ਨਾਲ ਬੱਚਿਆਂ ਦੀ ਹਾਜ਼ਰੀ ਸਕੂਲਾਂ ਵਿਚ ਘੱਟ ਗਈ । ਹੁਣ ਪੰਜਾਬ ਸਰਕਾਰ ਵਲੋਂ ਇਸ ਗੱਲ ਲਈ ਪੂਰੀ ਪ੍ਰੇਰਣਾ ਜਾਰੀ ਹੈ ਕਿ ਬੱਚਿਆਂ ਦੇ ਮਾਂ-ਬਾਪ ਨੂੰ ਕਮੇਟੀਆਂ ਦੇ ਰਾਹੀਂ, ਮੀਟਿੰਗਾਂ ਦੀ ਮੱਦਦ ਨਾਲ ਪੂਰੀ ਤਰ੍ਹਾਂ ਜਾਗਰੂਕ ਕੀਤਾ ਜਾਵੇ ਕਿ ਉਹ ਬੱਚਿਆਂ ਦੀ ਪੜ੍ਹਾਈ ਵੱਲ ਪੂਰਾ ਧਿਆਨ ਦੇਣ । ਬੱਚੇ ਸਾਡੇ ਦੇਸ਼ ਦਾ ਬਹੁਤ ਕੀਮਤੀ ਸਰਮਾਇਆ ਹਨ । ਉਨ੍ਹਾਂ ਨੂੰ ਦੱਸਿਆ ਜਾਵੇਗਾ ਕਿ ਜਿਹੜੇ ਬੱਚੇ ਪਬਲਿਕ ਸਕੂਲਾਂ ਵਿਚ ਪੜ੍ਹਦੇ ਹਨ, ਅਗਰ ਉਨ੍ਹਾਂ ਦੇ ਮਾਂ-ਬਾਪ ਆਪਣੇ ਬੱਚਿਆਂ ਦਾ ਪੂਰਾ ਧਿਆਨ ਰੱਖ ਸਕਦੇ ਹਨ ਤਾਂ ਤੁਸੀਂ ਕਿਉਂ ਨਹੀਂ ਰੱਖ ਸਕਦੇ ? ਸਪੀਕਰ ਸਾਹਿਬ, ਸਰਕਾਰ ਇਸ ਗੱਲ ਵੱਲ ਪੂਰਾ ਧਿਆਨ ਦੇ ਰਹੀ ਹੈ । ਦੂਸਰੀ ਗੱਲ, ਸਪੀਕਰ ਸਾਹਿਬ, ਜਿਹੜੀ ਅਧਿਆਪਕਾਂ ਵਿਚ ਪੜ੍ਹਾਉਣ ਦੀ ਭਾਵਨਾ ਖ਼ਤਮ ਹੋ ਚੁਕੀ ਸੀ, ਉਸ ਬਾਰੇ ਟੀਚਰਾਂ ਨਾਲ, ਟੀਚਰ ਯੂਨੀਅਨਾਂ ਨਾਲ ਮੀਟਿੰਗਾਂ ਕਰਕੇ, ਸੈਮੀਨਾਰ ਕਰਕੇ ਉਨ੍ਹਾਂ ਨੂੰ ਪ੍ਰੇਰਿਆ ਹੈ । ਮੈਂ ਤਾਂ ਉਨ੍ਹਾਂ ਅੱਗੇ ਸਪੀਕਰ ਸਾਹਿਬ, ਇਥੋਂ ਤੱਕ ਕਹਿ ਦਿੱਤਾ ਸੀ ਕਿ ਮੈਂ ਤੁਹਾਨੂੰ ਹੱਥ ਜੋੜ ਕੇ ਉਸਤਾਦਾਂ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪ੍ਰਾਈਵੇਟ ਸਕੂਲਾਂ ਦਾ ਸਟੈਂਡਰਡ ਦੇਖੋ, ਕਿੰਨਾ ਚੰਗਾ ਹੈ । ਬੇਸ਼ੱਕ ਸਾਰਿਆਂ ਦਾ ਚੰਗਾ ਨਹੀਂ ਅਤੇ ਕਈ ਤਾਂ ਦੁਕਾਨਾਂ ਹੀ ਖੁੱਲੀਆਂ ਹੋਈਆਂ ਹਨ, ਪਰ ਜ਼ਿਆਦਾਤਰ ਚੰਗਾ ਹੀ ਹੈ । ਮੈਂ ਉਨ੍ਹਾਂ ਨੂੰ ਕਿਹਾ ਕਿ ਦੇਖੋ, ਉਹ ਕਿੰਨੀ ਮਿਹਨਤ ਕਰਦੇ ਹਨ ਅਤੇ ਵਿਦਿਆ ਦਾ

ਮਿਆਰ ਕਿੰਨਾ ਉੱਚਾ ਚੁੱਕ ਰਹੇ ਹਨ । ਅਸੀਂ ਵੀ ਤੁਹਾਨੂੰ ਕਿੰਨੀਆਂ ਤਨਖਾਹਾਂ ਦੇਂਦੇ ਹਾਂ ਅਤੇ ਇਸ ਪੱਖ ਵਿਚ ਅਗਰ ਵੇਖੀਏ ਤਾਂ ਸਾਰੇ ਹਿੰਦੁਸਤਾਨ ਦੇ ਸੂਬਿਆਂ ਨਾਲੋਂ ਪੰਜਾਬ ਵਿਚ ਅਧਿਆਪਕਾਂ ਦੀਆਂ ਤਨਖਾਹਾਂ ਸਾਰਿਆਂ ਨਾਲੋਂ ਵੱਧ ਹਨ ਪਰ ਫੇਰ ਵੀ ਅਗਰ ਤੁਸੀਂ ਬੱਚਿਆਂ ਨੂੰ ਕੁਆਲਿਟੀ ਐਜੂਕੇਸ਼ਨ ਨਹੀਂ ਦਿਉਗੇ ਤਾਂ ਇਕ ਦਿਨ ਐਸਾ ਆ ਜਾਵੇਗਾ ਜਦੋਂ ਲੋਕ ਸੋਚਣ ਲੱਗ ਜਾਣਗੇ ਕਿ ਇਸ ਗੱਲ ਤੇ ਸਰਕਾਰ ਦਾ 11-12 ਕਰੋੜ ਰੁਪਿਆ ਲਗਦਾ ਹੈ, ਕਿਉਂ ਨਾ ਇਨ੍ਹਾਂ ਨੂੰ ਬੰਦ ਕਰਕੇ ਸਾਰੇ ਪ੍ਰਾਈਵੇਟ ਸਕੂਲ ਹੀ ਬਣਾ ਦਿਉ, ਉਨ੍ਹਾਂ ਵਿਚ ਹੀ ਅਸੀਂ ਬੱਚੇ ਪੜ੍ਹਾ ਲਵਾਂਗੇ । ਵੈਸੇ ਤਾਂ ਉਹ ਵੀ ਇਸ ਗੱਲ ਨੂੰ ਮਹਿਸੂਸ ਕਰਦੇ ਹਨ । ਮੈਂ ਕਿਹਾ ਹੈ ਕਿ ਤੁਸੀਂ ਸਾਰੇ ਕੋਸ਼ਿਸ਼ ਕਰੋ ਤਾਂਕਿ ਸਰਕਾਰੀ ਸਕੂਲਾਂ ਦੇ ਬੱਚੇ ਵੀ ਐਮ.ਬੀ.ਏ. ਵਿਚ ਜਾਣ, ਨਾਨ-ਮੈਡੀਕਲ ਲੈ ਕੇ ਇੰਜਨੀਅਰਿੰਗ ਲਾਈਨ ਵਿਚ ਜਾਣ, ਮੈਡੀਕਲ ਲੈ ਕੇ ਮੈਡੀਕਲ ਲਾਈਨ ਵਿਚ ਜਾਣ । ਸਰਕਾਰੀ ਸਕੂਲਾਂ ਦੇ ਬੱਚਿਆਂ ਨੂੰ ਅਗਰ ਸਿੱਖਿਆ ਚੰਗੇ ਪੱਧਰ ਦੀ ਮਿਲੇਗੀ, ਉਹ ਵੀ ਜਾ ਸਕਣਗੇ ।

ਸਪੀਕਰ ਸਾਹਿਬ, ਇਕ ਬਹੁਤ ਵੱਡੀ ਬਿਮਾਰੀ ਸੀ ਨਕਲ ਦੀ, ਜਿਸ ਬਾਰੇ ਮੈਂ ਮਾਣ ਨਾਲ ਕਹਿ ਸਕਦਾ ਹਾਂ ਕਿ ਅਸੀਂ ਇਸ ਪਾਸੇ ਆਪਣੀ ਪੂਰੀ ਕੋਸ਼ਿਸ਼ ਜਾਰੀ ਰੱਖੀ ਹੈ, ਇਸ ਨੂੰ ਕਰਬ ਕਰਨ ਦਾ ਯਤਨ ਕੀਤਾ ਹੈ । ਇਹ ਬਿਮਾਰੀ ਪਿੰਡ ਪੱਧਰ ਤੱਕ ਫੈਲ ਚੁੱਕੀ ਸੀ ਕਿ ਸਾਨੂੰ ਪੜ੍ਹਨ ਦੀ ਕੀ ਲੋੜ ਹੈ, ਅਸੀਂ ਤਾਂ ਨਕਲ ਮਾਰ ਕੇ ਪਾਸ ਹੋ ਜਾਣਾ ਹੈ । ਸਿੱਖਿਆ ਪੱਧਰ ਵਿਚ ਬਹੁਤ ਨਿਘਾਰ ਆ ਚੁੱਕਾ ਸੀ । ਇਸ ਵਿਚ ਅਸੀਂ ਸਾਰਿਆਂ ਦੇ ਸਹਿਯੋਗ ਨਾਲ ਇਸ ਵਾਰ ਦਫਾ 144 ਵੀ ਲਾਈ ਅਤੇ ਤਿੰਨ ਰੰਗੇ ਪੇਪਰ ਭੇਜੇ ਤਾਂਕਿ ਇਕੋ ਜਿਹਾ ਪੇਪਰ ਚੌਥੇ ਬੱਚੇ ਕੋਲ ਜਾਵੇ ! ਪਿਛੇ ਸਤੰਬਰ ਵਿਚ ਅਤੇ ਹੁਣ ਅਪ੍ਰੈਲ ਵਿਚ ਜਿਹੜੇ ਇਮਤਿਹਾਨ ਹੋਏ ਹਨ, ਉਨ੍ਹਾਂ ਵਿਚ ਨਕਲ ਨੂੰ ਖ਼ਤਮ ਕਰਨ ਵਿਚ ਅਸੀਂ 75-80% ਤੱਕ ਕਾਮਯਾਬ ਹੋਏ ਹਾਂ, 100% ਤਾਂ ਨਹੀਂ ਹੋਏ । ਸਪੀਕਰ ਸਾਹਿਬ, ਲੱਖਾਂ ਦੀ ਗਿਣਤੀ ਵਿਚ ਬੱਚੇ ਇਮਤਿਹਾਨ ਦਿੰਦੇ ਹਨ । ਇਸ ਵਾਰ 4 ਲੱਖ ਬੱਚਿਆਂ ਨੇ ਇਮਤਿਹਾਨ ਦਿੱਤੇ । ਕੋਈ ਨਾ ਕੋਈ ਕਮੀ ਤਾਂ ਰਹਿ ਹੀ ਜਾਂਦੀ ਹੈ । ਪਰ ਮੈਂ ਸਦਨ ਨੂੰ ਦੱਸਣਾ ਚਾਹੁੰਦਾ ਹਾਂ ਕਿ ਇਸ ਸਿਸਟਮ ਨੂੰ ਸੁਧਾਰਨ ਵਾਸਤੇ ਅਸੀਂ ਵੱਧ ਤੋਂ ਵੱਧ ਕੋਸ਼ਿਸ਼ ਕੀਤੀ ਹੈ । ਪਹਿਲਾਂ ਜਿਹੜੇ ਪਬਲਿਕ ਸਕੂਲ ਹੁੰਦੇ ਸੀ, ਮਾਨਤਾ ਪ੍ਰਾਪਤ ਸਕੂਲ ਹੁੰਦੇ ਸੀ, ਉਨ੍ਹਾਂ ਦਾ ਉਥੇ ਆਪਣਾ ਸਟਾਫ ਲੱਗ ਜਾਂਦਾ ਸੀ ਜਿਸ ਕਰਕੇ ਨਕਲ ਬਹੁਤ ਚਲਦੀ ਸੀ ਅਤੇ ਉਨ੍ਹਾਂ ਦਾ 100% ਰਿਜ਼ਲਟ ਆਉਂਦਾ ਸੀ । ਇਸ ਦੇ ਉਲਟ ਸਰਕਾਰੀ ਸਕੂਲਾਂ ਦਾ ਰਿਜ਼ਲਟ ਬੜਾ ਮਾੜਾ ਹੁੰਦਾ ਸੀ ਅਤੇ ਉਨ੍ਹਾਂ ਦੀ ਬੜੀ ਬਦਨਾਮੀ ਹੁੰਦੀ ਸੀ । ਹੁਣ ਪਹਿਲੀ ਵਾਰ ਪਬਲਿਕ ਸਕੂਲਾਂ ਵਿਚ ਸਰਕਾਰੀ ਸਟਾਫ ਲਗਾਇਆ ਤਾਂ ਕਿ ਉਥੇ ਨਕਲ ਨਾ ਚੱਲੇ । ਟੀਚਿੰਗ ਲਾਈਨ ਵਿਚੋਂ ਹੀ ਫਲਾਇੰਗ ਸਕਵੈਡ ਬਣਾਏ । ਉਨ੍ਹਾਂ ਨੇ ਥਾਂ-ਥਾਂ ਜਾ ਕੇ ਛਾਪੇ ਮਾਰੇ ਅਤੇ 3,000 ਤੋਂ ਵੱਧ ਨਕਲ ਦੇ ਕੇਸ ਫੜੇ । ਇਸ ਦਾ ਨਤੀਜਾ ਇਹ ਨਿਕਲਿਆ ਕਿ ਉਨ੍ਹਾਂ ਪਬਲਿਕ ਸਕੂਲਾਂ ਦਾ ਰਿਜ਼ਲਟ 100% ਤੋਂ ਘਟ ਕੇ 50% ਰਹਿ ਗਿਆ ਅਤੇ ਕਈ ਥਾਵਾਂ ਤੇ ਜ਼ੀਰੋ ਫੀਸਦੀ ਤੱਕ ਆ ਗਿਆ । ਅਸੀਂ ਨਕਲ ਨੂੰ ਰੋਕਣ ਲਈ ਬੜੀ ਵੱਡੀ ਮੁਹਿੰਮ ਚਲਾਈ ਹੈ । ਨਵੰਬਰ ਵਿਚ ਇਕ ਨਵੀਂ ਸਕੀਮ ਚਲਾਈ ਜਾ ਰਹੀ ਹੈ ਜਿਸ ਦੇ ਤਹਿਤ ਭਾਵੇਂ ਬੱਚੇ ਇਮਤਿਹਾਨ ਦੇ ਅੰਦਰ ਕਿਤਾਬਾਂ ਵੀ ਲੈ ਜਾਣ,

[ਹਾਇਰ ਸੈਕੰਡਰੀ ਤੇ ਪ੍ਰਾਇਮਰੀ ਸਿੱਖਿਆ ਮੰਤਰੀ]

ਉਹ ਨਕਲ ਮਾਰਨ ਵਿਚ ਸਫਲ ਨਹੀਂ ਹੋ ਸਕਣਗੇ । ਅਸੀਂ 5 ਰੰਗਾਂ ਦੇ ਪੇਪਰ ਬਣਾਵਾਂਗੇ ਤਾਂ ਜੋ ਅਗਰ ਬਦਕਿਸਮਤੀ ਨਾਲ ਪੇਪਰ ਲੀਕ ਵੀ ਹੋ ਜਾਵੇ ਤਾਂ ਨਕਲ ਨਾ ਵੱਜ ਸਕੇ ਅਤੇ ਨਵੇਂ ਪੇਪਰ ਨਾ ਛਪਵਾਉਣੇ ਪੈਣ । ਜਿਥੇ ਅਸੀਂ 5 ਰੰਗਾਂ ਦੇ ਪੇਪਰ ਛਪਵਾਉਣੇ ਹਨ, ਉਥੇ ਅਸੀਂ ਇਮਤਿਹਾਨ ਦਾ ਟਾਈਮ ਵੀ ਘਟਾ ਕੇ ਛੋਟਾ ਕਰ ਰਹੇ ਹਾਂ ਅਤੇ ਇਹ ਅੱਧੇ ਘੰਟੇ ਦਾ ਕਰ ਰਹੇ ਹਾਂ ਤਾਂ ਕਿ ਟਾਈਮ ਘੱਟ ਹੋਣ ਕਾਰਣ ਕੋਈ ਨਕਲ ਕਰ ਹੀ ਨਾ ਸਕੇ । ਇਸ ਦੇ ਬਾਵਜੂਦ ਜਿਹੜੀਆਂ ਕੋਈ ਕਮੀਆਂ ਰਹਿ ਜਾਣਗੀਆਂ, ਉਨ੍ਹਾਂ ਬਾਰੇ ਅਸੀਂ ਮਾਨਯੋਗ ਮੈਂਬਰਾਂ ਨਾਲ ਗੱਲਬਾਤ ਕਰਾਂਗੇ ਅਤੇ ਜੇ ਉਹ ਕੋਈ ਨੇਕ ਸੁਝਾਓ ਦੇਣਗੇ ਤਾਂ ਅਸੀਂ ਉਨ੍ਹਾਂ ਤੇ ਪੂਰਾ ਅਮਲ ਕਰਨ ਦੀ ਕੋਸ਼ਿਸ਼ ਕਰਾਂਗੇ । ਨਕਲ ਰੋਕਣ ਦੀ ਮੁਹਿੰਮ ਬਾਰੇ ਤਾਂ ਮੈਂ ਵਿਸਥਾਰ ਨਾਲ ਦੱਸ ਦਿੱਤਾ ਹੈ । ਇਸ ਦੇ ਨਾਲ-ਨਾਲ ਇਕ ਹੋਰ ਬਦਕਿਸਮਤੀ ਇਹ ਹੋਈ ਕਿ ਪਿਛਲੇ ਸਾਲ ਬਹੁਤ ਸਾਰੇ ਸਕੂਲ ਅੱਪਗਰੇਡ ਹੋ ਗਏ । ਸਾਹਮਣੇ ਬੈਠੇ ਜੋ ਵੀਰ ਹਨ, ਇਨ੍ਹਾਂ ਦਾ ਅਸੀਂ ਸਹਿਯੋਗ ਲੈਣਾ ਹੈ, ਇਨ੍ਹਾਂ ਨੇ 1995-96 ਵਿਚ 1240 ਸਕੂਲ ਅੱਪਗਰੇਡ ਕਰ ਦਿੱਤੇ । ਲੇਕਿਨ ਉਨ੍ਹਾਂ ਸਕੂਲਾਂ ਵਾਸਤੇ ਟੀਚਰਾਂ ਦਾ ਕੋਈ ਪ੍ਰਬੰਧ ਨਹੀਂ ਕੀਤਾ । ਬਾਕਾਇਦਾ ਇਕ ਨੀਤੀ ਹੋਣੀ ਚਾਹੀਦੀ ਹੈ ਕਿ ਜਿਹੜੇ ਸਕੂਲ ਅੱਪਗਰੇਡ ਕਰਨੇ ਹੋਣ ਉਨ੍ਹਾਂ ਵਾਸਤੇ ਪਹਿਲਾਂ ਟੀਚਰਾਂ ਦੀ ਸਿਲੈਕਸ਼ਨ ਹੋਣੀ ਚਾਹੀਦੀ ਹੈ । ਚਾਹੇ 500 ਟੀਚਰਾਂ ਦੀ ਜ਼ਰੂਰਤ ਅਤੇ ਚਾਹੇ 200 ਦੀ, ਇਹ ਟੀਚਰ ਪਹਿਲਾਂ ਉਥੇ ਭੇਜੇ ਜਾਣ । ਇਨ੍ਹਾਂ ਅੱਪਗਰੇਡ ਹੋਏ ਸਕੂਲਾਂ ਵਿਚ ਜਿਨ੍ਹਾਂ ਬੱਚਿਆਂ ਨੇ ਦਾਖਲਾ ਲੈਣਾ ਹੈ, ਉਥੇ ਪਹਿਲਾਂ ਉਨ੍ਹਾਂ ਦੇ ਉਸਤਾਦ ਭੇਜੇ ਜਾਣ । ਹੈਰਾਨੀ ਦੀ ਗੱਲ ਹੈ ਕਿ 1995-96 ਵਿਚ ਅੱਪਗਰੇਡ ਕੀਤੇ 1240 ਸਕੂਲਾਂ ਵਾਸਤੇ ਅਸੀਂ ਅਜੇ ਤੱਕ ਵੀ ਟੀਚਰ ਪੂਰੇ ਕਰਨ ਵਾਸਤੇ ਲੱਗੇ ਹੋਏ ਹਾਂ ਹਾਲਾਂਕਿ ਹਜ਼ਾਰਾਂ ਦੀ ਸੰਖਿਆ ਵਿਚ ਟੀਚਰਾਂ ਦੀ ਭਰਤੀ ਹੋ ਚੁੱਕੀ ਹੈ । 25 ਹਜ਼ਾਰ ਟੀਚਰਾਂ ਦੀ ਪਹਿਲਾਂ ਭਰਤੀ ਕੀਤੀ ਗਈ ਸੀ, ਉਸ ਤੋਂ ਬਾਅਦ ਫਿਰ 3,500 ਦੀ ਕੀਤੀ ਗਈ ਸੀ ਅਤੇ 1997-98 ਵਿਚ 1400 ਟੀਚਰਾਂ ਨੂੰ ਜੁਲਾਈ ਤੋਂ ਨਿਯੁਕਤੀ ਪੱਤਰ ਦਿੱਤੇ ਜਾਣਗੇ । ਇਸ ਦੇ ਬਾਵਜੂਦ ਟੀਚਰਾਂ ਦੀ ਕਮੀ ਰਹਿ ਜਾਣੀ ਹੈ ! ਅਸੀਂ ਇਕ ਨੀਤੀ ਬਣਾਈ ਹੈ ਅਤੇ ਉਸ ਨੀਤੀ ਮੁਤਾਬਿਕ ਹੀ ਕੰਮ ਕਰ ਰਹੇ ਹਾਂ । ਸਾਡੇ ਤੇ ਵੀ ਬੜਾ ਪ੍ਰੈਸ਼ਰ ਪਿਆ ਹੈ ਕਿ ਸਾਡੇ ਸਕੂਲ ਅੱਪਗਰੇਡ ਕਰੋ ਲੇਕਿਨ ਅਸੀਂ ਫੋਕੀ ਸ਼ੋਹਰਤ ਲੈਣ ਵਾਸਤੇ ਕੋਈ ਸਕੂਲ ਅੱਪਗਰੇਡ ਨਹੀਂ ਕਰਾਂਗੇ । ਨਾ ਪਿਛਲੇ ਸਾਲ ਕੋਈ ਸਕੂਲ ਅੱਪਗਰੇਡ ਕੀਤਾ ਹੈ ਅਤੇ ਨਾ ਹੁਣ ਕਰਨਾ ਹੈ । ਜੇਕਰ ਕੋਈ ਕਰਨਾ ਵੀ ਹੈ ਤਾਂ ਪਹਿਲਾਂ ਉਥੇ ਟੀਚਰ ਦੇਵਾਂਗੇ । ਟੀਚਰਾਂ ਦੀ ਸਿਲੈਕਸ਼ਨ ਕਰਕੇ ਨਵੇਂ ਟੀਚਰ ਲਗਾਵਾਂਗੇ ਤਾਂ ਕਿ ਬੱਚਿਆਂ ਦੀ ਪੜ੍ਹਾਈ ਦਾ ਨੁਕਸਾਨ ਨਾ ਹੋਵੇ ।

ਇਸੇ ਤਰ੍ਹਾਂ ਹੀ ਅਸੀਂ ਬਦਲੀਆਂ ਦੀ ਨੀਤੀ ਬਣਾਈ ਹੈ । ਬਦਲੀਆਂ ਦੇ ਮਾਮਲੇ ਵਿਚ ਪਹਿਲਾਂ ਬਹੁਤ ਕੁਝ ਹੁੰਦਾ ਰਿਹਾ ਹੈ ਲੇਕਿਨ ਮੈਂ ਵਿਸਥਾਰ ਵਿਚ ਨਹੀਂ ਜਾਣਾ ਚਾਹੁੰਦਾ । ਪਹਿਲਾਂ ਮੈਰਿਟ ਤੇ ਕੋਈ ਬਦਲੀ ਨਹੀਂ ਹੁੰਦੀ ਸੀ । ਹੁਣ ਜਦੋਂ ਦਾ ਮੈਂ ਮਨਿਸਟਰ ਬਣਿਆ ਹਾਂ, ਇਕ ਵੀ ਬਦਲੀ ਵਿਦ ਪੋਸਟ ਨਹੀਂ ਕੀਤੀ । ਵਿਦ ਪੋਸਟ ਅਤੇ ਡੈਪੂਟੇਸ਼ਨ ਦੀ ਨੀਤੀ ਭਾਈਚਾਰੇ ਦੀ ਨੀਤੀ ਸੀ ਜਿਸ ਕਰਕੇ ਪਿੰਡਾਂ ਦੇ ਸਕੂਲਾਂ ਦਾ ਬਹੁਤ ਮਾੜਾ ਹਾਲ ਹੋਇਆ । ਮੇਰੀ ਭੈਣ ਲਕਸ਼ਮੀ ਕਾਂਤਾ ਚਾਵਲਾ ਨੇ ਠੀਕ ਕਿਹਾ ਸੀ,

ਉਨ੍ਹਾਂ ਦਾ ਅੰਮ੍ਰਿਤਸਰ ਦਾ ਕੁਐਸਚਨ ਆਇਆ ਸੀ । ਪਿੰਡਾਂ ਵਿਚ ਖਾਲੀ ਪੋਸਟਾਂ ਪਈਆਂ ਰਹਿੰਦੀਆਂ ਸਨ ਅਤੇ ਸਾਰੇ ਟੀਚਰ ਸ਼ਹਿਰਾਂ ਵਿਚ ਹੀ ਬੈਠੇ ਰਹਿੰਦੇ ਸਨ । ਅਸੀਂ ਇਸ ਸਬੰਧੀ ਇਕ ਰੈਸ਼ਨੇਲਾਈਜ਼ੇਸ਼ਨ ਦਾ ਪ੍ਰੋਗਰਾਮ ਬਣਾ ਰਹੇ ਹਾਂ ਅਤੇ ਇਹ ਤਕਰੀਬਨ ਬਣ ਹੀ ਚੁੱਕਾ ਹੈ । ਐਜੂਕੇਸ਼ਨ ਡਿਪਾਰਟਮੈਂਟ ਵਿਚ ਸਾਰਾ ਸਾਲ ਬਦਲੀਆਂ ਚੱਲਦੀਆਂ ਰਹਿੰਦੀਆਂ ਹਨ । ਜਦੋਂ ਇਕ ਸਕੂਲ ਦਾ ਟੀਚਰ ਰਿਟਾਇਰ ਹੋ ਜਾਵੇ ਅਤੇ ਉਥੇ ਹੋਰ ਟੀਚਰ ਨਾ ਜਾਵੇ ਤਾਂ ਤੁਸੀਂ ਆਪ ਹੀ ਦੇਖ ਲਓ ਕਿ ਉਥੇ ਪੜ੍ਹਾਈ ਦਾ ਕੀ ਹਾਲ ਹੋਵੇਗਾ । ਇਕ ਅਗਸਤ ਤੋਂ 31 ਮਾਰਚ ਤੱਕ 8 ਮਹੀਨੇ ਬਣਦੇ ਹਨ । ਅਸੀਂ ਇਹ ਪ੍ਰੋਗਰਾਮ ਬਣਾ ਰਹੇ ਹਾਂ ਕਿ ਇਨ੍ਹਾਂ 8 ਮਹੀਨਿਆਂ ਵਿਚ ਟੀਚਰ ਆਪਣੀ ਕਲਾਸ ਨੂੰ ਪੜ੍ਹਾਵੇ ਅਤੇ ਕਿਸੇ ਵੀ ਕੀਮਤ ਤੇ ਉਸ ਦੀ ਬਦਲੀ ਨਾ ਕੀਤੀ ਜਾਵੇ । ਅਸੀਂ ਅਜਿਹੇ ਨਿਯਮ ਬਣਾਉਣਾ ਚਾਹੁੰਦੇ ਹਾਂ ਚਾਹੇ ਸਾਡੇ ਤੇ ਕਿੰਨਾ ਵੀ ਪੁਲੀਟੀਕਲ ਪਰੈਸ਼ਰ ਪਵੇ । ਅਸੀਂ 8 ਮਹੀਨੇ ਕਿਸੇ ਦੀ ਬਦਲੀ ਨਹੀਂ ਕਰਨੀ । ਜਿਹੜੀਆਂ ਬਦਲੀਆਂ ਇਕ ਵਾਰੀ ਹੋ ਗਈਆਂ ਉਹ 31 ਜੁਲਾਈ ਤੱਕ ਰਹਿਣਗੀਆਂ । ਉਸ ਤੋਂ ਅਗਲੇ ਜਿਹੜਾ ਕੋਈ ਟੀਚਰ ਜਿਥੇ ਲੱਗ ਗਿਆ, ਕੋਸ਼ਿਸ਼ ਕਰਾਂਗੇ ਕਿ 31 ਮਾਰਚ ਤੱਕ ਉਸੇ ਕਲਾਸ ਨੂੰ ਪੜ੍ਹਾਵੇ ਤਾਂ ਕਿ ਬੱਚਿਆਂ ਦਾ ਵਿਦਿਆ ਦਾ ਮਿਆਰ ਉੱਚਾ ਰਹਿ ਸਕੇ । ਇਸਦੇ ਨਾਲ ਹੀ ਮੈਂ ਬਦਲੀਆਂ ਦੀ ਨੀਤੀ ਬਾਰੇ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪਿੱਛੇ ਅਸੀਂ ਰੈਸ਼ਨੇਲਾਈਜ਼ੇਸ਼ਨ ਕਰਕੇ ਸਾਰਾ ਪ੍ਰੋਗਰਾਮ ਬਣਾ ਚੁੱਕੇ ਹਾਂ । ਬਹੁਤ ਸਾਰੇ ਸਕੂਲਾਂ ਵਿੱਚ ਡਬਲ ਟੀਚਰ ਬੈਠੇ ਹਨ । ਤਿੰਨ ਚਾਰ ਸਕੂਲ ਤਾਂ ਅਜਿਹੇ ਹਨ ਜਿੱਥੇ ਤਿੰਨ ਗੁਣਾਂ ਟੀਚਰ ਵਾਧੂ ਬੈਠੇ ਹਨ । ਅਸੀਂ 31 ਜੁਲਾਈ ਤੋਂ ਬਾਅਦ ਇਨ੍ਹਾਂ ਟੀਚਰਾਂ ਨੂੰ ਹਰ ਹਾਲਤ ਉਥੋਂ ਭੇਜ ਦੇਣਾ ਹੈ ਜਿਥੇ ਵਾਧੂ ਸਕੂਲਾਂ ਵਿੱਚ ਉਹ ਬੈਠੇ ਹਨ । ਮੈਂ ਮਾਨਯੋਗ ਮੈਂਬਰਾਂ ਨੂੰ ਬੇਨਤੀ ਕਰਾਂਗਾ ਕਿ ਉਹ ਸਾਡਾ ਇਸ ਦੇ ਵਿੱਚ ਸਹਿਯੋਗ ਦੇਣ । ਇਕ ਵਾਰੀ ਬੜੀ ਹੱਲ ਚੱਲ ਜਿਹੀ ਮਚੇਗੀ । ਤੇਰਾਂ ਚੌਦਾਂ ਸੌ ਟੀਚਰ ਸਕੂਲਾਂ ਦੇ ਵਿੱਚ ਵਾਧੂ ਬੈਠੇ ਹਨ । ਜਿਹੜੇ ਵਾਧੂ ਬੈਠੇ ਹਨ ਅਸੀਂ ਉਨ੍ਹਾਂ ਟੀਚਰਾਂ ਨੂੰ ਕੰਮ ਤੇ ਲਾਵਾਂਗੇ । ਉਹ ਆਪਣੀ ਮਰਜ਼ੀ ਨਾਲ, ਇਨ੍ਹਾਂ ਭਰਾਵਾਂ ਦੀ ਮਿਹਰਬਾਨੀ ਨਾਲ, ਵਿੱਦ-ਪੋਸਟ ਆ ਗਏ, ਕੋਈ ਡੈਪੂਟੇਸ਼ਨ ਤੇ ਆ ਗਿਆ, ਕੋਈ ਗਲਤ ਤਰੀਕੇ ਨਾਲ ਆ ਗਿਆ । ਜਦੋਂ ਅਸੀਂ ਹੁਣ ਉਨ੍ਹਾਂ ਨੂੰ ਵਾਪਸ ਭੇਜਾਂਗੇ ਤਾਂ ਉਹਨਾਂ ਨੂੰ ਮੁਸ਼ਕਲ ਆਏਗੀ । ਅਸੀਂ ਲੱਖਾਂ ਵਿਦਿਆਰਥੀਆਂ ਦੇ ਭਵਿੱਖ ਵੱਲ ਦੇਖਣਾ ਹੈ ਨਾ ਕਿ 12-13 ਸੌ ਅਧਿਆਪਕਾਂ ਵੱਲ ਦੇਖਣਾ ਹੈ । ਤਨਖਾਹਾਂ ਤਾਂ ਉਨ੍ਹਾਂ ਨੂੰ ਉਨੀਆਂ ਹੀ ਮਿਲਣੀਆਂ ਹਨ, ਲੇਕਿਨ ਮੈਂ ਮਾਨਯੋਗ ਮੈਂਬਰਾਂ ਨੂੰ ਬੇਨਤੀ ਕਰਾਂਗਾ ਕਿ ਸਾਡੀ ਇਸ ਚੰਗੀ ਨੀਤੀ ਵਾਸਤੇ ਜੋ ਸਰਦਾਰ ਪ੍ਰਕਾਸ਼ ਸਿੰਘ ਦੀ ਸੋਚ ਹੈ ਕਿ ਕੁਆਲਟੀ ਐਜੂਕੇਸ਼ਨ ਦਿੱਤੀ ਜਾਵੇ ਇਸ ਚੰਗੇ ਕੰਮ ਲਈ ਮੈਂਬਰ ਸਾਹਿਬਾਨ ਸਾਡਾ ਸਹਿਯੋਗ ਦੇਣ । ਸਾਡੇ ਤੇ ਕਿਸੇ ਕਿਸਮ ਦਾ ਕੋਈ ਪਰੈਸ਼ਰ ਨਾ ਪਾਇਆ ਜਾਵੇ ।

ਸਪੀਕਰ ਸਾਹਿਬ, ਚੌਥੀ ਗੱਲ ਮੈਂ ਇਕ ਹੋਰ ਕਹਿਣੀ ਚਾਹੁੰਦਾ ਹਾਂ ਕਿ ਸਕੂਲਾਂ ਦੀਆਂ ਇਮਾਰਤਾਂ ਦੇ ਵੀ ਬਹੁਤ ਮਸਲੇ ਹਨ । ਇਨ੍ਹਾਂ ਨੇ, ਮੇਰੇ ਵੀਰਾਂ ਨੇ ਧੜਾ-ਧੜ ਸਕੂਲ ਅੱਪਗ੍ਰੇਡ ਕਰ ਦਿੱਤੇ । ਕਿਸੇ ਬਿਲਡਿੰਗ ਦਾ ਕੋਈ ਧਿਆਨ ਨਹੀਂ ਰੱਖਿਆ ਗਿਆ, ਕੋਈ ਨਿਯਮ ਵੱਲ ਨਹੀਂ ਦੇਖਿਆ ਗਿਆ । ਇਹ ਜਿਹੜੇ 1240 ਸਕੂਲ ਅੱਪਗ੍ਰੇਡ ਕੀਤੇ ਹਨ ਜੋ

ਉਹ ਦੇਖੀਏ ਤਾਂ ਉਥੇ ਕਿਸੇ ਦੀ ਬਿਲਡਿੰਗ ਨਹੀਂ । ਪਹਿਲੀਆਂ ਬਿਲਡਿੰਗਾਂ ਦੇ ਵਿੱਚ ਹੀ ਉਹ ਸਕੂਲ ਅੱਪਗ੍ਰੇਡ ਕਰ ਦਿੱਤੇ ਗਏ । ਇੱਥੇ ਹੀ ਬੱਸ ਨਹੀਂ 1996-97 ਵਿੱਚ 700 ਸਕੂਲ ਅੱਪਗ੍ਰੇਡ ਜਾਂਦੇ ਜਾਂਦੇ ਮੇਰੇ ਵੀਰ ਕਰ ਗਏ ਫੱਟੇ, ਲਾ ਗਏ । ਲੇਕਿਨ ਨਾ ਕੋਈ ਉਥੇ ਬਿਲਡਿੰਗ, ਨਾ ਕੋਈ ਟੀਚਰ ਲਗਾਇਆ । ਇਸ ਲਈ ਸਾਡੇ ਵਾਸਤੇ ਇਨ੍ਹਾਂ ਨੇ ਉਲਝਣਾਂ ਪੈਦਾ ਕਰ ਦਿੱਤੀਆਂ । ਮੈਂ ਇਹ ਸਾਰੀਆਂ ਉਲਝਣਾਂ ਮਾਨਯੋਗ ਮੈਂਬਰਾਂ ਦੇ ਸਹਿਯੋਗ ਨਾਲ ਹੱਲ ਕਰਨੀਆਂ ਚਾਹੁੰਦਾ ਹਾਂ । ਮਗਰੋਂ ਸਕੂਲ ਅੱਪਗ੍ਰੇਡ ਕਰਨ ਵਾਲੇ ਪਾਸੇ ਤੁਰਾਂਗੇ ।

ਸਪੀਕਰ ਸਾਹਿਬ, ਫੰਡਜ਼ ਦੇਣ ਵਾਸਤੇ ਵੀ ਮੈਂ ਬਾਦਲ ਸਾਹਿਬ ਦਾ ਧੰਨਵਾਦੀ ਹਾਂ । ਪਹਿਲੀ ਵਾਰ, ਪਿਛਲੇ ਸਾਲ 11 ਕਰੋੜ ਰੁਪਿਆ ਪ੍ਰਾਇਮਰੀ ਸਕੂਲਾਂ ਨੂੰ ਬਿਲਡਿੰਗਾਂ ਸੁਧਾਰਨ ਵਾਸਤੇ ਦਿੱਤਾ ਗਿਆ । । ਅਸੀਂ 669 ਸਕੂਲਾਂ ਨੂੰ 1.67 ਲੱਖ ਰੁਪਿਆ ਪ੍ਰਤੀ ਸਕੂਲ ਭੇਜਿਆ ਸੀ । ਪਹਿਲਾਂ ਇਹ ਪੈਸਾ ਪੀ.ਡਬਲਯੂ.ਡੀ. ਵਿਭਾਗ ਰਾਹੀਂ ਭੇਜਿਆ ਜਾਂਦਾ ਸੀ ਅੋਰ ਜਦੋਂ ਉਹ ਰਿਪੇਅਰ ਕਰਨ ਵਾਸਤੇ ਜਾਂਦੇ ਸੀ ਤਾਂ ਉਹ ਪਿੰਡਾਂ ਦੇ ਲੋਕਾਂ ਨੂੰ ਨਾਲ ਨਹੀਂ ਲੈਂਦੇ ਸੀ ਔਰ ਪਿੰਡਾ ਦੇ ਲੋਕਾਂ ਨੂੰ ਪਤਾ ਵੀ ਨਹੀਂ ਲਗਦਾ ਸੀ ਕਿ ਉਨ੍ਹਾ ਦੇ ਪਿੰਡ ਨੂੰ ਪੈਸਾ ਸਕੂਲ ਦੀ ਰਿਪੇਅਰ ਵਾਸਤੇ ਮਿਲਿਆ ਹੈ । ਮਗਰੋਂ 16 % ਸਰਵਿਸ ਚਾਰਜ ਵੀ ਵਾਧੂ ਪੈ ਜਾਂਦਾ ਸੀ ਪਰ ਅਸੀਂ ਹੁਣ ਇਹ ਪੈਸਾ ਡੀ. ਸੀਜ਼. ਨੂੰ ਭੇਜਦੇ ਹਾਂ ਔਰ ਡੀ. ਸੀਜ਼. ਨੂੰ ਕਿਹਾ ਹੈ ਕਿ ਤੁਸੀਂ ਪਿੰਡ ਦੀ ਕਮੇਟੀ ਬਣਾ ਦਿਓ ਜਿਸ ਵਿੱਚ ਇਕ ਰਿਟਾਇਰਡ ਟੀਚਰ, ਇਕ ਸਾਬਕਾ ਫੌਜੀ, ਇਕ ਪਿੰਡ ਦਾ ਨੁਮਾਇੰਦਾ ਅਤੇ ਇਸੇ ਤਰ੍ਹਾਂ ਹੀ ਦੋ ਸਕੂਲ ਵਿੱਚ ਪੜ੍ਹਦੇ ਬੱਚਿਆਂ ਦੇ ਪੇਰੈਂਟਸ ਮੈਂਬਰ ਹੋਣਗੇ । ਉਹ ਕਮੇਟੀਆਂ 75 % ਪੈਸਾ ਸਰਕਾਰ ਵੱਲੋਂ ਵਰਤਣਗੀਆਂ ਔਰ ਬਾਕੀ 25% ਪੈਸਾ ਜਾਂ ਲੇਬਰ, ਪਿੰਡ ਵਿੱਚੋਂ ਇਕੱਠਾ ਕਰਨਗੀਆਂ ਤਾਂ ਕਿ ਉਨ੍ਹਾਂ ਨੂੰ ਪਤਾ ਲੱਗੇ ਕਿ ਸਾਡੇ ਪਿੰਡ ਵਾਸਤੇ ਸਰਕਾਰ ਵੱਲੋਂ ਪੈਸੇ ਆਏ ਹਨ ਔਰ ਅਸੀਂ ਜ਼ਿਆਦਾ ਚੰਗੇ ਢੰਗ ਨਾਲ ਇਸ ਪੈਸੇ ਦੀ ਵਰਤੋਂ ਕਰਨੀ ਹੈ ਔਰ ਇਸ ਤਰ੍ਹਾਂ ਜਿਹੜੇ ਲੋਕ ਸਕੂਲ ਦੀ ਸੇਵਾ ਕਰਨਗੇ ਉਹ ਸਕੂਲ ਦੇ ਨਾਲ ਜੁੜਣਗੇ । ਪਹਿਲਾਂ ਲੋਕ ਸਕੂਲਾਂ ਨਾਲੋਂ ਟੁੱਟੇ ਹੋਏ ਸਨ, ਅਸੀਂ ਇਸ ਸਕੀਮ ਰਾਹੀਂ ਲੋਕਾਂ ਨੂੰ ਵੀ ਸਕੂਲਾਂ ਦੇ ਨਾਲ ਜੋੜਨਾ ਚਾਹੁੰਦੇ ਹਾਂ । ਇਸੇ ਤਰ੍ਹਾਂ ਚਾਰ ਕਰੋੜ ਰੁਪਿਆ ਹਾਈ ਸਕੂਲਾਂ ਵਾਸਤੇ ਦਿੱਤਾ ਗਿਆ ਸੀ । ਇਸ ਸਾਲ ਪ੍ਰਾਇਮਰੀ ਸਕੂਲਾਂ ਵਾਸਤੇ 20 ਕਰੋੜ ਰੁਪਿਆ ਇਮਾਰਤਾਂ ਵਾਸਤੇ ਦਿੱਤਾ ਗਿਆ ਹੈ । ਇਮਾਰਤਾਂ ਵਾਸਤੇ ਹਾਲੇ ਵੀ ਇਹ ਪੈਸਾ ਬਹੁਤ ਥੋੜ੍ਹਾ ਹੈ । ਭਾਵੇਂ ਸਰਕਾਰ ਦੇ ਸਾਧਨ ਘੱਟ ਹਨ ਪਰੰਤੂ ਫਿਰ ਵੀ ਸਰਕਾਰ ਨੇ ਆਪਣੇ ਸਾਧਨਾਂ ਤੋਂ ਘੱਟ ਤੋਂ ਘੱਟ ਟੈਕਸ ਲਗਾਕੇ ਕੋਸ਼ਿਸ਼ ਕੀਤੀ ਹੈ ਕਿ ਵੱਧ ਤੋਂ ਵੱਧ ਲੋਕਾਂ ਦੀ ਹੈਲਪ ਕਰੀਏ । ਮੈਂ ਫਿਰ ਵੀ ਸੀ.ਐਮ. ਸਾਹਿਬ ਨੂੰ ਬੇਨਤੀ ਕਰਾਂਗਾ ਕਿ ਜਿੰਨੀ ਛੇਤੀ ਤੋਂ ਛੇਤੀ ਹੋ ਸਕੇ ਜਿਹੜੀ ਸਕੂਲਾਂ ਦੇ ਵਿੱਚ ਇਮਾਰਤਾਂ ਦੀ ਘਾਟ ਹੈ ਉਸ ਨੂੰ ਪੂਰਾ ਕੀਤਾ ਜਾਵੇ । ਮੈਂ ਆਪਣੇ ਮਾਨਯੋਗ ਮੈਂਬਰਾਂ ਨੂੰ, ਹਰ ਇਕ ਮੈਂਬਰ ਨੂੰ ਲੈਟਰ ਲਿਖਿਆ ਹੈ ਕਿ ਉਹ ਖੁਦ ਸਕੂਲਾਂ ਵਿੱਚ ਜਾਣ ਅਤੇ ਦੇਖਣ ਕਿ ਸਕੂਲਾਂ ਦੇ ਵਿੱਚ ਕੀ ਕੀ ਕਮੀਆਂ ਹਨ, ਕੀ ਘਾਟਾਂ ਹਨ, ਔਰ ਉਹ ਸਾਡੇ ਨੋਟਿਸ ਵਿੱਚ ਲਿਆਉਣ ਕਿ ਕਿੱਥੇ ਸਕੂਲ ਦੀ ਬਿਲਡਿੰਗ ਬਨਣ ਵਾਲੀ ਹੈ, ਕਿੱਥੇ ਰਿਪੇਅਰ ਹੋਣ

ਵਾਲੀ ਹੈ, ਕਿੱਥੇ ਚਾਰ ਦੀਵਾਰੀ ਬਨਾਉਣ ਵਾਲੀ ਹੈ, ਕਿੱਥੇ ਪੀਣ ਦੇ ਪਾਣੀ ਦਾ ਪ੍ਰਬੰਧ ਨਹੀਂ ਹੈ ਅਤੇ ਟੌਆਇਲੈਟਸ ਦਾ ਇੰਤਜ਼ਾਮ ਨਹੀਂ ਹੈ । ਉਹ ਲਿਖ ਕੇ ਭੇਜਣ ਅਤੇ ਮੈਂ ਅੱਗੇ ਪੰਜਾਬ ਸਰਕਾਰ ਦੇ ਧਿਆਨ ਵਿੱਚ ਲਿਆਵਾਂ ਕਿ ਇਨ੍ਹਾਂ ਸਕੂਲਾਂ ਦੇ ਵਿੱਚ ਇਹ ਇਹ ਕਮੀਆਂ ਹਨ ਅਤੇ ਇਨ੍ਹਾਂ ਵਾਸਤੇ ਇੰਨੇ ਪੈਸਿਆਂ ਦੀ ਲੋੜ ਹੈ। ਮੈਂ ਚਾਹੁੰਦਾ ਹਾਂ ਕਿ ਇਸ ਕੰਮ ਨੂੰ ਕੋਈ ਸਮਾਂ-ਬੱਧ ਕਰ ਲਈਏ ਤਾਂ ਕਿ ਦੋ ਤਿੰਨ ਸਾਲਾਂ ਦੇ ਵਿੱਚ ਇਨ੍ਹਾਂ ਘਾਟਾਂ ਨੂੰ ਪੂਰਾ ਕਰ ਸਕੀਏ । ਇਹ ਤਾਂ ਹੋ ਸਕਦਾ ਹੈ ਕਿ ਜੇ ਸਾਰੇ ਸਕੂਲਾਂ ਵੱਲ ਸਾਡੇ ਮਾਨਯੋਗ ਮੈਂਬਰ ਸਾਹਿਬਾਨ ਧਿਆਨ ਦੇਣ ।

**ਸ੍ਰੀ ਸਪੀਕਰ** ਇਕ ਸੈਕਿੰਡ, ਪਲੀਜ਼। ਮੰਤਰੀ ਜੀ, ਕੰਡੀ ਏਰੀਆ, ਮੰਡ ਏਰੀਆ, ਬੇਟ ਅਤੇ ਬਾਰਡਰ ਦੇ ਵਿੱਚ ਜੋ ਟੀਚਰਜ਼ ਦੀ ਹਾਲਤ ਹੈ, ਉਨ੍ਹਾਂ ਬਾਰੇ ਵੀ ਦੱਸੋ ।

**ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ** : ਸਪੀਕਰ ਸਾਹਿਬ, ਤੁਸੀਂ ਚੰਗਾ ਸੁਝਾਅ ਦਿੱਤਾ ਹੈ, ਮੇਰੇ ਧਿਆਨ ਵਿੱਚ ਲਿਆਂਦਾ ਹੈ, ਉਸ ਵਾਸਤੇ ਮੈਂ ਤੁਹਾਡਾ ਬਹੁਤ ਬਹੁਤ ਧੰਨਵਾਦੀ ਹਾਂ । ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਉੱਥੇ ਟੀਚਰਜ਼ ਜਾਣਾ ਹੀ ਨਹੀਂ ਚਾਹੁੰਦੇ । ਮਾਨਯੋਗ ਸਪੀਕਰ ਸਾਹਿਬ, ਕੰਡੀ ਏਰੀਆ, ਬੇਟ ਏਰੀਆ, ਮੰਡ ਏਰੀਆ ਅਤੇ ਬਾਰਡਰ ਏਰੀਆ, ਉੱਥੇ ਕਿਤੇ ਟੀਚਰਜ਼ ਨਹੀਂ ਹਨ । ਬਿਲਡਿੰਗਾਂ ਦੀ ਵੀ ਘਾਟ ਹੈ । ਮੈਂ ਬਹੁਤ ਸਾਰੇ ਏਰੀਆਜ਼ ਦੇ ਵਿੱਚ ਜਾ ਕੇ ਦੇਖਿਆ ਹੈ । ਇਕ ਕਮਰਾ ਹੈ, ਉੱਥੇ ਹੀ ਪ੍ਰਾਇਮਰੀ ਸਕੂਲ ਖੋਲ੍ਹ ਗਏ ਹਨ । ਕਿਤੇ ਇਕ ਕਮਰਾ ਬਣਾ ਦਿੱਤਾ ਕਿਤੇ ਦੋ ਕਮਰੇ ਬਣਾ ਦਿਤੇ । ਇਨ੍ਹਾਂ ਸਕੂਲਾਂ ਵਾਸਤੇ ਬਿਲਡਿੰਗਾਂ ਦੀ ਲੋੜ ਹੈ । ਇਨ੍ਹਾਂ ਹਲਕਿਆਂ ਦੇ ਮਾਨਯੋਗ ਮੈਂਬਰ ਸਾਹਿਬਾਨ ਨੂੰ ਮੈਂ ਦੱਸਣਾ ਚਾਹੁੰਦਾ ਹਾਂ ਕਿ ਉੱਥੇ ਗਰੀਬ ਲੋਕ ਰਹਿੰਦੇ ਹਨ, ਅਸੀਂ ਉੱਥੇ ਸਰਕਾਰ ਵੱਲੋਂ ਪਹਿਲ ਦੇ ਆਧਾਰ ਤੇ 20 ਕਰੋੜ ਰੁਪਏ ਵਿਚੋਂ ਵੱਧ ਤੋਂ ਵੱਧ, ਇਨ੍ਹਾਂ ਸਕੂਲਾਂ ਤੇ ਲਾਵਾਂਗੇ ਅਤੇ ਜਿਥੇ ਵੀ ਬਿਲਡਿੰਗ ਦੀ ਘਾਟ ਹੈ ਉਹ ਪੂਰੀ ਕਰਾਂਗੇ । ਬੇਟ ਏਰੀਆ, ਕੰਢੀ ਏਰੀਆ ਵਿਚ ਲੋਕਾਂ ਨੂੰ ਸ਼ਰਾਬ ਦੀ ਬੁਰੀ ਆਦਤ ਪਈ ਹੋਈ ਹੈ । ਭਾਵੇਂ ਉਹ ਲੋਕ ਗਰੀਬ ਹਨ ਪਰ ਸ਼ਰਾਬ ਦੀ ਆਦਤ ਉਨ੍ਹਾਂ ਨੂੰ ਪਈ ਹੋਈ ਹੈ । ਉਨ੍ਹਾਂ ਲੋਕਾਂ ਨੂੰ ਪ੍ਰੇਰਿਆ ਜਾਵੇ ਕਿ ਜਿੰਨਾ ਪੈਸਾ ਤੁਸੀਂ ਸ਼ਰਾਬ ਤੇ ਲਾਉਂਦੇ ਹੋ ਜੇਕਰ ਉਤਨਾ ਪੈਸਾ ਇਧਰ ਬਚਾ ਕੇ ਲਗਾਇਆ ਜਾਵੇ ਤਾਂ ਬੱਚਿਆਂ ਦੀ ਪੜ੍ਹਾਈ ਚੰਗੀ ਹੋ ਸਕਦੀ ਹੈ । ਉਨ੍ਹਾਂ ਸਕੂਲਾਂ ਦੀਆਂ ਬਿਲਡਿੰਗਾਂ ਬਣ ਸਕਦੀਆਂ ਹਨ । ਉਨ੍ਹਾਂ ਨੂੰ ਪ੍ਰੇਰਨਾ ਦਿੱਤੀ ਜਾਵੇ । ਪੰਜਾਬ ਸਰਕਾਰ ਦਾ ਐਜੂਕੇਸ਼ਨ ਵਿਭਾਗ ਇਸ ਪਾਸੇ ਵੱਲ ਪੂਰੇ ਜੋਰ ਨਾਲ ਪ੍ਰੇਰਨਾ ਦੇਣ ਦੀ ਕੋਸ਼ਿਸ਼ ਕਰ ਰਿਹਾ ਹੈ । ਵਿਦਿਆ ਦੇ ਨੁਕਸਾਨ ਵਿਚ ਅਧਿਆਪਕ ਵਰਗ ਵੀ ਸ਼ਾਮਲ ਹੈ । ਸਪੀਕਰ ਸਾਹਿਬ, ਪਹਿਲਾਂ ਜਦੋਂ ਆਪਾਂ ਪੜ੍ਹਦੇ ਹੁੰਦੇ ਸੀ, ਉਦੋਂ ਸਮਾ ਇਹ ਸੀ ਕਿ ਕਿਸੇ ਉਸਤਾਦ ਦੀ ਜੁਰਅਤ ਨਹੀਂ ਸੀ ਪੈਂਦੀ ਸ਼ਰਾਬ ਪੀਣ ਦੀ । ਉਸ ਨੂੰ ਸ਼ਰਮ ਮਾਰਦੀ ਸੀ ਕਿ ਕਿਤੇ ਪਤਾ ਨਾ ਲਗ ਜਾਵੇ ਕਿ ਉਸਤਾਦ ਸ਼ਰਾਬ ਪੀਂਦਾ ਹੈ । ਪਰ ਅੱਜ ਉਹ ਸ਼ਰੇਆਮ ਠੇਕਿਆਂ ਤੇ ਖੜ੍ਹੇ ਹੁੰਦੇ ਹਨ । ਇਸ ਪਾਸੇ ਵੱਲ ਸੁਧਾਰ ਤਾਂ ਹੀ ਕੀਤਾ ਜਾ ਸਕਦਾ ਹੈ ਜੇਕਰ ਆਪਾਂ ਸਾਰੇ ਹੀ ਇਸ ਪਾਸੇ ਧਿਆਨ ਦੇਈਏ । ਸਾਰੇ ਮੈਂਬਰ ਸਾਹਿਬਾਨ ਇਸ ਵੱਲ ਪੂਰਾ ਧਿਆਨ ਦੇਣ । ਬਾਰਡਰ, ਕੰਢੀ ਅਤੇ ਬੇਟ ਏਰੀਆ ਵਿਚ 200 ਸਕੂਲ ਐਸੇ ਹਨ ਜਿਥੇ ਇਕ ਇਕ ਜਾਂ ਦੋ ਦੋ ਟੀਚਰ ਹਨ। ਉਨ੍ਹਾਂ ਨੂੰ

[ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ]

ਵੀ ਜਦੋਂ ਉਥੇ ਭੇਜੀਦਾ ਹੈ ਤਾਂ ਉਹ 2-4 ਮਹੀਨੇ ਲਗਾ ਕੇ, ਮੈਡੀਕਲ ਲੀਵ ਦੇ ਬਹਾਨੇ ਜਾਂ ਹੋਰ ਕਿਸੇ ਬਹਾਨੇ ਉਥੋਂ ਆ ਜਾਂਦੇ ਹਨ। ਉਥੇ ਗ੍ਰਾਮ ਸਭਾਵਾਂ/ਕਮੇਟੀਆਂ ਬਣਾ ਕੇ ਸਕੂਲ ਉਨ੍ਹਾਂ ਨੂੰ ਸੌਂਪ ਦਿੱਤੇ ਜਾਣ ਇਹ ਤਜਵੀਜ ਪੰਜਾਬ ਸਰਕਾਰ ਦੇ ਵਿਚਾਰ ਅਧੀਨ ਹੈ ਕਿ ਉਸ ਪਿੰਡ ਦਾ ਅਗਰ ਕੋਈ ਬੱਚਾ ਸਭ ਤੋਂ ਵੱਧ ਮੈਰਿਟ ਤੇ ਚੁਣਿਆ ਜਾਵੇ, ਉਸ ਦੇ ਹਵਾਲੇ ਸਕੂਲ ਕਰ ਦਿੱਤਾ ਜਾਵੇ, ਲਾਗਲੇ ਪਿੰਡਾਂ ਤੋਂ ਵੀ ਬੱਚੇ ਪੜਾਉਣ ਵਾਸਤੇ ਲਏ ਜਾ ਸਕਦੇ ਹਨ, ਤਾਂ ਕਿ ਉਥੇ ਪ੍ਰਾਇਮਰੀ ਐਜੂਕੇਸ਼ਨ ਵਿਚ ਸੁਧਾਰ ਆ ਸਕੇ ਅਤੇ ਬਾਰਡਰ, ਬੇਟ ਅਤੇ ਕੰਢੀ ਏਰੀਆ ਦੀ ਲੋੜ ਪੂਰੀ ਕੀਤੀ ਜਾ ਸਕੇ। ਇਸ ਲਈ ਅਸੀਂ ਕੋਸ਼ਿਸ਼ ਕਰਾਂਗੇ ਕਿ ਪੰਜਾਬ ਸਰਕਾਰ ਵਲੋਂ ਐਜੂਕੇਸ਼ਨ ਵਿਭਾਗ ਦੇ ਜਰੀਏ, ਐਜੂਕੇਸ਼ਨ ਵਿਚ ਕੁਆਲਟੀ ਲਿਆਂਦੀ ਜਾ ਸਕੇ। ਜੋ ਵੀ ਵਿਧਾਨ ਸਭਾ ਦੇ ਮੈਂਬਰ ਹਨ, ਚਾਹੇ ਉਹ ਕਿਸੇ ਵੀ ਪਾਰਟੀ ਵੱਲੋਂ ਚੁਣ ਕੇ ਇਥੇ ਆਏ ਹਨ, ਸਾਨੂੰ ਉਨ੍ਹਾਂ ਸਾਰਿਆਂ ਦੇ ਸਹਿਯੋਗ ਦੀ ਲੋੜ ਹੈ। ਇਸ ਲਈ ਮੈਂ ਬੇਨਤੀ ਕਰਾਂਗਾ ਕਿ ਸਾਰੇ ਮੈਂਬਰ ਸਾਹਿਬਾਨ ਭਾਵੇਂ ਉਹ ਕਿਸੇ ਵੀ ਪਾਰਟੀ ਦੀ ਨੁਮਾਇੰਦਗੀ ਕਰਦੇ ਹਨ, ਉਹ ਸਾਨੂੰ ਪੂਰਾ ਸਹਿਯੋਗ ਦੇਣ ਤਾਂਕਿ ਅਸੀਂ ਇਸ ਐਜੂਕੇਸ਼ਨ ਦੇ ਵਿਚ ਜਿਹੜੀਆਂ ਕਮੀਆਂ-ਪੇਸ਼ੀਆਂ ਹਨ, ਉਨ੍ਹਾਂ ਨੂੰ ਪੂਰਾ ਕਰ ਸਕੀਏ।

ਦੂਸਰੀ ਮੇਰੀ ਬੇਨਤੀ ਹੈ ਸਪੀਕਰ ਸਾਹਿਬ, ਸੜਕਾਂ ਦੇ ਬਾਰੇ ਵਿਚ। ਲਿੰਕ ਰੋਡਜ਼ ਦੀ ਸੱਭ ਤੋਂ ਮਾੜੀ ਹਾਲਤ ਹੈ। ਦਾਸ ਜਦੋਂ ਮੰਡੀਕਰਨ ਬੋਰਡ ਦਾ ਚੇਅਰਮੈਨ ਹੁੰਦਾ ਸੀ ਤਾਂ ਉਸ ਵੇਲੇ ਮੈਂ ਲਿੰਕ ਰੋਡਜ਼ ਉੱਤੇ ਪ੍ਰੀ-ਮਿਕਸ ਪਾਉਣ ਦਾ ਪ੍ਰੋਗਰਾਮ ਸ਼ੁਰੂ ਕੀਤਾ ਸੀ। ਪਹਿਲਾਂ ਰੋੜੀ ਨਾਲ ਰਲਾ ਕੇ ਪ੍ਰੀ-ਮਿਕਸ ਪਾਉਣੀ ਸ਼ੁਰੂ ਕੀਤੀ। ਇਸ ਤਰ੍ਹਾਂ ਪ੍ਰੀ-ਮਿਕਸ ਪਾਉਣ ਨਾਲ ਇਕ ਕਿਲੋਮੀਟਰ ਤੇ 10 ਫੁੱਟ ਚੌੜੀ ਸੜਕ ਲਈ ਪੌਣਾ ਇੰਚ ਮੋਟੀ ਪ੍ਰੀ-ਮਿਕਸ ਪਾਉਣ ਦਾ ਖਰਚਾ 54,000 ਰੁਪਏ ਆਉਂਦਾ ਸੀ। ਇਹ ਕੁੱਲ ਮਾਲ ਇਕ ਕਿਲੋਮੀਟਰ ਉੱਤੇ 121 ਟਨ ਪੈਂਦਾ ਸੀ। ਮੈਂ ਸਾਰੇ ਸਰਪੰਚਾਂ ਨੂੰ ਚਿੱਠੀਆਂ ਲਿਖ ਦਿੱਤੀਆਂ ਕਿ ਸੜਕਾਂ ਦੀ ਰਿਪੇਅਰ ਪ੍ਰੀ-ਮਿਕਸ ਨਾਲ ਕਰਨੀ ਹੈ ਅਤੇ ਇਕ ਕਿਲੋਮੀਟਰ ਪਿਛੇ 121 ਟਨ ਮਾਲ ਪਾਉਣਾ ਹੈ। ਇਹ ਮਾਲ ਤੋਲ ਕੇ ਪਵਾਇਆ ਜਾਵੇ। ਇਸ ਨਾਲ ਪਿੰਡਾਂ ਵਿਚ ਬੜੀ ਜਾਗਰੂਕਤਾ ਆ ਗਈ ਸੀ। ਪਰ ਇਸ ਨਾਲ ਕੁਝ ਅਫਸਰਾਂ ਨੂੰ ਤਕਲੀਫ ਵੀ ਹੋਈ ਸੀ। ਪਹਿਲਾਂ ਤਿੰਨ ਸਾਲ ਬਾਅਦ ਲਿੰਕ ਰੋਡਜ਼ ਦੀ ਰਿਪੇਅਰ ਕਰਨ ਦਾ ਪ੍ਰੋਗਰਾਮ ਬਣਾਇਆ ਗਿਆ ਸੀ। ਉਸ ਵੇਲੇ 27,000 ਕਿਲੋਮੀਟਰ ਲਿੰਕ ਸੜਕਾਂ ਸਨ। ਇਨ੍ਹਾਂ ਵਿਚੋਂ ਹਰ ਸਾਲ 9,000 ਕਿਲੋਮੀਟਰ ਸੜਕਾਂ ਦੀ ਰਿਪੇਅਰ ਕੀਤੀ ਜਾਂਦੀ ਸੀ। ਜੇਕਰ ਤਿੰਨ ਸਾਲ ਲਿੰਕ ਸੜਕਾਂ ਤੇ ਪ੍ਰੀ-ਮਿਕਸ ਪਾ ਦਿੱਤੀ ਜਾਵੇ ਤਾਂ ਮੈਂ ਦਾਅਵੇ ਨਾਲ ਕਹਿ ਸਕਦਾ ਹਾਂ ਕਿ ਸੜਕਾਂ ਤੇ ਟੋਏ ਬਿਲਕੁਲ ਨਹੀਂ ਪੈਂਦੇ ਅਤੇ ਸੜਕਾਂ ਦੀ ਹਾਲਤ ਬੜੀ ਵਧੀਆ ਰਹਿੰਦੀ ਹੈ। ਪਰ ਮੈਨੂੰ ਬੜੇ ਦੁੱਖ ਨਾਲ ਕਹਿਣਾ ਪੈਂਦਾ ਹੈ ਕਿ ਆਹ ਮੇਰੇ ਸਾਹਮਣੇ ਬੈਠੇ ਵੀਰਾਂ ਨੇ ਇਸ ਤਿੰਨ ਸਾਲ ਦੀ ਮਿਆਦ ਨੂੰ ਵਧਾ ਕੇ 6 ਸਾਲ ਕਰ ਦਿੱਤਾ। ਜਦੋਂ ਮੈਂ ਐਮ. ਐਲ. ਏ. ਸੀ ਅਤੇ ਸਰਦਾਰ ਗੁਰਦੇਵ ਸਿੰਘ ਬਾਦਲ ਜੀ ਮੰਤਰੀ ਸਨ, ਉਸ ਵੇਲੇ ਮੈਂ ਕਿਹਾ ਸੀ ਕਿ ਜੇਕਰ ਲਿੰਕ ਸੜਕਾਂ ਦੀ ਰਿਪੇਅਰ 6 ਸਾਲ ਬਾਅਦ ਕਰਵਾਵਾਂਗੇ ਤਾਂ ਸੜਕਾਂ ਤਾਂ ਬਿਲਕੁਲ ਤਬਾਹ ਹੋ ਜਾਣਗੀਆਂ। ਜਿਹੜਾ 121 ਟਨ

ਮਾਲ ਪਾਉਣ ਦਾ ਨਾਰਮਜ਼ ਹੈ, ਜੇਕਰ ਤਿੰਨ ਸਾਲ ਬਾਅਦ ਪਾਈਏ ਤਾਂ ਕਿਲੋਮੀਟਰ ਪਿਛੇ 40,000 ਰੁਪਏ ਖਰਚਾ ਆਉਂਦਾ ਹੈ । ਜੇਕਰ 6 ਸਾਲ ਬਾਅਦ ਰਿਪੇਅਰ ਕਰੀਏ ਤਾਂ ਇਹੋ ਖਰਚਾ 4 ਜਾਂ 5 ਲੱਖ ਰੁਪਏ ਬਣ ਜਾਂਦਾ ਹੈ ਅਤੇ 6 ਸਾਲ ਤੱਕ ਸੜਕਾਂ ਵੀ ਬਿਲਕੁਲ ਟੁੱਟ ਜਾਂਦੀਆਂ ਹਨ । ਤਿੰਨ ਸਾਲ ਬਾਅਦ ਪ੍ਰੀ-ਮਿਕਸ ਪਾਉਣ ਤੇ ਸੜਕਾਂ ਹਰ ਵਕਤ ਸਾਫ-ਸੁਥਰੀਆਂ ਰਹਿਣਗੀਆਂ । ਮੇਰੀ ਅਪੀਲ ਤੇ ਸਰਦਾਰ ਗੁਰਦੇਵ ਸਿੰਘ ਬਾਦਲ ਖੇਤੀਬਾੜੀ ਮੰਤਰੀ ਜੀ ਨੇ ਕਿਹਾ ਕਿ ਅਸੀਂ 6 ਸਾਲ ਦੀ ਥਾਂ ਤੇ ਪੰਜ ਸਾਲ ਕਰ ਦਿੰਦੇ ਹਾਂ । ਜਿਵੇਂ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਨੇ ਕੋਸ਼ਿਸ਼ ਕੀਤੀ ਹੈ ਕਿ ਸੜਕਾਂ ਦੀ ਮੁਰੰਮਤ 30 ਜੂਨ ਤੱਕ ਕੀਤੀ ਜਾਵੇਗੀ ਅਤੇ 11,000 ਕਿਲੋਮੀਟਰ ਸੜਕਾਂ ਤੇ ਪ੍ਰੀ-ਮਿਕਸ ਪਾਇਆ ਗਿਆ ਹੈ । ਐਤਕੀਂ ਗਰਮੀਆਂ ਨੇ ਬੜਾ ਸਾਥ ਦਿੱਤਾ ਹੈ । ਜੇਕਰ ਗਰਮੀ ਵਿਚ ਪ੍ਰੀ-ਮਿਕਸ ਪਾਈ ਜਾਵੇ ਤਾਂ ਚੰਗਾ ਹੁੰਦਾ ਹੈ । ਇਸ ਵਾਰੀ 30 ਜੂਨ ਤੱਕ ਮੀਂਹ ਬੜੇ ਘੱਟ ਪਏ ਹਨ ।

(ਇਕ ਅਵਾਜ਼ : 30 ਜੂਨ ਤੱਕ ਮੀਂਹ ਨਾ ਪੈਣ ਕਾਰਨ ਝੋਨਾ ਮਾਰਿਆ ਗਿਆ ਹੈ ।) ਹੁਣ 30 ਜੂਨ ਤੋਂ ਬਾਅਦ ਬਥੇਰਾ ਮੀਂਹ ਪੈ ਗਿਆ ਹੈ ਅਤੇ ਝੋਨਾ ਕਿਤੇ ਨਹੀਂ ਮਾਰਿਆ । ਮੈਂ ਬੇਨਤੀ ਕਰਦਾ ਹਾਂ ਕਿ ਸਰਕਾਰ ਦੇ ਇੰਨੇ ਸਾਧਨ ਨਹੀਂ । ਪੰਜ ਸਾਲਾ ਪਲਾਨ ਬਣਾ ਦਿਤੀ ਜਾਵੇ ਤਾਂ ਪਿੰਡਾਂ ਦੇ ਲੋਕਾਂ ਨੂੰ ਖੱਡਿਆਂ ਵੱਲ ਨਹੀਂ ਦੇਖਣਾ ਪਵੇਗਾ ਅਤੇ ਉਨ੍ਹਾਂ ਨੂੰ ਰਾਹਤ ਮਿਲੇਗੀ ਅਤੇ ਸਰਕਾਰ ਦਾ ਪੈਸਾ ਵੀ ਬਚੇਗਾ । ਮੈਨੂੰ ਆਸ ਹੈ ਕਿ ਇਸ ਕੰਮ ਵਿੱਚ ਸਾਰੇ ਮੈਂਬਰ ਸਾਹਿਬਾਨ ਸਹਿਯੋਗ ਦੇਣਗੇ ਕਿਉਂਕਿ ਸਾਨੂੰ ਉਨ੍ਹਾਂ ਦੇ ਸਹਿਯੋਗ ਦੀ ਲੋੜ ਹੈ । ਇੰਨੀ ਬੇਨਤੀ ਕਰਦਾ ਹੋਇਆ ਮੈਂ ਆਪਣਾ ਸਥਾਨ ਲੈਂਦਾ ਹਾਂ ।

**ਸ੍ਰੀ ਅਰੁਨੇਸ਼ ਕੁਮਾਰ** (ਮੁਕੇਰੀਆਂ) : ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦਾ ਧੰਨਵਾਦੀ ਹਾਂ ਕਿ ਤੁਸੀਂ ਮੈਨੂੰ ਜਿਹੜਾ ਸਰਦਾਰ ਬਲਦੇਵ ਸਿੰਘ ਖਿਆਲਾ ਜੀ ਨੇ ਗਵਰਨਰ ਸਾਹਿਬ ਵਲੋਂ ਚੌਥੇ ਸਮਾਗਮ ਸਮੇਂ ਜੋ ਭਾਸ਼ਨ ਦਿਤਾ ਗਿਆ ਸੀ, ਉਸ ਤੇ ਧੰਨਵਾਦ ਦਾ ਮਤਾ ਪੇਸ਼ ਕੀਤਾ ਸੀ ਅਤੇ ਸ੍ਰੀ ਤਿਕਸ਼ਨ ਸੂਦ ਜੀ ਨੇ ਉਸ ਦੀ ਪ੍ਰੋੜ੍ਹਤਾ ਕੀਤੀ ਸੀ, ਉਸ ਤੇ ਬੋਲਣ ਦਾ ਮੌਕਾ ਦਿਤਾ ਹੈ । ਮੇਰੇ ਤੋਂ ਪਹਿਲਾਂ ਜੋ ਬੋਲ ਰਹੇ ਸਨ, ਉਨ੍ਹਾਂ ਨੇ ਕਿਹਾ ਸੀ ਕਿ ਹਿੰਦੁਸਤਾਨ ਨੂੰ ਆਜ਼ਾਦ ਹੋਏ 50 ਸਾਲ ਹੋ ਗਏ ਹਨ ਅਤੇ ਅਸੀਂ ਗੋਲਡਨ ਜੁਬਲੀ ਮਨਾ ਰਹੇ ਹਾਂ । ਮੈਨੂੰ ਇਸ ਗੱਲ ਦਾ ਬੜਾ ਅਫਸੋਸ ਹੈ ਕਿ 50 ਸਾਲਾ ਦੇ ਵਿੱਚ 45 ਸਾਲ ਜਿਨ੍ਹਾਂ ਲੋਕਾਂ ਨੇ ਰਾਜ ਕੀਤਾ, ਜਾਂ ਇਸ ਤਰ੍ਹਾਂ ਕਹਿ ਲਈਏ ਕਿ 45 ਸਾਲ ਨਹੀਂ, 50 ਸਾਲ ਕਾਂਗਰਸ ਨੇ ਜਾਂ ਕਾਂਗਰਸ ਵਿਚੋਂ ਨਿਕਲੇ ਲੋਕਾਂ ਨੇ ਰਾਜ ਕੀਤਾ ਜਿੰਨੇ ਵੀ ਪ੍ਰਧਾਨ ਮੰਤਰੀ ਹੋਏ ਹਨ ਉਹ ਸਾਰੇ ਕਾਂਗਰਸ ਦੇ ਹੀ ਸਨ ਜਾਂ ਕਾਂਗਰਸ ਵਿਚੋਂ ਨਿਕਲੇ ਹੋਏ ਸਨ, ਉਨ੍ਹਾਂ ਨੇ ਰਾਜ ਕੀਤਾ । ਲੇਕਿਨ ਇਨ੍ਹਾਂ ਲੋਕਾਂ ਨੇ ਹਿੰਦੁਸਤਾਨ ਦਾ ਨੈਸ਼ਨਲ ਕਰੈਕਟਰ ਨਹੀਂ ਬਣਾਇਆ । ਇਸ ਗੱਲ ਦਾ ਸਾਨੂੰ ਅਫਸੋਸ ਰਿਹਾ । ਇਨ੍ਹਾਂ ਲੋਕਾਂ ਨੇ ਹਿੰਦੁਸਤਾਨ ਦੇ ਲੋਕਾਂ ਨੂੰ ਸਹੂਲਤਾਂ ਪ੍ਰੋਵਾਈਡ ਨਹੀਂ ਕੀਤੀਆਂ । ਲੋਕ ਜਿਹੜੇ ਗਰੀਬ ਸਨ, ਉਹ ਗਰੀਬ ਹੁੰਦੇ ਗਏ ਅਤੇ ਜਿਹੜੇ ਅਮੀਰ ਸਨ, ਉਹ ਹੋਰ ਅਮੀਰ ਹੁੰਦੇ ਗਏ ਅਤੇ ਇਹ ਪਾੜਾ ਵੱਧਦਾ ਗਿਆ । ਉਹ ਲੋਕ ਜਿਹੜੇ

[ਸ਼੍ਰੀ ਅਰੁਨੇਸ਼ ਕੁਮਾਰ]

50 ਸਾਲ ਪਹਿਲਾਂ ਦੇਸ਼ ਦੀ ਆਜ਼ਾਦੀ ਲਈ ਲੜਦੇ ਸੀ, ਜਾਂ ਦੇਸ਼ ਵਾਸਤੇ ਸ਼ਹੀਦ ਹੁੰਦੇ ਸਨ, ਉਹ ਲੋਕ ਅੱਜ ਇਸ ਜ਼ਮਾਨੇ ਵਿੱਚ ਨਹੀਂ ਰਹੇ ਪਰ ਉਨ੍ਹਾਂ ਦੀ ਤੁਰਬਤ ਤੇ ਕੋਈ ਜਾਂਦਾ ਨਹੀਂ । ਕੋਈ ਉਥੇ ਜਾ ਕੇ ਮੱਥਾ ਨਹੀਂ ਟੇਕਦਾ ।

ਉਨ ਕੀ ਤੁਰਬਤ ਪੇ ਨਹੀਂ ਇਕ ਵੀ ਦੀਵਾ,
ਜਿੰਨ ਕੇ ਖੂਨ ਸੇ ਜਲੇ ਥੇ ਚਰਾਗੇ ਵਤਨ ।
ਆਜ ਜਗਮਗਾਤੇ ਹੈਂ ਮਕਬਰੇ ਉਨਕੇ,
ਜੋ ਸ਼ਹੀਦੋਂ ਕੇ ਕਫਨ ਵੇਚਤੇ ਥੇ ।

ਲੇਕਿਨ ਇਸ ਗੱਲ ਦਾ ਸਾਨੂੰ ਅਫਸੋਸ ਰਹੇਗਾ ਕਿ ਜਿਹੜੇ ਗਰੀਬ ਸਨ, ਉਹ ਹੋਰ ਗਰੀਬ ਹੋ ਗਏ ਅਤੇ ਜਿਹੜੇ ਅਮੀਰ ਸਨ ਉਹ ਹੋਰ ਅਮੀਰ ਹੋ ਗਏ । ਇਸ ਗੱਲ ਦਾ ਸਾਨੂੰ ਅਫਸੋਸ ਹੈ ਕਿ ਜਿਹੜੀ ਡਿਊਟੀ ਸਾਡੀ ਸਰਕਾਰ ਨੇ ਅਫਸਰਾਂ ਦੀ ਜਾਂ ਹੋਰ ਲੋਕਾਂ ਦੀ ਲਗਾਈ ਉਨ੍ਹਾਂ ਨੇ ਦੇਸ਼ ਦੀ ਤਰੱਕੀ ਲਈ ਕੋਈ ਕੰਮ ਨਹੀਂ ਕੀਤਾ । ਜਿਹੜਾ ਗਰੀਬ ਸੀ ਉਹ ਗਰੀਬ ਰਹਿ ਗਿਆ । ਲੋਕਾਂ ਨੂੰ ਪੂਰੀਆ ਸਹੂਲਤਾਂ ਨਹੀਂ ਮਿਲ ਸਕੀਆਂ । ਜਿਹੜਾ ਦੇਸ਼ ਭਗਤ ਅੱਜ ਤੋਂ 50 ਸਾਲ ਪਹਿਲਾਂ ਇਸ ਦੇਸ਼ ਦੀ ਆਜ਼ਾਦੀ ਲਈ ਲੜਦਾ ਸੀ, ਖੱਦਰ ਦਾ ਕੁਰਤਾ ਪਜ਼ਾਮਾ ਪਾ ਕੇ ਅਗਰ ਉਹ ਜਾਂਦਾ ਸੀ, ਬੰਦੇ ਮਾਤਰਮ ਕਹਿੰਦਾ ਸੀ, ਹਿੰਦੁਸਤਾਨ ਜ਼ਿੰਦਾਬਾਦ ਕਹਿੰਦਾ ਸੀ, ਤਾਂ ਲੋਕ ਉਸ ਨੂੰ ਮੱਥਾ ਟੇਕਦੇ ਸੀ ਅਤੇ ਉਸਨੂੰ ਪਰਨਾਮ ਕਰਦੇ ਸੀ ਔਰ ਕਹਿੰਦੇ ਸੀ ਕਿ ਦੇਸ਼ ਲਈ ਸ਼ਹੀਦ ਹੋਣ ਜਾ ਰਿਹਾ ਹੈ, ਦੇਸ਼ ਲਈ ਮਰਨ ਜਾ ਰਿਹਾ ਹੈ, ਇਹ ਦੇਸ਼ ਦਾ ਯੋਧਾ ਹੈ । ਅੱਜ ਅਫਸੋਸ ਇਸ ਗੱਲ ਦਾ ਹੈ ਕਿ ਜਿਹੜਾ ਖੱਦਰ ਦਾ ਚਿੱਟਾ ਕੁਰਤਾ ਪਜ਼ਾਮਾ ਪਾ ਕੇ ਚਾਹੇ ਅਰਨੇਸ਼ ਸ਼ਾਕਰ ਹੀ ਜਾ ਰਿਹਾ ਹੋਵੇ, ਤਾਂ ਲੋਕ ਕਹਿੰਦੇ ਹਨ ਕਿ ਉਹ ** ** ** ਇੰਨੀ ਗਿਰਾਵਟ ਸਾਡੇ ਸਮਾਜ ਵਿੱਚ ਆ ਗਈ । ਇਹ ਕਿਸ ਨੇ ਲਿਆਂਦੀ ? ਇਹ ਉਨ੍ਹਾਂ ਲੋਕਾਂ ਨੇ ਲਿਆਂਦੀ ਜਿਨ੍ਹਾਂ ਨੇ ਦੇਸ਼ ਤੇ 50 ਸਾਲ ਰਾਜ ਕੀਤਾ ।

(ਇਸ ਸਮੇਂ ਸਰਦਾਰ ਅਵਤਾਰ ਸਿੰਘ ਬਰਾੜ ਖੜੇ ਹੋ ਕੇ ਪੁਆਇੰਟ ਆਫ ਆਰਡਰ ਦੀ ਮੰਗ ਕਰ ਰਹੇ ਸਨ ।)

**ਸ੍ਰੀ ਸਪੀਕਰ :** ਹਾਂ ਜੀ, ਬਰਾੜ ਸਾਹਿਬ ।

**ਸਰਦਾਰ ਅਵਤਾਰ ਸਿੰਘ ਬਰਾੜ :** ਸਪੀਕਰ ਸਾਹਿਬ, ਬੇਨਤੀ ਇੰਨੀ ਹੈ ਕਿ ਚਿੱਟਾ ਕੁਰਤਾ ਪਜ਼ਾਮਾ ਤਾਂ ਬਾਦਲ ਸਾਹਿਬ ਵੀ ਪਹਿਨਦੇ ਹਨ, ਟੌਹੜਾ ਸਾਹਿਬ ਵੀ ਪਹਿਨਦੇ ਹਨ, ਹੋਰ ਵੀ ਪਹਿਨਦੇ ਹਨ । ਇਨ੍ਹਾਂ ਨੂੰ ਆਪਣੇ ਸ਼ਬਦ ਵਾਪਸ ਲੈਣੇ ਚਾਹੀਦੇ ਹਨ, ਕੁਰਤੇ ਪਜ਼ਾਮੇ ਦਾ ਕੁਰੱਪਸ਼ਨ ਨਾਲ ਕੀ ਸਬੰਧ ਹੈ ? ਅਧਿਉਂ ਜ਼ਿਆਦਾ ਮੇਰੇ ਸਾਹਮਣੇ ਬੈਠੇ ਹਨ, ਤੋਤਾ ਸਿੰਘ ਕਮੀਜ਼ ਪਜ਼ਾਮਾ, ਰਾਜਾ ਸਾਹਿਬ, ਕਮੀਜ਼ ਪਜ਼ਾਮਾ, ਸੇਖਵਾਂ ਸਾਹਿਬ ਕਮੀਜ਼ ਪਜ਼ਾਮਾ ।

**ਸ੍ਰੀ ਸਪੀਕਰ :** ਇਹ ** ਵਾਲੇ ਸ਼ਬਦ ਐਕਸਪੰਜ ਕਰ ਦਿਓ ।

**Expunged as ordered by the Chair.

**ਸ੍ਰੀ ਅਰੁਨੇਸ਼ ਕੁਮਾਰ** : ਇਹ ਚਿੱਟੀ ਪੱਗੜੀ ਵੀ ਨਾਲ ਜੀ । ਅਫਸੋਸ ਇਸ ਗੱਲ ਦਾ ਹੈ ਕਿ ਇਨ੍ਹਾਂ ਨੇ ਕੁਰਤੇ ਪਜਾਮੇ ਨੂੰ ਬਦਨਾਮ ਕਰ ਦਿਤਾ ਭਾਵੇਂ ਮੈਂ ਪਾ ਕੇ ਜਾ ਰਿਹਾ ਹਾਂ, ਭਾਵੇਂ ਬਾਦਲ ਸਾਹਿਬ ਪਾ ਕੇ ਜਾ ਰਹੇ ਹਨ ਜਾਂ ਕੋਈ ਹੋਰ ਪਾ ਕੇ ਜਾ ਰਿਹਾ ਹੋਵੇ । ਮੇਰੇ ਕਹਿਣ ਦਾ ਭਾਵ ਹੈ ਕਿ ਇਨ੍ਹਾਂ ਨੇ ਇਸ ਦੀ ਬਦਨਾਮੀ ਕਰ ਦਿਤੀ । ਲੋਕ ਕਹਿੰਦੇ ਹਨ ਕਿ ** ** ** ਇਨ੍ਹਾਂ ਨੇ ਗਿਰਾਵਟ ਲਿਆ ਦਿਤੀ । ਮੈਨੂੰ ਯਾਦ ਹੈ ਕਿ ਰਾਮ ਪ੍ਰਤਾਪ ਵਿਸਮਲ ਨੇ ਕਿਹਾ ਸੀ ਕਿ :

> ਸਰ ਫ਼ਰੋਸ਼ੀ ਕੀ ਤਮੰਨਾ,ਅਬ ਹਮਾਰੇ ਦਿਲ ਮੇਂ ਹੈ
> ਦੇਖਣਾ ਹੈ ਕਿ ਜ਼ੋਰ ਕਿਤਨਾ, ਬਾਜੂਏ ਕਾਤਲ ਮੇਂ ਹੈ ।

ਅੱਜ ਉਹ ਸਰ ਫਰੋਸ਼ ਨਹੀਂ ਰਹੇ, ਅੱਜ ਉਹ ਚੀਜ਼ ਨਹੀਂ ਰਹੀ ।

> "ਸਰ ਫਿਰੋਸ਼ੀ ਕੀ ਤਮੰਨਾ ਹੈ ਤੋ ਸਰ ਪੈਦਾ ਕਰੋ,
> ਦੁਸ਼ਮਣੇ ਹਿੰਦੁਸਤਾਨ ਕੇ ਦਿਲ ਮੇਂ ਡਰ ਪੈਦਾ ਕਰੋ ।
> ਅਰੇ ਫੂਕ ਦੋ ਬਰਬਾਦ ਕਰ ਦੋ ਆਸ਼ੀਆਨਾ ਸਈਆਦ ਕਾ
> ਏਹ ਸ਼ਰਰਬਾਜ਼ੀ ਜ਼ਰਾ ਦਿਲ ਮੇਂ ਸ਼ਹਰ ਪੈਦਾ ਕਰੋ ।"

ਸ਼ਰੋਰ ਹੀ ਨਹੀਂ ਰਹੀ ਇਨ੍ਹਾਂ ਕੋਲ । ਅਫਸੋਸ ਇਸ ਗੱਲ ਦਾ ਰਿਹਾ । ਜਦੋਂ ਤੋਂ ਪੰਜਾਬ ਵਿੱਚ ਅਕਾਲੀ-ਬੀ. ਜੇ. ਪੀ. ਸਰਕਾਰ ਬਣੀ ਹੈ, ਉਦੋਂ ਤੋਂ ਲੋਕਾਂ ਨੇ ਰਾਹਤ ਮਹਿਸੂਸ ਕੀਤੀ ਹੈ । ਮੈਂ ਤਾਂ ਕਹਿੰਦਾ ਹਾਂ ਕਿ ਜਦ ਕਦੇ ਇਤਿਹਾਸ ਦੁਹਰਾਇਆ ਗਿਆ :

> "ਵਕਤ ਨੇ ਇਕ ਪਲ ਖਲੋ ਕੇ ਵੇਖਿਆ ਕਿ
> ਕੌਣ ਹੈ ਨਾਇਕ ਸਮੇਂ ਦਾ ।"

ਉਹ ਲਮਹਾਂ ਵਕਤ ਨਾਲੋਂ ਟੁੱਟ ਕੇ ਇਤਿਹਾਸ ਨਾਲ ਜੁੜ ਗਿਆ । ਇਹ ਲਮਹਾਂ ਟੁੱਟਿਆ ਪ੍ਰਕਾਸ਼ ਸਿੰਘ ਬਾਦਲ ਉਸਦੇ ਨਾਇਕ ਬਣੇ ਔਰ ਪੰਜਾਬ ਦਾ ਨਵਾਂ ਇਤਿਹਾਸ ਲਿਖਿਆ, ਸੁਨਹਿਰੀ ਅੱਖਰਾਂ ਨਾਲ ਲਿਖਿਆ ਗਿਆ । ਇਨ੍ਹਾਂ ਤੋਂ ਜਰਿਆ ਨਹੀਂ ਜਾਂਦਾ ।

ਜਦੋਂ ਦੀ ਬੀ. ਜੇ. ਪੀ. ਅਤੇ ਅਕਾਲੀ ਦਲ ਦੀ ਸਰਕਾਰ ਬਣੀ ਹੈ ਤਾਂ ਇਸ ਨੇ ਕਾਫੀ ਕੁਝ ਕੀਤਾ ਹੈ ਪਰ ਜਦੋਂ ਤੱਕ ਪਿਛਲੇ ਪੰਜਾਹ ਸਾਲ ਕਾਂਗਰਸ ਸਰਕਾਰ ਰਹੀ ਤਾਂ ਇਨ੍ਹਾਂ ਨੇ ਕੁਝ ਨਹੀਂ ਕੀਤਾ । ਜਦੋਂ ਪੰਜਾਬ ਦੇ ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਆਏ ਤਾਂ ਇਨ੍ਹਾਂ ਨੇ ਫੋਕਲ ਪੁਆਇੰਟ ਸਕੀਮ ਦੋਬਾਰਾ ਸ਼ੁਰੂ ਕੀਤੀ ਔਰ ਪਿੰਡਾਂ ਦਾ ਸ਼ਹਿਰੀਕਰਨ ਕੀਤਾ । ਇਨ੍ਹਾਂ ਨੇ ਸੋਚਿਆ ਕਿ ਜੋ ਲੋਕ ਪਿੰਡਾਂ ਵਿੱਚ ਹਨ, ਉਨ੍ਹਾਂ ਨੂੰ ਸਹੂਲਤਾਂ ਨਹੀਂ ਮਿਲਦੀਆਂ । ਇਸ ਕਰਕੇ ਸਹੂਲਤਾਂ ਪਿੰਡਾਂ ਵਿੱਚ ਮਿਲਣੀਆਂ ਚਾਹੀਦੀਆਂ ਹਨ । ਇਸ ਕਰਕੇ ਇਹ ਫੋਕਲ ਪੁਆਇੰਟ ਸਕੀਮ ਸ਼ੁਰੂ ਕੀਤੀ, ਜਿਸ ਵਿੱਚ ਪੈਟਰੋਲ ਪੰਪ, ਮੰਡੀ ਔਰ ਗੈਸ ਏਜੰਸੀ ਵੀ ਹੋਵੇਗੀ । ਇਸੇ ਤਰ੍ਹਾਂ ਪਿੰਡਾਂ ਨੂੰ ਹੋਰ ਸਹੂਲਤਾਂ ਦਿੱਤੀਆਂ ਜਾਣਗੀਆਂ ।

---

**Expunged as ordered by the Chair.

[ਸ੍ਰੀ ਅਰੁਨੇਸ਼ ਕੁਮਾਰ]

ਬਾਦਲ ਸਾਹਿਬ ਨੇ ਪੰਜਾਬ ਵਿੱਚ 5100 ਰੁਪਏ ਦੀ ਸ਼ਗਨ ਸਕੀਮ ਦਲਿਤ ਭੈਣਾਂ ਵਾਸਤੇ ਚਲਾਈ । ਮੈਨੂੰ ਹੈਰਾਨੀ ਹੁੰਦੀ ਹੈ ਜਦੋਂ ਸਾਹਮਣੇ ਬੈਠੇ ਵੀਰ ਆਪਣੇ ਆਪ ਨੂੰ ਦਲਿਤਾਂ ਦੇ ਮਸੀਹਾ ਕਹਿੰਦੇ ਹਨ । ਚਾਹੇ ਕਾਂਗਰਸ ਵੀਰ ਹੋਣ, ਚਾਹੇ ਸੀ. ਪੀ. ਆਈ. ਦੇ ਵੀਰ ਹੋਣ ਅਤੇ ਚਾਹੇ ਬਹੁਜਨ ਸਮਾਜ ਪਾਰਟੀ ਦੇ ਵੀਰ ਹੋਣ । ਇਨ੍ਹਾਂ ਦੀ ਸਰਕਾਰ ਹਿੰਦੁਸਤਾਨ ਵਿੱਚ ਰਹੀ ਪਰ ਇਨ੍ਹਾਂ ਨੇ ਕੁਝ ਨਹੀਂ ਕੀਤਾ । ਪੰਜਾਹ ਸਾਲ ਹੋ ਗਏ ਹਨ ਪਰ ਇਨ੍ਹਾਂ ਨੇ ਦਲਿਤ ਭੈਣਾਂ ਵਾਸਤੇ ਜਾਂ ਭਰਾਵਾਂ ਵਾਸਤੇ ਕੁਝ ਨਹੀਂ ਸੋਚਿਆ । ਪਰ ਜਦੋਂ ਤੋਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਮੁੱਖ ਮੰਤਰੀ ਬਣੇ ਹਨ, ਜਦੋਂ ਤੋਂ ਅਕਾਲੀ ਦਲ ਅਤੇ ਬੀ. ਜੇ. ਪੀ. ਦੀ ਸਰਕਾਰ ਆਈ ਹੈ ਤਾਂ ਇਨ੍ਹਾਂ ਨੇ 5100 ਰੁਪਏ ਦੀ ਸ਼ਗਨ ਸਕੀਮ ਸ਼ੁਰੂ ਕੀਤੀ ਹੈ । ਹੁਣ ਜਦੋਂ ਕੋਈ ਮਨਿਸਟਰ, ਕੋਈ ਐਮ. ਐਲ. ਏ., ਕੋਈ ਐਸ. ਡੀ. ਐਮ. ਜਾਂ ਕੋਈ ਤਹਿਸੀਲਦਾਰ ਕਿਸੀ ਭੈਣ ਦੇ ਵਿਆਹ ਤੇ ਜਾਂਦਾ ਹੈ ਤਾਂ ਉਹ ਮਹਿਸੂਸ ਕਰਦੀ ਹੈ ਕਿ ਪੰਜਾਬ ਦੀ ਸਰਕਾਰ ਮੇਰੀ ਖੁਸ਼ੀ ਵਿਚ ਭਾਈਵਾਲ ਹੋਈ ਹੈ ਅਤੇ ਦਲਿਤਾਂ ਦੇ ਹੱਕਾਂ ਦੀ ਰਾਖੀ ਕੀਤੀ ਹੈ । ਸਾਹਮਣੇ ਬੈਠੇ ਮੇਰੇ ਵੀਰ ਆਪਣੇ ਆਪ ਨੂੰ ਦਲਿਤਾਂ ਦੇ ਮਸੀਹਾ ਕਹਿੰਦੇ ਹਨ । ਇਨ੍ਹਾਂ ਦਾ ਰਾਜ ਹਿੰਦੁਸਤਾਨ ਤੇ ਰਿਹਾ, ਪੱਛਮੀ ਬੰਗਾਲ ਵਿੱਚ ਸੀ. ਪੀ. ਆਈ. ਦਾ ਰਾਜ ਰਿਹਾ, ਯੂ. ਪੀ. ਵਿੱਚ ਦੋ ਵਾਰ ਬਹੁਜਨ ਸਮਾਜ ਪਾਰਟੀ ਦੀ ਸਰਕਾਰ ਬਣੀ, ਕਾਂਸ਼ੀ ਰਾਮ ਆਪਣੇ ਆਪ ਨੂੰ ਦਲਿਤਾਂ ਦਾ ਮਸੀਹਾ ਕਹਿੰਦਾ ਹੈ ਪਰ ਉਨ੍ਹਾਂ ਨੇ ਦਲਿਤਾਂ ਵਾਸਤੇ ਕੁਝ ਨਹੀਂ ਕੀਤਾ । ਜੋ ਕੁਝ ਕੀਤਾ ਤਾਂ ਉਹ ਅਕਾਲੀ ਦਲ ਅਤੇ ਬੀ. ਜੇ. ਪੀ. ਦੀ ਸਰਕਾਰ ਨੇ ਕੀਤਾ । ਸਾਡੀ ਸਰਕਾਰ ਨੇ ਦਲਿਤ ਵੀਰਾਂ ਵਾਸਤੇ ਮਕਾਨ ਬਣਾਉਣੇ ਸ਼ੁਰੂ ਕੀਤੇ । ਇਸ ਤੋਂ ਪਹਿਲਾਂ ਦੀ ਸਰਕਾਰ ਸਿਰਫ 15,000 ਰੁਪਏ ਦਿੰਦੀ ਸੀ ਅਤੇ ਉਹ ਵੀ ਕੱਚੇ ਮਕਾਨ ਪੱਕੇ ਕਰਨ ਵਾਸਤੇ ਪਰ ਇੰਨੀ ਰਕਮ ਵਿੱਚ ਕੋਈ ਵੀ ਮਕਾਨ ਪੱਕਾ ਨਹੀਂ ਹੁੰਦਾ । ਜਦੋਂ ਤੋਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਮੁੱਖ ਮੰਤਰੀ ਬਣੇ ਹਨ ਤਾਂ ਇਨ੍ਹਾਂ ਨੇ 50,000 ਰੁਪਏ ਇਕ ਮਕਾਨ ਵਾਸਤੇ ਦਿੱਤੇ ਹਨ ਔਰ ਮਕਾਨ ਬਣਾ ਕੇ ਮੁਫਤ ਦਿੱਤੇ ਜਾਣਗੇ । ਇਹ ਬੜੀ ਖੁਸ਼ੀ ਦੀ ਗੱਲ ਹੈ । ਹਰ ਡਿਸਟ੍ਰਿਕਟ ਵਿੱਚ 100-100 ਮਕਾਨ ਬਣਨਾ ਸ਼ੁਰੂ ਹੋ ਗਿਆ ਹੈ ਅਤੇ ਮਕਾਨਾਂ ਦੀਆਂ ਚਾਬੀਆਂ ਦਲਿਤ ਵੀਰਾਂ ਨੂੰ ਦੇ ਦਿੱਤੀਆਂ ਹਨ । ਸਪੀਕਰ ਸਾਹਿਬ, ਸਾਡੀ ਸਰਕਾਰ ਨੇ ਪੈਨਸ਼ਨ ਠੀਕ ਢੰਗ ਨਾਲ ਦੇਣੀ ਸ਼ੁਰੂ ਕੀਤੀ । ਅੱਜ ਤੋਂ ਪਹਿਲਾਂ ਵੀ ਸਰਕਾਰ ਪੈਨਸ਼ਨ ਦਿੰਦੀ ਸੀ ਪਰ ਉਸ ਸਮੇਂ ਲੋਕਾਂ ਨੂੰ ਧੱਕੇ ਖਾਣੇ ਪੈਂਦੇ ਸਨ, ਫਾਰਮ ਭਰਨੇ ਪੈਂਦੇ ਸਨ, ਦਫਤਰਾਂ ਦੇ ਚੱਕਰ ਲਗਾਉਣੇ ਪੈਂਦੇ ਸਨ ਪਰ ਪੈਨਸ਼ਨ ਫਿਰ ਵੀ ਨਹੀਂ ਮਿਲਦੀ ਸੀ ।

| *11.27 ਪੂਰਵ ਦੁਪਹਿਰ | (ਇਸ *ਸਮੇਂ ਸ੍ਰੀ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ ।) |
|---|---|

ਪਰ ਹੁਣ ਸੱਭ ਕੁਝ ਆਸਾਨ ਕਰ ਦਿੱਤਾ ਹੈ ਔਰ ਲੋਕਾਂ ਨੂੰ ਪੈਨਸ਼ਨ ਮਿਲਣੀ ਸ਼ੁਰੂ ਹੋ ਗਈ ਹੈ । ਇਸ ਗੱਲ ਦੀ ਬੜੀ ਖੁਸ਼ੀ ਹੈ । ਇਸ ਦੇ ਨਾਲ ਹੀ ਇਹ ਮਾਣ ਵੀ ਅਕਾਲੀ ਦਲ ਅਤੇ ਬੀ. ਜੇ. ਪੀ. ਦੀ ਸਰਕਾਰ ਨੂੰ ਜਾਂਦਾ ਹੈ ਕਿ ਪੈਨਸ਼ਨ ਲੋਕਾਂ ਦੇ ਘਰ ਪਹੁੰਚਣੀ ਸ਼ੁਰੂ ਹੋ ਗਈ ਹੈ । ਪੰਜਾਬ ਵਿੱਚ ਬਿਜਲੀ ਦੀ ਵੀ ਘਾਟ ਰਹੀ ਹੈ । ਇਸ ਵਾਸਤੇ ਸਾਡੇ ਮਾਨਯੋਗ

ਮੁੱਖ ਮੰਤਰੀ ਜੀ ਜਦੋਂ 1977 ਵਿੱਚ ਮੁੱਖ ਮੰਤਰੀ ਬਣ ਕੇ ਆਏ ਸਨ ਤਾਂ ਇਨ੍ਹਾਂ ਨੇ ਰਣਜੀਤ ਸਾਗਰ ਡੈਮ ਪ੍ਰਾਜੈਕਟ ਸ਼ੁਰੂ ਕੀਤਾ ਸੀ । ਇਸ ਗੱਲ ਨੂੰ 21 ਸਾਲ ਹੋ ਗਏ ਹਨ ਪਰ ਹਾਲੇ ਤੱਕ ਇਹ ਡੈਮ ਨਹੀਂ ਬਣ ਸਕਿਆ । ਹੁਣ ਇਸ ਡੈਮ ਦੀ ਕੀਮਤ 2,976 ਕਰੋੜ ਰੁਪਏ ਹੋ ਗਈ ਹੈ । ਉਸ ਸਮੇਂ ਡੈਮ ਦੀ ਲਾਗਤ 700-800 ਕਰੋੜ ਰੁਪਏ ਸੀ । ਇਹ ਚੰਗੀ ਗੱਲ ਹੈ ਕਿ ਇਸ ਬਜਟ ਵਿੱਚ ਇਸ ਮੰਤਵ ਲਈ 300 ਕਰੋੜ ਰੁਪਿਆ ਰੱਖਿਆ ਗਿਆ ਹੈ । ਇਸ ਦੇ ਨਾਲ ਹੀ ਇਸ ਦਾ 150 ਮੈਗਾਵਾਟ ਦਾ ਯੂਨਿਟ ਚਾਲੂ ਹੋ ਰਿਹਾ ਹੈ । ਇਸ ਡੈਮ ਤੋਂ ਕੁੱਲ 600 ਮੈਗਾਵਾਟ ਬਿਜਲੀ ਪੈਦਾ ਹੋਣੀ ਹੈ । ਇਸ ਦੇ ਨਾਲ ਹੀ ਲਹਿਰਾ ਮੁਹੱਬਤ ਦਾ ਥਰਮਲ ਪਲਾਂਟ ਵੀ ਬਣ ਰਿਹਾ ਹੈ ਜਿਸ ਤੋਂ 210 ਮੈਗਾਵਾਟ ਬਿਜਲੀ ਪੈਦਾ ਹੋਣੀ ਹੈ ।

ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਆਪਣੇ ਇਲਾਕੇ ਦੀ ਗੱਲ ਕਰਦਾ ਹਾਂ । ਮੇਰੇ ਇਲਾਕੇ ਵਿੱਚ ਬਹੁਤ ਸਾਰੇ ਪੁਲ ਬਣਾਉਣ ਵਾਲੇ ਹਨ । ਇਕ ਪੁਲ ਨੌਸ਼ਹਿਰਾ ਪੱਤਣ ਦਾ ਹੈ ਜਿਹੜਾ ਕਿ ਬਿਆਸ ਦਰਿਆ ਤੇ ਹੈ । ਜੇ ਇਹ ਪੁਲ ਬਣ ਜਾਵੇਗਾ ਤਾਂ ਇਸ ਦਾ ਬਹੁਤ ਫਾਇਦਾ ਹੋਵੇਗਾ । ਇਸ ਸਬੰਧੀ ਮੇਰਾ ਪ੍ਰਸ਼ਨ ਵੀ ਲੱਗਾ ਸੀ ਅਤੇ ਇਸ ਬਾਰੇ ਮੰਤਰੀ ਜੀ ਨੇ ਐਸ਼ਿਓਰੈਂਸ ਵੀ ਦਿੱਤੀ ਸੀ । ਇਸ ਪੁਲ ਦੇ ਬਣਨ ਨਾਲ ਅੰਮ੍ਰਿਤਸਰ ਤੋਂ ਅਨੰਦਪੁਰ ਸਾਹਿਬ ਦਾ ਰਸਤਾ ਤਕਰੀਬਨ 80 ਕਿਲੋਮੀਟਰ ਘੱਟ ਜਾਵੇਗਾ । ਇਸ ਕਰਕੇ ਇਹ ਪੁਲ ਬਣਾਉਣਾ ਚਾਹੀਦਾ ਹੈ । ਮੇਰੇ ਕੰਡੀ ਏਰੀਏ ਵਿਚ ਪਾਣੀ ਦੀ ਬਹੁਤ ਤੰਗੀ ਹੈ । ਇਸ ਕਰਕੇ ਉੱਥੇ ਪਾਣੀ ਦਾ ਪ੍ਰਬੰਧ ਕਰਨਾ ਚਾਹੀਦਾ ਹੈ । ਸੱਭ ਤੋਂ ਵੱਡੀ ਗੱਲ ਇਹ ਹੈ ਕਿ ਜਿਹੜਾ ਬੇਟ ਇਲਾਕਾ ਹੈ; ਉਥੇ ਪਾਣੀ ਦੀ ਬਹੁਤ ਘਾਟ ਹੈ ਅਤੇ ਉਥੇ ਪਾਣੀ ਪਲਿਊਟਿਡ ਹੈ । ਇਹ ਠੀਕ ਹੈ ਕਿ ਉਥੇ ਪਾਣੀ ਦਾ ਲੈਵਲ ਉਚਾ ਹੈ । 10 ਫੁੱਟ ਦੇ ਲੈਵਲ ਤੇ ਹੀ ਪਾਣੀ ਮਿਲ ਜਾਂਦਾ ਹੈ ਜਿਸ ਨਾਲ ਜ਼ਿਮੀਂਦਾਰ ਖੁਸ਼ ਹਨ ਪਰ ਉਹ ਪਾਣੀ ਪਲਿਊਟਿਡ ਹੈ ਉਹ ਪਾਣੀ ਪੀਣ ਦੇ ਕਾਬਲ ਨਹੀਂ ਹੈ । ਇਸ ਲਈ ਸਰਕਾਰ ਨੂੰ ਉਥੇ ਧਿਆਨ ਦੇਣਾ ਚਾਹੀਦਾ ਹੈ । ਬੇਟ ਦੇ ਇਲਾਕੇ ਨਾਲ ਨਾਲ ਜਿਹੜਾ ਮੇਰਾ ਕੰਡੀ ਦਾ ਇਲਾਕਾ ਹੈ, ਉਥੇ ਵੀ ਪੀਣ ਵਾਲਾ ਪਾਣੀ ਨਹੀਂ ਮਿਲ ਰਿਹਾ । ਇਸ ਕਰਕੇ ਉਥੇ ਵੀ ਪਾਣੀ ਦਾ ਇੰਤਜ਼ਾਮ ਕੀਤਾ ਜਾਵੇ । ਮੇਰੀ ਇਹ ਵੀ ਬੇਨਤੀ ਹੈ ਕਿ ਉਥੇ ਵੱਡੀ ਇੰਡਸਟਰੀ ਲਗਾਈ ਜਾਵੇ । ਉਥੇ ਪੌਂਗ ਡੈਮ ਹੈ ਅਤੇ ਬੀ. ਬੀ. ਐਮ. ਬੀ. ਵਾਲਿਆ ਦੀ 600 ਏਕੜ ਜ਼ਮੀਨ ਪਈ ਹੈ । ਇਹ ਡੈਮ 1962 ਵਿੱਚ ਬਣਿਆ ਸੀ । ਉਥੇ ਮੁਕੇਰੀਆਂ ਹਾਈਡਲ ਪ੍ਰਾਜੈਕਟ ਵੀ ਹੈ ਅਤੇ ਬਿਜਲੀ ਦੀ ਵੀ ਕੋਈ ਕਮੀ ਨਹੀਂ ਹੈ । ਇਸ ਲਈ ਜੇ ਉਸ 600 ਏਕੜ ਜ਼ਮੀਨ ਤੇ ਇੰਡਸਟਰੀ ਲੱਗ ਜਾਵੇ ਤਾਂ ਉਥੋਂ ਦੇ ਲੋਕਾਂ ਨੂੰ ਰੋਜ਼ਗਾਰ ਮਿਲ ਸਕਦਾ ਹੈ । ਇਸੀ ਤਰ੍ਹਾਂ ਮੇਰੇ ਇਲਾਕੇ ਵਿੱਚ ਸੇਮ ਦੀ ਵੀ ਕਾਫ਼ੀ ਪਰਾਬਲਮ ਹੈ ਜਿਸ ਨੂੰ ਕੱਢਣ ਵਾਸਤੇ ਸਰਕਾਰ ਨੂੰ ਉਪਰਾਲੇ ਕਰਨੇ ਚਾਹੀਦੇ ਹਨ ।

ਡਿਪਟੀ ਸਪੀਕਰ ਸਾਹਿਬ, ਮੇਰੇ ਇਲਾਕੇ ਦੇ ਵਿੱਚ ਇਕ ਸਬ-ਡਿਵੀਜ਼ਨ ਅਨਾਊਂਸ ਹੋਈ ਸੀ ਲੇਕਿਨ ਹਾਲੇ ਤੱਕ ਉਥੇ ਬਿਲਡਿੰਗ ਨਹੀਂ ਬਣੀ । ਉਸ ਲਈ ਪੰਜ ਏਕੜ ਜ਼ਮੀਨ ਵੀ ਲੈ ਲਈ ਗਈ ਹੈ । ਮੈਂ ਸਰਕਾਰ ਦਾ ਧਿਆਨ ਇਸ ਗੱਲ ਵੱਲ ਦਿਵਾਉਣਾ

[ਸ੍ਰੀ ਅਰੁਨੇਸ਼ ਕੁਮਾਰ]
ਚਾਹੁੰਦਾ ਹਾਂ ਕਿ ਉਥੇ ਸਬ-ਡਿਵੀਜ਼ਨ ਚੱਲ ਰਹੀ ਹੈ ਲੇਕਿਨ ਨਾ ਅਫਸਰਾਂ ਦੀ ਰਿਹਾਇਸ਼ ਬਣੀ ਹੈ ਔਰ ਨਾ ਹੀ ਹੋਰ ਬਿਲਡਿੰਗ ਬਣੀ ਹੈ। ਇਸੇ ਤਰ੍ਹਾਂ ਲਿੰਕ ਰੋਡ ਬਣਨ ਵਾਲੀ ਹੈ। ਆਈ. ਟੀ. ਆਈ. ਦੀ ਬਿਲਡਿੰਗ ਬਣ ਕੇ ਤਿਆਰ ਹੋ ਚੁੱਕੀ ਹੈ ਲੇਕਿਨ ਅਫਸੋਸ ਹੈ ਕਿ ਦੋ ਸਾਲ ਬਿਲਡਿੰਗ ਬਣੀ ਨੂੰ ਹੋ ਗਏ ਹਨ ਪਰ ਉਸ ਬਿਲਡਿੰਗ ਵਿਚ ਹਾਲੇ ਤੱਕ ਕਲਾਸਾਂ ਸ਼ੁਰੂ ਨਹੀਂ ਹੋ ਸਕੀਆਂ।

ਸਾਰਿਆਂ ਨਾਲੋਂ ਵੱਡੀ ਗੱਲ ਜਿਹੜੀ ਹੈ, ਉਹ ਹੈ ਕਿ ਜਲੰਧਰ-ਪਠਾਨਕੋਟ ਸੜਕ ਫੋਰ-ਲੇਨ ਹੋਣੀ ਚਾਹੀਦੀ ਹੈ। ਇਸ ਵੇਲੇ ਪੰਜਾਬ ਵਿੱਚ ਸੱਭ ਤੋਂ ਜ਼ਿਆਦਾ ਟਰੈਫਿਕ ਜਲੰਧਰ-ਪਠਾਨਕੋਟ ਸੜਕ ਤੇ ਚਲਦੀ ਹੈ। ਸਾਡੇ ਇਲਾਕੇ ਵਿੱਚ ਸੜਕਾਂ ਦੇ 6-6 ਇੰਚ ਬਰਮ ਵੀ ਕੱਚੇ ਹਨ, ਉਹ ਬਰਮ ਪੱਕੇ ਹੋਣੇ ਚਾਹੀਦੇ ਹਨ ਕਿਉਂਕਿ ਇਕ ਟਰੱਕ ਜਦੋਂ ਨੀਚੇ ਚਲਿਆ ਜਾਵੇ ਤਾਂ ਉਪਰ ਸੜਕ ਤੇ ਚੜ੍ਹ ਨਹੀਂ ਸਕਦਾ। ਸਕੂਟਰ ਨੀਚੇ ਚਲਾ ਜਾਵੇ ਤਾਂ ਚੜ੍ਹ ਨਹੀਂ ਸਕਦਾ। ਪੰਜਾਬ ਦੇ ਇਕ ਅਖਬਾਰ ਵਿੱਚ ਆਰਟੀਕਲ ਲਿਖਿਆ ਸੀ ਕਿ ਇਹ ਸੜਕ ਮੌਤ ਦਾ ਕੂੰਆਂ ਹੈ। ਜੇਕਰ ਪੰਜਾਬ ਸਰਕਾਰ ਇਸ ਨੂੰ ਫੋਰ-ਲੇਨ ਨਹੀਂ ਕਰ ਸਕਦੀ ਤਾਂ ਦਿੱਲੀ ਦੀ ਸਰਕਾਰ ਕੋਲ ਜ਼ੋਰ ਪਾਉਣਾ ਚਾਹੀਦਾ ਹੈ ਕਿ ਜਲੰਧਰ-ਪਠਾਨਕੋਟ ਰੋਡ ਨੂੰ ਫੋਰ-ਲੇਨ ਕਰਨਾ ਚਾਹੀਦਾ ਹੈ।

ਇਕ ਗੱਲ ਹੋਰ ਕਰਨੀ ਹੈ ਕਿ ਪਿੱਛੇ ਜਿਹੇ ਪ੍ਰਾਈਵੇਟ ਟੀਚਰਾਂ ਨੇ ਧਰਨੇ ਮਾਰੇ ਕਿ ਫੋਰਥ ਪੇ-ਕਮਿਸ਼ਨ ਦੀਆਂ ਸਿਫਾਰਸ਼ਾਂ ਨੂੰ ਲਾਗੂ ਕਰਨਾ ਚਾਹੀਦਾ ਹੈ। ਉਹ ਦੋ ਸਾਲ ਪਹਿਲਾਂ ਵੀ ਰੌਲਾ ਪਾਉਂਦੇ ਰਹੇ ਲੇਕਿਨ ਉਨ੍ਹਾਂ ਦੀਆਂ ਮੰਗਾਂ ਪੂਰੀਆਂ ਨਹੀਂ ਹੋਈਆਂ। ਹੁਣ ਉਨ੍ਹਾਂ ਦੀ ਆਪਣੀ ਸਰਕਾਰ ਹੈ। ਮੈਂ ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਾਂਗਾ ਕਿ ਉਨ੍ਹਾਂ ਦੀਆਂ ਫੋਰਥ ਪੇ-ਕਮਿਸ਼ਨ ਦੀਆਂ ਮਗਾਂ ਜਲਦੀ ਤੋਂ ਜਲਦੀ ਮਨਣੀਆਂ ਚਾਹੀਦੀਆਂ ਹਨ।

ਇੱਕ ਗੱਲ ਹੋਰ ਕਹਿ ਕੇ ਮੈਂ ਤੁਹਾਡੇ ਕੋਲੋਂ ਮੁਆਫੀ ਲਵਾਂਗਾ। ਇਥੇ ਬੜਾ ਰੌਲਾ ਪਾਇਆ ਗਿਆ ਕਿ ਸਾਡੀ ਸਰਕਾਰ ਨੇ ਐਟਮ ਬੰਬ ਬਣਾਇਆ ਹੈ। 1974 ਵਿੱਚ ਜਦੋਂ ਪਹਿਲੀ ਵਾਰ ਐਟਮ ਬੰਬ ਬਣਾਇਆ ਸੀ ਤਾਂ ਅਸੀਂ ਪ੍ਰੋਟੈਸਟ ਕਰ ਸਕਦੇ ਸੀ ਲੇਕਿਨ ਅਸੀਂ ਨਹੀਂ ਕੀਤਾ। ਡਿਪਟੀ ਸਪੀਕਰ ਸਾਹਿਬ, ਬੇਨਤੀ ਇਹ ਹੈ ਕਿ ਅਸੀਂ ਐਟਮ ਬੰਬ ਬਣਾਇਆ ਸੀ ਲੇਕਿਨ ਚਲਾਇਆ ਨਹੀਂ ਸੀ। ਕੋਈ ਬਲਾਸਟ ਨਹੀਂ ਹੋਇਆ ਸੀ, ਐਕਸਪੈਰੀਮੈਂਟ ਨਹੀਂ ਕੀਤਾ। ਉਸ ਦਾ ਕਾਰਨ ਇਹ ਹੈ ਕਿ ਇਸ ਦੇ ਵਾਸਤੇ ਪੁਲੀਟੀਕਲ ਵਿੱਲ ਚਾਹੀਦੀ ਹੈ। ਹਿੰਦੁਸਤਾਨ ਦੀ ਕਿਸੇ ਵੀ ਪਾਰਟੀ ਕੋਲ ਇਹ ਵਿੱਲ ਨਹੀਂ ਹੈ। ਜੇ ਪੁਲੀਟੀਕਲ ਵਿੱਲ ਹੈ ਤਾਂ ਇਹ ਸਿਰਫ ਪੰਜਾਬ ਦੇ ਵਿੱਚ ਅਕਾਲੀ-ਬੀ.ਜੇ.ਪੀ. ਅਤੇ ਕੇਂਦਰ ਦੀ ਬੀ.ਜੇ.ਪੀ. ਕੋਲ ਹੈ। ਹੁਣ ਜਦੋਂ ਬਲਾਸਟ ਕੀਤਾ ਸੀ, ਮੈਂ ਉਸ ਵੇਲੇ ਅਮਰੀਕਾ ਵਿੱਚ ਗਿਆ ਹੋਇਆ ਸੀ। ਮੈਂ ਉਦੋਂ ਬੜਾ ਖੁਸ਼ ਹੋਇਆ। ਜਿੰਨੇ ਅਮਰੀਕਨ ਲੋਕ ਹਨ, ਅਮਰੀਕਨ ਸਿਟੀਜ਼ਨ ਹਨ, ਉਹ ਇਸ ਬਲਾਸਟ ਤੇ ਬੜੇ ਖੁਸ਼ ਸੀ। ਉਸ ਵੇਲੇ ਕਾਂਗਰਸ ਦੇ ਸਪੀਕਰ ਨੇ ਕਿਹਾ ਸੀ ਕਿ ਅਮਰੀਕਾ

ਜਿਹੜਾ ਹੈ, ਉਹ ਦੂਹਰੇ ਮਾਪਦੰਡਾਂ ਤੇ ਚੱਲ ਰਿਹਾ ਹੈ। ਉਸ ਦੇ ਹਿੰਦੁਸਤਾਨ ਵਾਸਤੇ ਹੋਰ ਮਾਪਦੰਡ ਹਨ ਔਰ ਪਾਕਿਸਤਾਨ ਤੇ ਚੀਨ ਵਾਸਤੇ ਹੋਰ ਹਨ। ਜੋ ਅਮਰੀਕਾ ਵੱਲੋਂ ਸੈਂਕਸ਼ਨਜ਼ ਇੰਪੋਜ਼ ਕੀਤੀਆਂ ਗਈਆਂ ਹਨ, ਉਨ੍ਹਾਂ ਨਾਲ ਕੋਈ ਫਰਕ ਨਹੀਂ ਪੈਂਦਾ। ਹਿੰਦੁਸਤਾਨ ਬਹੁਤ ਵੱਡਾ ਕੰਟਰੀ ਹੈ, ਇਹ ਸੱਭ ਕੁਝ ਜ਼ਰ ਸਕਦਾ ਹੈ।

ਮੈਂ ਇੱਕ ਗੱਲ ਹੋਰ ਕਹਿੰਦਾ ਹਾਂ ਕਿ ਜਦੋਂ ਦੀ ਅਕਾਲੀ-ਬੀ.ਜੇ.ਪੀ. ਸਰਕਾਰ ਬਣੀ ਹੈ ਤਾਂ ਲੋਕਾਂ ਨੇ ਪੰਜਾਬ ਵਿੱਚ ਰਾਹਤ ਮਹਿਸੂਸ ਕੀਤੀ ਹੈ ਕਿਉਂਕਿ ਅਕਾਲੀ-ਬੀ.ਜੇ.ਪੀ. ਸਰਕਾਰ ਲੋਕਾਂ ਦੇ ਹਿੱਤਾਂ ਦੀ ਰਾਖੀ ਕਰਦੀ ਹੈ। ਅਕਾਲੀ-ਬੀ.ਜੇ.ਪੀ. ਦੀ ਸਰਕਾਰ ਨੇ ਇੱਕ ਨਵਾਂ ਇਤਿਹਾਸ ਬਣਾਇਆ ਹੈ। ਇੱਕ ਨਵਾਂ ਇਤਿਹਾਸ ਰਚਿਆ ਹੈ। ਲੋਕਾਂ ਨੇ ਰਾਹਤ ਮਹਿਸੂਸ ਕੀਤੀ ਹੈ। ਇਸ ਦੇ ਬਾਰੇ ਮੈਂ ਇੱਕ ਗੱਲ ਕਹਿੰਦਾ ਹਾਂ :

ਅਬ ਨਈ ਤਾਰੀਖ ਹੋਗੀ, ਔਰ ਨਯਾ ਹੋਗਾ ਨਿਜ਼ਾਮ।
ਹਮਜ਼ਦਾ ਕੋ ਜੀਨੇ ਕੀ ਆਦਤ ਸਿਖਾ ਦੀ ਜਾਏਗੀ,
ਇਸ ਜਹਾਂ ਸੇ ਬਸਤੀਏ ਗੁਰਬਤ ਮਿਟਾ ਦੀ ਜਾਏਗੀ।
(ਥੰਪਿੰਗ)

ਜੈ-ਹਿੰਦ, ਧੰਨਵਾਦ ਜੀ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ** (ਖਡੂਰ ਸਾਹਿਬ, ਐਮ.ਜੀ.) : ਸਤਿਕਾਰਯੋਗ ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਧੰਨਵਾਦੀ ਹਾਂ ਕਿ ਇਸ ਮਹਾਨ ਸਦਨ ਦੇ ਵਿੱਚ ਤੁਸੀਂ ਮੈਨੂੰ ਬੋਲਣ ਦਾ ਸਮਾਂ ਦਿੱਤਾ ਹੈ। ਪਿਛਲੇ ਦੱਸ ਸਾਲ ਤੋਂ, 1992 ਤੋਂ ਲੈ ਕੇ ਬਹੁਤ ਹੀ ਤਸ਼ੱਦਦ ਚਲਦਾ ਰਿਹਾ, ਪੁਲਿਸ ਤਸ਼ੱਦਦ ਹੁੰਦਾ ਰਿਹਾ ਔਰ ਜੰਗਲ ਦਾ ਰਾਜ ਬਣਿਆ ਰਿਹਾ। ਲੋਕਾਂ ਨੇ ਬੜੀਆਂ ਆਸਾਂ ਦੇ ਨਾਲ ਸਰਦਾਰ ਪ੍ਰਕਾਸ਼ ਸਿੰਘ ਬਾਦਲ, ਪ੍ਰਧਾਨ ਸ਼੍ਰੋਮਣੀ ਅਕਾਲੀ ਦੱਲ ਨੂੰ ਪੰਜਾਬ ਦੀ ਵਾਗਡੋਰ ਦਿੱਤੀ, ਉਨ੍ਹਾਂ ਤੇ ਲੋਕਾਂ ਨੂੰ ਬੜਾ ਵਿਸ਼ਵਾਸ ਸੀ। 1977 ਦੇ ਵਿੱਚ ਜਦੋਂ ਸਰਕਾਰ ਬਣੀ ਤਾਂ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਨੇ ਸਹੀ ਮਾਅਨਿਆਂ ਵਿੱਚ ਪੰਜਾਬ ਦੀ ਨੁਮਾਇੰਦਗੀ ਕੀਤੀ। ਭਾਵੇਂ ਮੌਕੇ ਦੀ ਸਰਕਾਰ ਨੇ, ਸੈਂਟਰ ਦੀ ਸਰਕਾਰ ਨੇ, ਇਸ ਦੀ ਸਰਕਾਰ ਨੂੰ ਚੱਲਣ ਨਾ ਦਿੱਤਾ। ਕਾਰਨ ਇਹ ਸੀ ਕਿ ਇਹ ਸਮੁੱਚੇ ਵਰਗ ਨੂੰ ਆਪਣੇ ਨਾਲ ਲੈ ਕੇ ਚਲ ਰਹੇ ਸਨ। ਜਿਸ ਤਰ੍ਹਾਂ ਸੂਰਜ ਚੜ੍ਹਦਾ ਹੈ ਔਰ ਜਦੋਂ ਸੂਰਜ ਦੀਆਂ ਕਿਰਨਾਂ ਪੈਂਦੀਆਂ ਹਨ ਤਾਂ ਉਹ ਇਹ ਨਹੀਂ ਵੇਖਦੀਆਂ ਕਿ ਕੌਣ ਅਮੀਰ ਹੈ, ਕੌਣ ਗਰੀਬ ਹੈ. ਉਹ ਸਾਰਿਆਂ ਦੇ ਲਈ ਬਰਾਬਰ ਹੀ ਹੁੰਦੀਆਂ ਹਨ। ਸੋ, ਇਹ ਪ੍ਰਣ ਸੀ ਬਾਦਲ ਸਾਹਿਬ ਦਾ ਕਿ ਸਾਰਿਆਂ ਦੇ ਵਿਚ ਬਰਾਬਰਤਾ ਲਿਆਂਦੀ ਜਾਵੇ। ਜਦੋਂ 1969 ਦੇ ਵਿਚ ਸਰਦਾਰ ਪ੍ਰਕਾਸ਼ ਸਿੰਘ ਬਾਦਲ ਮੁੱਖ ਮੰਤਰੀ ਸਨ ਤਾਂ ਉਦੋਂ ਇਨ੍ਹਾਂ ਨੇ ਸਾਰੇ ਲੋਕਾਂ ਨੂੰ ਬਰਾਬਰਤਾ ਤੇ ਲਿਆਉਣ ਦੀ ਕੋਸ਼ਿਸ਼ ਕੀਤੀ। ਸਾਰੇ ਪਿੰਡਾਂ ਨੂੰ ਸ਼ਹਿਰਾਂ ਵਾਲੀਆਂ ਸਹੂਲਤਾਂ ਦੇਣ ਦੀ ਗੱਲ ਕੀਤੀ। ਅੱਜ ਹਿੰਦੁਸਤਾਨ ਦੀ ਕੁੱਲ ਆਬਾਦੀ ਵਿਚੋਂ 80% ਆਬਾਦੀ ਪਿੰਡਾਂ ਦੇ ਵਿਚ ਰਹਿੰਦੀ ਹੈ। ਇਹ ਸੋਚਦੇ

[ਸਰਦਾਰ ਰਣਜੀਤ ਸਿੰਘ ਛੱਜਲਵੱਡੀ]

ਸਨ ਕਿ ਪਿੰਡਾਂ ਦੇ ਵਿਚ ਸਾਰੀਆਂ ਸਹੂਲਤਾਂ ਦੇ ਕੇ ਪਿੰਡਾਂ ਦੀ ਨੁਹਾਰ ਨੂੰ ਬਦਲਣਾ ਹੈ। ਉਦੋਂ ਇਨ੍ਹਾਂ ਨੇ ਸੜਕਾਂ ਦਾ ਜਾਲ ਵਿਛਾਉਣ ਦੀ ਕੋਸ਼ਿਸ਼ ਕੀਤੀ। ਔਰ ਨਾਲ ਨਾਲ ਇੱਕ ਮਾਡਲ ਗ੍ਰਾਮ ਸਕੀਮ ਸ਼ੁਰੂ ਕੀਤੀ ਤਾਂ ਜੋ ਪਿੰਡਾਂ ਤੇ ਸ਼ਹਿਰਾਂ ਦੇ ਵਿਚ ਬਰਾਬਰਤਾ ਲਿਆਂਦੀ ਜਾ ਸਕੇ। ਇਹ ਸਕੀਮ ਸਰਦਾਰ ਬਾਦਲ ਸਾਹਿਬ ਦੇ ਦਿਮਾਗ ਦੀ ਕਾਢ ਸੀ। ਇਸ ਦੇ ਤਹਿਤ ਪਹਿਲਾਂ 5-5 ਪਿੰਡਾਂ ਨੂੰ ਸ਼ਾਮਲ ਕੀਤਾ ਗਿਆ ਅਤੇ ਫਿਰ ਅਗਲੀ ਵਾਰੀ 10-10 ਪਿੰਡਾਂ ਨੂੰ ਸ਼ਾਮਲ ਕੀਤਾ ਗਿਆ ਤੇ ਫਿਰ ਪਿੰਡਾਂ ਦੀ ਨੁਹਾਰ ਬਦਲਣ ਲੱਗੇ। ਲੋਕੀਂ ਸੋਚਣ ਲੱਗੇ ਕਿ ਸਾਨੂੰ ਤਾਂ ਸ਼ਹਿਰਾਂ ਵਾਲੀਆਂ ਸਹੂਲਤਾਂ ਪਿੰਡਾਂ ਵਿਚ ਹੀ ਮਿਲਣ ਲੱਗ ਪਈਆਂ ਹਨ। ਇਥੇ ਹੀ ਬੱਸ ਨਹੀਂ ਜਿਥੇ ਪੰਜਾਬ ਦੇ ਸਾਰੇ ਪਿੰਡਾਂ ਵਿਚ ਡਿਵੈਲਪਮੈਂਟ ਦੇ ਕੰਮ ਸ਼ੁਰੂ ਕੀਤੇ ਉਥੇ ਜਿਹੜੀਆਂ ਸਾਡੀਆਂ ਪੱਛੜੀਆਂ ਸ਼੍ਰੇਣੀਆਂ ਦੇ ਲੋਕ ਹਨ ਔਰ ਦਲਿਤ ਵੀਰ ਹਨ ਉਨ੍ਹਾਂ ਦੇ ਲਈ ਧਰਮਸ਼ਾਲਾ ਬਣਾ ਕੇ ਦੇਣ ਦੀ ਸਕੀਮ ਸ਼ੁਰੂ ਕੀਤੀ। ਜਿਨ੍ਹਾਂ ਗਰੀਬ ਲੋਕਾਂ ਦੇ ਕੋਲ ਬੈਠਣ ਲਈ ਜਗ੍ਹਾ ਨਹੀਂ ਸੀ ਉਨ੍ਹਾਂ ਨੂੰ ਜਗ੍ਹਾ ਦਿੱਤੀ ਗਈ। ਪਰ ਜਦੋਂ ਇਲੈਕਸ਼ਨ ਹੁੰਦੇ ਸਨ ਤਾਂ ਸਾਡੇ ਇਹ ਸਾਹਮਣੇ ਵਾਲੇ ਭਰਾ ਪਛੜੇ ਵਰਗ ਦੇ ਲੋਕਾਂ ਦੇ ਮੁਹੱਲਿਆਂ ਵਿੱਚ ਜਾ ਕੇ ਉਨ੍ਹਾਂ ਨੂੰ ਇਕੱਠੇ ਕਰਕੇ ਉਨ੍ਹਾਂ ਨੂੰ ਕਹਿੰਦੇ ਕਿ ਆਹ ਤੁਹਾਡੇ ਲਈ ਗੁਰਦੁਆਰਾ ਬਣਵਾ ਦਿੰਦੇ ਹਾਂ। ਤੁਹਾਡੇ ਲਈ ਮੰਦਿਰ ਬਣਵਾ ਦਿੰਦੇ ਹਾਂ ਔਰ ਉਨ੍ਹਾਂ ਨੂੰ 100-100, 200-200/- ਰੁਪਿਆ ਦੇ ਦਿੰਦੇ ਸੀ ਜਿਸ ਦੇ ਵਿਚੋਂ ਕੁਝ ਏਜੰਟ ਖਾ ਜਾਂਦੇ ਸੀ, ਬਾਅਦ ਦੇ ਵਿੱਚ ਉਹ ਮਖੌਲ ਕਰਨ ਲੱਗ ਪੈਂਦੇ ਸੀ ਕਿ ਪੱਛੜੀ ਜਾਤੀ ਦਾ ਕੀ ਹੈ ਇਨ੍ਹਾਂ ਨੂੰ ਤਾਂ 5-5 ਰੁਪਏ, 25-25 ਪੈਸੇ ਦੇ ਕੇ, ਇਨ੍ਹਾਂ ਦੀਆਂ ਵੋਟਾਂ ਲਈਆਂ ਜਾ ਸਕਦੀਆਂ ਹਨ। ਫਿਰ ਪ੍ਰਕਾਸ਼ ਸਿੰਘ ਜੀ ਬਾਦਲ ਨੇ ਸਰਕਾਰੀ ਖਜ਼ਾਨੇ ਵਿਚੋਂ ਧਰਮਸ਼ਾਲਾ ਦੇ ਲਈ ਸਾਢੇ ਸੱਤ ਹਜ਼ਾਰ ਰੁਪਏ ਦੇਣ ਦੀ ਸਕੀਮ ਸ਼ੁਰੂ ਕੀਤੀ ਤਾਂ ਕਿ ਇਹ ਲੋਕ, ਇਨ੍ਹਾਂ ਗਰੀਬ ਲੋਕਾਂ ਨੂੰ ਕੁਰੱਪਟ ਨਾ ਕਰ ਸਕਣ ਉਨ੍ਹਾਂ ਨਾਲ ਮਖੌਲ ਨਾ ਕਰ ਸਕਣ ਔਰ ਜੋ ਬਣਦਾ ਹੱਕ ਹੈ ਉਨ੍ਹਾਂ ਨੂੰ ਉਹ ਪੂਰੀ ਦਿੱਤੀ ਜਾਵੇ। ਇਸ ਲਈ ਇਹ ਹਿੰਦੁਸਤਾਨ ਦੀ ਪਹਿਲੀ ਸਰਕਾਰ ਸੀ ਜਿਸ ਨੇ 1969-70 ਦੇ ਵਿੱਚ ਧਰਮਸ਼ਾਲਾ ਦੀ ਸਕੀਮ ਸ਼ੁਰੂ ਕੀਤੀ ਫਿਰ ਇਨ੍ਹਾਂ ਨੇ ਪੱਛੜੇ ਵਰਗ ਦੇ ਲੋਕਾਂ ਦਾ ਵਜ਼ੀਫਾ 6/- ਰੁਪਏ ਤੋਂ ਵਧਾ ਕੇ 20/- ਰੁਪਏ ਕੀਤਾ, ਇਹ ਵੀ ਬਾਦਲ ਸਾਹਿਬ ਦੀ ਹੀ ਸਰਕਾਰ ਸੀ। ਇਨ੍ਹਾਂ ਨੇ ਸਾਰੇ ਅਧਿਕਾਰੀਆਂ ਨੂੰ ਇਹ ਹਦਾਇਤਾਂ ਜਾਰੀ ਕਰ ਦਿੱਤੀਆਂ ਕਿ ਕਿਸੇ ਵੀ ਵਰਗ ਦੇ ਨਾਲ ਕੋਈ ਵਿਤਕਰਾ ਨਾ ਕੀਤਾ ਜਾਵੇ, ਬਰਾਬਰਤਾ ਲਿਆਉਣ ਦੀ ਕੋਸ਼ਿਸ਼ ਕੀਤੀ ਜਾਵੇ। ਪਰ ਇਹ ਸੱਭ ਕੁਝ ਕੇਂਦਰ ਦੀ ਸਰਕਾਰ ਨੂੰ ਭਾਇਆ ਨਹੀਂ ਤੇ ਉਨ੍ਹਾਂ ਦੇਖਿਆ ਕਿ ਬਾਦਲ ਦੀ ਸਰਕਾਰ ਇੱਕ ਸਾਲ ਦੇ ਲੱਗ-ਭੱਗ ਚਲ ਗਈ ਹੈ ਔਰ ਜਿਹੜੇ ਹੋਰ ਦਿਹਾੜੀ ਵਰਗ ਦੇ ਲੋਕ ਹਨ ਜੇ ਉਹ ਅਕਾਲੀ ਦਲ ਨਾਲ ਰਲ ਗਏ ਤਾਂ ਬੜਾ ਗਲਤ ਹਸ਼ਰ ਹੋ ਸਕਦਾ ਹੈ। ਫਿਰ ਸੈਂਟਰ ਦੀ ਸਰਕਾਰ ਨੇ ਬਾਦਲ ਸਾਹਿਬ ਦੀ ਸਰਕਾਰ ਨੂੰ ਤੋੜ ਦਿੱਤਾ ਫਿਰ ਦੋਬਾਰਾ ਬਾਦਲ ਸਾਹਿਬ ਦੀ ਸਰਕਾਰ 1977 ਦੇ ਵਿੱਚ ਆਈ ਤਾਂ ਇਨ੍ਹਾਂ ਨੇ ਥੀਨ ਡੈਮ ਦੀ ਆਵਾਜ਼ ਉਠਾਈ ਕਿ ਜਦੋਂ ਹਿੰਦੁਸਤਾਨ ਤੇ ਪਾਕਿਸਤਾਨ ਅਲਹਿਦਾ ਹੋਏ ਸਨ ਤਾਂ ਇਹ ਫੈਸਲਾ ਹੋਇਆ ਸੀ ਕਿ ਰਾਵੀ ਦਾ ਪਾਣੀ 20 ਸਾਲ ਤੋਂ ਬਾਅਦ ਇੱਕ ਬੰਨ੍ਹ ਬਣਾ ਕੇ ਰੋਕਿਆ ਜਾਵੇਗਾ ਔਰ ਉਸ ਤੋਂ ਬਾਅਦ ਇਹ ਸਾਰੇ ਦਾ ਸਾਰਾ ਪਾਣੀ ਪੰਜਾਬ ਦੇ ਲੋਕਾਂ ਦੇ ਵਾਸਤੇ

ਪੰਜਾਬ ਦੀ ਖੁਸ਼ਹਾਲੀ ਦੇ ਵਾਸਤੇ ਵਰਤਿਆ ਜਾਵੇਗਾ । ਫਿਰ ਬਾਦਲ ਸਾਹਿਬ ਨੇ ਸੈਂਟਰਲ ਸਰਕਾਰ ਨੂੰ ਕਿਹਾ ਕਿ ਸਮਾਂ ਆ ਗਿਆ ਹੈ, ਇਕ ਸਾਲ ਰਹਿ ਗਿਆ ਹੈ ਪਰ ਥੀਨ ਡੈਮ ਤੇ ਕੁਝ ਨਹੀਂ ਕੀਤਾ ਗਿਆ । ਇਸ ਨੂੰ ਬਣਾਉਣ ਤੇ ਪੰਜ ਛੇ ਸਾਲ ਲੱਗਣੇ ਹਨ, ਪਰ ਅਜੇ ਤੱਕ ਕੋਈ ਸਕੀਮ ਨਹੀਂ ਬਣਾਈ ਗਈ । ਕਿਉਂਕਿ ਇਸ ਹੈਡ ਵਰਕਸ ਦਾ ਪ੍ਰਬੰਧ ਸੈਂਟਰਲ ਗੌਰਮਿੰਟ ਨੇ ਕਰਨਾ ਹੁੰਦਾ ਹੈ, ਪਰ ਬਾਦਲ ਸਾਹਿਬ ਇੱਕ ਸਾਲ, ਛੇ ਮਹੀਨੇ ਦਿੱਲੀ ਦੇ ਚੱਕਰ ਕੱਟਦੇ ਰਹੇ । ਉਨ੍ਹਾਂ ਨੇ ਕਿਹਾ ਕਿ ਪੰਜਾਬ ਵਾਸਤੇ, ਪੰਜਾਬੀਆਂ ਦੇ ਭਲੇ ਵਾਸਤੇ ਇਹ ਬਨਣਾ ਚਾਹੀਦਾ ਹੈ । ਪਰ ਸੈਂਟਰ ਨੇ ਜਵਾਬ ਦ ਦਿੱਤਾ ਕਿ ਸਾਡੇ ਕੋਲ ਪੈਸਾ ਨਹੀਂ ਬਾਦਲ ਸਾਹਿਬ ਨੇ ਕਿਹਾ ਅਸੀਂ ਪੰਜਾਬੀਆਂ ਅੱਗੇ ਝੋਲੀ ਅੱਡ ਕੇ ਪੈਸੇ ਮੰਗ ਲਵਾਂਗੇ ਤੁਸੀਂ ਸਿਰਫ ਇਜਾਜ਼ਤ ਦੇ ਦਿਓ । ਅਸੀਂ ਪੰਜਾਬੀਆਂ ਦੀ ਲਹੂ ਪਸੀਨੇ ਦੀ ਕਮਾਈ ਨਾਲ ਬਾਕੀ ਖਰਚ ਘਟਾ ਕੇ, ਬਾਕੀ ਡਿਵੈਲਪਮੈਂਟ ਦੇ ਕੰਮ ਰੋਕ ਕੇ ਸਮੁੱਚੇ ਸੂਬੇ ਦੀ ਨੁਹਾਰ ਬਦਲਣੀ ਹੈ । ਜਿਹੜੀ ਬਿਜਲੀ ਪੰਜਾਬ ਲਈ, ਪੰਜਾਬ ਦੇ ਲੋਕਾਂ ਲਈ ਜ਼ਿੰਦਗੀ ਦਾ ਹਿੱਸਾ ਬਣ ਗਈ ਹੈ, ਜਿਸ ਬਿਜਲੀ ਤੋਂ ਬਿਨਾਂ ਹਸਪਤਾਲ ਵਿੱਚ ਆਪਰੇਸ਼ਨ ਨਹੀਂ ਹੋ ਸਕਦਾ, ਰੋਟੀ ਪਕਾਉਣੀ ਹੋਵੇ ਤਾਂ ਆਟਾ ਚੱਕੀ ਤੋਂ ਬਿਨਾਂ ਨਹੀਂ ਪਿਸ ਸਕਦਾ, ਫਸਲਾਂ ਨਹੀਂ ਹੋ ਸਕਦੀਆਂ । ਇਹ ਸਭ ਪੂਰਾ ਕਰਨ ਲਈ ਕੰਮ ਸ਼ੁਰੂ ਕਰਨ ਦੀ ਸਾਨੂੰ ਇਜਾਜ਼ਤ ਦਿੱਤੀ ਜਾਵੇ ਭਾਵੇਂ ਕਿ ਪੈਸਾ ਥੋੜ੍ਹਾ ਸੀ । ਸੈਂਟਰ ਵਾਲਿਆਂ ਨੇ ਸੋਚਿਆ ਕਿ ਇਹ ਤਾਂ ਮਾਡਰਨ ਸਕੀਮਾਂ ਸ਼ੁਰੂ ਕਰਨਾ ਚਾਹੁੰਦੇ ਹਨ, ਪੰਜਾਬ ਦੀ ਨੁਹਾਰ ਬਦਲਣੀ ਚਾਹੁੰਦੇ ਹਨ ਤੇ ਉਨ੍ਹਾਂ ਨੇ ਮਨ੍ਹਾਂ ਕਰ ਦਿੱਤਾ । ਪਰ ਬਾਦਲ ਸਾਹਿਬ ਨੇ 2 ਕਰੋੜ ਦੇ ਲਗਭਗ ਜੋ ਪਿਨ ਸੁਟਾ ਦਿਤਾ । ਫੇਰ ਉਹ ਸਰਕਾਰ ਤੋੜ ਦਿਤੀ ਗਈ । ਉਹ ਸਮਾਨ ਕਾਂਗਰਸ ਸਰਕਾਰ ਚੁੱਕ ਕੇ ਲੈ ਗਈ ਤੇ ਕਿਸੇ ਨੇ ਕੋਈ ਗੌਰ ਨਹੀਂ ਕੀਤੀ । ਜਿਸ ਕੰਮ ਤੇ ਸੈਂਕੜੇ ਕਰੋੜ ਲਗਣੇ ਸੀ, ਅੱਜ ਉਹ ਕੰਮ ਹਜ਼ਾਰਾਂ ਕਰੋੜ ਰੁਪਏ ਨਾਲ ਕੰਪਲੀਟ ਨਹੀਂ ਹੋ ਰਿਹਾ ਹੈ । 1986 ਵਿੱਚ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਆਈ ਤੇ ਥੀਨ ਡੈਮ ਜੋ 1977 ਵਿੱਚ ਬਾਦਲ ਸਾਹਿਬ ਨੇ ਸ਼ੁਰੂ ਕਰਾਇਆ ਸੀ, 18 ਸਾਲ ਉਸ ਵੱਲ ਕਾਂਗਰਸ ਸਰਕਾਰ ਨੇ ਧਿਆਨ ਨਹੀਂ ਦਿੱਤਾ । ਪੰਜਾਬ ਵਾਸਤੇ, ਪੰਜਾਬੀਅਤ ਵਾਸਤੇ ਇਨ੍ਹਾਂ ਨੇ ਕੁਝ ਨਹੀਂ ਕੀਤਾ । ਅੱਜ ਸਾਰੀ ਦੁਨੀਆਂ ਜਾਣਦੀ ਹੈ ਕਿ ਹਾਈਡ੍ਰੋਲਿਕ ਬਿਜਲੀ ਘੱਟ ਮਹਿੰਗੀ ਪੈਂਦੀ ਹੈ ਪਰ ਇਨ੍ਹਾਂ ਨੇ ਪੰਜਾਬ ਵਿੱਚ ਥਰਮਲ ਪਲਾਂਟ ਧੜਾਧੜ ਲਗਾਉਣੇ ਸ਼ੁਰੂ ਕਰ ਦਿੱਤੇ ਕਿਉਂਕਿ ਹਾਈਡਰੋਲਿਕ ਪਲਾਂਟਾਂ ਵਿੱਚ ਇਨ੍ਹਾਂ ਨੂੰ ਕਮਿਸ਼ਨ ਘੱਟ ਮਿਲਦੀ ਸੀ । ਥਰਮਲ ਪਲਾਂਟ ਪਾਲਿਊਸ਼ਨ ਵੀ ਪੈਦਾ ਕਰਦਾ ਹੈ, ਔਰ ਉਸ ਤੋਂ ਬਿਜਲੀ ਵੀ ਮਹਿੰਗੀ ਮਿਲਦੀ ਹੈ । ਜਦ 1986 ਵਿੱਚ ਮੁੜ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਆਈ ਤਾਂ ਉਦੋਂ ਦੇ ਮੁੱਖ ਮੰਤਰੀ ਸਰਦਾਰ ਸੁਰਜੀਤ ਸਿੰਘ ਬਰਨਾਲਾ ਨੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਵਲੋਂ ਸ਼ੁਰੂ ਕੀਤੇ ਹੋਏ ਕੰਮ ਨੂੰ ਅੱਗੇ ਚਲਾਇਆ । ਉਸ ਤੋਂ ਬਾਅਦ ਗਵਰਨਰ ਰਾਜ ਆਇਆ ਤੇ ਫੇਰ ਇਸ ਕੰਮ ਵਿੱਚ ਢਿੱਲ-ਮੱਠ ਹੋ ਗਈ । ਅੱਜ ਅਸੀਂ ਧੰਨਵਾਦੀ ਹਾਂ ਬਾਦਲ ਸਾਹਿਬ ਦੇ ਤੇ ਪੂਰਾ ਪੰਜਾਬ ਇਨ੍ਹਾਂ ਦਾ ਰਿਣੀ ਹੈ ਕਿ ਬਹੁਤ ਸਾਰਾ ਪੈਸਾ ਲਾ ਕੇ ਇਸ ਕੰਮ ਵੱਲ ਪੂਰੀ ਤਵੱਜੋ ਦਿੱਤੀ ਗਈ ਹੈ ਕੈਪਟਨ ਕੰਵਲਜੀਤ ਸਿੰਘ ਫਾਈਨਾਂਸ ਮਨਿਸਟਰ ਸਾਹਿਬ ਦੇ ਧੰਨਵਾਦੀ ਹਾਂ ਜਿਨ੍ਹਾਂ ਨੇ ਆਪਣੀ ਸੂਝ ਬੂਝ ਦਾ ਸਬੂਤ ਦਿੱਤਾ

[ਸਰਦਾਰ ਰਣਜੀਤ ਸਿੰਘ ਛੱਜਲਵੱਡੀ]
ਹੈ ਅਤੇ ਬਜਟ ਵਿੱਚੋਂ ਵਨ ਥਰਡ ਹਿੱਸਾ ਐਨਰਜੀ ਵਾਸਤੇ ਰੱਖਿਆ ਹੈ । ਇਸ ਦੇ ਨਾਲ ਹੀ ਪੰਜਾਬ ਵਿੱਚ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਸ਼ਡਿਊਲਡ ਕਾਸਟ ਭਰਾਵਾਂ ਵਾਸਤੇ ਬਹੁਤ ਕੰਮ ਕੀਤਾ ਹੈ । ਦੂਸਰਾ ਮੁੱਖ ਕੰਮ ਟਰਾਂਸਪੋਰਟ ਹੈ । ਬਿਜਲੀ, ਟਰਾਂਸਪੋਰਟ ਅਤੇ ਕਮਿਊਨੀਕੇਸ਼ਨ ਬੰਦੇ ਦੇ ਜੀਵਨ ਦਾ ਅੰਗ ਹਨ । ਪਹਿਲਾਂ ਕੋਈ ਵੀ ਪੰਜਾਬ ਰੋਡਵੇਜ਼ ਦੀ ਬੱਸ ਵਿੱਚ ਚੜ੍ਹਨ ਨੂੰ ਤਿਆਰ ਨਹੀਂ ਸੀ ਹੁੰਦਾ ਕਿ ਪਤਾ ਨਹੀਂ ਇਹ ਸਮੇਂ ਸਿਰ ਪਹੁੰਚਾਏਗੀ ਵੀ ਜਾਂ ਨਹੀਂ । 1992 ਤੋਂ ਲੈ ਕੇ 1997 ਤੱਕ, ਮੈਂ ਸਾਰਿਆਂ ਬਾਰੇ ਤਾਂ ਨਹੀਂ ਕਹਿੰਦਾ, ਕਾਂਗਰਸ ਵਿੱਚ ਕੁਝ ਅਜਿਹੇ ਮੰਤਰੀ ਸਨ ਜਿਨ੍ਹਾਂ ਦਾ ਟਰਾਂਸਪੋਰਟ ਨਾਲ ਸਬੰਧ ਸੀ । ਉਹ ਇਸ ਟਰਾਂਸਪੋਰਟ ਨੂੰ ਪਿਛਾਂਹ ਵੱਲ ਲੈ ਗਏ । ਸਾਡੇ ਗੁਆਂਢੀ ਰਾਜ ਹਰਿਆਣਾ ਵਿੱਚ ਟਰਾਂਸਪੋਰਟ ਹਰ ਸਾਲ ਮੁਨਾਫ਼ਾ ਕਮਾਉਂਦੀ ਹੈ ਪਰ ਸਾਡੀ ਸਟੇਟ ਦੀ ਟਰਾਂਸਪੋਰਟ ਦੇ ਉਸ ਵੇਲੇ ਦੇ ਮੰਤਰੀ ਨੇ ਆਪਣੇ ਚਹੇਤਿਆਂ ਦੀ ਕਮੀਜ਼ਾਂ ਤੇ ਨੰਬਰ ਲਾ ਦਿੱਤੇ ਕਿ ਇਸ ਗੱਡੀ ਦੀ ਚੈਕਿੰਗ ਨਹੀਂ ਕਰਨੀ । ਆਪਣੇ ਬੰਦਿਆਂ ਨੂੰ ਖੁੱਲ੍ਹ ਦੇ ਦਿਤੀ ਕਿ ਜੋ ਮਰਜ਼ੀ ਕਰੀ ਜਾਓ ਅਤੇ ਸਟੇਟ ਦੀ ਟਰਾਂਸਪੋਰਟ ਦਾ ਭੱਠਾ ਬਿਠਾ ਦਿੱਤਾ । ਸਾਰੇ ਪੰਜਾਬ ਵਿਚੋਂ ਚੰਡੀਗੜ੍ਹ ਆਉਣ ਵਾਸਤੇ ਪ੍ਰਾਈਵੇਟ ਬੱਸਾਂ ਦੇ ਰੂਟ ਘੱਟ ਹਨ । ਮਨੋਪਲੀ ਪੰਜਾਬ ਸਰਕਾਰ ਦੀਆਂ ਬੱਸਾਂ ਦੀ ਹੈ ਤੇ ਲੋਕ ਮੁਸੀਬਤ ਵਿੱਚ ਫਸ ਗਏ ਸੀ ਕਿ ਕਿਸ ਤਰ੍ਹਾਂ ਨਿੱਤ ਦਿਨ ਦੇ ਕੰਮਾਂ ਵਾਸਤੇ ਰਾਜਧਾਨੀ ਪਹੁੰਚਾਂਗੇ, ਇਸ ਵਾਸਤੇ ਸ਼੍ਰੋਮਣੀ ਅਕਾਲੀ ਦਲ ਚਿੰਤਤ ਸੀ । ਇਸ ਵਾਸਤੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਟਰਾਂਸਪੋਰਟ ਚੰਗੀ ਮੁਹੱਈਆ ਕਰਾਉਣ ਵਾਸਤੇ ਬਹੁਤ ਵੱਡਾ ਫਲੀਟ ਲਿਆਂਦਾ । ਖਜ਼ਾਨਾ ਸਾਨੂੰ ਖਾਲੀ ਮਿਲਿਆ ਪਰ ਸਾਡੇ ਮੁੱਖ ਮੰਤਰੀ ਅਤੇ ਫਾਈਨੈਂਸ ਮਨਿਸਟਰ ਸਾਹਿਬ ਨੇ ਆਪਣੀ ਸੂਝ ਬੂਝ ਦੇ ਸਦਕਾ ਪੰਜਾਬ ਦੇ ਵਿਚ ਟਰਾਂਸਪੋਰਟ ਦੇ ਲਈ 240 ਨਵੀਆਂ ਬੱਸਾਂ ਦੇ ਫਲੀਟ ਦਾ ਪ੍ਰਬੰਧ ਕੀਤਾ ਤਾਂਕਿ ਲੋਕ ਇਨ੍ਹਾਂ ਪੰਜਾਬ ਦੀਆਂ ਬੱਸਾਂ ਵਿਚ ਆ ਜਾ ਸਕਣ ਅਤੇ ਉਨ੍ਹਾਂ ਨੂੰ ਤਸੱਲੀ ਹੋਵੇ ਕਿ ਅਸੀਂ ਟਾਈਮ ਸਿਰ ਘਰ ਪਹੁੰਚ ਸਕਦੇ ਹਾਂ । ਇਕ ਗੱਲ ਮੈਂ ਬਾਦਲ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਜਿਥੇ ਪੁਲਿਸ ਦੇ ਕਰਮਚਾਰੀਆਂ ਨੂੰ ਬੱਸਾਂ ਦੇ ਵਿਚ ਫਰੀ ਜਾਣ ਦੀ ਜਿਹੜੀ ਇਜਾਜ਼ਤ ਹੈ ਉਸ ਨੂੰ ਉਹ ਲੋਕ ਮਿਸਯੂਜ਼ ਕਰ ਰਹੇ ਹਨ ਅਤੇ ਰਾਤ ਨੂੰ ਥਾਣਿਆਂ ਦੇ ਵਿਚ ਕੋਈ ਪੁਲਿਸ ਅਫਸਰ ਨਹੀਂ ਹੁੰਦਾ ਬਲਕਿ ਐਸ. ਪੀ. ਓਜ਼. ਹੁੰਦੇ ਹਨ ਅਤੇ ਉਹ ਪੁਲਿਸ ਵਾਲੇ ਇਸ ਰਾਹਤ ਵਿਚ ਕੁਝ ਕੁਤਾਹੀਆਂ ਕਰ ਰਹੇ ਹਨ ਅਤੇ ਰਾਤ ਨੂੰ 200 ਕਿਲੋਮੀਟਰ ਦਾ ਸਫਰ ਕਰਦੇ ਹਨ ।

**Mr. Deputy Speaker** : Please wind up.

**ਸਰਦਾਰ ਰਣਜੀਤ ਸਿੰਘ ਛੱਜਲਵੱਡੀ** : ਡਿਪਟੀ ਸਪੀਕਰ ਸਾਹਿਬ, ਬੱਸ ਮੈਂ ਹੁਣ ਵਾਈਂਡ ਅੱਪ ਹੀ ਕਰਨ ਵਾਲਾ ਹਾਂ । ਮੈਂ ਪੁਲਿਸ ਕਰਮਚਾਰੀਆਂ ਦੇ ਖਿਲਾਫ ਨਹੀਂ ਹਾਂ ਜਿਹੜੇ ਪੰਜਾਬ ਦੀਆਂ ਬੱਸਾਂ ਵਿਚ ਫਰੀ ਸਫਰ ਕਰਦੇ ਹਨ ਪਰ ਜਿਹੜੀ ਉਹ ਆਪਣੀ ਡਿਊਟੀ ਦੇ ਵਿਚ ਕੁਤਾਹੀ ਕਰ ਰਹੇ ਹਨ ਉਸ ਨੂੰ ਰੋਕਣ ਲਈ ਸਰਕਾਰ ਬੇਸ਼ਕ ਉਨ੍ਹਾਂ ਨੂੰ 500/- ਰੁਪਏ 1000/- ਰੁਪਿਆ ਸਫਰ ਭੱਤਾ, ਮੈਡੀਕਲ ਭੱਤੇ ਦੇ ਨਾਲ ਲਗਾ ਦੇਵੇ ਤਾਂਕਿ ਉਹ ਆਪਣੀ ਡਿਊਟੀ ਟਾਈਮ ਸਿਰ ਕਰ ਸਕਣ । ਅੱਜ ਕੱਲ ਡਿਊਟੀ ਕਰਨ

ਵਾਸਤੇ ਕੋਈ ਤਿਆਰ ਨਹੀਂ ਹੈ । ਪਿਛੇ ਮੈਨੂੰ ਦਿੱਲੀ ਤੋਂ ਹਿਮਾਚਲ ਦੀ ਬੱਸ ਵਿਚ ਸਫਰ ਕਰਨ ਦਾ ਮੌਕਾ ਮਿਲਿਆ । ਹਿਮਾਚਲ ਦੀਆਂ ਬੱਸਾਂ ਵਿਚ ਸੀਟਾਂ ਦਾ ਪ੍ਰਬੰਧ ਬਹੁਤ ਅੱਛਾ ਸੀ । ਸਰਕਾਰ ਜਿਹੜਾ ਬੱਸਾਂ ਦਾ ਨਵਾਂ ਫਲੀਟ ਪਾ ਰਹੀ ਹੈ ਉਸ ਦੇ ਵਿਚ ਸੀਟਾਂ ਦਾ ਪ੍ਰਬੰਧ ਅੱਛਾ ਕਰੇ । ਇਹ ਜਿਹੜਾ ਬੱਸਾਂ ਦੇ ਵਿਚ ਕਿਰਾਇਆ ਵਿੱਤ ਮੰਤਰੀ ਸਾਹਿਬ ਨੇ ਵਧਾਇਆ ਹੈ ਉਸ ਨੂੰ ਮੈਂ ਜਾਇਜ਼ ਸਮਝਦਾ ਹਾਂ ਅਤੇ ਕਾਫੀ ਦੇਰ ਤੋਂ ਸਾਡੀ ਟਰਾਂਸਪੋਰਟ ਘਾਟੇ ਵਿਚ ਚਲ ਰਹੀ ਸੀ । ਇਹ ਵਾਧਾ 1994 ਵਿਚ ਪਿਛੇ ਹੋਇਆ ਸੀ ਉਸ ਤੋਂ ਬਾਅਦ ਮੋਟਰ ਸਪੇਅਰਪਾਰਟਸ, ਡੀਜ਼ਲ ਦੇ ਰੇਟਸ ਵਿਚ ਵਾਧਾ ਹੋਇਆ ਅਤੇ ਰੋਡਵੇਜ਼ ਦੇ ਮੁਲਾਜ਼ਮਾਂ ਨੂੰ ਰਿਵਾਈਜ਼ ਪੇ-ਸਕੇਲ ਦੇਣ ਕਰਕੇ ਕਾਫੀ ਖਰਚੇ ਦਾ ਬੋਝ ਪੈ ਗਿਆ ਸੀ, ਜਿਸ ਨੂੰ ਮੀਟ ਆਊਟ ਕਰਨ ਲਈ ਇਹ ਵਾਧਾ ਕੀਤਾ ਗਿਆ ਹੈ । ਹਾਲੇ ਵੀ ਬੱਸਾਂ ਦੇ ਵਿਚ ਕਿਰਾਇਆ ਦੂਜੀਆਂ ਸਟੇਟਾਂ ਦੇ ਮੁਕਾਬਲੇ ਪੰਜਾਬ ਵਿਚ ਘੱਟ ਹੈ । ਇਸ ਗੱਲ ਦਾ ਸਾਡੇ ਫਾਈਨੈਂਸ ਮਨਿਸਟਰ ਸਾਹਿਬ ਨੇ ਬੜੀ ਸੂਝ ਬੂਝ ਤੋਂ ਕੰਮ ਲਿਆ ਹੈ ।

ਹੁਣ ਮੈਂ ਪੰਜਾਬ ਦੇ ਵਿਚ ਵਿਕਾਸ ਦੇ ਕੰਮਾਂ ਵੱਲ ਧਿਆਨ ਦਿਵਾਉਣਾ ਚਾਹੁੰਦਾ ਹਾਂ । ਪੰਚਾਇਤਾਂ ਨੂੰ ਪਿਛਲੀ ਸਰਕਾਰ ਦੇ ਵੇਲੇ ਵੀ ਪੈਸਾ ਮਿਲਦਾ ਰਿਹਾ ਹੈ ਪਰ ਇਸ ਵਾਰ ਪੰਚਾਇਤਾਂ ਨੂੰ ਪੈਸੇ ਘੱਟ ਮਿਲੇ ਹਨ । ਜਿਹੜਾ ਕੰਮ ਪਿਛਲੀ ਸਰਕਾਰ ਨੇ ਸ਼ਲਾਘਾਯੋਗ ਕੀਤਾ ਹੈ ਉਸ ਦੀ ਸ਼ਲਾਘਾ ਕਰਨੀ ਚਾਹੀਦੀ ਹੈ । ਜਿਸ ਤਰ੍ਹਾਂ ਪਿੰਡਾਂ ਦੇ ਵਿਚ ਸਾਡੀ ਅਨੁਸੂਚਿਤ ਜਾਤੀਆਂ ਦੇ ਲੋਕਾਂ ਦੇ ਘਰ ਢਹਿੰਦੇ ਵੱਲ ਨੂੰ ਹੁੰਦੇ ਹਨ ਅਤੇ ਪਿੱਛੇ ਨੂੰ ਹੁੰਦੇ ਹਨ ਅਤੇ ਨੀਵਾਂ ਪਾਸੇ ਹੋਣ ਕਰਕੇ ਪਿੰਡ ਦਾ ਸਾਰਾ ਪਾਣੀ ਉਥੇ ਖੜਾ ਹੋ ਜਾਂਦਾ ਸੀ ਜਿਸ ਦੇ ਨਿਕਾਸ ਲਈ ਸਰਦਾਰ ਅਵਤਾਰ ਸਿੰਘ ਬਰਾੜ ਨੇ ਕੰਮ ਕੀਤਾ ਅਤੇ ਜਿਹੜਾ ਉਥੇ ਗੰਦਾ ਪਾਣੀ ਖੜ੍ਹਾ ਹੋ ਜਾਂਦਾ ਸੀ ਉਸ ਦੇ ਨਿਕਾਸ ਲਈ ਪ੍ਰਬੰਧ ਕੀਤੇ । ਜਿਸ ਤਰ੍ਹਾਂ ਮੀਰ ਮੰਨੂੰ ਨੇ ਸਾਡੇ ਲੋਕਾਂ ਨੂੰ ਹਮੇਸ਼ਾਂ ਪਿੱਛੇ ਰੱਖਿਆ ਸੀ ਉਸੇ ਤਰ੍ਹਾਂ ਸਰਕਾਰ ਨੇ ਸਾਨੂੰ ਮਕਾਨ ਵੀ ਪਿੰਡ ਦੇ ਨੀਵੇਂ ਪਾਸੇ ਦਿੱਤੇ ਹੋਏ ਸਨ ਅਤੇ ਉਥੇ ਪਿੰਡ ਦਾ ਗੰਦਾ ਪਾਣੀ ਆ ਕੇ ਖੜਾ ਹੋ ਜਾਂਦਾ ਸੀ । ਉਸ ਦੇ ਨਿਕਾਸ ਲਈ ਇਨ੍ਹਾਂ ਨੇ ਪ੍ਰਬੰਧ ਕੀਤੇ ਸਨ (ਵਿਰੋਧੀ ਧਿਰ ਵਲੋਂ ਤਾੜੀਆਂ) ਇਹ ਗਰੀਬ ਵਰਗ ਦੇ ਲੋਕਾਂ ਲਈ ਬੜਾ ਸ਼ਲਾਘਾਯੋਗ ਕਦਮ ਸੀ ਅਤੇ ਗੰਦੇ ਪਾਣੀ ਦੇ ਨਿਕਾਸ ਤੋਂ ਛੁਟਕਾਰਾ ਦਿਵਾਇਆ ਸੀ ਅਤੇ ਪਾਲਿਊਸ਼ਨ ਨੂੰ ਘਟਾਇਆ ਸੀ । ਜਿਹੜੀ ਫੋਕਲ ਪੁਆਇੰਟਸ ਦੀ ਸਕੀਮ, ਬਾਦਲ ਸਾਹਿਬ ਨੇ 1977 ਵਿਚ ਚਾਲੂ ਕੀਤੀ ਸੀ, ਉਸ ਨੂੰ ਲਾਗੂ ਕਰਕੇ ਸ਼ਹਿਰਾਂ ਅਤੇ ਪਿੰਡਾਂ ਦੇ ਅੰਤਰ ਨੂੰ ਘਟਾਉਣ ਦਾ ਯਤਨ ਕੀਤਾ ਗਿਆ ਸੀ ਪਰ ਕਾਂਗਰਸ ਪਾਰਟੀ ਦੀ ਸਰਕਾਰ ਨੇ ਇਨ੍ਹਾਂ ਫੋਕਲ ਪੁਆਇੰਟਸ ਦੀ ਸਕੀਮ ਨੂੰ ਬੰਦ ਕਰ ਦਿੱਤਾ ਜਿਸ ਕਰਕੇ ਫੋਕਲ ਪੁਆਇੰਟਸ ਉਤੇ ਜਿਹੜੀਆਂ ਇਟਾਂ ਲੱਗੀਆਂ ਹੋਈਆਂ ਸਨ, ਉਹ ਲੋਕ ਲਾਹ ਕੇ ਲੈ ਗਏ ਅਤੇ ਦਰਵਾਜ਼ੇ ਪੁੱਟ ਕੇ ਲੈ ਗਏ । ਜਿਸ ਦੇ ਨਾਲ ਸਟੇਟ ਵਲੋਂ ਖਰਚ ਕੀਤੇ ਹੋਏ ਫੰਡਜ਼ ਦਾ ਨੁਕਸਾਨ ਹੋਇਆ ਅਤੇ ਇਹ ਸਕੀਮ ਬੰਦ ਹੋ ਗਈ । ਇਸ ਨੂੰ ਹੁਣ ਫਿਰ ਅਕਾਲੀ-ਭਾਜਪਾ ਸਰਕਾਰ ਨੇ ਆ ਕੇ ਚਾਲੂ ਕੀਤਾ ਹੈ ਤਾਂਕਿ ਪਿੰਡਾਂ ਦੇ ਲੋਕਾਂ ਨੂੰ ਸ਼ਹਿਰਾਂ ਵਾਲੀਆਂ ਸਹੂਲਤਾਂ ਮਿਲ ਸਕਣ । ਇਕ ਬੇਨਤੀ ਮੈਂ ਮੁੱਖ ਮੰਤਰੀ ਸਾਹਿਬ ਨੂੰ ਕਰਨੀ ਚਾਹੁੰਦਾ ਹਾਂ ਕਿ ਸਾਡੇ ਤਰਨ ਤਾਰਨ

[ਸਰਦਾਰ ਰਣਜੀਤ ਸਿੰਘ ਛੱਜਲਵੱਡੀ]
ਤਹਿਸੀਲ ਦੇ ਵਿਚ ਚੱਕਬੰਦੀ ਕੀਤੀ ਗਈ ਸੀ ਅਤੇ ਉਥੇ ਫੋਕਲ ਪੁਆਇੰਟਸ ਬਣਾਏ ਗਏ ਸਨ ਪਰ ਸਾਡੇ ਮਜ਼ਹਬੀ ਸਿੱਖਾਂ ਦੇ ਕੋਲ ਅਤੇ ਦਲਿਤ ਵਰਗ ਦੇ ਲੋਕਾਂ ਕੋਲ ਜ਼ਮੀਨਾਂ ਨਹੀਂ ਹਨ । ਡਿਪਟੀ ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਫੋਕਲ ਪੁਆਇੰਟ ਤੇ ਜੋ ਤੁਸੀਂ ਪੈਸੇ ਖਰਚ ਕਰਨੇ ਹਨ, ਉਸ ਤੋਂ ਅੱਧੇ ਪੈਸੇ ਸਾਨੂੰ ਦੇ ਦਿਤੇ ਜਾਣ ਫਿਰ ਅਸੀਂ ਆਪਣੀ ਕੰਸਟੀ-ਚੂਐਂਸੀ ਵਿਚ ਸੜਕਾਂ ਬਣਾਵਾਂਗੇ, ਸਕੂਲ ਬਣਾਵਾਂਗੇ, ਡਿਸਪੈਂਸਰੀਆਂ ਬਣਾਵਾਂਗੇ, ਕਿਉਂਕਿ ਮਾਝੇ ਵਿਚ ਸਾਡੇ ਕੋਲ ਫੋਕਲ ਪੁਆਇੰਟ ਬਣਾਉਣ ਲਈ ਜ਼ਮੀਨ ਦੇਣ ਲਈ ਨਹੀਂ ਹੈ । ਉਥੋਂ ਦੇ ਲੋਕ ਇਕ-ਇਕ, ਦੋ-ਦੋ ਏਕੜ ਜ਼ਮੀਨ ਦੇ ਮਾਲਕ ਹਨ । ਇਸ ਲਈ ਫੋਕਲ ਪੁਆਇੰਟ ਬਣਾਉਣ ਲਈ ਉਨ੍ਹਾਂ ਦੀ ਕੋਈ ਜ਼ਮੀਨ ਐਕੁਆਇਰ ਨਹੀਂ ਕੀਤੀ ਜਾ ਸਕਦੀ । ਉਹ ਫੋਕਲ ਪੁਆਇੰਟ ਬਣਾਉਣ ਲਈ ਜ਼ਮੀਨ ਨਹੀਂ ਦੇ ਸਕਦੇ । ਸਾਨੂੰ ਬਰਾਬਰ ਲਿਆਉਣ ਵਾਸਤੇ ਸਰਕਾਰ ਵਲੋਂ ਪੈਸੇ ਮਿਲਣੇ ਚਾਹੀਦੇ ਹਨ । ਜੇਕਰ ਸਾਨੂੰ ਤੁਸੀਂ ਪੈਸੇ ਦੇ ਦਿਉ ਤਾਂ ਅਸੀਂ ਪਿੰਡਾਂ ਦਾ ਸੁਧਾਰ ਕਰ ਸਕਦੇ ਹਾਂ ਅਤੇ ਇਸ ਨਾਲ ਪਿੰਡਾਂ ਦੀ ਖੁਸ਼ਹਾਲੀ ਹੋਵੇਗੀ । ਇਹ ਬਹੁਤ ਹੀ ਚੰਗੀ ਗੱਲ ਹੋਵੇਗੀ ।

**ਸ੍ਰੀ ਡਿਪਟੀ ਸਪੀਕਰ** : ਛੱਜਲਵੱਡੀ ਜੀ, ਵਾਈਂਡ ਅੱਪ ਕਰੋ ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ** : ਡਿਪਟੀ ਸਪੀਕਰ ਸਾਹਿਬ, ਮੈਂ ਵਾਈਂਡ ਅੱਪ ਹੀ ਕਰਨ ਲੱਗਾ ਹਾਂ । ਆਦਰਸ਼ ਸਕੂਲ ਖੋਲ੍ਹਣਾ ਅੱਜ ਸਮੇਂ ਦੀ ਲੋੜ ਹੈ । ਮੈਂ ਬੇਨਤੀ ਕਰਾਂਗਾ ਕਿ ਪਿੰਡਾਂ ਵਿਚ ਪ੍ਰਾਇਮਰੀ ਮਾਡਲ ਸਕੂਲ ਖੋਲ੍ਹੇ ਜਾਣ ਤਾਂਕਿ ਬੱਚੇ ਚੰਗੀ ਵਿਦਿਆ ਹਾਸਲ ਕਰ ਸਕਣ । ਮੁਲਾਜ਼ਮਾਂ ਬਾਰੇ ਮੈਂ ਦੱਸਦਾ ਹਾਂ ਕਿ ਅੱਜ ਤੱਕ ਜਿਤਨੇ ਵੀ ਪੇ-ਕਮਿਸ਼ਨ ਬਣੇ ਉਨ੍ਹਾਂ ਦੀਆਂ ਸਿਫਾਰਸ਼ਾਂ ਨੂੰ ਲਾਗੂ ਸ਼੍ਰੋਮਣੀ ਅਕਾਲੀ ਦੱਲ ਦੀ ਸਰਕਾਰ ਨੇ ਕੀਤਾ । ਹੁਣ ਸਾਡੀ ਸਰਕਾਰ ਨੇ ਪੇ-ਕਮਿਸ਼ਨ ਦੀਆਂ ਸਿਫਾਰਸ਼ਾਂ ਨੂੰ ਲਾਗੂ ਕੀਤਾ ਹੈ, ਉਸ ਲਈ ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਸਾਹਿਬ ਵਧਾਈ ਦੇ ਪਾਤਰ ਹਨ । ਪੰਜਾਬ ਦੇ ਸਾਰੇ ਮੁਲਾਜ਼ਮ ਸਰਕਾਰ ਦੇ ਗੁਣ ਗਾਉਂਦੇ ਹਨ ਕਿ ਪੰਜਾਬ ਦਾ ਚੌਥਾ ਪੇ-ਕਮਿਸ਼ਨ ਲਾਗੂ ਕੀਤਾ ਗਿਆ ਹੈ । ਮੈਂ ਸਿੱਖਿਆ ਮੰਤਰੀ ਸਰਦਾਰ ਤੋਤਾ ਸਿੰਘ ਜੀ ਦੀ ਵੀ ਸ਼ਲਾਘਾ ਕਰਦਾ ਹਾਂ ਜਿਨ੍ਹਾਂ ਨੇ ਕਿਹਾ ਹੈ ਕਿ ਛੋਟੇ ਜ਼ਿਮੀਦਾਰਾਂ ਦੇ ਬੱਚੇ ਅਤੇ ਪਛੜੀਆਂ ਸ਼੍ਰੇਣੀਆਂ ਦੇ ਬੱਚੇ ਸ਼ੁਰੂ ਤੋਂ ਹੀ ਅੰਗਰੇਜ਼ੀ ਪੜ੍ਹਿਆ ਕਰਨਗੇ । ਅੱਜ ਕੱਲ ਕੰਪੀਟੀਸ਼ਨ ਦਾ ਜ਼ਮਾਨਾ ਹੈ । ਡਿਪਟੀ ਸਪੀਕਰ ਸਾਹਿਬ, ਅੰਗਰੇਜ਼ੀ ਇਕ ਇੰਟਰਨੈਸ਼ਨਲ ਭਾਸ਼ਾ ਹੈ । ਜੇਕਰ ਸਾਊਥ ਅਤੇ ਦੱਖਣ ਵਾਲਿਆਂ ਨੂੰ ਅੰਗਰੇਜ਼ੀ ਨਾ ਆਉਂਦੀ ਹੁੰਦੀ ਤਾਂ ਹਿਦੁਸਤਾਨ ਆਜ਼ਾਦ ਨਹੀਂ ਸੀ ਹੋਣਾ । ਇਹ ਭਾਸ਼ਾ ਸਾਂਝੀ ਹੋਣ ਕਰਕੇ ਸਿੱਖਿਆ ਮੰਤਰੀ ਸਰਦਾਰ ਤੋਤਾ ਸਿੰਘ ਜੀ ਨੇ ਪਛੜੇ ਵਰਗ ਦੇ ਲੋਕਾਂ ਨੂੰ ਪਿੰਡਾਂ ਵਿਚ ਸ਼ੁਰੂ ਤੋਂ ਹੀ, ਪਹਿਲੀ ਜਮਾਤ ਤੋਂ ਹੀ ਅੰਗਰੇਜ਼ੀ ਪੜ੍ਹਾਉਣ ਦੀ ਪਾਲਿਸੀ ਬਣਾਈ ਹੈ । ਮੈਂ ਸ਼੍ਰੋਮਣੀ ਅਕਾਲੀ ਦੱਲ ਅਤੇ ਮੁੱਖ ਮੰਤਰੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਸਾਹਿਬ ਦਾ ਇਸ ਗੱਲ ਲਈ ਧੰਨਵਾਦ ਕਰਦਾ ਹਾਂ । ਉਨ੍ਹਾਂ ਨੇ ਆਦਰਸ਼ ਸਕੂਲ ਪਿੰਡਾਂ ਵਿਚ ਖੋਲ੍ਹ ਕੇ ਗਰੀਬਾਂ

ਅਤੇ ਪਛੜੇ ਵਰਗਾਂ ਦੇ ਲੋਕਾਂ ਨੂੰ ਬਰਾਬਰ ਲਿਆਉਂਦਾ ਹੈ । ਮੈਂ ਮੁੱਖ ਮੰਤਰੀ ਸਾਹਿਬ ਨੂੰ ਕਹਾਂਗਾ ਕਿ 5-5 ਪਿੰਡਾਂ ਨੂੰ ਮਾਡਲ ਵਿਲੇਜ ਬਣਾ ਕੇ ਆਦਰਸ਼ ਪ੍ਰਾਇਮਰੀ ਸਕੂਲ ਖੋਲ੍ਹੇ ਜਾਣ । ਇਸ ਤਰ੍ਹਾਂ ਕਰਕੇ ਪਿੰਡਾਂ ਦੇ 75% ਲੋਕ ਜੋ ਪਛੜੇ ਵਰਗਾਂ ਦੇ ਨਾਲ ਤਾਅਲੁੱਕ ਰੱਖਦੇ ਹਨ, ਉਹ ਇਸ ਵਿਚ ਸ਼ਾਮਲ ਹੋ ਜਾਣਗੇ । ਸਮੁੱਚੇ ਪੰਜਾਬ ਦੇ ਵਿਚ ਰਹਿੰਦੇ ਪਛੜੇ ਵਰਗਾਂ ਦੀ ਜ਼ਿੰਦਗੀ ਸੁਧਰ ਜਾਵੇਗੀ ਅਤੇ ਰਹਿੰਦੀ ਦੁਨੀਆਂ ਤੱਕ ਉਹ ਲੋਕ ਸਰਦਾਰ ਪ੍ਰਕਾਸ਼ ਸਿੰਘ ਬਾਦਲ ਸਾਹਿਬ ਦੇ ਜੱਸ ਗਾਉਣਗੇ ਅਤੇ ਉਨ੍ਹਾਂ ਨੂੰ ਹਮੇਸ਼ਾਂ ਯਾਦ ਰੱਖਿਆ ਜਾਵੇਗਾ ।

ਮੈਂ ਇਕ ਹੋਰ ਬੇਨਤੀ ਕਰਾਂਗਾ ਕਿ ਸ਼ਡਿਊਲਡ ਕਾਸਟ ਅਤੇ ਬੈਕਵਰਡ ਕਲਾਸ ਦੀ ਯੂਨੀਅਨ ਨੇ ਜੱਦੋ ਜਹਿਦ ਕਰਕੇ ਸੰਵਿਧਾਨ ਦੇ ਮੁਤਾਬਿਕ ਜੋ ਪਰਮੋਸ਼ਨ ਦਾ ਹੱਕ ਦਿਤਾ ਹੋਇਆ ਸੀ ਅਤੇ ਸੁਪਰੀਮ ਕੋਰਟ ਵਿਚ ਜੰਜੂਆ ਕੇਸ ਚਲ ਰਿਹਾ ਸੀ, ਸੁਪਰੀਮ ਕੋਰਟ ਨੇ ਜੰਜੂਆ ਕੇਸ ਵਿਚ ਫੈਸਲਾ ਦੇ ਦਿਤਾ ਪਰ ਸਰਕਾਰ ਦੇ ਅਫਸਰਾਂ ਨੇ, ਸਰਕਾਰ ਦੀ ਬਿਊਰੋਕਰੈਸੀ ਨੇ, ਉਨ੍ਹਾਂ ਨੂੰ ਬਣਦਾ ਹੱਕ ਅਜੇ ਤੱਕ ਨਹੀਂ ਦਿਤਾ । ਮੇਰੇ ਹਲਕੇ ਵਿਚ 37% ਸ਼ਡਿਊਲਡ ਕਾਸਟ ਅਤੇ ਬੈਕਵਰਡ ਕਲਾਸਿਜ਼ ਦੀ ਆਬਾਦੀ ਹੈ ।

ਬਾਦਲ ਸਾਹਿਬ, ਤੁਸੀਂ ਸਾਰਿਆਂ ਨੂੰ ਬਰਾਬਰ ਲਿਆਉਣਾ ਚਾਹੁੰਦੇ ਹੋ ਪਰ ਕੁਝ ਅਫਸਰ ਜਿਹੜੇ ਹਨ, ਮੈਂ ਸਾਰੇ ਤਾਂ ਨਹੀਂ ਕਹਿੰਦਾ, ਉਹ ਐਸੇ ਹਨ ਜਿਹੜੇ ਤੁਹਾਡੀਆਂ ਪਾਲਿਸੀਆਂ ਨੂੰ ਲਾਗੂ ਨਹੀਂ ਹੋਣ ਦੇਣਾ ਚਾਹੁੰਦੇ । ਉਹ ਹਰ ਕੰਮ ਵਿਚ ਅੜਿਕਾ ਡਾਹ ਰਹੇ ਹਨ । ਡਿਪਟੀ ਸਪੀਕਰ ਸਾਹਿਬ, ਸੁਪਰੀਮ ਕੋਰਟ ਦੀ ਰੂਲਿੰਗ ਆ ਗਈ ਕਿ ਸ਼ਡਿਊਲਡ ਕਾਸਟ ਦੀਆਂ ਪ੍ਰੋਮੋਸ਼ਨਾਂ ਕਰ ਦਿੱਤੀਆਂ ਜਾਣ ਪਰ ਉਨ੍ਹਾਂ ਨੇ ਅਮਲ ਨਹੀਂ ਕੀਤਾ ਅਤੇ ਅੱਗੇ ਕਲੈਰੀਫਿਕੇਸ਼ਨ ਵਾਸਤੇ ਭੇਜ ਦਿੱਤਾ । ਇਹ ਸ਼ਡਿਊਲਡ ਕਾਸਟ ਲੋਕਾਂ ਨਾਲ ਬੇਇਨਸਾਫ਼ੀ ਹੈ । ਮੈਂ ਬਾਦਲ ਸਾਹਿਬ ਤੁਹਾਡਾ ਧੰਨਵਾਦੀ ਹਾਂ ਕਿ ਤੁਸੀਂ ਉਨ੍ਹਾਂ ਦੀ ਯੂਨੀਅਨ ਨੂੰ ਮਿਲ ਕੇ ਇਨਸਾਫ ਦੇਣ ਦਾ ਵਿਸ਼ਵਾਸ ਦਿਵਾਇਆ ਹੈ ਅਤੇ ਮੈਂ ਆਸ ਕਰਦਾ ਹਾਂ ਕਿ ਤੁਸੀਂ ਇਸ ਤਰ੍ਹਾਂ ਹੀ ਕਰੋਗੇ । ਮੇਰੀ ਬੇਨਤੀ ਹੈ ਕਿ ਇਹ ਕੇਸ ਵਾਪਸ ਲਿਆ ਜਾਵੇ । ਮੈਂ ਡਿਪਟੀ ਸਪੀਕਰ ਸਾਹਿਬ, ਇਹ ਵੀ ਬੇਨਤੀ ਕਰਾਂਗਾ ਕਿ ਬਾਦਲ ਸਾਹਿਬ, ਜਿਥੇ ਤੁਸੀਂ ਪੇ-ਕਮਿਸ਼ਨ ਲਾਗੂ ਕਰਕੇ ਸਾਰੇ ਪੰਜਾਬ ਦੇ ਮੁਲਾਜ਼ਮਾਂ ਨੂੰ ਮੋਹ ਲਿਆ ਹੈ ਉਥੇ ਜਿਹੜੀਆਂ ਥੋਹੜੀਆਂ ਬਹੁਤ ਤਰੁਟੀਆਂ ਰਹਿੰਦੀਆਂ ਹਨ, ਉਹ ਵੀ ਦੂਰ ਕਰ ਦਿਉ ਤਾਕਿ ਕੋਈ ਇਹ ਕਹਿਣ ਵਾਲਾ ਨਾ ਬਣੇ ਕਿ ਕਮੀ ਰਹਿ ਗਈ ਹੈ । ਇਕ ਗੱਲ ਜ਼ਰੂਰ ਹੈ ਕਿ ਬਾਦਲ ਸਾਹਿਬ, ਜਦੋਂ ਪਹਿਲੇ ਪਹਿਲੇ ਤੁਹਾਡਾ ਰਾਜ ਆਇਆ ਸੀ ਤਾਂ ਲੋਕਾਂ ਵਿਚ ਨਵਾਂ ਉਤਸ਼ਾਹ ਪਾਇਆ ਗਿਆ ਸੀ ਅਤੇ ਅਫਸਰਾਂ ਨੇ ਵੀ ਆਪਣੀ ਪੂਰੀ ਡਿਊਟੀ ਦੇਣੀ ਸ਼ੁਰੂ ਕਰ ਦਿੱਤੀ ਸੀ । ਲੋਕਾਂ ਅੰਦਰ ਉਤਸ਼ਾਹ ਜਾਗਿਆ ਸੀ । ਲੋਕਾਂ ਨੇ ਤੁਹਾਡੀ ਵਾਹ ਵਾਹ ਕਰ ਦਿੱਤੀ ਸੀ । ਪਰ ਹੁਣ ਫੇਰ ਉਸ ਗੱਲ ਵਿਚ ਢਿੱਲਮੱਠ ਆ ਗਈ ਹੈ । ਮਿਸਾਲ ਦੇ ਤੌਰ ਤੇ ਮੈਂ ਆਪਣੇ ਹਲਕੇ ਖਡੂਰ ਸਾਹਿਬ ਦੇ ਐਸ. ਡੀ. ਐਮ. ਦੀ ਗੱਲ ਦੱਸਦਾ ਹਾਂ, ਮੈਂ ਅੱਗੇ ਵੀ 2-3 ਵਾਰ ਕਹਿ ਚੁੱਕਾ ਹਾਂ ਕਿ ਸਾਰੇ ਹਲਕੇ ਵਿਚ ਇੰਨੇ ਬੰਦੇ ਨਹੀਂ ਜਿੰਨੇ ਉਸਨੇ ਲਾਇਸੰਸ ਬਣਾ ਦਿੱਤੇ ਹਨ (ਆਪੋਜ਼ੀਸ਼ਨ ਬੈਂਚਾਂ ਵਲੋਂ ਥੰਪਿੰਗ) ਇਹ ਸਾਰੇ ਲਾਇਸੰਸ

[ਸਰਦਾਰ ਰਣਜੀਤ ਸਿੰਘ ਛੱਜਲਵੱਡੀ]

ਜਾਅਲੀ ਬਣਾਏ ਗਏ ਹਨ ਜਿਹੜੇ ਕਿ ਗਲਤ ਹਨ। ਉਸ ਵਹੀਕਲ ਦਾ ਡਰਾਈਵਰ ਵੀ ਜਾਏਗਾ, ਕਈ ਹੋਰ ਕੀਮਤੀ ਜਾਨਾਂ ਵੀ ਜਾਣਗੀਆਂ ਅਤੇ ਕੁੱਲੂ ਵਰਗੇ ਹਾਦਸੇ ਹੋਣਗੇ ਅਤੇ ਸਰਕਾਰ ਨੂੰ ਸਿਰਦਰਦੀ ਬਣੇਗੀ ਅਤੇ ਕਈ ਲੋਕਾਂ ਦੇ ਘਰ ਉਜੜਨਗੇ। ਬਾਦਲ ਸਾਹਿਬ, ਜਿਹੜਾ ਪਹਿਲੇ 3-4 ਮਹੀਨੇ ਲੋਕਾਂ ਵਿਚ ਉਤਸਾਹ ਬਣਿਆ ਸੀ, ਲੋਕ ਜਾਅਲੀ ਕੰਮ ਕਰਨ ਤੋਂ ਡਰਨ ਲੱਗ ਪਏ ਸੀ। ਤੁਸੀਂ ਉਹ ਇਨਾਮ ਦੇਣ ਦੀ ਸਕੀਮ ਵੀ ਬੰਦ ਕਰ ਦਿੱਤੀ ਹੈ। ਜਿਹੜੇ ਮੁਲਾਜ਼ਮ ਪੈਸੇ ਲੈਂਦੇ ਜਾਂ ਰਿਸ਼ਵਤ ਲੈਂਦੇ ਕੋਈ ਫੜਾਏਗਾ, ਤੁਸੀਂ ਉਸ ਨੂੰ ਇਨਾਮ ਦੇਣਾ ਬੰਦ ਕਰ ਦਿੱਤਾ ਹੈ। ਇਸ ਨਾਲ ਜਿਹੜੇ ਛੋਟੇ ਮੁਲਾਜ਼ਮ ਹਨ, ਉਨ੍ਹਾਂ ਨੂੰ ਛੋਟ ਮਿਲ ਗਈ ਹੈ ਅਤੇ ਜਿਹੜੀ ਉਹ ਕਾਂਗਰਸ ਵੇਲੇ ਲੁੱਟ ਖਸੁੱਟ ਕਰਦੇ ਸਨ, ਹੁਣ ਉਸ ਨਾਲੋਂ ਵੀ ਵੱਧ ਸ਼ੁਰੂ ਕਰ ਦਿੱਤੀ ਹੈ। ਮੈਂ, ਡਿਪਟੀ ਸਪੀਕਰ ਸਾਹਿਬ, ਬੇਨਤੀ ਕਰਾਂਗਾ ਤੁਹਾਡੇ ਰਾਹੀਂ, ਮੁੱਖ ਮੰਤਰੀ ਜੀ ਨੂੰ . .

**ਸ੍ਰੀ ਡਿਪਟੀ ਸਪੀਕਰ** : ਵਾਈਂਡ ਅਪ ਕਰੋ, ਛੱਜਲਵੱਡੀ ਜੀ। ਇਕ ਮਿੰਟ ਦੇ ਵਿਚ ਵਾਈਂਡ ਅੱਪ ਕਰੋ। ਹੋਰ ਮੈਂਬਰਾਂ ਨੇ ਵੀ ਬੋਲਣਾ ਹੈ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ** : ਡਿਪਟੀ ਸਪੀਕਰ ਸਾਹਿਬ, ਮੈਂ ਇਕ ਹੋਰ ਬੇਨਤੀ ਕਰਦਾ ਹਾਂ ਕਿ ਇਹ ਜੋ ਵਿਧਾਨ ਪਰੀਸ਼ਦ ਬਣਾਉਣ ਲਈ ਕਾਂਗਰਸ ਵਾਲਿਆਂ ਨੇ ਰੇਜ਼ੋਲਿਊਸ਼ਨ ਪਾਸ ਕੀਤਾ ਸੀ, ਉਸ ਵਕਤ ਅਸੀਂ ਉਸਦੀ ਮੁਖਾਲਫਤ ਕੀਤੀ ਸੀ। ਉਸ ਵਕਤ ਸਾਡੀ ਮੁਖਾਲਫਤ ਨੂੰ ਇਨ੍ਹਾਂ ਨੇ ਪਾਸੇ ਕਰ ਦਿੱਤਾ। ਇਹ ਹੁਣ ਜੋ, ਸ਼੍ਰੋਮਣੀ ਅਕਾਲੀ ਦਲ ਤਾਂ ਨਹੀਂ, ਸੈਂਟਰ ਵਾਲੇ ਕਾਰਵਾਈ ਕਰ ਰਹੇ ਹਨ, ਇਹ ਬਣਾ ਦੇਣੀ ਹੈ, ਉਸ ਵਿਚ ਇਕ ਗੱਲ ਇਹ ਜ਼ਰੂਰ ਕਰੋ ਕਿ ਉਥੇ ਵੀ ਰਿਜ਼ਰਵੇਸ਼ਨ ਲਾਗੂ ਹੋਵੇ। ਤੁਸੀਂ ਦੋਬਾਰਾ ਬਿਲ ਲਿਆਉ ਤਾਕਿ ਕਾਂਗਰਸ ਵਾਲਿਆਂ ਦਾ ਵੀ ਪਤਾ ਲਗ ਜਾਵੇ ਕਿ ਇਹ ਪਛੜੇ ਵਰਗ ਦੇ ਲੋਕਾਂ ਨਾਲ ਕਿੰਨੀ ਹਮਦਰਦੀ ਰੱਖਦੇ ਹਨ। ਇਸ ਵਿਚ ਸਾਡੇ ਨਾਲ ਵਿਤਕਰਾ ਕੀਤਾ ਗਿਆ ਹੈ। ਜੇ ਮਿਊਂਸਪਲ ਕਮੇਟੀਆਂ ਵਿਚ ਰਿਜ਼ਰਵੇਸ਼ਨ ਹੈ ਵਿਧਾਨ ਸਭਾ ਵਿਚ ਰਿਜ਼ਰਵੇਸ਼ਨ ਹੈ, ਲੋਕ ਸਭਾ ਵਿਚ ਰਿਜ਼ਰਵੇਸ਼ਨ ਹੈ ਤਾਂ ਵਿਧਾਨ ਪਰੀਸ਼ਦ ਵਿਚ ਰਿਜ਼ਰਵੇਸ਼ਨ ਕਿਉਂ ਨਹੀਂ ਹੈ ? ਮੈਂ ਡਿਪਟੀ ਸਪੀਕਰ ਸਾਹਿਬ, ਤੁਹਾਡੇ ਰਾਹੀਂ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਦਾ ਹਾਂ ਕਿ ਕਾਂਗਰਸ ਵਾਲੇ ਜਿਹੜੇ ਪਛੜੀਆਂ ਸ਼੍ਰੇਣੀਆਂ ਲਈ ਮਗਰਮੱਛ ਦੇ ਆਂਸੂ ਬਹਾਉਂਦੇ ਰਹਿੰਦੇ ਹਨ, ਉਨ੍ਹਾਂ ਬਾਰੇ ਵੀ ਪਤਾ ਲੱਗ ਜਾਵੇਗਾ। ਜਦੋਂ 1992 ਵਿਚ ਸਵਰਗੀ ਸਰਦਾਰ ਬੇਅੰਤ ਸਿੰਘ ਮੁੱਖ ਮੰਤਰੀ ਸਨ ਅਤੇ ਉਨ੍ਹਾਂ ਦੀ ਸਰਕਾਰ ਬਣੀ ਸੀ, ਮੈਂ ਉਦੋਂ ਵੀ ਉਨ੍ਹਾਂ ਨੂੰ ਕਿਹਾ ਸੀ ਕਿ ਇਹ ਟੋਟਲ ਸ਼ਡਿਊਲਡ ਕਾਸਟ ਲੋਕਾਂ ਦੇ ਸਦਕਾ ਹੀ ਤੁਹਾਡੀ ਸਰਕਾਰ ਬਣੀ ਹੈ

**ਸ੍ਰੀ ਡਿਪਟੀ ਸਪੀਕਰ** : ਵਾਈਂਡ ਅੱਪ ਕਰ ਦਿਉ, ਛੱਜਲਵੱਡੀ ਜੀ, ਨਹੀਂ ਤਾਂ ਮੈਂ ਹੁਣ ਕਿਸੇ ਦੂਜੇ ਮੈਂਬਰ ਨੂੰ ਟਾਇਮ ਦੇ ਦੇਵਾਂਗਾ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ** : ਮੈਂ ਉਨ੍ਹਾਂ ਨੂੰ ਕਿਹਾ ਸੀ ਕਿ ਤੁਹਾਨੂੰ ਸਰਕਾਰ ਟੋਟਲੀ ਪਛੜੇ ਵਰਗ ਦੇ ਲੋਕਾਂ ਨੇ ਬਣਾ ਦਿਤੀ ਹੈ, ਤੁਸੀਂ ਇਨ੍ਹਾਂ ਵਾਸਤੇ ਕੁਝ ਕਰਕੇ ਜਾਉ। ਪਰ ਕਾਂਗਰਸ ਵਾਲੇ ਤਾਂ ਲਾਰੇ ਹੀ ਲਾ ਸਕਦੇ ਹਨ, ਧੋਖਾ ਕਰ ਸਕਦੇ ਹਨ, । ਮੈਂ ਕਿਹਾ ਸੀ ਕਿ ਸਰਦਾਰ ਬੇਅੰਤ ਸਿੰਘ ਜੀ, ਜੇ ਤੁਸੀਂ

ਸ਼ਡਿਊਲਡ ਕਾਸਟ ਲੋਕਾਂ ਵਾਸਤੇ ਐਕਟ ਪਾਸ ਨਾ ਕੀਤਾ ਤਾਂ ਤੁਹਾਨੂੰ ਕਿਸੇ ਬਖਸ਼ਣਾ ਨਹੀਂ । ਇਨ੍ਹਾਂ 5 ਸਾਲ ਆਪਣੀ ਸਰਕਾਰ ਚਲਾ ਲਈ ਪਰ ਪਛੜੇ ਵਰਗ ਦੇ ਲੋਕਾਂ ਨਾਲ ਇਨ੍ਹਾਂ ਨੇ ਵਿਤਕਰਾ ਰੱਖਿਆ ਜਿਸ ਦੀ ਬਦੌਲਤ ਅੱਜ ਇਹ ਆਪੋਜ਼ੀਸ਼ਨ ਦੇ ਬੈਂਚਾਂ ਤੇ ਬੈਠੇ ਹਨ । ਕਾਂਸ਼ੀ ਰਾਮ ਤੋਂ ਵੀ, ਪਛੜੇ ਵਰਗ ਦੇ ਲੋਕ ਆਸ ਲਾਈ ਬੈਠੇ ਸੀ ਕਿ ਉਹ ਵੀ ਕੋਈ ਸਾਡਾ ਫਾਇਦਾ ਕਰਨਗੇ, ਲੇਕਿਨ ਉਸ ਨੇ ਵੀ ਪਛੜੇ ਵਰਗ ਦੇ ਲੋਕਾਂ ਦਾ ਇਮੇਜ ਖਰਾਬ ਕਰ ਦਿੱਤਾ । ਉਹ ਕਦੇ ਕਾਂਗਰਸ ਨਾਲ ਅਤੇ ਕਦੇ ਕਿਸੇ ਹੋਰ ਪਾਰਟੀ ਨਾਲ ਭਾਈਵਾਲੀ ਪਾਈ ਫਿਰਦਾ ਰਿਹਾ । ਪਿਛੇ ਜਿਹੇ ਤਰਨ-ਤਾਰਨ ਦੀ ਪਾਰਲੀਮੈਂਟ ਦੀ ਇਲੈਕਸ਼ਨ ਹੋਈ । ਉਥੇ ਪਛੜੇ ਵਰਗ ਦੇ ਲੋਕਾਂ ਨੇ ਅਤੇ ਦੂਸਰੇ ਲੋਕਾਂ ਨੇ ਅਕਾਲੀ ਦਲ ਨੂੰ ਐਨੀਆਂ ਵੋਟਾਂ ਪਾਈਆਂ ਕਿ ਇਕ ਇਤਿਹਾਸ ਬਣ ਗਿਆ । ਲੋਕਾਂ ਨੇ ਦੁਬਾਰਾ, ਬਾਦਲ ਸਾਹਿਬ ਦੀ ਲੀਡਰਸ਼ਿਪ ਵਿਚ ਵਿਸ਼ਵਾਸ ਪੱਕਾ ਕੀਤਾ । ਡਿਪਟੀ ਸਪੀਕਰ ਸਾਹਿਬ ਬੋਲਣ ਵਾਸਤੇ ਤਾਂ ਮੇਰਾ ਹੋਰ ਵੀ ਬੜਾ ਮਨ ਕਰਦਾ ਸੀ ਲੇਕਿਨ ਤੁਸੀਂ ਸਮੇਂ ਦੀ ਪਾਬੰਦੀ ਲਗਾ ਦਿੱਤੀ ਹੈ ਅਤੇ ਵਾਈਂਡ ਅਪ ਕਰਨ ਵਾਸਤੇ ਕਹਿ ਰਹੇ ਹੋ । ਇਸ ਕਰਕੇ ਇੰਨਾ ਕਹਿ ਕੇ ਹੀ ਮੈਂ ਤੁਹਾਡੇ ਕੋਲੋਂ ਖਿਮਾ ਮੰਗਦਾ ਹਾਂ ।

**ਸ਼੍ਰੀ ਡਿਪਟੀ ਸਪੀਕਰ** : ਤੁਹਾਡਾ ਬਹੁਤ ਬਹੁਤ ਧੰਨਵਾਦ । ਹੁਣ ਸਰਦਾਰ ਅਵਤਾਰ ਸਿੰਘ ਬਰਾੜ ਬੋਲਣਗੇ । ਬਰਾੜ ਸਾਹਿਬ, ਤੁਸੀਂ 15 ਮਿੰਟ ਹੀ ਲੈਣੇ ਹਨ ।

**ਸਰਦਾਰ ਅਵਤਾਰ ਸਿੰਘ ਬਰਾੜ** (ਫਰੀਦਕੋਟ) : ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਬੜਾ ਧੰਨਵਾਦੀ ਹਾਂ ਕਿ ਤੁਸੀਂ ਗਵਰਨਰ ਐਡਰੈਸ ਤੇ ਕੁਝ ਕਹਿਣ ਲਈ ਮੈਨੂੰ ਆਗਿਆ ਦਿੱਤੀ ਹੈ । ਆਪਣੇ ਲਫ਼ਜ਼ ਕਹਿਣ ਤੋਂ ਪਹਿਲਾਂ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਪਿਛਲੇ ਪਾਸੇ ਤੋਂ ਅਤੇ ਸਾਹਮਣੇ ਵਾਲੇ ਪਾਸੇ ਤੋਂ ਵੀ ਬੜੀਆਂ ਲਾਈਟਾਂ ਪੈ ਰਹੀਆਂ ਹਨ, ਜਿਸ ਕਰਕੇ ਅੱਖਾਂ ਚੁੰਧਿਆ ਰਹੀਆਂ ਹਨ । ਅੱਜ ਵਿਸ਼ੇਸ਼ ਤੌਰ ਤੇ ਐਨੀਆਂ ਲਾਈਟਾਂ ਜਗਾਉਣ ਦਾ ਕਾਰਣ ਕੀ ਹੈ ? ਇਹ ਮੇਰੀ ਜਾਣਕਾਰੀ ਤੋਂ ਬਾਹਰ ਦੀ ਗੱਲ ਹੈ । ਬਾਹਰ ਪੰਜਾਬ ਵਿਚ ਚਾਰੇ ਪਾਸੇ ਹਨੇਰਾ ਹੈ, ਬਿਜਲੀ ਮਿਲਦੀ ਨਹੀਂ ਪਰ ਅੰਦਰ ਰੋਸ਼ਨੀ ਹੀ ਰੋਸ਼ਨੀ ਹੈ ਅਤੇ ਰੋਸ਼ਨੀ ਵੀ ਐਨੀ ਤੇਜ਼ ਕਿ ਵੇਖਿਆ ਨਹੀਂ ਜਾ ਸਕਦਾ । ਮੈਨੂੰ ਕੁਝ ਕਾਗਜ਼ ਵੇਖਣੇ ਪੈਣੇ ਹਨ ਲੇਕਿਨ ਏਨੀ ਤੇਜ਼ ਰੋਸ਼ਨੀ ਵਿਚ ਤਾਂ ਕੁਝ ਵੇਖਿਆ ਹੀ ਨਹੀਂ ਜਾਣਾ । ਆਖਰ ਕਾਰਣ ਕੀ ਹੈ ? ਮੈਂ ਅਰਜ਼ੀ ਜੀ ਨਾਲ ਗੱਲ ਸਾਂਝੀ ਕੀਤੀ ਤਾਂ ਉਨ੍ਹਾਂ ਨੇ ਦੱਸਿਆ ਕਿ ਅੱਜ ਬਾਦਲ ਸਾਹਿਬ ਨੇ ਬੋਲਣਾ ਹੈ ਅਤੇ ਉਚੇਚੇ ਤੌਰ ਤੇ ਟੀ. ਵੀ. ਵਾਲਿਆਂ ਨੂੰ ਬੁਲਾਇਆ ਗਿਆ ਹੈ ਜਿਸ ਕਰਕੇ ਐਨੀ ਜ਼ਿਆਦਾ ਲਾਈਟ ਜਗ ਰਹੀ ਹੈ । ਬਾਦਲ ਸਾਹਿਬ ਠੀਕ ਕਹਿੰਦੇ ਸਨ ਕਿ ਮੇਰੇ ਦੋਸਤਾਂ ਨੂੰ ਫੋਟੋ ਖਿਚਾਉਣ ਦਾ ਬੜਾ ਸ਼ੌਕ ਹੈ । ਇਸੇ ਕਰਕੇ ਉਹ ਤੁਹਾਡੇ ਸਾਹਮਣੇ ਟੇਬਲ ਤੇ ਆਏ ਹਨ । ਚਲੋ, ਖੈਰ ਇਹ ਤਾਂ ਵੱਡੇ ਆਦਮੀ ਹਨ ਅਤੇ ਵੱਡਿਆਂ ਦੀਆਂ ਵੱਡੀਆਂ ਹੀ ਗੱਲਾਂ ਹੁੰਦੀਆਂ ਹਨ ।

**ਖੇਤੀਬਾੜੀ ਮੰਤਰੀ** (ਸਰਦਾਰ ਗੁਰਦੇਵ ਸਿੰਘ ਬਾਦਲ) : ** ** **

**ਸ਼੍ਰੀ ਡਿਪਟੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ।

**Expunged as ordered by the Chair.

**ਸਰਦਾਰ ਅਵਤਾਰ ਸਿੰਘ ਬਰਾੜ** : ਡਿਪਟੀ ਸਪੀਕਰ ਸਾਹਿਬ, ਇਹ ਮੇਰੇ ਦੋਸਤ ਹਨ ਅਤੇ ਸਾਡਾ ਆਪਸ ਵਿਚ ਬੜਾ ਪਿਆਰ ਹੈ ਪਰ ਇਨ੍ਹਾਂ ਦੀ ਵੀ ਮਜ਼ਬੂਰੀ ਹੈ । ਮੇਰਾ ਵਕਤ ਜ਼ਾਇਆ ਕਰਨ ਦੀ ਬਾਦਲ ਸਾਹਿਬ (ਮੁੱਖ ਮੰਤਰੀ) ਨੇ ਇਨ੍ਹਾਂ ਦੀ ਡਿਊਟੀ ਲਾਈ ਸੀ । ਇਨ੍ਹਾਂ ਦਾ ਮਹਿਕਮਾ ਬਦਲਣ ਦੀ ਬੜੀ ਚਰਚਾ ਹੋਈ ਪਰ ਉਹ ਇਨ੍ਹਾਂ ਦਾ ਮਹਿਕਮਾ ਬਦਲ ਨਾ ਸਕੇ । ਸੋ ਮੈਂ ਕੋਸ਼ਿਸ਼ ਕਰਾਂਗਾ ਇਸ ਸਦਨ ਦੇ ਸਾਹਮਣੇ ਕਿ ਜੋ ਕੁਝ ਵੀ ਕਹਾਂ, ਉਹ ਹਕੀਕਤਾਂ ਅਤੇ ਤੱਥਾਂ ਦੇ ਆਧਾਰ ਤੇ ਕਹਿ ਸਕਾਂ । ਗਵਰਨਰ ਐਡਰੈਸ ਵਿਚ ਬਹੁਤ ਕੁਝ ਕਿਹਾ ਗਿਆ ਹੈ ਕਿ ਸਰਕਾਰ ਦੀਆਂ ਕੀ ਕੀ ਯੋਜਨਾਵਾਂ ਆਪਣੇ ਸੂਬੇ ਦੇ ਹਰੇਕ ਵਰਗ ਵਾਸਤੇ ਹਨ, ਅਤੇ ਜੋ ਸਮੱਸਿਆਵਾਂ ਪੰਜਾਬ ਦੀਆਂ ਬੜੀ ਦੇਰ ਤੋਂ ਉਲਝੀਆਂ ਹੋਈਆਂ ਹਨ, ਉਨ੍ਹਾਂ ਨੂੰ ਹੱਲ ਕਰਨ ਵਾਸਤੇ, ਇਨ੍ਹਾਂ ਦੇ ਕੀ ਕੀ ਸੰਕਲਪ ਹਨ । ਮੈਂ ਬੇਨਤੀ ਕਰਨੀ ਚਾਹਵਾਂਗਾ ਕਿ ਪੰਜਾਬ ਦੇ ਜਿਹੜੇ ਮਸਲੇ ਉਲਝੇ ਹੋਏ ਹਨ, ਉਨ੍ਹਾਂ ਬਾਰੇ ਕੀ ਕੀ ਹਕੀਕਤਾਂ ਹਨ ਅਤੇ ਉਨ੍ਹਾਂ ਨੂੰ ਕਿੰਨੀ ਕੁ ਸੰਜੀਦਗੀ ਨਾਲ ਅਤੇ ਸਿਦਕਦਿਲੀ ਨਾਲ ਹਾਊਸ ਦੇ ਨੇਤਾ ਅਤੇ ਉਨ੍ਹਾਂ ਦੀ ਮਿਲੀ ਜੁਲੀ ਸਰਕਾਰ ਨੇ ਹੱਲ ਕਰਨ ਦੇ ਯਤਨ ਕੀਤੇ ਹਨ । ਮੈਂ ਬੇਨਤੀ ਕਰਾਂਗਾ ਕਿ ਪੰਜਾਬ ਦੇ ਲੋਕਾਂ ਨਾਲ ਵਾਅਦੇ ਕੀਤੇ ਗਏ ਸਨ ਕਿ ਚੰਡੀਗੜ੍ਹ ਪੰਜਾਬ ਨੂੰ ਲੈ ਕੇ ਦਿਆਂਗੇ ਔਰ ਪੰਜਾਬ ਦੇ ਜਿਹੜੇ ਇਲਾਕੇ ਪੰਜਾਬੋਂ ਬਾਹਰ ਰਹਿ ਗਏ ਹਨ, ਜਿਹੜੀਆਂ ਦਿੱਲੀ ਦੀ ਸਰਕਾਰ ਨੇ ਜ਼ਿਆਦਤੀਆਂ ਕੀਤੀਆਂ ਸਨ, ਉਨ੍ਹਾਂ ਨੂੰ ਦੂਰ ਕਰਵਾਵਾਂਗੇ । ਜਿਹੜੀ ਐਸ. ਵਾਈ. ਐਲ. ਕੱਢ ਕੇ ਪੰਜਾਬ ਦਾ ਪਾਣੀ ਖੋਹਿਆ ਗਿਆ ਹੈ ਉਸ ਦੇ ਬਾਰੇ ਵੀ ਅਸੀਂ ਪੰਜਾਬ ਦੇ ਹਿੱਤ ਵਿੱਚ ਨਿਰਣੇ ਕਰਵਾਵਾਂਗੇ । ਪਰ ਹਕੀਕਤਾਂ ਸ਼ਾਇਦ ਇਸ ਦੇ ਉਲਟ ਹਨ । ਡਿਪਟੀ ਸਪੀਕਰ ਸਾਹਿਬ, ਮੈਂ ਯਾਦ ਕਰਾਵਾਉਣਾ ਚਾਹੁੰਦਾ ਹਾਂ, ਇਕ ਵਾਰ ਬਹੁਤ ਵੱਡਾ ਮੁਜ਼ਾਹਰਾ ਹੋਇਆ ਸੀ । ਸ਼ਾਇਦ ਉਸ ਦੀ ਅਗਵਾਈ ਬਾਦਲ ਸਾਹਿਬ ਕਰ ਰਹੇ ਸਨ । ਉਸ ਮੁਜ਼ਾਹਰੇ ਦੇ ਵਿੱਚ ਇਕ ਨਾਅਰਾ ਸੀ ਕਿ 'ਖਿੜਿਆ ਫੁੱਲ ਗੁਲਾਬ ਦਾ, ਚੰਡੀਗੜ੍ਹ ਪੰਜਾਬ ਦਾ' । ਪਿਛਲੇ ਦਿਨੀ, ਭਾਰਤ ਦੇ ਹੋਮ ਮਨਿਸਟਰ ਪੰਜਾਬ ਆਏ । ਉਨ੍ਹਾਂ ਨੇ ਚੰਡੀਗੜ੍ਹ ਦੇ ਬਾਰੇ ਜੋ ਬਿਆਨ ਦਿੱਤੇ ਉਹ ਸਾਰੇ ਹਾਊਸ ਦੇ ਮੈਂਬਰਾਂ ਅਤੇ ਪੰਜਾਬ ਦੇ ਲੋਕਾਂ ਨੇ ਪੜ੍ਹੇ ਹਨ । ਇਸ ਹਾਊਸ ਦੇ ਅੰਦਰ ਮੁੱਖ ਮੰਤਰੀ ਜੀ ਹਾਜ਼ਰ ਸਨ, ਇਨ੍ਹਾਂ ਨੂੰ ਚੰਡੀਗੜ੍ਹ ਬਾਰੇ ਕੋਈ ਸ਼ਬਦ ਕਹਿਣਾ ਚਾਹੀਦਾ ਸੀ ਕਿ ਵਾਕਿਆ ਹੀ ਚੰਡੀਗੜ੍ਹ ਫੁੱਲ ਗੁਲਾਬ ਦਾ ਹੈ । ਲੇਕਿਨ ਇਹ ਸੋਚਦੇ ਹਨ ਕਿ ਸ਼ਾਇਦ ਹੁਣ ਇਸ ਦੇ ਅਰਥ ਬਦਲ ਗਏ ਹਨ । ਕੀ ਸ਼ਾਇਦ ਹੁਣ ਇਹ ਥੋਹਰ ਦਾ ਫੁੱਲ ਬਣ ਗਿਆ ਹੈ, ਜਿਸ ਨੂੰ ਕੰਡੇ ਹਨ ਅਤੇ ਜਿਸ ਦਾ ਨਾਂ ਵੀ ਅੱਜ ਲੈਣ ਨਾਲ ਜ਼ਬਾਨ ਤੇ ਛਾਲੇ ਪੈਂਦੇ ਹਨ ਅਤੇ ਜਿਸ ਨੂੰ ਹੱਥ ਨਾਲ ਛੂਹਣ ਤੇ ਕੰਡੇ ਚੁਭਦੇ ਹਨ ਔਰ ਜੇਕਰ ਇਸਦਾ ਹੁਣ ਨਾਂ ਵੀ ਲਿਆ ਤਾਂ ਬੜੀ ਮਾੜੀ ਹਾਲਤ ਹੋਵੇਗੀ । ਹੁਣ ਇਨ੍ਹਾਂ ਨੇ ਇਸ ਤੇ ਬੇਰੁਖੀ ਵਾਲਾ ਵਤੀਰਾ ਅਪਣਾਇਆ ਹੋਇਆ ਹੈ ਜੋ ਕਿ ਅਫਸੋਸਨਾਕ, ਚਿੰਤਾਜਨਕ ਅਤੇ ਨਿੰਦਣਯੋਗ ਹੈ । ਸਪੀਕਰ ਸਾਹਿਬ, ਪੰਜਾਬ ਦੇ ਲੋਕਾਂ ਦੇ ਨਾਲ ਬੜੀ ਜ਼ਿਆਦਤੀ ਹੋਈ ਹੈ । ਮੈਂ ਚੇਤੇ ਕਰਵਾਉਣਾ ਚਾਹੁੰਦਾ ਹਾਂ ਕਿ ਜਦੋਂ ਇਹ ਪਿੰਡਾਂ ਦੇ ਭੱਵਿਖ ਦਾ ਨਿਰਣਾ ਹੋ ਰਿਹਾ ਸੀ, ਫੈਸਲਾ ਹੋਇਆ ਸੀ ਫਾਜ਼ਿਲਕਾ ਅਤੇ ਅਬੋਹਰ ਨੂੰ ਹਰਿਆਣੇ ਨੂੰ ਦੇਣ ਦਾ ਤਾਂ ਕਿਹੜੀ ਪਾਰਟੀ ਦਾ ਪ੍ਰਧਾਨ ਸੀ, ਜਿਨ੍ਹਾਂ ਨੇ ਇਹ ਕਿਹਾ ਸੀ, ਕਿਸ ਦੀ ਸਰਕਾਰ ਸੀ, ਜਿਨ੍ਹਾਂ ਨੇ ਇਹ ਕਿਹਾ ਸੀ ਕਿ ਅੱਜ ਪੰਜਾਬ ਵਿੱਚ ਦੀਪਮਾਲਾ ਕੀਤੀ ਜਾਵੇਗੀ । ਤੁਸੀਂ ਜਾਣਦੇ ਹੋ

ਕਿ ਇਸੇ ਪਾਰਟੀ ਦੀ ਸਰਕਾਰ ਸੀ । ਇਨ੍ਹਾਂ ਨੇ ਨਿਰਣਾ ਕੀਤਾ ਸੀ ਇਹ ਵੱਖਰੀ ਗੱਲ ਹੈ ਕਿ ਲੋਕਾਂ ਦੇ ਵਿਰੋਧ ਦੇ ਬਾਅਦ, ਲੋਕਾਂ ਨੇ ਬਹੁਤ ਵੱਡਾ ਵਿਰੋਧ ਕੀਤਾ ਤਾਂ ਫਿਰ ਉਹ ਦੀਪਮਾਲਾ ਕਰਨ ਦਾ ਫੈਸਲਾ ਵਾਪਸ ਲਿਆ ਗਿਆ । ਔਰ ਉਹ ਵੀ ਗਿਆਨੀ ਕਰਤਾਰ ਸਿੰਘ, ਜੋ ਇਸ ਸਦਨ ਦੇ ਮੈਂਬਰ ਰਹੇ, ਉਨ੍ਹਾਂ ਨੇ ਕਿਹਾ ਕਿ, "ਸੰਤ ਜੀ, ਤੁਸੀਂ ਬਾਹਰ ਨਾ ਜਾਓ । ਅੱਜ ਸਾਡੀ ਤਕਦੀਰ ਦਾ ਫੈਸਲਾ ਹੋ ਰਿਹਾ ਹੈ ।" ਉਨ੍ਹਾਂ ਨੇ ਕਿਹਾ ਸੀ ਕਿ ਚੌ ਚਾਰ ਪਿੰਡ ਚਲੇ ਜਾਣਗੇ ਤਾਂ ਕੀ ਫਰਕ ਪੈ ਜਾਣਾ ਹੈ । ਫਿਰ ਉਹ ਵਿਦੇਸ਼ ਦੌਰੇ ਤੇ ਚਲੇ ਗਏ । ਸੋ, ਇੱਥੋਂ ਪਤਾ ਲਗਦਾ ਹੈ ਕਿ ਕਿੰਨਾ ਪੰਜਾਬ ਦੇ ਲੋਕਾਂ ਲਈ, ਇਨ੍ਹਾਂ ਮੇਰੇ ਸਾਥੀਆਂ ਨੂੰ ਦਰਦ ਹੈ । ਇਹ ਸਿਰਫ ਨਾਅਰੇ ਮਾਰਦੇ ਹਨ, ਵੋਟਾਂ ਲੈਣ ਵਾਸਤੇ ।

ਡਿਪਟੀ ਸਪੀਕਰ ਸਾਹਿਬ, ਮੈਂ ਤੀਸਰੀ ਗੱਲ ਪੰਜਾਬ ਦੇ ਪਾਣੀ ਦੀ ਕਰਨੀ ਚਾਹੁੰਦਾ ਹਾਂ । ਸਾਡੇ ਤੇ ਇਲਜ਼ਾਮ ਲਾਏ ਜਾਂਦੇ ਹਨ ਕਿ ਅਸੀਂ ਐਸ. ਵਾਈ. ਐਲ. ਨਹਿਰ ਦਾ ਟੱਕ ਲਾਇਆ । ਸਵਰਗਵਾਸੀ ਸ੍ਰੀਮਤੀ ਇੰਦਰਾ ਗਾਂਧੀ ਨੇ ਟੱਕ ਲਾਇਆ । ਪਰ ਮੇਰੇ ਕੋਲ ਇਹ ਵਾਈਟ ਪੇਪਰ ਹੈ, ਜੋ 1981 ਵਿੱਚ ਛਪਿਆ ਹੈ, ਰਾਵੀ ਬਿਆਸ ਐਗਰੀਮੈਂਟ । ਇਸ ਦੇ ਪੈਰ੍ਹਾ 15 ਤੇ (ਇਸ ਵੇਲੇ ਮਾਨਯੋਗ ਮੈਂਬਰ ਸਰਦਾਰ ਅਵਤਾਰ ਸਿੰਘ ਬਰਾੜ ਨੇ ਇੱਕ ਕਿਤਾਬਚਾ ਹਾਊਸ ਦੇ ਅੰਦਰ ਲਹਿਰਾ ਕੇ ਦਿਖਾਇਆ) ਪੁਆਇੰਟ-5 ਤੇ ਲਿਖਿਆ ਹੈ ਕਿ :–

"The then Chief Minister of Haryana and the then Chief Minister of Punjab agreed that the construction work on the Satluj-Yamuna Link Canal in the Punjab territory would be inaugurated by the former Chief Minister of Punjab, S. Parkash Singh Badal and the function would be presided over by the then Chief Minister of Haryana, Chaudhary Devi Lal. This was confirmed in an official communication as also in the proceedings of the Haryana Vidhan Sabha dated 1st March, 7th March, and 10th March, 1978."

ਔਰ ਏਸੇ ਵਿੱਚ ਹੀ ਆਖਿਰ ਤੇ ਪੰਜਾਬ ਗੌਰਮਿੰਟ ਨੇ ਨੋਟੀਫਾਈ ਕੀਤਾ

land Acquisition on emergency by applying Sections 4 and 17 of Land Acquisition Act, during February, 1978, and by accepted Rs. one crore from Haryana Govt. during March, 1979.

ਜੇ ਐਸ. ਵਾਈ. ਐਲ. ਦਾ ਇੰਨਾ ਨੁਕਸਾਨ ਪੰਜਾਬ ਵਾਸਤੇ ਸੀ, ਜੇ ਐਸ. ਵਾਈ. ਐਲ. ਨਿਕਲਣ ਨਾਲ ਪੰਜਾਬ ਦੇ ਅੰਦਰ ਇੰਨੀ ਮਾਰ ਧਾੜ ਹੋ ਜਾਣੀ ਸੀ, ਜੇ ਇਹ ਮਹਿਸੂਸ ਕਰਦੇ ਸੀ ਕਿ ਦਿੱਲੀ ਦਾ ਤਖ਼ਤ ਪੰਜਾਬ ਦੇ ਨਾਲ ਜ਼ਿਆਦਤੀ ਕਰਦਾ ਹੈ ਤਾਂ ਇਹ ਕੁਝ ਕਿਉਂ ਕੀਤਾ ? ਇਹ ਗਜ਼ਟ ਨੋਟੀਫਿਕੇਸ਼ਨ ਹੈ । ਇਹ ਗੌਰਮਿੰਟ ਦਾ ਗਜ਼ਟ

[ਸਰਦਾਰ ਅਵਤਾਰ ਸਿੰਘ ਬਰਾੜ]

ਐਸ. ਵਾਈ. ਐਲ. ਬਣੀ, ਮੇਰੇ ਸਾਹਮਣੇ ਬੈਠੇ ਵੀਰ ਕੈਪਟਨ ਕੰਵਲਜੀਤ ਸਿੰਘ ਜੀ ਉਦੋਂ ਹੋਮ ਮਨਿਸਟਰ ਸਨ ਅਤੇ ਸਰਦਾਰ ਸੁਰਜੀਤ ਸਿੰਘ ਬਰਨਾਲਾ ਉਦੋਂ ਚੀਫ ਮਨਿਸਟਰ ਸੀ, ਇੰਨੀ ਮਹੱਤਤਾ ਵਾਲਾ ਮਹਿਕਮਾ ਹਮੇਸ਼ਾ ਮੁੱਖ ਮੰਤਰੀ ਆਪਣੇ ਕੋਲ ਰੱਖਦਾ ਹੈ, ਪ੍ਰੰਤੂ ਉਸ ਵੇਲੇ ਇਹ ਕੈਪਟਨ ਸਾਹਿਬ ਹੋਮ ਮਨਿਸਟਰ ਸਨ, ਕੀ ਉਦੋਂ ਇਸ ਦੀ ਉਸਾਰੀ ਸ਼ੁਰੂ ਨਹੀਂ ਸੀ ਹੋਈ ? ਸਵਰਗੀ ਸਰਦਾਰ ਬੇਅੰਤ ਸਿੰਘ ਨੇ ਉਨ੍ਹਾਂ ਨੂੰ ਇਸ ਸਦਨ ਵਿਚ ਕਿਹਾ ਸੀ ਕਿ ਮੇਰੇ ਹੁੰਦਿਆਂ ਨਾ ਇਕ ਇੱਟ ਇਥੇ ਲਗੇਗੀ ਅਤੇ ਨਾ ਹੀ ਮੈਂ ਲਾਵਾਂਗਾ ਅਤੇ ਨਾ ਹੀ ਅਸੀਂ ਲਗਾਈ । ਇਹ ਹਕੀਕਤ ਹੈ ਕਿ ਜੋ ਅਸੀਂ ਕਹਿੰਦੇ ਹਾਂ, ਉਹੀ ਕਰਦੇ ਹਾਂ । ਸਾਹਮਣੇ ਬੈਠੇ ਮੇਰੇ ਦੋਸਤ ਵੋਟਾਂ ਲਈ ਕੁਝ ਹੋਰ ਕਹਿੰਦੇ ਹਨ ਅਤੇ ਬਾਅਦ ਵਿਚ ਕਰਦੇ ਕੁਝ ਹੋਰ ਹਨ । ਲੋਕਾਂ ਨੂੰ ਝੂਠੇ ਲਾਅਰੇ ਲਾਉਂਦੇ ਹਨ, ਸਦਨ ਵਿਚ ਵੀ ਲਾਅਰੇ ਲਾਉਂਦੇ ਹਨ ਤਾਂ ਹੀ ਅਜੇ ਸਰਕਾਰ ਬਣੀ ਨੂੰ ਕੇਵਲ ਡੇਢ ਸਾਲ ਹੀ ਹੋਇਆ ਹੈ ਪਰ ਲੋਕਾਂ ਦਾ ਮੋਹ ਇਸ ਸਰਕਾਰ ਪ੍ਰਤੀ ਭੰਗ ਹੋ ਗਿਆ ਹੈ । ਉਹ ਮਾਯੂਸ ਹਨ ਅਤੇ ਹੁਣ ਮਾਯੂਸੀ ਦੇ ਦੌਰ ਵਿਚੋਂ ਗੁਜ਼ਰ ਰਹੇ ਹਨ । ਇਹ ਕਿਉਂ ਹੋ ਗਿਆ ਹੈ ? ਭਾਵੇਂ ਸਰਕਾਰ ਬਹੁਗਿਣਤੀ ਵਿਚ ਹੋਵੇ ਪਰ ਜਦੋਂ ਲੋਕਾਂ ਵਿੱਚ ਇਸ ਦਾ ਭਰੋਸਾ ਉਠ ਜਾਵੇ ਤਾਂ ਫਿਰ ਇਕ ਐਸੀ ਸਟੇਜ ਆ ਜਾਂਦੀ ਹੈ ਜਿਹੜੀ ਕਿ ਬੜੀ ਭਿਆਨਕ ਸਟੇਜ ਹੁੰਦੀ ਹੈ । ਉਹੋ ਹੀ ਸਟੇਜ ਅੱਜ ਹਿੰਦੁਸਤਾਨ ਵਿਚ ਹੈ ਅਤੇ ਪੰਜਾਬ ਵਿਚ ਵੀ ਹੈ । ਇਹ ਮਾਯੂਸੀ ਦਾ ਦੌਰ ਸਾਰੇ ਪੰਜਾਬ ਵਿਚ ਹੈ ।

**ਵਿੱਤ ਅਤੇ ਯੋਜਨਾਬੰਦੀ ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ ਕਿ ਮਾਨਯੋਗ ਮੈਂਬਰ ਸਾਹਿਬ ਬੜੇ ਨਾਂ ਲੈ ਲੈ ਕੇ ਗੱਲਾਂ ਕਰ ਰਹੇ ਹਨ । ਸਾਡੇ ਉਤੇ ਚੰਡੀਗੜ੍ਹ, ਪੰਜਾਬੀ ਬੋਲਦੇ ਇਲਾਕੇ ਅਤੇ ਦਰਿਆਈ ਪਾਣੀਆਂ ਦਾ ਇਲਜ਼ਾਮ ਲਗਾਇਆ ਜਾ ਰਿਹਾ ਹੈ । ਕੀ ਇਹ ਬਿਹਤਰ ਨਹੀਂ ਹੋਵੇਗਾ ਕਿ ਇਨ੍ਹਾਂ ਨੂੰ ਗਵਰਨਰ ਐਡਰੇਸ ਤੇ ਬੋਲਣ ਦਾ ਮੌਕਾ ਮਿਲਿਆ ਹੈ ? ਸਰਕਾਰ ਪੰਜ ਸਾਲ ਇਨ੍ਹਾਂ ਦੀ ਵੀ ਰਹੀ ਹੈ । ਦਿੱਲੀ ਦੇ ਵਿਚ ਵੀ ਇਨ੍ਹਾਂ ਦੀ ਸਰਕਾਰ ਰਹੀ ਹੈ । ਕੀ ਇਹ ਇਸ ਮਹਾਨ ਸਦਨ ਵਿਚ ਜਾਣਕਾਰੀ ਦੇਣਗੇ ਕਿ ਕਾਂਗਰਸ ਨੇ ਇਨ੍ਹਾਂ ਮਸਲਿਆਂ ਵਾਸਤੇ ਕੀ ਕੀਤਾ ? ਕੀ ਇਹ ਸਚਾਈ ਨਹੀਂ ਕਿ ਕਾਂਗਰਸ ਵਲੋਂ ਹਮੇਸ਼ਾ ਹੀ ਇਨ੍ਹਾਂ ਮਸਲਿਆਂ ਉਤੇ ਪੰਜਾਬ ਨਾਲ ਧਰੋਹ ਕਮਾਇਆ ਗਿਆ ? ਇਹ ਅੱਜ ਸਮਸਿਆਵਾਂ ਦੀਆਂ ਗੱਲਾਂ ਕਰਦੇ ਹਨ ; ਇਹ ਜਿਹੜੀ ਐਸ. ਵਾਈ. ਐਲ. ਦੀ ਗੱਲ ਕਰਦੇ ਹਨ, ਕੀ ਇਨ੍ਹਾਂ ਦੀ ਸਰਕਾਰ ਸ਼੍ਰੋਮਣੀ ਅਕਾਲੀ ਦਲ ਨਾਲ ਲਿਖਤੀ ਸਮਝੌਤਾ ਕਰਕੇ, ਉਸ ਸਮਝੌਤੇ ਤੋਂ ਮੁਨਕਰ ਨਹੀਂ ਹੋਈ ? ਕੀ ਇਹ ਇਨ੍ਹਾਂ ਗੱਲਾਂ ਦਾ ਜਵਾਬ ਦੇਣਗੇ ?

**ਸਰਦਾਰ ਅਵਤਾਰ ਸਿੰਘ ਬਰਾੜ** : ਡਿਪਟੀ ਸਪੀਕਰ ਸਾਹਿਬ, ਸੱਚ ਚੁਭਦਾ ਹੈ । ਇਹ ਇਨ੍ਹਾਂ ਦਾ ਕਸੂਰ ਨਹੀਂ । ਇਨ੍ਹਾਂ ਦੁੱਖਦਾਈ ਹਕੀਕਤਾਂ ਨੂੰ ਸੁਣਨ ਵਾਸਤੇ ਵਿਸ਼ਾਲ ਦਿਲ ਚਾਹੀਦਾ ਹੈ । ਇਹ ਕੈਪਟਨ ਸਾਹਿਬ ਕੋਲ ਹੈ ਨਹੀਂ । ਇਹ ਮੇਰੇ ਵੱਸ ਦਾ ਰੋਗ ਨਹੀਂ ਕਿ ਮੈਂ ਉਨ੍ਹਾਂ ਦਾ ਦਿਲ ਵਿਸ਼ਾਲ ਬਣਾ ਸਕਾਂ । ਇਹ ਤਾਂ ਜਿੰਦਗੀ ਦੇ ਤਜ਼ਰਬੇ ਵਿਚੋਂ ਹੀ ਬਣਦਾ ਹੈ । ਮੈਂ ਇਹੋ ਜਿਹੀਆਂ ਗੱਲਾਂ ਦੇ ਵਿਵਾਦ ਵਿਚ ਪੈ ਕੇ ਸਦਨ ਦਾ ਕੀਮਤੀ ਸਮਾਂ ਗਵਾਉਣਾ ਨਹੀਂ ਚਾਹੁੰਦਾ ।

ਇਕ ਬੇਨਤੀ ਮੇਰੀ ਹੋਰ ਹੈ ਕਿ ਪਿਛਲੇ ਦਿਨੀਂ ਪੰਜਾਬ ਵਿਚ ਬੜਾ ਸ਼ੋਰ ਹੋਇਆ, ਕਰੋੜਾਂ ਰੁਪਏ ਅਖਬਾਰਾਂ ਵਿਚ ਇਸ਼ਤਿਹਾਰ ਦੇਣ ਵਾਸਤੇ ਦਿਤੇ ਗਏ ਕਿ ਪੰਜਾਬ ਦੇ ਮਹਾਨ ਸਪੂਤ ਪਹਿਲੀ ਵਾਰ ਭਾਰਤ ਦੇ ਪ੍ਰਧਾਨ ਮੰਤਰੀ ਬਣੇ ਹਨ ਅਤੇ ਪੰਜਾਬ ਨੂੰ ਮਾਣ ਪ੍ਰਾਪਤ ਹੋਇਆ ਹੈ। ਉਨ੍ਹਾਂ ਨੇ ਜੋ ਕਰਜ਼ੇ ਦੀ ਬੜੀ ਵੱਡੀ ਪੰਡ ਪੰਜਾਬ ਦੇ ਸਿਰ ਉਤੋਂ ਉਤਾਰੀ ਹੈ, ਉਨ੍ਹਾਂ ਦਾ ਧੰਨਵਾਦ ਕਰਨ ਵਾਸਤੇ ਸ਼ੁਕਰਾਨਾ ਦਿਵਸ ਦੇ ਤੌਰ ਤੇ ਇਕ ਬੜਾ ਵੱਡਾ ਸਮਾਰੋਹ ਕੀਤਾ ਜਾਵੇ ਅਤੇ ਉਨ੍ਹਾਂ ਨੂੰ ਸਨਮਾਨਿਤ ਕੀਤਾ ਜਾਵੇ। ਡਿਪਟੀ ਸਪੀਕਰ ਸਾਹਿਬ, ਸਾਡੀ ਹਾਲਤ ਵੇਖੋ ਜਦੋਂ ਉਨ੍ਹਾਂ ਨੂੰ ਪ੍ਰਧਾਨ ਮੰਤਰੀ ਬਣਨ ਵਾਸਤੇ ਇਕ ਇਕ ਐਮ. ਪੀ. ਦੀ ਵੋਟ ਦੀ ਲੋੜ ਸੀ ਤਾਂ ਇਹ ਉਨ੍ਹਾਂ ਨੂੰ ਵੋਟ ਨਹੀਂ ਦੇ ਸਕੇ। ਜਦੋਂ ਕੁਰਸੀ ਰੱਖਣ ਦੀ ਲੋੜ ਸੀ ਤਾਂ ਉਸ ਵੇਲੇ ਵੀ ਇਹ ਉਨ੍ਹਾਂ ਦੀ ਕੋਈ ਮਦਦ ਨਹੀਂ ਕਰ ਸਕੇ। ਕੇਵਲ ਸ਼ਬਦਾਂ ਵਿਚ ਹੀ ਜ਼ਬਾਨੀ-ਕਲਾਮੀ, ਉਨ੍ਹਾਂ ਨੂੰ ਦੇਸ਼ ਦੇ ਅਤੇ ਪੰਜਾਬ ਦੇ ਮਹਾਨ ਸਪੂਤ ਕਹਿੰਦੇ ਰਹੇ। ਬੜੇ ਜ਼ੋਰ-ਸ਼ੋਰ ਨਾਲ ਜਦੋਂ ਉਥੇ ਸਮਾਗਮ ਹੋਇਆ, ਸਾਡੇ ਆਨਰਏਬਲ ਸੀ.ਐਲ.ਪੀ. ਦੇ ਨੇਤਾ ਬੀਬੀ ਰਾਜਿੰਦਰ ਕੌਰ ਭੱਠਲ ਜੀ ਵੀ ਉਥੇ ਸਨ, ਉਥੇ ਕਈ ਐਲਾਨ ਹੋਏ। ਉਸ ਤੋਂ ਬਾਅਦ ਮੈਂ ਇਕ ਕਾਨਫਰੰਸ ਕੀਤੀ। ਮੇਰੇ ਪੱਤਰਕਾਰ ਦੋਸਤ ਇਥੇ ਬੈਠੇ ਹਨ। ਮੈਂ ਕਿਹਾ ਕਿ ਇਹ ਪੰਜਾਬ ਦੇ ਲੋਕਾਂ ਸਾਹਮਣੇ ਬੜਾ ਵੱਡਾ ਝੂਠ ਬੋਲਿਆ ਗਿਆ ਹੈ। ਪੰਜਾਬ ਦੇ ਲੋਕਾਂ ਨਾਲ ਬੜਾ ਵੱਡਾ ਧੋਖਾ ਕੀਤਾ ਗਿਆ ਹੈ। ਜਿਹੜਾ ਇਹ ਕਹਿੰਦੇ ਸਨ ਕਿ ਪੰਜਾਬ ਦੇ ਖਜ਼ਾਨੇ ਵਿਚ ਇਕ ਪੈਸਾ ਨਹੀਂ ਪਰ ਕਰੋੜਾਂ ਰੁਪਏ ਸਰਕਾਰ ਨੇ ਉਸ ਸਮਾਗਮ ਤੇ ਲਗਾ ਦਿੱਤੇ। ਇਹ ਕਰਜ਼ਾ ਜਿਹੜਾ 8,500 ਕਰੋੜ ਰੁਪਏ ਦਾ ਹੈ, ਇਹ ਸਾਰਾ ਮੁਆਫ ਨਹੀਂ ਹੋਇਆ। ਇਸ ਦੀਆਂ ਤਿੰਨ ਕਿਸ਼ਤਾਂ ਹੀ ਮੁਆਫ ਹੋਈਆਂ ਹਨ ਜਿਨ੍ਹਾਂ ਦੀ ਰਕਮ ਤਕਰੀਬਨ 2,100 ਕਰੋੜ ਰੁਪਏ ਬਣਦੀ ਹੈ। ਉਸਦੀ ਕੰਟਰਾਡਿਕਸ਼ਨ ਕਰਦੇ ਹੋਏ ਮਲੋਟ ਵਿੱਚ ਬਾਦਲ ਸਾਹਿਬ ਨੇ ਕਿਹਾ ਕਿ ਅਵਤਾਰ ਸਿੰਘ ਬਰਾੜ ਗਲਤ ਤੱਥ ਪੇਸ਼ ਕਰ ਰਿਹਾ ਹੈ, ਸਾਡਾ ਸਾਰਾ ਕਰਜ਼ਾ ਮੁਆਫ ਹੋ ਗਿਆ ਹੈ ਅਤੇ ਫਿਰ ਜਦੋਂ ਅਸੀਂ ਇਹ ਗੱਲ ਉਠਾਈ ਤਾਂ ਕੈਪਟਨ ਕੰਵਲਜੀਤ ਸਿੰਘ, ਵਿੱਤ ਮੰਤਰੀ ਜੀ ਨੇ ਕਿਹਾ ਕਿ ਚਿੱਠੀ ਮੇਰੀ ਜੇਬ ਵਿੱਚ ਹੈ ਅਤੇ ਜਿਸ ਨੇ ਵੇਖਣੀ ਹੈ ਆ ਕੇ ਵੇਖ ਲਵੇ। ਮੈਂ ਕਿਹਾ ਕਿ ਇਹ ਕੋਈ ਐਸਾ ਸੀਕਰੇਟ ਮੁੱਦਾ ਨਹੀਂ ਜਿਹੜਾ ਪੰਜਾਬ ਦੇ ਲੋਕਾਂ ਦੇ ਸਾਹਮਣੇ ਨਾ ਲਿਆਂਦਾ ਜਾਵੇ ਔਰ ਮੈਂ ਇਸ ਹਾਊਸ ਵਿੱਚ ਵੀ ਕਿਹਾ ਸੀ ਕਿ ਜੇ ਕੋਈ ਚਿੱਠੀ ਹੈ ਤਾਂ ਪੰਜਾਬ ਦੇ ਲੋਕਾਂ ਦੇ ਸਾਹਮਣੇ ਲਿਆਓ ਜਾਂ ਸਦਨ ਦੀ ਮੇਜ਼ ਤੇ ਰੱਖੀ ਜਾਵੇ ਪਰ ਇਹ ਗੱਲਾਂ ਜ਼ਬਾਨੀ-ਕਲਾਮੀ ਰਹੀਆਂ। ਹੁਣ ਗਵਰਨਰ ਸਾਹਿਬ ਦੇ ਐਡਰੈਸ ਵਿੱਚ ਵੀ ਇਸ ਬਾਰੇ ਜ਼ਿਕਰ ਕੀਤਾ ਗਿਆ ਹੈ :

"ਪੰਜਾਬ ਸਰਕਾਰ ਦੇ ਵਿਸ਼ੇਸ਼ ਮਿਆਦੀ ਕਰਜ਼ਿਆਂ ਦੀ ਮੁਆਫ਼ੀ—ਮੈਨੂੰ ਇਸ ਮਹਾਨ ਸਦਨ ਨੂੰ ਇਹ ਜਾਣਕਾਰੀ ਦਿੰਦਿਆਂ ਖੁਸ਼ੀ ਹੋ ਰਹੀ ਹੈ ਕਿ ਰਾਜ ਵਿੱਚ ਬਗਾਵਤ ਤੇ ਅਤਿਵਾਦ ਦਾ ਮੁਕਾਬਲਾ ਕਰਨ ਲਈ ਪੰਜਾਬ ਰਾਜ ਨੂੰ ਦਿਤੇ ਗਏ ਵਿਸ਼ੇਸ਼ ਮਿਆਦੀ ਕਰਜ਼ਿਆਂ ਨੂੰ ਮੁਆਫ ਕਰਨ ਦਾ ਅੰਤਿਮ ਰੂਪ ਵਿੱਚ ਫੈਸਲਾ ਹੋ ਗਿਆ ਹੈ। ਮੁੱਖ ਮੰਤਰੀ ਜੀ ਅਤੇ ਭਾਰਤ ਦੇ ਉਸ ਸਮੇਂ ਦੇ ਪ੍ਰਧਾਨ ਮੰਤਰੀ ਜੀ ਵਿਚਕਾਰ ਪਿਛਲੇ ਸਾਲ ਕਈ ਵਾਰ ਦੇ ਵਿਚਾਰ ਵਟਾਂਦਰੇ ਦੇ ਫਲਸਰੂਪ ਭਾਰਤ ਸਰਕਾਰ ਵਲੋਂ ਲਏ ਗਏ ਫੈਸਲੇ ਇਸ

[ਸਰਦਾਰ ਅਵਤਾਰ ਸਿੰਘ ਬਰਾੜ]

ਪ੍ਰਕਾਰ ਹਨ :

(ੳ) ਕੇਂਦਰ ਸਰਕਾਰ ਨੇ ਪੰਜਾਬ ਸਰਕਾਰ ਨੂੰ ਸਾਲ 1997-98, 1998-99 ਅਤੇ 1999-2000 ਲਈ ਮੂਲ ਤੇ ਵਿਆਜ ਦੀਆਂ ਬਕਾਇਆ ਕਿਸ਼ਤਾਂ ਦੀ ਮੁੜ ਅਦਾਇਗੀ ਤੋਂ ਛੋਟ ਦੇ ਦਿੱਤੀ ਹੈ। ਮੁਆਫ ਕੀਤੇ ਮੂਲ ਤੇ ਵਿਆਜ ਦਾ ਵੇਰਵਾ ਇਸ ਪ੍ਰਕਾਰ ਹੈ :

ਸਾਲ 1997-98 ਲਈ ਮੂਲ ਤੇ ਵਿਆਜ ਦੀ ਕੁਲ ਰਕਮ 584.16 ਕਰੋੜ ਰੁਪਏ।

ਸਾਲ 1998-99 ਲਈ ਮੂਲ ਤੇ ਵਿਆਜ ਦੀ ਕੁਲ ਰਕਮ 771.15 ਕਰੋੜ ਰੁਪਏ।

ਸਾਲ 1999-2000 ਲਈ ਮੂਲ ਤੇ ਵਿਆਜ ਦੀ ਕੁਲ ਰਕਮ 759.35 ਕਰੋੜ ਰੁਪਏ।

ਤਿੰਨ ਸਾਲਾਂ ਲਈ ਕੁਲ ਮੂਲ 585.32 ਕਰੋੜ ਰੁਪਏ, ਵਿਆਜ 1529.34 ਕਰੋੜ ਰੁਪਏ ਅਤੇ ਕੁਲ ਜੋੜ 2114.66 ਕਰੋੜ ਰੁਪਏ ਬਣਦਾ ਹੈ।"

ਡਿਪਟੀ ਸਪੀਕਰ ਸਾਹਿਬ, ਜਿੱਥੇ ਲੋਕਾਂ ਦੇ ਸਾਹਮਣੇ ਪ੍ਰਧਾਨ ਮੰਤਰੀ ਤੋਂ ਲੈ ਕੇ ਪੰਜਾਬ ਦਾ ਮੁੱਖ ਮੰਤਰੀ ਅਤੇ ਖਜ਼ਾਨਾ ਮੰਤਰੀ ਇਸ ਤਰ੍ਹਾਂ ਦੇ ਝੂਠੇ ਬਿਆਨ ਜਾਰੀ ਕਰਦੇ ਹੋਣ, ਇਸ ਤਰ੍ਹਾਂ ਦੇ ਭਲੋਣੇ ਸੁਪਨੇ ਲੋਕਾਂ ਨੂੰ ਵਿਖਾ ਕੇ ਗੁੰਮਰਾਹ ਕਰਦੇ ਹੋਣ, ਤੁਸੀਂ ਸੋਚੋ ਉਸ ਸੂਬੇ ਦਾ ਕੀ ਬਣੇਗਾ, ਦੇਸ਼ ਦਾ ਕੀ ਬਣੇਗਾ। ਹੋਰ ਤਾਂ ਹੋਰ ਸਾਡੇ ਆਦਰਯੋਗ ਭੈਣ ਜੀ, ਬੀਬੀ ਰਜਿੰਦਰ ਕੌਰ ਭੱਠਲ ਤੋਂ ਵੀ ਇਨ੍ਹਾਂ ਨੇ ਧੰਨਵਾਦ ਦੇ ਸ਼ਬਦ ਕਹਾ ਦਿਤੇ, ਕਿੰਨੇ ਅਫਸੋਸ ਦੀ ਗੱਲ ਹੈ। ਕਈ ਵੇਰ ਮੈਂ, ਡਿਪਟੀ ਸਪੀਕਰ ਸਾਹਿਬ, ਸੋਚਦਾ ਹਾਂ ਕਿ ਲੋਕ ਅਕਸਰ ਕਹਿੰਦੇ ਹਨ ਕਿ ਰਾਜਨੀਤਕ ਲੋਕ ਬੜਾ ਝੂਠ ਬੋਲਦੇ ਹਨ, ਬੜੇ ਮਾੜੇ ਹੁੰਦੇ ਹਨ। ਮੈਂ ਸੋਚਦਾ ਹੁੰਦਾ ਸੀ ਕਿ ਸਾਡੇ ਬਾਰੇ ਲੋਕਾਂ ਦੀ ਇਹ ਰਾਏ ਕਿਉਂ ਬਣੀ ਪਰ ਹੁਣ ਜਦੋਂ ਮੈਂ ਇਨ੍ਹਾਂ ਦੀ ਕਹਿਣੀ ਅਤੇ ਕਰਨੀ ਵਿੱਚ ਅੰਤਰ ਵੇਖਦਾ ਹਾਂ ਤਾਂ ਮੈਨੂੰ ਸਮਝ ਆ ਗਈ ਹੈ ਕਿ ਇਸੇ ਕਰਕੇ ਹੀ ਲੋਕਾਂ ਦੀ ਰਾਏ ਇਹ ਬਣੀ ਹੈ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਤਾਂ ਇਨ੍ਹਾਂ ਲੋਕਾਂ ਦਾ ਪੰਜਾਬ ਦੇ ਹਿਤਾਂ ਨਾਲ ਪਿਆਰ ਹੈ। ਇਕ ਗੱਲ ਮੈਂ, ਡਿਪਟੀ ਸਪੀਕਰ ਸਾਹਿਬ, ਹੋਰ ਕਹਿਣੀ ਚਾਹੁੰਦਾ ਹਾਂ ਕਿ ਇਥੇ ਬਹੁਤ ਕੁਝ ਮੇਰੇ ਇਕ ਮੈਂਬਰ ਸਾਥੀ ਨੇ, ਜੋ ਕਿ ਹੁਣ ਚਲੇ ਗਏ ਹਨ, ਉਨ੍ਹਾਂ ਨੇ ਕਿਹਾ। ਨੈਸ਼ਨਲ ਕਰੈਕਟਰ ਦੀ ਗੱਲ ਵੀ ਕੀਤੀ, ਚਿੱਟੇ ਕਮੀਜ਼ ਪਜਾਮੇ ਦੀ ਗੱਲ ਵੀ ਕੀਤੀ। ਮੈਂ ਦੱਸਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਨੈਸ਼ਨਲ ਕਰੈਕਟਰ ਦੀ ਗੱਲ ਕੀਤੀ ਹੈ, ਕੁਰਤਾ ਪਜਾਮਾ ਨੈਸ਼ਨਲ ਡਰੈਸ ਹੈ, ਜਿਹੜੀ ਕਿ ਉਹ ਹੁਣ ਤੱਕ ਪਾ ਨਹੀਂ ਸਕੇ ਅਤੇ ਉਹ ਅੱਜ ਵੀ ਅੰਗਰੇਜ਼ਾਂ ਦੀ ਦੇਣ ਪੈਂਟ ਅਤੇ ਕਮੀਜ਼ ਪਹਿਨਦੇ ਹਨ ਅਤੇ ਅਸੀਂ ਲੋਕਾਂ ਨੂੰ ਨਸੀਹਤਾਂ ਦਿੰਦੇ ਫਿਰਦੇ ਹਾਂ। ਖੁਦ ਪ੍ਰਧਾਨ ਮੰਤਰੀ ਜੀ ਵੀ ਸਫੈਦ ਧੋਤੀ ਅਤੇ ਸਫੈਦ ਕੁਰਤਾ ਪਹਿਨਦੇ ਹਨ, ਹੋਮ ਮਨਿਸਟਰ ਵੀ ਪਹਿਨਦੇ ਹਨ, ਉਨ੍ਹਾਂ ਦੀ ਪਾਰਟੀ ਬੀ.ਜੇ.ਪੀ. ਦੇ ਜਿਹੜੇ ਆਲ ਇੰਡੀਆ ਦੇ ਪ੍ਰਧਾਨ ਹਨ, ਉਹ ਵੀ ਪਹਿਨਦੇ ਹਨ, ਮੈਂਬਰ ਸਾਹਿਬ ਨੇ ਬੜੇ ਜਜ਼ਬਾਤੀ ਹੋ ਕੇ

ਅਜਿਹਾ ਬੋਲਿਆ ਹੈ ਪਰ ਬੋਲਣ ਤੋਂ ਪਹਿਲਾਂ ਉਨ੍ਹਾਂ ਨੂੰ ਸੋਚ ਲੈਣਾ ਚਾਹੀਦਾ ਸੀ। ਡਿਪਟੀ ਸਪੀਕਰ ਸਾਹਿਬ, ਹਰ ਰੋਜ਼ ਬੜਾ ਸ਼ੋਰ-ਸ਼ਰਾਬਾ ਹੁੰਦਾ ਹੈ। ਕੋਈ ਕਹਿੰਦਾ ਹੈ ਕਿ ਅੱਤਵਾਦ ਅਸੀਂ ਦਿੱਤਾ ਹੈ, ਕੋਈ ਕਹਿੰਦਾ ਹੈ ਕਿ ਅੱਤਵਾਦ ਇਨ੍ਹਾਂ ਨੇ ਦਿੱਤਾ ਹੈ ਔਹ ਇਸ ਅੱਤਵਾਦ ਦੇ ਦੁਖਾਂਤ ਦਾ ਜਦੋਂ ਜ਼ਿਕਰ ਕਰਦੇ ਹਾਂ, ਔਰ ਹਕੀਕਤਾਂ ਵੱਲ ਥੋੜ੍ਹਾ ਜਿਹਾ ਧਿਆਨ ਦਿੰਦੇ ਹਾਂ ਔਰ ਜੇ ਝੂਠੀਆਂ ਤੁਹਮਤਾਂ ਨੂੰ ਭੁਲਾ ਦੇਈਏ ਤਾਂ ਉਸ ਦਰਦ ਭਰੀ ਕਹਾਣੀ ਨੂੰ ਚੇਤੇ ਕੀਤਿਆਂ ਮਨ ਭਾਵੁਕ ਹੋ ਜਾਂਦਾ ਹੈ। ਮਨੁੱਖੀ ਮਨ ਕਮਜ਼ੋਰ ਹੈ ਔਰ ਛੇਤੀ ਕੀਤਿਆਂ ਆਪਣੇ ਪਿਆਰੇ ਇਨਸਾਨਾਂ ਨੂੰ ਜਿਨ੍ਹਾਂ ਦਾ ਕੋਈ ਦੋਸ਼ ਨਹੀਂ ਸੀ, ਜਿਨ੍ਹਾਂ ਦਾ ਕੋਈ ਕਸੂਰ ਨਹੀਂ ਸੀ, ਬੇਵਕਤ ਸਾਡੇ ਕੋਲੋਂ ਖੋਹੇ ਗਏ। ਉਨ੍ਹਾਂ ਬਦਨਸੀਬ ਭੈਣਾਂ ਜਿਨ੍ਹਾਂ ਦੀ ਇੱਜ਼ਤ ਆਬਰੂ ਦੀ ਰਾਖੀ ਕਰਨ ਵਾਸਤੇ, ਅਸੀਂ ਇਸ ਸਰੂਪ ਵਾਲੇ ਲੋਕ, ਅਸੀਂ ਇਸ ਚਿਹਰੇ-ਮੁਹਰੇ ਵਾਲੇ ਲੋਕ, ਆਪਣੇ ਆਪ ਨੂੰ ਚੈਂਪੀਅਨ ਸਮਝਦੇ ਸੀ, ਉਸ ਸਮੇਂ ਉਹ ਘਟਨਾਵਾਂ ਵਾਪਰੀਆਂ ਪਰ ਉਨ੍ਹਾਂ ਦਾ ਮੈਂ ਜ਼ਿਕਰ ਨਹੀਂ ਕਰਦਾ। ਮੈਂ ਬੇਨਤੀ ਕਰਦਾ ਹਾਂ ਕਿ ਇੱਥੇ ਕਿਹਾ ਗਿਆ ਹੈ ਕਿ ਹਰਿਮੰਦਰ ਸਾਹਿਬ ਦਾ ਅਪਮਾਨ ਹੋਇਆ ਹੈ, ਉਥੇ ਫੌਜ ਚਲੀ ਗਈ। ਮੈਂ ਉਸ ਦਾ ਵੀ ਜ਼ਿਕਰ ਨਹੀਂ ਕਰਨਾ ਚਾਹੁੰਦਾ ਪਰ ਮੈਂ ਪੁੱਛਦਾ ਹਾਂ ਕਿ ਬਲੈਕ ਥੰਡਰ ਵੀ ਹੋਇਆ ਸੀ ਜਿਸ ਨੂੰ ਮੁੱਖ ਰੱਖਦਿਆਂ ਹੋਇਆਂ ਹਾਊਸ ਦੇ ਅੱਜ ਦੇ ਲੀਡਰ ਅਤੇ ਇਨ੍ਹਾ ਦੇ ਬਹੁਤ ਸਾਰੇ ਸਾਥੀਆਂ ਨੇ ਇਸ ਪਾਰਟੀ ਤੋਂ ਕਿਨਾਰਾ ਕਰ ਲਿਆ ਸੀ। ਅੱਜ ਦੇ ਖਜ਼ਾਨਾ ਮੰਤਰੀ ਉਸ ਸਮੇਂ ਹੋਮ ਮਨਿਸਟਰ ਸਨ। ਅੱਜ ਦੇ ਐਜੂਕੇਸ਼ਨ ਮਨਿਸਟਰ, ਮੇਰੇ ਵੱਡੇ ਵੀਰ ਚਲੇ ਗਏ ਹਨ, ਉਹ ਉਦੋਂ . . ।

**ਵਿੱਤ ਅਤੇ ਯੋਜਨਾ ਬੰਦੀ ਮੰਤਰੀ** : ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ !

**ਸ੍ਰੀ ਡਿਪਟੀ ਸਪੀਕਰ** : ਹਾਂ ਜੀ, ਕੈਪਟਨ ਸਾਹਿਬ।

**ਵਿੱਤ ਅਤੇ ਯੋਜਨਾਬੰਦੀ ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੈਂ ਮੈਂਬਰ ਸਾਹਿਬ ਦੀ ਜਾਣਕਾਰੀ ਲਈ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾ ਦੇ ਫੈਕਟਸ ਕਰੈਕਟ ਨਹੀਂ ਹਨ ਔਰ ਉਸ ਵੇਲੇ ਮੈਂ ਕੋਈ ਮੰਤਰੀ ਨਹੀਂ ਸੀ। ਇੱਕ ਸਧਾਰਨ ਐਮ.ਐਲ.ਏ. ਸੀ।

**ਸਰਦਾਰ ਅਵਤਾਰ ਸਿੰਘ ਬਰਾੜ** : ਮੈਂ ਮੁਆਫੀ ਮੰਗਦਾ ਹਾਂ। ਚਲੋ ਇਸ ਪਾਰਟੀ ਦੇ ਐਮ.ਐਲ.ਏ. ਸਨ ਪਰ ਇਹ ਬਾਦਲ ਸਾਹਿਬ ਨਾਲ ਨਹੀਂ ਖੜ੍ਹ ਸਕੇ। ਇਸੇ ਕਰਕੇ ਇਨ੍ਹਾਂ ਨੂੰ ਪਿੱਛੋਂ ਹੋਮ ਮਨਿਸਟਰ ਬਣਾਇਆ ਗਿਆ, ਇਹੀ ਗੱਲ ਹੋਵੇਗੀ। ਬੰਦਾ ਭੁੱਲ ਜਾਂਦਾ ਹੈ। ਮੈਂ ਮੁਆਫੀ ਮੰਗਦਾ ਹਾਂ। ਉਦੋਂ ਇਸ ਹਾਊਸ ਵਿੱਚ ਤੱਥ ਵੀ ਬਿਆਨ ਕੀਤੇ ਗਏ ਔਰ ਉਦੋਂ ਇਨ੍ਹਾਂ ਦੀ ਪਾਰਟੀ ਦੋ ਹਿੱਸਿਆਂ ਵਿੱਚ ਵੰਡੀ ਗਈ। ਉਦੋਂ ਬਹੁਤ ਕੁਝ ਕੀਤਾ ਗਿਆ ਸੀ। ਮੈਂ ਬਹੁਤਾ ਕਹਿਣਾ ਨਹੀਂ ਚਾਹੁੰਦਾ ਪਰ ਇੱਕ ਦੂਜੇ ਦੀਆਂ ਪੱਗਾਂ ਉਤਾਰਨ ਤੱਕ ਗੱਲ ਆਈ ਸੀ। ਕੈਪਟਨ ਸਾਹਿਬ ਅੱਜ ਖਜ਼ਾਨਾ ਮੰਤਰੀ ਬਣ ਗਏ ਤੋਤਾ ਸਿੰਘ ਐਜੂਕੇਸ਼ਨ ਮਨਿਸਟਰ ਬਣ ਗਏ, ਛੱਜਲਵੱਡੀ ਜੀ ਨੂੰ ਟਿਕਟ ਮਿਲ ਗਈ, ਉਸ ਸਮੇਂ ਉਹ ਚੇਅਰਮੈਨ ਸਨ। ਬਰਨਾਲਾ ਸਾਹਿਬ ਸੈਂਟਰ ਵਿੱਚ ਵਜ਼ੀਰ ਬਣ ਕੇ ਚਲੇ

[ਸਰਦਾਰ ਅਵਤਾਰ ਸਿੰਘ ਬਰਾੜ]

ਗਏ । ਇਹ ਕਿਹੜੀਆਂ ਮਜਬੂਰੀਆਂ ਸਨ ਕਿ ਬੁਨਿਆਦੀ ਤੌਰ ਤੇ ਇੰਨਾ ਫਰਕ ਹੋਣ ਦੇ ਬਾਵਜੂਦ ਫਿਰ ਇਕੱਠੇ ਹੋ ਜਾਂਦੇ ਹਨ । ਇਹੋ ਹਾਲ ਮਿੱਤਲ ਸਾਹਿਬ ਦੀ ਪਾਰਟੀ ਦਾ ਹੈ । ਸਾਡੇ ਮਿੱਤਰ ਮਿੱਤਲ ਸਾਹਿਬ ਚਲੇ ਗਏ ਹਨ । ਮੈਂ ਉਨ੍ਹਾਂ ਨਾਲ ਕੁਝ ਗੱਲਾਂ ਕਰਨੀਆਂ ਸਨ । ਟੰਡਨ ਸਾਹਿਬ ਇੱਥੇ ਬੈਠੇ ਹਨ । ਇਹ ਪੰਜਾਬ ਵਿੱਚ ਨਹੀਂ ਆਏ । ਇਹ ਸਿਆਣੇ ਸਨ ਕਿ ਕੋਈ ਚੰਗੀ ਮਾੜੀ ਗੱਲ ਹੋ ਜਾਂਦੀ ਹੈ । ਜਦੋਂ ਸਰਕਾਰ ਬਣਨ ਦੀ ਗੱਲ ਆਈ ਤਾਂ ਫਿਰ ਕੀ ਗੱਲ ਕਰਾਂਗੇ ? ਮਿੱਤਲ ਸਾਹਿਬ ਉਦੋਂ ਇਸ ਪਾਸੇ (ਆਪੋਜ਼ੀਸ਼ਨ ਵਾਲੇ ਪਾਸੇ) ਬੈਠੇ ਸਨ । ਡਿਪਟੀ ਸਪੀਕਰ ਸਾਹਿਬ, ਮਿੱਤਲ ਸਾਹਿਬ ਆ ਗਏ ਹਨ । ਡਿਪਟੀ ਸਪੀਕਰ ਸਾਹਿਬ, ਇਸ ਹਾਊਸ ਦੀਆਂ 92 ਤੋਂ 97 ਤੱਕ ਦੀਆਂ ਪ੍ਰੋਸੀਡਿੰਗਜ਼ ਕਢਵਾ ਕੇ ਦੇਖ ਲਓ । ਉਦੋਂ ਮਿੱਤਲ ਸਾਹਿਬ, ਗੁਸਾਈਂ ਸਾਹਿਬ ਔਰ ਸਾਡੇ ਟਰਾਂਸਪੋਰਟਰ ਸਾਹਨੀ ਸਾਹਿਬ, ਬਾਦਲ ਸਾਹਿਬ ਹੋਰਾਂ ਬਾਰੇ ਉਨ੍ਹਾਂ ਦੀ ਪਾਰਟੀ ਬਾਰੇ, ਉਨ੍ਹਾਂ ਦੇ ਰਵੱਈਏ ਬਾਰੇ, ਉਨ੍ਹਾਂ ਦੀ ਦੇਸ਼-ਭਗਤੀ ਬਾਰੇ, ਕੀ ਕੁਝ ਕਹਿੰਦੇ ਸਨ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ ।

**ਸ੍ਰੀ ਡਿਪਟੀ ਸਪੀਕਰ** : ਹਾਂ ਜੀ, ਮਿੱਤਲ ਸਾਹਿਬ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਮੇਰਾ ਖਿਆਲ ਹੈ ਕਿ ਜਿਹੜਾ ਟਾਈਮ ਇਨ੍ਹਾਂ ਨੂੰ ਅਲਾਟ ਕੀਤਾ ਗਿਆ ਹੈ, ਇਹ ਸਿਰਫ ਉਹ ਟਾਈਮ ਪੂਰਾ ਕਰਨ ਵਾਸਤੇ ਹੀ ਬੋਲੀ ਜਾ ਰਹੇ ਹਨ ਔਰ ਅਨ-ਨਸੈਸਰੀ ਬੀਓਂਡ ਫੈਕਟਸ ਬੋਲਦੇ ਹਨ । ਇਨ੍ਹਾਂ ਨੇ ਕੋਈ ਰੈਫਰੈਂਸ ਨਹੀਂ ਦਿੱਤਾ ਜਦ ਕਿ ਇਨ੍ਹਾਂ ਨੂੰ ਸਪੀਚਾਂ ਕੋਟ ਕਰਨੀਆਂ ਚਾਹੀਦੀਆਂ ਸਨ । ਜੋ ਇਹ ਗਲਤ ਬੋਲਦੇ ਹਨ, ਇਹ ਚੈਕ ਕੀਤਾ ਜਾਵੇ । ਵਿਧਾਨ ਸਭਾ ਵਿੱਚ ਡਿਬੇਟਸ ਪਈਆਂ ਹਨ । ਇਹ ਮਿਸਸਟੇਟਮੈਂਟ ਆਫ ਫੈਕਟਸ ਹੈ । ਇਹ ਪਵਿੱਤਰ ਸਦਨ ਵਿੱਚ ਕਹਿ ਰਹੇ ਹਨ ਕਿ ਹਨੇਰਾ ਹੀ ਹਨੇਰਾ ਨਜ਼ਰ ਆਉਂਦਾ ਹੈ ਜਦ ਕਿ ਅਸੀਂ ਤਾਂ ਬਹੁਤ ਰੌਸ਼ਨੀ ਕੀਤੀ ਹੋਈ ਹੈ ਤਾਂ ਕਿ ਇਹ ਚੰਗੀ ਤਰ੍ਹਾਂ ਪੜ੍ਹ ਸਕਣ । ਇਹ ਕਿਤਾਬਾਂ ਲੈ ਕੇ ਚੰਗੀ ਤਰ੍ਹਾਂ ਪੜ੍ਹ ਲੈਣ ਪਰ ਇਹ ਕਿਤਾਬਾਂ ਪੜ੍ਹਨਾ ਨਹੀਂ ਚਾਹੁੰਦੇ । ਡਿਪਟੀ ਸਪੀਕਰ ਸਾਹਿਬ, ਇਸ ਨੂੰ ਤੁਸੀਂ ਚੈਕ ਕਰੋ । ਅਸੀਂ ਇਨ੍ਹਾਂ ਨੂੰ ਦੱਸਦੇ ਰਹੇ ਕਿ ਤੁਸੀਂ ਲੋਕਾਂ ਨਾਲ ਵਾਅਦਾ ਕਰਕੇ ਆਏ ਹੋ ਕਿ ਆਤੰਕਵਾਦੀਆਂ ਦੇ ਖਿਲਾਫ ਲੜਨਾ ਹੈ ਔਰ ਜਦੋਂ ਇਹ ਸੌਂ ਜਾਂਦੇ ਸੀ ਤਾਂ ਅਸੀਂ ਇਨ੍ਹਾਂ ਨੂੰ ਜਗਾਉਂਦੇ ਸੀ । ਔਰ ਅਸੀਂ ਇਥੇ ਕਿਹਾ ਸੀ ਕਿ ਜਦੋਂ ਅਸੀਂ ਆਏ ਪਰਮਾਨੈਂਟ ਪੀਸ ਲਿਆਵਾਂਗੇ । ਇਨ੍ਹਾਂ ਨੇ ਲਿਆਂਦੀ ਸੀ ਟੈਂਪਰੇਰੀ ਪੀਸ under the barrel of guns ਔਰ ਅਸੀਂ ਪਰਮਾਨੈਂਟ ਪੀਸ ਲਿਆਂਦੀ ਹੈ ਲੋਕਾਂ ਦੇ ਮਨ ਜਿੱਤ ਕੇ । ਸੋ, ਸਾਨੂੰ ਇਹ ਗੱਲ ਭੁੱਲਦੀ ਨਹੀਂ ।

**ਸ੍ਰੀ ਡਿਪਟੀ ਸਪੀਕਰ** : ਬਰਾੜ ਸਾਹਿਬ, ਟਾਈਮ ਵੀ ਕਾਫੀ ਹੋ ਗਿਆ ਹੈ । ਪੰਜ-ਸੱਤ ਮਿੰਟ ਹੋਰ ਲੈ ਲਵੋ ।

**ਸਰਦਾਰ ਅਵਤਾਰ ਸਿੰਘ ਬਰਾੜ** : ਜੋ ਮੈਨੂੰ ਇਹ ਡਿਸਟਰਬ ਕਰਦੇ ਹਨ, ਉਹ ਟਾਈਮ ਮੇਰਾ ਕੱਟ ਲਵੋ । ਮੈਂ ਤਾਂ, ਡਿਪਟੀ ਸਪੀਕਰ ਸਾਹਿਬ, ਇਹੀ ਬੇਨਤੀ ਕੀਤੀ ਸੀ ਕਿ ਇਹ ਸਾਰਾ ਕੁਝ ਵਿਧਾਨ ਸਭਾ ਦੇ ਰਿਕਾਰਡ ਵਿਚ ਹੈ । ਤੁਹਾਡੀ ਮਰਜ਼ੀ ਹੈ ਇਸ ਨੂੰ ਪੜ੍ਹੋ ਜਾਂ ਨਾ ਪੜ੍ਹੋ, ਇਥੇ ਸਦਨ ਨੂੰ ਦੱਸੋ ਜਾਂ ਨਾ ਦੱਸੋ ।

**ਸ੍ਰੀ ਡਿਪਟੀ ਸਪੀਕਰ** : ਆਪਣੀ ਸਪੀਚ ਕੰਟੀਨਿਊ ਕਰੋ ।

**ਸਰਦਾਰ ਅਵਤਾਰ ਸਿੰਘ ਬਰਾੜ** : ਮਿੱਤਲ ਸਾਹਿਬ ਬੜੇ ਜ਼ਿੰਮੇਵਾਰ ਹਨ, ਬੜੇ ਐਕਸਪੀਰੀਐਂਸਡ ਹਨ । ਮੈਨੂੰ ਆਸ ਨਹੀਂ ਸੀ ਕਿ ਇਹ ਇੰਨੀਆਂ ਛੋਟੀਆਂ ਛੋਟੀਆਂ ਗੱਲਾਂ ਕਰਕੇ ਸਦਨ ਦਾ ਵਕਤ ਜ਼ਾਇਆ ਕਰਨਗੇ । ਡਿਪਟੀ ਸਪੀਕਰ ਸਾਹਿਬ, ਫਿਰ ਇਹ ਕਿਉਂ ਹੋਇਆ ? ਅੱਜ ਇਹ ਇਥੇ ਸਾਹਮਣੇ ਕਿਉਂ ਇੱਕਠੇ ਬਹਿ ਗਏ ? ਸਾਰੀਆਂ ਗੱਲਾਂ ਛੱਡ ਕੇ ਇਹ ਇਥੇ ਕਿਉਂ ਇਕੱਠੇ ਹੋ ਗਏ ? ਕਿਉਂਕਿ ਲਾਲਸਾ ਸੀ ਰਾਜ ਕਰਨ ਦੀ । ਲਾਲਸਾ ਸੀ ਰਾਜ ਸੱਤਾ ਦੀ । ਨਾ ਕਿਸੇ ਨੂੰ ਨਿਰਦੋਸ਼ਾਂ ਦੇ ਕਾਤਲਾਂ ਨਾਲ ਵੈਰ ਹੈ ਔਰ ਨਾ ਕਿਸੇ ਨੂੰ ਨਿਰਦੋਸ਼ਾਂ ਦੇ ਵਾਰਸਾਂ ਨਾਲ ਹਮਦਰਦੀ ਹੈ । ਮੈਨੂੰ ਖੁਸ਼ੀ ਹੈ ਬਾਦਲ ਸਾਹਿਬ ਪਿਛਲੇ ਦਿਨੀਂ ਮੋਗੇ ਗਏ । 28 ਆਰ.ਐਸ.ਐਸ. ਵਰਕਰਾਂ ਨੂੰ ਉਥੇ ਨਹਿਰੂ ਪਾਰਕ ਵਿੱਚ ਅੱਤਵਾਦੀਆਂ ਨੇ ਮਾਰ ਦਿੱਤਾ ਸੀ, ਇਹ ਉਥੇ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਕੇ ਆਏ ਅਤੇ ਸਮਾਰਕ ਵੀ ਬਣਾਇਆ । ਪਰ ਕਿੰਨੀ ਦੇਰ ਬਾਅਦ, ਹਾਂ ਕਿੰਨੀ ਦੇਰ ਬਾਅਦ . . । ਬਾਦਲ ਸਾਹਿਬ ਇਸ ਵਾਰੀ ਸੰਤ ਲੌਂਗੋਵਾਲ ਸਾਹਿਬ ਨੂੰ ਵੀ ਸ਼ਰਧਾ ਦੇ ਫੁੱਲ ਭੇਂਟ ਕਰਨ ਗਏ ਮਗਰ ਕਿੰਨੀ ਦੇਰ ਬਾਅਦ ਗਏ । 'ਨਾ ਖੁਦਾ ਕੋ, ਕਿਸ ਵਕਤ ਖੁਦਾ ਯਾਦ ਆਇਆ ।'

ਜਦੋਂ ਹਿੱਤ ਅਭਿਲਾਸ਼ੀ ਜੀ ਸ਼ਹੀਦ ਹੋਏ ਸਨ, ਉਦੋਂ ਬਾਦਲ ਸਾਹਿਬ ਜਾ ਨਹੀਂ ਸਕੇ । ਮਿੱਤਲ ਸਾਹਿਬ, ਹੁਣ ਹੀ ਇਨ੍ਹਾਂ ਨੂੰ ਲੈ ਜਾਉ । ਮੈਂ ਯਾਦ ਕਰਾਉਣਾ ਚਾਹੁੰਦਾ ਹਾਂ ਕਿ ਇੱਕ ਵਾਰ ਪਹਿਲਾਂ ਵੀ ਇਨ੍ਹਾਂ ਦੀ ਸਰਕਾਰ ਬਣੀ ਸੀ ਲੇਕਿਨ ਉਹ ਸਰਕਾਰ ਕਿਸੇ ਗੱਲੋਂ ਟੁੱਟ ਗਈ ਸੀ । ਇੱਕ ਪੁਆਇੰਟ ਦਾ ਬਹਾਨਾ ਬਣ ਗਿਆ ਸੀ ਕਿ ਪੰਜਾਬ ਵਿੱਚ ਮੀਲ ਪੱਥਰਾਂ ਤੇ ਪੰਜਾਬੀ ਦੇ ਨਾਲ ਹਿੰਦੀ ਵੀ ਲਿਖੀ ਜਾਵੇ । ਇਸ ਤੇ ਸਰਕਾਰ ਟੁੱਟ ਗਈ । ਭੈਣ ਚਾਵਲਾ ਹੈ ਨਹੀਂ, ਉਨ੍ਹਾਂ ਨੇ ਕਿਹਾ ਸੀ ਕਿ ਰਾਸ਼ਟਰ ਭਾਸ਼ਾ ਦਾ ਕੀ ਬਣੇਗਾ । ਅੰਗਰੇਜ਼ੀ ਸਾਮਰਾਜੀ ਭਾਸ਼ਾ ਸੀ, ਜਿਹੜੀ ਸਾਨੂੰ ਰਹਿੰਦ ਖੂਹੰਦ ਵਿੱਚ ਮਿਲੀ, ਉਸ ਨੂੰ ਅਸੀਂ ਪਹਿਲੀ ਜਮਾਤ ਵਿੱਚ ਲਾਗੂ ਕਰ ਦਿੱਤਾ । ਜਦੋਂ ਪਹਿਲੀ ਜਮਾਤ ਤੋਂ ਹਿੰਦੀ ਲਾਗੂ ਕਰਨ ਦਾ ਮਸਲਾ ਲਿਆਂਦਾ ਤਾਂ ਜੱਥੇਦਾਰ ਜੀ ਨੇ ਕਿਹਾ ਕੋਈ ਵਿਚਾਰ ਨਹੀਂ, ਵੇਖ ਲਵਾਂਗੇ । ਇੰਨੇ ਮੱਤਭੇਦ ਹੋਣ ਦੇ ਬਾਵਜੂਦ ਇਹ ਕਿਉਂ ਇਕੱਠੇ ਬੈਠੇ ਹਨ, ਕੀ ਮਜਬੂਰੀ ਹੈ ? ਮਜਬੂਰੀ ਹੈ ਕਿ ਜੇ ਉਥੇ ਦਿੱਲੀ ਬਾਦਲ ਸਾਹਿਬ ਸਪੋਰਟ ਨਹੀਂ ਕਰਦੇ ਤਾਂ ਜਿਹੜੀ ਸਰਕਾਰ ਦਿੱਲੀ ਦੀ ਹੈ, ਉਹ ਚਲੀ ਜਾਣੀ ਹੈ । ਜਿਹੜੀ ਕਿ ਕੁਝ ਹੀ ਦਿਨਾਂ ਦੀ ਪਰਾਹੁਣੀ ਹੈ । ਚੱਕ ਲੋ ਚੱਕ ਲੋ ਹੋ ਜਾਣੀ ਹੈ । ਔਰ ਜਿਹੜੀਆਂ ਖਿਚੜੀਆਂ ਇਥੇ ਪੱਕਦੀਆਂ ਹਨ, ਪਿਛਲੇ ਦਿਨੀਂ ਪੜ੍ਹਿਆ ਹੋਣਾ, ਡਿਪਟੀ ਸਪੀਕਰ ਸਾਹਿਬ, ਤੁਸੀਂ ਡਿਨਰ ਡਿਪਲੋਮੇਸੀ ਬਾਰੇ । ਤੁਹਾਡਾ ਬੜਾ ਤਜਰਬਾ ਹੈ, ਦੋਨੋਂ

[ਸਰਦਾਰ ਅਵਤਾਰ ਸਿੰਘ ਬਰਾੜ]

ਪਾਸੀਂ ਬੜੇ ਤਜਰਬੇ ਵਾਲੇ ਲੋਕ ਬੈਠੇ ਹਨ। ਜਦੋਂ ਡਿਨਰ ਡਿਪਲੋਮੇਸੀ ਸ਼ੁਰੂ ਹੋ ਜਾਂਦੀ ਹੈ ਤਾਂ ਉਸ ਦੇ ਨਾਲ ਬਹੁਤ ਕੁਝ ਸ਼ੁਰੂ ਹੋ ਜਾਂਦਾ ਹੈ। ਇਸ ਡਿਨਰ ਡਿਪਲੋਮੇਸੀ ਦਾ ਕਾਰਨ ਹੈ ਕਿ ਇਥੇ ਅੰਦਰ ਕੋਈ ਖਿਚੜੀ ਰਿੱਝੀ ਹੈ ਔਰ ਬਾਦਲ ਸਾਹਿਬ ਦੀ ਥਾਂ ਇਥੇ ਕੋਈ ਹੋਰ ਆਉਣ ਦੀਆਂ ਤਿਆਰੀਆਂ ਕਰ ਰਿਹਾ ਹੈ। ਗਿਣਤੀਆਂ-ਮਿਣਤੀਆਂ ਬੜੀ ਤੇਜ਼ੀ ਨਾਲ ਹੋ ਰਹੀਆਂ ਹਨ। ਮੇਰੇ ਕਹਿਣ ਦਾ ਭਾਵ ਹੈ ਕਿ ਜਦੋਂ ਇਸ ਤਰ੍ਹਾਂ ਦੀ ਸਰਕਾਰ ਦੀ ਹਾਲਤ ਹੋ ਜਾਵੇ, ਸਟੇਟ ਦੇ ਵਿੱਚ ਜਾਂ ਸੈਂਟਰ ਦੇ ਵਿੱਚ ਤਾਂ ਉਦੋਂ ਲੋਕਾਂ ਦੇ ਭੱਖਦਿਆਂ ਮਸਲਿਆਂ ਵੱਲ ਧਿਆਨ ਨਹੀਂ ਦਿੱਤਾ ਜਾ ਸਕਦਾ। ਉਦੋਂ ਧਿਆਨ ਪਾਸੇ ਹਟ ਕੇ ਹੋਰ ਲੋੜੀਂਦੀਆਂ ਗੱਲਾਂ ਵੱਲ ਹੋ ਜਾਂਦਾ ਹੈ। ਇਥੇ ਕੈਪਟਨ ਕੰਵਲਜੀਤ ਸਿੰਘ ਜੀ ਬੈਠੇ ਹਨ, ਇਨ੍ਹਾਂ ਨੇ ਕਿਹਾ ਸੀ ਕਿ ਸਾਨੂੰ ਆਰਥਿਕ ਤੌਰ ਤੇ ਤਬਾਹ ਹੋਇਆ ਪੰਜਾਬ ਮਿਲਿਆ ਹੈ। ਆਰਥਿਕ ਹਾਲਤ ਬੜੀ ਮਾੜੀ ਸੀ। ਉਦੋਂ ਹਾਲਤ ਮਾੜੀ ਨਹੀਂ ਸੀ ਜਦੋਂ 1992 ਵਿੱਚ ਅੱਗ ਲੱਗੀ ਹਈ ਸੀ ? 1992 ਵਿੱਚ ਏ. ਕੇ. 47 ਤਾਲੀ ਦੀ ਖੌਫਨਾਕ ਆਵਾਜ਼ ਆਉਂਦੀ ਸੀ। ਉਦੋਂ ਹਾਲਤ ਮਾੜੀ ਨਹੀਂ ਸੀ ਜਦੋਂ ਮੁੱਖ ਮੰਤਰੀ ਸਰਦਾਰ ਬੇਅੰਤ ਸਿੰਘ, ਜਿਨ੍ਹਾਂ ਨੂੰ ਉਨ੍ਹਾਂ ਦੀ ਗੈਰ ਹਾਜ਼ਰੀ ਵਿੱਚ ਕਦੇ ਭੰਡਦੇ ਨਹੀਂ ਰਹੇ, ਫਿਰ ਵੀ ਪ੍ਰਸ਼ੰਸਾ ਕਰਦੇ ਨਹੀਂ ਥੱਕਦੇ ਔਰ ਸਹੀ ਅਰਥਾਂ ਵਿੱਚ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦੇ ਹਨ। 1991-92 ਵਿੱਚ ਸਾਲਾਨਾ ਯੋਜਨਾ 1000 ਕਰੋੜ ਰੁਪਏ ਦੀ ਸੀ। ਡਿਪਟੀ ਸਪੀਕਰ ਸਾਹਿਬ, 1997-98 ਵਿੱਚ ਇਹ 2100 ਕਰੋੜ ਰੁਪਏ ਦੀ ਸੀ। ਉਦੋਂ ਅਸੀਂ ਉਥੋਂ ਆਰਥਿਕ ਹਾਲਤ ਚੱਕੀ ਹੈ। ਹੁਣ ਇਨ੍ਹਾਂ ਨੇ 2100 ਕਰੋੜ ਰੁਪਏ ਤੋਂ ਵਧਾ ਕੇ 2500 ਕਰੋੜ ਰੁਪਏ ਕਰ ਦਿੱਤੀ ਹੈ, ਹਾਲੇ ਵੇਖਾਂਗੇ, ਇਸ ਤੇ ਤਾਂ ਕਟੌਤੀਆਂ ਵੀ ਲੱਗਣਗੀਆਂ। ਅਸੀਂ ਇਸ ਹਾਊਸ ਦੇ ਵਿੱਚ ਇੱਕ ਦੂਜੇ ਤੇ ਤੁਹਮਤਾਂ ਲਾਉਂਦੇ ਹਾਂ। ਇੱਕ ਦੂਜੇ ਨੂੰ ਦੋਸ਼ੀ ਠਹਿਰਾਉਂਦੇ ਹਾਂ। ਜੇਕਰ ਅਸੀਂ ਹਕੀਕਤਾਂ ਦਾ ਧਿਆਨ ਰੱਖ ਲਈਏ ਤਾਂ ਅਸੀਂ ਫਿਰ ਮਾਨਸਿਕ ਤੌਰ ਤੇ ਸੁਚੇਤ ਹੁੰਦੇ ਹਾਂ, ਇਖਲਾਕੀ ਤੌਰ ਤੇ ਉਚੇ ਹੁੰਦੇ ਹਾਂ। ਠੀਕ ਹੈ ਕਿ ਤੁਹਾਡੀ ਗਿਣਤੀ ਅੱਜ ਬਹੁਤ ਜਿਆਦਾ ਹੈ ਅਤੇ ਸਾਡੀ ਗਿਣਤੀ ਘੱਟ ਹੈ ਜਿਸ ਤਰ੍ਹਾਂ ਮਰਜ਼ੀ ਤੁਸੀਂ ਸਾਨੂੰ ਚੁੱਪ ਕਰਵਾ ਲਵੋ, ਚਾਹੇ ਸਾਨੂੰ ਚੋਰ ਕਹਿ ਲਵੋ, ਜਾਂ ਡਾਕੂ ਕਹਿ ਲਵੋ। ਹੁਣ ਮੇਰੇ ਵੀਰ ਛੱਜਲਵੱਡੀ ਜੀ ਬੋਲ ਰਹੇ ਸਨ ਤੇ ਕਹਿੰਦੇ ਸਨ ਕਿ ਮਹਾਰਾਜਾ ਰਣਜੀਤ ਸਿੰਘ ਦਾ ਰਾਜ ਹੈ। ਛੱਜਲਵੱਡੀ ਜੀ, ਬਾਹਰ ਕੁਝ ਹੋਰ ਬੋਲਦੇ ਹਨ ਪਰ ਇਸ ਹਾਊਸ ਦੇ ਵਿੱਚ ਮਹਾਰਾਜਾ ਰਣਜੀਤ ਸਿੰਘ ਦਾ ਰਾਜ ਕਹਿੰਦੇ ਹਨ। ਇਸ ਹਾਊਸ ਵਿੱਚ ਜੈਸਾ ਰਾਜਾ ਵੈਸੀ ਪਰਜਾ ਵਾਲੀ ਬੋਲੀ ਬੋਲਦੇ ਹਨ। ਤੁਸੀਂ ਜਿਹੜਾ ਰਿਸ਼ਵਤਖੋਰਾਂ ਨੂੰ ਫੜਨ ਲਈ ਇਨਾਮ ਰੱਖਿਆ ਸੀ ਉਹ ਕਿਉਂ ਬੰਦ ਕਰ ਦਿੱਤਾ ਹੈ ? ਹਾਲੇ ਤਾਂ ਥੋੜ੍ਹਾ ਹੀ ਸਮਾਂ ਹੋਇਆ ਹੈ, ਸਾਡੇ ਕੋਲ ਬਹੁਤ ਸਬੂਤ ਇਕੱਠੇ ਕੀਤੇ ਹੋਏ ਹਨ ਹਾਲੇ ਚਲੀ ਜਾਓ ਤੁਸੀਂ। ਜੇਕਰ ਤਹਾਨੂੰ ਹੁਣ ਸੁਚੇਤ ਕਰ ਦਿੱਤਾ ਤਾਂ ਇਸ ਤੋਂ ਫਿਰ ਤੁਸੀਂ ਚੌਕਸ ਹੋ ਜਾਓਗੇ। ਸੋ, ਜਿਨ੍ਹਾਂ ਵੀ ਮੇਰੇ ਕੋਲ ਚਿੱਠੀਆਂ ਹਨ, ਉਹ ਮੈਂ ਇਸ ਸੈਸ਼ਨ ਦੇ ਵਿੱਚ ਤਾਂ ਨਹੀਂ ਰੱਖਾਂਗਾ ਲੇਕਿਨ ਅਗਲੇ ਸੈਸ਼ਨ ਦੇ ਵਿੱਚ ਮੈਂ ਜ਼ਰੂਰ ਇਸ ਸਦਨ ਦੀ ਟੇਬਲ ਤੇ ਰੱਖਾਂਗਾ। ਫਿਰ ਪਤਾ ਲੱਗੇਗਾ

ਤੁਹਾਨੂੰ ਕਿ ਕਿਸ ਤਰ੍ਹਾਂ ਹੁੰਦੀਆਂ ਨੇ ਡਾਕਟਰਾਂ ਦੀਆਂ ਬਦਲੀਆਂ ? ਕਿਸ ਤਰ੍ਹਾਂ ਹੁੰਦੀਆਂ ਨੇ ਡੀ. ਐਚ. ਸੀਜ਼. ਦੀਆਂ ਬਦਲੀਆਂ ਜਾਂ ਫਿਰ ਕਿਸ ਤਰ੍ਹਾਂ ਹੋਰ ਵੇਕੇਂਸੀਆਂ ਫਿਲ-ਅੱਪ ਹੁੰਦੀਆਂ ਹਨ । ਇਹ ਸਾਰਾ ਕੁਝ ਮੈਂ ਅਗਲੇ ਸੈਸ਼ਨ ਦੇ ਵਿੱਚ ਰੱਖਾਂਗਾ ।

ਡਿਪਟੀ ਸਪੀਕਰ ਸਾਹਿਬ, ਮੈਂ ਕਹਿੰਦਾ ਹਾਂ ਕਿ ਕੋਈ ਸਦਨ ਦੀ ਕਮੇਟੀ ਬਣਾ ਦਿਉ । ਡਿਪਟੀ ਸਪੀਕਰ ਸਾਹਿਬ, ਮੇਰੇ ਪਿਤਾ ਜੀ 1952 ਦੇ ਵਿੱਚ ਮਾਰਕੀਟ ਕਮੇਟੀ, ਕੋਟਕਪੂਰਾ ਦੇ ਚੇਅਰਮੈਨ ਬਣੇ ਸਨ । ਮੈਂ ਉਸ ਪਰਿਵਾਰ ਚੋਂ ਰਾਜਨੀਤੀ ਵਿੱਚ ਆਇਆ ਹਾਂ ਔਰ ਮੈਂ ਤਿੰਨ ਵਾਰੀ ਵਜ਼ੀਰ ਬਣਿਆ ਹਾਂ । ਮੈਂ ਕਹਿੰਦਾ ਹਾਂ ਕਿ ਮੇਰੀ ਸਾਰੀ ਜਾਇਦਾਦ ਦੀ ਘੋਖ-ਪੜਤਾਲ ਕਰਵਾ ਲਈ ਜਾਵੇ ਜਦੋਂ ਤੋਂ ਮੈਂ ਕੇਬਨਿਟ ਮੰਤਰੀ ਬਣਿਆ ਰਿਹਾ ਹਾਂ । ਜੇਕਰ ਉਸ ਦੇ ਵਿੱਚ ਕੋਈ ਹੇਰਾਫੇਰੀ ਨਿਕਲੀ ਤਾਂ ਮੈਂ ਰਾਜਨੀਤੀ ਤੋਂ ਸੰਨਿਆਸ ਲੈ ਲਵਾਂਗਾ. . .

**ਸ੍ਰੀ ਡਿਪਟੀ ਸਪੀਕਰ** : ਬਰਾੜ ਸਾਹਿਬ, ਕਾਫੀ ਸਮਾਂ ਬੋਲ ਲਏ ਹੋ ; ਹੁਣ ਤੁਸੀਂ 2-4 ਮਿੰਟਾਂ ਵਿੱਚ ਵਾਈਂਡ ਅੱਪ ਕਰੋ । ਹੋਰ ਵੀ ਕਈ ਮਾਨਯੋਗ ਮੈਂਬਰਾਂ ਨੇ ਬੋਲਣਾ ਹੈ ।

**ਸਰਦਾਰ ਅਵਤਾਰ ਸਿੰਘ ਬਰਾੜ** : ਡਿਪਟੀ ਸਪੀਕਰ ਸਾਹਿਬ, ਮੈਨੂੰ ਤੁਹਾਡੇ ਤੇ ਆਸ ਹੈ ਕਿ ਤੁਸੀਂ ਮੇਰਾ ਖਿਆਲ ਰੱਖੋਗੇ ਤੇ ਸਮਾਂ ਜ਼ਿਆਦਾ ਦਿਓਗੇ. . .

**ਸ੍ਰੀ ਡਿਪਟੀ ਸਪੀਕਰ** : ਠੀਕ ਹੈ, 5 ਮਿੰਟ ਹੋਰ ਬੋਲ ਲਵੋ ।

**ਸਰਦਾਰ ਅਵਤਾਰ ਸਿੰਘ ਬਰਾੜ** : ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਨੇ ਪੰਜਾਬ ਦੇ ਲੋਕਾਂ ਨਾਲ ਕਿਸਾਨਾਂ ਤੇ ਸ਼ਹਿਰੀਆਂ ਨਾਲ ਵਾਅਦਾ ਕੀਤਾ ਸੀ । ਇਨ੍ਹਾਂ ਨੇ ਕਿਹਾ ਸੀ ਕਿ ਅਸੀਂ ਚੁੰਗੀ ਨੂੰ ਮੁਆਫ ਕਰਾਂਗੇ । ਉਸ ਚੁੰਗੀ ਨੂੰ ਮੁਆਫ ਕਰਨ ਲਈ ਕਮੇਟੀ ਵੀ ਬਣਾਈ ਗਈ ਅਤੇ ਉਸ ਕਮੇਟੀ ਦਾ ਹਸ਼ਰ ਕੀ ਹੋਇਆ ਹੈ ? ਕੱਲ੍ਹ ਜਦੋਂ ਅਖਬਾਰ ਦੇ ਵਿੱਚ ਪੰਜਾਬ ਦੇ ਲੋਕਾਂ ਨੇ ਪੜ੍ਹਿਆ ਕਿ 100% ਤੋਂ 400% ਤੱਕ ਚੁੰਗੀ ਵਧਾ ਦਿੱਤੀ ਗਈ ਹੈ, ਇਸ ਨਾਲ ਪੰਜਾਬ ਦੇ ਲੋਕਾਂ ਵਿੱਚ ਹਾਹਾਕਾਰ ਮਚੀ ਪਈ ਹੈ । ਮੈਂ ਟੰਡਨ ਸਾਹਿਬ, ਤੁਹਾਨੂੰ ਕਹਿੰਦਾ ਹਾਂ ਕਿ ਕੀ ਤੁਹਾਡਾ ਇਰਾਦਾ ਅਗਲੀ ਵਾਰੀ ਆਉਣ ਦਾ ਨਹੀਂ ਹੈ ? ਮੈਨੂੰ ਤਾਂ ਲੱਗਦਾ ਨਹੀਂ ਕਿ ਤੁਹਾਡਾ ਇਰਾਦਾ ਅਗਲੀ ਵਾਰੀ ਆਉਣ ਦਾ ਹੈ ।

ਇਨ੍ਹਾਂ ਨੇ ਤਾਂ ਅੱਖਾਂ ਵਿੱਚ ਧੂਲ ਪਾ ਕੇ ਬਿਜਲੀ ਮੁਆਫ ਕਰ ਦਿੱਤੀ । ਮੈਂ ਇਹ ਦੁਹਰਾਉਣਾ ਨਹੀਂ ਚਾਹੁੰਦਾ ਕਿ 7 ਹਾਰਸ ਪਾਵਰ ਮੋਟਰ ਵਾਲੇ ਟਿਊਬਵੈਲਾਂ ਵਾਲਿਆਂ ਨਾਲੋਂ ਜ਼ਿਆਦਾ ਫਾਇਦਾ ਕਿਨ੍ਹਾਂ ਦਾ ਹੋਇਆ ਹੈ । ਪੰਜਾਬ ਦੇ ਵਿੱਚ, ਡਿਪਟੀ ਸਪੀਕਰ ਸਾਹਿਬ, ਉਹ ਕਿਸਾਨ ਵੀ ਹਨ ਜਿਨ੍ਹਾਂ ਦੇ ਕੋਲ ਕੋਈ ਮੋਟਰ ਨਹੀਂ ਹੈ ਔਰ ਦੋ-ਢਾਈ ਏਕੜ ਜ਼ਮੀਨ ਹੈ । ਜਿਨ੍ਹਾਂ ਨੇ ਡੀਜ਼ਲ ਦਾ ਇੰਜਣ ਰਖਿਆ ਹੋਇਆ ਹੈ, ਔਰ ਡੀਜ਼ਲ ਦਾ ਇੰਜਣ ਬਿਜਲੀ ਦੀ ਮੋਟਰ ਤੋਂ ਬਹੁਤ ਜ਼ਿਆਦਾ ਮਹਿੰਗਾ ਪੈਂਦਾ ਹੈ । ਬਾਦਲ

[ਸਰਦਾਰ ਅਵਤਾਰ ਸਿੰਘ ਬਰਾੜ]

ਸਾਹਿਬ ਨੂੰ ਉਹ ਲੋਕੀਂ ਨਜ਼ਰ ਨਹੀਂ ਆਏ । ਸੋ ਇਸ ਨਾਲ ਫਾਇਦਾ ਕਿਨ੍ਹਾਂ ਦਾ ਹੋਇਆ ਹੈ ? ਹੁਣ ਤਾਂ ਛੋਟੇ ਬਾਦਲ ਸਾਹਿਬ ਵੀ 150 ਏਕੜ ਦੇ ਮਾਲਕ ਹੋ ਗਏ ਨੇ । ਪਰ ਇਨ੍ਹਾਂ ਨੇ ਬਾਕੀ ਲੋਕਾਂ ਦਾ ਕੋਈ ਧਿਆਨ ਨਹੀਂ ਰੱਖਿਆ । ਬਾਦਲ ਸਾਹਿਬ ਜਿਹੜੇ ਕਿ ਕਿਸਾਨੀ ਦੇ ਚੈਂਪੀਅਨ ਅਖਵਾਉਂਦੇ ਹਨ:...

**ਖੇਤੀਬਾੜੀ ਮੰਤਰੀ** : ਡਿਪਟੀ ਸਪੀਕਰ ਸਾਹਿਬ ...

**ਸਰਦਾਰ ਗੋਬਿੰਦ ਸਿੰਘ ਕਾਂਝਲਾ** : ਡਿਪਟੀ ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ....

**ਸ਼੍ਰੀ ਡਿਪਟੀ ਸਪੀਕਰ** : ਕਾਂਝਲਾ ਜੀ, ਤੁਸੀਂ ਬੈਠ ਜਾਓ, ਪਹਿਲਾਂ ਸਰਦਾਰ ਗੁਰਦੇਵ ਸਿੰਘ ਬਾਦਲ ਦੀ ਗੱਲ ਸੁਣ ਲਈਏ ।

**ਖੇਤੀਬਾੜੀ ਮੰਤਰੀ** : ** ** **

**ਸ਼੍ਰੀ ਡਿਪਟੀ ਸਪੀਕਰ** : ਇਹ ਪੁਆਇੰਟ ਆਫ ਆਰਡਰ ਨਹੀਂ ਹੈ । ਬਰਾੜ ਸਾਹਿਬ, ਕੰਟੀਨਿਊ ਕਰੋ ।

**ਸਰਦਾਰ ਅਵਤਾਰ ਸਿੰਘ ਬਰਾੜ** : ਇਹ ਮੇਰੇ ਬਜ਼ੁਰਗ ਹਨ । ਮੈਂ ਤਾਂ ਕੁਝ ਨਹੀਂ ਬੋਲਦਾ । ਨਹੀਂ ਤਾਂ ਕਹਿਣ ਨੂੰ ਮੇਰੇ ਕੋਲ ਬਹੁਤ ਕੁਝ ਹੈ । ਅਖਬਾਰਾਂ ਵਿੱਚ ਗੱਲ ਛਪੀ ਸੀ ਕਿ ਬਾਦਲ ਤੇ ਬਰਾੜ ਇਕੱਠੇ ਹੋ ਗਏ ਹਨ । ਮੈਂ ਤਾਂ ਹਕੀਕਤ ਦੱਸਣੀ ਸੀ । ਦੂਸਰੀ ਬੇਨਤੀ ਇਹ ਕਰਨੀ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਕਿਸਾਨਾਂ ਦੀ ਗੱਲ ਕੀਤੀ ਹੈ । ਅੱਜ 175 ਦੇ ਕਰੀਬ ਕਿਸਾਨ ਆਤਮ ਹੱਤਿਆ ਕਰ ਚੁੱਕੇ ਹਨ ਤੇ ਇਹ ਸਾਡਾ ਸਭ ਤੋਂ ਵੱਡਾ ਦੁਖਾਂਤ ਹੈ । ਜਿਹੜੇ ਲੋਕ ਸਮਝਦੇ ਸੀ ਕਿ ਬਾਦਲ ਸਾਹਿਬ ਤੇ ਅਕਾਲੀ ਪਾਰਟੀ ਉਨ੍ਹਾਂ ਦੀ ਮਸੀਹਾ ਹੈ ਤੇ ਇਨ੍ਹਾਂ ਦੇ ਆਉਣ ਨਾਲ ਸਾਡੇ ਸਾਰੇ ਦੁੱਖ ਕਲੇਸ਼ ਕੱਟੇ ਜਾਣਗੇ ਪਰ ਦੁੱਖ ਵੱਧ ਗਏ । ਪੰਜਾਬ ਦੇ ਇਤਿਹਾਸ ਵਿੱਚ ਕਦੇ ਕਿਸਾਨ ਨੇ ਆਰਥਿਕ ਤੰਗੀ ਕਰਕੇ ਇਸ ਕੀਮਤੀ ਜਾਨ ਨੂੰ ਗੁਆਇਆ ਨਹੀਂ ਸੀ । ਹਰ ਰੋਜ਼ ਇਹ ਮਾੜੀਆਂ ਖਬਰਾਂ, ਦੁਖਦਾਈ ਖਬਰਾਂ ਅਖਬਾਰਾਂ ਦੀਆਂ ਸੁਰਖੀਆਂ ਬਣਦੀਆਂ ਹਨ ਤੇ ਹੁਣ ਮੁਲਾਜ਼ਮਾਂ ਦੀ ਗੱਲ । ਕਹਿੰਦੇ ਪੇ ਕਮਿਸ਼ਨ ਬਣਿਆ ਹੈ, ਉਨ੍ਹਾਂ ਲਈ ਬਹੁਤ ਕੁਝ ਕੀਤਾ ਗਿਆ ਹੈ । ਜਾਓ ਵਿਧਾਨ ਸਭਾ ਲੰਘ ਕੇ ਸ਼ਹਿਰਾਂ ਵਿੱਚ ਜਾਓ, ਦੇਖੋ । ਕੀ ਮੁਲਾਜ਼ਮਾਂ ਦਾ ਦਿਮਾਗ ਖਰਾਬ ਹੋਇਆ ਹੈ ਜੋ ਉਹ ਤੁਹਾਡੀਆਂ ਅਰਥੀਆਂ ਸਾੜਦੇ ਪਏ ਹਨ ? ਅੱਤ ਦੀ ਗਰਮੀ ਵਿੱਚ, ਬੱਚਿਆਂ ਨੂੰ ਚੁੱਕ ਕੇ ਮੁਲਾਜ਼ਮ ਔਰਤਾਂ ਇੱਥੇ ਆਉਂਦੀਆਂ ਹਨ, ਉਹ ਕਿਉਂ ਤੁਹਾਡੀਆਂ ਅਰਥੀਆਂ ਸਾੜਦੇ ਹਨ ? ਜੇ ਤੁਸੀਂ ਇਸ ਤਰ੍ਹਾਂ ਹੀ ਲੋਕਾਂ ਨਾਲ ਵਾਅਦੇ ਕਰ ਕੇ ਮੁੱਕਰ ਜਾਓਗੇ ਤਾਂ ਤੁਹਾਡਾ ਹਸ਼ਰ ਵੀ ਸਾਡੇ ਵਾਲਾ

---

**Expunged as ordered by the Chair.

ਹੋਵੇਗਾ । (ਰੂਲਿੰਗ ਪਾਰਟੀ ਵੱਲੋਂ ਥੰਪਿੰਗ) ਡਿਪਟੀ ਸਪੀਕਰ ਸਾਹਿਬ, ਮੈਨੂੰ ਖੁਸ਼ੀ ਹੈ ਕਿ ਇਨ੍ਹਾਂ ਨੂੰ ਆਪਣੇ ਹੋਣ ਵਾਲੇ ਹਸ਼ਰ ਤੇ ਖੁਸ਼ੀ ਹੋਈ ਹੈ । ਇਨ੍ਹਾਂ ਨੂੰ ਇਹ ਹਸ਼ਰ ਪ੍ਰਵਾਨ ਹੈ ।

**ਸ੍ਰੀ ਡਿਪਟੀ ਸਪੀਕਰ** : ਬਰਾੜ ਸਾਹਿਬ, ਤੁਸੀਂ ਦੋ ਮਿੰਟ ਵਾਸਤੇ ਬੋਲੋਗੇ । ਇਸ ਤੋਂ ਬਾਅਦ ਸ੍ਰੀ ਚਿਰੰਜੀ ਲਾਲ ਗਰਗ ਨੇ ਬੋਲਣਾ ਹੈ ।

**ਸਰਦਾਰ ਅਵਤਾਰ ਸਿੰਘ ਬਰਾੜ** : ਡਿਪਟੀ ਸਪੀਕਰ ਸਾਹਿਬ, ਤੁਹਾਡੇ ਦੋ ਮਿੰਟ ਤੇ ਮੇਰੇ ਤਿੰਨ ਮਿੰਟ ਪੰਜ ਮਿੰਟ ਹੋ ਗਏ । ਮੈਨੂੰ ਖੁਸ਼ੀ ਹੈ ਕਿ ਇਸ ਕੌੜੀ ਹਕੀਕਤ ਤੇ ਕਿਸ ਤਰਾਂ ਮੇਜ਼ ਥਪਥਪਾਏ ਗਏ ਹਨ । ਇਨ੍ਹਾਂ ਨੇ ਆਪਣੇ ਹਨੇਰੇ ਫਿਊਚਰ ਦਾ ਸਵਾਗਤ ਕੀਤਾ ਹੈ । ਮੈਨੂੰ ਇਨ੍ਹਾਂ ਤੇ ਹਾਸਾ ਆਉਂਦਾ ਹੈ ਤੇ ਰੋਣਾ ਵੀ । ਮੈਂ ਇਨ੍ਹਾਂ ਦਾ ਮਸ਼ਕੂਰ ਹਾਂ । ਬੇਰੁਜ਼ਗਾਰੀ ਦੂਰ ਕਰਨ ਦੀ ਗੱਲ ਆਈ । ਪਰਸੋਂ ਅਖਬਾਰ ਵਿੱਚ ਪੜ੍ਹਿਆ ਕਿ ਇੱਕ ਬੇਰੁਜ਼ਗਾਰ ਅਧਿਆਪਕ ਜੋ ਕਿ 89 ਦਿਨ ਤੇ ਲੱਗਿਆ ਸੀ, ਉਸ ਨੇ ਆਪਣੀ ਜ਼ਿੰਦਗੀ ਤੋਂ ਹੱਥ ਧੋ ਲਏ, ਆਪਣਾ ਅੰਤ ਕਰ ਲਿਆ । (ਇੱਕ ਆਵਾਜ਼ : ਉਹ ਲਾਏ ਕਿਸ ਨੇ ਸੀ ?) ਇਹ ਕਹਿੰਦੇ ਨੇ ਕਿ ਪੋਸਟਾਂ ਖਾਲੀ ਹਨ ਉਨ੍ਹਾਂ ਤੇ ਅਧਿਆਪਕ ਨਹੀਂ ਹਨ । ਮੈਂ 92 ਦਿਨ ਦੇ ਕਰੀਬ ਐਜੂਕੇਸ਼ਨ ਮਨਿਸਟਰ ਰਿਹਾ ਹਾਂ । ਉਦੋਂ ਡਿਪਟੀ ਸਪੀਕਰ ਸਾਹਿਬ, 40 ਕਮੇਟੀਆਂ ਬਣੀਆਂ ਜ਼ਿਲ੍ਹਾ ਪੱਧਰ ਤੇ । ਇੱਕ ਕਮੇਟੀ ਹਰ ਰੋਜ਼ 150 ਟੀਚਰਾਂ ਦੀ ਇੰਟਰਵਿਊ ਕਰਦੀ ਸੀ ਤਾਂ ਕਿ ਜਿੰਨੀ ਛੇਤੀ ਹੋ ਸਕੇ ਇਹ ਖਾਲੀ ਥਾਵਾਂ ਭਰੀਆਂ ਜਾਣ । ਪੜ੍ਹਾਈ ਦਾ ਨੁਕਸਾਨ ਨਾ ਹੋਵੇ । ਇਥੇ ਮੈਂ ਇਨ੍ਹਾਂ ਤੋਂ ਪੁੱਛਦਾ ਹਾਂ ਇਨ੍ਹਾਂ ਨੇ ਕਿੰਨੀਆਂ ਕਮੇਟੀਆਂ ਬਣਾਈਆਂ ਹਨ, ਕੋਈ ਜਵਾਬ ਨਹੀਂ । ਸਾਨੂੰ ਇਸ ਗੱਲ ਦਾ ਅਫ਼ਸੋਸ ਹੋਇਆ ਹੈ ।

**ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ** : ਪੁਆਇੰਟ ਆਫ਼ ਆਰਡਰ, ਡਿਪਟੀ ਸਪੀਕਰ ਸਾਹਿਬ । ਮੈਂ ਦੋ ਗੱਲਾਂ ਕਹਿਣੀਆਂ ਚਾਹੁੰਦਾ ਹਾਂ, ਤੁਹਾਡੀ ਮਿਹਰਬਾਨੀ । ਮੈਂ ਹਾਊਸ ਵਿੱਚ ਨਹੀਂ ਸੀ । ਮੈਂ ਵੋਟ ਪਾਉਣ ਗਿਆ ਹੋਇਆ ਸੀ । ਮੇਰੇ ਤੋਂ ਮਗਰੋਂ ਮੇਰਾ ਨਾਂ ਕੋਟ ਕੀਤਾ ਗਿਆ ਨੰਬਰ ਇੱਕ ਬਲੈਕ ਥੰਡਰ ਵਾਸਤੇ । ਉਸ ਵਾਸਤੇ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਸਭ ਨੂੰ ਪਤਾ ਹੈ ਜਦੋਂ ਬਲੈਕ ਥੰਡਰ ਹੋਇਆ, ਮੈਂ ਉਸ ਵੇਲੇ ਮੰਡੀਕਰਨ ਬੋਰਡ ਦਾ ਚੇਅਰਮੈਨ ਸੀ । ਮੈਂ ਉਸ ਵੇਲੇ ਦੇ ਅਕਾਲੀ ਦਲ ਦੇ ਪ੍ਰਧਾਨ ਨੂੰ ਆਪਣਾ ਰਿਜ਼ਾਇਨ ਭੇਜਿਆ ਪਰ ਉਨ੍ਹਾਂ ਨੇ ਮੇਰਾ ਰਿਜ਼ਾਇਨ ਵਾਪਸ ਕਰ ਦਿੱਤਾ, ਫਾੜ ਦਿੱਤਾ । ਉਸ ਮਗਰੋਂ ਫੇਰ ਅਸੀਂ ਉਨ੍ਹਾਂ ਨੂੰ ਨਾਲ ਲੈ ਕੇ ਅਕਾਲ ਤਖਤ ਤੇ ਗਏ, ਮੁਆਫ਼ੀ ਮੰਗੀ, ਪਰ ਜਿਨ੍ਹਾਂ ਨੇ ਦਿੱਲੀ ਦੇ ਬੰਦਿਆਂ ਨੂੰ ਚੁੱਕ ਕੇ ਇਹ ਕਰਵਾਇਆ, ਕੀ ਉਨ੍ਹਾਂ ਨੇ ਕਦੇ ਮੁਆਫ਼ੀ ਮੰਗੀ ? ਨਾ ਹੀ ਇਨ੍ਹਾਂ ਨੇ ਉਨ੍ਹਾਂ ਨੂੰ ਮਜਬੂਰ ਕੀਤਾ । ਅਸੀਂ ਉਸ ਵੇਲੇ ਬਰਨਾਲਾ ਸਾਹਿਬ ਨੂੰ ਕਿਹਾ ਕਿ ਗਲਤੀ ਹੋਈ ਹੈ, ਮੁਆਫ਼ੀ ਮੰਗਣੀ ਚਾਹੀਦੀ ਹੈ ਤੇ ਫੇਰ ਅਸੀਂ ਅਕਾਲ ਤਖਤ ਤੇ ਗਏ, ਮੁਆਫ਼ੀ ਮੰਗੀ । ਪਰ ਇਨ੍ਹਾਂ ਨੇ, ਦਿੱਲੀ ਵਾਲਿਆਂ ਨੇ ਜੋ ਕਰਵਾਇਆ, ਇਨ੍ਹਾਂ ਨੇ ਮਹਿਸੂਸ ਨਹੀਂ ਕੀਤਾ । ਦੂਸਰੀ ਗੱਲ ਮੈਂ 89 ਦਿਨਾਂ ਵਾਲੇ ਅਧਿਆਪਕਾਂ ਬਾਰੇ ਕਹਿਣੀ ਚਾਹੁੰਦਾ ਹਾਂ ਕਿ ਜੋ

[ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ]

ਤੁਹਾਨੂੰ ਉਨ੍ਹਾਂ ਨਾਲ ਇਨਾ ਹੀ ਪਿਆਰ ਸੀ 89 ਡੇਜ਼ ਤੇ ਜਿਹੜੇ ਟੀਚਰਜ਼ ਭਰਤੀ ਕੀਤੇ ਗਏ ਸਨ ਅਤੇ ਇਨ੍ਹਾਂ ਨੇ ਕਿਹਾ ਹੈ ਕਿ ਮੈਂ 92 ਦਿਨ ਵਿਦਿਆ ਮੰਤਰੀ ਰਿਹਾ ਹਾਂ, ਹਾਈ ਕੋਰਟ ਨੇ ਇਨ੍ਹਾਂ 89 ਡੇਜ਼ ਵਾਲੇ ਟੀਚਰਜ਼ ਨੂੰ ਕੱਢ ਦਿੱਤਾ । ਇਨ੍ਹਾਂ ਨੇ ਕਿਹਾ ਕਿ ਅਸੀਂ ਨਾ ਤਾਂ ਇਨ੍ਹਾਂ ਟੀਚਰਜ਼ ਨੂੰ ਰੈਗੂਲਰ ਕਰ ਸਕਦੇ ਹਾਂ ਅਤੇ ਨਾ ਹੀ ਆਰਜ਼ੀ ਤੌਰ ਤੇ ਰੱਖ ਸਕਦੇ ਹਾਂ ਪਰ ਇਨ੍ਹਾਂ ਨੇ ਵੋਟਾਂ ਲੈਣ ਦੀ ਖਾਤਰ ਉਨ੍ਹਾਂ ਦੇ ਹੱਕ ਵਿਚ ਬਿਆਨ ਦੇ ਦਿੱਤਾ । ਦੂਜੇ ਪਾਸੇ 89 ਡੇਜ਼ ਵਾਲੇ ਜਿਨ੍ਹਾਂ ਟੀਚਰਜ਼ ਦੀ ਭਰਤੀ ਹੋਈ ਸੀ, ਉਨ੍ਹਾਂ ਨੇ ਸੁਪਰੀਮ ਕੋਰਟ ਦੇ ਵਿੱਚ ਚੈਲੰਜ ਕਰ ਦਿੱਤਾ ਅਤੇ ਉਹ ਉਥੇ ਹਾਰ ਗਏ । ਉਸ ਸੁਪਰੀਮ ਕੋਰਟ ਦੇ ਆਰਡਰਜ਼ ਨੂੰ ਰੋਕਣ ਲਈ ਸਰਕਾਰ ਨੇ ਆਰਡੀਨੈਂਸ ਕੀਤਾ ਪਰ ਆਰਡੀਨੈਂਸ ਨੂੰ ਵੀ ਉਨ੍ਹਾਂ ਟੀਚਰਜ਼ ਨੇ ਚੈਲੰਜ ਕਰ ਦਿੱਤਾ । ਜਿਨ੍ਹਾਂ ਦੀ ਸਿਲੈਕਸ਼ਨ ਹੋਈ ਸੀ ਉਨ੍ਹਾਂ ਨੂੰ ਅਪੁਆਇੰਟਮੈਂਟ ਲੈਟਰ ਇਸ਼ੂ ਹੋਣੀਆਂ ਸਨ । ਫੇਰ ਸਰਕਾਰ ਨੇ ਬਿਲ ਬਣਾਇਆ ਉਹ ਬਿਲ ਹਾਈ ਕੋਰਟ ਦੇ ਵਿੱਚ ਕੁਐਸ਼ ਹੋ ਗਿਆ, ਜਿਸ ਕਰਕੇ ਸਰਕਾਰ ਉਤੇ ਕੰਟੈਂਪਟ ਹੋ ਗਈ । ਇਨ੍ਹਾਂ ਦੇ ਕੰਡੇ ਬੀਜੇ ਹੋਏ ਅਸੀਂ ਕੱਟ ਰਹੇ ਹਾਂ ।

**ਸ੍ਰੀ ਡਿਪਟੀ ਸਪੀਕਰ** : ਮੰਤਰੀ ਜੀ, ਤੁਸੀਂ ਬੈਠੋ । ਬਰਾੜ ਸਾਹਿਬ ਤੁਸੀਂ ਹੁਣ ਖਤਮ ਕਰੋ, ਤੁਹਾਡਾ ਕਾਫੀ ਟਾਈਮ ਹੋ ਚੁੱਕਿਆ ਹੈ । ਤੁਸੀਂ ਇੱਕ ਮਿੰਟ ਦੇ ਵਿੱਚ ਖਤਮ ਕਰੋ ।

**ਸਰਦਾਰ ਅਵਤਾਰ ਸਿੰਘ ਬਰਾੜ** : ਡਿਪਟੀ ਸਪੀਕਰ ਸਾਹਿਬ, ਇਹ ਮੇਰਾ ਟਾਈਮ ਖਰਾਬ ਕਰ ਰਹੇ ਹਨ ਤੁਸੀਂ ਇਨ੍ਹਾਂ ਨੂੰ ਰੋਕੋ । ਇਥੇ ਵਿਦਿਆ ਮੰਤਰੀ ਜੀ ਨੇ ਕਿਹਾ ਕਿ ਸਾਡੀ ਸਰਕਾਰ ਨੇ ਇਸ ਸਾਲ ਕੋਈ ਸਕੂਲ ਅਪਗਰੇਡ ਨਹੀਂ ਕੀਤਾ ਹੈ ਪਰ ਬਾਦਲ ਸਾਹਿਬ ਇੱਕ ਪ੍ਰਾਇਮਰੀ ਸਕੂਲ ਨੂੰ ਮਿਡਲ ਸਕੂਲ ਕਰਨ ਲਈ ਗਏ ਸਨ । ਇਥੇ ਹਾਊਸ ਦੇ ਵਿੱਚ ਵਿਦਿਆ ਮੰਤਰੀ ਨੇ ਕਿਹਾ ਸੀ ਕਿ ਸਾਡੇ ਟੀਚਰਜ਼ ਸਕੂਲਾਂ ਦੇ ਵਿੱਚ ਪੜ੍ਹਾਈ ਨਹੀਂ ਕਰਵਾਉਂਦੇ ਅਤੇ ਸ਼ਰਾਬ ਪੀ ਕੇ ਆਉਂਦੇ ਹਨ । ਮੈਂ ਵੀ ਟੀਚਰ ਰਿਹਾ ਹਾਂ ਅਤੇ ਉਨ੍ਹਾਂ ਟੀਚਰਜ਼ ਦੀ ਨੁਮਾਇੰਦਗੀ ਕਰਦਾ ਰਿਹਾ ਹਾਂ, ਜੇਲ੍ਹਾਂ ਦੇ ਵਿੱਚ ਵੀ ਗਿਆ ਹਾਂ । ਸੁਸਾਇਟੀ ਦੇ ਵਿੱਚ ਕੋਈ ਚੰਗਾ ਬੰਦਾ ਹੁੰਦਾ ਹੈ ਤੇ ਕੋਈ ਮਾੜਾ ਹੁੰਦਾ ਹੈ । ਸਾਰੀ ਕਲਾਸ ਨੂੰ ਮਾੜਾ ਕਹਿਣਾ ਕੋਈ ਅੱਛੀ ਗੱਲ ਨਹੀਂ ਹੈ । ਜਿਹੜਾ ਮਾੜਾ ਹੈ, ਉਸ ਨੂੰ ਮਾੜਾ ਕਹਿਣਾ ਚਾਹੀਦਾ ਹੈ ਅਤੇ ਜਿਹੜਾ ਚੰਗਾ ਹੈ, ਉਸ ਨੂੰ ਚੰਗਾ ਕਹਿਣਾ ਚਾਹੀਦਾ ਹੈ । ਹਰ ਸਾਲ ਟੀਚਰਜ਼ ਨੂੰ ਸਨਮਾਨਿਤ ਕੀਤਾ ਜਾਂਦਾ ਹੈ, ਉਨ੍ਹਾਂ ਦਾ ਆਦਰ ਕੀਤਾ ਜਾਂਦਾ ਹੈ, ਇਸ ਤਰਾ ਟੀਚਰਜ਼ ਦਾ ਸ਼ਰੇਆਮ ਨਿਰਾਦਰ ਕਰਨਾ ਠੀਕ ਨਹੀਂ ਹੈ ।

**ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੈਂ ਕਿਹਾ ਸੀ ਕਿ ਕੁਝ ਟੀਚਰਜ਼ ਦਿਨ ਵੇਲੇ ਸ਼ਰਾਬ ਪੀ ਕੇ ਸਕੂਲਾਂ ਦੇ ਵਿੱਚ ਆਉਂਦੇ ਹਨ । ਮੈਂ ਕੁਝ ਟੀਚਰਜ਼ ਦੇ ਬਾਰੇ ਕਿਹਾ ਸੀ, ਸਾਰਿਆਂ ਦੇ ਬਾਰੇ ਨਹੀਂ ਕਿਹਾ ਸੀ । ਜਿਹੜੇ ਟੀਚਰਜ਼ ਅੱਛੇ ਹਨ, ਅਸੀਂ ਉਨ੍ਹਾਂ ਦਾ ਸਨਮਾਣ ਵੀ ਕਰਦੇ ਹਾਂ ਜਿਹੜੇ

ਕੁਆਲੀਫਾਈਡ ਹਨ ਅਤੇ ਅੱਛੀ ਵਿੱਦਿਆ ਦੇ ਰਹੇ ਹਨ ਅਤੇ ਵਿੱਦਿਆ ਦੇ ਖੇਤਰ ਵਿੱਚ ਸੁਧਾਰ ਲਿਆ ਰਹੇ ਹਨ, ਅਸੀਂ ਉਨ੍ਹਾਂ ਨੂੰ ਅੱਛੇ ਕੰਮ ਲਈ ਵਧਾਈ ਵੀ ਦਿੰਦੇ ਹਾਂ ।

**ਸ੍ਰੀ ਡਿਪਟੀ ਸਪੀਕਰ :** ਪਲੀਜ਼, ਤੁਸੀਂ ਬੈਠੋ । ਤੁਸੀਂ ਬਰਾੜ ਸਾਹਿਬ, ਹੁਣ ਇੱਕ ਮਿੰਟ ਵਿੱਚ ਖਤਮ ਕਰੋ । ਹੋਰ ਵੀ ਮੈਂਬਰ ਸਾਹਿਬਾਨ ਨੇ ਬੋਲਣਾ ਹੈ ।

**ਸਰਦਾਰ ਅਵਤਾਰ ਸਿੰਘ ਬਰਾੜ :** ਡਿਪਟੀ ਸਪੀਕਰ ਸਾਹਿਬ, ਮੇਰਾ ਕਾਫੀ ਟਾਈਮ ਤਾਂ ਇਨ੍ਹਾਂ ਨੇ ਹੀ ਖਤਮ ਕਰ ਦਿੱਤਾ ਹੈ ਜਿਸ ਕਰਕੇ ਤੁਸੀਂ ਮੈਨੂੰ 2-3 ਮਿੰਟ ਹੋਰ ਦਿਓ ਤਾਂਕਿ ਮੈਂ ਆਪਣੀ ਗੱਲ ਕਹਿ ਕੇ ਬੈਠ ਜਾਵਾਂ । ਇੱਥੇ ਛੱਜਲਵੱਡੀ ਸਾਹਿਬ ਨੇ ਬੱਸਾਂ ਵਿੱਚ ਕਿਰਾਇਆ ਵਧਾਉਣ ਲਈ ਸਰਕਾਰ ਦੀ ਸ਼ਲਾਘਾ ਕੀਤੀ ਹੈ ਪਰ ਮੈਂ ਇਨ੍ਹਾਂ ਨੂੰ ਅਖਬਾਰ ਵਿੱਚ ਲੱਗੀ ਖਬਰ ਪੜ੍ਹ ਕੇ ਸੁਣਾਉਂਦਾ ਹਾਂ ** ** ** ** ** **

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ :** ਇਹ ਪ੍ਰੋਸੀਡਿੰਗ ਦਾ ਹਿੱਸਾ ਨਹੀਂ ਬਣਨਾ ਚਾਹੀਦਾ ।

**ਸ੍ਰੀ ਡਿਪਟੀ ਸਪੀਕਰ :** ਇਸ ਨੂੰ ਐਕਸਪੰਜ ਕਰ ਦਿੱਤਾ ਜਾਵੇ । ਰਿਕਾਰਡ ਨਾ ਕੀਤਾ ਜਾਵੇ ।

**ਸਰਦਾਰ ਅਵਤਾਰ ਸਿੰਘ ਬਰਾੜ :** ਡਿਪਟੀ ਸਪੀਕਰ ਸਾਹਿਬ, ਇਕ ਦੂਜੀ ਖਬਰ ਲੱਗੀ ਹੋਈ ਹੈ ** ** **

**ਯੂਥ ਸੇਵਾਵਾਂ ਸ਼ਿਕਾਇਤ ਨਿਵਾਰਨ ਅਤੇ ਪੈਨਸ਼ਨਾਂ ਅਤੇ ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪਛੜੀਆਂ ਸ੍ਰੇਣੀਆਂ ਦੀ ਭਲਾਈ ਦੇ ਰਾਜ ਮੰਤਰੀ :** ਡਿਪਟੀ ਸਪੀਕਰ ਸਾਹਿਬ, ਕਿਸੇ ਅਖਬਾਰ ਦੇ ਵਿਚ ਅਸੀਂ ਖਬਰ ਤਾਂ ਵੇਖੀ ਨਹੀਂ । ਬਰਾੜ ਸਾਹਿਬ ਨੇ ਆਪ ਹੀ ਛਪਵਾ ਲਈ ਹੋਣੀ ਹੈ ਜਿਸ ਨੂੰ ਪੜ੍ਹ ਕੇ ਦੱਸ ਰਹੇ ਹਨ । ਮੇਰੀ ਬੇਨਤੀ ਹੈ ਕਿ ਇਨ੍ਹਾਂ ਨੂੰ ਰੋਕਿਆ ਜਾਵੇ ਅਤੇ ਡਿਪਟੀ ਸਪੀਕਰ ਸਾਹਿਬ, ਇਸ ਨੂੰ ਰਿਕਾਰਡ ਦਾ ਹਿੱਸਾ ਨਾ ਬਣਨ ਦਿੱਤਾ ਜਾਵੇ ।

**ਸ੍ਰੀ ਡਿਪਟੀ ਸਪੀਕਰ :** ਇਸ ਨੂੰ ਐਕਸਪੰਜ ਕਰ ਦਿੱਤਾ ਜਾਵੇ । ਅਖਬਾਰ ਵਾਲੀ ਖਬਰ ਨੂੰ ਐਕਸਪੰਜ ਕਰ ਦਿੱਤਾ ਜਾਵੇ ਅਤੇ ਪ੍ਰੋਸੀਡਿੰਗ ਦਾ ਹਿੱਸਾ ਨਾ ਬਣਨ ਦਿੱਤਾ ਜਾਵੇ । Wind up please.

**ਸਰਦਾਰ ਅਵਤਾਰ ਸਿੰਘ ਬਰਾੜ :** ਡਿਪਟੀ ਸਪੀਕਰ ਸਾਹਿਬ, ਹੁਣ ਮੈਂ ਪੈਨਸ਼ਨਰਜ਼ ਬਾਰੇ ਗੱਲ ਕਰਾਂਗਾ । ਜਿਹੜਾ ਇਨ੍ਹਾਂ ਦੇ ਨਾਲ ਸਰਕਾਰ ਨੇ ਵਾਅਦਾ ਕੀਤਾ ਸੀ ਉਸ ਨੂੰ ਪੂਰਾ ਕੀਤਾ ਜਾਵੇ । ਇਹ ਉਨ੍ਹਾਂ ਨਾਲ ਗੱਲ ਬਾਤ ਕਰਕੇ ਆਪਣਾ ਕੀਤਾ ਹੋਇਆ ਵਾਅਦਾ ਪੂਰਾ ਕਰਨ, ਵਾਅਦੇ ਨੂੰ ਬੇਵਫਾ ਨਾ ਹੋਣ ਦੇਣ । ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

**Expunged as ordered by the Chair.

**ਸ੍ਰੀ ਡਿਪਟੀ ਸਪੀਕਰ** : ਗਰਗ ਸਾਹਿਬ, ਐਗਜ਼ੈਕਟ 15 ਮਿੰਟ ਰਹਿੰਦੇ ਹਨ ਅਤੇ ਤੁਸੀਂ 15 ਮਿੰਟ ਹੀ ਬੋਲਣਾ ਹੈ।

**ਖੁਰਾਕ ਅਤੇ ਸਪਲਾਈ ਦੇ ਰਾਜ ਮੰਤਰੀ** (ਸ੍ਰੀ ਬਰੰਜੀ ਲਾਲ ਗਰਗ) : ਡਿਪਟੀ ਸਪੀਕਰ ਸਾਹਿਬ, ਰਾਜਪਾਲ ਜੀ ਨੇ ਆਪਣੇ ਭਾਸ਼ਣ ਵਿਚ ਸਰਕਾਰ ਦੀ ਉਦਯੋਗ ਨੀਤੀ ਬਾਰੇ ਬੜੀ ਪ੍ਰਸ਼ੰਸਾ ਕੀਤੀ ਹੈ। ਉਨ੍ਹਾਂ ਨੇ ਕਿਹਾ ਹੈ ਕਿ ਬੜੀ ਖੁਸ਼ੀ ਹੈ ਕਿ ਸਰਦਾਰ ਪ੍ਰਕਾਸ਼ ਸਿੰਘ ਬਾਦਲ ਮੁੱਖ ਮੰਤਰੀ ਜੀ ਦੀ ਸਰਕਾਰ ਆਈ ਹੈ ਅਤੇ ਉਨ੍ਹਾਂ ਨੇ ਪੰਜਾਬ ਦੇ ਸਾਰੇ ਪੱਖਾਂ ਤੋਂ ਵਿਕਾਸ ਦੀ ਨੀਤੀ ਅਪਣਾਈ ਹੈ। ਸਿੱਖਿਆ ਦਾ ਪਸਾਰ ਕੀਤਾ, ਵਿਉਪਾਰ ਦਾ ਪਸਾਰ ਕੀਤਾ ਅਤੇ ਹੋਰ ਵੱਖ ਵੱਖ ਖੇਤਰਾਂ ਵਿਚ ਹਰ ਫੀਲਡ ਵਿੱਚ ਤਰੱਕੀ ਕੀਤੀ। ਪੰਜਾਬ ਦੇ ਵਿਚ ਇਕ ਇਹੋ ਜਿਹੀ ਨੀਤੀ ਬਣਾਈ ਜਿਸ ਦੇ ਨਾਲ ਪੰਜਾਬ ਦਾ ਉਦਯੋਗ ਪ੍ਰਫੁੱਲਤ ਹੋਵੇਗਾ। ਕਿਸੇ ਦੇਸ਼ ਦੀ, ਕਿਸੇ ਸੂਬੇ ਦੀ ਤਰੱਕੀ ਵਾਸਤੇ ਉਦਯੋਗ ਦੀ ਤਰੱਕੀ ਬਹੁਤ ਜ਼ਰੂਰੀ ਹੈ। ਇਸ ਦੇ ਨਾਲ ਬੇਰੁਜ਼ਗਾਰਾਂ ਨੂੰ ਰੁਜ਼ਗਾਰ ਮਿਲਦਾ ਹੈ ਅਤੇ ਅਨਇੰਪਲਾਇਮੈਂਟ ਖਤਮ ਹੁੰਦੀ ਹੈ। ਸੂਬੇ ਦੀ ਆਰਥਿਕ ਹਾਲਤ ਵਿਚ ਤਰੱਕੀ ਹੁੰਦੀ ਹੈ। ਇਨ੍ਹਾਂ ਚੀਜ਼ਾਂ ਨੂੰ ਮੁੱਖ ਰੱਖਦੇ ਹੋਏ ਸਰਦਾਰ ਪ੍ਰਕਾਸ਼ ਸਿੰਘ ਬਾਦਲ, ਮੁੱਖ ਮੰਤਰੀ ਜੀ ਨੇ ਇਕ ਸੋਚ ਪ੍ਰਗਟ ਕੀਤੀ। ਪੰਜਾਬ ਦਾ ਸੂਬਾ ਇਕ ਖੇਤੀ ਪ੍ਰਧਾਨ ਸੂਬਾ ਹੈ। ਇਹ ਉਹ ਸੂਬਾ ਹੈ ਜਿਹੜਾ ਦੇਸ਼ ਦਾ ਅਨਾਜ ਭੰਡਾਰ ਭਰਦਾ ਹੈ ਔਰ ਉਸ ਦੇ ਵਾਸਤੇ ਉਨ੍ਹਾਂ ਨੇ ਕਿਹਾ ਕਿ ਸ਼ੈਲਰਜ਼ ਜਿਹੜੇ ਹਨ, ਇਹ ਪੰਜਾਬ ਦੀ ਸੱਭ ਤੋਂ ਵੱਡੀ ਐਗਰੋ ਇੰਡਸਟਰੀ ਹੈ। ਇਸ ਐਗਰੋ ਇੰਡਸਟਰੀ ਨੂੰ ਪ੍ਰਫੁੱਲਤ ਕਰਨਾ ਬਹੁਤ ਜ਼ਰੂਰੀ ਹੈ। ਉਹ ਇੰਡਸਟਰੀ ਜਿਹੜੀ ਕਿ ਪਿਛਲੇ ਸਮੇਂ ਗਲਤ ਨੀਤੀ ਦੇ ਕਾਰਨ ਬੰਦ ਪਈ ਸੀ, ਉਸ ਨੂੰ ਦੋਬਾਰਾ ਖੋਲ੍ਹਣ ਦੀ ਨੀਤੀ ਅਪਣਾਈ। ਇਸ ਨੀਤੀ ਦੇ ਤਹਿਤ ਕਿਸਾਨਾਂ ਨੂੰ ਇਕ ਰਾਹਤ ਦਿਤੀ। ਖੇਤੀਬਾੜੀ ਪ੍ਰਫੁੱਲਤ ਕਰਨ ਵਾਸਤੇ ਮੁਫਤ ਬਿਜਲੀ ਕਿਸਾਨਾਂ ਨੂੰ ਦਿਤੀ। ਕਿਸਾਨਾਂ ਨੇ ਝੋਨੇ ਦੀ ਫਸਲ ਸਾਰੇ ਪੰਜਾਬ ਵਿਚ ਬੀਜੀ। ਮੈਨੂੰ ਸਦਨ ਵਿਚ ਇਹ ਕਹਿਣ ਵਿਚ ਮਾਣ ਹੈ ਕਿ ਪੰਜਾਬ ਵਿਚ 98 ਲੱਖ ਟਨ ਝੋਨਾ ਪੈਦਾ ਹੋਇਆ। ਮੇਰੀ ਸਰਕਾਰ ਨੇ ਔਰ ਸਰਦਾਰ ਪ੍ਰਕਾਸ਼ ਸਿੰਘ ਬਾਦਲ ਸਾਹਿਬ ਦੀ ਸਰਕਾਰ ਨੇ ਕੁਦਰਤੀ ਕਰੋਪੀ ਹੋਣ ਦੇ ਬਾਵਜੂਦ ਵੀ ਉਸ ਝੋਨੇ ਦੀ ਖਰੀਦ ਕੀਤੀ ਅਤੇ ਉਹ ਜਿਹੜੀ ਪੰਜਾਬ ਦੀ ਸੱਭ ਤੋਂ ਵੱਡੀ ਐਗਰੋ ਇੰਡਸਟਰੀ ਸੀ, ਜਿਸਨੂੰ ਅਸੀਂ ਸ਼ੈਲਰ ਕਹਿੰਦੇ ਹਾਂ, ਔਰ ਉਨ੍ਹਾਂ ਸ਼ੈਲਰਾਂ ਵਿਚ ਝੋਨਾ ਪਹੁੰਚਾ ਕੇ, ਉਹ ਸ਼ੈਲਰ ਜਿਹੜੇ ਪਹਿਲੀ ਸਰਕਾਰ ਦੀ ਨੀਤੀ ਕਾਰਨ ਅਲੀਗੜ੍ਹ ਦੇ ਤਾਲੇ ਲਗ ਕੇ ਬੰਦ ਹੋਏ ਪਏ ਸਨ, ਆਪਣੀ ਚੰਗੀ ਸੋਚ ਨਾਲ ਖੋਲ੍ਹ ਦਿੱਤੇ ਅਤੇ ਉਨ੍ਹਾਂ ਨੂੰ ਦੋਬਾਰਾ ਪ੍ਰਫੁੱਲਤ ਕੀਤਾ। ਕੁਦਰਤ ਦੀ ਕਰੋਪੀ ਦੇ ਕਾਰਨ ਕੁਝ ਦੁਖ ਹੋਏ ਅਤੇ ਸਾਡੀ ਸਰਕਾਰ ਨੇ ਕੇਂਦਰ ਸਰਕਾਰ ਕੋਲ ਜਿਸ ਦੇ ਵਿਚ ਸਰਦਾਰ ਸੁਰਜੀਤ ਸਿੰਘ ਬਰਨਾਲਾ ਖੁਰਾਕ ਮੰਤਰੀ ਹਨ ਅਤੇ ਸਰਦਾਰ ਸੁਖਬੀਰ ਸਿੰਘ ਜੀ ਬਾਦਲ ਉਦਯੋਗ ਮੰਤਰੀ ਹਨ, ਉਨ੍ਹਾਂ ਕੋਲ ਜਾ ਕੇ ਕੇਸ ਪੇਸ਼ ਕੀਤਾ ਅਤੇ ਉਥੋਂ ਰਿਆਇਤਾਂ ਲਈਆਂ। ਉਨ੍ਹਾਂ ਰਿਆਇਤਾਂ ਦਾ ਲਾਭ ਫੇਰ ਸ਼ੈਲਰਾਂ ਦੇ ਮਾਲਕਾਂ ਨੂੰ ਮਿਲਿਆ ਅਤੇ ਸਾਰੇ ਦਾ ਸਾਰਾ ਝੋਨਾ ਚਾਵਲ ਦੇ ਰੂਪ ਵਿਚ ਬਦਲ ਕੇ ਅਸੀਂ ਦੇਸ਼ ਦੇ ਅੰਨ ਭੰਡਾਰ ਵਿਚ ਦਿੱਤਾ। ਇਸ ਤੋਂ ਬਾਅਦ ਕੀ ਹੋਇਆ ? ਪੰਜਾਬ ਦੇ ਵਿਚ ਇਕ ਸਭ ਤੋਂ ਵੱਡਾ ਕਾਰਖਾਨਾ ਜਿਸਨੂੰ ਤੇਲ ਸੋਧਕ ਕਾਰਖਾਨਾ ਕਹਿੰਦੇ ਹਨ, ਤਲਵੰਡੀ ਸਾਬੋ, ਦਮਦਮਾ ਸਾਹਿਬ ਜਿਸਨੂੰ ਪਵਿੱਤਰ ਤਖਤ ਸਾਹਿਬ ਅਸੀਂ

ਕਹਿੰਦੇ ਹਾਂ, ਉਥੇ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੇ ਯਤਨਾਂ ਨਾਲ ਲਗੇਗਾ ਜਿਥੇ ਹਜ਼ਾਰਾਂ ਦੀ ਗਿਣਤੀ ਦੇ ਵਿਚ ਬੇਰੋਜ਼ਗਾਰਾਂ ਨੂੰ ਰੋਜ਼ਗਾਰ ਮਿਲੇਗਾ ਅਤੇ ਸੂਬੇ ਦੀ ਤਰੱਕੀ ਹੋਵੇਗੀ। ਅੱਗੇ ਚਲੀਏ, ਬਠਿੰਡੇ ਵਿਚ ਖਾਦ ਫੈਕਟਰੀ ਲੱਗੀ ਹੋਈ ਹੈ, ਥਰਮਲ ਪਲਾਂਟ ਲਗਿਆ ਹੋਇਆ ਹੈ। ਕੋਲੇ ਦੀ ਵਰਤੋਂ ਨਾਲ ਉਥੇ ਰਾਖ ਪੈਦਾ ਹੁੰਦੀ ਸੀ ਅਤੇ ਉਹ ਰਾਖ ਬਠਿੰਡੇ ਦੇ ਲੋਕਾਂ ਦੇ ਸਿਰ ਵਿਚ ਪੈਂਦੀ ਸੀ। ਇਹ ਇਨ੍ਹਾਂ ਦੇ ਕਾਰਨ ਸੀ। ਸਾਡੇ ਉਦਯੋਗ ਮੰਤਰੀ ਬਣੇ, ਪੰਜਾਬ ਦੀ ਪ੍ਰਤੀਨਿਧਤਾ ਕੀਤੀ ਸਰਦਾਰ ਸੁਖਬੀਰ ਸਿੰਘ ਬਾਦਲ ਨੇ। ਉਥੇ ਇਕ ਸਭ ਤੋਂ ਵੱਡਾ ਸੀਮਿੰਟ ਦਾ ਕਾਰਖਨਾ ਮਨਜ਼ੂਰ ਕਰਵਾਇਆ ਜਿਸਦਾ ਨੀਂਹ-ਪੱਥਰ ਇਸੇ ਮਹੀਨੇ ਦੇ ਅਖੀਰਲੇ ਹਫਤੇ ਵਿਚ ਰੱਖਿਆ ਜਾਵੇਗਾ। (ਥੰਪਿੰਗ) ਔਰ ਜਿਹੜੀ ਰਾਖ ਅਸੀਂ ਪੈਸੇ ਦੇ ਕੇ ਚੁਕਾਉਂਦੇ ਸੀ, ਅੱਜ ਉਹ ਰਾਖ ਮੁੱਲ ਵਿਕੇਗੀ, ਉਸਦਾ ਸੀਮਿੰਟ ਬਣੇਗਾ ਅਤੇ ਸੀਮਿੰਟ ਬਣਾ ਕੇ ਸਾਰੇ ਪੰਜਾਬ ਦੀ ਤਰੱਕੀ ਹੋਵੇਗੀ। ਅੱਗੇ ਚਲੋ, ਲਹਿਰਾ ਮੁਹੱਬਤ ਵਿਚ ਥਰਮਲ ਪਲਾਂਟ ਲਾਇਆ, ਸਿਰਫ ਨੀਂਹ ਪੱਥਰ ਧਰੇ ਗਏ, ਪੈਸਾ ਕੋਈ ਨਹੀਂ ਲਾਇਆ। ਅਫਸਰਾਂ ਦੇ ਕੁਆਰਟਰ ਬਣਾ ਦਿੱਤੇ, ਹੋਰ ਕਈ ਕੁਝ ਕਰ ਦਿੱਤਾ ਪਰ ਜਿਸ ਨੇ ਬਿਜਲੀ ਪੈਦਾ ਕਰਨੀ ਸੀ, ਉਹ ਯੰਤਰ ਕੋਈ ਨਹੀਂ ਸੀ ਲਾਇਆ। ਸਾਰਾ ਪੈਸਾ ਜੇਬਾਂ ਵਿਚ ਗਿਆ। ਅਸੀਂ ਬਾਦਲ ਸਾਹਿਬ ਦਾ ਦੌਰਾ ਰਖਵਾਇਆ ਅਤੇ ਨਾਲ ਦੀ ਨਾਲ ਤਿੰਨ ਮਹੀਨੇ ਦੇ ਵਿਚ ਥਰਮਲ ਪਲਾਂਟ ਚਲ ਪਿਆ ਕਿਉਂਕਿ ਬਠਿੰਡੇ ਦੇ ਵਿਚ ਪਹਿਲਾਂ ਹੀ ਥਰਮਲ ਪਲਾਂਟ ਲੱਗਿਆ ਹੋਇਆ ਸੀ। ਉਹ ਵੀ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਦੇਣ ਸੀ। ਉਥੇ ਖਾਦ ਫੈਕਟਰੀ ਲੱਗੀ ਹੋਈ ਸੀ, ਉਹ ਵੀ ਅਕਾਲੀ ਦਲ ਦੀ ਸਰਕਾਰ ਦੀ, ਸਰਦਾਰ ਬਾਦਲ ਦੀ ਸਰਕਾਰ ਦੀ ਦੇਣ ਸੀ। ਇਨ੍ਹਾਂ ਨੂੰ ਇਹ ਗੱਲ ਤਾਂ ਪੁੱਛ ਲਓ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਜਿਹੜੇ ਅੱਜ ਰੌਲਾ ਪਾਈ ਜਾਂਦੇ ਹਨ, ਨੈਸ਼ਨਲ ਕਰੈਕਟਰ ਦਾ ਰੌਲਾ ਪਾਈ ਜਾਂਦੇ ਹਨ, ਬੜੇ ਦੇਸ਼ ਭਗਤ ਬਣੀ ਫਿਰਦੇ ਹਨ ਕਿ ਆਜ਼ਾਦੀ ਕਿਸਨੇ ਲਈ ? ਆਜ਼ਾਦੀ ਲਈ ਭਗਤ ਸਿੰਘ ਨੇ, ਆਜ਼ਾਦੀ ਲਈ ਊਧਮ ਸਿੰਘ ਨੇ, ਆਜ਼ਾਦੀ ਲਈ ਸੁਖਦੇਵ ਅਤੇ ਰਾਜਗੁਰੂ ਨੇ, ਉਹ ਨੌਜਵਾਨ ਜਿਨ੍ਹਾਂ ਨੇ ਘੋੜੀ ਚੜ੍ਹਨਾ ਸੀ ਭਗਤ ਸਿੰਘ ਵਰਗਿਆਂ ਨੇ, ਉਹ ਫਾਂਸੀ ਚੜ੍ਹ ਗਏ। ਅੱਜ ਲਾਲ ਹੈ ਸਤਲੁੱਜ ਦਾ ਪਾਣੀ, ਸੁਰਖ ਹੈ ਧਰਤੀ ਜਲਿਆਂਵਾਲਾ ਬਾਗ ਦੀ, ਜਿਥੇ ਤਿਰੰਗਾ ਲਹਿਰਾਇਆ ਔਰ ਉਸ ਤਿਰੰਗੇ ਦੇ ਤਹਿਤ ਇਨ੍ਹਾਂ ਨੂੰ ਸੁੱਤੇ ਪਿਆਂ ਨੂੰ ਗੱਦੀਆਂ ਮਿਲ ਗਈਆਂ, ਕੁਰਸੀਆਂ ਮਿਲ ਗਈਆਂ ਅਤੇ ਇਹ ਬਾਦਸ਼ਾਹ ਬਣ ਗਏ ਲੇਕਿਨ ਉਸ ਤਿਰੰਗੇ ਦੇ ਨਾਲ ਇਨ੍ਹਾਂ ਨੇ ਕੀ ਕੀਤਾ ? ** ** ** **

(ਇਕ ਆਵਾਜ਼ : ਇਹਦੇ ਨਾਲ ਤੁਹਾਨੂੰ ਕੀ ਤਕਲੀਫ ਹੋਈ ਹੈ)

**Shri Romesh Chander Dogra**: ** ** is not a Member of this House These words should be expunged from the proceedings.

**ਸ੍ਰੀ ਡਿਪਟੀ ਸਪੀਕਰ** : ਇਹ ਐਕਸਪੰਜ ਕਰ ਦਿਓ। ਜਿਹੜਾ ਵਿਅਕਤੀ ਹਾਊਸ ਵਿਚ ਹਾਜ਼ਰ ਨਹੀਂ, ਉਸ ਦਾ ਨਾਂ ਨਾ ਲਓ।

---

**Expunged as ordered by the Chair.

**ਖੁਰਾਕ ਅਤੇ ਸਪਲਾਈ ਦੇ ਰਾਜ ਮੰਤਰੀ** : ਚਲੋ ਮੈਂ ਉਦਯੋਗ ਪਾਲਿਸੀ ਤੇ ਹੀ ਆ ਜਾਂਦਾ ਹਾਂ। ਇਹ ਕਹਿੰਦੇ ਹਨ ਕਿ ਅਸੀਂ ਬਹੁਤ ਕੁਝ ਕੀਤਾ। ਮੈਂ ਝੂਠ ਨਹੀਂ ਬੋਲਦਾ, ਇਹ ਮੇਰੇ ਕੋਲ ਹਾਈ ਕੋਰਟ ਦੀ ਜਜਮੈਂਟ ਹੈ 70 ਪੇਜਾਂ ਦੀ।

(ਇਕ ਆਵਾਜ਼ : ਇਹ ਤਾਂ 7 ਪੇਜ ਹਨ।)

12.56 ਬਾਅਦ ਦੁਪਹਿਰ

(ਇਸ ਸਮੇਂ* ਸ੍ਰੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ।)

ਇੰਨੇ ਚਾਨਣ ਵਿਚ ਵੀ ਤੁਹਾਨੂੰ ਨਹੀਂ ਦਿਸਦਾ। ਇੰਨਾ ਜ਼ਿਆਦਾ ਚਾਨਣ ਬਾਦਲ ਸਾਹਿਬ ਨੇ ਕੀਤਾ ਹੈ। ਇਹ ਕਹਿੰਦੇ ਹਨ ਕਿ ਇਹ ਚਾਨਣ ਕਰਨ ਦੀ ਕੀ ਲੋੜ ਸੀ। ਜੋ ਹਨੇਰਾ ਇਨ੍ਹਾਂ ਨੇ ਪਾਇਆ ਸੀ, ਉਸ ਨੂੰ ਦੂਰ ਕਰਨ ਵਾਸਤੇ ਇਹ ਚਾਨਣ ਕੀਤਾ ਹੈ। ਜੋ ਇਹ ਰਾਤ ਨੂੰ ਫੈਸਲੇ ਕਰਦੇ ਸੀ, ਜੋ ਇਹ ਹਨੇਰੇ ਵਿਚ ਫੈਸਲੇ ਕਰਦੇ ਸੀ, ਉਸ ਨੂੰ ਦੂਰ ਕਰਨ ਵਾਸਤੇ ਇਹ ਚਾਨਣ ਕੀਤਾ ਹੈ। ਅਸੀਂ ਕਿਹਾ ਸੀ ਕਿ ਅਸੀਂ ਹਨੇਰੇ ਵਿਚ ਫੈਸਲੇ ਨਹੀਂ ਕਰਨੇ। ਇਹ ਇਸ ਚਾਨਣ ਤੋਂ ਇਸ ਕਰਕੇ ਡਰਦੇ ਹਨ ਕਿ ਕਿਤੇ ਸਾਡੀਆਂ ਕਰਤੂਤਾਂ ਬਾਹਰ ਨਾ ਆ ਜਾਣ।

**ਸ੍ਰੀ ਸਪੀਕਰ** : ਮੁੱਖ ਮੰਤਰੀ ਸਾਹਿਬ ਨੇ ਬੋਲਣਾ ਹੈ, ਇਸ ਕਰਕੇ ਤੁਸੀਂ ਜਲਦੀ ਵਾਈਂਡ ਅੱਪ ਕਰ ਦਿਓ।

**ਖੁਰਾਕ ਅਤੇ ਸਪਲਾਈ ਦੇ ਰਾਜ ਮੰਤਰੀ** : ਸਪੀਕਰ ਸਾਹਿਬ, ਲੁਧਿਆਣੇ ਕੀ ਹੋਇਆ? ਉਥੇ ਗਰੀਬਾਂ ਵਾਸਤੇ, ਛੋਟੇ ਸਨਅਤਕਾਰਾਂ ਵਾਸਤੇ ਫੋਕਲ ਪੁਆਇੰਟ ਦਾ ਅੱਟਵਾਂ ਫੇਜ਼ ਬਣਾਇਆ ਗਿਆ। ਉਹ ਇਸ ਕਰਕੇ ਬਣਾਇਆ ਗਿਆ ਸੀ ਕਿ ਜਿਹੜੇ ਬੰਦੇ ਬੇ-ਰੋਜ਼ਗਾਰ ਹਨ, ਜਿਹੜੇ ਲੋਕ ਭੁੱਖੇ ਹਨ ਅਤੇ ਜਿਨ੍ਹਾਂ ਨੂੰ ਕੋਈ ਧੰਦਾ ਨਹੀਂ ਮਿਲਿਆ, ਉਨ੍ਹਾਂ ਨੂੰ ਉਥੇ ਪਲਾਟ ਦੇ ਕੇ ਛੋਟੀਆਂ ਇੰਡਸਟਰੀਆਂ ਲਾ ਦਿੱਤੀਆਂ ਜਾਣ। ਪਰ ਇਹ ਬੜੇ ਗਰੀਬਾਂ ਦੇ ਮਸੀਹਾ ਬਣੇ ਫਿਰਦੇ ਹਨ ਲੇਕਿਨ ਇਨ੍ਹਾਂ ਨੇ ਉਹ ਗਰੀਬਾਂ ਦੀ ਜ਼ਮੀਨ ਕਿਸ ਕਿਸ ਨੂੰ ਦਿੱਤੀ, ਮੈਂ ਇਹ ਤੁਹਾਨੂੰ ਦੱਸਦਾ ਹਾਂ। ਉਸ ਫੋਕਲ ਪੁਆਇੰਟ ਵਿਚ ਕੁੱਲ ਜਿੰਨੀ ਜ਼ਮੀਨ ਸੀ, ਉਸ ਵਿਚੋਂ ਵਰਧਮਾਨ ਸਪਿਨਿੰਗ ਮਿਲ ਨੂੰ ਦਿੱਤੀ 60 ਏਕੜ, ਹੀਰੋ ਸਾਈਕਲਜ਼ ਨੂੰ ਦਿੱਤੀ 100 ਏਕੜ, ਰਿਤੇਸ਼ ਇੰਡਸਟਰੀ ਨੂੰ 40 ਏਕੜ, ਰਾਇਲ ਇੰਡਸਟਰੀ ਨੂੰ 25 ਏਕੜ ਐਂਰ ਏਵੰਨ ਸਾਈਕਲਜ਼ ਨੂੰ 20 ਏਕੜ ਦਿੱਤੀ। ਹੋਰ ਵੇਖੋ ਕਿ ਉਨ੍ਹਾਂ ਨੂੰ ਇਹ ਜ਼ਮੀਨ ਕਿਸ ਰੇਟ ਤੇ ਦਿੱਤੀ? 126 ਰੁਪਏ ਗਜ਼ ਦੇ ਹਿਸਾਬ ਨਾਲ। ਬਾਕੀ ਥੋੜ੍ਹੀ ਜਿਹੀ, ਵਿਧਾਨ ਸਭਾ ਸਕੱਤਰੇਤ ਜਿੰਨੀ ਜ਼ਮੀਨ ਬਚ ਗਈ ਸੀ, ਉਹ ਗਰੀਬਾਂ ਨੂੰ ਦੇ ਦਿੱਤੀ ਲੇਕਿਨ ਉਨ੍ਹਾਂ ਤੋਂ ਕੀ ਰੇਟ ਲਿਆ 350 ਰੁਪਏ ਪ੍ਰਤੀ ਗਜ਼। (ਸ਼ੇਮ ਸ਼ੇਮ ਦੀਆਂ ਆਵਾਜ਼ਾਂ) ਇਹ ਉਸ ਸਰਕਾਰ ਨੇ ਕੀਤਾ ਜਿਸ ਵਿਚ ਮੇਰੀ ਭੈਣ ਸ੍ਰੀਮਤੀ ਰਾਜਿੰਦਰ ਕੌਰ ਭੱਠਲ ਵੀ ਮੰਤਰੀ ਸੀ। ਬਰਾੜ ਸਾਹਿਬ ਉਠ ਗਏ ਹਨ। ਉਨ੍ਹਾਂ ਨੂੰ ਪਤਾ ਹੈ ਕਿ ਗਰਗ ਮੇਰਾ ਵਾਕਫ ਹੈ ਅਤੇ ਇਹ ਸਾਰਾ ਕੁਝ ਦੱਸੇਗਾ। ਉਹ ਮੇਰੇ ਤੋਂ ਡਰਦੇ ਹਨ। ਗਰੀਬਾਂ ਤੋਂ 350 ਰੁਪਏ ਅਤੇ ਵੱਡੇ ਘਰਾਂ ਤੋਂ 126 ਰੁਪਏ ਦਾ ਰੇਟ ਕਿਉਂ ਲਿਆ?

**ਸ੍ਰੀ ਸਪੀਕਰ** : ਚਿਰੰਜੀ ਲਾਲ ਗਰਗ ਤੋਂ ਤਾਂ ਸਾਰੇ ਹੀ ਡਰਦੇ ਹਨ। (ਹਾਸਾ)

**ਖੁਰਾਕ ਅਤੇ ਸਪਲਾਈ ਦੇ ਰਾਜ ਮੰਤਰੀ** : ਹੋਰ ਦੇਖੋ, ਗਰੀਬਾਂ ਦੇ ਮੂੰਹ ਵਿੱਚੋਂ ਰੋਟੀ ਕੱਢ ਕੇ ਵੱਡੇ ਘਰਾਂ ਦੇ ਖਜ਼ਾਨਿਆਂ ਵਿੱਚ ਪਾ ਦਿੱਤੀ। ਬਈ, ਚਲੋ ਰਾਤ ਨੂੰ ਪਲਾਟ ਦੇ ਦਿੱਤਾ ਤੇ ਕੱਲ੍ਹ ਰਾਤ ਨੂੰ ਤੁਸੀਂ ਅਟੈਚੀ ਲੈ ਕੇ ਆ ਜਾਓ, ਤੇ ਸਾਰਾ ਮਾਮਲਾ ਫਿੱਟ। ਗਰੀਬ ਜਿੱਥੇ ਮਰਜ਼ੀ ਜਾਣ। ਇਨ੍ਹਾਂ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਦੀਆਂ ਇਹ ਕਰਤੂਤਾਂ ਸਨ। ਸਪੀਕਰ ਸਾਹਿਬ, ਫਿਰ ਅੱਗੇ ਹਾਈ ਕੋਰਟ ਨੇ ਹੋਰ ਕਹਿ ਦਿੱਤਾ ਕਿ ਕੀ ਕੋਈ ਅਰਜ਼ੀਆਂ ਮੰਗੀਆਂ, ਕੋਈ ਐਡਵਰਟਾਈਜ਼ਮੈਂਟ ਕੀਤੀ, ਕੋਈ ਅਰਨੈਸਟ ਮਨੀ ਜਮ੍ਹਾਂ ਕਰਵਾਈ, ਕੋਈ ਪਰੋਜੈਕਟ ਰਿਪੋਰਟ ਮੰਗੀ ? ਇਹ ਹਾਈ ਕੋਰਟ ਦੀ ਜੱਜਮੈਂਟ ਵਿੱਚ ਲਿਖਿਆ ਹੋਇਆ ਹੈ। ਉਸ ਵੇਲੇ ਦੀ ਸਰਕਾਰ ਨੇ ਜਵਾਬ ਦਿੱਤਾ ਕਿ ਇਸ ਦੀ ਕੋਈ ਲੋੜ ਨਹੀਂ ਸੀ। ਲੋੜ ਸੀ ਅਟੈਚੀ ਦੀ ਉਹ ਸਾਡੇ ਕੋਲ ਪਹੁੰਚ ਗਿਆ। ਇਨ੍ਹਾਂ ਨੇ ਉਨ੍ਹਾਂ ਨੂੰ ਇਸ ਤਰ੍ਹਾਂ ਪਲਾਟ ਦੇ ਦਿੱਤੇ।

ਸਪੀਕਰ ਸਾਹਿਬ, ਅੱਗੇ ਦੇਖੋ ਫੇਰ ਕੀ ਹੋਇਆ ? ਫਿਰ ਇਹ ਪੁਆਇੰਟ ਆਫ ਆਰਡਰ ਤੇ ਖੜ੍ਹੇ ਹੋ ਜਾਣਗੇ ਕਿ ** ** ਇਥੇ ਹੈ ਨਹੀਂ ** ** ਤਾਂ ਰਿਟਾਇਰ ਹੋ ਗਏ। ਉਹ ਨਾ ਹੁਣ ਸਰਕਾਰ ਵਿਚ ਹਨ, ਤੇ ਨਾ ਇਥੇ ਹਨ। ਹਾਈ ਕੋਰਟ ਨੇ ਲਿਖਿਆ ਕਿ ** ** ਦੀ ਰਿਟਾਇਰਮੈਂਟ ਵਿੱਚ ਇਕ ਦਿਨ ਰਹਿ ਗਿਆ ਸੀ ਉਨ੍ਹਾਂ ਨੇ ਰਾਤ ਨੂੰ ਅਰਜ਼ੀਆਂ ਇਕੱਠੀਆਂ ਕੀਤੀਆਂ। ਉਸ ਵੇਲੇ ਦੇ ਮੁੱਖ ਮੰਤਰੀ ਇਥੇ ਹੈ ਨਹੀਂ ਸੀ। ਮੁੱਖ ਮੰਤਰੀ ਸਾਹਿਬ ਅਰਜ਼ੀਆਂ ਲੈ ਕੇ ਦਿੱਲੀ ਚਲੇ ਗਏ ਅਤੇ ਅਗਲੇ ਦਿਨ ਰਿਟਾਇਰਮੈਂਟ ਹੋਣ ਤੋਂ ਪਹਿਲਾਂ 12-00 ਵਜੇ ਇਥੇ ਆ ਗਏ। ਉਸਦੇ ਕੀ ਕਾਰਨ ਸੀ ਕਿ ** **......

**ਸ੍ਰੀ ਸਪੀਕਰ** : ** ** ਦਾ ਨਾਂ ਐਕਸਪੰਜ ਕਰ ਦਿੱਤਾ ਜਾਵੇ।

**ਖੁਰਾਕ ਅਤੇ ਸਪਲਾਈ ਦੇ ਰਾਜ ਮੰਤਰੀ** : ** ** ਦੀ ਜ਼ਮੀਨ ਕਿਰਾਏ ਤੇ ਦਿੱਤੀ ਹੋਈ ਸੀ। ਜਿਹੜੀ ਜ਼ਮੀਨ ਸੀ ਉਹ 100 ਰੁਪਏ ਦੀ ਸੀ ਪਰੰਤੂ ਉਹ 50 ਹਜ਼ਾਰ ਰੁਪਏ ਮਹੀਨਾ ਤੇ ਦਿੱਤੀ ਹੋਈ ਸੀ। ਸਪੀਕਰ ਸਾਹਿਬ, ਹਾਈਕੋਰਟ ਨੇ ਲਿਖਿਆ ਕਿ....

**ਸ੍ਰੀ ਸਪੀਕਰ** : ਹੁਣ ਤੁਸੀਂ ਵਾਈਂਡ ਅੱਪ ਕਰੋ। ਮੁੱਖ ਮੰਤਰੀ ਸਾਹਿਬ ਨੇ ਬੋਲਣਾ ਹੈ।

**ਖੁਰਾਕ ਅਤੇ ਸਪਲਾਈ ਦੇ ਰਾਜ ਮੰਤਰੀ** : ਸਪੀਕਰ ਸਾਹਿਬ, ਅੱਗੇ ਮਾਨਯੋਗ ਹਾਈ ਕੋਰਟ ਨੇ ਲਿਖਿਆ ਹੈ ਕਿ It is established that the action of the Allotment Committee in making allotments in favour of the allottees is illegal, arbitrary, unconstitutional and with political and bureaucratic favouritism, There is no equity in favour of the allottees.... and this is with some ulterior motive.

---

**Expunged as ordered by the Chair.

[ਖੁਰਾਕ ਅਤੇ ਸਪਲਾਈ ਦੇ ਰਾਜ ਮੰਤਰੀ]
ਇਸ ਦਾ ਮਤਲਬ ਇਹ ਹੈ ਕਿ ਲੈ ਦੇ ਕੇ ਫੈਸਲਾ ਕੀਤਾ ਹੈ। ਅੱਜ ਇਹ ਗੱਲਾਂ ਕਰਦੇ ਹਨ ਗਰੀਬਾਂ ਦੀਆਂ। ਸਪੀਕਰ ਸਾਹਿਬ, ਇਨ੍ਹਾਂ ਦੇ 'ਕਾਲੇ ਕਾਨੂੰਨ, ਇਨ੍ਹਾਂ ਦੇ ਕਾਲੇ ਰਾਜ ਸਮੇਂ ਜਿਹੜਾ ਗਰੀਬਾਂ ਦਾ ਗਲਾ ਕੱਟ ਕੇ ਇਨ੍ਹਾਂ ਨੇ ਸੜਕ ਤੇ ਸਿੱਟਿਆ ਸੀ, ਅੱਜ ਮਾਨਯੋਗ ਹਾਈ ਕੋਰਟ ਨੇ ਮੁੜ ਜੋੜਿਆ ਹੈ। ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੇ ਉਸਤੇ ਮਰਹਮ ਪੱਟੀ ਲਾਈ ਔਰ ਇਨ੍ਹਾਂ ਨੇ ਸੀ ਵੀ ਨਹੀਂ ਕੀਤੀ। ਅੱਜ ਇਹ ਗੱਲਾਂ ਕਰਦੇ ਹਨ। ਸਪੀਕਰ ਸਾਹਿਬ, ਅੱਜ ਮੈਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਨੂੰ ਔਰ ਕੈਪਟਨ ਕੰਵਲਜੀਤ ਸਿੰਘ ਜੀ ਨੂੰ ਵਧਾਈ ਦਿੰਦਾ ਹਾਂ ਜਿਨ੍ਹਾਂ ਨੇ ਸਾਰੇ ਪੰਜਾਬ ਨੂੰ ਏਡੀ ਵਧੀਆ ਨੀਤੀ ਬਣਾ ਕੇ ਪੰਜਾਬ ਦੇ ਲੋਕਾਂ ਨੂੰ, ਹਰ ਕਿਸਮ ਦੇ ਲੋਕਾਂ ਨੂੰ, ਹਰ ਵਰਗ ਨੂੰ ਰਾਹਤ ਦਿੱਤੀ ਹੈ। ਇੰਡਸਟਰੀ ਦੇ ਵਾਸਤੇ ਵੀ ਅੱਜ ਬਹੁਤ ਵਧੀਆ ਪਾਲਿਸੀ ਲਿਆਂਦੀ ਗਈ ਹੈ ਅਤੇ ਸੈਂਟਰ ਦੇ ਵਿਚ ਆਪਣਾ ਇਕ ਨੁਮਾਇੰਦਾ ਭੇਜ ਕੇ ਆਸ ਪ੍ਰਗਟ ਕੀਤੀ ਹੈ ਕਿ ਦਿੱਲੀ ਤੋਂ ਪੰਜਾਬ ਦੇ ਵਿਚ ਉਦਯੋਗ ਪਾਲਿਸੀ ਆਵੇਗੀ। ਇੰਨਾ ਕਹਿੰਦਾ ਹੋਇਆ ਮੈਂ ਸਪੀਕਰ ਸਾਹਿਬ, ਬਹੁਤ ਬਹੁਤ ਧੰਨਵਾਦ ਕਰਦਾ ਹਾਂ।

**ਡਾਕਟਰੀ ਸਿੱਖਿਆ ਤੇ ਖੋਜ ਮੰਤਰੀ** (ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ) : ਸਪੀਕਰ ਸਾਹਿਬ, ਤੁਹਾਡਾ ਧੰਨਵਾਦ ਕਿ ਤੁਸੀਂ ਮੈਨੂੰ ਗਵਰਨਰ ਐਡਰੈਸ ਉਤੇ ਬੋਲਣ ਦਾ ਮੌਕਾ ਦਿੱਤਾ ਹੈ। ਮੇਰੇ ਸਾਹਮਣੇ ਬੈਠੇ ਵੀਰਾਂ ਨੇ ਬਿਨਾਂ ਤੱਥਾਂ ਦੇ, ਇਨਫਰਮੇਸ਼ਨ ਦੇ, ਸਰਕਾਰ ਨੂੰ ਕੋਸਣ ਤੋਂ ਬਿਨਾਂ ਕੋਈ ਕੰਮ ਨਹੀਂ ਕੀਤਾ। ਮੇਰੇ ਇਧਰ ਬੈਠੇ ਵੀਰਾਂ ਨੇ ਉਨ੍ਹਾਂ ਦੀਆਂ ਰੋਜ਼ ਹੋਣ ਵਾਲੀਆਂ ਗੱਲਾਂ ਤੋਂ ਬਿਨਾ ਕੁਝ ਨਹੀਂ ਬੋਲਿਆ। ਮੈਂ ਇਨ੍ਹਾਂ ਦੋਨਾਂ ਪੱਖਾਂ ਨੂੰ ਨਾ ਛੇੜਦੇ ਹੋਏ, ਇਸ ਸਦਨ ਦੇ ਵਿਚ ਕੁਝ ਐਸੀਆਂ ਗੱਲਾਂ ਕਰਨੀਆਂ ਚਾਹਾਂਗਾ ਜੋ ਕਿ ਰਿਕਾਰਡ ਤੇ ਅਧਾਰਤ ਹਨ। ਗਵਰਨਰ ਸਾਹਿਬ ਦਾ ਐਡਰੈਸ ਇਕ ਕਸਟਮਰੀ ਬਣ ਗਿਆ ਸੀ। ਮੈਂ ਗਵਰਨਰ ਐਡਰੈਸ ਤੇ ਬੋਲਣ ਤੋਂ ਪਹਿਲਾਂ ਗਵਰਨਰ ਸਾਹਿਬ ਦਾ ਪਿਛਲੇ ਸਾਲ ਦਾ ਭਾਸ਼ਣ ਪੜ੍ਹਿਆ। ਪਹਿਲਾਂ ਇਕ ਰਵਾਇਤ ਹੀ ਬਣ ਗਈ ਸੀ ਕਿ ਸਾਲ ਵਿਚ ਪਹਿਲੇ ਸੈਸ਼ਨ ਦੇ ਸਮੇਂ ਰਾਜਪਾਲ ਜੀ ਸਦਨ ਵਿਚ ਆਪਣਾ ਭਾਸ਼ਣ ਪੜ੍ਹਨ ਆਉਂਦੇ ਸਨ ਅਤੇ ਉਸ ਭਾਸ਼ਣ ਵਿਚ ਉਠਾਏ ਗਏ ਮੁੱਦਿਆਂ ਨੂੰ ਸਰਕਾਰ ਨੇ ਕਦੀ ਟੱਚ ਵੀ ਨਹੀਂ ਸੀ ਕੀਤਾ, ਉਨ੍ਹਾਂ ਉਤੇ ਅਮਲ ਕਰਨਾ ਤਾਂ ਇਕ ਪਾਸੇ ਰਿਹਾ। ਪਰ ਮੈਨੂੰ ਇਹ ਗੱਲ ਦੱਸ ਕੇ ਬੜੀ ਖੁਸ਼ੀ ਹੁੰਦੀ ਹੈ ਕਿ ਪਿਛਲੇ ਸਾਲ ਜਦੋਂ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਜੀ ਦੀ ਅਗਵਾਈ ਵਿਚ ਬਣੀ ਅਤੇ ਉਸ ਵੇਲੇ ਜੋ ਗਵਰਨਰ ਸਾਹਿਬ ਨੇ ਭਾਸ਼ਣ ਪੜ੍ਹਿਆ, ਜਦੋਂ ਉਸਨੂੰ ਘੋਖਿਆ ਗਿਆ ਤਾਂ ਇਸ ਗੱਲ ਤੋਂ ਕਦਾਚਿਤ ਮੁਨਕਰ ਨਹੀਂ ਹੋਇਆ ਜਾ ਸਕਦਾ ਹੈ ਕਿ ਜਿਹੜੀਆਂ ਮੱਦਾਂ ਪਿਛਲੇ ਸਾਲ ਗਵਰਨਰ ਸਾਹਿਬ ਨੇ ਆਪਣੇ ਭਾਸ਼ਣ ਵਿਚ ਕਹੀਆਂ ਸਨ, ਉਨ੍ਹਾਂ ਨੂੰ ਇਸ ਸਰਕਾਰ ਨੇ ਅਮਲੀ ਜਾਮਾ ਪਹਿਨਾਇਆ ਹੈ। ਬੜੀਆਂ ਸੌਖੀਆਂ ਹੁੰਦੀਆਂ ਨੇ ਗੱਲਾਂ ਕਰਨੀਆਂ ਪਰ ਕਹਿ ਕੇ ਪੁਗਾਉਣ ਵਾਲੇ ਬੜੇ ਘੱਟ ਲੋਕ ਹੁੰਦੇ ਹਨ। ਇਸ ਲਈ ਮੈਂ ਮੁਬਾਰਿਕਬਾਦ ਦਿੰਦਾ ਹਾਂ ਆਪਣੀ ਉਸ ਸਰਕਾਰ ਨੂੰ ਜਿਸਦੇ ਲੀਡਰ, ਮੁਖੀ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਹਨ। ਬਾਬਾ ਫਰੀਦ ਯੂਨੀਵਰਸਿਟੀ ਫਾਰ ਹੈਲਥ ਸਾਇੰਸਜ਼ ਦੀ ਗੱਲ ਕੀਤੀ ਗਈ, ਕੌਣ ਕਰੇਗਾ ਇਤਨੀ ਜਲਦੀ ਪ੍ਰੈਕਟੀਕਲੀ ਇਕ ਸਾਲ ਦੇ ਅੰਦਰ ਅੰਦਰ ਸਾਰੀਆਂ ਫਾਰਮੈਲਟੀਜ਼ ਪੂਰੀਆਂ, ਪਰ ਮੈਂ ਦੱਸਣਾ ਚਾਹੁੰਦਾ ਹਾਂ ਕਿ ਬਾਦਲ

ਸਾਹਿਬ ਦੀ ਅਗਵਾਈ ਵਿਚ ਇਹ ਸਾਰੀਆਂ ਫਾਰਮੈਲਟੀਜ਼ ਪੂਰੀਆਂ ਕਰਕੇ ਇਹ ਸਦਨ ਸਮਾਪਤ ਹੋਣ ਤੋਂ ਪਹਿਲਾਂ, ਉਹ ਬਿਲ ਲਿਆਂਦਾ ਜਾ ਰਿਹਾ ਹੈ। ਕੌਣ ਬਣਾ ਸਕਦਾ ਹੈ ਇਤਨੀ ਜਲਦੀ ਸਾਇੰਸ ਸਿਟੀ ? ਸਰਕਾਰ ਬਦਲੀ ਵੀ ਹੋਵੇ ਅਤੇ ਪਲਾਨਿੰਗ ਕਮਿਸ਼ਨ ਵਲੋਂ ਅੜਿਚਣਾਂ ਵੀ ਪਾਈਆਂ ਗਈਆਂ ਹੋਣ, ਪਰ ਮੁੱਖ ਮੰਤਰੀ ਜੀ ਨੇ ਦਿੱਲੀ ਜਾ ਜਾ ਕੇ ਇਸ ਗੱਲ ਵਾਸਤੇ ਮਨਾਇਆ ਅਤੇ ਇਹ ਵੀ ਕੀਤਾ।

ਇਥੇ ਹੀ ਬੱਸ ਨਹੀਂ, ਰਾਜ ਵਿਚ ਅਮਨ ਅਤੇ ਸ਼ਾਂਤੀ ਦੀ ਸਥਾਪਨਾ ਬਾਰੇ ਰਾਜਪਾਲ ਜੀ ਨੇ ਪਿਛਲੇ ਸਾਲ ਜਿਹੜੀ ਗੱਲ ਆਪਣੇ ਭਾਸ਼ਣ ਵਿਚ ਕੀਤੀ ਸੀ, ਮੈਨੂੰ ਬੜੀ ਖੁਸ਼ੀ ਨਾਲ ਇਹ ਗੱਲ ਦੱਸਣੀ ਪੈਂਦੀ ਹੈ ਕਿ ਭਾਵੇਂ ਕੋਈ ਛੋਟੀਆਂ-ਮੋਟੀਆਂ ਵਧੀਕੀਆਂ ਪੁਲਿਸ ਵੱਲੋਂ ਇਕ ਸਾਲ ਦੇ ਅੰਦਰ ਕੀਤੀਆਂ ਹੋਣ ਪਰ ਇਕ ਸਾਲ ਦੇ ਅੰਦਰ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਨੇ ਕਾਨੂੰਨੀ ਰਾਜ ਸਥਾਪਤ ਕੀਤਾ ਹੈ। ਇਸ ਬਾਰੇ ਬੜੇ ਮਾਣ ਅਤੇ ਫ਼ਖਰ ਨਾਲ ਗੱਲ ਕੀਤੀ ਜਾ ਸਕਦੀ ਹੈ। ਇਹ ਲੋਕ ਸ਼ਾਂਤੀ ਸਥਾਪਤ ਕਰਨ ਦਾ ਨਾਅਰਾ ਲਗਾਉਂਦੇ ਰਹੇ ਪਰ ਉਸ ਸ਼ਾਂਤੀ ਨੂੰ ਖਾਕੀ ਵਰਦੀਆਂ ਵਾਲਿਆਂ ਨੇ ਆਪਣੇ ਹੱਥਾਂ ਵਿਚ ਕਾਨੂੰਨ ਲੈ ਕੇ ਖਤਮ ਕੀਤਾ ਅਤੇ ਡੈਮੋਕਰੇਸੀ ਨੂੰ ਖਤਮ ਕੀਤਾ। ਇਸ ਡੈਮੋਕਰੇਸੀ ਨੂੰ ਖਤਮ ਕਰਨਾ ਅਤੇ ਡੈਮੋਕਰੇਸੀ ਨੂੰ ਬਹਾਲ ਕਰਨਾ ਕਿਸ ਦੇ ਹਿੱਸੇ ਆਇਆ ਹੈ। ਜਿਨ੍ਹਾਂ ਨੇ ਡੈਮੋਕਰੇਸੀ ਨੂੰ ਖਤਮ ਕੀਤਾ ਡੈਮੋਕਰੇਸੀ ਨੇ ਉਨ੍ਹਾਂ ਨੂੰ ਹੀ ਖਤਮ ਕਰ ਦਿੱਤਾ। ਜਿਨ੍ਹਾਂ ਨੇ ਡੈਮੋਕਰੇਸੀ ਨੂੰ ਬਹਾਲ ਕੀਤਾ ਡੈਮੋਕਰੇਸੀ ਨੇ ਉਨ੍ਹਾਂ ਨੂੰ ਸ਼ਾਬਾਸ਼ ਦਿੱਤੀ ਅਤੇ ਇਸ ਹਾਊਸ ਵਿਚ ਬਹੁ ਗਿਣਤੀ ਵਿਚ ਜਿਤਾ ਕੇ ਭੇਜਿਆ। ਮੇਰੇ ਸਾਥੀ ਸਰਦਾਰ ਅਵਤਾਰ ਸਿੰਘ ਬਰਾੜ ਬੜੀਆਂ ਤੜਮੜਾਂ ਮਾਰ ਰਹੇ ਸਨ, ਮਾਰਨੀਆਂ ਵੀ ਚਾਹੀਦੀਆਂ ਹਨ ਪਰ ਜਿਵੇਂ ਕਹਿੰਦੇ ਹਨ ਕਿ 'ਤਾਲੋਂ ਖੁੰਝੀ ਡੂੰਮਣੀ, ਗਾਵੇ ਆਲ ਪਤਾਲ' ਉਸੇ ਤਰ੍ਹਾਂ ਇਹ ਗੱਲਾਂ ਕਰਦੇ ਹਨ। ਸਪੀਕਰ ਸਾਹਿਬ, ਡੈਮੋਕਰੇਸੀ ਦੇ ਤਿੰਨ ਹਿੱਸੇ ਹੁੰਦੇ ਹਨ। ਲੈਜਿਸਲੇਚਰ, ਐਗਜ਼ੈਕਟਿਵ ਅਤੇ ਜੁਡੀਸ਼ਰੀ। ਜੁਡੀਸ਼ਰੀ ਦੀਆਂ ਕੀ ਧੱਜੀਆਂ ਉਡਾਈਆਂ ਗਈਆਂ ਇਸ ਅਜ਼ਾਦ ਮੁਲਕ ਵਿਚ। ਜੁਡੀਸ਼ਰੀ ਨੂੰ ਡਾਊਨ ਕਰਨ ਦੀ ਜ਼ਿੰਮੇਂਵਾਰੀ ਕਿਨ੍ਹਾਂ ਦੀ ਹੈ ? ਇਹ ਮੇਰੇ ਸਾਹਮਣੇ ਬੈਠੇ ਵੀਰਾਂ ਦੀ ਹੈ। ਕਦੀ ਇਹ ਵੀ ਹੋਇਆ ਸੀ ਕਿ ਜੁਡੀਸ਼ਰੀ ਦੇ ਫੈਸਲੇ ਸੁਪਰ-ਸੈਸ਼ਨ ਹੋਣਗੇ ਫੇਵਰਟ ਜੱਜਮੈਂਟਸ ਲੈਣ ਲਈ। ਜੁਡੀਸ਼ਰੀ ਨੂੰ ਸੁਪਰਸੈਸ਼ਨ ਕਰਕੇ ਜੱਜਮੈਂਟ ਲੈਣ ਲਈ ਕਦੀ ਇਹ ਵੀ ਹੋਇਆ ਕਿ ਫਿਊਚਰ ਜੱਜਮੈਂਟ ਲੈਣ ਲਈ ਤਾਂ ਕਾਨੂੰਨ ਬਣੇ ਹਨ ਪਰ ਕਦੀ ਇਹ ਵੀ ਇਤਿਹਾਸ ਵਿਚ ਹੋਇਆ ਹੈ ਕਿ ਇਤਿਹਾਸਕ ਕਾਨੂੰਨ ਬਣੇ ਪਰ ਲਾਗੂ ਉਹ ਰੀਟਰੋਸਪੈਕਟਿਵ ਅਫੈਕਟਸ ਨਾਲ ਕੀਤੇ ਗਏ ਹੋਣ। ਇਹ ਮੇਰੇ ਸਾਹਮਣੇ ਬੈਠੇ ਵੀਰਾਂ ਨੇ ਕੀਤਾ। ਡੈਮੋਕਰੇਸੀ ਇਸ ਲਈ ਬਣਾਈ ਗਈ ਸੀ ਕਿ ਪਾਰਟੀਆਂ ਪੂਰੇ ਡੈਮੋਕਰੇਟਿਕ ਢੰਗ ਨਾਲ ਫੰਕਸ਼ਨ ਕਰਨ। ਪਰ ਜਦੋਂ ਮੁਲਕ ਅਜ਼ਾਦ ਹੋਇਆ ਤਾਂ ਡੈਮੋਕਰੇਸੀ ਦਾ ਗਲਾ ਘੁੱਟਣਾ ਸ਼ੁਰੂ ਹੋ ਗਿਆ। ਇਨ੍ਹਾਂ ਦੀ ਪਾਰਟੀ ਦੇ ਲੀਡਰ ਦਿੱਲੀ ਦੇ ਕਮਰਿਆਂ ਵਿਚ ਬਣਦੇ ਰਹੇ। ਪਰ ਮੈਂ ਮੁਬਾਰਿਕਬਾਦ ਦਿੰਦਾ ਹਾਂ ਇਲੈਕਸ਼ਨ ਕਮਿਸ਼ਨਰ ਨੂੰ ਜਿਸ ਨੇ ਬੜੀ ਸੋਹਣੀ ਚੀਜ਼ ਪੇਸ਼ ਕੀਤੀ ਕਿ ਜੋ ਪਾਰਟੀਆਂ ਡੈਮੋਕਰੇਸੀ ਵਿਚ ਐਗਜ਼ਿਸਟ ਕਰਨਾ ਚਾਹੁੰਦੀਆਂ ਹਨ ਉਨ੍ਹਾਂ ਨੂੰ ਆਪਣਾ ਸਟਰੱਕਚਰ ਡੈਮੋਕਰੇਟਿਕ ਰੱਖਣਾ ਹੋਵੇਗਾ। ਪਾਰਟੀ ਦੀ ਮੈਂਬਰਸ਼ਿਪ

[ਡਾਕਟਰੀ ਸਿੱਖਿਆ ਤੇ ਖੋਜ ਮੰਤਰੀ]

ਹੋਵੇਗੀ, ਪਾਰਟੀ ਦਾ ਪ੍ਰਧਾਨ ਚੁਣਿਆ ਹੋਵੇਗਾ । ਪਰ ਮੈਨੂੰ ਬੜੇ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਇਹ ਕਦਰਾਂ ਕੀਮਤਾਂ ਉਹ ਲੋਕ ਜੋ ਇਨ੍ਹਾਂ ਨੂੰ ਧੂਲ ਵਿਚ ਮਿਲਾਉਣਾ ਜਾਣਦੇ ਹਨ। ਦਿੱਲੀ ਵਿਚ ਰਾਤੋ ਰਾਤ ਪਾਰਟੀ ਦਾ ਪ੍ਰਧਾਨ ਹੋਰ ਲਗਾ ਦਿਤਾ ਜਦ ਕਿ ਪਹਿਲਾ ਪ੍ਰਧਾਨ ਪਾਰਟੀ ਦੀ ਵਰਕਿੰਗ ਕਮੇਟੀ ਦੀ ਮੀਟਿੰਗ ਲਈ ਮੇਜ਼ ਲਗਾਈ ਬੈਠਾ ਸੀ ਅਤੇ ਨਵੇਂ ਪ੍ਰਧਾਨ ਨੇ ਆ ਕੇ ਉਸ ਨੂੰ ਸੰਭਾਲ ਲਿਆ । ਅਜਿਹੀਆਂ ਗੱਲਾਂ ਨਹੀਂ ਹੁੰਦੀਆਂ ਡੈਮੋਕਰੇਸੀ ਵਿਚ । ਡੈਮੋਕਰੇਸੀ ਵਿਚ ਇਲੈਕਸ਼ਨ ਹੁੰਦਾ ਹੈ । ਪਹਿਲਾ ਪ੍ਰਧਾਨ ਵੀ ਇਲੈਕਟ ਹੋਇਆ ਸੀ । ਇਸ ਤਰ੍ਹਾਂ ਉਸ ਨੂੰ ਪ੍ਰਧਾਨਗੀ ਤੋਂ ਉਤਾਰਿਆ ਗਿਆ । ਇਸੇ ਤਰ੍ਹਾਂ ਬੀਬੀ ਜੀ ਨਾਲ ਕੀਤਾ । ਇਹ ਵੀ ਚੁਣੇ ਹੋਏ ਪ੍ਰਧਾਨ ਸਨ ਇਨ੍ਹਾਂ ਦੀ ਥਾਂ ਵੀ ਨਵੇਂ ਪ੍ਰਧਾਨ ਨੂੰ ਅਪੁਆਇੰਟ ਕੀਤਾ ਗਿਆ ਹੈ ਜਦ ਕਿ ਡੈਮੋਕਰੇਸੀ ਵਿਚ ਪੀ.ਪੀ.ਸੀ.ਸੀ. ਦੇ ਮੈਂਬਰਜ਼ ਵਿਚੋਂ ਇਲੈਕਸ਼ਨ ਹੋਣੀ ਚਾਹੀਦੀ ਸੀ ।

**ਸ੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਇਹ ਸਾਡੀ ਪਾਰਟੀ ਦਾ ਆਪਣਾ ਮਸਲਾ ਹੈ, ਇਨ੍ਹਾਂ ਨੂੰ ਕੀ ਪ੍ਰਾਬਲਮ ਹੈ ।

**ਸ੍ਰੀ ਸਪੀਕਰ** : ਡੋਗਰਾ ਜੀ, ਪਲੀਜ਼ ਬੈਠ ਜਾਉ ।

**ਡਾਕਟਰੀ ਸਿੱਖਿਆ ਤੇ ਖੋਜ ਮੰਤਰੀ** : ਡੋਗਰਾ ਸਾਹਿਬ, ਬਰਾੜ ਸਾਹਿਬ ਨੇ ਜੋ ਗੱਲਾਂ ਕਹੀਆਂ ਸਨ ਉਨ੍ਹਾਂ ਨੂੰ ਸੁਣ ਕੇ ਹੀ ਮੈਨੂੰ ਬੋਲਣਾ ਪਿਆ ਹੈ । ਸਪੀਕਰ ਸਾਹਿਬ, ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਡੈਮੋਕਰੇਸੀ ਪੰਜਾਬ ਵਿਚ ਬਹਾਲ ਕਰਨ ਦਾ ਜਾਂ ਜਮਹੂਰੀ ਹੱਕ ਦੇਣ ਦਾ ਜੇ ਕੋਈ ਕਰੈਡਿਟ ਕਲੇਮ ਕਰ ਸਕਦਾ ਹੈ ਤਾਂ ਉਹ ਸ੍ਰੋਮਣੀ ਅਕਾਲੀ ਦਲ ਅਤੇ ਉਸਦੀ ਸਹਿਯੋਗੀ ਪਾਰਟੀ ਕਰ ਸਕਦੀ ਹੈ । ਮੈਂ ਜ਼ਿਆਦਾ ਸਮਾਂ ਨਹੀਂ ਲੈਣਾ ਚਾਹੁੰਦਾ । ਬਹੁਤ ਸਾਰੀਆਂ ਗੱਲਾਂ ਉਧਰੋਂ ਦੀਆਂ ਇਲੈਕਸ਼ਨਾਂ ਵਿਚ ਜ਼ਿਆਦਤੀਆਂ ਦੀਆਂ, ਪੁਲਿਸ ਦੀਆਂ ਜ਼ਿਆਦਤੀਆਂ ਦੀਆਂ ਕੀਤੀਆਂ ਗਈਆਂ ਹਨ । ਮੈਨੂੰ ਸਰਦਾਰ ਜਸਵੰਤ ਸਿੰਘ ਖਾਲੜਾ ਦੇ ਕੇਸ ਦਾ ਨਕਸ਼ਾ ਯਾਦ ਆ ਰਿਹਾ ਸੀ । 6 ਸਤੰਬਰ ਨੂੰ ਜਦੋਂ ਰਾਜ ਮੇਰੇ ਸਾਹਮਣੇ ਬੈਠੀ ਪਾਰਟੀ ਦਾ ਹੋਵੇ, ਘਰੋਂ ਇਕ ਬੰਦਾ ਚੁਕਿਆ ਗਿਆ ਹੋਵੇ ਅਤੇ ਜੁਡੀਸ਼ਰੀ ਵੀ ਲੁਕੇਟ ਕਰਨ ਵਿਚ ਅਸਫਲ ਰਹੀ ਹੋਵੇ ਤਾਂ ਕੀ ਬਣੇਗਾ ਉਸ ਜਮਹੂਰੀਅਤ ਦਾ । ਸਪੀਕਰ ਸਾਹਿਬ, ਉਸ ਵੇਲੇ ਦੀ ਸਰਕਾਰ ਨੇ ਸੁਪਰੀਮ ਕੋਰਟ ਵਿਚ ਇਕ ਐਫੀਡੇਵਿਟ ਫਾਈਲ ਕੀਤਾ ਕਿ ਸਰਕਾਰ ਨੂੰ ਕੋਈ ਇਲਮ ਨਹੀਂ, ਸਰਕਾਰ ਦੀ ਕਿਸੇ ਏਜੰਸੀ ਨੇ ਉਸਨੂੰ ਨਹੀਂ ਚੁੱਕਿਆ । ਉਸ ਬੰਦੇ ਦਾ ਕੀ ਕਸੂਰ ਸੀ, ਇਹੀ ਕਸੂਰ ਸੀ ਕਿ ਉਹ ਸੱਚ ਬੋਲਦਾ ਸੀ । ਇਹ ਜੋ ਉਸ ਐਸ. ਪੀ. ਓ. ਨੇ ਡਿਕਲੇਰੇਸ਼ਨ ਕੀਤੀ ਹੈ, ਉਸ ਨਾਲ ਇੰਨਾ ਵੱਡਾ ਬਲੌਟ ਇਨ੍ਹਾਂ ਦੀਆਂ ਪੁਸ਼ਤਾਂ ਤੇ ਲੱਗੇਗਾ ਕਿ ਇਨ੍ਹਾਂ ਨੇ ਲੋਕਾਂ ਨੂੰ ਜਿਉਣ ਦਾ ਹੱਕ ਨਹੀਂ ਦਿੱਤਾ । ਕੀ ਕਸੂਰ ਸੀ ਉਸਦਾ ? ਇਕ ਮਹੀਨਾ 27 ਦਿਨ ਉਸਨੂੰ ਕੋਹਿਆ ਗਿਆ । ਉਸਨੂੰ ਆਵਾਜ਼ ਨਾ ਉਠਾਉਣ ਦਿਤੀ, ਉਸਨੂੰ ਹਿਊਮਨ ਰਾਈਟਸ ਫੋਰਮ ਤੇ ਨਾ ਜਾਣ ਦਿਤਾ ਤਾਂਕਿ ਉਸਦੀ ਕੋਈ ਆਵਾਜ਼ ਸੁਣਨ ਵਾਲਾ ਨਾ ਹੋਵੇ । ਅੱਜ ਉਹ ਜਮਹੂਰੀਅਤ ਲਿਆਉਣ ਵਾਲੀ

ਸਰਕਾਰ ਦੇ ਖਿਲਾਫ ਇਹ ਗੱਲਾਂ ਕਰਦੇ ਹਨ । ਸਪੀਕਰ ਸਾਹਿਬ, ਇਨ੍ਹਾਂ
ਅਕਾਲੀ ਦਲ ਦੀ ਸਰਕਾਰ ਦੇ ਖਿਲਾਫ ਇਹ ਗੱਲਾਂ ਕਰਦੇ ਹਨ । ਪਹਿਲਾਂ ਇਨ੍ਹਾਂ ਨੇ ਇਕ ਨੁਕਾਤੀ ਪ੍ਰੋਗਰਾਮ ਬਣਾਇਆ ਕਿ
ਨੇ ਨੁਕਾਤੀ ਪ੍ਰੋਗਰਾਮ ਬਣਾਏ । ਪਹਿਲਾਂ ਇਨ੍ਹਾਂ ਨੇ ਇਕ ਨੁਕਾਤੀ ਪ੍ਰੋਗਰਾਮ ਬਣਾਇਆ ਕਿ
ਨੇ ਨੁਕਾਤੀ ਪ੍ਰੋਗਰਾਮ ਬਣਾਏ । ਇਸੇ ਤਰ੍ਹਾਂ ਇਹ ਸਾਹਮਣੇ ਬੈਠੇ ਜਦੋਂ ਵੀ ਬੋਲਦੇ
ਗਰੀਬ ਮਾਰੋ ਅਤੇ ਗਰੀਬੀ ਮੁਕਾਓ । ਇਸੇ ਤਰ੍ਹਾਂ ਇਹ ਸਾਹਮਣੇ ਬੈਠੇ ਜਦੋਂ ਵੀ ਬੋਲਦੇ
ਗਰੀਬ ਮਾਰੋ ਅਤੇ ਗਰੀਬੀ ਮੁਕਾਓ । ਇਸੇ ਤਰ੍ਹਾਂ ਇਹ ਸਾਹਮਣੇ ਬੈਠੇ ਜਦੋਂ ਵੀ ਬੋਲਦੇ
ਹਨ, ਬਾਹਾਂ ਖੜ੍ਹੀਆਂ ਕਰਕੇ ਕਹਿ ਦਿੰਦੇ ਹਨ ਕਿ ਅਸੀਂ ਤਾਂ 7 ਏਕੜ ਤੱਕ ਦੀ ਜ਼ਮੀਨ
ਵਾਲਿਆਂ ਨੂੰ ਬਿਜਲੀ ਮੁਆਫ ਕਰਨ ਦਾ ਐਲਾਨ ਕੀਤਾ ਸੀ ਪਰ ਇਨ੍ਹਾਂ ਨੇ ਰਜਵਾੜਿਆਂ
ਨੂੰ ਖੁਸ਼ ਕਰਨ ਲਈ ਸਾਰਿਆਂ ਦੀ ਬਿਜਲੀ ਮੁਆਫ ਕਰ ਦਿੱਤੀ । ਮੈਂ ਇਸ ਸਬੰਧ ਵਿਚ
ਕਹਿਣਾ ਚਾਹੁੰਦਾ ਹਾਂ ਕਿ ਮੇਰੇ ਇਨ੍ਹਾਂ ਸਾਥੀਆਂ ਨੂੰ ਸ਼ਾਇਦ ਇਸ ਗੱਲ ਦਾ ਇਲਮ ਨਹੀਂ
ਕਿ ਲੈਂਡ ਸੀਲਿੰਗ ਐਕਟ ਲਾਗੂ ਹੋਣ ਤੋਂ ਬਾਅਦ ਹਜ਼ਾਰ, ਦੋ ਹਜ਼ਾਰ ਵਿਚੋਂ ਸ਼ਾਇਦ ਹੀ
ਕਿਸੇ ਇਕ ਕਿਸਾਨ ਕੋਲ 7 ਏਕੜ ਤੋਂ ਵੱਧ ਜ਼ਮੀਨ ਹੋਵੇ, ਮੇਰੇ ਖਿਆਲ ਵਿਚ ਕਿਸੇ ਕੋਲ
ਵੀ 5-7 ਏਕੜ ਤੋਂ ਵੱਧ ਜ਼ਮੀਨ ਨਹੀਂ ਹੈ । ਇਸੇ ਤਰ੍ਹਾਂ ਜਦੋਂ ਵੀ ਕੋਈ ਗੱਲ ਹੁੰਦੀ
ਹੈ ਤਾਂ ਬਾਦਲ ਸਾਹਿਬ ਕਹਿੰਦੇ ਹਨ ਕਿ ਉਨ੍ਹਾਂ ਦਾ ਮੇਨ ਮਕਸਦ ਹੈ ਕਿ ਪੰਜਾਬ ਦੇ ਲੋਕ
ਖੁਸ਼ਹਾਲ ਹੋਣ ਅਤੇ ਪੰਜਾਬ ਦੇ ਮਿਹਨਤੀ ਕਿਸਾਨ ਨੂੰ ਉਸ ਦੀ ਫਸਲ ਦਾ ਪੂਰਾ ਮੁੱਲ ਮਿਲੇ ।
ਸਪੀਕਰ ਸਾਹਿਬ 1967-68 ਵਿਚ ਪੀ. ਪੀ. 18 ਦੀ ਕਣਕ ਹਿੰਦੁਸਤਾਨ ਦੇ ਲੋਕਾਂ ਨੂੰ
ਖਾਣੀ ਪੈਂਦੀ ਸੀ, ਜਿਸ ਨੂੰ ਕਿ ਅਮਰੀਕਨ ਸੂਰ ਵੀ ਖਾਣ ਤੋਂ ਨੱਕ ਵੱਟ ਗਏ ਸਨ ।
ਹੁਣ ਪੰਜਾਬ ਦੇ ਕਿਸਾਨ ਨੇ ਵੱਧ ਤੋਂ ਵੱਧ ਅਨਾਜ ਪੈਦਾ ਕਰਕੇ ਦਿਤਾ ਹੈ । ਇਸ ਵਿਚ
ਵੀ ਇਹ ਮੇਰੇ ਸਾਥੀ ਕਿੰਤੂ ਪਰੰਤੂ ਕਰਦੇ ਹਨ । ਪਹਿਲਾਂ ਵੀ ਜਦੋਂ ਅਕਾਲੀ ਦਲ ਦੀ ਸਰਕਾਰ
ਆਈ ਸੀ ਤਾਂ ਉਸ ਵੇਲੇ ਮੈਂ ਖੇਤੀ ਕਰਦਾ ਹੁੰਦਾ ਸੀ, ਮੈਨੂੰ ਯਾਦ ਹੈ ਕਿ ਉਸ ਵੇਲੇ
ਜ਼ਿਮੀਦਾਰ ਦੀ ਫਸਲ ਮੰਡੀਆਂ ਵਿਚ ਜਾਂਦੀ ਸੀ ਪਰ ਉਹ ਬੜਾ ਲਾਚਾਰ ਹੋ ਕੇ ਤੁੱਥੇ
ਬੈਠਾ ਰਹਿੰਦਾ ਸੀ ਕਿਉਂਕਿ ਉਹ ਖਰੀਦਣੀ ਕਿਸ ਨੇ ਸੀ, ਆੜ੍ਹਤੀਏ ਜਾਂ ਚੱਕੀਆ ਵਾਲੇ
ਖਰੀਦਦੇ ਸੀ । ਅਕਾਲੀ ਦਲ ਨੇ ਸੰਘਰਸ਼ ਕੀਤਾ ਅਤੇ 1969 ਵਿਚ 75/- ਰੁਪਏ ਜਿਨਸ
ਦਾ ਭਾਅ ਫਿਕਸ ਕਰਵਾਇਆ । ਗੁਰੂ ਨਾਨਕ ਥਰਮਲ ਪਲਾਂਟ ਬਣਵਾਇਆ । ਸੈਂਟਰ
ਵਿਚ ਇਨ੍ਹਾਂ ਦੀ ਸਰਕਾਰ ਉਸ ਵੇਲੇ ਸੀ ਅਤੇ ਇਨ੍ਹਾਂ ਦੀ ਸਰਕਾਰ ਨੇ ਉਸ ਵੇਲੇ ਮਨਜ਼ੂਰੀ
ਦੇਣੋਂ ਇਨਕਾਰ ਕਰ ਦਿੱਤਾ ਸੀ । ਫਿਰ 500 ਸਾਲਾ ਗੁਰ ਨਾਨਕ ਦੇਵ ਜੀ ਦਾ ਗੁਰਪੁਰਬ
ਮਨਾਉਂਦੇ ਹੋਏ ਬਿਨਾਂ ਮਨਜ਼ੂਰੀ ਲਏ ਉਸ ਥਰਮਲ ਪਲਾਂਟ ਦਾ ਅਕਾਲੀ ਦਲ ਦੀ ਸਰਕਾਰ
ਨੇ ਨੀਂਹ ਪੱਥਰ ਰੱਖ ਕੇ ਪੰਜਾਬੀਆਂ ਦਾ ਸੁਪਨਾ ਸਾਕਾਰ ਕੀਤਾ । ਇੱਥੇ ਹੀ ਬੱਸ ਨਹੀਂ,
ਅੱਜ ਬਹੁਤ ਕੁਝ ਕਿਹਾ ਗਿਆ ਹੈ । ਬਰਾੜ ਸਾਹਿਬ ਨੇ ਕਿਹਾ ਹੈ ਕਿ ਅਸੀਂ ਇਕ ਹਜ਼ਾਰ
ਕਰੋੜ ਦੇ ਪਲਾਨ ਦੇ ਬਜਟ ਤੋਂ ਲੈ ਕੇ 2100 ਕਰੋੜ ਤੱਕ ਦੇ ਪਲਾਨ ਬਜਟ ਵਿਚ ਗਏ ।
ਇਹ ਖਾਲੀ ਸਰਕਾਰ ਨੂੰ ਕਹਿੰਦੇ ਹਨ ਪਰ ਬਰਾੜ ਸਾਹਿਬ ਤੱਥਾਂ ਤੋਂ ਗਲਤ ਕਹਿੰਦੇ ਹਨ ।
ਮਿਹਰਬਾਨੀ ਬੀਬੀ ਜੀ ਦੀ ਜਦੋਂ ਇਨ੍ਹਾਂ ਨੇ ਸਪੀਚ ਵਿਚ ਕਿਹਾ ਸੀ ਕਿ ਅਸੀਂ 700
ਕਰੋੜ ਤੋਂ 1600 ਕਰੋੜ ਤੱਕ ਗਏ । ਚਲੋ ਇਸ ਤੇ ਕਿੰਤੂ-ਪ੍ਰੰਤੂ ਨਹੀਂ ਕਰਦੇ ਪਰ ਅਸੀਂ
1600 ਕਰੋੜ ਤੋਂ ਲੈ ਕੇ 2100 ਕਰੋੜ ਔਰ ਫਿਰ 2100 ਕਰੋੜ ਤੋਂ 2500 ਕਰੋੜ ਤੱਕ
ਗਏ ਹਾਂ । ਇਹ ਸਭ ਕੁਝ ਡੇਢ ਸਾਲ ਦੇ ਅਰਸੇ ਵਿਚ ਕੀਤਾ ਹੈ । ਜੋ ਵਾਧਾ ਇਨ੍ਹਾਂ ਨੇ
ਅਖੌਤੀ ਪੰਜ ਸਾਲਾਂ ਵਿਚ ਕੀਤਾ, ਉਹ ਅਸੀਂ ਡੇਢ ਸਾਲ ਵਿਚ ਕਰ ਦਿਤਾ । (ਥੰਪਿੰਗ)
ਫਿਰ ਪੰਜਾਬ ਦਾ ਰਾਖਾ ਕੌਣ ਹੈ-ਸ਼੍ਰੋਮਣੀ ਅਕਾਲੀ ਦਲ ਜਾਂ ਇਹ ਸਾਹਮਣੇ ਬੈਠੇ ਵੀਰ ।

[ਡਾਕਟਰੀ ਸਿੱਖਿਆ ਤੇ ਖੋਜ ਮੰਤਰੀ]

ਸਪੀਕਰ ਸਾਹਿਬ, ਮੈਂ ਜ਼ਿਆਦਾ ਸਮਾਂ ਨਾ ਲੈਂਦਾ ਹੋਇਆ, ਗਵਰਨਰ ਸਾਹਿਬ ਦੇ ਭਾਸ਼ਣ ਤੇ ਮੋਸ਼ਨ ਆਫ ਥੈਂਕਸ ਤੇ ਇਹੀ ਅਪੀਲ ਕਰਾਂਗਾ ਕਿ ਮਾਹਮਣੇ ਬੈਠੇ ਵੀਰਾਂ ਨੂੰ ਸੱਚ ਪਛਾਣਨਾ ਚਾਹੀਦਾ ਹੈ । ਬਰਾੜ ਸਾਹਿਬ ਨੇ ਕਿਹਾ ਕਿ ਅਗਲੇ ਸੈਸ਼ਨ ਵਿਚ ਦੱਸਾਂਗਾ ਕਿ ਡਾਕਟਰਾਂ ਦੀਆਂ ਬਦਲੀਆਂ ਪੈਸੇ ਲੈ ਕੇ ਹੁੰਦੀਆਂ ਹਨ । ਮੈਂ ਕਹਿੰਦਾ ਹਾਂ ਕਿ ਅਗਲੇ ਸੈਸ਼ਨ ਵਿਚ ਦੱਸਣ ਜਾਂ ਕਦੇ ਵੀ ਦੱਸਣ ਕਿ ਜੇ ਡਾਕਟਰਾਂ ਦੀ ਬਦਲੀ ਇਸ ਤਰ੍ਹਾਂ ਹੋਈ ਹੋਵੇ । ਫਿਰ ਪੈਸੇ ਲੈਣ ਵਾਲੇ ਨੂੰ ਵੀ ਚੰਡਾਂਗੇ ਅਤੇ ਪੈਸੇ ਦੇਣ ਵਾਲੇ ਨੂੰ ਵੀ ਚੰਡਾਂਗੇ । ਤੁਹਾਡੇ ਵੇਲੇ ਪੈਸਾ ਦੇਣ ਵਾਲੇ ਅਤੇ ਲੈਣ ਵਾਲੇ ਸਾਰੇ ਮੁਆਫ਼ ਕੀਤੇ ਜਾਂਦੇ ਸਨ ਪਰ ਅਕਾਲੀ ਦਲ ਦੀ ਸਰਕਾਰ ਵੇਲੇ ਅਜਿਹਾ ਨਹੀਂ ਹੋਵੇਗਾ । ਸਪੀਕਰ ਸਾਹਿਬ, ਬਹੁਤਾ ਕੁਝ ਨਾ ਕਹਿੰਦਾ ਹੋਇਆ, ਇਸ ਮਤੇ ਦੀ ਪ੍ਰੋੜ੍ਹਤਾ ਕਰਦਿਆਂ ਮੈਂ ਆਪਣਾ ਸਥਾਨ ਲੈਂਦਾ ਹਾਂ ।

**ਸ੍ਰੀ ਸਪੀਕਰ** : ਮੁੱਖ ਮੰਤਰੀ ਸਾਹਿਬ । (ਥੰਪਿੰਗ)

**ਮੁੱਖ ਮੰਤਰੀ** (ਸਰਦਾਰ ਪ੍ਰਕਾਸ਼ ਸਿੰਘ ਬਾਦਲ) : ਸਪੀਕਰ ਸਾਹਿਬ, 24 ਮਾਰਚ ਨੂੰ ਗਵਰਨਰ ਸਾਹਿਬ ਨੇ ਇਸ ਸਦਨ ਵਿੱਚ ਭਾਸ਼ਣ ਦਿੱਤਾ ਸੀ, ਐਡਰੈਸ ਕੀਤਾ ਸੀ । ਉਨ੍ਹਾਂ ਦਾ ਧੰਨਵਾਦ ਕਰਨ ਲਈ ਸਾਡੇ ਬਹੁਤ ਹੀ ਕਾਬਲ ਸਾਥੀ ਖਿਆਲਾ ਸਾਹਿਬ ਨੇ ਧੰਨਵਾਦ ਦਾ ਮਤਾ ਪੇਸ਼ ਕੀਤਾ ਅਤੇ ਸੂਦ ਸਾਹਿਬ ਨੇ ਉਸ ਮਤੇ ਦੀ ਤਾਈਦ ਕੀਤੀ । ਸਪੀਕਰ ਸਾਹਿਬ, ਮੈਂ ਵੀ ਗਵਰਨਰ ਸਾਹਿਬ ਨੇ ਜੋ ਭਾਸ਼ਣ ਦਿੱਤਾ ਹੈ, ਉਸ ਵਾਸਤੇ ਉਨ੍ਹਾਂ ਦਾ ਦਿਲ ਦੀਆਂ ਗਹਿਰਾਈਆਂ ਤੋਂ ਧੰਨਵਾਦ ਕਰਨ ਵਾਸਤੇ ਖੜ੍ਹਾ ਹੋਇਆ ਹਾਂ । ਸਪੀਕਰ ਸਾਹਿਬ, ਮੈਂ ਗਵਰਨਰ ਸਾਹਿਬ ਤੋਂ ਖਿਮਾਂ ਮੰਗਦਾ ਹਾਂ, ਤੁਹਾਡੇ ਤੋਂ ਖਿਮਾਂ ਮੰਗਦਾ ਹਾਂ ਔਰ ਇਸ ਹਾਊਸ ਦੇ ਸਾਰੇ ਮੈਂਬਰਾਂ ਤੋਂ ਖਿਮਾਂ ਮੰਗਦਾ ਹਾਂ ਕਿ ਜਿਸ ਦਿਨ ਗਵਰਨਰ ਸਾਹਿਬ ਨੇ ਐਡਰੈਸ ਪੜ੍ਹਿਆ ਸੀ, ਉਸ ਦਿਨ ਮੈਂ ਹਾਜ਼ਰ ਨਹੀਂ ਸੀ । ਮੇਰਾ ਹਾਜ਼ਰ ਹੋਣਾ ਬੜਾ ਜ਼ਰੂਰੀ ਸੀ । ਇਨ੍ਹਾਂ ਮੌਕਿਆਂ ਤੇ ਹਾਜ਼ਰ ਹੋਣਾ ਬਣਦਾ ਸੀ ਪਰ ਮਜਬੂਰੀ ਸੀ ਕਿ ਮੈਨੂੰ ਕੋਈ ਤਕਲੀਫ ਹੋ ਗਈ ਅਤੇ ਇਲਾਜ ਵਾਸਤੇ ਵਿਦੇਸ਼ ਜਾਣਾ ਪਿਆ । ਸਪੀਕਰ ਸਾਹਿਬ, ਇੱਥੇ ਆ ਕੇ ਮੈਂ ਗਵਰਨਰ ਸਾਹਿਬ ਦੇ ਐਡਰੈਸ ਨੂੰ ਬਹੁਤ ਵਾਰ ਪੜ੍ਹਿਆ ਅਤੇ ਉਸ ਨੂੰ ਬਹੁਤ ਵਾਰ ਘੋਖਿਆ, ਅਖਬਾਰਾਂ ਦੀਆਂ ਟਿੱਪਣੀਆਂ ਵੀ ਪੜ੍ਹੀਆਂ । ਸਪੀਕਰ ਸਾਹਿਬ, ਇਕ ਗੱਲ ਕਹੇ ਬਿਨਾਂ ਮੈਂ ਨਹੀਂ ਰਹਿ ਸਕਦਾ ਕਿ ਬੜੀ ਦੇਰ ਤੋਂ ਗਵਰਨਰ ਸਾਹਿਬਾਨ ਦੇ ਭਾਸ਼ਣ ਪੜ੍ਹਦਾ ਰਿਹਾ ਹਾਂ, ਸੁਣਦਾ ਰਿਹਾ ਹਾਂ, ਦੂਸਰੇ ਸੂਬਿਆਂ ਵਿਚ ਵੀ ਗਵਰਨਰ ਭਾਸ਼ਣ ਦਿੰਦੇ ਰਹੇ ਹਨ, ਉਨ੍ਹਾਂ ਨੂੰ ਵੀ ਮੈਂ ਪੜ੍ਹਦਾ ਰਿਹਾ ਹਾਂ, ਸੁਣਦਾ ਰਿਹਾ ਹਾਂ ਪਰ ਇਹ ਗਵਰਨਰ ਸਾਹਿਬ ਦਾ ਭਾਸ਼ਣ ਇਕ ਵੱਖਰਾ ਭਾਸ਼ਣ ਸੀ ਔਰ ਨਵੀਂ ਕਿਸਮ ਦਾ ਭਾਸ਼ਣ ਸੀ । ਸਪੀਕਰ ਸਾਹਿਬ, ਉਨਾਂ ਨੇ ਸਾਰੇ ਦੇਸ਼ ਦੀ ਨਬਜ਼ ਤੇ ਹੱਥ ਰੱਖਿਆ । ਸਪੀਕਰ ਸਾਹਿਬ, ਉਨ੍ਹਾਂ ਨੇ ਜੋ ਦੇਸ਼ ਦੀ ਸਿਆਸੀ, ਆਰਥਿਕ, ਸਮਾਜਿਕ ਦਿਸ਼ਾ ਹੈ, ਉਸ ਦਾ ਵਰਣਨ ਕੀਤਾ ਹੈ । ਸਪੀਕਰ ਸਾਹਿਬ, ਉਨ੍ਹਾਂ ਨੇ ਨਾਲ ਹੀ ਪੰਜਾਹ ਸਾਲ ਦੀ ਅਜ਼ਾਦੀ ਤੋਂ ਬਾਅਦ ਅੱਜ ਲੋਕਾਂ ਦੀ ਜੋ ਹਾਲਤ ਸੀ, ਹਿੰਦੁਸਤਾਨ ਵਾਸੀਆਂ ਦੀ ਜੋ ਹਾਲਤ ਹੈ, ਉਸ ਮੁਤੱਲਕ ਵੀ ਪ੍ਰਗਟਾਵਾ ਕੀਤਾ ਹੈ ਕਿ ਪੰਜਾਹ ਸਾਲਾਂ ਦੀ ਦੇਸ਼ ਦੀ ਅਜ਼ਾਦੀ ਤੋਂ ਬਾਅਦ ਵੀ ਹਿੰਦੁਸਤਾਨੀ ਮਾਯੂਸ ਹਨ,

ਪ੍ਰੇਸ਼ਾਨ ਹਨ । ਉਨ੍ਹਾਂ ਦੇ ਵਿੱਚ ਫਰੱਸਟ੍ਰੇਸ਼ਨ ਹੈ । ਇਹ ਸਾਰੀਆਂ ਗੱਲਾਂ ਹਨ, ਜਿਨ੍ਹਾਂ ਦਾ ਗਵਰਨਰ ਸਾਹਿਬ ਨੇ ਬੜੇ ਵਿਸਥਾਰ ਦੇ ਨਾਲ ਜ਼ਿਕਰ ਕੀਤਾ ਹੈ । ਸਾਡੇ ਸਾਹਮਣੇ ਬੈਠੇ ਵੀਰਾਂ ਨੇ ਅਤੇ ਭੈਣ ਜੀ ਨੇ ਗਵਰਨਰ ਐਡਰੈੱਸ ਤੇ ਬੜੀ ਨੁਕਤਾਚੀਨੀ ਕੀਤੀ ਹੈ ਔਰ ਨੁਕਤਾਚੀਨੀ ਜਿਹੜੀ ਹੈ, ਉਹ ਤੱਥਾਂ ਦੇ ਆਧਾਰ ਤੇ ਨਹੀਂ ਕੀਤੀ, ਫੈਕਟਸ ਜਾਂ ਫਿਗਰਜ਼ ਦੇ ਆਧਾਰ ਤੇ ਨਹੀਂ ਕੀਤੀ ।/ਉਹੀ ਜਿਹੜੇ ਅਸੀਂ ਪੰਚਾਇਤਾਂ ਵਿੱਚ ਭਾਸ਼ਣ ਕਰਦੇ ਹਾਂ ਜਾਂ ਪੁਲੀਟੀਕਲ ਸਟੇਜ ਤੇ ਭਾਸ਼ਣ ਕਰਦੇ ਹਾਂ, ਉਸੇ ਤਰ੍ਹਾਂ ਹੀ ਭਾਸ਼ਣ ਕੀਤੇ । ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਕਹਾਂਗਾ ਕਿ ਸਦਨ ਜਿਹੜਾ ਹੈ, ਉਹ ਬੜਾ ਪਵਿੱਤਰ ਸਦਨ ਹੈ । ਇਥੇ ਜਿਹੜੇ ਇਸ ਪਾਸੇ ਵੱਲ (ਰੂਲਿੰਗ ਬੈਂਚਿਜ਼ ਵੱਲ ਇਸ਼ਾਰਾ) ਜਾਂ ਉਸ ਪਾਸੇ (ਵਿਰੋਧੀ ਬੈਂਚਿਜ਼ ਵੱਲ ਇਸ਼ਾਰਾ) ਬੈਠੇ ਵੀਰ ਹਨ, ਇਥੇ ਉਨ੍ਹਾਂ ਨੂੰ ਤੱਥਾਂ ਤੇ, ਫੈਕਟਸ ਐਂਡ ਫਿਗਰਜ਼ ਤੇ ਬੋਲਣਾ ਚਾਹੀਦਾ ਹੈ ਔਰ ਸੁਝਾਅ ਵੀ ਦੇਣਾ ਚਾਹੀਦਾ ਹੈ । ਮੈਂ ਸੋਚਦਾ ਸਾਂ ਕਿ 10-15 ਦਿਨਾਂ ਦਾ ਸੈਸ਼ਨ ਹੈ, ਸਾਡੇ ਵੀਰ ਜਿਹੜੇ ਸਾਹਮਣੇ ਬੈਠੇ ਹਨ, ਇਨ੍ਹਾਂ ਨੂੰ ਬੜੇ ਤਜਰਬੇ ਹਨ ਕਿਉਂਕਿ ਬਹੁਤਾ ਚਿਰ ਇਹ ਸਰਕਾਰ ਚਲਾਉਂਦੇ ਰਹੇ ਹਨ, ਬਈ ਇਨ੍ਹਾਂ ਤੋਂ ਕੋਈ ਗੱਲ ਸਿੱਖਾਂਗੇ, ਇਹ ਕੋਈ ਰਾਇ ਦੇਣਗੇ । ਉਹ ਰਾਇ ਜਿਹਨ ਵਿੱਚ ਬੈਠੇਗੀ ਅਤੇ ਜਿਹੜਾ ਕੁਝ ਮੈਂ ਕਰਨਾ ਚਾਹੁੰਦਾ ਹਾਂ, ਉਸ ਵਿਚ ਕੁਝ ਵਾਧਾ ਹੋਵੇਗਾ । ਲੇਕਿਨ ਸਪੀਕਰ ਸਾਹਿਬ, ਮੈਨੂੰ ਬਹੁਤ ਵੱਡੀ ਮਾਯੂਸੀ ਹੋਈ । ਸਿੱਠਣੀਆਂ ਤੋਂ ਬਿਨਾਂ ਮੈਨੂੰ ਹੋਰ ਕੁਝ ਲੱਭਿਆ ਨਹੀਂ । ਸਿੱਠਣੀਆਂ ਦਿੰਦੇ ਰਹੇ ਜਿਵੇਂ ਵਿਆਹ ਵਿੱਚ ਦਿੰਦੇ ਹਨ । ਪਤਾ ਨਹੀਂ ਤੁਹਾਡੇ ਰਿਵਾਜ ਹੈ ਜਾਂ ਨਹੀਂ । ਬੀਬੀ ਜੀ ਜਾਣਦੇ ਹਨ, ਇਹ ਮਾਲਵੇ ਦੇ ਹਨ ਕਿ ਜਦੋਂ ਵਿਆਹ ਹੁੰਦਾ ਹੈ ਤਾਂ ਸਿੱਠਣੀਆਂ ਦਿੱਤੀਆਂ ਜਾਂਦੀਆਂ ਹਨ ਕਿ ਤੇਰਾ ਫੁੱਫੜ ਮਾੜਾ, ਤੇਰਾ ਚਾਚਾ ਮਾੜਾ, ਤੇਰਾ ਤਾਇਆ ਮਾੜਾ । ਇਹ ਉਸ ਤਰ੍ਹਾਂ ਦੀਆਂ ਸਿੱਠਣੀਆਂ ਦਿੰਦੇ ਰਹੇ ਤੇ ਉਸ ਤੋਂ ਵੱਧ ਕੁਝ ਲੱਭਿਆ ਨਹੀਂ । ਮੈਂ ਬੀਬੀ ਜੀ ਦਾ ਬਹੁਤ ਸਤਿਕਾਰ ਕਰਦਾ ਹਾਂ ਕਿਉਂਕਿ ਇਹ ਬੜੇ ਕੁਰਬਾਨੀ ਵਾਲੇ ਪਰਿਵਾਰ ਨਾਲ ਤਾਅਲੁੱਕ ਰੱਖਦੇ ਹਨ । ਇਨ੍ਹਾਂ ਦਾ ਬਜ਼ੁਰਗਾਂ ਤੋਂ ਲੈ ਕੇ ਬਹੁਤ ਵੱਡਾ ਇਤਿਹਾਸ ਹੈ ਲੇਕਿਨ ਬੀਬੀ ਜੀ ਕੌੜਾ ਜਿਹਾ ਗੁੱਸਾ ਨਾ ਕਰਨ ਕਿਉਂਕਿ ਮੈਨੂੰ ਕੌੜਾ ਘੁੱਟ ਭਰਨਾ ਪੈਂਦਾ ਹੈ । ਇਨ੍ਹਾਂ ਦੇ ਭਾਸ਼ਣ ਨੂੰ ਮੈਂ ਤਿੰਨ ਹਿੱਸਿਆਂ ਵਿੱਚ ਵੰਡ ਸਕਦਾ ਹਾਂ। ਇਨ੍ਹਾਂ ਨੇ ਇਮੋਸ਼ਨਲੀ ਗੱਲਾਂ ਕੀਤੀਆਂ ਹਨ, ਇਹ ਕਾਂਗਰਸ ਦਾ ਤਰੀਕਾ ਰਿਹਾ ਹੈ, ਰਿਵਾਜ ਰਿਹਾ ਹੈ ਕਿ ਪੰਜਾਬ ਵਿੱਚ ਪਿਛਲੇ ਸਮੇਂ ਵਿੱਚ ਜੋ ਅੱਗ ਲੱਗੀ, ਉਸ ਦੇ ਵਿੱਚ ਵੀ ਕੜਵਾਹਟ ਵਾਲੇ ਲੈਕਚਰ ਕਰੋ । ਜਿਹੜੀਆਂ ਇਹ ਪੁਰਾਣੀਆਂ ਗੱਲਾਂ ਕਰਦੇ ਹਨ ਕਿ ਫਲਾਨੇ ਨੇ ਆਹ ਕੀਤਾ, ਫਲਾਨੇ ਨੇ ਆਹ ਕੀਤਾ, ਇਸ ਦਾ ਕੀ ਲਾਭ ਹੈ ? ਕੀ ਪੰਜਾਬ ਦੇ ਲੋਕਾਂ ਨੂੰ ਇਸ ਤੋਂ ਕੋਈ ਲਾਭ ਮਿਲੇਗਾ ? ਇਕ ਤਾਂ ਇਨ੍ਹਾਂ ਨੇ ਹਿੰਦੂ ਸਿੱਖ ਵਿੱਚ ਇਹੋ ਜਿਹੇ ਭਾਸ਼ਣ ਦਿੱਤੇ, ਗੱਲਾਂ ਕੀਤੀਆਂ ਜਿਹੜੀਆਂ ਕਿ ਮੈਂ ਸਮਝਦਾ ਹਾਂ ਕਿ ਸਾਡੇ ਮੂੰਹੋਂ ਇਸ ਸਮੇਂ ਨਹੀਂ ਨਿਕਲਣੀਆਂ ਚਾਹੀਦੀਆਂ ਔਰ ਤੱਥਾਂ ਦੇ ਆਧਾਰ ਤੋਂ ਉਲਟ ਗੱਲਾਂ ਕੀਤੀਆਂ । ਇਨ੍ਹਾਂ ਨੇ ਕਿਹਾ ਕਿ ਕਾਂਗਰਸ ਨੇ ਆਹ ਕੁਛ ਕੀਤਾ । 50 ਸਾਲਾਂ ਵਿੱਚ ਕਾਂਗਰਸ ਨੇ ਸੂਈ ਤੋਂ ਜਹਾਜ਼ ਬਣਾ ਦਿੱਤਾ । ਕਾਂਗਰਸ ਨੇ ਰਜਵਾੜਿਆਂ ਦੇ ਪ੍ਰੀਵੀਪਰਸਿਜ਼ ਖਤਮ ਕਰ ਦਿੱਤੇ । ਕਾਂਗਰਸ ਨੇ ਬੈਂਕ ਨੈਸ਼ਨਲਾਈਜ਼ ਕਰ ਦਿੱਤੇ । ਇਸ ਤਰ੍ਹਾਂ ਦੀਆਂ 10-15 ਗੱਲਾਂ ਕਹੀਆਂ । ਪਰ, ਸਪੀਕਰ ਸਾਹਿਬ, ਗਵਰਨਰ ਸਾਹਿਬ

[ਮੁੱਖ ਮੰਤਰੀ]

ਨੇ ਜਿਹੜੀ ਗੱਲ ਆਖੀ ਹੈ, ਉਹ ਮੈਂ ਤੱਥਾਂ ਦੇ ਆਧਾਰ ਤੇ ਦੱਸਦਾ ਹਾਂ ਕਿ 50 ਸਾਲਾਂ ਵਿੱਚ ਕਾਂਗਰਸ ਨੂੰ ਵਧੇਰੇ ਰਾਜ ਕਰਨ ਦਾ ਮੌਕਾ ਮਿਲਿਆ ਹੈ। ਇਨ੍ਹਾਂ ਨੇ ਮੁਲਕ ਦੀ ਤਬਾਹੀ ਕੀਤੀ ਹੈ। ਮੈਂ ਆਪਣੇ ਵੱਲੋਂ ਨਹੀਂ ਕਹਿੰਦਾ। ਮੈਨੂੰ ਸ਼ਾਇਦ ਇਹ ਕਹਿਣ, ਬਰਾੜ ਸਾਹਿਬ ਕਹਿਣ, ਕਿ ਆਪੋਜੀਸ਼ਨ ਹੋਣ ਕਰਕੇ ਕਹਿੰਦੇ ਹਨ। ਮੇਰੇ ਕੋਲ ਕਿਤਾਬ ਹੈ। ਇਹ ਕਿਤਾਬ ਨਾ ਮੇਰੀ ਹੈ ਔਰ ਨਾ ਕਿਸੇ ਪੁਲੀਟੀਕਲ ਪਾਰਟੀ ਦੀ ਹੈ। ਇਹ 1997 ਦੀ ਵਰਲਡ ਡਿਵੈਲਪਮੈਂਟ ਰਿਪੋਰਟ ਹੈ। ਇਹ, ਸਪੀਕਰ ਸਾਹਿਬ, ਤੁਹਾਨੂੰ ਵੀ ਦੇ ਦੇਵਾਂਗੇ ਤੇ ਬੀਬੀ ਜੀ ਨੂੰ ਅਤੇ ਬਰਾੜ ਸਾਹਿਬ ਨੂੰ ਵੀ ਦੇ ਦੇਵਾਂਗੇ। ਜਿਹੜੀਆਂ ਗੱਲਾਂ ਮੈਂ ਹਿੰਦੁਸਤਾਨ ਦੇ ਮੁਤੱਲਕ ਕਰ ਰਿਹਾ ਹਾਂ, ਉਹ ਇਸ ਕਿਤਾਬ ਵਿੱਚ ਛਪਿਆ ਹੈ ਕਿ ਹਿੰਦੁਸਤਾਨ ਦੀ ਅੱਜ ਕੀ ਹਾਲਤ ਹੈ। ਇਹ 1997 ਵਿੱਚ ਛਪੀ ਹੈ। ਸਪੀਕਰ ਸਾਹਿਬ ਬਹੁਤ ਸਾਰੇ ਮੁਲਕ ਸਾਡੇ ਨਾਲ ਆਜ਼ਾਦ ਹੋਏ। ਬਹੁਤ ਸਾਰੇ ਮੁਲਕਾਂ ਨੇ ਨਵੇਂ ਦੌਰ ਵਿੱਚ ਸਾਡੇ ਨਾਲ ਆਪਣੇ ਕੰਮ ਆਰੰਭ ਕੀਤੇ। ਜਿਵੇਂ ਹਿੰਦੁਸਤਾਨ ਨਾਲ ਪਾਕਿਸਤਾਨ ਹੈ, ਸ੍ਰੀਲੰਕਾ ਹੈ, ਮਲੇਸ਼ੀਆ ਹੈ, ਚਾਈਨਾ ਹੈ, ਸਾਈਲੋਨ ਹੈ. ਇਨ੍ਹਾਂ ਮੁਲਕਾਂ ਨੂੰ ਵੀ ਸਾਡੇ ਨਾਲ ਹੀ ਆਜ਼ਾਦੀ ਮਿਲੀ ਹੈ। ਉਥੋਂ ਦੀਆਂ ਚੰਗੀਆਂ ਸਰਕਾਰਾਂ ਸਨ ਜਿਹੜੀਆਂ ਆਪਣੇ ਦੇਸ਼ ਦੇ ਲੋਕਾਂ ਨੂੰ ਬਹੁਤ ਅੱਗੇ ਲੈ ਗਈਆਂ ਹਨ ਅਤੇ ਉਥੇ ਖੁਸ਼ਹਾਲੀ ਲਿਆਂਦੀ ਹੈ, ਤਰੱਕੀ ਲਿਆਂਦੀ ਹੈ ਅਤੇ ਉਸ ਦੇ ਨਾਲ ਨਾਲ ਮੈਂ ਦੱਸਦਾ ਹਾਂ ਮੈਂ ਇਕ ਵੀ ਗੱਲ ਇਸ ਪਵਿੱਤਰ ਹਾਊਸ ਦੇ ਵਿੱਚ ਫੈਕਟਸ ਤੋਂ ਪਾਸੇ ਹੋ ਕੇ ਕਰਨੀ ਨਹੀਂ ਚਾਹੁੰਦਾ। ਸਪੀਕਰ ਸਾਹਿਬ, ਇਸ ਕਿਤਾਬ ਦੇ ਵਿੱਚ ਲਿਖਿਆ ਹੈ ਕਿ ਹਰੇਕ ਮੁਲਕ ਦੀ ਉਹ ਪਾਪੂਲੇਸ਼ਨ ਕਿੰਨੀ ਹੈ ਜਿਸ ਦੀ ਰੋਜ਼ਾਨਾ ਦੀ ਆਮਦਨ 40 ਰੁਪਏ ਤੋਂ ਘੱਟ ਹੈ। ਇਸ ਦੇ ਵਿੱਚ ਸਭ ਤੋਂ ਪਹਿਲੇ ਨੰਬਰ ਤੇ ਹਿੰਦੁਸਤਾਨ ਆਉਂਦਾ ਹੈ। ਇਸ ਦੀ 52.5% ਆਬਾਦੀ ਐਨੀ ਹੈ ਜਿਸ ਨੂੰ 40 ਰੁਪਏ ਤੋਂ ਘੱਟ ਰੋਜ਼ ਦੀ ਆਮਦਨ ਹੈ, ਚਾਈਨਾ ਦੇ ਵਿੱਚ 29.4% ਹੈ। ਸਪੀਕਰ ਸਾਹਿਬ, ਸਾਡਾ ਗਵਾਂਢੀ ਦੇਸ਼ ਪਾਕਿਸਤਾਨ ਹੈ. ਉਥੇ ਕੋਈ ਸਟੇਬਿਲਟੀ ਵੀ ਨਹੀਂ ਹੈ। ਸਾਡੀ ਤਾਂ 52% ਆਬਾਦੀ ਹੈ ਅਤੇ ਉਨ੍ਹਾਂ ਦੀ ਸਿਰਫ 11.6% ਹੈ, ਮਲੇਸ਼ੀਆ ਵਿੱਚ ਸਿਰਫ 5.6% ਹੈ, ਸ੍ਰੀ ਲੰਕਾ ਦੀ 4% ਹੈ। ਸਪਕੀਰ ਸਾਹਿਬ, ਸ੍ਰੀ ਲੰਕਾ ਦੀ ਹਾਲਤ ਬਾਰੇ ਤਾਂ ਤੁਸੀਂ ਵੀ ਜਾਣਦੇ ਹੋ ਕਿ ਉਥੇ ਕੀ ਹਾਲਤ ਹੈ। ਇਸ ਤਰ੍ਹਾਂ ਜੇਕਰ ਸ੍ਰੀ ਲੰਕਾ ਪਾਕਿਸਤਾਨ ਔਰ ਮਲੇਸ਼ੀਆ ਆਪਣੇ ਮੁਲਕਾਂ ਦੀ ਹਾਲਤ ਇਤਨੀ ਸੁਧਾਰ ਸਕਦੇ ਹਨ ਤਾਂ ਫਿਰ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਕਾਂਗਰਸ ਸਰਕਾਰ ਨੇ 50 ਸਾਲਾਂ ਦੇ ਵਿੱਚ ਕੀਤਾ ਕੀ ਹੈ? ਇਹ ਕਹਿੰਦੇ ਹਨ ਕਿ ਅਸੀਂ ਰਾਜਿਆਂ ਦੇ ਪ੍ਰੀਵੀ ਪਰਸ ਖਾਲੀ ਕਰਵਾ ਲਏ, ਅਸੀਂ ਬੈਂਕ ਨੇਸ਼ਨਲਾਈਜ਼ ਕਰ ਲਏ। ਮੈਂ ਇਹ ਨਹੀਂ ਪੁੱਛਣਾ ਚਾਹੁੰਦਾ ਕਿ ਤੁਸੀਂ ਕੀ ਕੀਤਾ ਹੈ ਲੇਕਿਨ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜੋ ਕੁਝ ਤੁਸੀਂ ਕੀਤਾ ਹੈ ਉਸ ਦਾ ਨਤੀਜਾ ਕੀ ਨਿਕਲਿਆ ਹੈ? ਕਾਮਰੇਡ ਸਾਹਿਬ ਤੁਸੀਂ ਕਿਉਂ ਇਨ੍ਹਾਂ ਦਾ ਸਾਥ ਦਿੰਦੇ ਹੋ? ਤੁਸੀਂ ਤਾਂ ਗਰੀਬਾਂ ਦੇ ਹਮਦਰਦ ਹੋ। ਇਨ੍ਹਾਂ ਕੀਤਾ ਕੀ ਹੈ? ਜਿਸ ਦੇ ਰਾਜ ਵਿੱਚ ਅੱਧੀ ਆਬਾਦੀ ਦੀ ਆਮਦਨੀ 40 ਰੁਪਏ ਰੋਜ਼ ਤੋਂ ਘੱਟ ਰਹੀ ਹੈ। ਹੁਣ ਮੈਂ, ਸਪੀਕਰ ਸਾਹਿਬ, ਪਰ ਕੈਪੀਟਾ ਇਨਕਮ ਦੀ ਗੱਲ ਕਰਦਾ ਹਾਂ, ਜਿਸ ਤੇ ਦੇਸ਼ ਦੀ ਖੁਸ਼ਹਾਲੀ ਨਿਰਭਰ ਕਰਦੀ ਹੈ। ਜਿਹੜੇ 5 ਕੰਟਰੀ ਸਾਡੇ ਨਾਲ ਹੀ ਆਜ਼ਾਦ ਹੋਏ ਹਨ ਉਨ੍ਹਾਂ ਦੀ ਗੱਲ ਕਰਦਾ ਹਾਂ। ਇਹ ਅੰਕੜੇ 97 ਦੇ ਹਨ।

ਹਿੰਦੁਸਤਾਨ ਦੇ ਵਿੱਚ ਇਕ ਆਦਮੀ ਦੀ ਆਮਦਨੀ 13,600 ਰੁਪਏ ਹੈ ਔਰ ਪਾਕਿਸਤਾਨ ਦੇ ਵਿੱਚ 18,400 ਰੁਪਏ ਹੈ, ਮਤਲਬ ਕਿ ਡੇਢੀ (1½ ਗੁਣਾਂ) । ਚਾਈਨਾ ਦੀ 24,800/- ਔਰ ਸ੍ਰੀ ਲੰਕਾ ਦੀ 30,400, ਭਾਵ ਸਾਡੇ ਨਾਲੋਂ ਢਾਈ ਗੁਣਾ ਜ਼ਿਆਦਾ ਹੈ । ਸਪੀਕਰ ਸਾਹਿਬ, ਪਿਛੇ ਜਿਹੇ ਮੈਂ ਇਕ ਮੁਲਕ ਇਜ਼ਰਾਈਲ ਗਿਆ, ਮੈਨੂੰ ਹੈਰਾਨੀ ਹੈ ਕਿ ਇਹ ਇਕ ਛੋਟਾ ਜਿਹਾ ਮੁਲਕ ਹੈ, ਪੰਜਾਬ ਜਿੱਡਾ । ਉਥੋਂ ਦੇ ਲੋਕਾਂ ਦੀ ਆਮਦਨੀ ਸਾਲਾਨਾ 6,39,200/- ਰੁਪਏ ਹੈ, ਭਾਵ ਸਾਡੇ ਨਾਲੋਂ 50 ਗੁਣਾ ਜ਼ਿਆਦਾ ਹੈ ਔਰ ਉਨ੍ਹਾਂ ਨੇ ਸਾਡੇ ਨਾਲੋਂ ਆਪਣੇ ਕੰਮ, ਬਾਅਦ ਵਿਚ ਸ਼ੁਰੂ ਕੀਤੇ ਸਨ । ਇਸੇ ਤਰ੍ਹਾਂ ਜਪਾਨ ਦੀ ਹੈ । ਚਾਈਨਾ ਤੇ ਹਿੰਦੁਸਤਾਨ ਨੇ ਜੰਗ ਲੜੀ ਔਰ ਜਪਾਨ ਨੇ ਵੀ ਜੰਗ ਲੜੀ । ਉਨ੍ਹਾਂ ਦਾ ਤਾਂ ਸਾਰਾ ਮੁਲਕ ਤਬਾਹ ਹੋ ਗਿਆ ਸੀ ਪਰ ਫਿਰ ਵੀ ਉਨ੍ਹਾਂ ਦੀਆਂ ਸਰਕਾਰਾਂ ਨੇ ਕੰਮ ਕਰਕੇ ਅੱਜ ਉਥੇ ਇਕ ਫੈਮਿਲੀ ਦੀ ਆਮਦਨ 15,85,600/- ਰੁਪਏ ਪ੍ਰਤੀ ਸਾਲ ਤੇ ਲਿਆਂਦੀ ਹੈ ਜੋ ਕਿ ਸਾਡੇ ਨਾਲੋਂ 116 ਗੁਣਾਂ ਜ਼ਿਆਦਾ ਹੈ । ਸਪੀਕਰ ਸਾਹਿਬ, ਇਹ ਮੈਂ ਨਹੀਂ ਦੱਸਦਾ ਇਹ ਕਿਤਾਬ ਦੱਸਦੀ ਹੈ । ਇਹ ਤੁਹਾਡੇ ਕੋਲ ਵੀ ਭੇਜ ਦਿਆਂਗਾ ਲੇਕਿਨ ਹੈ ਕਾਫੀ ਕੀਮਤੀ । ਇਹ ਤਾਂ ਮੈਂ ਮਸਾਂ ਕਿਤੋਂ ਲਿਆਂਦੀ ਹੈ ।

ਸਪੀਕਰ ਸਾਹਿਬ, ਮੇਰੇ ਕੋਲ ਤੱਥ ਤਾਂ ਬਹੁਤ ਪਏ ਹਨ ਲੇਕਿਨ ਇਕ ਗੱਲ ਮੈਂ ਕਹਿਣੀ ਚਾਹੁੰਦਾ ਹਾਂ ਕਿ ਮੁਲਕ ਦੀ ਤਰੱਕੀ ਕੀ ਹੁੰਦੀ ਹੈ ? ਉਥੋਂ ਦੀ ਪਾਪੂਲੇਸ਼ਨ ਜਿਹੜੀ ਹੈ, ਉਹ ਇੰਡਸਟਰੀ ਵਿਚ ਕਿੰਨੇ ਪ੍ਰਤੀਸ਼ਤ ਕੰਮ ਕਰਦੀ ਹੈ । ਸਾਡੇ ਹਿੰਦੁਸਤਾਨ ਦੇ ਵਿੱਚ ਸਿਰਫ 16% ਬੰਦੇ ਇੰਡਸਟਰੀ ਵਿਚ ਕੰਮ ਕਰਦੇ ਹਨ ਔਰ ਪਾਕਿਸਤਾਨ ਦੇ ਵਿੱਚ 20% ਔਰ ਸ੍ਰੀ ਲੰਕਾ ਦੇ ਵਿਚ 21%, ਇਜ਼ਰਾਈਲ ਦੇ 29% ਜਪਾਨ ਦੇ 34% । ਸਪੀਕਰ ਸਾਹਿਬ, ਇਹ ਪਰਸੈਂਟੇਜ ਹੱਦੋਂ ਵੱਧ ਹੋ ਗਈ । ਹੁਣ ਖੇਤੀਬਾੜੀ ਬਾਰੇ ਦੱਸਦਾ ਹਾਂ । ਮਾਹਿਰਾਂ ਨੇ ਤੱਥ ਕੱਢੇ ਹਨ ਕਿ ਖੇਤੀਬਾੜੀ ਵਿੱਚ ਜਿੰਨੇ ਪਰਸੈਂਟ ਪਾਪੂਲੇਸ਼ਨ ਵੱਧ ਕੰਮ ਕਰੇਗੀ ਉਹ ਮੁਲਕ ਸਮਝੋ ਉਨ੍ਹਾਂ ਹੀ ਗਰੀਬ ਹੈ । ਸਾਡੇ ਹਿੰਦੁਸਤਾਨ ਦੀ ਕਿਤਾਬ ਦੱਸਦੀ ਹੈ ਕਿ 64% ਪਾਪੂਲੇਸ਼ਨ ਖੇਤੀਬਾੜੀ ਕਰਦੀ ਹੈ । ਪਾਕਿਸਤਾਨ ਵਿੱਚ ਸਾਡੇ ਨਾਲੋਂ ਘੱਟ ਉਥੇ 56% ਹੈ । ਸ੍ਰੀਲੰਕਾ ਵਿੱਚ 44% ਹੈ । ਜਿਹੜੇ ਦੇਸ਼ ਤਰੱਕੀ ਕਰ ਗਏ ਹਨ, ਉਨ੍ਹਾਂ ਵਿੱਚ ਜਪਾਨ ਵਿੱਚ ਸਿਰਫ 7% ਇਜ਼ਰਾਈਲ ਵਿੱਚ 4% ਤੇ ਅਮਰੀਕਾ ਵਿੱਚ 3% ਲੋਕ ਖੇਤੀਬਾੜੀ ਕਰਦੇ ਹਨ । ਹਿੰਦੁਸਤਾਨ ਵਿੱਚ ਸਭ ਤੋਂ ਵੱਧ 64% ਕਿਉਂ ਹੈ ? ਇਹ ਇਸ ਲਈ ਕਿਉਂਕਿ ਇਨ੍ਹਾਂ ਵੀਰਾਂ ਨੇ, ਕਾਂਗਰਸ ਵਾਲਿਆਂ ਨੇ ਵੇਖਿਆ ਨਹੀਂ ਕਿ ਜ਼ਮੀਨ ਤੋਂ ਬੋਝ ਕਿਵੇਂ ਹਟਾਉਣਾ ਹੈ । ਅੱਜ ਵੀ ਤਰੱਕੀ ਹੋ ਸਕਦੀ ਹੈ ਕਿਉਂਕਿ ਹਿੰਦੁਸਤਾਨ ਦੀ ਜ਼ਮੀਨ ਇੰਨੇ ਲੋਕਾਂ ਦਾ ਬੋਝ ਨਹੀਂ ਚੁੱਕ ਸਕਦੀ । ਇਸ ਜ਼ਮੀਨ ਤੋਂ ਬੋਝ, ਭਾਰ, 60% ਤੋਂ ਇਕ ਦਮ ਨਹੀਂ, ਹੌਲੀ ਹੌਲੀ ਹੇਠਾਂ ਲਿਆਉਣਾ ਚਾਹੀਦਾ ਹੈ, ਤਾਂ ਹੀ ਕੁਝ ਬਣ ਸਕਦਾ ਹੈ ।

ਸਪੀਕਰ ਸਾਹਿਬ, ਬੱਚਿਆਂ ਦੀ ਨਿਊਟ੍ਰੀਸ਼ਨ ਦੀ ਗੱਲ ਲੈ ਲਓ । ਬੱਚਿਆਂ ਨੂੰ ਖੁਰਾਕ ਨਹੀਂ ਮਿਲਦੀ, ਇਹ ਅੰਕੜੇ ਹਨ । ਕਿੰਨੇ ਸ਼ਰਮ ਦੀ ਗੱਲ ਹੈ । ਸਾਨੂੰ ਅਫਸੋਸ ਹੈ ਕਿ ਸਾਡੇ ਹਿੰਦੁਸਤਾਨ ਦੇ 63% ਬੱਚੇ ਅਜਿਹੇ ਹਨ ਜਿਨ੍ਹਾਂ ਦੀ ਮਾਲ-ਨਿਊਟ੍ਰਿਸ਼ਨ ਹੈ ।

[ਮੁੱਖ ਮੰਤਰੀ]

ਜਿੰਨੀ ਖੁਰਾਕ ਉਨ੍ਹਾਂ ਨੂੰ ਮਿਲਣੀ ਚਾਹੀਦੀ ਹੈ ਉਹ ਉਨ੍ਹਾਂ ਨੂੰ ਨਹੀਂ ਮਿਲਦੀ। ਭਗਤ ਸਿੰਘ, ਊਧਮ ਸਿੰਘ ਤੇ ਲਾਲਾ ਲਾਜਪਤ ਰਾਏ ਨੇ ਇਸ ਕਰਕੇ ਸ਼ਹੀਦੀ ਨਹੀਂ ਦਿੱਤੀ ਸੀ ਕਿ ਸਾਡੇ ਤੋਂ ਬਾਅਦ ਅਜਿਹੀ ਸਰਕਾਰ ਆਵੇਗੀ ਜਿਥੇ ਬੱਚਿਆਂ ਨੂੰ ਹੋਰ ਤਾਂ ਕੀ ਪੂਰੀ ਖੁਰਾਕ ਵੀ ਨਸੀਬ ਨਹੀਂ ਹੋਣੀ। ਇਸੇ ਕਰਕੇ ਸਾਡੇ ਬੱਚੇ ਛੋਟੀ ਉਮਰ ਵਿੱਚ ਚਲੇ ਜਾਂਦੇ ਹਨ। ਮੋਰਟੇਲਿਟੀ ਰੇਟ ਵਿੱਚ ਕਿਹਾ ਜਾਂਦਾ ਹੈ ਕਿ ਜੇਕਰ ਹਜ਼ਾਰ ਬੱਚੇ ਪੈਦਾ ਹੁੰਦੇ ਹਨ ਤਾਂ ਉਸ ਵਿਚੋਂ 68 ਬੱਚੇ ਮੋਰਟੈਲਿਟੀ ਵਿੱਚ ਚਲੇ ਜਾਂਦੇ ਹਨ। ਸ੍ਰੀਲੰਕਾ ਵਿੱਚ ਇਹ ਸੰਖਿਆ 16 ਹੈ ਤੇ ਇਜ਼ਰਾਈਲ ਵਿੱਚ 4 ਹੈ।

ਇਥੇ ਕਿਹਾ ਗਿਆ ਹੈ ਕਿ ਬੜੀਆਂ ਯੂਨੀਵਰਸਿਟੀਆਂ ਖੋਲ੍ਹ ਦਿੱਤੀਆਂ, ਬੜੀ ਐਜੂਕੇਸ਼ਨ ਆ ਗਈ। ਸਪੀਕਰ ਸਾਹਿਬ, ਸਾਡੇ ਕੰਟਰੀ ਦੀ ਕੀ ਹਾਲਤ ਹੈ, ਕਿਉਂਕਿ ਗਵਰਨਰ ਸਾਹਿਬ ਨੇ ਸਾਰੇ ਹਿੰਦੁਸਤਾਨ ਦਾ ਮਸਲਾ ਲਿਆ ਹੈ। ਹਿੰਦੁਸਤਾਨ ਵਿੱਚ 82% ਔਰਤਾਂ ਅਨਪੜ੍ਹ ਹਨ। ਇਹ 50 ਸਾਲ ਕੀ ਕਰਦੇ ਰਹੇ? ਵੀਰੋ, ਕੀ ਅਸੀਂ ਗੁਨਾਹਗਾਰ ਨਹੀਂ? ਕੀ ਅਸੀਂ ਜਨਤਾ ਨੂੰ ਜਵਾਬਦੇਹ ਨਹੀਂ? 50 ਸਾਲਾਂ ਵਿੱਚ 82% ਸਾਡੀਆਂ ਭੈਣਾਂ, ਬੱਚੀਆਂ ਇਲੀਟ੍ਰੇਟ ਹੋਣ ਤੇ 35% ਆਦਮੀ ਇਲੀਟ੍ਰੇਟ ਹੋਣ। ਦੂਜੇ ਮੁਲਕਾਂ ਦਾ ਅਸੀਂ ਕੀ ਮੁਕਾਬਲਾ ਕਰਨਾ ਹੈ, ਅਸੀਂ ਤਾਂ ਉਨ੍ਹਾਂ ਦੇ ਨੇੜੇ-ਤੇੜੇ ਵੀ ਨਹੀਂ। ਗਵਰਨਰ ਸਾਹਿਬ ਨੇ ਭਾਸ਼ਣ ਵਿੱਚ ਦੱਸਿਆ ਹੈ ਕਿ ਫ਼ਿਕਰਮੰਦੀ ਹੈ, ਉਦਾਸੀ ਹੈ, ਫਰੱਸਟ੍ਰੇਸ਼ਨ ਹੈ ਹਿੰਦੁਸਤਾਨ ਦੀ ਜਨਤਾ ਵਿੱਚ। ਉਨ੍ਹਾਂ ਨੇ ਬਿਲਕੁਲ ਠੀਕ ਕਿਹਾ ਸੀ। ਜਿਹੜਾ ਕਿਹਾ ਗਿਆ ਹੈ ਕਿ ਅਸੀਂ ਬੜੀ ਤਰੱਕੀ ਕਰ ਲਈ ਹੈ ਉਸ ਦਾ ਨਿਚੋੜ ਇਸ ਵਰਲਡ ਬੈਂਕ ਦੀ ਕਿਤਾਬ ਤੋਂ ਲੱਗ ਸਕਦਾ ਹੈ। ਦੂਜਾ ਮਸਲਾ ਜਿਹੜਾ ਹਿੰਦੁਸਤਾਨ ਨੂੰ ਖਾ ਗਿਆ, ਜਿਸ ਦੀ ਸਾਰੀ ਜ਼ਿੰਮੇਵਾਰੀ ਸਾਹਮਣੇ ਬੈਠੇ ਕਾਂਗਰਸੀ ਵੀਰਾਂ ਤੇ ਹੈ, ਉਹ ਹੈ ਕੁਰੱਪਸ਼ਨ। ਕੁਰੱਪਸ਼ਨ ਕਾਂਗਰਸ ਰਾਜ ਵਿੱਚ ਪੈਦਾ ਹੋਈ, ਵਧੀ-ਫੁੱਲੀ। ਸਪੀਕਰ ਸਾਹਿਬ, ਹਿੰਦੁਸਤਾਨ ਦੀ ਕੁਰੱਪਸ਼ਨ ਦੀ ਬੜੀ ਲੰਬੀ ਦਾਸਤਾਨ ਹੈ। ਇਹ ਇੰਨੀ ਵਧੀ, ਇੰਨਾ ਇਸ ਨੇ ਬੱਚ ਛੱਡਿਆ ਜਿਵੇਂ ਸਾਡੇ ਨਰਮੇ ਨੂੰ ਅਮਰੀਕਨ ਸੁੰਡੀ ਖਾ ਗਈ, ਉਸ ਅਮਰੀਕਨ ਸੁੰਡੀ ਵਾਂਗ ਇਸ ਕੁਰੱਪਸ਼ਨ ਨੇ ਇੰਨਾ ਬੱਚ ਛੱਡਿਆ, ਸਾਰਾ ਹਿੰਦੁਸਤਾਨ ਛੱਕ ਗਈ। ਮੈਂ ਕਹਿਣਾ ਚਾਹੁੰਦਾ ਹਾਂ, ਮੇਰੇ ਲਫ਼ਜ਼ ਥੋੜ੍ਹੇ ਸਖ਼ਤ ਹਨ। ਨਰਮ ਤਾਂ ਮੈਂ ਬਹੁਤ ਹਾਂ, ਲਫ਼ਜ਼ ਸਖ਼ਤ ਹੋ ਜਾਂਦੇ ਹਨ। ਕਾਂਗਰਸ ਤੇ ਕੁਰੱਪਸ਼ਨ ਇਕ ਚੀਜ਼ ਦੇ ਦੋ ਨਾਂ ਹਨ। (ਥੰਪਿੰਗ) (ਹਾਸਾ) ਇਨ੍ਹਾਂ ਵਿੱਚ ਕੋਈ ਫਰਕ ਨਹੀਂ। ਸਪੀਕਰ ਸਾਹਿਬ, ਮੈਂ ਤੱਥਾਂ ਤੋਂ ਅਗਾਂਹ ਨਹੀਂ ਜਾਂਦਾ, ਕੋਈ ਇਮੋਸ਼ਨਲ ਸਪੀਚ ਮੈਂ ਨਹੀਂ ਦਿੰਦਾ। ਜੇ ਮੇਰੇ ਕੋਲ ਤੱਥ ਨਹੀਂ ਤਾਂ ਮੈਂ ਗੱਲ ਨਹੀਂ ਕਰਦਾ। ਸਪੀਕਰ ਸਾਹਿਬ, 7 ਸਰਵੇ ਹੋਏ। ਇਹ ਹਿੰਦੁਸਤਾਨ ਦੇ ਲੋਕਾਂ ਨੇ ਨਹੀਂ ਕੀਤੇ। ਹਿੰਦੁਸਤਾਨ ਵਿੱਚ ਕਿਹਾ ਜਾਂਦਾ ਹੈ ਕਿ ਇਹ ਸਰਵੇ ਕਿਸ ਪਾਰਟੀ ਨਾਲ ਤਾਅਲੁੱਕ ਰੱਖਣ ਵਾਲੇ ਹਨ। ਇਥੇ 7 ਸਰਵੇ ਕੀਤੇ ਗਏ ਜਿਸ ਦਾ ਕਿਸੇ ਪਾਰਟੀ ਨਾਲ ਤਾਅਲੁੱਕ ਨਹੀਂ ਸੀ ਨਾ ਕਿਸੇ ਇਕਨੌਮਿਕਸ ਨਾਲ ਤਾਅਲੁੱਕ ਸੀ। ਇਹ ਸਰਵੇ ਹਾਂਗਕਾਂਗ ਬੇਸਡ ਇੰਟਰਨੈਸ਼ਨਲ ਗਰੁੱਪ ਨੇ ਕਰਵਾਇਆ ਸੀ। ਉਨ੍ਹਾਂ ਨੇ ਲਿਖਿਆ ਹੈ ਕਿ These surveys ranked India as the most corrupt country in the world. ਇਸ ਤੋਂ ਵੱਡੀ ਗੱਲ ਕੀ ਹੋ ਸਕਦੀ ਹੈ। ਦੁਨੀਆਂ ਦੇ ਵਿਚ ਸਾਡੀ ਕੀ ਇੱਜ਼ਤ ਰਹੀ। ਬਾਹਰਲੇ ਦੇਸ਼ਾਂ ਦੇ ਲੋਕਾਂ ਵਿਚ ਇਹ ਕਿਹਾ

ਜਾਵੇ ਕਿ ਸਾਰੀ ਦੁਨੀਆਂ ਦੇ ਵਿੱਚ ਹਿੰਦੁਸਤਾਨ ਇਕ ਕੁਰੱਪਟ ਮੁਲਕ ਹੈ । ਸਾਡਾ ਦੇਸ਼ ਰਿਸ਼ੀਆਂ ਮੁਨੀਆਂ ਦਾ ਦੇਸ਼ ਹੈ ਅਤੇ ਗੁਰੂਆਂ ਦੀ ਧਰਤੀ ਹੈ ਅਤੇ ਉਨ੍ਹਾਂ ਦਾ ਕਹਿਣਾ ਹੈ ਕਿ 'ਕਿਰਤ ਕਰਨੀ ਵੰਡ ਛੱਕਣਾ'' ਪਰ ਹੁਣ ਤਾਂ ਸਾਡਾ ਦੇਸ਼ ਲੁੱਟਣ ਵਾਲਾ ਦੇਸ਼ ਬਣ ਗਿਆ ਹੈ । ਸਪੀਕਰ ਸਾਹਿਬ, ਇਹ ਨਹੀਂ ਕਿ ਕੁਰੱਪਸ਼ਨ ਇਕ ਸਾਲ, ਦੋ ਸਾਲ ਜਾਂ ਚਾਰ ਸਾਲ ਦੇ ਵਿਚ ਸ਼ੁਰੂ ਹੋਈ ਹੋਵੇ, ਅਗਰ ਮੈਂ ਕੋਈ ਗਲਤ ਗੱਲ ਕਹਿ ਜਾਵਾਂ ਤਾਂ ਮੈਂ ਹੱਥ ਜੋੜ ਕੇ ਮੁਆਫੀ ਮੰਗ ਲਵਾਂਗਾ ਪਰ ਮੈਂ ਸੱਚਾਈ ਉੱਤੇ ਗੱਲ ਕਰਾਂਗਾ । 50 ਸਾਲ ਹੋ ਗਏ ਹਨ ਸਾਨੂੰ ਆਜ਼ਾਦ ਹੋਇਆਂ ਨੂੰ । ਹਿੰਦੁਸਤਾਨ 1947 ਵਿਚ ਆਜ਼ਾਦ ਹੋਇਆ । ਮੈਂ ਇਨ੍ਹਾਂ ਦੇ ਪੋਤਰਿਆਂ ਤੱਕ ਨੂੰ ਜਾਣਦਾ ਹਾਂ ਅਤੇ ਮੇਰੀ ਵਾਕਫੀਅਤ ਹੈ । ਪਹਿਲੀ ਕੁਰੱਪਸ਼ਨ 1948 ਵਿਚ ਸ਼ੁਰੂ ਹੋਈ । ਆਜ਼ਾਦੀ ਲਏ ਨੂੰ ਇਕ ਸਾਲ ਹੋਇਆ ਸੀ, ਕੋਈ 2-4 ਸਾਲ ਹੋ ਗਏ ਹੁੰਦੇ ਤਾਂ ਗੱਲ ਮੰਨੀ ਜਾ ਸਕਦੀ ਸੀ । ਕਿੰਨੀ ਸ਼ਰਮ ਮਹਿਸੂਸ ਹੁੰਦੀ ਹੈ ਕਿ 1948 ਵਿਚ ਪਹਿਲਾ ਸਕੈਂਡਲ ਬਹੁਤ ਵੱਡਾ 4 ਹਜ਼ਾਰ ਜੀਪਾਂ ਖਰੀਦਣ ਵਾਸਤੇ ਹੋਇਆ, ਜਿਹੜੀਆਂ ਕਸ਼ਮੀਰ ਦੇ ਵਿਚ ਆਰਮੀ ਵਾਸਤੇ ਖਰੀਦੀਆਂ ਜਾਣੀਆਂ ਸਨ । ਮੈਂ ਕਿਸੇ ਦਾ ਇਥੇ ਨਾਂ ਨਹੀਂ ਲੈਣਾ ਚਾਹੁੰਦਾ । ਉਹ ਬਹੁਤ ਵੱਡੀ ਪੱਦਵੀ ਤੇ ਸੀ ਅਤੇ ਕਾਮਰੇਡ ਸਾਹਿਬ ਨੂੰ ਪਤਾ ਹੋਵੇਗਾ ਮੈਂ ਕਿਸੇ ਦਾ ਨਾਂ ਹਾਊਸ ਵਿਚ ਨਹੀਂ ਦੱਸਦਾ । ਪਰ ਕੁਰੱਪਸ਼ਨ ਦੇ ਕੇਸਿਜ਼ ਵਿਚ ਹਾਊਸ ਵਿਚ ਨਾਂ ਦੱਸ ਦੇਣੇ ਚਾਹੀਦੇ ਹਨ, ਪਰ ਮੈਂ ਨਾਂ ਨਹੀਂ ਲਵਾਂਗਾ । ਇਸੇ ਤਰ੍ਹਾਂ ਦੇਸ਼ ਵਿਚ ਨਗਰ ਵਾਲੇ ਦਾ ਕੇਸ ਹੋਇਆ । 60 ਲੱਖ ਰੁਪਿਆ ਬੈਂਕ ਦੇ ਵਿਚੋਂ ਕੱਢਿਆ ਗਿਆ, ਉਸ ਤੋਂ ਬਾਅਦ ਸਕੈਂਡਲ ਸਾਹਮਣੇ ਆਇਆ ਤਾਂ ਨਗਰਵਾਲਾ ਅਤੇ ਬੈਂਕ ਮੈਨੇਜਰ ਨੂੰ ਖਤਮ ਕਰਵਾ ਦਿੱਤਾ । ਫੇਰ ਹਰਿਆਣਾ ਦੇ ਵਿਚ ਮਾਰੂਤੀ ਛੋਟੀ ਕਾਰ ਦੇ ਪ੍ਰਾਜੈਕਟ ਦੇ ਲਈ 446 ਏਕੜ ਜ਼ਮੀਨ ਖਰੀਦੀ ਗਈ, ਉਸ ਦਾ ਸਕੈਂਡਲ ਹੋਇਆ । ਉਸ ਤੋਂ ਬਾਅਦ ਬੋਫੋਰਜ਼ ਦਾ ਕੇਸ ਹੋਇਆ, ਸਕੈਂਡਲ ਬਣਿਆ । ਫੇਰ ਹਰਸ਼ਦ ਮਹਿਤਾ ਦਾ ਕੇਸ ਹੋਇਆ । ਅਖਬਾਰਾਂ ਦੇ ਵਿਚ ਪ੍ਰਧਾਨ ਮੰਤਰੀ ਦਾ ਨਾਂ ਆ ਗਿਆ । ਇਸ ਵਿਚ ਕਾਫੀ ਵੱਡੇ ਬੰਦੇ ਇਨਵਾਲਵ ਸਨ । ਰਿਸ਼ਵਤ ਲੈਣ ਵਿਚ ਅਖਬਾਰਾਂ ਦੇ ਵਿਚ ਨਾਂ ਆ ਗਏ । ਯੂਰੀਆ ਦਾ ਸਕੈਂਡਲ ਹੋਇਆ । ਖੰਡ ਦਾ ਸਕੈਂਡਲ ਹੋਇਆ ਅਤੇ ਇਕ ਸੈਂਟਰ ਦੇ ਮਨਿਸਟਰ ਨੇ ਪੇਟਰੋਲ ਪੰਪਾਂ ਦਾ ਸਕੈਮ ਕੀਤਾ, ਜਿਸ ਉਤੇ ਸੁਪਰੀਮ ਕੋਰਟ ਨੇ 50 ਲੱਖ ਰੁਪਏ ਦਾ ਜੁਰਮਾਨਾ ਲਗਾ ਦਿੱਤਾ, ਜਿਸ ਨੂੰ ਮੈਂ ਸਮਝਦਾ ਹਾਂ ਕਿ ਘੱਟ ਹੈ, ਉਹ ਫਿਰ ਵੀ ਬਚ ਗਿਆ ਹੈ । ਇਸੇ ਤਰ੍ਹਾਂ ਇਕ ਸੈਂਟਰਲ ਮਨਿਸਟਰ ਸਾਹਿਬਾ ਨੇ 50-50 ਹਜ਼ਾਰ ਰੁਪਏ ਲੈ ਕੇ ਲੋਕਾਂ ਨੂੰ ਮਕਾਨ ਅਲਾਟ ਕਰ ਦਿੱਤੇ ਅਤੇ ਕਾਫੀ ਗੱਫੇ ਲਏ । ਸਪੀਕਰ ਸਾਹਿਬ, ਮੇਰੇ ਕੋਲ ਬਹੁਤ ਪੁਆਇੰਟਸ ਹਨ ਜਿਨ੍ਹਾਂ ਦਾ ਇਥੇ ਜ਼ਿਕਰ ਕਰਨ ਲੱਗਾਂ ਤਾਂ ਮੈਨੂੰ 2 ਘੰਟੇ ਲੱਗ ਜਾਣਗੇ ਅਤੇ ਬੜੀ ਵੱਡੀ ਗੁਸਤਾਖੀ ਹੋਵੇਗੀ । ਬਜਟ ਉਤੇ ਕੈਪਟਨ ਸਾਹਿਬ ਨੇ ਜਵਾਬ ਦੇਣਾ ਸੀ ਔਰ ਮੈਨੂੰ ਤਾਂ ਅੱਜ ਹੀ ਬੋਲਣ ਲਈ ਮੌਕਾ ਮਿਲਿਆ ਹੈ । ਮੈਂ ਥੋੜ੍ਹੀਆਂ ਹੀ ਗੱਲਾਂ ਕਰਾਂਗਾ ਜਿਹੜੀਆਂ ਸੱਚ ਤੇ ਆਧਾਰਿਤ ਹੋਣਗੀਆਂ ਅਤੇ ਅਗਰ ਝੂਠੀ ਹੋਵੇ ਤਾਂ ਇਹ ਦੱਸ ਦੇਣ । ਇਕ ਬਹੁਤ ਵੱਡੀ ਗੋਰੇਵਾਲਾ ਐਡਮਿਨਿਸਟਰੇਟਿਵ ਰਿਫਾਰਮਜ਼ ਕਮੇਟੀ 1950 ਵਿਚ ਬਣਾਈ ਗਈ ਜਿਸ ਦੀ ਉਸ ਵੇਲੇ ਦੇ ਪ੍ਰਧਾਨ ਮੰਤਰੀ ਨੇ ਮਲਟੀ ਐਡਮਿਨਿਸਟ੍ਰੇਟਿਵ ਰਿਫਾਰਮਜ਼ ਕਮੇਟੀ ਜਿਹੜੀ ਬਣਾਈ ਗਈ ਸੀ, ਰਿਪੋਰਟ ਸਰਕਾਰ ਨੂੰ ਦਿੱਤੀ ਜਿਸ ਦੀ

[ਮੁੱਖ ਮੰਤਰੀ]

ਐਗਜ਼ੈਕਟ ਵਰਡਿੰਗ ਇਥੇ ਪੜ੍ਹ ਕੇ ਦੱਸਦਾ ਹਾਂ। He reported "Quite a few of Ministers were corrupt. The Govt. went out of its way to shield corrupt Ministers."

ਇਹ ਗੋਰੇਵਾਲਾ ਸਾਹਿਬ ਨੇ ਸਾਡੇ ਆਜ਼ਾਦ ਦੇਸ਼ ਦੀ ਜਿਹੜੀ ਪਹਿਲੀ ਕੇਬਨਿਟ ਬਣੀ ਸੀ, ਉਸੇ ਦੇ ਹੀ ਮਹਿਕਮੇ ਦੇ ਇਕ ਵੱਡੇ ਕਾਰਕੁਨ ਨੇ ਇਹ ਰਿਪੋਰਟ ਦਿੱਤੀ। ਸਪੀਕਰ ਸਾਹਿਬ, ਗੋਰੇਵਾਲਾ ਸਾਹਿਬ ਵੀ ਸਰਕਾਰੀ ਅਫ਼ਸਰ ਹਨ। ਸਪੀਕਰ ਸਾਹਿਬ, ਕਾਂਗਰਸ ਪਾਰਟੀ ਦੇ ਪ੍ਰਧਾਨ ਡਾਕਟਰ ਸੰਜੀਵੀਆ ਜੋ ਸਨ, 1963 ਵਿਚ ਉਨ੍ਹਾਂ ਨੇ ਕਿਹਾ, ਉਨ੍ਹਾਂ ਦੇ ਇਹ ਲਫ਼ਜ਼ ਹਨ। Congressmen who were paupers in 1947 are now millionaires and multi-millionaires.

ਇਹ ਖਿਤਾਬ ਦਿੱਤਾ ਹੈ, ਕਾਂਗਰਸ ਦੇ ਪ੍ਰੈਜ਼ੀਡੈਂਟ ਨੇ ਆਪਣੀ ਪਾਰਟੀ ਦੇ ਲੋਕਾਂ ਨੂੰ। ਇਹ ਇਕ ਹੋਰ ਕਿਤਾਬ ਮੇਰੇ ਕੋਲ ਹੈ, ਬਰਾੜ ਸਾਹਿਬ, ਤੁਸੀਂ ਇਹ ਕਿਤਾਬ ਜ਼ਰੂਰ ਪੜ੍ਹਿਓ। ਮੈਂ ਤੁਹਾਨੂੰ ਦੇ ਦਿੰਦਾ ਹਾਂ ਅਤੇ ਅਗਲੇ ਸੈਸ਼ਨ ਤੋਂ ਪਹਿਲਾਂ ਪਹਿਲਾ ਇਸ ਨੂੰ ਜ਼ਰੂਰ ਪੜ੍ਹ ਲੈਣਾ, ਫੇਰ ਤੁਹਾਡੀ ਹਿੰਮਤ ਨਹੀਂ ਹੋਵੇਗੀ, ਕੋਈ ਗੱਲ ਕਰਨ ਦੀ।

(ਬਰਾੜ ਸਾਹਿਬ ਵਲੋਂ ਆਵਾਜ਼, ਇਹ ਮੈਂ ਕਿਤਾਬਾਂ ਜ਼ਰੂਰ ਪੜ੍ਹ ਲਵਾਂਗਾ।)

ਸਪੀਕਰ ਸਾਹਿਬ, ਇਕ ਹੋਰ ਕਿਤਾਬ ਹੈ ਜਿਸ ਵਿਚ ਫੋਟੋ ਸੇਬ ਦੀ ਹੈ, ਸ਼ਾਇਦ ਤੁਹਾਨੂੰ ਇਹ ਫੋਟੋ ਨਾ ਦਿਸਦੀ ਹੋਵੇ। ਸੇਬ ਉਪਰੋਂ ਅਤੇ ਥਲਿਓਂ ਖਾਧਾ ਹੋਇਆ ਹੈ। ਉਪਰ ਤੋਂ ਡੰਡੀ ਦਿਸਦੀ ਹੈ ਅਤੇ ਨੀਚੇ ਤੋਂ ਡੰਡਲ ਦਿਸਦਾ ਹੈ। ਇਹ ਕੁਰੱਪਸ਼ਨ ਨੇ ਖਾਇਆ ਹੋਇਆ ਹੈ। ਇਸ ਵਿਚ ਲਿਖਿਆ ਹੈ ਜੋ ਕਿ ਬਹੁਤ ਵੱਡੀ ਕਿਤਾਬ ਹੈ।

India has had only four full term Prime Ministers. ਉਸ ਵਿਚ ਲਿਖਿਆ ਹੈ, ਮੈਨੂੰ ਨਾਮ ਲੈਣਾ ਪਵੇਗਾ :–

Of these, Nehru's tolerance of corruption legitimised it. Mrs. Gandhi institutionalised corruption and turned it into an ongoing round the year all pervasive activity. Rajiv Gandhi carried the exercise to a point of personal bribery. Narasimha Rao took the process to its logical end and is being prosecuted in criminal cases. ਆਖਿਰ ਵਿਚ ਲਿਖਿਆ ਹੈ ਕਿ :—

Only one hope that the next full term Prime Minister does not rule this country from Tihar Jail.

ਫਿਰ ਉਸ ਨੇ ਇਕ ਹੋਰ ਥਾਂ ਲਿਖਿਆ ਹੈ :

The tidal wave of corruption which ruled over India during Emergency could never be fully rolled back. In fact, it even

surged further. ਸਪੀਕਰ ਸਾਹਿਬ, ਇਹ ਮੇਰੇ ਆਪਣੇ ਵਿਊਜ਼ ਨਹੀਂ ਹਨ ਅਤੇ ਮੈਂ ਆਪਣੇ ਵਿਊਜ਼ ਨਹੀਂ ਦਿੰਦਾ । ਇਹ ਕਾਂਗਰਸ ਪ੍ਰੈਜ਼ੀਡੈਂਟ ਦੇ ਵੱਡੇ ਵੱਡੇ ਅਫ਼ਸਰਾਂ ਦੇ ਅਤੇ ਵੱਡੇ ਵੱਡੇ ਲਿਖਾਰੀਆਂ ਦੇ ਵਿਊਜ਼ ਦਿੰਦਾ ਹਾਂ । ਸਪੀਕਰ ਸਾਹਿਬ, ਮੈਂ ਪਹਿਲਾਂ ਦਸਿਆ ਵੀ ਸੀ ਕਿ ਮੈਂ ਨਹੀਂ ਕਹਿੰਦਾ ਕਿ ਕਾਂਗਰਸ ਨੇ ਪੰਜਾਬ ਵਿਚ ਇਹੋ ਜਿਹਾ ਕੁਰੱਪਸ਼ਨ ਦਾ ਬੀਜ ਬੋਅ ਦਿੱਤਾ । ਕੁਰੱਪਸ਼ਨ ਨੂੰ ਰੋਕਣਾ ਤਾਂ ਬਹੁਤ ਔਖਾ ਹੈ । ਮੇਰੇ ਕੋਲ ਰਸਾਲੇ ਵੀ ਪਏ ਹਨ ਅਤੇ ਰਸਾਲਾ ਇੰਡੀਆ ਟੂਡੇ ਵੀ ਪਿਆ ਹੈ । ਬਰਾੜ ਸਾਹਿਬ, ਤੁਸੀਂ ਵੀ ਇਸ ਰਸਾਲੇ ਨੂੰ ਪੜ੍ਹ ਲੈਣਾ ਕਿਉਂਕਿ ਤੁਸੀਂ ਇਕ ਸਟਾਰ ਸਪੀਕਰ ਹੋ । ਮਿਤੀ 15 ਦਸੰਬਰ, 1992 ਨੂੰ ਇਕ ਸਰਵੇ ਹੋਇਆ ਜਦੋਂ ਤੁਸੀਂ ਸ਼ਾਨੋ ਸ਼ੌਕਤ ਦੇ ਨਾਲ ਰਾਜ ਕਰਦੇ ਸੀ ਉਸ ਬਾਰੇ ਲਿਖਿਆ ਹੈ ਕਿ Punjab was rated amongst the most corrupt States in the country. (ਸ਼ੇਮ, ਸ਼ੇਮ ਦੀਆਂ ਆਵਾਜ਼ਾਂ) ਸਪੀਕਰ ਸਾਹਿਬ, ਉਸ ਵੇਲੇ ਤੁਹਾਡਾ ਘੁੱਗ ਰਾਜ ਸੀ । ਅਸੀਂ ਜਦੋਂ ਲਿਆ ਇਕ ਸਰਵੇ ਹੋਇਆ ਅਤੇ ਉਸ ਦੇ ਵਿਚ ਪੰਜਾਬ ਨੂੰ Punjab is one of the three cleanest States of the Government. ਮੰਨਿਆ ਗਿਆ । (ਥੰਪਿੰਗ) ਤੇ ਤਿੰਨ ਸਟੇਟਾਂ ਵਿਚ ਇਕ ਪੰਜਾਬ ਹੈ ਤੇ ਕਾਮਰੇਡ ਸਾਹਿਬ, ਤੁਸੀਂ ਵੀ ਖੁਸ਼ ਹੋਵੋਗੇ ਕਿ ਦੋ ਉਹ ਸਟੇਟਾਂ ਹਨ ਜਿਨ੍ਹਾਂ ਵਿਚ ਕਮਿਊਨਿਸਟ ਰਾਜ ਕਰਦੇ ਹਨ । ਸਪੀਕਰ ਸਾਹਿਬ, ਅਸੀਂ ਇਸ ਚੀਜ਼ ਨੂੰ ਰੋਕਣ ਵਾਸਤੇ ਲੋਕਪਾਲ ਦੀ ਸੰਸਥਾ ਸਥਾਪਿਤ ਕੀਤੀ ਹੈ ਔਰ ਕੋਸ਼ਿਸ਼ ਕਰ ਰਹੇ ਹਾਂ ਭਾਵੇਂ ਅੱਗੇ ਵੀ ਔਖਾ ਮਸਲਾ ਹੈ, ਮੈਂ ਇਹ ਕਹਿੰਦਾ ਹਾਂ ਕਿ ਟਰਾਂਸਪੇਰੈਂਟ ਹਕੂਮਤ ਆਏ । ਐਕਸਾਈਜ਼ ਐਂਡ ਟੈਕਸੇਸ਼ਨ ਵਿਚ ਬੜੇ ਘਪਲੇ ਹੁੰਦੇ ਸਨ । ਬਰਾੜ ਸਾਹਿਬ (ਸਰਦਾਰ ਅਵਤਾਰ ਸਿੰਘ ਬਰਾੜ ਵੱਲ ਇਸ਼ਾਰਾ) ਤੁਸੀਂ ਤਾਂ ਚੰਗੀ ਤਰ੍ਹਾਂ ਜਾਣਦੇ ਹੋ ਕਿ ਕਿੰਨੇ ਕਿੰਨੇ ਪੈਸੇ ਚਲਦੇ ਸਨ । ਇਸ ਤਰ੍ਹਾਂ ਦੀ ਹੁਣ ਗੱਲ ਨਹੀਂ ਹੋਵੇਗੀ । ਐਕਸਾਈਜ਼ ਦੀਆਂ ਚੌਲੀਆਂ ਜਿਹੜੀਆਂ ਕੁਰੱਪਸ਼ਨ ਦੇ ਅੱਡੇ ਹੁੰਦੇ ਸਨ . . . ਉਹ ਵੀ ਹੁਣ ਅੱਜ ਕੁਰੱਪਸ਼ਨ ਦੇ ਅੱਡੇ ਨਹੀਂ ਰਹੇ ।

(**ਇੱਕ ਅਵਾਜ਼** : ਸੀ. ਐਮ. ਸਾਹਿਬ, ਤੁਸੀਂ ਬਰਾੜ ਸਾਹਿਬ ਦਾ ਨਾਂ ਲੈ ਲੈ ਕੇ ਇਨ੍ਹਾਂ ਨੂੰ ਸੀਨੀਅਰ ਮੀਤ ਪ੍ਰਧਾਨ ਬਣਾ ਦੇਣਾ ਹੈ । (ਹਾਸਾ) )

**ਮੁੱਖ ਮੰਤਰੀ** : ਮੈਂ ਸਪੀਕਰ ਸਾਹਿਬ, ਫੇਰ ਆਪਣੀ ਸਰਕਾਰ ਦੀ ਭ੍ਰਿਸ਼ਟਾਚਾਰ ਨੂੰ ਖਤਮ ਕਰਨ ਲਈ ਵਚਨ-ਬੱਧਤਾ ਨੂੰ ਦੁਹਰਾਉਂਦਾ ਹਾਂ । (ਥੰਪਿੰਗ) ਸਪੀਕਰ ਸਾਹਿਬ, ਮੈਂ ਹੁਣ ਅੱਗੇ ਕੁਝ ਗੱਲਾਂ ਇਹੋ ਜਿਹੀਆਂ ਕਰਨੀਆਂ ਚਾਹੁੰਦਾ ਹਾਂ, ਬਰਾੜ ਸਾਹਿਬ ਕਹਿਣਗੇ ਕਿ ਮੇਰੇ ਤੇ ਹੀ ਤਵਾ ਲਗੀ ਜਾਂਦਾ ਹੈ, ਉਹ ਗੱਲਾਂ ਇਨ੍ਹਾਂ ਨੇ ਉਠਾਈਆਂ । ਪੰਜਾਬੀਆਂ ਦਾ ਹਿੰਦੁਸਤਾਨ ਦੀ ਆਜ਼ਾਦੀ ਲੈਣ ਵਿਚ ਬਹੁਤ ਵੱਡਾ ਇਤਿਹਾਸਕ ਰੋਲ ਹੈ । ਸਾਡੀ 2% ਆਬਾਦੀ ਹੈ ਤੇ 80% ਕੁਰਬਾਨੀਆਂ ਹਨ । ਇਕੱਲੀਆਂ ਇਹੀ ਨਹੀਂ ਕਿ ਕੁਰਬਾਨੀਆਂ ਸਿਰਫ ਦੇਸ਼ ਦੀ ਆਜ਼ਾਦੀ ਵਾਸਤੇ ਦਿੱਤੀਆਂ, ਪੰਜਾਬੀਆਂ ਦੀਆਂ ਕੁਰਬਾਨੀਆਂ ਤਿੰਨ ਜੰਗਾਂ ਜਿਹੜੀਆਂ ਦੇਸ਼ ਦੀਆਂ ਪਾਕਿਸਤਾਨ ਅਤੇ ਚੀਨ ਨਾਲ

[ਮੁੱਖ ਮੰਤਰੀ]

ਹੋਈਆਂ, ਉਨ੍ਹਾਂ ਵਿਚ ਵੀ ਸਿਰਕੱਢ ਹਨ । ਸਪੀਕਰ ਸਾਹਿਬ, ਜੋ ਖੂਨ ਡੁਲ੍ਹਿਆ ਹੈ ਸਰਹੱਦਾਂ ਤੇ, ਉਹ ਪੰਜਾਬ ਦੇ ਜਵਾਨਾਂ ਨੇ ਖੂਨ ਡੋਲ੍ਹ ਕੇ ਸਰਹੱਦਾਂ ਬਚਾਈਆਂ । ਐਮਰਜੈਂਸੀ ਦਾ ਬੜਾ ਭਿਆਨਕ ਸਮਾਂ ਸੀ, ਬਹੁਤ ਵੱਡਾ ਭਿਆਨਕ ਸਮਾਂ ਸੀ । ਹਿੰਦੁਸਤਾਨ ਦੇ ਲੋਕਾਂ ਦੀ ਆਜ਼ਾਦੀ ਖੋਹ ਲਈ ਗਈ ਸੀ । ਨਾਂ ਪ੍ਰੈਸ ਵਾਲਾ ਲਿਖ ਸਕਦਾ ਸੀ, ਨਾ ਲੋਕ ਇਕੱਠੇ ਹੋ ਕੇ ਬੈਠ ਸਕਦੇ ਸਨ । ਮੁਲਕ ਨੂੰ ਇਕ ਜੇਲ੍ਹਖਾਨਾ ਬਣਾ ਦਿੱਤਾ ਸੀ । ਉਦੋਂ ਵੀ ਜ਼ੁਲਮ ਜਬਰ ਦੇ ਖਿਲਾਫ ਜੋ ਲੜਾਈ ਲੜੀ ਹੈ ਔਰ ਜਿਸ ਲੜਾਈ ਨੂੰ ਜਿੱਤਿਆ ਹੈ, ਇਹ ਜਿਹੜੇ ਸਾਡੇ ਵੀਰ ਹਨ, ਇਨ੍ਹਾਂ ਨੇ ਜਿੱਤਿਆ ਹੈ (ਟਰੇਜ਼ਰੀ ਬੈਂਚਿਜ਼ ਵੱਲ ਇਸ਼ਾਰਾ) । (ਥੰਪਿੰਗ)

ਸਾਰੇ ਹਿੰਦੁਸਤਾਨ ਵਿਚ ਐਮਰਜੈਂਸੀ ਦੇ ਵਿਚ ਜਿਹੜੀ ਲੜਾਈ ਲੜੀ ਗਈ, ਉਸ ਵਿਚ 1 ਲੱਖ 14 ਹਜ਼ਾਰ ਲੋਕ ਗ੍ਰਿਫਤਾਰ ਹੋਏ ਜਾਂ ਫੜੇ ਗਏ । ਇਕੱਲੇ ਸਾਡੇ ਇਹ ਵੀਰ ਜਿਹੜੇ ਹਨ (ਟਰੇਜ਼ਰੀ ਬੈਂਚਿਜ਼ ਵੱਲ ਇਸ਼ਾਰਾ), ਤੁਹਾਡੇ ਵਿਚੋਂ ਕੋਈ ਨਹੀਂ ਫੜਿਆ ਗਿਆ ਹੋਣਾ (ਕਾਂਗਰਸ ਪਾਰਟੀ ਵੱਲ ਇਸ਼ਾਰਾ), ਇਕ ਲੱਖ ਬੰਦਾ, ਬੀਬੀਆਂ, ਬੱਚੇ ਇਨ੍ਹਾਂ ਵਿਚੋਂ ਫੜੇ ਗਏ ਸਨ । ਬਾਕੀ ਸਾਰੇ ਹਿੰਦੁਸਤਾਨ ਵਿਚੋਂ 14 ਹਜ਼ਾਰ ਫੜੇ ਗਏ ਸਨ । ਇਨ੍ਹਾਂ ਵੀਰਾਂ ਨੇ ਤਾਂ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਐਮਰਜੈਂਸੀ ਲਾਈ ਹੈ । ਸਪੀਕਰ ਸਾਹਿਬ, ਕੁਇਟ ਇੰਡੀਆ ਮੂਵਮੈਂਟ ਵੇਲੇ ਵੀ 44 ਹਜ਼ਾਰ ਲੋਕ ਫੜੇ ਗਏ ਸਨ ।

ਅਗਲੀ ਗੱਲ, ਸਪੀਕਰ ਸਾਹਿਬ, ਮੈਂ ਇਹ ਕਰਨੀ ਚਾਹੁੰਦਾ ਹਾਂ ਕਿ ਜਿਵੇਂ ਬਰਾੜ ਸਾਹਿਬ ਨੇ ਕਿਹਾ ਹੈ ਕਿ ਪਾਣੀ ਬਾਰੇ ਇਹ ਕੁਝ ਨਹੀਂ ਕਰ ਸਕੇ । ਅਕਾਲੀ ਤਾਂ ਸੁੱਤੇ ਪਏ ਹਨ । ਇਹ ਨਾ ਸਾਨੂੰ ਪਾਣੀ ਦੁਆ ਸਕੇ, ਨਾ ਚੰਡੀਗੜ੍ਹ ਦੁਆ ਸਕੇ,ਨਾ ਪੰਜਾਬੀ ਬੋਲਦੇ ਇਲਾਕੇ ਦੁਆ ਸਕੇ । ਸਪੀਕਰ ਸਾਹਿਬ, ਜਿਹੜਾ ਕਾਤਲ ਹੈ, ਉਹੀ ਤਾਹਨੇ ਕੱਸ ਰਿਹਾ ਹੈ । ਕਿਸ ਨੇ ਪਾਣੀ ਖੋਹਿਆ ? ਕਿਸਨੇ ਚੰਡੀਗੜ੍ਹ ਖੋਹਿਆ ? ਬਰਾੜ ਸਾਹਿਬ, ਸਾਨੂੰ ਥੋੜ੍ਹਾ ਜਿਹਾ ਕਹਿੰਦੇ ਹਾਂ, ਕੁਝ ਨਾ ਕੁਝ ਸਟੈਂਡਰਡ ਜ਼ਰੂਰ ਰੱਖਣਾ ਚਾਹੀਦਾ ਹੈ । ਖੋਹਣ ਵਾਲੇ ਹੀ ਆਖੀ ਜਾਣ ਕਿ ਅਕਾਲੀ ਦਲ ਨੇ ਇਹ ਕਰ ਦਿੱਤਾ। ਸਪੀਕਰ ਸਾਹਿਬ, ਪਾਣੀ ਸਾਡੀ ਜਾਨ ਹੈ, ਪਾਣੀ ਸਾਡੀ ਜਿੰਦ ਹੈ, ਸਾਡੀ ਰੂਹ ਹੈ । ਇਕੋ ਇਕ ਨੈਚੁਰਲ ਰਿਸੋਰਸ ਜਿਹੜਾ ਪੰਜਾਬ ਕੋਲ ਹੈ, ਉਹ ਪਾਣੀ ਹੀ ਹੈ । ਇਸ ਦੇ ਨਾਲ ਹੀ ਦਰਿਆਈ ਪਾਣੀ ਦੇ ਕੁਝ ਕਾਨੂੰਨ, ਕੁਝ ਵਿਧਾਨ ਬਣੇ ਹੋਏ ਹਨ, ਇਹ ਸਾਰੀ ਦੁਨੀਆਂ ਵਿਚ, ਹਿੰਦੁਸਤਾਨ ਵਿਚ ਅਤੇ ਪੰਜਾਬ ਵਿਚ ਵੀ ਬਣੇ ਹੋਏ ਹਨ । ਲੇਕਿਨ ਇਨ੍ਹਾਂ ਵੀਰਾਂ ਨੇ (ਕਾਂਗਰਸ ਪਾਰਟੀ ਵੱਲ ਇਸ਼ਾਰਾ), ਇਸ ਪਾਰਟੀ ਨੇ ਨਾ ਵਿਧਾਨ ਦੇਖਿਆ, ਨਾ ਕਾਨੂੰਨ ਦੇਖਿਆ ਅਤੇ ਉਸ ਕਾਨੂੰਨ ਦੀਆਂ ਧੱਜੀਆਂ ਉਡਾ ਦਿੱਤੀਆਂ ਅਤੇ ਪੰਜਾਬ ਦਾ ਪਾਣੀ ਦੂਜੇ ਸੂਬਿਆਂ ਨੂੰ ਦੇ ਦਿੱਤਾ । ਦੂਜੇ ਸੂਬੇ ਸਾਡੇ ਭਰਾ ਹਨ । ਅਸੀਂ ਦੇਸ਼ ਦੇ ਵਫਾਦਾਰ ਸਿਪਾਹੀ ਹਾਂ ਅਤੇ ਹੁਬਲਵਤਨੀ ਵਿਚ ਸਭ ਤੋਂ ਅੱਗੇ ਹਾਂ ਪਰ ਅਸੀਂ ਇਹ ਬਰਦਾਸ਼ਤ ਨਹੀਂ ਕਰ ਸਕਦੇ ਕਿ ਸਾਡਾ ਹੱਕ ਕੋਈ ਲੈ ਜਾਵੇ । ਅੰਗਰੇਜ਼ ਨੇ ਵੀ ਹੱਕ ਮੰਨਿਆ । ਦੋ ਦਫਾ, ਅੰਗਰੇਜ਼ ਜਦੋਂ ਰਾਜ ਕਰਦਾ ਸੀ, ਉਦੋਂ ਪੰਜਾਬ ਵਿਚੋਂ ਪਾਣੀ ਕਿਸੇ ਨੂੰ ਦਿਤਾ ਗਿਆ, ਇਕ ਦਿੱਤਾ ਗਿਆ ਪਟਿਆਲੇ ਨੂੰ, ਜੀਂਦ, ਨਾਭਾ ਸਟੇਟ ਨੂੰ, ਉਦੋਂ ਇਹ ਪੰਜਾਬ ਦਾ ਹਿੱਸਾ ਨਹੀਂ ਸਨ । ਅੱਡ

ਸਟੇਟਾਂ ਹੁੰਦੀਆਂ ਸਨ । ਇਧਰ ਦਾ ਪੰਜਾਬ ਵੱਖਰਾ ਸੀ । ਉਦੋਂ ਮਹਾਰਾਜਾ ਪਟਿਆਲਾ ਨੇ ਆਖਿਆ ਕਿ ਸਾਨੂੰ ਪਾਣੀ ਦਿਓ.....ਅੰਗਰੇਜ਼ ਨੇ ਪਾਣੀ ਤਾਂ ਦੇ ਦਿੱਤਾ ਲੇਕਿਨ ਉਸ ਐਗਰੀਮੈਂਟ ਵਿਚ ਸਾਫ਼ ਲਿਖਿਆ ਹੈ ਕਿ ਪਾਣੀ ਦਾ ਮਾਲਕ, ਦਰਿਆ ਸਤਲੁਜ ਦੇ ਪਾਣੀ ਦਾ ਮਾਲਕ ਪੰਜਾਬ ਹੈ ਔਰ ਚੀਫ਼ ਨੂੰ, ਮਹਾਰਾਜਾ ਸਾਹਿਬ ਨੂੰ ਪੰਜਾਬ ਦਾ ਧੰਨਵਾਦੀ ਹੋਣਾ ਚਾਹੀਦਾ ਹੈ ਕਿ ਉਸਨੇ ਤੁਹਾਨੂੰ ਪਾਣੀ ਦਿੱਤਾ ਹੈ। ਇਹ ਵੀ ਨਾਲ ਲਿਖਿਆ ਹੈ ਕਿ ਤੁਹਾਨੂੰ ਇਸ ਦੇ ਵਾਸਤੇ ਮਾਲਕਿਆਨਾ ਦੇਣਾ ਪਵੇਗਾ ਕਿਉਂਕਿ ਮਾਲਕ ਪੰਜਾਬ ਹੈ ਅਤੇ 45-46 ਸਾਲ ਤੱਕ ਪੰਜਾਬ ਇਨ੍ਹਾਂ ਤਿੰਨਾਂ ਸਟੇਟਾਂ ਤੋਂ ਮਾਲਕਿਆਨਾ ਲੈਂਦਾ ਰਿਹਾ । ਇਸ ਦਾ ਭਾਵ ਕੀ ਹੈ ? ਭਾਵ ਇਹੀ ਹੈ ਕਿ ਦਰਿਆ ਉਸੇ ਦਾ ਹੈ ਜਿਸ ਵਿਚ ਇਹ ਵੱਗਦਾ ਹੈ। ਇਸੇ ਤਰ੍ਹਾਂ ਬੀਕਾਨੇਰ ਸਟੇਟ ਵਿਚ ਵੀ ਇਕ ਗੰਗਾ ਕੈਨਾਲ ਨਿਕਲੀ । ਉਸ ਸਟੇਟ ਨੇ ਵੀ ਪਾਣੀ ਮੰਗਿਆ ਸੀ । ਅੰਗਰੇਜ਼ ਨੇ ਉਸ ਨੂੰ ਵੀ ਪਾਣੀ ਦਿੱਤਾ ਲੇਕਿਨ ਮਾਲਕਿਆਨਾ ਪੰਜਾਬ ਨੂੰ ਮਿਲਦਾ ਰਿਹਾ । ਇਹ ਗੱਲ ਇਸ ਕਰਕੇ ਕਹਿਣੀ ਪਈ ਹੈ ਕਿਉਂਕਿ ਇਹ ਹੀ ਅਸਲ ਮੁੱਦਾ ਹੈ ਕਿ ਜਿਥੇ ਦਰਿਆ ਵੱਗਦਾ ਹੈ, ਉਹੀ ਉਸ ਦਾ ਮਾਲਕ ਹੈ । ਗੱਲਾਂ ਤਾਂ ਬਹੁਤ ਸਾਰੀਆਂ ਹਨ ਲੇਕਿਨ ਹਾਲ ਦੀ ਘੜੀ 2 ਗੱਲਾਂ ਹੀ ਕਹਾਂਗਾ । ਮਦਰਾਸ ਅਤੇ ਆਂਧਰਾ ਪ੍ਰਦੇਸ਼ ਦਾ ਇਕ ਡਿਸਪਿਊਟ ਹੋ ਗਿਆ। ਮਦਰਾਸ ਵਿਚੋਂ ਆਂਧਰਾ ਪ੍ਰਦੇਸ਼ ਸੂਬਾ ਨਿਕਲਿਆ ਸੀ । ਇਕੱਠੇ ਮਦਰਾਸ ਸਟੇਟ ਵਿਚ ਉਸ ਵੇਲੇ 4 ਦਰਿਆ ਸਨ —ਮਹਾਂ ਨਦੀ, ਗੋਦਾਵਰੀ, ਕ੍ਰਿਸ਼ਨਾ ਅਤੇ ਕਾਵੇਰੀ । ਇਹ ਚਾਰ ਦਰਿਆ ਸਨ । ਜਦੋਂ ਵੰਡ ਹੋਈ ਤਾਂ ਮਹਾਂ ਨਦੀ, ਗੋਦਾਵਰੀ ਅਤੇ ਕ੍ਰਿਸ਼ਨਾ ਇਹ ਤਿੰਨ ਦਰਿਆ ਜਦੋਂ ਆਂਧਰਾ ਪ੍ਰਦੇਸ਼ ਬਣਿਆ, ਉਸ ਨੂੰ ਮਿਲ ਗਏ ਕਿਉਂਕਿ ਇਹ ਰਿਪੇਰੀਅਨ ਰਾਈਟ ਦੇ ਮੁਤਾਬਿਕ ਸੀ ਅਤੇ ਇਕ ਵੀ ਬੂੰਦ ਇਨ੍ਹਾਂ ਤਿੰਨਾਂ ਦਰਿਆਵਾਂ ਦੀ ਅੱਜ ਤੱਕ ਮਦਰਾਸ ਨੂੰ ਨਹੀਂ ਮਿਲੀ। ਇਹ ਮਸਲਾ ਉਸੇ ਤਰ੍ਹਾਂ ਦਾ ਹੈ ਜਿਸ ਤਰ੍ਹਾਂ ਕਿ ਪੰਜਾਬ ਅਤੇ ਹਰਿਆਣੇ ਦਾ ਹੈ । ਦੋਹਾਂ ਕੇਸਾਂ ਵਿਚ ਪੁਜ਼ੀਸ਼ਨ ਇਕ ਹੀ ਹੈ ਕਿ ਇਕ ਸਟੇਟ ਵਿਚੋਂ ਦੋ ਸਟੇਟਾਂ ਬਣੀਆਂ । ਹੁਣ ਤੁਸੀਂ ਆਪ ਹੀ ਵੇਖ ਲਵੋ ਕਿ ਰਿਪੇਅਰੀਅਨ ਰਾਈਟ ਦੇ ਮੁਤਾਬਿਕ ਹਰਿਆਣੇ ਦਾ ਹੱਕ ਕਿੰਨਾ ਕੁ ਬਣਦਾ ਹੈ । ਇਸੇ ਤਰ੍ਹਾਂ ਚੌਥੇ ਦਰਿਆ ਕਾਵੇਰੀ ਵਿਚੋਂ ਇਕ ਤੁਪਕਾ ਵੀ ਆਂਧਰਾ ਪ੍ਰਦੇਸ਼ ਨੂੰ ਨਹੀਂ ਮਿਲਿਆ । ਇਕ ਦੂਸਰੇ ਕੇਸ ਵਿਚ ਨਰਮਦਾ ਵਾਟਰ ਡਿਸਪਿਊਟ ਹੋ ਗਿਆ । ਮੈਂ ਇਹ ਸਾਰਾ ਕੁਝ ਇਸ ਕਰਕੇ ਦੱਸ ਰਿਹਾ ਹਾਂ ਕਿਉਂਕਿ ਕੁਝ ਲੋਕ ਵਰਗਲਾਉਣ ਦੀ ਬੜੀ ਕੋਸ਼ਿਸ ਕਰਦੇ ਹਨ । ਇਹ 3 ਸਟੇਟਾਂ ਵਿਚਕਾਰ ਝਗੜਾ ਸੀ—ਮਧਿਆ ਪ੍ਰਦੇਸ਼, ਗੁਜਰਾਤ ਅਤੇ ਮਹਾਂਰਾਸ਼ਟਰ । ਸੈਂਟਰਲ ਸਰਕਾਰ ਨੇ ਇਕ ਨਰਮਦਾ ਵਾਟਰ ਡਿਸਪਿਊਟ ਟ੍ਰਿਬਿਊਨਲ ਬਣਾ ਦਿੱਤਾ । ਉਸ ਨੇ ਫੈਸਲਾ ਕਰਨਾ ਸੀ । ਅਜੇ ਇਹ ਟ੍ਰਿਬਿਊਨਲ ਬਣਿਆ ਹੀ ਸੀ ਕਿ ਰਾਜਸਥਾਨ ਦੀ ਸਰਕਾਰ ਨੇ ਸੈਂਟਰ ਕੋਲ ਅਰਜ਼ੀ ਦਿੱਤੀ ਕਿ ਸਾਨੂੰ ਵੀ ਪਾਰਟੀ ਬਣਾਇਆ ਜਾਵੇ ਅਤੇ ਪਾਣੀ ਦਿੱਤਾ ਜਾਵੇ । ਸੈਂਟਰ ਨੇ ਉਸ ਦੀ ਅਰਜ਼ੀ ਮੰਨ ਲਈ ਅਤੇ ਉਸ ਟ੍ਰਿਬਿਊਨਲ ਨੂੰ ਅਰਜ਼ੀ ਘੱਲ ਦਿੱਤੀ ਕਿ ਇਸ ਨੂੰ ਵੀ ਪਾਰਟੀ ਬਣਾਇਆ ਜਾਵੇ । ਉਸ ਵੇਲੇ ਸਵਾਲ ਉਠਿਆ ਕਿ ਕੀ ਰਾਜਸਥਾਨ ਇਸ ਵਿਚ ਪਾਰਟੀ ਬਣ ਸਕਦਾ ਹੈ ? ਟ੍ਰਿਬਿਊਨਲ ਦਾ ਫੈਸਲਾ ਆਇਆ ਕਿ ਕਿਉਂਕਿ ਰਾਜਸਥਾਨ ਰਿਪੇਰੀਅਨ ਸਟੇਟ ਨਹੀਂ ਹੈ, ਇਸ ਲਈ ਇਸ ਨੂੰ ਪਾਰਟੀ ਨਹੀਂ ਬਣਾਇਆ ਜਾ ਸਕਦਾ ਅਤੇ ਨਾ ਹੀ ਇਸ ਨੂੰ ਪਾਣੀ ਦਿੱਤਾ ਜਾ ਸਕਦਾ ਹੈ ।

[ਮੁੱਖ ਮੰਤਰੀ]

ਜੇ ਅੰਗਰੇਜ਼ ਨੇ ਵੀ ਇਸੇ ਤਰ੍ਹਾਂ ਦਾ ਫੈਸਲਾ ਦਿੱਤਾ ਅਤੇ ਜੇ ਬਾਕੀ ਹਿੰਦੁਸਤਾਨ ਦੇ ਵਿਚ ਇਸੇ ਤਰ੍ਹਾਂ ਦੇ ਹੀ ਫੈਸਲੇ ਹੋਏ ਹਨ ਤਾਂ ਫਿਰ ਪੰਜਾਬ ਨਾਲ ਵਿਤਕਰਾ ਕਿਉਂ ? ਕੀ ਸਾਰੇ ਹਿੰਦੁਸਤਾਨ ਵਾਸਤੇ ਕਾਨੂੰਨ ਵੱਖਰਾ ਹੈ ਅਤੇ ਪੰਜਾਬ ਵਾਸਤੇ ਵੱਖਰਾ ? ਹਿੰਦੁਸਤਾਨ ਵਿੱਚ ਇੰਡੀਪੈਂਡੈਂਸ ਆ ਗਈ, ਬੜੀ ਖੁਸ਼ੀ ਹੋਈ ਲੇਕਿਨ ਅਸੀਂ ਉਜੜ ਪੁੱਜੜ ਗਏ। ਸਾਡਾ ਬੜਾ ਖ਼ੂਨ ਡੁੱਲ੍ਹਿਆ ਅਤੇ ਇਹ ਸਾਰਾ ਕੁਝ ਵੀ ਇਨ੍ਹਾਂ ਕਾਂਗਰਸੀ ਭਰਾਵਾਂ ਕਰਕੇ ਹੋਇਆ। ਜੇ ਕਿਤੇ ਇਹ ਥੋੜ੍ਹੀ ਜਿਹੀ ਫਰਾਖਦਿਲੀ ਵਿਖਾਉਂਦੇ ਤਾਂ ਇਹ ਉਜਾੜਾ ਨਹੀਂ ਹੋਣਾ ਸੀ ! ਅਜ਼ਾਦੀ ਤੋਂ ਬਾਅਦ 1955 ਵਿੱਚ ਹਿੰਦੁਸਤਾਨ ਦੇ ਉਸ ਵੇਲੇ ਦੇ ਜੋ ਪਾਣੀਆਂ ਦੇ ਵਜ਼ੀਰ ਸਨ, ਇਰੀਗੇਸ਼ਨ ਐਂਡ ਪਾਵਰ ਦੇ ਵਜ਼ੀਰ, ਸ੍ਰੀ ਗੁਲਜ਼ਾਰੀ ਲਾਲ ਨੰਦਾ ਜੀ ਸਨ, ਉਨ੍ਹਾਂ ਨੇ ਇੱਕ ਮੀਟਿੰਗ ਕੀਤੀ। ਕੋਈ ਸਰਕਾਰੀ ਪੱਧਰ ਤੇ ਮੀਟਿੰਗ ਨਹੀਂ ਕੀਤੀ ਅਤੇ ਨਾ ਹੀ ਇਹ ਮੁੱਖ ਮੰਤਰੀਆਂ ਦੀ ਮੀਟਿੰਗ ਹੋਈ। ਉਨ੍ਹਾਂ ਨੇ 2-3 ਚੀਫ ਇੰਜੀਨੀਅਰ ਸੱਦ ਲਏ ਅਤੇ 8 ਐਮ. ਏ. ਐਫ. ਪਾਣੀ ਜਿਹੜਾ ਸਾਡੇ ਪੰਜਾਬ ਦੀ ਖੁਸ਼ਹਾਲੀ, ਪੰਜਾਬ ਦੀ ਤਰੱਕੀ ਦੀ ਜਾਨ ਸੀ, ਉਹ ਰਾਜਸਥਾਨ ਕੈਨਾਲ ਕੱਢ ਕੇ ਫੈਸਲਾ ਕਰ ਦਿੱਤਾ ਅਤੇ ਉਹ 8 ਐਮ. ਏ. ਐਫ. ਪਾਣੀ ਰਾਜਸਥਾਨ ਨੂੰ ਦੇ ਦਿੱਤਾ। ਇਸੇ ਤਰ੍ਹਾਂ, ਸਪੀਕਰ ਸਾਹਿਬ, ਐਮਰਜੰਸੀ ਲੱਗੀ ਸੀ। ਅਸੀਂ ਸਾਰੇ ਜੇਲ੍ਹਾਂ ਵਿੱਚ ਸੀ। 24 ਮਾਰਚ, 1976 ਨੂੰ ਉਸ ਵੇਲੇ ਦੇ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਜੀ ਨੇ ਇਕ ਫੈਸਲਾ ਲੈ ਲਿਆ। ਹਾਲਾਂ ਕਿ ਕਿਸੇ ਪ੍ਰਧਾਨ ਮੰਤਰੀ ਦਾ ਕਾਨੂੰਨ ਵਿੱਚ ਫੈਸਲਾ ਨਹੀਂ ਹੁੰਦਾ। ਲੇਕਿਨ ਠੀਕ ਹੈ। ਜਦੋਂ ਐਮਰਜੰਸੀ ਹੀ ਧੱਕਾ ਹੈ ਤਾਂ ਫੈਸਲਾ ਵੀ ਧੱਕਾ। ਇਨ੍ਹਾਂ ਨੇ, ਸਪੀਕਰ ਸਾਹਿਬ, 3.5 ਐਮ. ਏ. ਐਫ. ਜਿਹੜਾ ਪਾਣੀ ਹੈ ਉਹ ਦੇ ਦਿੱਤਾ ਹਰਿਆਣੇ ਨੂੰ। ਸਪੀਕਰ ਸਾਹਿਬ, ਫੈਸਲਾ ਹੋ ਗਿਆ, ਮੈਂ ਫੈਸਲਾ ਨਹੀਂ ਕਹਿੰਦਾ, ਫੈਸਲਾ ਤਾਂ ਉਹ ਹੁੰਦਾ ਹੈ ਜਿਹੜਾ ਸਹਿਮਤੀ ਨਾਲ ਹੋਵੇ। ਲੇਕਿਨ ਉਨ੍ਹਾਂ ਨੇ ਡਿਕਟੇਟਰਾਨਾ ਤੌਰ ਤੇ ਜੋ ਕੁਝ ਕਰਨਾ ਸੀ ਕਰ ਦਿੱਤਾ। ਫਿਰ ਐਮਰਜੰਸੀ ਖਤਮ ਹੋ ਗਈ। ਫਿਰ ਖੁਸ਼ਕਿਸਮਤੀ ਸਮਝ ਲਓ ਕਿ ਸਰਕਾਰ ਇਸ ਪਾਸੇ ਵਾਲਿਆਂ ਨੂੰ ਮਿਲ ਗਈ। ਅਸੀਂ ਪੰਜਾਬ ਦੇ ਹੱਕਾਂ ਦੇ ਰਾਖੇ ਹਾਂ। ਮੈਂ ਜਾ ਕੇ ਸ੍ਰੀ ਮੁਰਾਰਜੀ ਡਿਸਾਈ ਨੂੰ ਮਿਲਿਆ। ਉਨ੍ਹਾਂ ਨੇ ਐਮਰਜੰਸੀ ਐਕਸੈਸਿਜ਼ ਵਾਸਤੇ ਇੱਕ ਕਮਿਸ਼ਨ ਮੁਕਰਰ ਕੀਤਾ ਸੀ। ਉਸਦਾ ਭਾਵ ਸੀ ਕਿ ਐਮਰਜੰਸੀ ਦੇ ਦਿਨਾਂ ਵਿੱਚ ਕਿਸੇ ਨਾਲ ਵੀ ਜ਼ਿਆਦਤੀ ਹੋਈ ਹੈ, ਕਿਸੇ ਪੱਖ ਤੋਂ ਜ਼ਿਆਦਤੀ ਹੋਈ ਹੈ ਤਾਂ ਉਹ ਐਕਸੈਸਿਜ਼ ਕਮਿਸ਼ਨ ਅੱਗੇ ਰੱਖ ਸਕਦਾ ਹੈ। ਮੈਂ, ਸਪੀਕਰ ਸਾਹਿਬ, ਪੰਜਾਬ ਦੇ ਲੋਕਾਂ ਦੀ ਮਿਹਰਬਾਨੀ ਦੇ ਨਾਲ, ਮੁੱਖ ਸੇਵਾਦਾਰ ਸੀ। ਮੈਂ ਮੁਰਾਰਜੀ ਡਿਸਾਈ ਸਾਹਿਬ ਕੋਲ ਗਿਆ। ਮੈਂ ਕਿਹਾ ਕਿ ਸਾਡੇ ਨਾਲ ਐਮਰਜੈਂਸੀ ਦੌਰਾਨ ਬਹੁਤ ਵੱਡੀ ਐਕਸੈਸਿਜ਼ ਹੋਈ ਹੈ। ਥੋੜ੍ਹੀ ਹੋਈ ਹੋਵੇ ਤਾਂ ਅਸੀਂ ਬਰਦਾਸ਼ਤ ਵੀ ਕਰ ਲਈਏ ਲੇਕਿਨ ਜਿਹੜੀ ਪਾਣੀ ਦੀ ਐਕਸੈਸਿਜ਼ ਹੋਈ ਹੈ ਉਸ ਨੂੰ ਰੀਵਿਊ ਕਰੋ। ਸਪੀਕਰ ਸਾਹਿਬ, ਇਹ ਰਿਕਾਰਡ ਦੀ ਚੀਜ਼ ਹੈ, ਕੋਈ ਲਫ਼ਜ਼ੀ ਗੱਲ ਨਹੀਂ। ਉਹ ਕਹਿੰਦੇ ਕਿ 'ਤੁਹੀ ਗੱਲ ਵਿੱਚ ਵਜ਼ਨ ਹੈ' ਮੈਂ ਇਸ ਨੂੰ ਅਟਾਰਨੀ ਜਨਰਲ ਕੋਲ ਭੇਜ ਦਿੰਦਾ ਹਾਂ। ਇਸ ਦਾ ਮਤਲਬ ਹੈ ਕਿ ਉਨ੍ਹਾਂ ਨੂੰ ਇਹ ਸਾਡਾ ਕੇਸ ਠੀਕ ਲੱਗਿਆ ਤਾਂ ਹੀ ਉਨ੍ਹਾਂ ਨੇ ਅਟਾਰਨੀ ਜਨਰਲ ਦੀ ਰਾਏ ਲੈਣ ਵਾਸਤੇ ਕੇਸ ਭੇਜਿਆ। ਨਹੀਂ ਤਾਂ ਉਹ ਰੀਜੈਕਟ ਕਰ ਦਿੰਦੇ। ਸਪੀਕਰ

ਸਾਹਿਬ, ਇਸੇ ਤਰ੍ਹਾਂ ਹੀ ਮੈਂ ਇੱਕ ਹੋਰ ਗੱਲ ਵੀ ਕੀਤੀ । ਮੈਂ ਤਾਂ ਇਹ ਗੱਲਾਂ ਇੱਥੇ ਕਰਨੀਆਂ ਨਹੀਂ ਚਾਹੁੰਦਾ ਸੀ ਲੇਕਿਨ ਮੇਰੇ ਸਾਥੀ ਨੇ ਇਹ ਗੱਲ ਇੱਥੇ ਕਰ ਦਿੱਤੀ ਇਸ ਕਰਕੇ ਮੈਨੂੰ ਇਹ ਕਹਿਣਾ ਪੈ ਰਿਹਾ ਹੈ । ਨਹੀਂ ਤਾਂ ਮੇਰੇ ਕੋਲ ਹੋਰ ਗੱਲਾਂ ਕਰਨ ਵਾਸਤੇ ਬੜੀਆਂ ਸਨ । ਸਪੀਕਰ ਸਾਹਿਬ, ਮੈਂ ਸੁਪਰੀਮ ਕੋਰਟ ਵਿੱਚ ਇਸ ਬਾਰੇ ਦਾਅਵਾ ਕੀਤਾ । ਕੇਸ ਨੇੜੇ ਲੱਗ ਗਿਆ, ਆਰਗੂਮੈਂਟਸ ਤੇ ਆ ਗਿਆ ਅਤੇ ਹਿੰਦੁਸਤਾਨ ਦੀ ਸਰਕਾਰ ਨੂੰ ਫਿਕਰ ਪੈ ਗਿਆ ਕਿ ਪੰਜਾਬ ਦਾ ਕੇਸ ਮਜ਼ਬੂਤ ਹੈ, ਹੁਣ ਇਹ ਪਾਣੀ ਹਰਿਆਣੇ ਨੂੰ ਨਹੀਂ ਮਿਲੇਗਾ । ਇਹ ਪੰਜਾਬ ਦਾ ਪਾਣੀ ਹੈ । ਸਪੀਕਰ ਸਾਹਿਬ, ਇਹ ਰਿਕਾਰਡ ਦੀ ਗੱਲ ਹੈ । ਉਸ ਵੇਲੇ ਦੇ ਪ੍ਰਧਾਨ ਮੰਤਰੀ ਜੀ ਨੇ ਸਰਦਾਰ ਦਰਬਾਰਾ ਸਿੰਘ ਜੋ ਕਿ ਉਸ ਵੇਲੇ ਮੁੱਖ ਮੰਤਰੀ ਸਨ, ਨੂੰ ਸੱਦਿਆ ਅਤੇ ਕਿਹਾ ਕਿ ਦਰਬਾਰਾ ਸਿੰਘ ਅਸਤੀਫਾ ਦੇ ਦਿਓ । ਉਹ ਕਹਿੰਦੇ ਕਿ ਅਸਤੀਫਾ ਕਿਸ ਗੱਲ ਦਾ ? ਉਨ੍ਹਾਂ ਨੇ ਸੋਚਿਆ ਕਿ ਕਿਤੇ ਅਸਤੀਫਾ ਪ੍ਰਧਾਨਗੀ ਤੋਂ ਮੰਗਦੇ ਹਨ ਕਿਉਂਕਿ ਉਨ੍ਹਾਂ ਕੋਲ ਵੀ ਦੋਵੇਂ ਗੱਫੇ ਸਨ । ਪ੍ਰਧਾਨ ਮੰਤਰੀ ਜੀ ਕਹਿੰਦੇ ਕਿ ਮੁੱਖ ਮੰਤਰੀ ਦੀ ਸੀਟ ਤੋਂ ਅਸਤੀਫਾ ਦੇ ਦਿਓ । ਉਹ ਕਹਿੰਦੇ ਕਿ ਗੁੱਸਾ ਕਾਹਦਾ ? ਫਿਰ ਪ੍ਰਧਾਨ ਮੰਤਰੀ ਜੀ ਕਹਿੰਦੇ ਕਿ ਜੇ ਅਸਤੀਫਾ ਨਹੀਂ ਦਿੰਦੇ ਤਾਂ ਫਿਰ ਮੁਕੱਦਮਾ ਵਾਪਸ ਲੈ ਲਓ । ਉਹ ਕਹਿੰਦੇ ਕਿ ਜੀ, 'ਸਤ ਬਚਨ' । ਸਪੀਕਰ ਸਾਹਿਬ, ਇਹ ਕਾਂਗਰਸੀ ਮੁੱਖ ਮੰਤਰੀ ਜਿੰਨੇ ਵੀ ਰਹੇ ਹਨ ਇਹ 'ਸਤ ਬਚਨ' ਵਾਲੇ ਹੀ ਰਹੇ ਹਨ । ਜੋ ਸੈਂਟਰ ਨੇ ਕਹਿ ਦਿੱਤਾ 'ਸਤ ਬਚਨ,' 'ਸਤ ਬਚਨ' । ਸੋ ਸਰਦਾਰ ਦਰਬਾਰਾ ਸਿੰਘ ਨੇ ਵੀ 'ਸਤ ਬਚਨ' ਕਹਿ ਕੇ ਦਸਤਖਤ ਕਰ ਦਿੱਤੇ ਔਰ ਪੰਜਾਬ ਦੀ ਕਿਸਮਤ ਤੇ ਪੋਚਾ ਫੇਰ ਦਿੱਤਾ (ਸ਼ੇਮ-ਸ਼ੇਮ)

ਸਪੀਕਰ ਸਾਹਿਬ, ਹੁਣ ਪਤਾ ਨਹੀਂ ਬਰਾੜ ਸਾਹਿਬ ਨੇ ਕਿੱਥੋਂ ਚਿੱਠੀਆਂ ਕੱਢ ਲਈਆਂ । ਮੈਂ ਤੁਹਾਨੂੰ ਅਸਲ ਚਿੱਠੀ ਦਿਖਾਉਂਦਾ ਹਾਂ । ਇਹ ਪਤਾ ਨਹੀਂ ਕਿੱਥੋਂ ਕੱਢ ਲਿਆਏ ਹਨ । ਸਪੀਕਰ ਸਾਹਿਬ, ਇਹ ਕਹਿੰਦੇ ਹਨ ਕਿ ਮੈਂ ਐਸ. ਵਾਈ. ਐਲ. ਦਾ ਨੀਂਹ ਪੱਥਰ ਰੱਖਿਆ ਸੀ ? ਪਰ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਮੈਂ ਇਹ ਕੰਮ ਕਿਉਂ ਕਰਨਾ ਸੀ ? ਕੀ ਮੈਂ ਉਥੇ ਗਿਆ ? ਕੀ ਮੇਰੀ ਇਸ ਨਾਲ ਸਹਿਮਤੀ ਸੀ ? ਜੇ ਮੇਰੀ ਇਸ ਨਾਲ ਸਹਿਮਤੀ ਹੁੰਦੀ ਤਾਂ ਮੈਂ ਉਥੇ ਜਾਂਦਾ ।

ਸਪੀਕਰ ਸਾਹਿਬ, ਮੇਰੇ ਕੋਲ ਦੋ ਲੈਟਰ ਹਨ । ਸਮਾਂ ਥੋੜ੍ਹਾ ਹੈ । ਇਹ ਗੱਲਾਂ ਕਰਨ ਲਈ ਸਮਾਂ ਇਜਾਜ਼ਤ ਨਹੀਂ ਦਿੰਦਾ । ਇੱਕ ਲੈਟਰ ਹੈ 9 ਸਤੰਬਰ, 1976 ਦਾ । ਉਸ ਵੇਲੇ ਸ੍ਰੀ ਬਨਾਰਸੀ ਦਾਸ ਗੁਪਤਾ ਚੀਫ ਮਨਿਸਟਰ ਹਰਿਆਣਾ ਸਨ । ਗਿਆਨੀ ਜ਼ੈਲ ਸਿੰਘ ਉਸ ਵੇਲੇ ਸਾਡੇ ਏਥੇ ਪੰਜਾਬ ਦੇ ਮੁੱਖ ਮੰਤਰੀ ਸੀ । ਇਹ ਲੈਟਰ ਬਨਾਰਸੀ ਦਾਸ ਗੁਪਤਾ ਦਾ ਹੈ ।

I am directing my Irrigation Department to place a sum of Rupees one crore for the time being at the disposal of the Punjab Government so that the necessary organisation is set up and work is started. The procedure for the transfer of further

amount required for the construction can be finalised by the officers of the two States after mutual discussion. ਇਹ ਬਨਾਰਸੀ ਦਾਸ ਗੁਪਤਾ ਦੇ ਵੇਲੇ ਹੋਇਆ । ਇਹ ਕਹਿੰਦੇ ਹਨ ਕਿ ਅਸੀਂ ਐਸ. ਵਾਈ. ਐਲ. ਦੀ ਮਨਜ਼ੂਰੀ ਦੇ ਦਿੱਤੀ । ਇਹ ਸੌਦਾ ਤਾਂ ਤੁਹਾਡੇ ਵੇਲੇ ਹੋਇਆ ਹੈ । ਸਾਡੇ ਵੇਲੇ ਤਾਂ ਹੋ ਹੀ ਨਹੀਂ ਸਕਦਾ । ਫਿਰ ਗਿਆਨੀ ਜ਼ੈਲ ਸਿੰਘ ਨੇ ਉਸ ਬਨਾਰਸੀ ਦਾਸ ਗੁਪਤਾ ਦੀ ਚਿੱਠੀ ਦਾ ਜਵਾਬ ਮਿਤੀ 26 ਸਤੰਬਰ, 1976 ਨੂੰ ਦਿੱਤਾ । ਉਹ ਇਹ ਲਿਖਦੇ ਹਨ : ਅਖੀਰਲਾ ਪੈਰ੍ਹਾ ਹੈ ।

"You will kindly appreciate that some work of the investigation is necessary before actual construction at site and if you agree, we can put staff in position to take up this work in hand immediately and meet the expenditure out of the amount of Rs. 1.00 crore so kindly offered by you."

ਇਹ ਗਿਆਨੀ ਜ਼ੈਲ ਸਿੰਘ ਨੇ ਉੱਤਰ ਦਿੱਤਾ ਹੈ । ਕੰਮ ਤਾਂ ਉਦੋਂ ਹੀ ਹੋ ਗਿਆ ਸੀ । ਮੰਗਣੀ ਤਾਂ ਹੋ ਗਈ ਸੀ । ਹੁਣ ਤਾਂ ਵਿਆਹ ਹੀ ਹੋਣਾ ਸੀ, ਉਸ ਦੀ ਤਰੀਕ ਹੀ ਬੰਨ੍ਹਣੀ ਸੀ । ਉਹ ਤੁਸੀਂ ਆ ਕੇ ਬੰਨ੍ਹ ਦਿੱਤੀ ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਹੈ ਕਿ ਜਦੋਂ ਹਾਊਸ ਦੇ ਨੇਤਾ ਬੋਲ ਰਹੇ ਹੋਣ, ਮੈਂ ਕੇਵਲ ਇਸ ਕਰਕੇ ਨਹੀਂ ਬੋਲ ਰਿਹਾ, ਮੈਂ ਜਾਤੀ ਤੌਰ ਤੇ ਬਾਦਲ ਸਾਹਿਬ ਦਾ ਸਤਿਕਾਰ ਕਰਦਾ ਹਾਂ ਅਤੇ ਮਾਣ ਕਰਦਾ ਹਾਂ । ਮੈਂ ਨਹੀਂ ਚਾਹੁੰਦਾ ਕਿ ਜਦੋਂ ਹਾਊਸ ਦਾ ਲੀਡਰ ਬੋਲ ਰਿਹਾ ਹੋਵੇ ਤਾਂ ਉਨ੍ਹਾਂ ਨੂੰ ਕਿਸੇ ਕਿਸਮ ਦੇ ਵਿਚਾਰ ਰੱਖ ਕੇ ਵਿਘਨ ਪਾਇਆ ਜਾਵੇ । ਪਰ ਉਨ੍ਹਾਂ ਨੇ ਮੇਰੇ ਤੇ ਬੜੀ ਮਿਹਰਬਾਨੀ ਕੀਤੀ ਹੈ ਅਤੇ ਅਜੇ ਹੋਰ ਵੀ ਕਰਨਗੇ. . . .

**ਸ੍ਰੀ ਸਪੀਕਰ** : ਤੁਹਾਡੇ ਨਾਲ ਉਨ੍ਹਾ ਦਾ ਪਿਆਰ ਜੋ ਹੋਇਆ ।

**ਸਰਦਾਰ ਅਵਤਾਰ ਸਿੰਘ ਬਰਾੜ** : ਪਰ ਮੈਂ ਕਹਿਣਾ ਚਾਹੁੰਦਾ ਹਾਂ ਕਿ ਬਾਦਲ ਸਾਹਿਬ ਨੇ ਬੋਲਦਿਆਂ ਹੋਇਆਂ ਕਿਹਾ ਕਿ ਇਨ੍ਹਾਂ ਨੇ ਐਮਰਜੰਸੀ ਦੇ ਖ਼ਿਲਾਫ਼ ਬੜਾ ਤਕੜਾ ਸੰਘਰਸ਼ ਕੀਤਾ, ਇਹ ਇਤਿਹਾਸਕ ਸੱਚ ਹੈ । ਸੈਂਟਰ ਵਿੱਚ ਸਾਡੀ ਸਰਕਾਰ ਹੱਟ ਗਈ ਸੀ ਅਤੇ ਇਨ੍ਹਾਂ ਦੇ ਸੁਪਨਿਆਂ ਦੇ ਪ੍ਰਧਾਨ ਮੰਤਰੀ ਸ੍ਰੀ ਮੁਰਾਰ ਜੀ ਡਿਸਾਈ ਉਸ ਵੇਲੇ ਪ੍ਰਧਾਨ ਮੰਤਰੀ ਬਣ ਗਏ ਸਨ । ਬਾਦਲ ਸਾਹਿਬ ਪੰਜਾਬ ਦੇ ਮੁੱਖ ਮੰਤਰੀ ਬਣ ਗਏ ਸਨ । ਜਿਹੜੀ ਐਮਰਜੰਸੀ ਦੇ ਖ਼ਿਲਾਫ਼ ਲੜਾਈ ਲੜੀ ਗਈ ਸੀ, ਇਨ੍ਹਾਂ ਨੇ ਜ਼ਿਕਰ ਕੀਤਾ ਕਿ ਉਹ ਪੰਜਾਬ ਦੇ ਨਾਲ ਹੁੰਦੇ ਧੱਕਿਆਂ ਤੇ ਜ਼ਿਆਦਤੀਆਂ ਦੇ ਖ਼ਿਲਾਫ਼ ਸਾਡੀ ਲੜਾਈ ਸੀ । 1978 ਵਿੱਚ ਪਤਾ ਨਹੀਂ ਕੀ ਹੋ ਗਿਆ. . . .ਸ਼ੋਰ (ਵਿਘਨ). . . . ਇਹ ਵਿਧਾਨ ਸਭਾ ਦਾ ਰਿਕਾਰਡ ਹੈ । (ਇੱਕ ਅਵਾਜ਼ : ਇਹ ਤਾਂ ਹਰਿਆਣਾ ਵਿਧਾਨ ਸਭਾ ਦਾ ਰਿਕਾਰਡ ਹੈ) ਨਹੀਂ, ਇਹ ਵ੍ਹਾਈਟ-ਪੇਪਰ ਪੰਜਾਬ ਦਾ ਹੈ । ਬਾਦਲ ਸਾਹਿਬ

ਨੇ ਕਈ ਕੰਮ ਕਰਨੇ ਹੁੰਦੇ ਹਨ । ਜਿਸ ਨੂੰ ਖੇਤੀਬਾੜੀ ਮੰਤਰੀ ਬਣਾਉਣਾ ਚਾਹੀਦਾ ਸੀ, ਉਸ ਨੂੰ ਐਜੂਕੇਸ਼ਨ ਮੰਤਰੀ ਬਣਾ ਦਿੱਤਾ । ਜਿਸ ਨੂੰ ਐਜੂਕੇਸ਼ਨ ਮੰਤਰੀ ਬਣਾਉਣਾ ਚਾਹੀਦਾ ਸੀ, ਉਸ ਨੂੰ ਖੇਤੀਬਾੜੀ ਮੰਤਰੀ ਬਣਾ ਦਿੱਤਾ । ਜਿਸ ਡਾਕਟਰ ਨੂੰ ਬੰਦਿਆਂ ਦੇ ਮਹਿਕਮੇ ਦਾ ਮੰਤਰੀ ਬਣਾਉਣਾ ਸੀ, ਉਸ ਨੂੰ ਪਸ਼ੂਆਂ ਦੇ ਮਹਿਕਮੇ ਦਾ ਮੰਤਰੀ ਬਣਾ ਦਿੱਤਾ । ਇਨ੍ਹਾਂ ਨੇ ਸਭ ਕੁਝ ਉਲਟ ਕੀਤਾ ਹੋਇਆ ਹੈ ।....(ਵਿਘਨ) ਉਦੋਂ ਕੀ ਮਜਬੂਰੀ ਸੀ....(ਸ਼ੋਰ)

**ਸ੍ਰੀ ਸਪੀਕਰ** : ਬਰਾੜ ਜੀ, ਬੈਠ ਜਾਓ । ਜੋ ਤੁਸੀਂ ਕਹਿਣਾ ਸੀ, ਉਹ ਮੈਂ ਸੁਣ ਲਿਆ ਹੈ । Please sit down.

**ਮੁੱਖ ਮੰਤਰੀ** : ਸਪੀਕਰ ਸਾਹਿਬ, ਇੱਕ ਗੱਲੋਂ ਮੈਂ ਇਨ੍ਹਾਂ ਦਾ ਧੰਨਵਾਦ ਕਰਦਾ ਹਾਂ ਕਿ ਇਨ੍ਹਾਂ ਨੇ ਮੈਨੂੰ ਸਾਹ ਦਿਵਾ ਦਿੱਤਾ ਹੈ । ਹੁਣ ਮੈਂ ਇੱਕ-ਦੋ ਪੁਆਇੰਟ ਹੋਰ ਬੋਲ ਲਵਾਂਗਾ । ਸਾਹਮਣੇ ਬੈਠੇ ਵੀਰਾਂ ਨੇ ਜ਼ਿਕਰ ਕੀਤਾ ਕਿ ਅਕਾਲੀ ਅਤੇ ਬੀ. ਜੇ. ਪੀ. ਤਾਂ ਬਹੁਤ ਬਦਨਾਮ ਹੋ ਗਈ ਹੈ । ਇਹ ਤਾਂ ਬਾਹਰ ਨਹੀਂ ਨਿਕਲ ਸਕਦੇ । ਆਪਾਂ ਸਾਰੀਆਂ ਹੀ ਗੱਲਾਂ ਤੱਥਾਂ ਤੋਂ ਬਾਹਰ ਕਹੀ ਜਾਈਏ । ਸੁਣੋ, ਇਸ ਪੰਜਾਬ ਵਿੱਚ ਇਲੈਕਸ਼ਨਾਂ ਹੋਈਆਂ । ਡੈਮੋਕਰੇਟਿਕ ਇਲੈਕਸ਼ਨਾਂ ਹੋਈਆਂ । ਪਹਿਲਾਂ ਇਲੈਕਸ਼ਨਾਂ ਮਿਉਂਸਿਪਲ ਕਮੇਟੀਆਂ ਦੀਆਂ ਹੋਈਆਂ, ਸਾਰੇ ਪੰਜਾਬ ਵਿੱਚ, ਥੋੜ੍ਹੀ ਬਹੁਤ ਗਿਣਤੀ ਗਲਤ ਹੋ ਸਕਦੀ ਹੈ, 93 ਮਿਉਂਸਿਪਲ ਕਮੇਟੀਆਂ ਹਨ, ਜਿਨ੍ਹਾਂ ਵਿੱਚੋਂ 85 ਉੱਤੇ ਸ਼੍ਰੋਮਣੀ ਅਕਾਲੀ ਦਲ ਤੇ ਭਾਰਤੀ ਜਨਤਾ ਪਾਰਟੀ ਨੇ ਜਿੱਤ ਪ੍ਰਾਪਤ ਕੀਤੀ । ਦੋ ਇਹ ਜਿੱਤੇ, ਜਿਹੜੇ ਕਹਿੰਦੇ ਹਨ ਕਿ ਅਸੀਂ ਬੜੇ ਪਾਪੂਲਰ ਹੋ ਗਏ ਹਾਂ, ਇੱਕ-ਦੋ ਤੇ ਇੰਡੀਪੈਂਡੇਂਟ ਜਿੱਤੇ ਹਨ । ਜਿਨ੍ਹਾਂ ਸ਼ਹਿਰਾਂ ਤੇ ਇਨ੍ਹਾਂ ਨੂੰ ਬੜਾ ਮਾਣ ਸੀ ਹੁਣ ਉਨ੍ਹਾਂ ਸ਼ਹਿਰਾਂ ਦੇ ਲੋਕ ਵੀ ਇਨ੍ਹਾਂ ਨੂੰ ਛੱਡ ਗਏ ਹਨ । ਫਿਰ, ਸਪੀਕਰ ਸਾਹਿਬ, ਤਿੰਨ ਵੱਡੀਆਂ ਕਾਰਪੋਰੇਸ਼ਨਾਂ ਦੇ ਇਲੈਕਸ਼ਨ ਹੋਏ । ਇਹ ਕਾਰਪੋਰੇਸ਼ਨਾਂ ਹਨ, ਅੰਮ੍ਰਿਤਸਰ, ਜਲੰਧਰ ਅਤੇ ਲੁਧਿਆਣਾ । ਉੱਥੋਂ ਦੇ ਲੋਕ ਬੜੇ ਸਿਆਣੇ ਹਨ, ਤਿੰਨ ਦੀਆਂ ਤਿੰਨ ਕਾਰਪੋਰੇਸ਼ਨਾਂ ਦੇ ਮੇਅਰ ਸ਼੍ਰੋਮਣੀ ਅਕਾਲੀ ਦਲ ਅਤੇ ਬੀ. ਜੇ. ਪੀ. ਦੇ ਹਨ । ਸਪੀਕਰ ਸਾਹਿਬ, ਹੁਣ ਲੋਕ ਸਭਾ ਦੇ ਇਲੈਕਸ਼ਨ ਲੈ ਲਵੋ, 13 ਸੀਟਾਂ ਹਨ ਪੰਜਾਬ ਵਿੱਚ, ਅਤੇ 13 ਦੀਆਂ 13 ਸੀਟਾਂ ਅਕਾਲੀ ਦਲ, ਬੀ. ਜੇ. ਪੀ. ਜਾਂ ਸਹਿਯੋਗੀ ਪਾਰਟੀ ਜਿਹੜੀ ਹੈ ਬਹੁਜਨ ਸਮਾਜ ਮੋਰਚਾ ਜਾਂ ਜਿਸ ਦੀ ਅਸੀਂ ਡੱਟ ਕੇ ਮਦਦ ਕੀਤੀ ਹੈ ਅਤੇ ਜਿਸ ਤੇ ਅਸੀਂ ਫਖਰ ਮਹਿਸੂਸ ਕਰਦੇ ਹਾਂ ਸ੍ਰੀ ਗੁਜ਼ਰਾਲ ਜੀ, ਸਪੀਕਰ ਸਾਹਿਬ, 13 ਦੀਆਂ 13 ਲੋਕ ਸਭਾ ਦੀਆਂ ਅਤੇ ਤਿੰਨੇ ਕਾਰਪੋਰੇਸ਼ਨਾਂ ਦੀਆਂ ਚੋਣਾਂ ਅਸੀਂ ਜਿੱਤੀਆਂ ਹਨ । ਇਸੇ ਤਰ੍ਹਾਂ ਤਰਨ ਤਾਰਨ ਦੀ ਸੀਟ ਹੈ । ਪਹਿਲਾਂ ਸਪੀਕਰ ਸਾਹਿਬ, ਅਪ੍ਰੈਲ, 1996 ਵਿੱਚ ਸਾਨੂੰ 43.2% ਵੋਟਾਂ ਮਿਲੀਆਂ ਸਨ, ਫਰਵਰੀ, 1997 ਵਿੱਚ 60% ਅਤੇ ਹੁਣ ਜੂਨ ਵਿੱਚ ਜਿਹੜੇ ਇਲੈਕਸ਼ਨ ਹੋਏ ਹਨ 86% ਵੋਟਾਂ ਸਾਨੂੰ ਮਿਲੀਆਂ ਹਨ । ਸਪੀਕਰ ਸਾਹਿਬ, ਮੈਂ ਕਹਿ ਸਕਦਾ ਹਾਂ ਕਿ ਅਸੀਂ ਸਾਰੀਆਂ ਸੀਟਾਂ ਤੇ ਵੱਧ ਵੋਟਾਂ ਲਈਆਂ ਹਨ । ਸਪੀਕਰ ਸਾਹਿਬ, ਪੱਟੀ ਹਲਕੇ ਵਿੱਚ ਇਨ੍ਹਾਂ ਨੂੰ 2,583 ਵੋਟਾਂ ਪਈਆਂ । ਮੇਰਾ ਖਿਆਲ ਹੈ ਕਿ ਇੱਕ ਸਰਪੰਚ

ਨੂੰ ਕਈ ਵੱਡੇ ਪਿੰਡਾਂ ਵਿੱਚ, ਪੰਚਾਇਤ ਦੀਆਂ ਇਲੈਕਸ਼ਨਾਂ ਵੇਲੇ ਵੀ ਇੰਨੀਆਂ ਵੋਟਾਂ ਮਿਲ ਜਾਂਦੀਆਂ ਹਨ ਅਤੇ ਸਾਨੂੰ 47,565 ਵੋਟਾਂ ਮਿਲੀਆਂ । ਸਪੀਕਰ ਸਾਹਿਬ, ਕਿੱਥੇ 47,565 ਅਤੇ ਕਿੱਥੇ 2,583 'ਕਿੱਥੇ ਰਾਜਾ ਭੋਜ ਅਤੇ ਕਿੱਥੇ ਗੰਗੂ ਤੇਲੀ ।' ਇਹ ਬੈਠੀ ਹੈ ਸਾਡੀ ਭੈਣ ਮਹਿੰਦਰ ਕੌਰ, ਸ਼ਾਮ ਚੁਰਾਸੀ ਤੋਂ ਜਿੱਤ ਕੇ ਇੱਥੇ ਆਈ ਹੈ । ਸਪੀਕਰ ਸਾਹਿਬ, ਤੁਸੀਂ ਖੁਦ ਦੇਖੋ ਕਿ ਕਿਵੇਂ ਲੋਕਾਂ ਦਾ ਸਾਡੇ ਨਾਲ ਪਿਆਰ ਵੱਧਦਾ ਜਾ ਰਿਹਾ ਹੈ । ਇਨ੍ਹਾਂ ਦੇ ਆਖੇ ਨਹੀਂ ਕਿ ਭਾਸ਼ਣ ਦੇ ਦਿਓ, ਰੈਲੀਆਂ ਵਿੱਚ ਚਲੇ ਜਾਓ, ਇਹ ਅਸੈਂਬਲੀ ਦਾ ਇਲੈਕਸ਼ਨ ਹੋਇਆ ਸੀ, ਅਸੀਂ ਪਹਿਲਾਂ ਇੱਥੋਂ 3,454 ਵੋਟਾਂ ਨਾਲ ਹਾਰੇ ਸੀ ਅਤੇ ਹੁਣ 9,362 ਵੋਟਾਂ ਤੇ ਜਿੱਤੇ ਹਾਂ । 12,816 ਵੋਟਾਂ ਦਾ ਥੋੜ੍ਹੇ ਦਿਨਾਂ ਵਿੱਚ ਹੀ ਵਾਧਾ ਹੋਇਆ ਹੈ । ਇਹ ਨਤੀਜੇ, ਦੱਸਦੇ ਹਨ ਕਿ ਸਾਡੇ ਤੇ ਪਜਾਬ ਦੇ ਲੋਕਾਂ ਦਾ ਵਿਸ਼ਵਾਸ ਹੈ, ਸਾਡੀਆਂ ਪਾਲਿਸੀਆਂ ਤੇ ਵਿਸ਼ਵਾਸ ਹੈ । ਉਹ ਸਮਝਦੇ ਹਨ ਕਿ ਇਹੀ ਲੋਕ ਹਨ ਜਿਹੜੇ ਪੰਜਾਬ ਵਿੱਚ ਅਮਨ ਚਾਹੁੰਦੇ ਹਨ, ਖੁਸ਼ਹਾਲੀ ਚਾਹੁਦੇ ਹਨ, ਏਕਤਾ ਚਾਹੁੰਦੇ ਹਨ, ਡਿਵੈਲਪਮੈਂਟ ਚਾਹੁਦੇ ਹਨ, ਪਰਾਸਪੈਰਿਟੀ ਚਾਹੁੰਦੇ ਹਨ । ਸਪੀਕਰ ਸਾਹਿਬ, ਪੰਜਾਬ ਵਿੱਚ ਪੰਚਾਇਤਾਂ ਦੇ ਇਲੈਕਸ਼ਨ ਹੋਏ । ਇਨ੍ਹਾਂ ਵੱਲੋਂ ਬੜਾ ਵਾਹ-ਵੇਲ੍ਹਾ ਕੀਤਾ ਗਿਆ ਕਿ ਆਹ ਹੋ ਗਿਆ, ਉਹ ਹੋ ਗਿਆ । ਸਪੀਕਰ ਸਾਹਿਬ, ਤੁਸੀਂ ਬੜੇ ਸੁਲਝੇ ਹੋਏ ਇਨਸਾਨ ਹੋ ਅਤੇ ਐਡਵੋਕੇਟ ਵੀ ਹੋ । ਇਹ ਇਲੈਕਸ਼ਨ ਜਿਹੜੇ ਹਨ, ਇਸ ਦੇ ਵਿੱਚ ਸਰਕਾਰ ਦਾ ਕੋਈ ਹੱਥ ਨਹੀਂ ਹੁੰਦਾ । ਇਲੈਕਸ਼ਨ ਕਮਿਸ਼ਨ ਇੱਕ ਆਜ਼ਾਦ ਸਟੈਚੂਟਰੀ ਅਦਾਰਾ ਬਣਿਆ ਹੋਇਆ ਹੈ, ਉਸ ਕੋਲ ਸਾਰੀਆਂ ਪਾਵਰਜ਼ ਹਨ । ਉਹ ਕਿਸੇ ਨੂੰ ਵੀ ਰੀਟਰਨਿੰਗ ਅਫਸਰ ਲਗਾ ਸਕਦਾ ਹੈ । ਜਿਸ ਦਿਨ ਤੋਂ ਵੀ ਇਲੈਕਸ਼ਨਜ਼ ਲਈ ਨੋਟੀਫਿਕੇਸ਼ਨ ਹੋ ਜਾਂਦੀ ਹੈ, ਉਸੇ ਦਿਨ ਤੋਂ ਹੀ ਸਾਰਾ ਅਮਲਾ-ਫੈਲਾ ਉਨ੍ਹਾਂ ਦੇ ਹੱਥ ਵਿੱਚ ਚਲਾ ਜਾਂਦਾ ਹੈ, ਉਹ ਕਿਸੇ ਨੂੰ ਵੀ ਪ੍ਰੀਜ਼ਾਈਡਿੰਗ ਅਫਸਰ ਅਤੇ ਕਿਸੇ ਨੂੰ ਵੀ ਰੀਟਰਨਿੰਗ ਅਫਸਰ ਲਗਾ ਸਕਦਾ ਹੈ । ਅਗਰ ਕਿਸੇ ਨੂੰ ਕੋਈ ਕੰਪਲੇਂਟ ਸੀ ਤਾਂ ਉਹ ਇਲੈਕਸ਼ਨ ਕਮਿਸ਼ਨਰ ਨੂੰ ਕੀਤੀ ਜਾ ਸਕਦੀ ਸੀ, ਅਸੀਂ ਤਾਂ ਉਨ੍ਹਾਂ ਦੇ ਹੁਕਮਾਂ ਦੇ ਪਾਬੰਦ ਸੀ । ਅਸੀਂ ਜਿੱਥੇ ਕਿਤੇ ਵੀ ਕੋਈ ਕੰਪਲੇਂਟ ਆਈ, ਅਸੀਂ ਕੋਈ ਇਨਕੁਆਰੀ ਨਹੀਂ ਕੀਤੀ, ਅਸੀਂ ਉਸ ਅਧਿਕਾਰੀ/ਕਰਮਚਾਰੀ ਨੂੰ ਸਸਪੈਂਡ ਕਰ ਦਿੱਤਾ । ਸਪੀਕਰ ਸਾਹਿਬ, ਇਹ ਚੋਣ ਐਕਟ ਵੀ ਇਨ੍ਹਾਂ ਨੇ ਹੀ ਬਣਾਇਆ ਸੀ ਪਰ ਇਹ ਐਕਟ ਸਮਝ ਹੀ ਨਹੀਂ ਸਕੇ । ਐਕਟ ਤਾਂ ਸਮਝੇ, ਪਰ ਪ੍ਰੋਸੀਜ਼ਰ ਆਫ ਇਲੈਕਸ਼ਨ ਨਹੀਂ ਸਮਝੇ । ਸਾਰੇ ਬਲਾਕ ਦਾ ਇੱਕ ਰੀਟਰਨਿੰਗ ਅਫਸਰ ਲਗਾਇਆ । ਰੀਟਰਨਿੰਗ ਅਫਸਰ ਬੀ. ਡੀ. ਪੀ. ਓ. ਲਗਾ ਦਿੱਤਾ । ਸਾਰੇ ਬਲਾਕ ਦੀਆਂ ਜਿੰਨੀਆਂ ਵੀ ਨਾਮੀਨੇਸ਼ਨਜ਼ ਹੋਣੀਆਂ ਹਨ, ਉਸ ਨੇ ਲੈਣੀਆਂ ਹਨ । ਜੇ ਇੱਕ ਬਲਾਕ ਵਿੱਚੋਂ 1400 ਨਾਮੀਨੇਸ਼ਨਜ਼ ਪ੍ਰਾਪਤ ਹੋ ਜਾਣ ਤਾਂ ਰੀਟਰਨਿੰਗ ਅਫ਼ਸਰ ਨੇ ਕੀ ਦੇਖਣਾ ਸੀ Name and vote number of the candidate.

ਫੇਰ ਦੇਖਣਾ ਸੀ : Name and vote number of the proposer. ਪਿੰਡਾਂ ਦੀ ਵੱਡੀ ਲਿਸਟ ਹੈ । ਫਿਰ receipt of fee for nomination paper and declaration ਕੀਤੀ ਜਾਣੀ ਸੀ । ਜੇ ਬੈਕਵਰਡ ਕਲਾਸ ਦਾ ਹੈ ਜਾਂ ਸ਼ਡਿਊਲਡ

ਕਾਸਟ ਦਾ ਹੈ ਤਾਂ ਉਸ ਦਾ ਸਰਟੀਫਿਕੇਟ ਦੇਖਣਾ ਪੈਣਾ ਸੀ। ਫਿਰ ਬਲਾਕ ਦਾ ਜੇ ਕੋਈ ਪੈਸਾ ਦੇਣਾ ਹੈ ਤਾਂ ਉਹ ਨੇ ਡਿਊ ਸਰਟੀਫਿਕੇਟ ਦੇਖਣਾ ਪੈਣਾ ਸੀ ਔਰ ਫਿਰ ਡਿਕਲੇਰੇਸ਼ਨ ਦੇਖਣੀ ਸੀ। ਤੁਸੀਂ ਪਹਿਲਾਂ ਇਹ ** ** ਹੀ ਕਿਉਂ ਪਾਇਆ।

ਸ੍ਰੀ ਸਪੀਕਰ : **ਸ਼ਬਦ ਐਕਸਪੰਜ ਕੀਤਾ ਜਾਂਦਾ ਹੈ।

**ਮੁੱਖ ਮੰਤਰੀ** : ਇਸ ਤਰ੍ਹਾਂ ਛੇ ਚੀਜ਼ਾਂ ਇੱਕ ਰੀਟਰਨਿੰਗ ਅਫਸਰ ਨੇ ਇੱਕ ਘੰਟੇ ਦੀਆਂ ਚੈਕ ਕਰਨੀਆਂ ਸਨ। ਜੇ ਹਿਸਾਬ ਲਗਾਈਏ ਤਾਂ ਇਲੈਕਸ਼ਨ ਅਫਸਰ ਨੂੰ ਅਤੇ ਰੀਟਰਨਿੰਗ ਅਫਸਰ ਨੂੰ ਘੱਟੋ ਘੱਟ ਪੰਜ ਦਿਨ ਬੀ.ਡੀ.ਓ. ਦੇ ਦਫਤਰ ਵਿੱਚ ਬੈਠਣਾ ਪਣਾ ਸੀ। ਇਨ੍ਹਾਂ ਨੇ ਕੰਮ ਕਾਫੀ ਖਰਾਬ ਕੀਤਾ ਹੈ। ਮੈਂ ਇੱਥੇ ਕਹਾਂਗਾ ਕਿ ਇਲੈਕਸ਼ਨ ਕਮਿਸ਼ਨ ਨੇ ਕਿਹਾ ਹੈ ਕਿ ਪੀਸ-ਫੁੱਲੀ ਇਲੈਕਸ਼ਨ ਹੋਏ ਹਨ। ਇਸ ਵਿੱਚ ਵੀ ਇਨ੍ਹਾਂ ਨੇ ਟਿੱਪਣੀਆਂ ਕੀਤੀਆਂ। ਮੈਂ ਕਹਿ ਸਕਦਾ ਹਾਂ ਕਿ 90 ਪਰਸੈਂਟ ਪੰਚਾਇਤਾਂ ਤੇ ਸ੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਨੇ ਜਿੱਤ ਪ੍ਰਾਪਤ ਕੀਤੀ ਹੈ। (ਥੰਪਿੰਗ) ਸਪੀਕਰ ਸਾਹਿਬ, ਇੱਕ ਗੱਲ ਮੈਂ ਰਿਲੇਸ਼ਨ ਆਫ ਦਿ ਸਟੇਟ ਗੌਰਮਿੰਟ ਐਂਡ ਸੈਂਟਰ ਗੌਰਮਿੰਟ ਬਾਰੇ ਕਹਿਣੀ ਚਾਹੁੰਦਾ ਹਾਂ। ਇਨ੍ਹਾਂ ਦੋਹਾਂ ਵਿੱਚ ਤਾਅਲੁਕਾਤ ਕਿਹੋ ਜਿਹੇ ਹੋਣੇ ਚਾਹੀਦੇ ਹਨ। ਮੈਂ ਕਿਸੀ ਦੀ ਨਿੰਦਾ ਨਹੀਂ ਕਰਦਾ। ਇਨ੍ਹਾਂ ਦੀ ਸਰਕਾਰ ਇੱਥੇ ਵੀ ਸੀ ਅਤੇ ਸੈਂਟਰ ਵਿਚ ਵੀ ਸੀ ਪਰ ਇਨ੍ਹਾਂ ਦੀ ਸਰਕਾਰ ਦਾ ਰਿਸ਼ਤਾ ਸੈਂਟਰ ਦੀ ਸਰਕਾਰ ਨਾਲ ਇਸ ਤਰ੍ਹਾਂ ਦਾ ਸੀ ਜਿਸ ਤਰ੍ਹਾਂ ਮਾਸਟਰ ਅਤੇ ਸਲੇਟ ਦਾ ਹੁੰਦਾ ਹੈ। ਇਹ ਕਿਸੀ ਚੀਜ਼ ਦੀ ਜੁਰੱਅਤ ਨਹੀਂ ਕਰ ਸਕਦੇ ਸਨ। ਪੰਜਾਬ ਦਾ ਕਿੰਨਾ ਵੀ ਨੁਕਸਾਨ ਹੋ ਜਾਵੇ, ਕੋਈ ਗੱਲ ਹੋ ਜਾਵੇ, ਇੱਥੋਂ ਦੇ ਕਾਂਗਰਸ ਦੇ ਮੁੱਖ ਮੰਤਰੀ ਆਪਣੇ ਪ੍ਰਾਈਮ ਮਨਿਸਟਰ ਕੋਲ ਜਾ ਕੇ ਜੁਰੱਅਤ ਨਾਲ ਕੁਝ ਨਹੀਂ ਕਹਿ ਸਕਦੇ ਸਨ। ਲੇਕਿਨ ਜਿਹੜਾ ਹੁਣ ਸਾਡਾ ਰਿਸ਼ਤਾ ਹੈ, ਇਹ ਬਿਲਕੁਲ ਵੱਖਰਾ ਹੈ। ਇਹ ਰਿਸ਼ਤਾ ਮਾਸਟਰ ਅਤੇ ਸਲੇਟ ਵਾਲਾ ਨਹੀਂ ਹੈ। ਇਹ ਪਿਆਰ ਅਤੇ ਸਤਿਕਾਰ ਵਾਲਾ ਰਿਸ਼ਤਾ ਹੈ। ਇਨ੍ਹਾਂ ਦੇ ਪ੍ਰਾਈਮ ਮਨਿਸਟਰ ਇਨ੍ਹਾਂ ਦੇ ਕਾਂਗਰਸ ਚੀਫ ਮਨਿਸਟਰਾਂ ਨੂੰ 10-10 ਦਿਨ ਮਿਲਣ ਨਹੀਂ ਦਿੰਦੇ ਸਨ ਅਤੇ ਉਹ 10-10 ਦਿਨ ਪੰਜਾਬ ਭਵਨ, ਕਪੂਰਥਲਾ ਹਾਊਸ ਵਿੱਚ ਬੈਠ ਬੈਠ ਕੇ ਮੁੜ ਆਉਂਦੇ ਸਨ। ਲੇਕਿਨ ਸਾਨੂੰ ਮਾਣ ਹੈ ਸਾਡੇ ਆਪਣੇ ਪ੍ਰਾਈਮ ਮਨਿਸਟਰ ਤੇ, ਸਾਡੀ ਸੈਂਟਰ ਦੀ ਕੈਬਨਿਟ ਤੇ ਕਿ ਜਦੋਂ ਅਸੀਂ ਕੋਈ ਪੰਜਾਬ ਦਾ ਮਸਲਾ ਲਿਜਾਉਣਾ ਚਾਹੁੰਦੇ ਹਾਂ ਅਤੇ ਟੈਲੀਫੂਨ ਕਰਦੇ ਹਾਂ ਤਾਂ ਉਹ ਅਗਲੇ ਦਿਨ ਹੀ ਟਾਈਮ ਦੇ ਦਿੰਦੇ ਹਨ ਅਤੇ ਸਾਡੀ ਗੱਲ ਸੁਣ ਕੇ ਅਮਲ ਕਰ ਦਿੰਦੇ ਹਨ। (ਥੰਪਿੰਗ) ਹੁਣ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ ਸੈਂਟਰ ਕੋਲੋਂ ਕੀ ਗੁਆਇਆ ਅਤੇ ਕੀ ਖੱਟਿਆ ਅਤੇ ਅਸੀਂ ਕੀ ਖੱਟਿਆ? ਮੈਂ ਚਾਹੁੰਦਾ ਹਾਂ ਕਿ ਸਦਨ ਦੇ ਮੈਂਬਰ ਸਾਹਿਬਾਨ ਨੂੰ ਇਸ ਦੀ ਜਾਣਕਾਰੀ ਹੋਣੀ ਚਾਹੀਦੀ ਹੈ। ਜੋ ਇਨ੍ਹਾਂ ਨੇ ਗੁਆਇਆ, ਉਸ ਦੀ ਬੜੀ ਵੱਡੀ ਲਿਸਟ ਹੈ ਅਤੇ ਉਸ ਦੀ ਡਿਟੇਲ ਵਿੱਚ ਮੈਂ ਨਹੀਂ ਜਾਣਾ ਚਾਹੁੰਦਾ। ਇਨ੍ਹਾਂ ਦੇ ਰਾਜ ਵਿੱਚ ਪਾਣੀ ਖੋਹਿਆ ਗਿਆ, ਚੰਡੀਗੜ੍ਹ ਖੋਹਿਆ ਗਿਆ, ਪੰਜਾਬੀ ਸਪੀਕਿੰਗ ਏਰੀਏ ਖੋਹੇ ਗਏ ਅਤੇ ਸਭ ਤੋਂ ਵੱਡੀ ਗੱਲ ਇਹ

**Expunged as ordered by the Chair.

ਹੋਈ ਕਿ ਕਾਂਗਰਸ ਸਰਕਾਰ ਪੰਜਾਬ ਤੇ 8,400 ਕਰੋੜ ਰੁਪਏ ਦਾ ਕਰਜ਼ਾ ਛੱਡ ਗਈ ਅਤੇ ਪੰਜਾਬ ਨੂੰ ਕਰਜ਼ਾਈ ਕਰ ਦਿੱਤਾ । ਇਨ੍ਹਾਂ ਨੇ ਕੋਈ ਕਰਜ਼ਾ ਮੁਆਫ ਨਹੀਂ ਕਰਵਾਇਆ ਅਤੇ ਹੁਣ ਕਹਿੰਦੇ ਹਨ ਕਿ ਤਿੰਨ ਕਿਸ਼ਤਾਂ ਮੁਆਫ ਹੋਈਆਂ, 2,100 ਕਰੋੜ ਮੁਆਫ ਹੋਇਆ ਅਤੇ ਪੂਰਾ ਮੁਆਫ ਨਹੀਂ ਹੋਇਆ । ਮੈਂ ਸਦਨ ਵਿੱਚ ਬੜੀ ਜ਼ੁੰਮੇਵਾਰੀ ਨਾਲ ਕਹਿਣਾ ਚਾਹੁੰਦਾ ਹਾਂ । ਕੇਂਦਰ ਦੇ ਫਾਇਨਾਂਸ ਮਨਿਸਟਰ ਸਾਹਿਬ ਵੀ ਇੱਥੇ ਆ ਕੇ ਗਏ ਹਨ ਜੋ ਕਿ ਯੂਨਾਈਟਿਡ ਫਰੰਟ ਦੇ ਸਨ, ਜਿਨ੍ਹਾਂ ਦੀ ਇਹ ਮਦਦ ਕਰਦੇ ਸਨ ਅਤੇ ਹਿੰਦੁਸਤਾਨ ਦੇ ਪ੍ਰਾਈਮ ਮਨਿਸਟਰ ਗੁਜਰਾਲ ਸਾਹਿਬ, ਜਿਨ੍ਹਾਂ ਨੂੰ ਇਨ੍ਹਾਂ ਨੇ ਮਗਰੋਂ ਲਾਹ ਦਿੱਤਾ ਸੀ, ਉਹ ਵੀ ਤੁਹਾਡੀ ਮਦਦ ਨਾਲ ਚਲਦੇ ਸਨ, ਸਾਡੀ ਨਾਲ ਨਹੀਂ । ਉਨ੍ਹਾਂ ਨੇ ਕਿਹਾ ਕਿ ਪੰਜਾਬ ਦੇ ਸਿਰ ਕੋਈ ਕਰਜ਼ਾ ਨਹੀਂ ਹੈ ਬਲਕਿ ਪੰਜਾਬ ਦਾ ਦੇਸ਼ ਦੇ ਲੋਕਾਂ ਸਿਰ ਕਰਜ਼ਾ ਹੈ । ਪਾਰਲੀਮੈਂਟ ਵਿੱਚ ਫਾਇਨਾਂਸ ਮਨਿਸਟਰ ਨੇ ਇਹ ਗੱਲ ਕਹੀ, ਦੇਸ਼ ਦੇ ਪ੍ਰਾਈਮ ਮਨਿਸਟਰ ਨੇ ਇਹ ਗੱਲ ਕਹੀ ਪਰ ਇਨ੍ਹਾਂ ਨੂੰ ਇੱਕੋ ਤਕਲੀਫ ਹੈ ਕਿ ਇਹ ਕਰਜ਼ਾ ਮੁਆਫ ਕਿਉਂ ਹੋਇਆ ? ਅੱਜ ਇਹ ਕਹਿੰਦੇ ਹਨ ਕਿ ਫਲਾਣਾ ਹੋ ਗਿਆ, ਇੰਨਾ ਕਰਜ਼ਾ ਚੜ੍ਹ ਗਿਆ, ਰਿਫਾਈਨਰੀ ਬੰਦ ਹੋ ਗਈ । ਕਿੱਥੇ ਬੰਦ ਹੋਈ ਹੈ ਰਿਫਾਈਨਰੀ ? ਸਾਡੇ ਹੁੰਦਿਆਂ ਕੌਣ ਖੋਹ ਸਕਦਾ ਹੈ ? (ਥੰਪਿੰਗ) ਤੁਹਾਡੇ ਹੁੰਦਿਆਂ ਭਾਵੇਂ ਖੋਹ ਲਏ ? ਅਸੀਂ ਡਰਾਉਂਦੇ ਨਹੀਂ ਬਲਕਿ ਦਲੀਲ ਨਾਲ ਗੱਲ ਕਰਦੇ ਹਾਂ । ਮੈਂ ਥੋੜ੍ਹੀ ਜਿਹੀ ਚਰਚਾ ਸੁਣੀ । ਅਖਬਾਰਾਂ ਵਿਚ ਵੀ ਗੱਲ ਆ ਜਾਂਦੀ ਹੈ । ਕੁਦਰਤੀ ਗੱਲ ਹੈ ਜਦੋਂ ਅਖਬਾਰਾਂ ਵਿੱਚ ਗੱਲ ਆ ਜਾਂਦੀ ਹੈ ਫਿਰ ਪ੍ਰੇਸ਼ਾਨੀ ਹੋ ਜਾਂਦੀ ਹੈ । ਉਸ ਰਾਤ ਮੈਨੂੰ ਨੀਂਦ ਨਹੀਂ ਆਈ । ਮੈਂ ਇਥੋਂ ਸਵੇਰੇ ਸੱਤ ਵਜੇ ਚੱਲਿਆ ਔਰ ਪ੍ਰਧਾਨ ਮੰਤਰੀ ਨੂੰ ਤਿੰਨ ਗੱਲਾਂ ਖਾਤਰ ਮਿਲਿਆ । ਇੱਕ ਇਹੀ, ਮੈਂ ਕਿਹਾ ਜੀ ਕਿ ਇਹ ਗੱਲ ਸੁਣਦੇ ਹਾਂ, ਉਹ ਬੜੇ ਹੈਰਾਨ ਹੋਏ ਤੇ ਕਹਿੰਦੇ ਹੁਣੇ ਹੀ ਟੈਲੀਫੋਨ ਕਰਦੇ ਹਾਂ । ਪਲੈਨਿੰਗ ਕਮਿਸ਼ਨ ਦੇ ਜਿਹੜੇ ਵਾਈਸ ਚੇਅਰਮੈਨ ਸਨ, ਉਹ ਕਿਤੇ ਬਾਹਰ ਗਏ ਸੀ । ਉਨ੍ਹਾਂ ਨੂੰ ਟੈਲੀਫੋਨ ਕੀਤਾ ਉਹ ਮਿਲਿਆ ਨਹੀਂ । ਫਿਰ ਅਗਲੇ ਦਿਨ ਜਦ ਉਹ ਆਇਆ ਤਾਂ ਉਸ ਨੂੰ ਕਿਹਾ ਗਿਆ ਕਿ ਬਾਦਲ ਆਇਆ ਸੀ, ਰਿਫਾਈਨਰੀ ਵਾਲਾ ਕੀ ਝਗੜਾ ਹੈ ਤਾਂ ਉਹ ਕਹਿੰਦੇ ਕਿ ਝਗੜਾ ਹੀ ਕੋਈ ਨਹੀਂ । ਉਸ ਨੇ ਮੈਨੂੰ ਆਪ ਟੈਲੀਫੂਨ ਕੀਤਾ ਤਾਂ ਮੈਂ ਆਖਿਆ ਕਿ ਆਹ ਤੁਸੀਂ ਕੀ ਕਰ ਦਿੱਤਾ ਤਾਂ ਉਹ ਕਹਿੰਦੇ ਕਿ ਗੱਲ ਹੀ ਕੋਈ ਨਹੀਂ । ਮੈਂ ਤੁਹਾਨੂੰ ਹੁਣੇ ਫੈਕਸ ਭੇਜਦਾ ਹਾਂ ਔਰ ਅੱਧੇ ਘੰਟੇ ਵਿੱਚ ਮੈਨੂੰ ਵਾਈਸ ਚੇਅਰਮੈਨ ਦਾ ਫੈਕਸ ਆ ਗਿਆ । (ਥੰਪਿੰਗ) ਔਰ ਤੁਸੀਂ ਅਖਬਾਰਾਂ ਵਿੱਚ ਵੀ ਪੜ੍ਹਿਆ ਹੋਣਾ ਹੈ, ਮੈਂ ਅਖਬਾਰ ਲੈ ਕੇ ਨਹੀਂ ਆਇਆ, ਤੁਸੀਂ ਇਕਨਾਮਿਕਸ ਟਾਈਮ ਜਾਂ ਹੋਰ ਕੋਈ ਪੜ੍ਹਿਆ ਹੋਣਾ ਹੈ ਕਿ ਜਿਹੜਾ ਇਹ ਪ੍ਰੋਜੈਕਟ ਹੈ, ਇਹ ਪਹਿਲਾਂ 12 ਹਜ਼ਾਰ ਕਰੋੜ ਰੁਪਏ ਦਾ ਸੀ, ਉਹ ਹੁਣ 16 ਹਜ਼ਾਰ ਕਰੋੜ ਰੁਪਏ ਦਾ ਕਰ ਦਿੱਤਾ ਹੈ । ਚਾਰ ਹਜ਼ਾਰ ਕਰੋੜ ਹੋਰ ਉਸ ਵਿੱਚ ਪਾ ਦਿੱਤਾ ਹੈ । ਜਿੰਨੀ ਬਿਜਲੀ ਪੈਦਾ ਹੋਣੀ ਸੀ, ਉਹ ਵੀ ਵੱਧ ਹੋ ਗਈ ਹੈ ਔਰ ਪ੍ਰੋਜੈਕਟ ਵੀ ਵਧਿਆ ਹੈ । (ਥੰਪਿੰਗ)

ਸਪੀਕਰ ਸਾਹਿਬ, 8,400 ਕਰੋੜ ਰੁਪਿਆ ਕਰਜ਼ਾ ਵੀ ਮੁਆਫ ਹੋ ਗਿਆ ਹੈ । ਇੱਕ ਗੱਲ ਹੋਰ ਕਰ ਲੈਂਦਾ ਹਾਂ, ਇਹ ਵੀ ਕਹਿੰਦੇ ਹਨ ਜਦੋਂ ਇਥੇ ਬੈਠਦੇ ਹਨ ।

ਲੁਧਿਆਣੇ ਵਾਲੀ ਰੇਲ ਦਾ ਜ਼ਿਕਰ ਆਉਂਦਾ ਸੀ, ਉਹ ਵੀ, ਸਪੀਕਰ ਸਾਹਿਬ, ਮੋਰਿੰਡੇ ਤੋਂ ਲੁਧਿਆਣੇ ਤੱਕ ਰੇਲ ਲਾਈਨ ਪੈਣੀ ਹੈ, ਉਹ ਵੀ ਹੋ ਗਿਆ ਹੈ ।

ਸਪੀਕਰ ਸਾਹਿਬ, ਕੋਈ ਹੈਵੀ ਇੰਡਸਟਰੀ ਨਹੀਂ ਲਿਆਂਦੀ ਗਈ । ਕੋਈ ਇੱਕ ਨਾਮ ਲੈ ਦੇਣ । ਇਨ੍ਹਾਂ ਦੇ ਸਮੇਂ ਵਿੱਚ ਸਾਡੀ ਧਰਤੀ ਫੌਜੀਆਂ ਦੀ ਹੁੰਦੀ ਸੀ । ਅਸੀਂ ਦੇਸ਼ ਵਾਸਤੇ ਖੂਨ ਡੋਲ੍ਹਣ ਵਾਸਤੇ ਸੀ. 'ਜੈ ਜਵਾਨ, ਜੈ ਕਿਸਾਨ' । ਪੰਜਾਬ ਦਾ ਵਧੀਆ ਜਵਾਨ ਹੈ, ਉਹ ਭਰਤੀ ਵੀ ਇਨ੍ਹਾ ਨੇ ਪਾਪੂਲੇਸ਼ਨ ਦੇ ਆਧਾਰ ਤੇ ਕਰ ਦਿੱਤੀ । ਸਪੀਕਰ ਸਾਹਿਬ, ਜੇ ਕੁਝ ਸੁਣਨ. ਪੜ੍ਹਨ ਤਾਂ ਹੀ ਪਤਾ ਲਗਦਾ ਹੈ। ਪੜ੍ਹਨ ਦੀ ਲੋੜ ਹੀ ਨਹੀਂ, ਬੱਸ ਲੈਕਚਰ ਮਾਰ ਦਿਓ, ਕਿਸੇ ਦੀ ਨਿੰਦਾ ਕਰ ਦਿਓ, ਆਪੇ ਕਿਸੇ ਤੇ ਅਸਰ ਹੋ ਜਾਂਦਾ ਹੈ । ਮੇਰੇ ਕੋਲ ਰੇਲਵੇ ਦੇ ਮਹਿਕਮੇ ਦੀ ਫਿੱਗਰ ਹੈ ਕਿ 1966 ਤੋਂ ਲੈ ਕੇ ਅੱਜ ਤੱਕ ਕਿਸ ਸੂਬੇ ਨੂੰ ਕਿੰਨੀਆਂ ਕਿੰਨੀਆਂ ਰੇਲ ਦੀਆਂ ਲਾਈਨਾਂ ਮਿਲੀਆਂ । ਹਿਮਾਚਲ ਪ੍ਰਦੇਸ਼ ਨੂੰ 1966 ਤੋਂ (ਟਿੱਲ ਡੇਟ) ਅੱਜ ਤੱਕ 100 ਕਿਲੋਮੀਟਰ, ਹਰਿਆਣੇ ਨੂੰ 92 ਕਿਲੋਮੀਟਰ, ਜੇ.ਐਂਡ. ਕੇ. ਨੂੰ 91 ਕਿਲੋਮੀਟਰ, ਕਰਨਾਟਕਾ ਨੂੰ 527 ਕਿਲੋਮੀਟਰ, ਕੇਰਲਾ ਨੂੰ 397 ਕਿਲੋਮੀਟਰ, ਆਂਧਰਾ ਪ੍ਰਦੇਸ਼ ਨੂੰ 478 ਅਤੇ ਪੰਜਾਬ ਵਿਚਾਰੇ ਨੂੰ 17 ਕਿਲੋਮੀਟਰ । ਇਹ ਕਿਸ ਦੇ ਰਾਜ ਵਿੱਚ ਹੋਇਆ । ਤੁਸੀਂ ਕੋਈ ਰੇਲ ਨਹੀਂ ਲਿਆ ਸਕੇ, ਹੈਵੀ ਇੰਡਸਟਰੀ ਨਹੀਂ ਲਿਆ ਸਕੇ, ਕੋਈ ਫੈਕਟਰੀ ਨਹੀਂ ਲਿਆ ਸਕੇ । ਇੱਕ ਰਾਜ ਕਰਨ ਦਾ ਹੀ ਸ਼ੌਕ ਹੈ । ਲੇਕਿਨ ਹੁਣ ਰਾਜ ਨਹੀਂ ਹੋਣਾ, ਲੋਕ ਬਹੁਤ ਸਿਆਣੇ ਹੋ ਗਏ ਹਨ । ਸਪੀਕਰ ਸਾਹਿਬ, ਮੈਂ ਹੁਣ ਤਸਵੀਰ ਦਾ ਦੂਜਾ ਰੁੱਖ ਰੱਖਦਾ ਹਾਂ ਕਿ ਸਾਡੀ ਸਰਕਾਰ ਦੇ ਥੋੜ੍ਹੇ ਜਿਹੇ ਸਮੇਂ ਵਿੱਚ ਗੇਨਜ਼ ਕੀ ਹੋਏ । ਇਨ੍ਹਾਂ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਦੇ ਲਾਸ ਕੀ ਹਨ ਅਤੇ ਸਾਡੇ ਗੇਨਜ਼ ਕੀ ਹਨ । ਪਹਿਲਾਂ ਤਾਂ, ਸਪੀਕਰ ਸਾਹਿਬ, ਇਹ ਮੈਂ ਦੁਬਾਰਾ ਨਹੀਂ ਕਹਿੰਦਾ ਕਿ ਅਸੀਂ 84 ਸੌ ਕਰੋੜ ਰੁਪਏ ਦਾ ਕਰਜ਼ਾ ਮੁਆਫ਼ ਕਰਵਾਇਆ । ਜਿਹੜੀ ਪਲੈਨ ਸੀ, ਹਿੰਦੁਸਤਾਨ ਦਾ ਇਤਿਹਾਸ ਪੜ੍ਹ ਲਓ ਕਦੇ ਡਬਲ ਪਲੈਨ ਨਹੀਂ ਬਣੀ । ਇੱਕ ਸਾਲ ਤੋਂ ਦੂਜੇ ਸਾਲ ਵਿੱਚ 66 ਸੌ ਕਰੋੜ ਰੁਪਏ ਸਾਰੇ ਪੰਜਾਬ ਦੀ ਪਲੈਨ ਸੀ, ਉਹ ਅਸੀਂ 14,300 ਕਰੋੜ ਰੁਪਏ ਦੀ ਡਬਲ ਜਿਹੜੀ ਹੈ, ਉਹ ਕਰਕੇ ਮਨਜ਼ੂਰ ਕਰਵਾਈ ਹੈ । (ਥੰਪਿੰਗ)

ਇੰਟਰਨੈਸ਼ਨਲ ਏਅਰਪੋਰਟ ਅੰਮ੍ਰਿਤਸਰ ਵਿੱਚ ਮਨਜ਼ੂਰ ਕਰਵਾਇਆ ਹੈ । ਉਥੇ ਦਿੱਲੀ ਤੋਂ ਅੰਮ੍ਰਿਤਸਰ ਅਤੇ ਸ਼ਾਰਜਾਹ ਤੱਕ ਦੀਆਂ ਫਲਾਈਟਾਂ ਸ਼ੁਰੂ ਹੋ ਗਈਆਂ ਹਨ ਔਰ ਹੱਬ ਐਂਡ ਸਪੋਕ ਏਅਰ ਫਲਾਈਟਸ ਵੀ ਸ਼ੁਰੂ ਹੋ ਗਈਆਂ ਹਨ । ਜਿਹੜੀ ਅੰਮ੍ਰਿਤਸਰ ਤੋਂ ਦਿੱਲੀ ਦੀ ਫਲਾਈਟ ਜਾਏਗੀ, ਉਹ ਅਗਾਂਹ ਸਾਰੀਆਂ ਦੁਨੀਆਂ ਦੀਆਂ ਫਲਾਈਟਸ ਨੂੰ ਮਿਲਾਏਗੀ । ਉਨ੍ਹਾਂ ਵਾਸਤੇ ਕਸਟਮ ਦੀ ਕਲੀਅਰੈਂਸ ਜੋ ਹੈ, ਸਿਕਿਓਰਟੀ ਦੀ ਕਲੀਅਰੈਂਸ ਹੈ, ਇਮੀਗਰੇਸ਼ਨ ਦੀ ਕਲੀਅਰੈਂਸ ਹੈ, ਉਹ ਸਾਰੀ ਅੰਮ੍ਰਿਤਸਰ ਏਅਰ ਪੋਰਟ ਤੇ ਹੀ ਹੋਏਗੀ ।

ਸਪੀਕਰ ਸਾਹਿਬ, ਇੱਕ ਜਿਹੜਾ ਨੈਸ਼ਨਲ ਇੰਸਟੀਚਿਊਟ ਆਫ ਰਿਨਿਊਲ ਐਨਰਜੀ ਹੈ, ਉਹ ਸਾਰੇ ਹਿੰਦੁਸਤਾਨ ਵਿੱਚ ਨਹੀਂ ਹੈ, ਸਿਰਫ ਇੱਕ ਹੈ । ਉਹ 48 ਕਰੋੜ ਰੁਪਏ

[ਮੁੱਖ ਮੰਤਰੀ]

ਦਾ ਹੈ, ਉਹ ਵੀ, ਸਪੀਕਰ ਸਾਹਿਬ, ਆਪਣੀ ਜ਼ਾਤੀ ਕੋਸ਼ਿਸ਼ ਦੇ ਨਾਲ, ਜ਼ਾਤੀ ਅਸਰ ਦੇ ਨਾਲ, ਅਸੀਂ ਇਹ 48 ਕਰੋੜ ਰੁਪਏ ਦਾ ਪ੍ਰੋਜੈਕਟ ਸੈਂਟਰ 'ਚੋਂ ਲਿਆਂਦਾ ਹੈ ਅਤੇ ਇਸ ਤੇ ਸਾਰੇ ਦਾ ਸਾਰਾ ਖਰਚਾ ਸੈਂਟਰ ਸਰਕਾਰ ਨੇ ਕਰਨਾ ਹੈ। (ਥੰਪਿੰਗ) ਜ਼ਮੀਨ ਵੀ ਜੋ ਸਾਡੇ ਤੋਂ ਲੈਣੀ ਹੈ, ਉਹ ਮੁੱਲ ਲੈਣੀ ਹੈ। ਇਹ ਸਾਰੇ ਹਿੰਦੁਸਤਾਨ ਵਿੱਚ ਪਹਿਲਾ ਹੈ। ਅੰਮ੍ਰਿਤਸਰ ਦੀ ਧਰਤੀ ਬਹੁਤ ਪਵਿੱਤਰ ਹੈ, ਪਹਿਲੀ ਸਰਕਾਰ ਦੇ ਵਿੱਚ ਬਜਾਜ ਸਾਹਿਬ ਪਲਾਨਿੰਗ ਕਮਿਸ਼ਨ ਦੇ ਮੈਂਬਰ ਸਨ, ਅੱਜ ਬੀਬੀ ਲਕਸ਼ਮੀ ਕਾਂਤਾ ਚਾਵਲਾ ਜੀ ਵਿੱਖੇ ਹੁਣ ਨਹੀਂ ਹਨ, ਜੇਕਰ ਉਹ ਹੁੰਦੇ ਤਾਂ ਉਨ੍ਹਾਂ ਨੇ ਖੁਸ਼ ਹੋਣਾ ਸੀ। ਮੈਂ ਬਜਾਜ ਸਾਹਿਬ ਨੂੰ ਕਿਹਾ ਕਿ ਤੁਸੀਂ ਅੰਮ੍ਰਿਤਸਰ ਵਿਚ ਕੋਈ ਹਸਪਤਾਲ ਖੋਲ੍ਹੋ ਤਾਂ ਉਨ੍ਹਾਂ ਨੇ ਕਿਹਾ ਕਿ ਪਲੈਨ ਤਾਂ ਮਨਜ਼ੂਰ ਹੋ ਗਈ ਹੈ, ਪਰ ਇਹ ਸਾਰੀਆਂ ਮੰਗਾਂ ਅਸੀਂ ਪਲੈਨ ਤੋਂ ਬਾਹਰ ਰੱਖੀਆਂ ਹਨ। ਉਥੇ 150 ਬੈਡਿਡ ਹਸਪਤਾਲ ਨਵਾਂ ਅਤੇ ਪੰਜ ਪਿਆਰਿਆਂ ਦੇ ਨਾਮ ਤੇ ਅਰਬਨ ਹੈਲਥ ਸੈਂਟਰ 7 ਕਰੋੜ ਰੁਪਏ ਦੀ ਲਾਗਤ ਨਾਲ ਜਿਸ ਨੂੰ ਮਨਜ਼ੂਰ ਕਰਵਾਉਣ ਲਈ ਮਸਾਂ ਮੈਨੂੰ 15 ਮਿੰਟ ਹੀ ਲੱਗੇ ਸਨ, ਉਹ ਮਨਜ਼ੂਰ ਕਰਵਾਏ ਹਨ। ਸਪੀਕਰ ਸਾਹਿਬ, ਹਿੰਦੁਸਤਾਨ ਦੀ ਆਨੰਦਪੁਰ ਸਾਹਿਬ ਦੀ ਪਵਿੱਤਰ ਧਰਤੀ ਤੇ ਮਾਰਸ਼ਲ ਸਪੋਰਟ ਅਕੈਡਮੀ, ਜਿਹੜੀ ਕਿ ਸੈਂਟਰ ਦੀ ਸਰਕਾਰ ਨੇ ਦੇਣੀ ਹੈ, ਉਸ ਲਈ 5 ਕਰੋੜ ਰੁਪਿਆ ਦੇਣਾ ਹੈ। ਜਿਸ ਤਰ੍ਹਾਂ ਮਹਾਰਾਜ ਗੁਰੂ ਗੋਬਿੰਦ ਸਿੰਘ ਜੀ ਦੇ ਸਮੇਂ ਵਿੱਚ ਮਾਰਸ਼ਲ ਸਪੋਰਟਸ ਹੋਇਆ ਕਰਦੀਆਂ ਸਨ, ਇਸੇ ਤਰ੍ਹਾਂ ਉਥੇ ਵੀ ਹੋਣਗੀਆਂ। ਮੈਂ ਧੰਨਵਾਦੀ ਹਾਂ ਖੁਰਾਣਾ ਸਾਹਿਬ ਦਾ ਜਿਨ੍ਹਾਂ ਦੇ ਕੋਲ ਸੈਂਟਰ ਦਾ ਟੂਰਿਜ਼ਮ ਦਾ ਮਹਿਕਮਾ ਹੈ, ਉਨ੍ਹਾਂ ਕੋਲੋਂ ਮਨਜ਼ੂਰ ਕਰਵਾਉਣ ਵਿਚ ਮੈਨੂੰ ਮਸਾਂ ਹੀ 15 ਮਿੰਟ ਲੱਗੇ ਹੋਣਗੇ। ਮੈਨੂੰ ਖੁਰਾਣਾ ਸਾਹਿਬ ਨੇ ਕਿਹਾ ਕਿ ਮੇਰੇ ਡਿਪਾਰਟਮੈਂਟ ਦਾ ਕੋਈ ਕੰਮ ਦੱਸੋ ਤਾਂ ਮੈਂ ਇਕੱਠੇ ਹੀ 7-8 ਕੰਮ ਉਨ੍ਹਾਂ ਨੂੰ ਲਿਖ ਕੇ ਦੇ ਦਿੱਤੇ। ਸਪੀਕਰ ਸਾਹਿਬ, ਉਹ ਸਾਰੇ ਦੇ ਸਾਰੇ ਮਸਾਂ ਪੰਜਾਂ ਮਿੰਟਾਂ ਦੇ ਵਿੱਚ ਉਨ੍ਹਾਂ ਨੇ ਪੱਸ ਕਰ ਦਿੱਤੇ। ਇਨ੍ਹਾਂ ਸਾਰੀਆਂ ਦੀ ਚਿੱਠੀ ਵੀ ਆ ਗਈ ਹੈ। ਇਸੇ ਤਰ੍ਹਾਂ ਆਨੰਦਪੁਰ ਸਾਹਿਬ ਵਿਖੇ ਆਈ.ਟੀ.ਡੀ.ਸੀ. ਨਾਲ ਮਿਲ ਕੇ ਉਥੇ ਹੋਟਲ ਖੋਲ੍ਹਿਆ ਜਾਵੇਗਾ। ਇਸੇ ਤਰ੍ਹਾਂ ਸਪੀਕਰ ਸਾਹਿਬ, ਗੁਰਦੁਆਰਾ ਕੇਸਗੜ੍ਹ ਸਾਹਿਬ ਵਿਖੇ ਲਾਈਟ ਐਂਡ ਸਾਊਂਡ ਪ੍ਰੋਗਰਾਮ ਸ਼ੁਰੂ ਕਰਨਾ ਹੈ। ਕਿੰਨਾ ਫਰਕ ਹੈ ਆਪ ਦੀਆਂ ਸਰਕਾਰਾਂ ਦਾ ਅਤੇ ਜਿਹੜੀਆਂ ਸਰਕਾਰਾਂ ਸਾਡੇ ਨਾਲ ਹਮਦਰਦ ਨਾ ਹੋਣ। ਸਪੀਕਰ ਸਾਹਿਬ, ਅੱਜ ਗੁਰਦੁਆਰਾ ਕੇਸ ਗੜ੍ਹ ਸਾਹਿਬ ਦੇ ਲਈ ਲਾਈਟ ਐਂਡ ਸਾਊਂਡ ਪ੍ਰੋਗਰਾਮ ਉਹ ਬਣਾਇਆ ਹੈ ਜਿਸ ਲਈ ਦਿੱਲੀ ਦੀ ਸਰਕਾਰ ਕੋਲੋਂ ਇੱਕ ਕਰੋੜ ਰੁਪਿਆ ਆਵੇਗਾ, ਅਤੇ ਗੁਰਦੁਆਰਾ ਕੇਸਗੜ੍ਹ ਦੀ ਇਲੂਮੀਨੇਸ਼ਨ ਵੀ ਉਸੇ ਸਰਕਾਰ ਨੇ ਕਰਨੀ ਹੈ। (ਥੰਪਿੰਗ) ਗੁਰਦੁਆਰਿਆਂ ਦੇ ਵਿੱਚ ਲਾਈਟਾਂ ਅਤੇ ਸਾਊਂਡ ਤੁਸੀਂ ਵੀ ਦਿੱਤਾ ਹੈ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਪਰ ਉਸ ਵਿਚ ਕਿੰਨਾ ਜ਼ਿਆਦਾ ਫਰਕ ਹੈ। ਤੁਸੀਂ ਤਾਂ ਲਾਈਟਾਂ ਅਤੇ ਸਾਊਂਡ ਬੰਬਾਂ ਅਤੇ ਟੈਂਕਾਂ ਦੇ ਨਾਲ ਦਿੱਤੀਆਂ ਸਨ। (ਸ਼ੇਮ ਸ਼ੇਮ ਦੀਆਂ ਆਵਾਜ਼ਾਂ) ਇਸ ਲਈ ਲਾਈਟ ਅਤੇ ਸਾਊਂਡ ਦੇ ਵਿਚ ਕਿੰਨਾ ਫਰਕ ਹੈ, ਇਕ ਪਾਸੇ ਆਪ ਦੀ ਸਰਕਾਰ ਹੈ, ਹਮਦਰਦਾਂ ਦੀ ਸਰਕਾਰ ਹੈ ਅਤੇ ਇਧਰਲੇ ਪਾਸੇ ਉਹ ਲੋਕ ਬੈਠੇ ਹਨ ਜਿਹੜੇ ਕੁਝ ਇਥੇ ਲਿਆਉਣਾ ਚਾਹੁੰਦੇ ਹਨ।

ਇਸੇ ਤਰ੍ਹਾਂ ਸਪੀਕਰ ਸਾਹਿਬ, ਮੈਡੀਕਲ ਇੰਸਟੀਚਿਊਟ ਜਲੰਧਰ ਵਿਚ ਬਣ ਰਿਹਾ ਹੈ। ਮੈਂ ਤੁਹਾਨੂੰ ਦੱਸਦਾ ਹਾਂ ਕਿ ਗੱਲਾਂ ਕਹਨੀਆਂ ਬੜੀਆਂ ਸੌਖੀਆਂ, ਭੜਕਾਉਣਾ ਬੜਾ ਔਖਾ ਹੈ। ਲੇਕਿਨ ਜੋ ਕਹਿੰਦੇ ਹਨ ਕਿ ਪ੍ਰਤੱਖ ਨੂੰ ਪ੍ਰਮਾਣ ਦੀ ਕੀ ਲੋੜ ਹੈ, ਉਹ ਅੱਜ ਤੁਹਾਡੇ ਸਾਰਿਆਂ ਦੇ ਸਾਮ੍ਹਣੇ ਹੈ। ਇਕ ਗੱਲ ਮੈਂ ਕਹਾਂਗਾ ਕਿ ਸਾਡੀ ਵ੍ਹੀਟ ਦੇ ਉਤੇ ਪਹਿਲਾਂ ਮਸਾਂ ਹੀ ਸ਼ਾਇਦ ਇਕ ਵਾਰੀ ਬੋਨਸ ਮਿਲਿਆ ਹੋਵੇ ਪਰ ਸਾਡੇ ਸਮੇਂ ਦੇ ਵਿੱਚ 1997-98, 1998-99 ਦੇ ਵਿੱਚ ਜਿਹੜੀਆਂ ਕਣਕ ਦੀਆਂ ਦੋ ਫਸਲਾਂ ਆਈਆਂ ਹਨ ਉਸ ਦੇ ਉਤੇ ਅਸੀਂ ਇਕ ਵਾਰੀ 60 ਰੁਪਿਆ ਔਰ ਇਕ ਵਾਰੀ 50 ਰੁਪਿਆ ਬੋਨਸ ਦਾ ਦਿਵਾਇਆ ਹੈ ਔਰ ਇਸ ਦੇ ਨਾਲ ਪੰਜਾਬ ਦੇ ਕਿਸਾਨਾਂ ਨੂੰ 700 ਕਰੋੜ ਰੁਪਏ ਦਾ ਫਾਇਦਾ ਹੋਇਆ ਹੈ ਇਹ ਕੋਈ ਐਵੇਂ ਨਹੀਂ ਹੋਇਆ ਇਸ ਦੇ ਲਈ ਬਹੁਤ ਮਿਹਨਤ ਕਰਨੀ ਪਈ, ਦਿੱਲੀ ਦੇ ਚੱਕਰ ਮਾਰਨੇ ਪਏ ਔਰ ਇਹ ਅਸੀਂ ਉਥੋਂ ਕੱਢ ਕੇ ਲਿਆਏ ਹਾਂ ਜਿਹੜੀ ਸਰਕਾਰ ਦਾ ਤੁਹਾਡੇ ਨਾਲ ਸਹਿਯੋਗ ਸੀ ਅਤੇ ਸਾਡੇ ਨਾਲ ਹਿੱਤ ਸੀ। ਹਿੱਤ ਇਸ ਕਰਕੇ ਸੀ ਕਿਉਂਕਿ ਅਸੀਂ ਸੱਚੇ ਸੁੱਚੇ ਆਦਮੀ ਹਾਂ।

---

## EXTENSION OF TIME OF THE SITTING

**~~ਸਰਦਾਰ~~ ਸਪੀਕਰ** : ਇੱਕ ਸਕਿੰਟ ਜੀ। ਜੇਕਰ ਆਨਰੇਬਲ ਮੈਂਬਰ ਸਾਹਿਬਾਨ ਚਾਹੁਣ ਤਾਂ ਜਿੰਨਾ ਚਿਰ ਤੱਕ ਬਾਦਲ ਸਾਹਿਬ ਬੋਲਣ, ਉਤਨੀ ਦੇਰ ਤੱਕ ਹਾਊਸ ਦਾ ਸਮਾਂ ਵਧਾ ਲਈਏ।

**ਆਵਾਜ਼ਾਂ** : ਠੀਕ ਹੈ ਜੀ, ਠੀਕ ਹੈ ਜੀ।

---

## RESUMPTION OF DISCUSSION ON GOVERNOR'S ADDRESS (*Concluded*)

**ਮੁੱਖ ਮੰਤਰੀ** : ਸਪੀਕਰ ਸਾਹਿਬ, ਹਾਲੇ ਮੈਂ ਕਈ ਗੱਲਾਂ ਕਰਨੀਆਂ ਹਨ ਤਕਰੀਬਨ ਇੱਕ ਘੰਟਾ ਹੋਰ ਮੰਗਦਾ ਹਾਂ ਕਿਉਂਕਿ ਕਦੇ ਕਦੇ ਮੌਕਾ ਮਿਲਦਾ ਹੈ। ਸੋ ਅੱਜ ਕੁਝ ਗੱਲਾਂ ਕਹਿ ਲਈਏ। ਇਸੇ ਤਰ੍ਹਾਂ ਸਪੀਕਰ ਸਾਹਿਬ, ਪੇਡੀ ਬਾਰੇ ਤੁਸੀਂ ਸਾਰਿਆਂ ਨੇ ਅਪਰੋਚ ਕੀਤੀ, ਪੰਜ ਚੀਫ ਮਨਿਸਟਰ ਬਣਦੇ ਰਹੇ ਹਨ, ਪਰ ਕੋਈ ਵੀ ਇਹ ਨਹੀਂ ਕਰਵਾ ਸਕਿਆ। ਅੱਗੇ ਹੁੰਦਾ ਸੀ ਸੁਪਰਫਾਈਨ, ਫਾਈਨ, ਇਸ ਦੇ ਨਾਲ ਪੰਜਾਬ ਦੇ ਕਿਸਾਨਾਂ ਨੂੰ ਬਹੁਤ ਜ਼ਿਆਦਾ ਨੁਕਸਾਨ ਹੁੰਦਾ ਸੀ। ਮੈਂ ਇਸ ਬਾਰੇ ਗੁਜ਼ਰਾਲ ਸਾਹਿਬ ਨੂੰ ਬੇਨਤੀ ਕੀਤੀ ਕਿ ਗੁਜਰਾਲ ਸਾਹਿਬ, ਇਹ ਪੰਜਾਬ ਨਹੀਂ ਬਚਣਾ, ਇਹ ਪਹਿਲਾਂ ਹੀ ਬਹੁਤ ਕਮਜ਼ੋਰ ਹੈ, ਉਨ੍ਹਾਂ ਨੂੰ ਇਥੋਂ ਟੈਲੀਫੋਨ ਕੀਤਾ......ਮੈਂ ਉਨ੍ਹਾਂ ਨੂੰ ਕਿਹਾ ਕਿ ਦੋ ਅਫਸਰਾਂ ਨੂੰ ਨਾਲ ਲੈ ਆਉਣਾ, ਉਨ੍ਹਾਂ ਨੇ ਚੰਡੀਗੜ੍ਹ ਆਉਣਾ ਸੀ, ਇੱਕ ਸੈਕਟਰੀ ਫੂਡ ਤੇ ਦੂਜਾ ਫੂਡ ਮਨਿਸਟਰ ਤੇ ਤੀਜੇ ਤੁਸੀਂ ਅਤੇ ਮੈਂ, ਮਿੱਤਲ ਸਾਹਿਬ ਵੀ ਨਾਲ ਸਨ। ਗਵਰਨਰ ਹਾਊਸ ਵਿੱਚ 15 ਮਿੰਟ ਦੀ ਮੀਟਿੰਗ ਹੋਈ ਤੇ 15 ਮਿੰਟਾਂ ਵਿੱਚ ਅਸੀਂ ਇਹ ਕਰਾ ਦਿੱਤਾ ਕਿ ਇੱਕ ਗਰੇਡ ਹੋਏਗਾ ਤੇ ਉਹ ਹੈ ਗਰੇਡ-ਏ। ਇਸ ਦੇ ਨਾਲ ਪੰਜਾਬ ਦਾ ਕੀ

ਫਾਇਦਾ ਹੋਇਆ । 120 ਕਰੋੜ ਰੁਪਏ ਦਾ ਪੰਜਾਬ ਨੂੰ ਫਾਇਦਾ ਹੋਇਆ । ਪੰਜ ਮਿੰਟ ਵਿਚ 120 ਕਰੋੜ ਰੁਪਿਆ । (ਥੰਪਿੰਗ) ਤੁਸੀਂ ਵੀ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਥੰਪਿੰਗ ਕਰ ਦਿਆ ਕਰੋ । ਇਸੇ ਤਰ੍ਹਾਂ ਸਪੀਕਰ ਸਾਹਿਬ, ਇਹ ਠੀਕ ਹੈ ਕਿ ਯੂਰੀਆ ਦੀ ਪ੍ਰਾਈਸ ਵੱਧ ਗਈ ਸੀ । ਰਾਤ ਨੂੰ ਜਦੋਂ ਮੈਨੂੰ ਪਤਾ ਲੱਗਾ ਮੈਂ ਅਗਲੇ ਦਿਨ ਹੀ...... (ਵਿਘਨ)

**ਸ੍ਰੀ ਸਪੀਕਰ** : ਬਰਾੜ ਸਾਹਿਬ, ਹਾਊਸ ਵਿੱਚ ਇਸ ਤਰ੍ਹਾਂ ਨਹੀਂ ਕਰਨਾ ।

**ਸਰਦਾਰ ਅਵਤਾਰ ਸਿੰਘ ਬਰਾੜ** : ਇਹੀ ਮੈਨੂੰ (ਰਾਜਾ ਨਰਿੰਦਰ ਸਿੰਘ ਵੱਲ ਇਸ਼ਾਰਾ) ਖਰਾਬ ਕਰਦੇ ਹਨ । ਮੈਂ ਤਾਂ ਪਹਿਲਾਂ ਹੀ ਕਿਹਾ ਹੈ ਮੈਂ ਇਨ੍ਹਾਂ ਦਾ ਆਦਰ ਕਰਦਾ ਹਾਂ ।

**ਮੁੱਖ ਮੰਤਰੀ** : ਯੂਰੀਆ ਦੀ ਪ੍ਰਾਈਸ ਵਧਾ ਦਿੱਤੀ ਗਈ । ਬਿਊਰੋਕ੍ਰੇਸੀ ਬੈਠੀ ਹੋਈ ਹੈ ਇਹ ਗਲਤੀ ਕਰ ਦਿੰਦੀ ਹੈ । ਮੈਨੂੰ ਰਾਤ ਨੂੰ ਨੀਂਦ ਨਾ ਆਈ । ਅਗਲੇ ਦਿਨ ਸਵੇਰੇ ਚੱਲ ਕੇ ਮੈਂ ਪ੍ਰਧਾਨ ਮੰਤਰੀ ਨੂੰ ਮਿਲਿਆ, ਖੇਤੀਬਾੜੀ ਮੰਤਰੀ ਨੂੰ ਮਿਲਿਆ । ਮੈਂ ਕਿਹਾ ਕਿ ਇਸਦਾ ਸਾਡੇ ਤੇ ਅਸਰ ਪੈਣਾ ਹੈ । ਪੂਰੇ ਹਿੰਦੁਸਤਾਨ ਦਾ 45% ਯੂਰੀਆ ਇਕੱਲਾ ਪੰਜਾਬ ਵਰਤਦਾ ਹੈ ਤੇ ਉਨ੍ਹਾਂ ਨੂੰ ਸਾਰੇ ਤੱਥ ਦੱਸੇ । ਉਨ੍ਹਾਂ ਨੇ ਕਿਹਾ ਸਾਡੇ ਤੋਂ ਗਲਤੀ ਹੋ ਗਈ ਹੈ, ਇਹ ਵਾਪਸ ਲੈ ਲਵਾਂਗੇ ਤੇ ਜੇ ਇਹ ਯੂਰੀਆ ਦਾ ਭਾਅ ਕਾਂਗਰਸ ਵਾਲਿਆਂ ਨੇ ਵਧਾਇਆ ਹੁੰਦਾ ਤਾਂ ਕਿੱਥੇ ਵਾਪਸ ਲੈਣਾ ਸੀ । (ਥੰਪਿੰਗ) ਹੋਰ ਸਾਰੀਆਂ ਗੱਲਾਂ ਲੈ ਕੇ ਵੀ ਅਸੀਂ ਸੈਂਟਰ ਵਿੱਚ ਜਾਂਦੇ ਹਾਂ । ਬੇਝਿੱਜਕ ਆਪਣੀ ਗੱਲ ਕਰਦੇ ਹਾਂ । ਚੀਫ ਮਨਿਸਟਰਜ਼ ਮੀਟਿੰਗਜ਼ ਹੁੰਦੀਆਂ ਹਨ ਜਾਂ ਜਾਤੀ ਤੌਰ ਤੇ ਕਈ ਵਾਰ ਛੋਟੇ ਫੋਰਮਾਂ ਵਿੱਚ ਮੀਟਿੰਗ ਹੁੰਦੀ ਹੈ, ਸੈਂਟਰ ਉਤੇ ਜ਼ੋਰ ਦਿੰਦੇ ਹਾਂ । ਮੈਂ ਫਖਰ ਨਾਲ ਇਸ ਹਾਊਸ ਵਿੱਚ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਸਾਰੇ ਹਿੰਦੁਸਤਾਨ ਵਿੱਚ ਸ਼੍ਰੋਮਣੀ ਅਕਾਲੀ ਦਲ ਇੱਕ ਐਸੀ ਪਾਰਟੀ ਹੈ ਜਿਸ ਨੇ ਸਭ ਤੋਂ ਪਹਿਲਾਂ ਕਿਹਾ ਸੀ ਕਿ ਹਿੰਦੁਸਤਾਨ ਵਿੱਚ ਸਟੇਟਾਂ ਨੂੰ ਵੱਧ ਅਧਿਕਾਰ ਮਿਲਣੇ ਚਾਹੀਦੇ ਹਨ । (ਥੰਪਿੰਗ) ਫੈਡਰਲ ਸਟਰੱਕਚਰ ਹੋਣਾ ਚਾਹੀਦਾ ਹੈ । ਸਟੇਟਾਂ ਨੂੰ ਪੈਸਾ ਵੱਧ ਮਿਲਣਾ ਚਾਹੀਦਾ ਹੈ । ਧਾਰਾ 356 ਲੱਗੀ, ਜਿਸ ਦਾ ਅਸੀਂ ਬੜਾ ਸ਼ਿਕਾਰ ਹੋਏ ਹਾਂ ਇਹ ਸਕਰੈਪ ਹੋਣੀ ਚਾਹੀਦੀ ਹੈ । ਇਸ ਬਾਰੇ ਜ਼ੋਰ ਦਿੰਦੇ ਰਹੇ ਹਾਂ । ਹੁਣ ਇੱਕ ਬਹੁਤ ਇੰਪਾਰਟੈਂਟ ਮਸਲਾ ਹੈ, ਜਿਸ ਦੀ ਸਾਰਿਆਂ ਨੂੰ ਚਿੰਤਾ ਹੈ । ਹਿੰਦੁਸਤਾਨ ਦੇ ਲੋਕਾਂ ਨੂੰ ਵੀ ਚਿੰਤਾ ਹੋਣੀ ਚਾਹੀਦੀ ਹੈ । ਪੰਜਾਬ ਦੇ ਲੋਕਾਂ ਨੂੰ ਹੈ । ਬੜਾ ਦੁੱਖ ਹੁੰਦਾ ਹੈ ਕਿ 70% ਅਬਾਦੀ ਖੇਤੀ ਤੇ ਨਿਰਭਰ ਹੈ । ਉਨ੍ਹਾਂ ਦੀ ਕਦੀ ਸਾਰ ਨਹੀਂ ਪੁੱਛੀ । ਅੱਜ ਇਹ ਸਾਹਮਣੇ ਬੈਠੇ ਕਹਿੰਦੇ ਹਨ, ਇਸ ਤਰ੍ਹਾਂ ਪੇਸ਼ ਕਰਨ ਦੀ ਕੋਸ਼ਿਸ਼ ਕਰਦੇ ਹਨ ਕਿ ਇੱਕ ਸਾਲ ਵਿੱਚ ਇਸ ਤਰ੍ਹਾਂ ਦੇ ਹਾਲਾਤ ਪੈਦਾ ਹੋ ਗਏ । ਜਦੋਂ ਦੀ ਸਾਡੀ ਸਰਕਾਰ ਆਈ ਖੇਤੀ ਕਰਨ ਵਾਲੇ ਮਾਯੂਸ ਹੋ ਗਏ । ਮੈਨੂੰ ਖੁਸ਼ੀ ਹੈ ਸਪੀਕਰ ਸਾਹਿਬ, ਕਿ ਪੰਜਾਬ ਦਾ ਰਕਬਾ 1.5% ਹੈ ਜੋ ਕਿ ਸਾਰੇ ਹਿੰਦੁਸਤਾਨ ਦੇ ਜੁਗਰਾਫੀਕਲ ਏਰੀਏ ਅਨੁਸਾਰ ਹੈ । 22% ਕਣਕ ਅਸੀਂ ਪੈਦਾ ਕਰਕੇ ਦਿੱਤੀ ਹੈ । 10% ਚੌਲ ਪੈਦਾ ਕਰਕੇ ਦਿੱਤੇ । 20% ਕਾਟਨ ਪੈਦਾ ਕਰਕੇ ਦਿੱਤੀ ਹੈ । (ਥੰਪਿੰਗ) ਜਿੰਨਾ ਮੁਲਕ

ਦੇ ਸਾਂਝੇ ਭੰਡਾਰ ਵਿੱਚ ਅਨਾਜ ਜਾਂਦਾ ਹੈ ਉਸ ਦਾ 60% ਤੋਂ 70% ਅਸੀਂ ਦਿੱਤਾ ਹੈ । (ਥੰਪਿੰਗ) ਰਾਈਸ 40% ਤੋਂ 50% ਦਿੱਤਾ । ਮੈਂ ਅਗਲੀ ਗੱਲ ਤੇ ਆਉਣਾ ਚਾਹੁੰਦਾ ਹਾਂ। ਅੱਜ 50 ਸਾਲਾਂ ਵਿੱਚ ਹੌਲੀ-ਹੌਲੀ ਸਲੋਅ ਪੋਆਇਜ਼ਨਿੰਗ ਨਾਲ ਕਾਂਗਰਸ ਨੇ ਕਿਸਾਨ ਨੂੰ ਮਾਰਿਆ । ਮੈਂ ਅੰਕੜੇ ਦੇ ਕੇ ਦੱਸਦਾ ਹਾਂ । ਇਵੇਂ ਹੀ ਕਹਿ ਦਿਆਂ ਇਹ ਗੱਲ ਨਹੀਂ । ਅੰਕੜਿਆਂ ਤੋਂ ਬਿਨਾਂ ਮੈਂ ਕੋਈ ਗੱਲ ਨਹੀਂ ਕਰਨੀ । ਮੈਂ ਹਾਊਸ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਇਹ ਮੇਰੇ ਕੋਲ ਫਿੱਗਰਜ਼ ਹਨ ਕਿ ਇੱਕ ਖੇਤੀਬਾੜੀ ਕਰਨ ਵਾਲੇ ਦੀ ਜੋ ਸਾਲਾਨਾ ਆਮਦਨ ਹੈ ਉਹ 12,950/- ਰੁਪਏ ਪੂਰੀ ਸਾਲ ਦੀ ਹੈ ਔਰ 36 ਰੁਪਏ ਪਰ-ਡੇਅ ਹੈ । ਇਹ ਉਸ ਨੂੰ ਦਿਹਾੜੀ ਵਾਂਗ ਮਿਲਦੀ ਹੈ । ਇਹ ਕਿਸਾਨ ਦੀ ਇਕਨਾਮਿਕ ਪੁਜ਼ੀਸ਼ਨ ਹੈ । ਇਨਡੈਟਨੇਸ ਕਿੰਨੀ ਹੈ, ਕਰਜ਼ਾਈ ਕਿੰਨੀ ਹੈ । ਇਹ ਤੁਸੀਂ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਸਮਝਣ ਦਾ ਯਤਨ ਨਹੀਂ ਕੀਤਾ । ਮੇਰੇ ਕੋਲ ਹਿੰਦੁਸਤਾਨ ਦੀ ਪਹਿਲੀ ਵਜ਼ਾਰਤ ਦੇ ਖੇਤੀਬਾੜੀ ਮੰਤਰੀ ਸ੍ਰੀ ਚਿਤਰੰਜਨ ਮਿਸ਼ਰਾ ਜੀ ਆਏ ਤੇ ਕਹਿਣ ਲੱਗੇ ਕਿ ਸੈਂਟਰਲ ਪੂਲ ਵਿਚ ਕਣਕ ਦਿਓ ! ਮੈਂ ਕਿਹਾ ਜ਼ਰੂਰ ਦੇਵਾਂਗੇ । ਇਸ ਦੀ ਕੀਮਤ ਵਧਾ ਦਿਓ । ਇਸ ਦੀ ਕੀਮਤ ਵਧਾਉਣ ਦੇ ਨਾਲ ਨਾਲ ਇਕ ਹੋਰ ਜ਼ਰੂਰੀ ਗੱਲ ਕਰਨੀ ਹੈ, ਕੀਮਤਾਂ ਵਧਾਉਣ ਦੀ ਗੱਲ ਕੀਤੀ ਗਈ । ਮੈਂ ਮਿਸ਼ਰਾ ਸਾਹਿਬ ਦੀ ਬਹੁਤ ਕਦਰ ਕਰਦਾ ਹਾਂ, ਬੜਾ ਅੱਛਾ ਇਨਸਾਨ ਹੈ । ਚਾਹੇ ਉਹ ਕਿਸੇ ਪਾਰਟੀ ਦਾ ਇਨਸਾਨ ਹੋਵੇ ਅਸੀਂ ਉਸ ਦੀ ਕਦਰ ਕਰਦੇ ਹਾਂ ਪਰ ਅਫ਼ਸੋਸ ਹੈ ਕਾਮਰੇਡ ਸਾਹਿਬ ਤੁਸੀਂ ਤਾਂ ਚੰਗੇ ਹੋ ਪਰ ਤੁਸੀਂ ਮਾੜੀ ਪਾਰਟੀ ਨਾਲ ਜੁੜ ਗਏ ਹੋ, ਉਨ੍ਹਾਂ ਦਾ ਸਾਥ ਦਿੰਦੇ ਹੋ ।

(ਕਾਮਰੇਡ ਹਰਦੇਵ ਸਿੰਘ ਅਰਸ਼ੀ ਵਲੋਂ ਬੈਠੇ ਬੈਠੇ : ਸਾਡਾ ਤੁਹਾਡੇ ਨਾਲ ਸਮਝੌਤਾ ਹੈ ਅਸੀਂ ਇਨ੍ਹਾਂ ਨੂੰ ਛੋਡ ਦੇਵਾਂਗੇ ।)

ਸਪੀਕਰ ਸਾਹਿਬ, ਉਨ੍ਹਾਂ ਨੇ ਇਕ ਕਮੇਟੀ ਮੁਕੱਰਰ ਕਰ ਦਿਤੀ ਉਹ ਕਮੇਟੀ ਉਨ੍ਹਾਂ ਨੇ ਇਤਨੀ ਜਲਦੀ ਮੁਕੱਰਰ ਕਰ ਦਿਤੀ ਅਤੇ ਤੇਜ਼ੀ ਨਾਲ ਕੰਮ ਕੀਤਾ ਕਿ ਮੈਂ ਅਜਿਹੇ ਇਨਸਾਨ ਬਹੁਤ ਘੱਟ ਵੇਖੇ ਹਨ । ਉਨ੍ਹਾਂ ਨੇ ਮੈਨੂੰ ਫਿਗਰਜ਼ ਵੀ ਦਿਤੀਆਂ ਅਤੇ ਮੈਨੂੰ ਇਕ ਕਿਤਾਬ ਵੀ ਭੇਜੀ ਜਿਸ ਵਿਚ ਦੱਸਿਆ ਗਿਆ ਕਿ ਪੰਜਾਬ ਦੇ ਫ਼ਾਰਮਰਜ਼ ਉਤੇ 5,700 ਕਰੋੜ ਰੁਪਏ ਦਾ ਕਰਜ਼ਾ ਹੈ ਅਤੇ 46% ਕਰਜ਼ਾ ਫਾਰਮਰਜ ਆੜਤੀਆਂ ਤੋਂ ਲੈਂਦਾ ਹੈ ਔਰ ਪੰਜਾਬ ਦਾ ਫ਼ਾਰਮਰਜ਼ 1,102 ਕਰੋੜ ਰੁਪਏ ਦਾ ਵਿਆਜ ਹਰ ਸਾਲ ਭਰਦਾ ਹੈ । ਇਸ ਦੇ ਕੀ ਕਾਰਣ ਹਨ ? ਇਸ ਉਤੇ ਸੋਚਣ ਵਾਲੀ ਗੱਲ ਹੈ । ਇਸ ਗੱਲ ਉਤੇ ਇਕੱਠੇ ਹੋ ਕੇ ਕਿਸਾਨ ਦੇ ਬਾਰੇ ਵਿਚਾਰ ਕਰੀਏ । ਅਸੀਂ ਸਾਰੇ ਕਿਸਾਨਾਂ ਦੇ ਨਾਲ ਸਬੰਧ ਰੱਖਦੇ ਹਾਂ । ਇਸ ਲਈ ਸਾਨੂੰ ਕਿਸਾਨਾਂ ਦੇ ਲਈ, ਮਜ਼ਦੂਰਾਂ ਦੇ ਲਈ ਸੋਚਣ ਵਾਲੀ ਗੱਲ ਹੈ, ਉਹ ਵਿਚਾਰੇ ਨਾ ਗਰੇਡ ਮੰਗਦੇ ਹਨ, ਨਾ ਕੋਈ ਬੋਨਸ ਮੰਗਦੇ ਹਨ ਉਹ ਬਹੁਤ ਮਿਹਨਤੀ ਲੋਕ ਹਨ । ਅਸਲ ਮਾਅਨਿਆਂ ਦੇ ਵਿਚ ਉਹ ਲੋਕ ਦੇਵਤਾ ਅਤੇ ਭਗਤ ਲੋਕ ਹਨ ਜਿਸ ਤਰ੍ਹਾਂ ਗੁਰੂ ਸਾਹਿਬ ਨੇ ਕਿਹਾ ਸੀ ਕਿ—

"ਉਤਮ ਖੇਤੀ ਮੱਧਮ ਵਪਾਰ, ਨਖਿਦ ਚਾਕਰੀ ਭੀਖ ਨਦਾਰ"

[ਮੁੱਖ ਮੰਤਰੀ]

ਸਪੀਕਰ ਸਾਹਿਬ, ਇਹ ਸਾਰਾ ਕੁਝ ਸਾਡੇ ਸਾਹਮਣੇ ਬੈਠੇ ਵੀਰਾਂ ਦੀ ਪਾਲਸੀਜ਼ ਕਰਕੇ ਹੋਇਆ ਹੈ ਜਿਨ੍ਹਾਂ ਦੀ ਸੈਂਟਰ ਵਿਚ ਸਰਕਾਰ ਕਾਫੀ ਦੇਰ ਰਹੀ ਹੈ ਜਿਸ ਕਰਕੇ ਕਿਸਾਨ ਅੱਜ ਕਰਜ਼ਾਈ ਹੋਇਆ ਫਿਰਦਾ ਹੈ। ਪਹਿਲਾ ਪੁਆਇੰਟ ਇਹ ਹੈ ਕਿ ਸਾਡੀ ਪ੍ਰੋਡਕਟੀਵਿਟੀ ਘੱਟ ਗਈ ਹੈ। 1980 ਵਿਚ ਜੋ ਸਾਡੀ ਪ੍ਰੋਡਕਟੀਵਿਟੀ, ਪੈਦਾਵਾਰ ਸੀ ਉਹ 4.5% ਸੀ ਹੁਣ ਇਹ ਘੱਟ ਕੇ 2.3% ਤੱਕ ਰਹਿ ਗਈ ਹੈ ਔਰ ਜੇ ਸਾਡੀ ਪੈਦਾਵਾਰ ਘੱਟ ਜਾਏ ਔਰ ਅਗਰ ਕਾਰਖਾਨੇ ਦੇ ਵਿਚ ਪੈਦਾਵਾਰ ਘੱਟ ਹੋਵੇਗੀ ਫੇਰ ਕਾਰਖਾਨੇ ਵਿਚ ਮੁਨਾਫਾ ਕਿਸ ਤਰ੍ਹਾਂ ਹੋ ਸਕਦਾ ਹੈ। ਐਗਰੀਕਲਚਰ ਨੂੰ ਪਿਛਲੀ ਕਿਸੀ ਸਰਕਾਰ ਨੇ ਪ੍ਰਾਈਸ ਇੰਡੈਕਸ ਦੇ ਨਾਲ ਨਹੀਂ ਜੋੜਿਆ ਹੈ। ਅਸੀਂ ਹਰ ਚੀਜ਼ ਨੂੰ ਪ੍ਰਾਈਸ ਇੰਡੈਕਸ ਦੇ ਨਾਲ ਜੋੜ ਦਿੰਦੇ ਹਾਂ ਪਰ ਇਥੇ ਲਿੰਕ ਨਹੀਂ ਕਰਦੇ। ਪ੍ਰਾਈਸ ਇੰਡੈਕਸ ਵੱਧਦਾ ਜਾ ਰਿਹਾ ਹੈ ਅਤੇ ਕਿਸੇ ਨੂੰ ਕਿਸਾਨ ਦੀ ਹਾਲਤ ਤੇ ਤਰਸ ਨਹੀਂ ਆਉਂਦਾ। ਜਦ ਅਸੀਂ ਦੂਜੀਆਂ ਚੀਜ਼ਾਂ ਨੂੰ ਪ੍ਰਾਈਸ ਇੰਡੈਕਸ ਦੇ ਨਾਲ ਜੋੜ ਰਹੇ ਹਾਂ ਫੇਰ ਕਿਸਾਨ ਨੂੰ ਕੀਮਤਾਂ ਦੇਣ ਲਈ ਲਿੰਕ ਕਿਉਂ ਨਹੀਂ ਕਰਦੇ। ਕਿਸਾਨ ਨੇ ਕੀ ਪਾਪ ਕੀਤਾ ਹੋਇਆ ਹੈ ਜਿਸ ਕਰਕੇ ਉਸ ਨੂੰ ਘਾਟਾ ਪੈ ਰਿਹਾ ਹੈ। ਇਸ ਨੂੰ ਸਮਝਣ ਦੀ ਲੋੜ ਹੈ। ਜਿਸ ਤਰ੍ਹਾਂ 1970-71 ਵਿਚ ਪ੍ਰਾਈਸ ਇੰਡੈਕਸ 100 ਰੁਪਿਆ ਹੋਵੇ ਅਤੇ ਹੁਣ 1997-98 ਵਿਚ 960 ਰੁਪਏ ਪ੍ਰਾਈਸ ਇੰਡੈਕਸ ਹੋ ਗਿਆ ਹੈ ਪਰ ਕਣਕ ਦੀ ਕੀਮਤ 1970-71 ਵਿਚ 76/- ਰੁਪਏ ਕੁਇੰਟਲ ਸੀ ਹੁਣ ਜਿਹੜੀ ਵੱਧ ਕੇ 475/- ਰੁਪਏ ਹੋ ਗਈ ਹੈ। ਪ੍ਰਾਈਸ ਇੰਡੈਕਸ ਵਧਿਆ 9.6% ਅਤੇ ਕਣਕ ਦੀ ਕੀਮਤ ਵਿਚ ਵਾਧਾ ਹੋਇਆ ਹੈ 6.25% ਪੈਡੀ ਦੀ ਕੀਮਤ ਵਿਚ ਵਾਧਾ ਹੋਇਆ ਹੈ ਉਸ ਵੇਲੇ ਪੈਡੀ ਦੀ ਕੀਮਤ 51/- ਰੁਪਏ ਕੁਇੰਟਲ ਸੀ ਹੁਣ ਇਹ 1,415/- ਰੁਪਏ ਹੈ ਯਾਨੀ 8.1% ਵਾਧਾ ਹੋਇਆ ਹੈ। ਇਹ ਭਾਅ ਪ੍ਰਾਈਸ ਇੰਡੈਕਸ ਦੇ ਮੁਤਾਬਿਕ ਵਧਣੇ ਚਾਹੀਦੇ ਸਨ ਔਰ ਇਸ ਕਣਕ ਦਾ ਰੇਟ 729/- ਰੁਪਏ ਫਿਕਸ ਹੋਣਾ ਚਾਹੀਦਾ ਸੀ ਅਤੇ ਪੈਡੀ ਦਾ ਰੇਟ ਫਿਕਸ ਹੋਇਆ ਹੈ 490/- ਰੁਪਏ ਜਿਹੜਾ ਸਾਨੂੰ ਵਾਰਾ ਨਹੀਂ ਖਾਂਦਾ। 1997-98 ਵਿਚ ਕਣਕ ਹੋਈ 128 ਲੱਖ ਟਨ ਅਤੇ ਪੈਡੀ 117.87 ਲੱਖ ਟਨ ਹੋਈ। ਪੈਡੀ ਦੀ ਕੀਮਤ ਵਿਚ ਸਾਨੂੰ ਜਿਹੜਾ ਘਾਟਾ ਹੋ ਰਿਹਾ ਹੈ, ਕਿਸਾਨ ਦਾ ਨੁਕਸਾਨ ਕਣਕ ਦੇ ਵਿਚ 3,300/- ਕਰੋੜ ਰੁਪਏ ਦਾ ਹੋ ਰਿਹਾ ਹੈ, 885/- ਕਰੋੜ ਰੁਪਿਆ ਪੈਡੀ ਦੇ ਵਿਚ ਨੁਕਸਾਨ ਹੋ ਰਿਹਾ ਹੈ। ਇਸੇ ਤਰ੍ਹਾਂ ਪ੍ਰਾਈਸ ਇੰਡੈਕਸ ਦੇ ਨਾਲ ਐਗਰੀਕਲਚਰ ਪ੍ਰਾਈਸ ਨੂੰ ਨਾ ਜੋੜਨ ਕਰਕੇ ਕਿਸਾਨ ਦਾ 4,200/- ਕਰੋੜ ਰੁਪਿਆ ਇਕ ਸਾਲ ਦੇ ਵਿਚ ਨੁਕਸਾਨ ਹੁੰਦਾ ਹੈ ਹੁਣ ਤੁਸੀਂ ਦੇਖ ਲਵੋ ਇਕ ਸਾਲ ਦੇ ਵਿਚ ਸਾਡੇ ਪੰਜਾਬ ਦੇ ਕਿਸਾਨ ਦਾ ਨੁਕਸਾਨ 4,200/- ਕਰੋੜ ਰੁਪਏ ਦਾ ਹੋ ਰਿਹਾ ਹੈ। ਸਪੀਕਰ ਸਾਹਿਬ, ਸਾਲ 1997-98 ਤੱਕ ਜੇ ਪ੍ਰਾਈਸ ਇੰਡੈਕਸ ਦੇ ਨਾਲ ਜੋੜੀਏ ਤਾਂ 47,463/- ਕਰੋੜ ਰੁਪਏ ਦਾ ਪੰਜਾਬ ਦੇ ਕਿਸਾਨ ਨੂੰ ਘਾਟਾ ਪਿਆ। ਸਪੀਕਰ ਸਾਹਿਬ, ਇਕ ਹੋਰ ਲਫਜ਼ ਹੁੰਦਾ ਹੈ ਟਰਮਜ਼ ਆਫ ਰੇਟ, ਉਹ ਵੀ ਐਗਰੀਕਲਚਰ ਸੈਕਟਰ ਦੇ ਅਗੇਂਸਟ ਜਾ ਰਿਹਾ ਹੈ। ਪਹਿਲਾਂ ਮੈਂ ਪੰਜਾਬ ਦੀ ਗੱਲ ਕੀਤੀ ਹੈ, ਹੁਣ ਸੈਂਟਰ ਦੀ ਗੱਲ ਕਰਦਾ ਹਾਂ। ਸ਼ੁਰੂ ਤੋਂ ਹੀ ਟਰਮਜ਼ ਆਫ ਰੇਟ ਖੇਤੀ ਦੇ ਅਗੇਂਸਟ ਗਈ ਹੈ। ਇਕ ਵਰਲਡ ਬੈਂਕ ਨੇ 1997 ਵਿਚ ਪਬਲੀਕੇਸ਼ਨ ਕੀਤੀ ਹੈ, ਉਸ ਵਿਚ ਉਨ੍ਹਾਂ ਨੇ ਸਾਰੇ ਸਾਲਾਂ ਦਾ ਕਿਸਾਨਾਂ ਬਾਰੇ

ਦੱਸਿਆ ਹੈ ਅਤੇ ਹੁਣ ਤਾਂ ਬਾਹਰਲੇ ਅਖਬਾਰਾਂ ਵਿਚ ਵੀ ਆਉਣ ਲੱਗ ਪਿਆ ਹੈ। ਉਨ੍ਹਾਂ ਨੇ ਲਿਖਿਆ ਹੈ ਕਿ The World Bank has rightly criticised the Nehru years 1947-64 as follows :-

ਉਨ੍ਹਾਂ ਨੇ ਕੀ ਲਿਖਿਆ ਹੈ :-Indian Government taxed agriculture by squeezing the term of rate against it.

ਸਪੀਕਰ ਸਾਹਿਬ, ਪਾਲਿਸੀ ਤ੍ਰਹਿਤ ਉਦੋਂ ਤੋਂ ਇਹ ਗੱਲ ਸ਼ੁਰੂ ਹੋਈ ਹੈ। ਸਪੀਕਰ ਸਾਹਿਬ, ਸਮਾਂ ਬਹੁਤ ਲੱਗ ਰਿਹਾ ਹੈ ਪਰ ਮੈਂ ਦੱਸਦਾ ਹਾਂ ਕਿ ਇਸ ਨਾਲ ਤਕਰੀਬਨ ਸਾਰੇ ਦੇਸ਼ ਦੇ ਫਾਰਮਰ ਨੇ ਸਫਰ ਕੀਤਾ। 60,000/- ਕਰੋੜ, 1994 ਅਤੇ 1995 ਵਿਚ ਜਿਹੜੀ ਇਹ ਰਿਪੋਰਟ ਹੈ ਇਸ ਮੁਤਾਬਿਕ ਹਿੰਦੋਸਤਾਨ ਦੇ ਕਿਸਾਨ ਨੇ ਨੁਕਸਾਨ ਖਾਧਾ। ਕਿਸਾਨ ਕਿਵੇਂ ਬਚ ਸਕਦਾ ਹੈ। ਸਪੀਕਰ ਸਾਹਿਬ, ਇਹ ਬੜੀਆਂ ਹੀ ਡੂੰਘੀਆਂ ਗੱਲਾਂ ਹਨ। ਜਿਹੜਾ ਮਾਰਨ ਵਾਲਾ ਹੁੰਦਾ ਹੈ ਉਹ ਅਜਿਹਾ ਹਥਿਆਰ ਵਰਤਦਾ ਹੁੰਦਾ ਹੈ ਕਿ ਪਤਾ ਨਾ ਲੱਗੇ। ਕਿਸੇ ਨੂੰ ਵੀ ਤਰੱਕੀ ਦੇਣ ਵਾਸਤੇ ਪੈਸੇ ਦੀ ਲੋੜ ਹੁੰਦੀ ਹੈ। ਹਿੰਦੁਸਤਾਨ ਦੀ ਸਰਕਾਰ ਪਲੈਨ ਬਣਾਉਂਦੀ ਹੈ। ਮੇਰੇ ਕੋਲ ਪਹਿਲੀ ਪੰਜ ਸਾਲਾ ਯੋਜਨਾ ਤੋਂ ਅੱਠਵੀਂ ਪੰਜ ਸਾਲਾਂ ਯੋਜਨਾ ਤੱਕ ਸਾਰੇ ਅੰਕੜੇ ਹਨ। ਸਪੀਕਰ ਸਾਹਿਬ, 70% ਪਾਪੂਲੇਸ਼ਨ ਖੇਤੀਬਾੜੀ ਕਰਦੀ ਹੈ ਪਰ ਪਹਿਲੀ ਪੰਜ ਸਾਲਾ ਯੋਜਨਾ ਵਿਚ ਪਲਾਨ ਦਾ ਹਿੱਸਾ 10% ਸੀ ਅਗਲੇ ਸਾਲ ਦੂਸਰੀ ਪੰਜ ਸਾਲਾਂ ਯੋਜਨਾ ਵਿਚ 5.72% ਰਹਿ ਗਿਆ ਸੀ। ਤੀਸਰੀ ਪੰਜ ਸਾਲਾ ਯੋਜਨਾ ਵਿਚ 7.29% ਸੀ ਅਤੇ ਚੌਥੀ ਪੰਜ ਸਾਲਾ ਯੋਜਨਾ ਵਿਚ 12.94% ਸੀ। ਪੰਜਵੀਂ ਪੰਜ ਸਾਲਾ ਯੋਜਨਾ ਵਿਚ 8.53% ਸੀ। ਛੇਵੀਂ ਪੰਜ ਸਾਲਾ ਯੋਜਨਾ ਵਿਚ 6.60% ਸੀ ਅਤੇ ਸੱਤਵੀਂ ਪੰਜ ਸਾਲਾਂ ਯੋਜਨਾ ਵਿਚ ਘੱਟ ਕੇ 5.85% ਰਹਿ ਗਿਆ ਸੀ। ਅੱਠਵੀਂ ਪੰਜ ਸਾਲਾ ਯੋਜਨਾ ਵਿਚ 5.18% ਸੀ। ਇਹ ਵਧਣਾ ਤਾਂ ਕੀ ਸੀ ? ਇਹ ਸੈਕਟਰ ਜੋ ਕਿ ਸਭ ਤੋਂ ਵੱਧ ਅਹਿਮੀਅਤ ਰੱਖਦਾ ਹੈ। 70% ਲੋਕਾਂ ਨੂੰ ਪਲਾਨ ਦਾ 5% ਹਿੱਸਾ ਮਿਲਿਆ ਹੈ। ਇਹ ਅੱਗੇ ਨਾਲੋਂ ਵੀ ਘੱਟ ਮਿਲਿਆ ਹੈ। ਕੋਈ ਹੋਰ ਵੀ ਚੀਜ਼ ਐਸੀ ਨਹੀਂ ਜਿਸ ਨੂੰ ਕਿ ਇਤਨਾ ਘੱਟ ਪੈਸਾ ਮਿਲਿਆ ਹੋਵੇ। ਇਸ ਪਹਿਲੀ ਪਲਾਨ ਨਾਲੋਂ ਅੱਠਵੀਂ ਪਲਾਨ ਵਿਚ ਅੱਧਾ ਪੈਸਾ ਖੇਤੀਬਾੜੀ ਨੂੰ ਮਿਲਿਆ। ਸਪੀਕਰ ਸਾਹਿਬ, ਕਿਸਾਨ ਨੇ ਤਾਂ ਫਿਰ ਮਰਨਾ ਹੀ ਹੈ। ਇਹ ਜਿਹੜੇ ਜ਼ਿੰਮੇਵਾਰ ਲੋਕ ਹਨ ਉਹ ਕਲਪਰਿਟ ਸਨ। ਹੁਣ ਜਦੋਂ ਸੈਂਟਰ ਵਿਚ ਬੀ. ਜੇ. ਪੀ. ਦੀ ਸਰਕਾਰ ਆਈ ਤਾਂ ਇਸ ਸਾਲ ਦੇ ਬਜਟ ਵਿਚ 58% ਪੈਸਾ ਪਿਛਲੇ ਸਾਲ ਨਾਲੋਂ ਖੇਤੀਬਾੜੀ ਲਈ ਵੱਧ ਰੱਖਿਆ। ਸ੍ਰੀ ਅਟਲ ਬਿਹਾਰੀ ਵਾਜਪਾਈ, ਪ੍ਰਧਾਨ ਮੰਤਰੀ, ਬੀ. ਜੇ. ਪੀ. ਦੀ ਸਰਕਾਰ ਨੇ, ਪਿਛਲੇ ਸਾਲ ਦਾ ਬਜਟ 1,807 ਕਰੋੜ ਰੁਪਏ ਦਾ ਰੱਖਿਆ ਸੀ ਪਰ ਇਸ ਸਾਲ 2,854 ਕਰੋੜ ਰੁਪਏ ਇਸ ਸਾਲ ਦੇ ਬਜਟ ਵਿਚ ਰੱਖਿਆ ਗਿਆ ਹੈ। (ਥੰਪਿੰਗ)

ਸਪੀਕਰ ਸਾਹਿਬ, ਨਾਬਾਰਡ ਦੇ ਸ਼ੇਅਰ ਵਿਚ ਵੀ 500 ਕਰੋੜ ਰੁਪਏ ਦਾ ਹੋਰ ਵਾਧਾ ਕੀਤਾ ਗਿਆ ਹੈ। ਇਹ ਗੱਲ ਤੁਸੀਂ ਆਪ ਵੀ ਸਮਝ ਸਕਦੇ ਹੋ। ਇਸ ਦਾ ਕੌਣ ਜ਼ਿੰਮੇਵਾਰ ਹੈ। ਜੇਕਰ ਇਥੇ ਇਹ ਗੱਲਾਂ ਕਰੀ ਜਾਈਏ ਤਾਂ ਇਸਦਾ ਕੋਈ ਲਾਭ ਨਹੀਂ ਹੋਵੇਗਾ।

[ਮੁੱਖ ਮੰਤਰੀ]

ਗੱਲਾਂ ਕਰਨ ਦਾ ਲਾਭ ਨਾ ਸਾਨੂੰ ਹੋਵੇਗਾ ਅਤੇ ਨਾ ਹੀ ਕਿਸਾਨ ਨੂੰ ਹੋਵੇਗਾ। ਸਪੀਕਰ ਸਾਹਿਬ, ਸਾਡੇ ਸਾਧਨ ਸੀਮਿਤ ਹੁੰਦੇ ਹਨ। ਇਸ ਬਾਰੇ ਤੁਸੀਂ ਵੀ ਸਮਝਦੇ ਹੋ ਅਤੇ ਮੈਂ ਵੀ ਸਮਝਦਾ ਹਾਂ ਕਿ ਸਰਕਾਰਾਂ ਕਿਸ ਤਰ੍ਹਾਂ ਚਲਾਈਆਂ ਜਾਂਦੀਆਂ ਹਨ ਅਤੇ ਸਾਧਨ ਸੀਮਿਤ ਹਨ। ਕਾਮਰੇਡ ਸਾਹਿਬ, ਤੁਹਾਨੂੰ ਵੀ ਪਤਾ ਹੈ ਕਿ ਸਾਧਨ ਸੀਮਿਤ ਹਨ। ਕਿਸੇ ਪਾਲਿਸੀ ਨੂੰ ਟਰਨ ਦੇਣਾ, ਵੱਡੀ ਤਬਦੀਲੀ ਲਿਆਉਣੀ, ਇਹ ਸੂਬੇ ਦੀ ਸਰਕਾਰ ਦੇ ਵੱਸ ਨਹੀਂ। ਖਾਸ ਕਰਕੇ ਖੇਤੀਬਾੜੀ, ਉਸਦੇ ਬਾਰੇ ਤਾਂ ਸਭ ਕੁਝ ਹੀ ਸੈਂਟਰ ਦੇ ਵੱਸ ਹੈ। ਜਿਣਸ ਦੇ ਭਾਅ ਉਨ੍ਹਾਂ ਨੇ ਮੁਕੱਰਰ ਕਰਨੇ ਹਨ, ਖਾਦਾਂ ਦੇ ਭਾਅ ਉਨ੍ਹਾਂ ਨੇ ਮੁਕੱਰਰ ਕਰਨੇ ਹਨ, ਡੀਜ਼ਲ ਦੇ ਭਾਅ ਉਨ੍ਹਾਂ ਨੇ ਮੁਕੱਰਰ ਕਰਨੇ ਹਨ ਅਤੇ ਮਸ਼ੀਨਰੀ ਦੇ ਭਾਅ ਉਨ੍ਹਾਂ ਨੇ ਮੁਕੱਰਰ ਕਰਨੇ ਹਨ। ਸੂਬੇ ਦੀ ਸਰਕਾਰ ਦੇ ਵੱਸ ਕੀ ਹੈ ? ਜੋ ਸਾਡੇ ਵੱਸ ਸੀ ਉਹ ਅਸੀਂ ਕੀਤਾ ਹੈ ਔਰ ਤੁਹਾਨੂੰ ਇਹ ਸੁਣ ਕੇ ਤਾਂ ਦਾਦ ਦੇਣੀ ਚਾਹੀਦੀ ਹੈ ਕਿ ਇਨ੍ਹਾਂ ਹਾਲਾਤ ਵਿਚ ਸੂਬੇ ਦੀ ਸਰਕਾਰ ਇਸ ਤੋਂ ਵੱਧ ਕਰ ਵੀ ਕੀ ਸਕਦੀ ਹੈ। ਮੈਂ ਸਾਰੇ ਅੰਕੜੇ ਦੱਸਦਾ ਹਾਂ ਕਿ ਸਾਲ ਸਵਾ ਸਾਲ ਦੇ ਸਮੇਂ ਦੇ ਵਿਚ ਅਸੀਂ ਕੀ ਕੀਤਾ ਹੈ। ਅਸੀਂ ਨਹਿਰੀ ਪਾਣੀ ਮੁਫਤ ਕਰ ਦਿੱਤਾ। ਸਪੀਕਰ ਸਾਹਿਬ, ਸਾਡੇ ਵੱਸ ਕੁਝ ਨਹੀਂ, ਅਸੀਂ ਤਾਂ ਕਿਸਾਨ ਨੂੰ ਖੂਨ ਵੀ ਦੇ ਸਕਦੇ ਹਾਂ ਕਿਉਂਕਿ ਸਹੀ ਮਾਅਨਿਆਂ ਵਿਚ ਅਸੀਂ ਉਨ੍ਹਾਂ ਦੇ ਹਾਮੀ ਹਾਂ। ਮੈਂ ਨਾਂ ਨਹੀਂ ਲੈਂਦਾ ਇਕ ਸੱਜਣ ਨੇ ਕਿਹਾ ਸੀ ਕਿ ਵੱਡੇ ਕਿਸਾਨਾਂ ਨੂੰ ਬਿਜਲੀ ਮੁਫਤ ਦੇ ਦਿੱਤੀ, ਮੁਆਫ ਕਰ ਦਿਤੀ ਦੋ ਕਿੱਲੇ ਵਾਲਿਆਂ ਨੂੰ ਹੀ ਮੁਆਫੀ ਦੇਣੀ ਸੀ। ਮੈਂ ਸਪੀਕਰ ਸਾਹਿਬ, ਇਹ ਕਹਿੰਦਾ ਹਾਂ ਕਿ ਇਹ ਲੋਕ ਡਿਫਰੈਂਸ਼ੀਏਟ ਕਰਕੇ ਲੋਕਾਂ ਨੂੰ ਪਾੜਦੇ ਕਿਉਂ ਹਨ ? ਇਥੇ ਕਹਿੰਦੇ ਹਨ ਕਿ ਬਿਜਲੀ ਮੁਫਤ ਸ਼ਹਿਰਾਂ ਵਿਚ ਕਿਉਂ ਨਹੀਂ ਦੇਂਦੇ ? ਕਦੇ ਸ਼ਹਿਰਾਂ ਵਾਲਿਆਂ ਦੇ ਕੰਨਾਂ ਵੱਟੀ ਕੂਕਰ ਕਰ ਦਿੱਤੀ ਕਿ ਇਹ ਜੱਟਾਂ ਦੀ ਸਰਕਾਰ ਹੈ, ਉਨ੍ਹਾਂ ਨੂੰ ਹੀ ਫਾਇਦੇ ਦੇ ਰਹੀ ਹੈ। ਸ਼ਹਿਰਾਂ ਦੀ ਤਾਂ ਚੁੰਗੀ ਵੀ ਵਧਾ ਦਿਤੀ। ਇਹ ਬੜੇ ਮਾੜੇ ਹਨ। ਜੇ ਫੇਰ ਦਲਿਤਾਂ ਕੋਲ ਗਏ ਤਾਂ ਕਹਿ ਦਿੱਤਾ ਕਿ ਤੁਹਾਨੂੰ ਕੀ ਦਿੱਤਾ ਹੈ ? ਕਿਸਾਨਾਂ ਦੇ ਤਾਂ ਟਿਊਬਵੈੱਲਾਂ ਦੀ ਬਿਜਲੀ ਮੁਆਫ ਕਰ ਦਿੱਤੀ, ਸਭ ਕੁਝ ਮੁਆਫ ਕਰ ਦਿੱਤਾ, ਤੁਹਾਨੂੰ ਕੁਝ ਨਹੀਂ ਦਿੱਤਾ। ਸਪੀਕਰ ਸਾਹਿਬ, ਅਸੀਂ ਤਾਂ ਦਲਿਤਾਂ ਨੂੰ ਫਾਇਦਾ ਦੇ ਦਿੱਤਾ, ਵਪਾਰੀਆਂ ਨੂੰ ਵੀ ਦੇ ਦਿੱਤਾ ਤੇ ਜੇ ਕਿਸਾਨ ਨੂੰ ਵੀ ਕੁਝ ਦੇ ਦਿੱਤਾ ਤਾਂ ਕੀ ਮਾੜੀ ਗੱਲ ਕੀਤੀ ਹੈ ? ਜੋ ਸਾਡੇ ਕੋਲ ਤਿਲ ਫੁੱਲ ਸੀ, ਉਹ ਅਸੀਂ ਭੇਂਟਾ ਕਰ ਦਿਤਾ। 20 ਕਰੋੜ ਇਕ ਦਿੱਤਾ ਅਤੇ 284 ਕਰੋੜ ਬਿਜਲੀ ਦਾ ਫਾਇਦਾ ਕੀਤਾ। ਫਿਰ ਸਪੀਕਰ ਸਾਹਿਬ, ਜਿਵੇਂ ਮੈਂ ਅੱਗੇ ਵੀ ਦੱਸ ਚੁੱਕਾ ਹਾਂ ਕਿ 360 ਕਰੋੜ ਰੁਪਏ ਦਾ ਇਕ ਸਾਲ ਵਿਚ ਅਤੇ 340 ਕਰੋੜ ਰੁਪਏ ਦਾ ਦੂਜੇ ਸਾਲ ਵਿਚ ਕਣਕ ਦਾ ਬੋਨਸ ਕਿਸਾਨ ਨੂੰ ਮਿਲਿਆ ਹੈ। ਇਸੇ ਤਰ੍ਹਾਂ ਗ੍ਰੇਡ-ਏ ਕਰਕੇ 57 ਕਰੋੜ ਇਕ ਵਾਰ ਅਤੇ 72 ਕਰੋੜ ਦੂਜੀ ਵਾਰ ਪੈਡੀ ਦਾ ਉਨ੍ਹਾਂ ਨੂੰ ਮਿਲਿਆ ਸੀ। ਜੇ ਇਹ ਸਾਰੇ ਅੰਕੜੇ ਜੋੜ ਦੇਈਏ ਤਾਂ ਸਪੀਕਰ ਸਾਹਿਬ, ਇਹ ਛੋਟੀ ਜਿਹੀ ਰਕਮ ਨਹੀਂ ਬਣਦੀ ਪੂਰੇ 1,115 ਕਰੋੜ ਰੁਪਿਆ ਇਕ ਸਾਲ ਵਿਚ ਸ਼੍ਰੋਮਣੀ ਅਕਾਲੀ ਦਲ ਅਤੇ ਭਾਰਤੀ ਜਨਤਾ ਪਾਰਟੀ ਸਰਕਾਰ ਨੇ ਕਿਸਾਨਾਂ ਦੀਆਂ ਜੇਬਾਂ ਵਿਚ ਪਾਇਆ ਹੈ। (ਥੰਪਿੰਗ)

ਇਸੇ ਤਰ੍ਹਾਂ ਸਪੀਕਰ ਸਾਹਿਬ, ਕੁਝ ਹੋਰ ਗੱਲਾਂ ਹਨ ਜਿਨ੍ਹਾਂ ਤੇ ਸਾਡੀ ਵੀ ਕੋਈ ਤਸੱਲੀ ਤਾਂ ਨਹੀਂ ਕਿ ਬੇਰੋਜ਼ਗਾਰੀ ਬੜੀ ਹੈ। ਰੂਰਲ ਅਨ-ਇੰਪਲਾਇਮੈਂਟ ਹੈ । ਜਿਹੜੇ ਸਾਡੇ ਪਿੰਡਾਂ ਵਿਚ ਬੱਚੇ ਹਨ, ਉਨ੍ਹਾਂ ਦੇ ਮੁਤੱਲਕ ਮੈਂ ਸਰਦਾਰ ਤੋਤਾ ਸਿੰਘ ਹੋਰਾਂ ਨੂੰ ਕਹਾਂਗਾ ਕਿ ਜਦੋਂ ਤੱਕ ਤਾਲੀਮ ਵਿਚ ਬਰਾਬਰੀ ਨਹੀਂ ਆਵੇਗੀ, ਉਦੋਂ ਤੱਕ ਮੁਕਾਬਲੇ ਵਿਚ ਬੱਚੇ ਕੀ ਆਉਣਗੇ । ਜੇ ਅਸੀਂ ਆਖੀਏ ਕਿ ਕੋਈ ਭੁੱਖੇ ਪੇਟ ਬੱਚਾ ਦੌੜ ਵਿਚ ਰੱਜੇ ਪੁੱਜੇ ਬੱਚੇ ਨਾਲ ਜਿਹੜਾ ਵਿਟਾਮਿਨ ਅਤੇ ਫਲ ਫਰੂਟ ਖਾਂਦਾ ਹੋਵੇ, ਮੁਕਾਬਲਾ ਕਰ ਲਵੇ, ਤਾਂ ਨਹੀਂ ਕਰ ਸਕਦਾ । ਐਜੂਕੇਸ਼ਨ ਪਿੰਡਾਂ ਵਿਚ ਵੀ ਉਸੇ ਤਰ੍ਹਾਂ ਦੀ ਦੇਣੀ ਚਾਹੀਦੀ ਹੈ ਜਿਸ ਨਾਲ ਬੱਚਿਆਂ ਦੀ ਬੇਰੋਜ਼ਗਾਰੀ ਦੂਰ ਹੋ ਸਕੇ । ਇਸ ਸਬੰਧੀ ਮੈਂ ਦੱਸਦਾ ਹਾਂ ਕਿ ਅਸੀਂ ਇੰਪਲਾਇਮੈਂਟ ਦੇਣ ਵਾਸਤੇ ਦੋ ਪ੍ਰੋਗਰਾਮ ਚਾਲੂ ਕੀਤੇ ਹਨ । ਇਕ ਤਾਂ ਇਹ ਹੈ ਕਿ ਸੈਂਟਰਜ਼ ਫਾਰ ਰੂਰਲ ਸੈਲਫ ਇੰਪਲਾਇਮੈਂਟ ਅਤੇ ਦੂਜਾ ਟਰੇਨਿੰਗ ਐਂਡ ਡਿਮਾਂਸਟਰੇਸ਼ਨ ਇਨ ਈਚ ਡਿਸਟ੍ਰਿਕਟ । ਇਕ ਡਿਮਾਂਸਟਰੇਸ਼ਨ ਪ੍ਰਾਜੈਕਟ ਹਰ ਜ਼ਿਲ੍ਹੇ ਵਿਚ ਹੋਵੇ, ਇਕ ਇਕ ਛੋਟੇ ਜ਼ਿਲ੍ਹਿਆਂ ਵਿਚ ਅਤੇ ਦੋ ਦੋ ਵੱਡੇ ਜ਼ਿਲ੍ਹਿਆਂ ਵਿਚ, ਜਿਹੋ ਜਿਹੀ ਕਿਸੇ ਦੀ ਆਬਾਦੀ ਹੋਵੇਗੀ । ਇਸ ਤਰ੍ਹਾਂ ਕਰਕੇ ਅਸੀਂ ਇਕ ਤਜਰਬਾ ਕਰ ਰਹੇ ਹਾਂ ਕਿ ਉਥੇ ਸਾਰੀਆਂ ਐਕਟੀਵਿਟੀਜ਼ ਹੋਣ, ਜਿਸ ਨਾਲ ਉਸ ਪਿੰਡ ਦੇ ਬੱਚਿਆਂ ਨੂੰ ਡੇਅਰੀ, ਪੋਲਟਰੀ ਜਾਂ ਹੋਰ ਜੋ ਕੁਝ ਉਹ ਕਰ ਸਕਦੇ ਹਨ ਉਨ੍ਹਾਂ ਛੋਟੇ ਮੋਟੇ ਧੰਦਿਆਂ ਬਾਰੇ ਟਰੇਂਡ ਕੀਤਾ ਜਾ ਸਕੇ ਤਾਂਕਿ ਉਹ ਮਾਡਲ ਬਣ ਜਾਵੇ ਅਤੇ ਫਿਰ ਅਸੀਂ ਦੂਜੀਆਂ ਥਾਵ੍ਹਾਂ ਤੇ ਇਹੀ ਡਿਮਾਂਸਟਰੇਸ਼ਨ ਪ੍ਰਾਜੈਕਟ ਲਾਵਾਂਗੇ । ਫੇਰ ਸਪੀਕਰ ਸਾਹਿਬ, ਰੂਰਲ ਫੋਕਲ ਪੁਆਇੰਟ ਬਣੇ ਹਨ । ਕਾਮਰੇਡ ਸਾਹਿਬ ਨੇ ਇਸ ਬਾਰੇ ਮੰਤਰੀ ਜੀ ਤੋਂ ਵੀ ਪੁਛਿਆ ਸੀ ਕਿ ਇੰਪਲਾਇਮੈਂਟ ਦੇ ਸਾਧਨ ਨਹੀਂ ਹਨ । ਇਹ ਅਸੀਂ ਨਵੀਆਂ ਸਕੀਮਾਂ ਲਾਗੂ ਕੀਤੀਆਂ ਹਨ । ਇਨ੍ਹਾਂ ਵਿਚ ਨਵੀਆਂ ਹੋਣ ਕਰਕੇ ਕੋਈ ਥੋੜ੍ਹੀ ਬਹੁਤੀ ਕਮੀ ਰਹਿ ਵੀ ਜਾਂਦੀ ਹੈ । ਬਾਕੀ ਜਿੰਨੇ ਵੀ ਫੋਕਲ ਪੁਆਇੰਟ ਹਨ, 5-5 ਇਕ ਇਕ ਬਲਾਕ ਵਿਚ ਹਨ, ਪੰਜਾਂ ਵਿਚ ਏ-ਕਲਾਸ ਬੇਨੀਫਿਟਸ ਜਿਹੜਾ ਉਥੇ ਇੰਡਸਟਰੀ ਲਾਏਗਾ, ਉਸਨੂੰ ਦਿੱਤੇ ਜਾਣਗੇ । (ਥੰਪਿੰਗ) ਤਾਂਕਿ ਉਹ ਬੱਚੇ ਕੁਝ ਉਥੇ ਕੰਮ ਕਰ ਸਕਣ । ਸਪੀਕਰ ਸਾਹਿਬ, ਕੋਆਪਰੇਟਿਵ ਮਨਿਸਟਰ ਸਾਹਿਬ ਮੇਰੇ ਕੋਲ ਬੈਠੇ ਹਨ । ਉਨ੍ਹਾਂ ਨਾਲ ਇਕ ਦਿਨ ਮੀਟਿੰਗ ਹੋਈ ਅਤੇ ਇਕ ਦਿਨ ਵਿਚ ਹੀ ਲੋਕਾਂ ਦੀ ਕੈਸ਼ ਕਰੈਡਿਟ ਲਿਮਿਟ ਮੁਕੱਰਰ ਕਰ ਦਿੱਤੀ ਹੁਣ ਜੇ ਕਿਸੇ ਨੂੰ ਪੈਸੇ ਚਾਹੀਦੇ ਹਨ ਤਾਂ ਇਸ ਦੇ ਵਾਸਤੇ ਉਸ ਨੂੰ ਆਪਣੇ ਰਿਸ਼ਤੇਦਾਰਾਂ, ਆੜ੍ਹਤੀਆਂ ਜਾਂ ਦੋਸਤਾਂ ਮਿੱਤਰਾਂ ਕੋਲ ਜਾਣ ਦੀ ਲੋੜ ਨਹੀਂ ਪਵੇਗੀ । ਥੋੜ੍ਹਾ ਜਿਹਾ ਮੈਂ ਮੰਤਰੀ ਜੀ ਨੂੰ ਵੀ ਕਹਿਣਾ ਚਾਹੁੰਦਾ ਹਾਂ ਕਿ ਉਹ ਤਕੜੇ ਹੋ ਕੇ ਕੰਮ ਕਰਨ ਕਿਉਂਕਿ ਕਈ ਵਾਰ ਸਰਕਾਰੀ ਮਸ਼ੀਨਰੀ ਨਿਆਂ ਨਹੀਂ ਦਿੰਦੀ । ਇਕ ਲੱਖ ਰੁਪਿਆ ਇਕ ਏਕੜ ਦੇ ਮਾਲਕ ਦੀ ਕੈਸ਼ ਕਰੈਡਿਟ ਲਿਮਿਟ ਬਣ ਜਾਵੇਗੀ । ਜਿਸ ਵੇਲੇ ਉਹ ਬੈਂਕ ਵਿਚ ਜਾਵੇਗਾ ਤਾਂ ਉਹ ਇਸ ਲਿਮਿਟ ਵਿਚੋਂ ਰੁਪਿਆ ਕਢਾ ਸਕਦਾ ਹੈ । 5 ਏਕੜ ਤੋਂ ਵੱਧ ਲਈ 2 ਲੱਖ ਰੁਪਿਆ ਲਿਮਿਟ ਕਰ ਦਿੱਤੀ ਹੈ । ਇੰਟਰੈਸਟ ਵੀ ਘਟਾ ਦਿੱਤਾ ਹੈ । ਸ਼ਾਰਟ ਟਰਮ ਇੰਟਰੈਸਟ 15% ਤੋਂ 14% ਕਰ ਦਿੱਤਾ ਹੈ ਅਤੇ ਕੈਸ਼ ਕਰੈਡਿਟ ਦਾ ਵੀ 1% ਇੰਟਰੈਸਟ ਘਟਾ ਦਿੱਤਾ ਹੈ ।

[ਮੁੱਖ ਮੰਤਰੀ]

ਅੱਗੇ ਸੀਡ ਕਾਰਪੋਰੇਸ਼ਨ ਦੀ ਗੱਲ ਹੈ । ਚੰਗੇ ਸੀਡ ਸਾਡੇ ਕੋਲ ਹੈ ਹੀ ਨਹੀਂ ਸਨ । ਸਾਰਾ ਨਿਜ਼ਾਮ ਸਾਨੂੰ ਦਰਹਮ ਬਰਹਮ ਮਿਲਿਆ ਹੈ । ਘਾਟੇ ਦੀਆਂ ਕਾਰਪੋਰੇਸ਼ਨਾਂ ਮਿਲੀਆਂ ਹਨ । 20 ਕਰੋੜ ਰੁਪਿਆ ਅਸੀਂ ਇਸ ਸੀਡ ਕਾਰਪੋਰੇਸ਼ਨ ਨੂੰ ਉਸੇ ਦਿਨ ਦਿੱਤਾ । (ਥੰਪਿੰਗ) ਫਸਲਾਂ ਵਾਸਤੇ ਜਦੋਂ ਤੱਕ ਚੰਗੇ ਬੀਜ ਨਹੀਂ ਦਿਆਂਗੇ ਤਾਂ ਚੰਗੀ ਖੇਤੀ ਨਹੀਂ ਹੋ ਸਕਦੀ । ਇਸੇ ਤਰ੍ਹਾਂ ਯੂਨੀਵਰਸਿਟੀ ਵਿਚ ਇਕ ਅਸੀਂ ਨਵੀਂ ਚੀਜ਼ ਬਣਾਈ ਹੈ — ਸੈਂਟਰ ਫਾਰ ਪੋਸਟ ਹਾਰਵੈਸਟਿੰਗ ਟੈਕਨਾਲੋਜੀ, ਮਾਡਰਨ ਲੈਬਾਟਰੀਜ਼ ਐਂਡ ਅਦਰ ਇਕਵਿਪਮੈਂਟ । ਇਹ ਸੈਂਟਰ 5 ਕਰੋੜ ਰੁਪਏ ਦਾ ਐਗਰੀਕਲਚਰ ਯੂਨੀਵਰਸਿਟੀ ਦਾ ਹੋਵੇਗਾ । ਇਕ 15 ਕਰੋੜ ਰੁਪਏ ਦਾ ਅਸੀਂ ਕਾਰਪਸ ਬਣਾਇਆ ਹੈ । ਇਸ ਦੇ ਨਾਲ ਗਰੇਡਿੰਗ ਅਤੇ ਪੈਕੇਜਿੰਗ ਯੂਨਿਟਸ ਬਣਾਉਣੇ ਹਨ । ਇਸ ਦੇ ਨਾਲ ਫਲ ਅਤੇ ਸਬਜ਼ੀਆਂ ਦੂਜੀਆਂ ਸਟੇਟਾਂ ਅਤੇ ਦੂਜੇ ਮੁਲਕਾਂ ਨੂੰ ਭੇਜੀਆਂ ਜਾਣਗੀਆਂ । ਸਪੀਕਰ ਸਾਹਿਬ, ਤੁਹਾਨੂੰ ਵੀ ਅਤੇ ਸਦਨ ਦੇ ਮੈਂਬਰਾਂ ਨੂੰ ਵੀ ਮੈਂ ਇਕ ਬੇਨਤੀ ਕਰਦਾ ਹਾਂ ਕਿ ਡੇਰਾਬਸੀ ਦੇ ਕੋਲ ਇਕ ਮਸ਼ਰੂਮ ਫਾਰਮ ਹੈ, ਉਹ ਤੁਸੀਂ ਜਾ ਕੇ ਵੇਖੋ । ਮੈਂ ਆਪ ਉਥੇ ਜਾ ਕੇ ਵੇਖਿਆ ਹੈ । ਉਸ ਦਾ ਮਾਲਕ ਮਿਸਟਰ ਭਿੰਡਰ ਐਨਾ ਉਦਮੀ ਹੈ, ਉਸ ਨੇ ਐਨੀ ਜ਼ਿਆਦਾ ਮਿਹਨਤ ਕੀਤੀ ਹੈ ਕਿ ਸਾਰੇ ਹਿੰਦੁਸਤਾਨ ਵਿਚ ਜਿੰਨੀ ਮਸ਼ਰੂਮ ਪੈਦਾ ਹੁੰਦੀ ਹੈ, ਉਸ ਦਾ 60% ਉਹ ਇਕੱਲਾ ਪੈਦਾ ਕਰਦਾ ਹੈ । ਡੇਰਾਬੱਸੀ ਦੇ ਲਾਗੇ ਉਸ ਦਾ ਫਾਰਮ ਹੈ ਜਿਥੋਂ ਉਹ ਇੰਨੀ ਜ਼ਿਆਦਾ ਮਸ਼ਰੂਮ ਪੈਦਾ ਕਰਕੇ ਦਿੰਦਾ ਹੈ । ਮੇਰਾ ਉਸ ਦੇ ਨਾਲ ਵਿਚਾਰ-ਵਟਾਂਦਰਾ ਵੀ ਹੋਇਆ , ਉਸ ਨੇ ਇਕ ਤਜਵੀਜ਼ ਦਿੱਤੀ ਹੈ ਅਤੇ ਉਸ ਦੇ ਨਾਲ ਪੰਜ ਹਜ਼ਾਰ ਫਾਰਮਰਜ ਫੈਮਿਲੀਜ਼ ਨੂੰ ਫਾਇਦਾ ਹੋਵੇਗਾ । ਇਸ ਤੋਂ ਇਲਾਵਾ ਇਕ ਵੈਨਚਰ ਕੈਪੀਟਲ ਫੰਡ ਵੀ ਹੈ । ਇਸ ਦੇ ਲਈ 12 ਕਰੋੜ ਰੁਪਿਆ ਅਸੀਂ ਰੱਖਿਆ ਹੈ । ਕਿਸੇ ਨੇ ਐਗਰੋ ਬੇਸਡ ਚੀਜ਼ਾਂ ਦੀ ਮਾਰਕੀਟਿੰਗ ਕਰਨੀ ਹੋਵੇ ਅਤੇ ਬੈਂਕਾਂ ਵਿਚ ਉਸਨੂੰ ਦੇਰ ਲੱਗਦੀ ਹੋਵੇ ਤਾਂ ਇਹ ਦੇਰ ਅਸੀਂ ਨਹੀਂ ਹੋਣ ਦੇਣੀ । ਮੈਂ ਸਮਝਦਾ ਹਾਂ ਕਿ ਕਿਸਾਨ ਨੂੰ ਜੇਕਰ ਬਚਾਉਣਾ ਹੈ ਤਾਂ ਇਹ ਕੋਈ 4-5 ਚੀਜ਼ਾਂ ਹਨ ਜਿਹੜੀਆਂ ਸਾਨੂੰ ਕਰਨੀਆਂ ਪੈਣਗੀਆਂ । ਐਗਰੀਕਲਚਰ ਪ੍ਰੋਡਿਊਸ ਦੀ ਵੈਲਿਊ ਐਡੀਸ਼ਨ ਹੋਣੀ ਚਾਹੀਦੀ ਹੈ, ਡਾਈਵਰਸੀਫਿਕੇਸ਼ਨ ਹੋਣੀ ਚਾਹੀਦੀ ਹੈ, ਜ਼ਮੀਨ ਤੇ ਭਾਰ ਘਟਾਉਣਾ ਚਾਹੀਦਾ ਹੈ ਅਤੇ ਰੂਰਲ ਲੋਕਾਂ ਨੂੰ ਖੇਤੀਬਾੜੀ ਤੋਂ ਇੰਪਲਾਇਮੈਂਟ ਵਾਲੇ ਪਾਸੇ ਲਿਜਾਉਣ ਵਾਸਤੇ ਕੁਝ ਕਰਨਾ ਚਾਹੀਦਾ ਹੈ ।

ਹੁਣ ਮੈਂ ਬਿਜਲੀ ਦੀ ਗੱਲ ਕਰਨੀ ਚਾਹੁੰਦਾ ਹਾਂ । ਕੋਈ ਵੀ ਸਟੇਟ, ਕੋਈ ਵੀ ਦੇਸ਼ ਉਦੋਂ ਤੱਕ ਤਰੱਕੀ ਨਹੀਂ ਕਰ ਸਕਦਾ ਜਦ ਤੱਕ ਉਸ ਦੇ ਕੋਲ ਪੂਰੀ ਬਿਜਲੀ ਨਹੀਂ ਹੈ । ਮੈਂ ਦੱਸਣਾ ਚਾਹੁੰਦਾ ਹਾਂ ਕਿ ਬਿਜਲੀ ਦੇ ਖੇਤਰ ਵਿਚ ਇਨ੍ਹਾਂ ਕਾਂਗਰਸੀ ਵੀਰਾਂ ਦੀ ਕਾਰਗੁਜ਼ਾਰੀ ਕੀ ਹੈ ਅਤੇ ਸਾਡੀ ਕੀ ਹੈ । ਗੱਲਾਂ ਖਾਲੀ ਗੱਲਾਂ ਨਾਲ ਨਹੀਂ ਹੁੰਦੀਆਂ, ਅੰਕੜਿਆਂ ਨਾਲ ਹੁੰਦੀਆਂ ਹਨ ਅਤੇ ਅੰਕੜੇ ਜੋ ਹੁੰਦੇ ਹਨ ਉਹ ਸਰਕਾਰੀ ਹੁੰਦੇ ਹਨ । ਜਦੋਂ ਤੋਂ ਪੰਜਾਬ ਦਾ ਇਤਿਹਾਸ ਸ਼ੁਰੂ ਹੋਇਆ ਹੈ, ਉਦੋਂ ਤੋਂ ਲੈ ਕੇ 1996-97 ਤੱਕ ਜਾਂ ਆਜ਼ਾਦੀ ਦੇ ਵੇਲੇ ਤੋਂ ਲੈ ਲਓ ਜਦੋਂ ਬਿਜਲੀ ਪੈਦਾ ਹੋਣ ਲੱਗੀ ਸੀ, ਉਦੋਂ ਤੋਂ ਲੈ ਕੇ ਹੁਣੇ ਜਿਹੇ ਖਤਮ ਹੋਏ ਕਾਂਗਰਸੀ ਰਾਜ ਤੱਕ ਸਾਰੇ ਪੰਜਾਬ ਵਿਚ 2,257

ਮੈਗਾਵਾਟ ਬਿਜਲੀ ਪੈਦਾ ਹੋਈ । 547 ਮੈਗਾਵਾਟ ਹਾਈਡਲ ਤੋਂ, ਰੋਪੜ ਥਰਮਲ ਪਲਾਂਟ ਤੋਂ 1260 ਮੈਗਾਵਾਟ, ਬਠਿੰਡੇ ਥਰਮਲ ਪਲਾਂਟ ਤੋਂ 440 ਮੈਗਾਵਾਟ ਅਤੇ ਜਲਖੇੜੀ ਤੋਂ 10 ਮੈਗਾਵਾਟ ਬਿਜਲੀ ਪੈਦਾ ਹੁੰਦੀ ਹੈ । ਇਨ੍ਹਾਂ ਕਾਂਗਰਸੀ ਵੀਰਾਂ ਦੀ ਜਿਹੜੀ ਆਖਰੀ ਸਰਕਾਰ ਸੀ, ਉਸ ਵੇਲੇ ਤੱਕ ਪੰਜਾਬ ਕੋਲ 2257 ਮੈਗਾਵਾਟ ਬਿਜਲੀ ਸੀ । ਮੈਂ ਇਕ ਹੋਰ ਗੱਲ ਕਰਨੀ ਚਾਹੁੰਦਾ ਹਾਂ ਕਿ ਪਿਛਲੇ 5 ਸਾਲਾਂ ਵਿਚ ਇਨ੍ਹਾਂ ਨੇ ਜਲਖੇੜੀ ਵਿਚ 10 ਮੈਗਾਵਾਟ ਦਾ ਇਕੋ ਇਕ ਪਲਾਂਟ ਹੀ ਲਗਾਇਆ ਹੈ ਔਰ ਨਾਲ ਹੀ ਮੈਂ ਇਹ ਵੀ ਦੱਸਾਂ ਕਿ ਉਹ ਪਲਾਂਟ ਲਗਾਉਣ ਵਾਲਾ ਹਰਿਆਣੇ ਦਾ ਇੱਕ ਮੰਤਰੀ ਬਣਿਆ । ਮੈਂ ਉਸਦਾ ਨਾਂ ਨਹੀਂ ਲੈਣਾ ਚਾਹੁੰਦਾ ਉਹ ਬੜਾ ਅਮੀਰ ਆਦਮੀ ਸੀ । ਬਾਅਦ ਵਿੱਚ ਉਹ ਮੰਤਰੀ ਬਣਨ ਮਗਰੋਂ ਚੰਡੀਗੜ੍ਹ ਆ ਗਿਆ ਔਰ ਉਸ ਨੇ ਇੱਕ ਮੱਝ ਵੀ ਨਾਲ ਲੈ ਆਂਦੀ । ਸਪੀਕਰ ਸਾਹਿਬ, ਸਰਕਾਰਾਂ ਟੁੱਟਦੀਆਂ ਰਹਿੰਦੀਆਂ ਹਨ । ਹਫ਼ਤੇ ਬਾਅਦ ਉਹਦੀ ਸਰਕਾਰ ਟੁੱਟ ਗਈ । ਹਫ਼ਤੇ ਬਾਅਦ ਜਦੋਂ ਵਾਪਸ ਜਾਣਾ ਪਿਆ ਤਾਂ ਜਿਹੜੀ ਮੱਝ ਸੀ, ਉਹ ਵੀ ਵਾਪਸ ਲਿਜਾਣੀ ਸੀ ਪਰ ਜਦੋਂ ਉਹ ਸਰਸੇ ਮਿਉਂਸੀਪਲ ਏਰੀਏ ਵਿੱਚ ਪਹੁੰਚੀ ਤਾਂ ਉਸਦੀ ਉਹ ਮੱਝ ਮਰ ਗਈ । ਕਿਸੇ ਨੇ ਕਿਹਾ ਕਿ ਮੰਤਰੀ ਦੀ ਮੱਝ ਹੋਣ ਕਰਕੇ ਉਹ ਸ਼ਰਮ ਖਾ ਗਈ ਕਿ ਹਫ਼ਤੇ ਬਾਅਦ ਵਾਪਸ ਆ ਰਹੀ ਹਾਂ । ਸੋ ਸਪੀਕਰ ਸਾਹਿਬ, ਇਨ੍ਹਾਂ ਨੇ ਜਲਖੇੜੀ ਪਲਾਂਟ ਲਾਇਆ ਸੀ ਉਹ ਦੋ ਮਹੀਨੇ ਚੱਲਿਆਂ ਔਰ ਬਾਅਦ ਵਿੱਚ ਉਹ ਬੰਦ ਹੋ ਗਿਆ । ਹੁਣ, ਸਪੀਕਰ ਸਾਹਿਬ, ਮੈਂ ਆਪਣੀ ਗੱਲ ਕਰਦਾ ਹਾਂ । ਜੇ ਇਨ੍ਹਾਂ ਦੀ ਵੀ ਗੱਲ ਨਾ ਕਰਾਂ ਅਤੇ ਆਪਣੀ ਵੀ ਨਾ ਕਰਾਂ ਤਾਂ ਵੀ ਕੋਈ ਫ਼ਾਇਦਾ ਨਹੀਂ । ਇਨ੍ਹਾਂ ਨੇ 2257 ਮੈਗਾਵਾਟ ਬਿਜਲੀ ਦਿੱਤੀ ਹੈ । ਸਪੀਕਰ ਸਾਹਿਬ, ਪੰਜ ਸਾਲ ਦਾ ਮੌਕਾ ਪੰਜਾਬ ਦੇ ਲੋਕਾਂ ਨੇ ਸਾਨੂੰ ਦਿੱਤਾ ਹੈ । ਅਸੀਂ 3585 ਮੈਗਾਵਾਟ ਬਿਜਲੀ ਹੋਰ ਪੈਦਾ ਕਰਕੇ ਪੰਜਾਬੀਆਂ ਨੂੰ ਦੇਣੀ ਹੈ । ਕਿਤੇ ਇਹ ਨਾ ਸਮਝ ਲੈਣਾ ਕਿ ਇਸ 2257 ਮੈਗਾਵਾਟ ਬਿਜਲੀ ਵਿੱਚ ਇਹ ਐਡ ਕਰਨੀ ਹੈ । ਇਹ ਨਵੀਂ 3585 ਮੈਗਾਵਾਟ ਐਡ ਕਰਨੀ ਹੈ । ਇੱਕ ਲਹਿਰਾ ਮੁਹੱਬਤ ਯੂਨਿਟ ਹੈ ਉਹ 1997-98 ਵਿੱਚ ਚਾਲੂ ਹੋ ਗਿਆ ਹੈ । ਉਹ 210 ਮੈਗਾਵਾਟ ਦਾ ਯੂਨਿਟ ਹੈ । ਇਸੇ ਤਰ੍ਹਾਂ ਹੀ ਇਸ ਦਾ ਯੂਨਿਟ ਨੰ: 2 ਸਤੰਬਰ ਵਿੱਚ ਚੱਲ ਪਵੇਗਾ ਉਸ ਵਿਚੋਂ ਵੀ 210 ਮੈਗਾਵਾਟ ਬਿਜਲੀ ਪੈਦਾ ਹੋਵੇਗੀ, ਇਸ ਵਿੱਚ ਤਾਂ ਕੋਈ ਸ਼ੱਕ ਨਹੀਂ । ਰਣਜੀਤ ਸਾਗਰ ਡੈਮ ਦਾ ਪਹਿਲਾ ਯੂਨਿਟ ਜਿਹੜਾ 1998-99 ਵਿੱਚ ਸ਼ੁਰੂ ਹੋ ਜਾਣਾ ਹੈ ਉਹ 150 ਮੈਗਾਵਾਟ ਬਿਜਲੀ ਪੈਦਾ ਕਰੇਗਾ ਅਤੇ 1999-2000 ਵਿੱਚ ਇਸ ਡੈਮ ਦੇ ਦੂਜਾ, ਤੀਜਾ ਅਤੇ ਚੌਥਾ ਯੂਨਿਟ ਕੰਮ ਕਰਨ ਲੱਗ ਪੈਣਗੇ । ਜਿਨ੍ਹਾਂ ਤੋਂ 450 ਮੈਗਾਵਾਟ ਬਿਜਲੀ ਪੈਦਾ ਹੋਏਗੀ । ਲਿਕੁਅੱਡ ਫਿਊਲ ਬੇਸਡ ਪਲਾਂਟ 575 ਮੈਗਾਵਾਟ, ਗੋਇੰਦਵਾਲ ਥਰਮਲ ਪਾਵਰ ਪਲਾਂਟ 500 ਮੈਗਾਵਾਟ ਅਤੇ ਜਿਹੜੀ ਹੁਣ ਆਇਲ ਰਿਫਾਈ-ਨਰੀ ਲੱਗ ਰਹੀ ਹੈ, ਉਸ ਵਿੱਚੋਂ 490 ਮੈਗਾਵਾਟ ਬਿਜਲੀ ਪੈਦਾ ਹੋਵੇਗੀ । ਜੇ ਇਸ ਨੂੰ ਟੋਟਲ ਕਰ ਲਈਏ ਤਾਂ 3585 ਮੈਗਾਵਾਟ ਬਿਜਲੀ ਪੰਜ ਸਾਲ ਵਿੱਚ ਅਸੀਂ ਹੋਰ ਐਡ ਕਰਨੀ ਹੈ । ਸਪੀਕਰ ਸਾਹਿਬ, ਅਸੀਂ ਇਹ ਹੰਭਲਾ ਮਾਰਿਆ ਹੈ । ਮੈਂ ਥੋੜ੍ਹੇ ਦਿਨਾਂ ਵਿਚ ਹੀ ਹਿਮਾਚਲ ਪ੍ਰਦੇਸ਼ ਵੀ ਜਾ ਰਿਹਾ ਹਾਂ । ਉਨ੍ਹਾਂ ਕੋਲ ਕਈ ਪ੍ਰਾਜੈਕਟ ਹਨ । ਉਨ੍ਹਾਂ ਨਾਲ ਵੀ ਅਸੀਂ ਹਿੱਸੇਦਾਰੀ ਪਾਉਣੀ ਹੈ । ਸਪੀਕਰ ਸਾਹਿਬ, ਰਣਜੀਤ ਸਾਗਰ ਡੈਮ

[ਮੁੱਖ ਮੰਤਰੀ]

ਬਾਰੇ ਇਹ ਕਹਿਣਗੇ ਕਿ ਆਨ-ਗੋਇੰਗ ਸਕੀਮਾਂ ਹਨ । ਇਹ ਠੀਕ ਹੈ। ਪਰ ਵੇਖਣਾ ਚਾਹੀਦਾ ਹੈ ਕਿ ਪਿਛਲੀ ਸਰਕਾਰ ਨੇ ਇਸ ਵੱਲ ਕਿੰਨਾ ਧਿਆਨ ਦਿੱਤਾ ਔਰ ਹੁਣ ਕਿੰਨਾ ਧਿਆਨ ਦਿੱਤਾ ਜਾ ਰਿਹਾ ਹੈ । ਆਨ-ਗੋਇੰਗ ਪ੍ਰਜੈਕਟ 20 ਸਾਲਾਂ ਤੋਂ ਹੈ । ਸਪੀਕਰ ਸਾਹਿਬ, ਅਸੀਂ ਗੌਲ ਕੀਤਾ ਹੈ ਅਤੇ ਇਹ ਐਵੇਂ ਹੀ ਨਹੀਂ ਹੋ ਗਿਆ, ਅਸੀਂ ਬਹੁਤ ਮਿਹਨਤ ਨਾਲ ਕੀਤਾ ਹੈ । ਮੈਂ ਕੈਪਟਨ ਸਾਹਿਬ ਨੂੰ ਕਿਹਾ ਹੈ ਕਿ ਠੀਕ ਹੈ ਅਸੀਂ ਸਾਰਾ ਦਿਨ ਤੁਹਾਡਾ ਸਿਰ ਖਾਂਦੇ ਰਹਿੰਦੇ ਹਾਂ ਲੇਕਿਨ ਇਸ ਪ੍ਰਜੈਕਟ ਨੂੰ ਪੂਰਾ ਕਰਨ ਲਈ ਹੋਰ ਪੈਸੇ ਦਿਓ । ਅਸੀਂ 1997-98 ਵਿੱਚ 405 ਕਰੋੜ ਰੁਪਿਆ ਅਤੇ 1998-99 ਵਿਚ 300 ਕਰੋੜ ਰੁਪਿਆ ਹੋਰ ਉਸ ਵਾਸਤੇ ਖਰਚ ਕੀਤਾ ਹੈ । ਇਸ ਤਰ੍ਹਾਂ ਦੋ ਸਾਲਾਂ ਦੇ ਵਿੱਚ 705 ਕਰੋੜ ਰੁਪਿਆ ਖਰਚ ਕੀਤਾ ਗਿਆ ਹੈ । ਪਿਛਲੇ 20 ਸਾਲਾਂ ਤੋਂ ਇਹ ਥੀਨ ਡੈਮ ਬਣ ਰਿਹਾ ਹੈ । ਇਸ ਤੇ ਸਾਡੇ ਤੋਂ ਪਹਿਲਾਂ 20 ਸਾਲਾਂ ਵਿਚ 2,155 ਕਰੋੜ ਰੁਪਿਆ ਖਰਚ ਹੋਇਆ ਸੀ ਔਰ ਸਾਡੇ ਵੇਲੇ 1/3 ਹਿੱਸਾ ਯਾਨੀ 700 ਕਰੋੜ ਰੁਪਿਆ ਕੇਵਲ ਦੋ ਸਾਲਾਂ ਵਿੱਚ ਖਰਚ ਕੀਤਾ ਗਿਆ ਹੈ । ਹੁਣ ਸਤੰਬਰ ਦੇ ਵਿੱਚ ਅਸੀਂ ਇਸਦੇ ਵਿੱਚ ਪਾਣੀ ਭਰਨਾ ਹੈ । ਇਸੇ ਤਰ੍ਹਾਂ ਲਹਿਰਾ ਮੁੱਹਬਤ ਪਾਵਰ ਪਲਾਂਟ ਵਿੱਚ ਵੀ ਅਸੀਂ ਪਿਛਲੇ ਸਾਲ 278 ਕਰੋੜ ਰੁਪਿਆ ਖਰਚ ਕੀਤਾ ਹੈ । ਐਤਕੀਂ ਬਕਾਇਆ ਖਰਚ ਕਰਕੇ ਇਸ ਸਤੰਬਰ ਵਿੱਚ ਉਹ ਵੀ ਮੁਕੰਮਲ ਕਰ ਦੇਣਾ ਹੈ । ਇਸੇ ਤਰ੍ਹਾਂ ਹੀ, ਸਪੀਕਰ ਸਾਹਿਬ, ਇਨ੍ਹਾਂ ਦੇ ਵੇਲੇ ਦੀਆਂ ਔਰ ਸਾਡੇ ਵੇਲੇ ਦੀਆਂ ਪ੍ਰਾਪਤੀਆਂ ਵਿੱਚ ਜ਼ਮੀਨ ਅਸਮਾਨ ਦਾ ਫਰਕ ਹੈ । ਇਰੀਗੇਸ਼ਨ, ਫਲੱਡ ਕੰਟਰੋਲ ਡਰੇਨੇਜ਼ ਇਕ ਮਹਿਕਮਾ ਹੈ ਜਿਹੜਾ ਕਿ ਸਪੀਕਰ ਸਾਹਿਬ, ਖੇਤੀ ਨਾਲ ਸਬੰਧ ਰੱਖਦਾ ਹੈ । ਇਸਦੇ ਵਿੱਚ ਮੈਂ 25 ਸਾਲ ਦੀ ਗੱਲ ਕਰਨ ਲੱਗਾ ਹਾਂ, ਕੋਈ ਇਕ ਦੋ ਜਾਂ ਪੰਜ ਸਾਲਾਂ ਦੀ ਨਹੀਂ । ਇਨ੍ਹਾਂ ਸਾਲਾਂ ਵਿੱਚ ਇਸ ਮੱਦ ਵਿੱਚ 1389 ਕਰੋੜ ਰੁਪਿਆ ਖਰਚ ਕੀਤਾ ਹੈ ਲੇਕਿਨ ਅਸੀਂ ਪੰਜ ਸਾਲਾ ਯੋਜਨਾ ਵਿੱਚ 1589 ਕਰੋੜ ਰੁਪਏ ਇਹਦੇ ਤੇ ਖਰਚ ਕਰ ਰਹੇ ਹਾਂ ਕਿੱਥੇ ਪੰਜ ਸਾਲ ਅਤੇ ਕਿੱਥੇ 25 ਸਾਲ ? ਜੇ 25 ਸਾਲਾਂ ਨਾਲੋਂ ਅਸੀਂ ਪੰਜ ਸਾਲਾਂ ਵਿਚ ਸਵਾਇਆ ਕੰਮ ਕਰ ਦੇਈਏ ਤਾਂ ਤੇ ਸਾਨੂੰ ਸ਼ਾਬਾਸ਼ ਦੇਣੀ ਚਾਹੀਦੀ ਹੈ । ਕਿਸਾਨਾਂ ਨੂੰ ਰਾਹਤ ਦਿੱਤੀ । ਆਬਿਆਨਾ ਮੁਆਫ ਕਰ ਦਿੱਤਾ । ਬਰਾੜ ਸਾਹਿਬ, ਹੁਣ ਤਾਂ ਤੁਹਾਡੇ ਕੋਲ ਕੋਈ ਨਹਿਰੀ ਪਟਵਾਰੀ ਨਹੀਂ ਗਿਆ ਹੋਣਾ, ਮਾਲੀਆ ਪਟਵਾਰੀ ਵੀ ਨਹੀਂ ਗਿਆ ਹੋਣਾ, ਕੋਈ ਪੀ.ਐਸ.ਈ.ਬੀ ਦਾ ਮੁਲਾਜ਼ਮ ਵੀ ਨਹੀਂ ਗਿਆ ਹੋਣਾ, ਫਿਰ ਤਾਂ ਸਾਨੂੰ ਸ਼ਾਬਾਸ਼ ਦੇ ਦਿਓ । ਮਾਲੀਆ ਵੀ ਮੁਆਫ ਕਰਵਾਇਆ । ਇਹ ਸਾਰਾ ਕੁਝ ਮੁਆਫ ਕਰਵਾਇਆ ਹੈ ।

ਇਕ ਹੋਰ ਗੱਲ ਮੈਂ ਨਵੀਂ ਸਕੀਮ ਬਾਰੇ ਕਹਿਣਾ ਚਾਹੁੰਦਾ ਹਾਂ । ਇਸ ਦੀ ਬੜੀ ਲੋੜ ਹੈ ਸਪੀਕਰ ਸਾਹਿਬ, ਸਰਕਾਰ ਦਾ ਕੰਮ ਇਹ ਨਹੀਂ ਕਿ ਘੁੱਗੂ (ਹੂਟਰ) ਵਜਾਈ ਜਾਣਾ ਅਤੇ ਤੁਰੀ ਫਿਰੀ ਜਾਣਾ । ਸੈਂਟਰ ਦੇ ਦਫਤਰਾਂ ਵਿਚ ਜਾ ਕੇ ਬੜੇ ਧੱਕੇ ਖਾਣੇ ਪੈਂਦੇ ਹਨ । ਮੈਂ ਭਾਲਦਾ ਹਾਂ ਕਿ ਕਿਥੋਂ ਕੋਈ ਨਵੀਂ ਚੀਜ਼ ਨਿਕਲ ਸਕਦੀ ਹੈ । ਇਕ ਕਮਾਂਡ ਏਰੀਆ ਡਿਵੈਲਪਮੈਂਟ ਪ੍ਰੋਗਰਾਮ ਹੈ, ਜਿਸ ਤੋਂ ਸਾਰੀਆਂ ਸਟੇਟਾਂ ਨੇ ਫਾਇਦਾ ਉਠਾਇਆ ਹੈ । ਕਮਾਂਡ ਏਰੀਆ ਡਿਵੈਲਪਮੈਂਟ ਪ੍ਰੋਜੈਕਟ ਵਿਚ ਨਹਿਰਾਂ ਵਿਚੋਂ ਪਾਣੀ

ਸੂਇਆਂ ਵਿਚ ਜਾਂਦਾ ਹੈ, ਫਿਰ ਖਾਲਾਂ ਵਿਚ ਜਾਂਦਾ ਹੈ । ਉਸ ਕਮਾਂਡ ਦੀ ਡਿਵੈਲਪ-ਮੈਂਟ ਵਾਸਤੇ ਕਦੀ ਵੀ ਪੰਜਾਬ ਦੇ ਚੀਫ ਮਨਿਸਟਰ ਨੇ ਜਾਂ ਕਿਸੇ ਹੋਰ ਨੇ ਤਰੱਦਦ ਨਹੀਂ ਕੀਤਾ । ਮੈਂ ਕੋਸ਼ਿਸ਼ ਕੀਤੀ ਕਿ ਇਸ ਪ੍ਰੋਗਰਾਮ ਵਿਚੋਂ ਕੋਈ ਪੈਸਾ ਲਿਆ ਜਾਵੇ । ਸਪੀਕਰ ਸਾਹਿਬ, ਤੁਹਾਨੂੰ ਵੀ ਜਾਣ ਕੇ ਖੁਸ਼ੀ ਹੋਵੇਗੀ, ਸਾਹਮਣੇ ਬੈਠੇ ਵੀਰਾਂ ਨੂੰ ਵੀ ਖੁਸ਼ੀ ਹੋਵੇਗੀ ਕਿ ਇਸ ਪ੍ਰੋਗਰਾਮ ਵਾਸਤੇ 320 ਕਰੋੜ ਰੁਪਏ ਮਨਜ਼ੂਰ ਹੋਏ ਹਨ । (ਥੰਪਿੰਗ) ਅਜੇ ਦੋ ਸਕੀਮਾਂ ਹੋਰ ਵੀ ਭੇਜੀਆਂ ਹਨ ਅਤੇ ਸੈਂਟਰ ਤੋਂ ਬੜੀ ਵੱਡੀ ਰਕਮ ਮਿਲ ਜਾਣੀ ਹੈ ਅਤੇ ਇਸ ਰਕਮ ਨਾਲ ਜਿਹੜੇ ਖਾਲੇ ਪੱਕੇ ਹੋਣੇ ਹਨ ਜਾਂ ਇਹੋ ਜਿਹੀਆ ਗੱਲਾਂ ਹਨ, ਉਹ ਹੋਣਗੀਆਂ । ਮਾਈਨਰ ਟੈਂਪਰੇਰੀ ਸੂਟ ਵੀ ਦਿੱਤੇ ਗਏ ਹਨ । ਇਕ ਹੋਰ ਸਕੀਮ ਖਰੜ, ਮੋਰਿੰਡਾ ਅਤੇ ਡੇਰਾਬਸੀ ਦੇ ਇਲਾਕੇ ਵਾਸਤੇ ਹੈ । ਇਹ ਇਲਾਕਾ ਪਾਣੀ ਤੋਂ ਮਹਿਰੂਮ ਹੈ । ਇਸ ਬਾਰੇ ਸੋਚ ਰਹੇ ਹਾਂ, ਵਿਚਾਰ ਕਰ ਰਹੇ ਹਾਂ, ਦਸਮੇਸ਼ ਇਰੀਗੇਸ਼ਨ ਪ੍ਰਾਜੈਕਟ ਜਿਹੜਾ ਕਿ 355 ਕਰੋੜ ਰੁਪਏ ਦਾ ਹੈ, ਇਸ ਦਾ ਯਤਨ ਕਰ ਰਹੇ ਹਾਂ ਕਿ ਇਕ ਨਹਿਰ ਕੱਢੀ ਜਾਵੇ । ਡੋਗਰਾ ਸਾਹਿਬ, ਬੈਠੇ ਨਹੀਂ ਚਲੇ ਗਏ ਹਨ, ਉਨ੍ਹਾਂ ਨੂੰ ਦਿਲਚਸਪੀ ਨਹੀਂ ਹੈ । ਮੈਂ ਦੱਸਣਾ ਚਾਹੁੰਦਾ ਹਾਂ ਕਿ ਹੋਰ ਵੀ ਕੰਢੀ ਏਰੀਏ ਦੇ ਵੀਰ ਬੈਠੇ ਹੋਏ ਹਨ, ਜਿਹੜੀ ਨਹਿਰ ਕੰਢੀ ਕੈਨਾਲ ਕੱਢੀ ਸੀ, ਉਹ ਕਿਸ ਨੇ ਕੱਢੀ ਸੀ ? ਜਿਵੇਂ ਕਦੀ ਫਰਹਾਦ ਨੇ ਸ਼ੀਰੀ ਦੇ ਕਹਿਣ ਉਤੇ ਨਹਿਰ ਪੁੱਟ ਕੇ ਕੱਢੀ ਸੀ, ਉਵੇਂ ਕੱਢ ਕੇ ਲਿਆਂਦੀ ਸੀ । ਖਰੜ ਵਾਲਿਓ, ਇਹ ਦਸ਼ਮੇਸ਼ ਨਹਿਰ ਵੀ ਅਕਾਲੀ ਦਲ ਅਤੇ ਬੀ.ਜੇ.ਪੀ. ਦੇ ਵੇਲੇ ਹੀ ਨਿਕਲਣੀ ਹੈ, ਇਨ੍ਹਾਂ ਦੇ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਵੇਲੇ ਨਹੀਂ ਨਿਕਲਣੀ । (ਥੰਪਿੰਗ)

ਇਸੇ ਤਰ੍ਹਾਂ ਡਰੇਨੇਜ਼ ਦਾ ਮਸਲਾ ਹੈ ਇਨ੍ਹਾਂ ਨੇ ਪੰਜਾਬ ਨੂੰ ਮਾਰ ਦਿੱਤਾ, ਉਜਾੜ ਕੇ ਰੱਖ ਦਿੱਤਾ । ਬਰਾੜ ਸਾਹਿਬ ਤੁਸੀਂ ਤਾਂ 10-15 ਪਿੰਡਾਂ ਵਿਚ ਹੀ ਗਏ ਹੋਵੋਗੇ । ਮੈਂ ਬੜੇ ਪਿੰਡਾਂ ਵਿਚ ਘੁੰਮਿਆ ਹਾਂ । ਖਾਰਾ ਵਗੈਰਾ ਪਿੰਡਾਂ ਵਿਚ ਕੀ ਹਾਲਤ ਹੈ । ਇਹ ਕਿਉਂ ਹੋਈ ? ਉਸ ਦੇ ਲਈ ਕਿਸ ਦਾ ਕਸੂਰ ਸੀ ? ਕੀ ਉਹ ਸਾਡਾ ਕਸੂਰ ਹੈ ? ਜੇ ਅਸੀਂ ਇਕ ਸਾਲ ਦੇ ਅੰਦਰ ਪੰਜਾਬ ਵਿਚੋਂ ਸੇਮ ਕਢ ਸਕਦੇ ਹਾਂ, ਮਰਿਆਂ ਵਿਚ ਜਾਨ ਪਾ ਸਕਦੇ ਹਾਂ । ਕਾਮਰੇਡ ਸਾਹਿਬ, ਤੁਸੀਂ ਤਾਂ ਬੜੇ ਸਿਆਣੇ ਹੋ, ਸੁਲਝੇ ਹੋਏ ਹੋ, ਮੈਂ ਸਾਰਿਆਂ ਕੋਲ ਤੁਹਾਡੀ ਤਾਰੀਫ਼ ਕਰਦਾ ਹਾਂ । ਕੀ ਇਨ੍ਹਾਂ ਨੇ 20-25 ਸਾਲ ਪੰਜਾਬ ਨੂੰ ਮਾਰਿਆ ਨਹੀਂ, ਉਜਾੜਿਆ ਨਹੀਂ ? ਤੁਸੀਂ ਜਾ ਕੇ ਦੇਖ ਲਵੋ । ਕੋਈ ਮੈਨੂੰ ਆਖੇ ਕਿ ਤੁਸੀਂ ਹੋਰ ਪਾਸੇ ਪੈਸਾ ਘੱਟ ਦਿੰਦੇ ਹੋ ਤੇ ਇਕ ਪਾਸੇ ਜ਼ਿਆਦਾ ਦਿੰਦੇ ਹੋ । ਮੇਰੇ ਵਾਸਤੇ ਸਮੁੱਚਾ ਪੰਜਾਬ ਇਕੋ ਜਿਹਾ ਹੈ । ਕੀ ਕਦੀ ਇਸ ਤਰ੍ਹਾਂ ਵੇਖਿਆ ਹੈ । ਸਾਰਾ ਮੁਕਤਸਰ ਜ਼ਿਲ੍ਹਾ ਅਤੇ ਫਰੀਦਕੋਟ ਜ਼ਿਲ੍ਹੇ ਦੇ ਵੀ 15-20 ਪਿੰਡ ਉਜੜ ਗਏ ਹੋਣ ਤਾਂ ਫਿਰ ਮੇਰੇ ਚੀਫ ਮਨਿਸਟਰ ਬਣਨ ਤੇ ਲਾਹਨਤ ਹੈ ਜੇ ਮੈਂ ਉਨ੍ਹਾਂ ਦੀ ਸੇਮ ਨੂੰ ਦੂਰ ਨਾ ਕਰ ਸਕਾਂ ਭਾਵੇਂ ਨੁਕਤਾਚੀਨੀ ਕਰ ਲੈਂਵੋ ਕਿ ਸਾਰਾ ਪੈਸਾ ਉਧਰ ਲਾ ਦਿੱਤਾ । 10 ਕਰੋੜ ਤੋਂ ਵੀ ਵੱਧ ਮੈਂ ਸੈਂਟਰ ਤੋਂ ਲਿਆਂਦਾ । ਉਸ ਵੇਲੇ ਦੇ ਪ੍ਰਧਾਨ ਮੰਤਰੀ ਸ੍ਰੀ ਗੁਜਰਾਲ ਜੀ ਨੂੰ ਕਿਹਾ ਕਿ ਤੁਸੀਂ ਜ਼ਰੂਰ ਪ੍ਰੋਗਰਾਮ ਬਣਾ ਲਵੋ । ਜੇ ਉਹ ਆ ਜਾਂਦੇ ਤਾਂ ਹੋਰ ਵੀ ਗੱਫਾ ਮਿਲ ਜਾਂਦਾ । ਪਰ ਗੱਲ

[ਮੁੱਖ ਮੰਤਰੀ]

ਸਾਹਿਬ (ਚੀਫ ਇਲੈਕਸ਼ਨ ਕਮਿਸ਼ਨਰ) ਨੇ ਕਹਿ ਦਿੱਤਾ ਕਿ ਨਹੀਂ ਜਾ ਸਕਦੇ । ਮੈਂ ਕਿਹਾ, ਪਰਦੇ ਨਾਲ ਹੀ ਕੋਈ ਗੱਲ ਕਰ ਲਵੋ ਕੁਝ ਥੋੜ੍ਹਾ ਬਹੁਤ ਲੋਕਾਂ ਲਈ ਕਰੀਏ ਸਪੀਕਰ ਸਾਹਿਬ, ਉਹ ਇਲਾਕਾ ਉਜੜ ਗਿਆ ਸੀ । ਇਹੋ ਜਿਹੇ ਵੀ ਲੋਕ ਸਨ, ਜਿਨ੍ਹਾਂ ਦੇ 10-10 ਸਾਲ ਫਸਲ ਨਹੀਂ ਸੀ ਹੋਈ, 5-5 ਸਾਲ ਫ਼ਸਲ ਨਹੀਂ ਸੀ ਹੋਈ । ਸਕੂਲ ਢਹਿ ਗਏ ਸਨ, ਵਾਟਰ-ਵਰਕਸ, ਸੜਕਾਂ ਟੁੱਟ ਗਈਆਂ ਸਨ, ਮਕਾਨ ਢੱਠ ਗਏ ਸਨ ਤਾਂ ਇਹੋ ਜਿਹੇ ਹਾਲਾਤ ਵਿੱਚ ਜੇ ਉਨ੍ਹਾਂ ਦੀ ਮੱਦਦ ਨਾ ਕਰਦੇ ਤਾਂ ਫਿਰ ਕਦੋਂ ਕਰਦੇ । ਕਦੇ ਕਦੇ ਲੋਕ ਭਲਾਈ ਵਾਸਤੇ ਗਲਤ ਕੰਮ ਵੀ ਕਰਨੇ ਪਏ । ਮੈਂ ਪਿੰਡਾਂ ਵਿੱਚ ਗਿਆ । ਮਰਦੇ ਲੋਕ ਉਜੜੇ ਲੋਕ ਮੇਰੇ ਕੋਲ ਆਉਂਦੇ ਹਨ ਅਤੇ ਕਹਿੰਦੇ ਹਨ ਕਿ ਸਾਨੂੰ 5000/- ਰੁਪਏ ਦਿਓ, ਮੈਂ ਉਨ੍ਹਾਂ ਨੂੰ ਕਿਵੇਂ ਇਨਕਾਰ ਕਰ ਸਕਦਾ ਹਾਂ । ਇਸ ਲਈ ਮੈਨੂੰ ਕੋਈ ਡਰ ਨਹੀਂ, ਜਿਥੇ ਲੋੜ ਹੈ, ਦੇਣਾ ਪੈਂਦਾ ਹੈ । ਮੇਰਾ ਰਲੀਫ ਫੰਡ ਹੈ. ਮੈਂ ਦੇ ਸਕਦਾ ਹਾਂ । ਮੈਂ, ਸਪੀਕਰ ਸਾਹਿਬ, ਡਰੇਨੇਜ਼ ਦੀ ਗੱਲ ਕਰਦਾ ਸੀ । ਮੈਂ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਨੇ 1992-97 ਤੱਕ 117 ਕਰੋੜ ਰੁਪਏ ਡਰੇਨੇਜ਼ ਤੇ ਖਰਚ ਕੀਤੇ, ਮੈਂ ਜ਼ਿਆਦਾ ਅੰਕੜਿਆਂ ਵਿੱਚ ਨਹੀਂ ਜਾਣਾ ਚਾਹੁੰਦਾ ਕਿਉਂਕਿ ਤੁਸੀਂ ਵੀ ਅੰਕੜੇ ਸੁਣ ਸੁਣ ਕੇ ਅੱਕ ਗਏ ਹੋਵੋਗੇ । ਅਸੀਂ 1998-99 ਦੇ ਬਜਟ ਵਿੱਚ 172 ਕਰੋੜ ਰੁਪਏ ਦਿੱਤੇ ਹਨ । ਸਪੀਕਰ ਸਾਹਿਬ, ਇਨ੍ਹਾਂ ਦਾ 5 ਸਾਲ ਦਾ ਬਜਟ ਹੈ 117 ਕਰੋੜ ਰੁਪਏ ਅਤੇ ਅਸੀਂ ਇਕ ਸਾਲ ਵਿੱਚ ਇਨ੍ਹਾਂ ਤੋਂ ਡੇਢ ਗੁਣਾਂ ਖਰਚ ਕਰ ਰਹੇ ਹਾਂ । ਮੈਨੂੰ, ਸਪੀਕਰ ਸਾਹਿਬ, ਇਸ ਗੱਲ ਦਾ ਫਖ਼ਰ ਹੈ ਕਿ ਮੈਂ ਅਗਲੇ ਸੈਸ਼ਨ ਵਿਚ ਕਹਿ ਸਕਾਂਗਾ, ਕਿ 2 ਲੱਖ ਹੈਕਟੇਅਰ ਪੰਜਾਬ ਦੀ ਜ਼ਮੀਨ ਜਦੋਂ ਅਸੀਂ ਚਾਰਜ ਲਿਆ ਸੀ, ਸੇਮ ਹੇਠ ਸੀ ਅਤੇ ਅਸੀਂ 90% ਵਿਚੋਂ ਸੇਮ ਕੱਢ ਦਿੱਤੀ ਹੈ । ਅਸੀਂ ਵੱਧ ਤੋਂ ਵੱਧ ਕੋਸ਼ਿਸ਼ ਕਰਕੇ ਬਾਕੀ 10% ਵਿਚੋਂ ਵੀ ਸੇਮ ਦਾ ਖਾਤਮਾ ਕਰ ਦੇਵਾਂਗੇ। ਅਗਲੇ ਸੈਸ਼ਨ ਵਿੱਚ ਮੈਂ ਫਖ਼ਰ ਨਾਲ ਕਹਿ ਸਕਾਂਗਾ ਕਿ ਇੱਕ ਇੰਚ ਜ਼ਮੀਨ ਤੇ ਵੀ ਸੇਮ ਨਹੀਂ ਹੈ । ਸਪੀਕਰ ਸਾਹਿਬ, ਸੇਮ ਕੋਈ ਇਸੇ ਤਰ੍ਹਾਂ ਹੀ ਨਹੀਂ ਨਿਕਲਦੀ. ਸੇਮ ਵਾਸਤੇ ਕੰਮ ਕੀਤਾ ਗਿਆ ਹੈ । ਸਪੀਕਰ ਸਾਹਿਬ, ਡਰੇਗ ਲਾਈਨਾਂ ਹੁੰਦੀਆਂ ਹਨ ਜੋ ਸੇਮ ਕੱਢਣ ਦੀਆਂ ਮਸ਼ੀਨਾਂ ਹੁੰਦੀਆਂ ਹਨ । 5 ਸਾਲਾਂ ਵਿੱਚ ਇਨ੍ਹਾਂ ਨੇ 5 ਲਾਈਆਂ ਅਤੇ ਅਸੀਂ 1997-98 ਵਿੱਚ ਇਕ ਸਾਲ ਵਿੱਚ 20, ਇਨ੍ਹਾਂ ਨੇ ਇੱਕ ਸਾਲ ਵਿੱਚ ਇੱਕ ਅਤੇ ਅਸੀਂ ਇਕ ਸਾਲ ਵਿੱਚ 20 ਲਾਈਆਂ । ਇਨ੍ਹਾਂ ਨੇ 5 ਸਾਲਾਂ ਵਿਚ 124 ਕਿਲੋਮੀਟਰ ਡਰੇਨਾਂ ਪੁੱਟੀਆਂ ਅਤੇ ਅਸੀਂ 1997-98 ਵਿੱਚ 275 ਕਿਲੋਮੀਟਰ ਪੱਟੀਆਂ । ਨਹਿਰਾਂ ਦੇ ਨਾਲ ਨਾਲ ਟਿਊਬਵੈੱਲ ਵੀ ਲਗਾਏ । ਟਿਊਬਵੈੱਲ ਜੋ ਹਨ, ਉਹ ਸ਼ੈਲੋ ਟਿਊਬਵੈੱਲ 190 ਲਗਾਏ ਹਨ । ਮੈਂ ਸਪੀਕਰ ਸਾਹਿਬ, ਡਰੇਨੇਜ ਵਾਲਿਆਂ, ਨੂੰ ਵਧਾਈ ਦਿੰਦਾ ਹਾਂ ਕਿ

ਉਨ੍ਹਾਂ ਨੇ ਪੂਰਾ ਕੰਮ ਕੀਤਾ ਹੈ । ਕਿਧਰੇ ਥੋੜ੍ਹਾ ਬਹੁਤ ਗੱਫਾ ਵੀ ਮਾਰ ਗਏ ਹੋਣਗੇ ਪਰ ਗੱਲ ਸਿਰੇ ਤਾਂ ਲੱਗੀ । ਗੱਲ ਸਿਰੇ ਲੱਗ ਜਾਵੇ ਤਾਂ ਸਭ ਕੁਝ ਛੁਪ ਜਾਂਦਾ ਹੈ ਔਰ ਮੈਨੂੰ ਬੜੀ ਖੁਸ਼ੀ ਹੈ ਕਿ ਜਿੱਥੇ ਦੋ-ਦੋ, ਚਾਰ-ਚਾਰ ਫੁੱਟ ਪਾਣੀ ਫਿਰਦਾ ਸੀ, ਉਥੇ ਉਹ ਹੁਣ ਵੇਖਣ ਵਿੱਚ ਨਹੀਂ ਮਿਲਦਾ । ਸਰਦਾਰ ਹਰਚਰਨ ਸਿੰਘ ਬਰਾੜ ਦੇ ਆਪਣੇ ਪਿੰਡ ਵਿੱਚ ਦੇਖ ਲਓ, ਸਾਰੀ ਕਸਰ ਕੱਢ ਦਿਤੀ ਹੈ । ਹੁਣ ਟਰੈਕਟਰ ਦੌੜਾਈ ਜਾਓ, ਭਜੇ ਫਿਰੋ, ਕਿਧਰੇ ਕੋਈ ਸੇਮ ਨਹੀਂ ਮਿਲੇਗੀ ।

ਸਪੀਕਰ ਸਾਹਿਬ, ਹੁਣ ਮੈਂ ਇੰਡਸਟਰੀ ਦੀ ਗੱਲ ਕਰਦਾ ਹਾਂ । ਇੰਡਸਟਰੀ ਬਹੁਤ ਜ਼ਰੂਰੀ ਹੈ । ਬਗੈਰ ਇੰਡਸਟਰੀ ਤੋਂ ਅਸੀਂ ਤਰੱਕੀ ਨਹੀਂ ਕਰ ਸਕਦੇ ਕਿਉਂਕਿ ਸਾਡੀ ਐਗਰੀਕਲਚਰ ਸੈਚੂਰੇਸ਼ਨ ਪੁਆਇੰਟ ਤੇ ਆ ਗਈ ਹੈ ਅਤੇ ਅੱਗੇ ਵਧ ਨਹੀਂ ਰਹੀ । ਇਸ ਲਈ ਇੰਡਸਟਰੀ ਵੱਲ ਧਿਆਨ ਦੇਣ ਦੀ ਲੋੜ ਹੈ । ਇਥੇ ਇੰਡਸਟਰੀ ਲਈ ਪਾਵਰ ਵੀ ਬਹੁਤ ਹੈ, ਸਕਿਲਡ ਅਤੇ ਅਨ-ਸਕਿਲਡ ਕਾਮੇ ਵੀ ਬਹੁਤ ਹਨ । ਇਸ ਲਈ ਇੰਡਸਟਰੀ ਵੱਲ ਧਿਆਨ ਦੇਣ ਦੀ ਲੋੜ ਹੈ । Centre for Monitoring of Indian Economy has rated Punjab as number one State in terms of relative infrastructure development in the country. ਸਪੀਕਰ ਸਾਹਿਬ, ਸਾਡੇ ਕੋਲ ਸਭ ਕੁਝ ਸੀ, ਪਰ ਦੁੱਖ ਦੀ ਗੱਲ ਹੈ ਕਿ ਸੈਂਟਰ ਨੇ ਸਾਡਾ ਸਾਥ ਨਹੀਂ ਦਿੱਤਾ । ਮੈਂ, ਸਪੀਕਰ ਸਾਹਿਬ, ਪਹਿਲੀਆਂ ਸਰਕਾਰਾਂ ਦੀ ਗੱਲ ਕਰ ਰਿਹਾ ਹਾਂ । ਹੁਣ ਦੀ ਸਰਕਾਰ ਦੀ ਨਹੀਂ । ਸਾਰਾ ਜਿਹੜਾ ਪਬਲਿਕ ਸੈਕਟਰ ਵਾਸਤੇ ਪੈਸਾ ਹੈ, ਜੋ ਸੈਂਟਰ ਵਲੋਂ ਲੱਗਦਾ ਹੈ, ਉਸਦਾ ਸਿਰਫ 0.67% ਹੀ ਪੰਜਾਬ ਨੂੰ ਮਿਲਿਆ । ਭਾਵੇਂ ਬੀਬੀ ਜੀ ਨੇ ਕਿਹਾ ਹੈ ਕਿ ਇਥੇ ਡੱਬੇ ਬਣਾਉਣ ਦਾ ਕਾਰਖਾਨਾ ਲੱਗਿਆ । ਉਹ ਤਾਂ ਬਹੁਤ ਪਹਿਲਾਂ ਲੱਗ ਗਿਆ ਸੀ, ਪਿਛਲੇ 10 ਸਾਲਾਂ ਵਿੱਚ ਸੈਂਟਰ ਨੇ ਇਕ ਵੀ ਪੈਸਾ ਪੰਜਾਬ ਵਿੱਚ ਨਹੀਂ ਲਗਾਇਆ । ਆਇਲ ਰਿਫਾਈਨਰੀ ਤਾਂ ਪਹਿਲਾਂ ਦੀ ਹੀ ਹੈ। ਇਸ ਤੇ ਅਸੀਂ ਪਹਿਰਾ ਦਿੱਤਾ । ਜਦੋਂ ਤਕ ਕਿਸੇ ਕੰਮ ਤੇ ਪਹਿਰਾ ਨਾ ਦਿਓ ਉਦੋਂ ਤੱਕ ਗੱਲ ਸਿਰੇ ਨਹੀਂ ਚੜ੍ਹਦੀ । ਕੁਝ ਬੰਦੇ ਮੇਰੇ ਕੋਲ ਆ ਕੇ ਕਹਿਣ ਲੱਗੇ ਕਿ ਸਾਨੂੰ ਜ਼ਮੀਨ ਦਿਵਾਓ । ਮੈਂ ਜ਼ਮੀਨ ਦਾ ਕਾਨੂੰਨ ਬਦਲਿਆ । ਤੁਸੀਂ ਵੀ ਬਦਲ ਸਕਦੇ ਸੀ ਪਰ ਤੁਸੀਂ ਨਹੀਂ ਬਦਲਿਆ ਕਿਉਂਕਿ ਤੁਹਾਡੀ ਕਿਸਾਨਾਂ ਨਾਲ ਹਮਦਰਦੀ ਨਹੀਂ ਸੀ । ਤੁਸੀਂ ਇੰਡਸਟਰੀ ਵਾਸਤੇ ਜਾਂ ਹੋਰ ਕਿਸੇ ਕੰਮ ਵਾਸਤੇ ਜੋ ਲੈਂਡ ਐਕੁਆਇਰ ਕੀਤੀ ਤਾਂ ਉਹ ਕੁਲੈਕਟਰ ਰੇਟ ਤੇ ਕੀਤੀ । ਕੁਲੈਕਟਰ ਰੇਟ ਉਹ ਹੁੰਦਾ ਹੈ ਜਿਸ ਰੇਟ ਤੇ ਰਜਿਸਟਰੀ ਹੋਈ ਹੁੰਦੀ ਹੈ, ਉਸ ਮੁਤਾਬਿਕ ਪੈਸਾ ਦਿੱਤਾ ਜਾਂਦਾ ਹੈ । ਇਸ ਤਰ੍ਹਾਂ ਤੁਸੀਂ ਦੋ ਲੱਖ ਦੀ ਚੀਜ਼ 50,000 ਜਾਂ ਇਸ ਤੋਂ ਵੀ ਘੱਟ 25,000 ਵਿੱਚ ਦੇ ਦਿੱਤੀ । ਪਰ ਸਾਡੇ ਦਿਲ ਵਿਚ ਕਿਸਾਨਾਂ ਵਾਸਤੇ ਦਰਦ ਹੈ ਔਰ ਅਸੀਂ ਕਿਹਾ ਕਿ ਪੂਰਾ ਕੰਪਨਸੇਸ਼ਨ ਦੇਣਾ ਪਵੇਗਾ । ਇਹ ਪਹਿਲੀ ਦਫਾ ਹਿੰਦੁਸਤਾਨ ਵਿਚ ਅਕਾਲੀ ਦਲ ਅਤੇ ਬੀ. ਜੇ. ਪੀ. ਦੀ ਸਰਕਾਰ ਨੇ ਨਿਰਣਾ ਲਿਆ ਹੈ ਕਿ ਜੇ ਜ਼ਮੀਨ ਲੈਣੀ ਹੈ ਤਾਂ ਉਹ ਮਾਰਕਿਟ ਵੈਲਿਊ ਤੇ ਲੈਣੀ ਪਵੇਗੀ (ਥੰਪਿੰਗ) । ਮਾਰਕਿਟ ਵੈਲਿਊ ਕਿਸ ਨੇ ਮੁਕੱਰਰ ਕਰਨੀ ਹੈ ? ਜਿਸ ਪਿੰਡ ਦੀ ਜ਼ਮੀਨ ਹੈ, ਉਸ ਪਿੰਡ ਦਾ ਸਰਪੰਚ ਮੈਂਬਰ ਹੋਵੇਗਾ,

[ਮੁੱਖ ਮੰਤਰੀ]
ਐਮ. ਐਲ. ਏ. ਮੈਂਬਰ ਹੋਵੇਗਾ ਔਰ ਡੀ. ਸੀ. ਮੈਂਬਰ ਹੋਵੇਗਾ ਔਰ ਇਹ ਜੋ ਵੀ ਕੀਮਤ ਮੁਕੱਰਰ ਕਰਨਗੇ ਤਾਂ ਉਹ ਕੀਮਤ ਸਰਕਾਰ ਨੂੰ ਦੇਣੀ ਪਵੇਗੀ । ਇੱਥੇ ਜੱਸੀ ਸਾਹਿਬ ਬੈਠੇ ਨਹੀਂ ਹਨ । ਜੇ ਹੁੰਦੇ ਉਹ ਜ਼ਰੂਰ ਧੰਨਵਾਦ ਕਰਦੇ । ਪਹਿਲਾਂ ਜੱਸੀ ਸਾਹਿਬ ਦੇ ਟਾਇਮ ਲੋਕ ਕਹਿੰਦੇ ਸਨ ਕਿ ਅਸੀਂ ਉਜੜ ਗਏ । ਮੇਰੇ ਕੋਲ ਲੋਕ ਆਉਂਦੇ ਸਨ ਔਰ ਕਹਿੰਦੇ ਸਨ ਕਿ ਸਾਨੂੰ ਬਚਾਓ ਕਿਉਂਕਿ ਕਾਰਖਾਨਾ ਲੱਗ ਗਿਆ ਹੈ ਔਰ ਇਹ ਸਾਡੀ ਮੌਤ ਹੈ । ਸਪੀਕਰ ਸਾਹਿਬ, ਹੁਣ ਇਹ ਹਾਲਤ ਹੈ ਕਿ ਜਿਸ ਦੀ ਲੈਂਡ ਬਚਦੀ ਹੈ, ਉਹ ਕਹਿੰਦਾ ਹੈ ਕਿ ਮੇਰੀ ਲੈਂਡ ਵੀ ਲੈ ਲਓ । ਕਿਸਾਨ ਰਾਤੋ-ਰਾਤ ਕਰੋੜਪਤੀ ਬਣ ਗਏ । ਉਨ੍ਹਾਂ ਨੂੰ ਪੂਰਾ ਪੈਸਾ ਦਿੱਤਾ ਗਿਆ, ਪੂਰਾ ਮੁਆਵਜ਼ਾ ਦਿੱਤਾ ਗਿਆ । ਅੱਜ ਮੈਂ ਫਿਰ ਕਹਿੰਦਾ ਹਾਂ ਕਿ ਇਹ ਆਇਲ ਰਿਫਾਇਨਰੀ ਲੱਗੇਗੀ, ਲੱਗੇਗੀ ਔਰ ਪੰਜਾਬ ਵਿਚ ਜ਼ਰੂਰ ਲੱਗੇਗੀ । ਦੁਨੀਆਂ ਦੀ ਕੋਈ ਤਾਕਤ ਰੋਕ ਨਹੀਂ ਸਕਦੀ । (ਥੰਪਿੰਗ) ਇਸੇ ਤਰ੍ਹਾਂ 1600 ਕਰੋੜ ਰੁਪਏ ਦਾ ਧੂਰੀਏ ਦਾ ਇੱਕ ਬਹੁਤ ਵੱਡਾ ਪ੍ਰਾਜੈਕਟ ਸੰਗਰੂਰ ਵਿੱਚ ਲੱਗ ਰਿਹਾ ਹੈ । ਕੱਲ੍ਹ ਅਪੋਲੋ ਟਾਇਰਜ਼ ਵਾਲੇ ਵੀ ਮੈਨੂੰ ਮਿਲੇ ਸਨ । ਉਹ ਵੀ ਟਾਇਰਾਂ ਦਾ ਕਾਰਖਾਨਾ ਲਗਾ ਰਹੇ ਹਨ । ਇਸ ਤਰ੍ਹਾਂ ਕਾਫੀ ਵੱਡੀ ਲਿਸਟ ਹੈ । ਪਰ ਮੈਂ ਇਹ ਛੱਡ ਦਿੰਦਾ ਹਾਂ । ਇੰਡਸਟਰੀ ਬਾਰੇ ਮੈਂ 2-3 ਗੱਲਾਂ ਹੀ ਕਰਨੀਆਂ ਹਨ । ਪਹਿਲੀ ਸਰਕਾਰ ਨੇ 1996-97 ਵਿਚ ਇੰਡਸਟਰੀ ਵਿੱਚ ਸਿਰਫ 5 ਕਰੋੜ ਰੁਪਏ ਦੀ ਸਬਸਿਡੀ ਦਿੱਤੀ । ਉਂਜ ਕਹਿੰਦੇ ਹਨ ਕਿ ਅਸੀਂ ਇੰਡਸਟਰੀ ਦੇ ਹਮਦਰਦ ਹਾਂ । 1997-98 ਵਿਚ ਅਸੀਂ ਇੰਡਸਟਰੀ ਵਿੱਚ 30 ਕਰੋੜ ਰੁਪਿਆ ਸਬਸਿਡੀ ਦਿੱਤੀ ਹੈ । ਇਸ ਤਰ੍ਹਾਂ ਛੇ ਗੁਣਾਂ ਵੱਧ ਦਿੱਤੀ ਹੈ । ਇਸੇ ਤਰ੍ਹਾਂ ਸਾਫਟ ਵੇਅਰ ਟੈਕਨਾਲੋਜੀ ਪਾਰਕ ਮੁਹਾਲੀ ਵਿਖੇ ਲੱਗ ਰਿਹਾ ਹੈ । ਇਹ 250 ਕਰੋੜ ਦੀ ਲਾਗਤ ਵਾਲਾ ਹੈ । ਇਸ ਤਰ੍ਹਾਂ ਇੱਕ ਅਰਥ ਸਟੇਸ਼ਨ ਕੰਪਲੀਟ ਹੋ ਰਿਹਾ ਹੈ । ਵੇਬ ਸਾਈਟ ਔਰ ਵਿੰਡੋ ਸਿਸਟਮ ਵੀ ਲੱਗ ਰਿਹਾ ਹੈ । ਅਸੀਂ ਇੰਡਸਟਰੀ ਸਬੰਧੀ ਨਵੀਂ ਪਾਲਿਸੀ ਬਣਾਈ ਹੈ । ਮੈਂ ਇਸ ਦੀ ਡਿਟੇਲ ਵਿਚ ਹੁਣ ਨਹੀਂ ਜਾਣਾ ਚਾਹੁੰਦਾ । ਅਸੀਂ ਇੰਡਸਟਰੀ ਡਿਪਾਰਟਮੈਂਟ ਨੂੰ ਹੋਰ ਮਜ਼ਬੂਤ ਕੀਤਾ ਹੈ । 1996-97 ਵਿਚ 19.20 ਕਰੋੜ ਰੁਪਿਆ ਦਿੱਤਾ ਗਿਆ ਸੀ, 1997-98 ਵਿਚ 30.40 ਕਰੋੜ ਰੁਪਿਆ ਦਿੱਤਾ ਗਿਆ ਸੀ ਜਦ ਕਿ ਹੁਣ 52.41 ਕਰੋੜ ਰੁਪਿਆ ਇੰਡਸਟਰੀ ਡਿਪਾਰਟਮੈਂਟ ਨੂੰ ਦਿੱਤਾ ਗਿਆ ਹੈ । ਫੋਕਲ ਪੁਆਇੰਟਸ ਤੇ ਵੀ ਇੰਡਸਟਰੀ ਲੱਗਣੀ ਹੈ । ਸਾਡਾ ਨਿਸ਼ਾਨਾ ਹੈ ਕਿ ਇੰਡਸਟਰੀ ਵਿਚ ਗਰੋਥ ਕਰੀਏ । ਪਹਿਲਾਂ ਗਰੋਥ 9 ਪਰਸੈਂਟ ਸੀ ਜਦ ਕਿ ਅਸੀਂ 12 ਪਰਸੈਂਟ ਟਾਰਗੇਟ ਪੂਰਾ ਕੀਤਾ ਹੈ । ਨੈਸ਼ਨਲ ਲੈਵਲ ਤੇ ਹਿੰਦੁਸਤਾਨ ਵਿਚ ਇਹ ਸਿਰਫ 6 ਪਰਸੈਂਟ ਹੈ ।

ਸਪੀਕਰ ਸਾਹਿਬ, ਹੁਣ ਮੈਂ ਬਹੁਤ ਹੀ ਅਹਿਮ ਮਸਲੇ ਵੱਲ ਧਿਆਨ ਦਿਵਾਉਣਾ ਚਾਹੁੰਦਾ ਹਾਂ । ਬੜੀ ਖੁਸ਼ੀ ਹੁੰਦੀ ਜੇ ਚੌਧਰੀ ਸਾਹਿਬ ਸਾਹਮਣੇ ਬੈਠੇ ਹੁੰਦੇ ਤਾਂ ਉਨ੍ਹਾਂ ਨੂੰ ਮੈਂ ਫੈਕਟ ਐਂਡ ਫਿਗਰਜ਼ ਨਾਲ ਦੱਸ ਦਿੰਦਾ ਕਿ ਸ਼ਡਿਊਲਡ ਕਾਸਟਸ ਦਾ ਅਸਲੀ ਹਮਦਰਦ ਕੌਣ ਹੈ ? ਸਿਰਫ ਗੱਲਾਂ ਨਾਲ ਕੁਝ ਨਹੀਂ ਬਣਨਾ, ਅੰਕੜਿਆਂ ਨਾਲ ਹੀ ਸਭ ਕੁਝ ਬਣਨਾ ਹੈ । ਮੈਂ ਅੰਕੜੇ ਦੱਸ ਦਿੰਦਾ ਹਾਂ । ਇਸ ਨਾਲ ਭਾਵੇਂ ਭਾਰੀ ਇਨਕਲਾਬ ਤਾਂ ਨਹੀਂ ਆ ਜਾਣਾ । ਸ਼ਡਿਊਲਡ ਕਾਸਟਸ ਕਾਰਪੋਰੇਸ਼ਨ ਬਣੀ ਸੀ । ਉਥੋਂ ਮਿਲੇ ਥੋੜ੍ਹੇ

ਬਹੁਤੇ ਪੈਸਿਆਂ ਦੀ ਸਹਾਇਤਾ ਨਾਲ ਸਾਡੇ ਵੀਰ ਛੋਟਾ-ਮੋਟਾ ਧੰਦਾ ਚਲਾਉਂਦੇ ਹਨ। ਇਹ ਕਾਰਪੋਰੇਸ਼ਨ ਅਕਾਲੀ ਦਲ ਦੀ ਸਰਕਾਰ ਵੇਲੇ ਸ਼ੁਰੂ ਕੀਤੀ ਗਈ ਸੀ। ਇਹ ਨਹੀਂ ਕਹਿ ਸਕਦੇ ਕਿ ਕਾਂਗਰਸ ਨੇ ਸ਼ੁਰੂ ਕੀਤੀ ਸੀ। ਮੈਂ ਹੁਣ ਦੱਸਦਾ ਹਾਂ ਕਿ ਉਸ ਕਾਰ-ਪੋਰੇਸ਼ਨ ਵਿਚ ਕਿੰਨਾ ਪੈਸਾ ਗਿਆ। ਜੇ ਸਾਡੀ ਸਰਕਾਰ ਨੇ ਵੱਧ ਪੈਸਾ ਦਿੱਤਾ ਹੋਵੇ ਤਾਂ ਕਾਮਰੇਡ ਸਾਹਿਬ ਤੁਹਾਨੂੰ ਸਾਨੂੰ ਵਧਾਈ ਦੇਣੀ ਚਾਹੀਦੀ ਹੈ ਨਹੀਂ ਤਾਂ ਇਨ੍ਹਾਂ ਦਾ ਪਾਜ ਨੰਗਾ ਕਰਨਾ ਚਾਹੀਦਾ ਹੈ। ਜੇ ਅਸੀਂ ਪੈਸਾ ਨਹੀਂ ਦਿੱਤਾ ਤਾਂ ਫਿਰ ਤੁਸੀਂ ਜ਼ਰੂਰ ਆਖੋ। 1992-93 ਵਿਚ ਇਨ੍ਹਾਂ ਨੇ ਇੱਕ ਦਮੜੀ ਵੀ ਨਹੀਂ ਦਿੱਤੀ। (ਸ਼ੇਮ, ਸ਼ੇਮ ਦੀਆਂ ਅਵਾਜ਼ਾਂ) ਮੋਟੇ ਲਫ਼ਜ਼ਾਂ ਵਿੱਚ ਲਿਖਿਆ ਕਿ 1992-93 ਨਿੱਲ। 1993-94 ਨਿੱਲ। 1994-95 ਵਿੱਚ ਇੱਕ ਕਰੋੜ ਰੁਪਿਆ ਅਤੇ 1995-96 ਵਿੱਚ ਇੱਕ ਲੱਖ ਰੁਪਿਆ। ਇਹ ਪਤਾ ਨਹੀਂ ਕਿਵੇਂ ਦੇ ਦਿੱਤਾ ਤੇ ਫਿਰ 1996-97 ਵਿੱਚ ਨਿੱਲ। ਪੰਜ ਸਾਲਾਂ ਵਿੱਚੋਂ ਤਿੰਨ ਸਾਲ ਨਿੱਲ ਤੇ ਇੱਕ ਸਾਲ ਇੱਕ ਲੱਖ ਤੇ ਇੱਕ ਸਾਲ ਇੱਕ ਕਰੋੜ ਰੁਪਿਆ ਦਿੱਤਾ। ਇੱਕ ਕਰੋੜ ਤੇ ਇੱਕ ਲੱਖ ਪੰਜ ਸਾਲਾਂ ਵਿੱਚ ਸ਼ਡਿਊਲਡ ਕਾਸਟ ਕਾਰਪੋਰੇਸ਼ਨ ਨੂੰ ਸਾਡੇ ਕਾਂਗਰਸ ਵਾਲੇ ਵੀਰਾਂ ਨੇ ਦਿੱਤਾ। ਅਸੀਂ 1997-98 ਵਿੱਚ ਜੋ ਰੱਖਿਆ ਸੀ, ਸਹੀ ਦੱਸਾਂ, 4.40 ਕਰੋੜ ਰੁਪਿਆ। ਅਸੀਂ ਸਾਰਾ ਨਹੀਂ ਦੇ ਸਕੇ ਸਿਰਫ ਦੋ ਕਰੋੜ ਰੁਪਿਆ ਦਿੱਤਾ ਗਿਆ। ਲੇਕਿਨ ਮੈਂ ਸਮਝਦਾ ਹਾਂ ਕਿ ਦੋ ਕਰੋੜ ਰੁਪਏ ਨੂੰ ਜੇ ਇਨ੍ਹਾਂ ਦੇ ਹਿਸਾਬ ਨਾਲ ਵੇਖੀਏ ਤਾਂ ਇਨ੍ਹਾਂ ਨੇ ਪੰਜ ਸਾਲਾਂ ਵਿੱਚ ਇਕ ਕਰੋੜ ਤੇ ਇੱਕ ਲੱਖ ਰੁਪਿਆ ਦਿੱਤਾ ਸੀ ਅਤੇ ਅਸੀਂ ਇੱਕ ਸਾਲ ਵਿੱਚ ਦੋ ਕਰੋੜ ਰੁਪਿਆ ਦਿੱਤਾ ਅਤੇ 1998-99 ਵਿੱਚ ਪੰਜ ਕਰੋੜ ਰੁਪਿਆ ਦਿੱਤਾ ਹੈ। ਕਾਮਰੇਡ ਸਾਹਿਬ, ਦੇਖ ਲੈਣਾ। ਮੈਂ ਕੈਪਟਨ ਸਾਹਿਬ ਨੂੰ ਕਹਾਂਗਾ ਕਿ ਕਈ ਵਾਰ ਕੱਟ ਲਾਉਣਾ ਪੈਂਦਾ ਹੈ ਤਾਂ ਤੁਸੀਂ ਸ਼ਡਿਊਲਡ ਕਾਸਟਾਂ ਤੇ ਨਾ ਲਾਉਣਾ। ਅਸੀਂ ਪੰਜ ਕਰੋੜ ਰੁਪਿਆ ਇਸ ਵਰਗ ਨੂੰ ਦਿੱਤਾ ਹੈ ਕਿਉਂਕਿ ਗੱਲਾਂ ਬਾਤਾਂ ਨਾਲ ਇਹ ਵਰਗ ਉਚਾ ਨਹੀਂ ਹੋਣਾ, ਕੁਝ ਕਰਨਾ ਪੈਣਾ ਹੈ।

ਇਸੇ ਤਰ੍ਹਾਂ ਕਾਰਪੋਰੇਸ਼ਨ ਦੀ ਜੋ ਸ਼ੇਅਰ ਕੈਪੀਟਲ ਹੈ, ਉਹ 30 ਕਰੋੜ ਰੁਪਏ ਦੀ ਸੀ, ਅਸੀਂ ਉਹ 60 ਕਰੋੜ ਰੁਪਏ ਕੀਤੀ ਹੈ। ਸ਼ਡਿਊਲਡ ਕਾਸਟ ਕਾਰਪੋਰੇਸ਼ਨ ਵਾਲਿਆਂ ਵਿਚਾਰਿਆਂ ਨੂੰ ਕਿਤੇ ਪਲਾਟ ਤਾਂ ਮਿਲ ਗਿਆ ਲੇਕਿਨ ਬਿਲਡਿੰਗ ਬਣਾਉਣ ਨੂੰ ਦੁਆਨੀ ਨਹੀਂ ਸੀ। ਬਿਲਡਿੰਗ ਨਹੀਂ ਬਣੀ ਸੀ। ਮੋਹਾਲੀ ਉਨ੍ਹਾਂ ਕੋਲ ਇੱਕ ਪਲਾਟ ਹੈ, ਅਸੀਂ ਚਾਰ ਕਰੋੜ ਰੁਪਿਆ ਲਾ ਕੇ ਉਥੇ ਸ਼ਡਿਊਲਡ ਕਾਸਟ ਕਾਰਪੋਰੇਸ਼ਨ ਦਾ ਦਫਤਰ ਬਣਾਇਆ ਹੈ ਤਾਂ ਕਿ ਉਨ੍ਹਾਂ ਦਾ ਘਰ ਹੋਵੇ ਔਰ ਵਧੀਆ ਬਿਲਡਿੰਗ ਹੋਵੇ।

ਸ਼ਗਨ ਸਕੀਮ ਹੈ, ਤੁਸੀਂ ਜਾਣਦੇ ਹੋ ਕਦੇ ਇਨ੍ਹਾਂ ਨੇ ਤਾਂ ਨਹੀਂ ਦਿੱਤੀ। ਉਹ ਵੀ ਇਸ ਸਰਕਾਰ ਨੇ ਦਿੱਤੀ ਹੈ। ਇਸੇ ਤਰ੍ਹਾਂ ਘਰ ਬਣਾ ਕੇ ਦੇਣੇ ਹਨ। ਇਥੇ ਕਿਹਾ ਜੀ ਕਿ ਘੱਟ ਪੈਸੇ ਦਿੱਤੇ ਹਨ। ਚਲੋ ਘੱਟ ਸਹੀ 43 ਕਰੋੜ ਰੁਪਿਆ ਤਾਂ ਚਲਿਆ ਗਿਆ ਭਾਵੇਂ 60 ਕਰੋੜ ਦੇਣਾ ਕੀਤਾ ਸੀ। ਕਮੀ ਰਹਿ ਗਈ ਕਮੀ ਹੋ ਜਾਂਦੀ ਹੈ। ਆਪਾਂ ਘਰ ਵਿੱਚ ਕੋਈ ਸਕੀਮ ਬਣਾਉਂਦੇ ਹਾਂ, ਕਿਧਰੇ ਚੁਬਾਰਾ ਬਣਾਉਣਾ ਹੁੰਦਾ ਹੈ ਤਾਂ ਪੈਸੇ ਦੀ ਕਮੀ ਹੋ ਜਾਂਦੀ ਹੈ। 40 ਕਰੋੜ ਰੁਪਿਆ ਤਾਂ ਗਿਆ ਹੈ। ਅੱਗੇ ਤਾਂ ਕਦੇ ਨਹੀਂ ਗਿਆ, ਕਦੇ ਦਮੜੀ ਨਹੀਂ ਦਿੱਤੀ। ਐਤਕੀਂ 60 ਕਰੋੜ ਰੁਪਿਆ ਖਜ਼ਾਨੇ ਵਿੱਚ ਅਸੀਂ ਰੱਖਿਆ ਹੈ।

[ਮੁੱਖ ਮੰਤਰੀ]

ਇੱਕ 3.30 ਕਰੋੜ ਰੁਪਏ ਦਾ ਇਨਫ੍ਰਾਸਟ੍ਰਕਚਰ ਫੰਡ ਬਣਾਇਆ ਹੈ, ਜਿਹੜੀਆਂ ਇਨ੍ਹਾਂ ਕਾਲੋਨੀਆਂ ਵਿੱਚ ਗਲੀਆਂ ਬਣਨੀਆਂ ਹਨ, ਉਨ੍ਹਾਂ ਵਾਸਤੇ । ਇਹ ਵੀ ਅੱਗੇ ਨਹੀਂ ਬਣਾਇਆ ਗਿਆ । ਧਰਮਸ਼ਾਲਾ ਨੂੰ ਇਹ 50 ਹਜ਼ਾਰ ਦਿੰਦੇ ਸੀ, ਉਹ ਇੱਕ ਲੱਖ ਕਰ ਦਿੱਤਾ ਹੈ । ਮੁਰੰਮਤ ਵਾਸਤੇ 15 ਹਜ਼ਾਰ ਸੀ 30 ਹਜ਼ਾਰ ਕਰ ਦਿੱਤਾ ਹੈ । ਅੱਜ ਦੇ ਸਮੇਂ ਵਿੱਚ 50 ਹਜ਼ਾਰ ਨਾਲ ਧਰਮਸ਼ਾਲਾ ਨਹੀਂ ਬਣਦੀ ਔਰ ਨਾ ਹੀ 15 ਹਜ਼ਾਰ ਨਾਲ ਮੁਰੰਮਤ ਹੁੰਦੀ ਹੈ ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਬਹੁਤ ਸਾਰੀਆਂ ਚਾਲੂ ਸਕੀਮਾਂ ਹਨ । ਮੈਂ ਉਨ੍ਹਾਂ ਦੀ ਡਿਟੇਲ ਵਿੱਚ ਨਹੀਂ ਜਾਣਾ ਚਾਹੁੰਦਾ ਕਿ ਹਰ ਸਕੀਮ ਵਿੱਚ ਕਿੰਨੇ ਪੈਸੇ ਦਿੱਤੇ ਗਏ । ਇੱਕ ਗੱਲ ਸਿੱਟੇ ਵਜੋਂ ਕਹਿਣੀ ਚਾਹੁੰਦਾ ਹਾਂ ਜਿਹੜੀ ਸਾਰੇ ਨੋਟ ਕਰ ਲਓ ਕਿ ਸਟੇਟ ਦਾ ਜੋ ਵੈਲਫੇਅਰ ਆਫ ਸ਼ਡਿਊਲਡ ਕਾਸਟ ਅਤੇ ਬੈਕਵਰਡ ਕਲਾਸ ਵਾਸਤੇ ਟੋਟਲ ਐਕਸਪੈਂਡੀ-ਚਰ ਹੈ, ਸਾਰਾ ਖਰਚਾ ਹੈ, ਉਹ 1992 ਤੋਂ ਲੈ ਕੇ 1997 ਤੱਕ ਪੰਜ ਸਾਲਾਂ ਵਿੱਚ ਕਾਂਗਰਸ ਗੌਰਮਿੰਟ ਨੇ 247.31 ਕਰੋੜ ਰੁਪਏ ਖਰਚ ਕੀਤਾ ਹੈ । ਪਰ, ਸਪੀਕਰ ਸਾਹਿਬ, ਇਹ ਤਾਂ ਹੋਇਆ ਪੰਜ ਸਾਲਾਂ ਵਿੱਚ 247.31 ਕਰੋੜ ਰੁਪਿਆ ਔਰ ਅਸੀਂ 1997-98 ਅਤੇ 1998-99 ਦੇ ਦੋ ਸਾਲਾਂ ਵਿੱਚ 315.88 ਕਰੋੜ ਰੁਪਏ ਕੀਤਾ ਹੈ । ਇਸ ਤੋਂ ਦੇਖ ਲਓ ਕਿ ਕਿਹੜੀ ਸਰਕਾਰ ਹੈ, ਜਿਹੜੀ ਸ਼ਡਿਊਲਡ ਕਾਸਟਾਂ ਦੀ ਹਮਦਰਦੀ ਕਰਦੀ ਹੈ ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਮਾਲ ਦਾ ਮਹਿਕਮਾ ਹੈ । ਅਸੀਂ ਕੰਪਨਸੇਸ਼ਨ ਦਿੱਤਾ ਹੈ । ਹੁਣ ਵੀ ਕੁਐਸਚਨ ਆਇਆ ਸੀ, ਪਤਾ ਨਹੀਂ ਕਿਸ ਐਮ. ਐਲ. ਏ. ਸਾਹਿਬ ਨੇ ਸਵਾਲ ਕੀਤਾ ਸੀ, ਹਾਂ ਰਾਏਕੋਟ ਵਾਲੇ ਐਮ. ਐਲ ਏ. ਸਾਹਿਬ ਸਾਹਮਣੇ ਬੈਠੇ ਹਨ । ਇਨ੍ਹਾਂ ਨੇ ਕਿਹਾ ਸੀ ਕਿ ਜਿਥੇ ਪਾਣੀ ਨਾਲ ਨੁਕਸਾਨ ਹੋਇਆ ਸੀ ਉਥੇ ਕੰਪਨਸੇਸ਼ਨ ਦੇਣਾ ਰਹਿ ਗਿਆ ਹੈ । ਐਮ. ਐਲ. ਏ. ਸਾਹਿਬ ਇਥੇ ਬੈਠੇ ਹਨ, ਇੱਕ ਅਰਜ਼ ਜ਼ਰੂਰ ਕਰਾਂਗਾ ਕਿ ਸਾਨੂੰ ਇਹ ਨਹੀਂ ਕਿ ਇਹ ਕਾਂਗਰਸ ਦਾ ਹਲਕਾ ਹੈ । ਇਹ ਛੋਟੀਆਂ ਛੋਟੀਆਂ ਸੋਚਾਂ ਹਨ । ਮੈਂ ਹੁਣੇ ਹੀ ਮਾਲ ਮਹਿਕਮਾ ਵਾਲਿਆਂ ਨੂੰ ਕਹਾਂਗਾ ਕਿ ਉਹ ਤੁਰੰਤ ਜਾਣ, ਰਾਏਕੋਟ ਵਿਖੇ ਜਿਹੜਾ ਕਿਸਾਨਾਂ ਦਾ ਨੁਕਸਾਨ ਹੋਇਆ ਹੈ, ਉਨ੍ਹਾਂ ਕਿਸਾਨਾਂ ਦਾ ਮੁਆਵਜ਼ਾ ਬਣਾ ਕੇ ਲਿਆਉਣ ਨਾਲ ਹੀ ਮੈਂ ਗੱਲ ਕਰਨ ਲੱਗਾ ਹਾਂ ਕਿ ਅੱਗੇ ਕੀ ਹੁੰਦਾ ਸੀ, ਇਨ੍ਹਾਂ ਦੇ ਵੇਲੇ .....

**ਸਰਦਾਰ ਹਰਮਹਿੰਦਰ ਸਿੰਘ ਪ੍ਰਧਾਨ** ਸਪੀਕਰ ਸਾਹਿਬ, ਮੈਂ ਇਸ ਇਸ਼ੂ ਤੇ ਸੀ. ਐਮ. ਸਾਹਿਬ ਦਾ ਧੰਨਵਾਦ ਕਰਦਾ ਹਾਂ । (ਥੰਪਿੰਗ)

**ਮੁੱਖ ਮੰਤਰੀ** : ਸਪੀਕਰ ਸਾਹਿਬ, ਅੱਗੇ 2,000 ਰੁਪਿਆ ਇੱਕ ਫ਼ਸਲ ਦੇ ਨੁਕਸਾਨ ਦਾ ਹੁੰਦਾ ਸੀ । ਅਸੀਂ ਸਾਰੇ ਕਾਨੂੰਨ ਬਦਲ ਦਿੱਤੇ । ਜਿਹੜੇ ਮਾੜੇ ਸੀ, ਉਹ ਰੱਦ ਕਰ ਦਿੱਤੇ । ਇਹ ਦੋ ਸਾਲ ਲੇਕਚਰ ਨਹੀਂ ਕੀਤੇ । ਸੇਮ ਨਾਲ, ਫਲੱਡ ਨਾਲ ਜਾਂ ਕਿਸੇ ਹੋਰ

ਵਜ੍ਹਾ ਨਾਲ ਕਰਾਪ ਪੈਦਾ ਹੀ ਨਾ ਹੋਵੇ ਤਾਂ ਪਹਿਲਾਂ ਵੇਲੇ ਕੀ ਹੁੰਦਾ ਸੀ ਕਿ ਜੇਕਰ ਕੋਈ ਫਸਲ ਬੀਜਦਾ ਅਤੇ ਅਗਰ ਉਸਦੀ ਫਸਲ ਮਾਰੀ ਜਾਂਦੀ ਸੀ ਤਾਂ ਉਸ ਨੂੰ ਇਹ ਮੁਆਵਜ਼ਾ ਦਿੰਦੇ ਸਨ। ਜੇਕਰ ਬੀਜੀ ਨਹੀਂ ਗਈ ਤਾਂ ਫਿਰ ਕੋਈ ਮੁਆਵਜ਼ਾ ਨਹੀਂ ਦਿੰਦੇ ਸਨ। ਹੁਣ ਅਸੀਂ ਇਹ ਕੀਤਾ ਹੈ ਕਿ ਅਗਰ ਕਿਸੇ ਨੇ ਫਸਲ ਨਹੀਂ ਬੀਜੀ ਅਤੇ ਉਹ ਰਿਕਾਰਡ ਵਿਚ ਹੋਵੇ ਕਿ ਉਥੇ ਫਸਲ ਨਹੀਂ ਬੀਜੀ ਗਈ ਤਾਂ ਜੇਕਰ ਕਿਸੇ ਦੇ ਲਗਾਤਾਰ 2 ਸਾਲ ਕਰਾਪ ਨਹੀਂ ਹੁੰਦੀ ਤਾਂ ਉਸ ਨੂੰ 4 ਹਜ਼ਾਰ ਰੁਪਿਆ ਪ੍ਰਤੀ ਏਕੜ, ਜੇਕਰ 5 ਸਾਲ ਕੋਈ ਫਸਲ ਨਹੀਂ ਹੁੰਦੀ, ਕਿਉਂਕਿ ਮੇਰੀ ਨਿਗਾਹ ਦੇ ਵਿਚ ਹੈ ਕਿ ਕਈ ਜਗ੍ਹਾ ਤੇ 5-5 ਸਾਲ ਫਸਲ ਨਹੀਂ ਹੋਈ, ਉਨ੍ਹਾਂ ਲਈ 6 ਹਜ਼ਾਰ ਰੁਪਿਆ ਪ੍ਰਤੀ ਏਕੜ ਔਰ ਪੰਜ ਸਾਲ ਤੋਂ ਜ਼ਿਆਦਾ ਲਈ 8 ਹਜ਼ਾਰ ਰੁਪਿਆ ਪ੍ਰਤੀ ਏਕੜ ਮੁਆਵਜ਼ਾ ਦਿੱਤਾ ਜਾਵੇਗਾ। (ਥੰਪਿੰਗ)

ਸਪੀਕਰ ਸਾਹਿਬ, ਲੈਂਡ ਕੰਪਨਸੇਸ਼ਨ ਦੀ ਗੱਲ ਮੈਂ ਪਹਿਲਾਂ ਕਰ ਚੁੱਕਾ ਹਾਂ ਦੋ ਹੋਰ ਅਸੀਂ ਕਾਨੂੰਨ ਬਣਾਏ ਹਨ ਇਕ ਤਾਂ ਰਿਲੀਜੀਅਸ ਪਲੇਸਜ਼ ਦਾ ਹੈ। ਭਾਵੇਂ ਮੰਦਰ ਹੈ, ਮਸਜਿਦ ਹੈ, ਚਰਚ ਹੈ ਜਾਂ ਫਿਰ ਗੁਰਦੁਆਰਾ ਸਾਹਿਬ ਹੈ। ਇਨ੍ਹਾਂ ਦੀਆਂ ਜਾਇਦਾਦਾਂ ਤੇ ਲੋਕ ਕਬਜ਼ੇ ਕਰ ਲੈਂਦੇ ਸਨ ਤੇ ਫਿਰ ਕੌਣ ਸਾਂਝੀ ਥਾਂ ਲਈ ਲੜੇ ਇਸ ਲਈ ਅਸੀਂ ਇਸ ਵਾਸਤੇ ਕਾਨੂੰਨ ਬਣਾ ਦਿੱਤਾ। ਅਗਰ ਧਾਰਮਿਕ ਸਥਾਨਾਂ ਤੇ ਕੋਈ ਨਜਾਇਜ਼ ਕਬਜ਼ਾ ਕਰੇ ਤਾਂ ਉਹ ਸਮਰੀ ਟਰਾਇਲ ਨਾਲ ਉਸ ਨੂੰ ਖਾਲੀ ਕਰਵਾ ਸਕਦਾ ਹੈ। ਇਸੇ ਤਰ੍ਹਾਂ ਐਨ. ਆਰ. ਆਈਜ਼ ਦੀ ਬੜੀ ਮੰਗ ਹੁੰਦੀ ਸੀ। ਜਦੋਂ ਉਹ ਵਿਚਾਰੇ ਵਲੈਤਾਂ ਵਿਚ ਜਾਂਦੇ ਸਨ ਤਾਂ ਉਨ੍ਹਾਂ ਨੂੰ ਚਿੰਤਾ ਹੁੰਦੀ ਸੀ ਕਿ ਸਾਡੀ ਜ਼ਮੀਨ ਤੇ ਕੋਈ ਕਬਜ਼ਾ ਨਾ ਕਰ ਲਵੇ, ਘਰ ਤੇ ਕਬਜ਼ਾ ਨਾ ਕਰ ਲਵੇ। ਸਪੀਕਰ ਸਾਹਿਬ, ਅਸੀਂ ਪਿਛਲੇ ਸੈਸ਼ਨ ਦੇ ਵਿੱਚ ਇਸ ਵਾਸਤੇ ਵੀ ਸਮਰੀ ਟਰਾਇਲ ਦੇ ਨਾਲ ਕਬਜ਼ਾ ਹਟਾਉਣ ਦਾ ਇਹ ਐਕਟ ਪਾਸ ਕਰ ਦਿੱਤਾ ਹੈ। ਚੌਂਕੀਦਾਰ ਵਿਚਾਰੇ ਸਨ, ਅੰਗਰੇਜ਼ਾਂ ਦੇ ਵੇਲੇ ਚੌਕੀਦਾਰਾਂ ਦਾ ਬੜਾ ਵਧੀਆ ਅਦਾਰਾ ਹੁੰਦਾ ਸੀ। ਉਨ੍ਹਾਂ ਦੀ ਤਨਖਾਹ ਵੀ ਅਸੀਂ 100 ਰੁਪਿਆ ਹੋਰ ਵਧਾ ਕੇ 400 ਰੁਪਏ ਕਰ ਦਿੱਤੀ। (ਥੰਪਿੰਗ)

ਸਪੀਕਰ ਸਾਹਿਬ, ਮੈਂ ਹੋਰ ਪੰਜ ਚਾਰ ਮਿੰਟ ਹੀ ਲਵਾਂਗਾ। ਹੁਣ ਟਰਾਂਸਪੋਰਟ ਮਹਿਕਮਾ ਹੈ, ਇਨ੍ਹਾਂ ਨੇ ਨਵੀਆਂ ਬੱਸਾਂ ਹੀ ਨਹੀਂ ਪਾਈਆਂ ਜੇਕਰ, ਸਪੀਕਰ ਸਾਹਿਬ, ਬੱਸਾਂ ਹੀ ਨਹੀਂ ਹੋਣਗੀਆਂ ਤਾਂ ਟਰਾਂਸਪੋਰਟ ਕਿਵੇਂ ਚਲੇਗੀ ? ਇਨ੍ਹਾਂ 1993-94 ਵਿਚ 110 ਨਵੀਆਂ ਬੱਸਾਂ ਪਾਈਆਂ 1994-95 ਵਿੱਚ 220, 1995-96 ਵਿਚ 176, 1996-97 ਵਿੱਚ 187, ਦੂਏ ਤੋਂ ਉਪਰ ਤਾਂ ਕਦੇ ਹੀ ਟੱਪੇ ਹਨ। ਅਸੀਂ ਪਿਛਲੇ ਸਾਲ 409 ਨਵੀਆਂ ਬੱਸਾਂ ਪਾਈਆਂ ਹਨ ਔਰ ਇਸ ਸਾਲ ਅਸੀਂ 800 ਨਵੀਆਂ ਬੱਸਾਂ ਹੋਰ ਪਾਉਣੀਆਂ ਹਨ। (ਥੰਪਿੰਗ) ਸ਼ਹਿਰਾਂ ਦੇ ਵਿਚ ਮਿੰਨੀ ਬੱਸ ਅਤੇ ਮੈਕਸੀ ਕੈਬਜ਼ ਦੀਆਂ ਬੱਸਾਂ ਚਲਾਉਣੀਆਂ ਹਨ। ਇਸੇ ਤਰ੍ਹਾਂ ਜਿਹੜੇ ਪ੍ਰਸਨਲ ਵਹੀਕਲ ਹਨ ਅੱਗੇ ਇਨ੍ਹਾਂ ਦਾ ਬੜਾ ਪੰਗਾ ਹੁੰਦਾ ਸੀ ਕਿ ਜੇ ਕਿਸੇ ਨੇ ਸਕੂਟਰ, ਕਾਰ ਦੀ ਰਜਿਸਟਰੇਸ਼ਨ ਕਰਾਉਣੀ ਹੁੰਦੀ ਸੀ ਤਾਂ ਇਹ ਡੀ. ਟੀ. ਓ. ਤੱਕ ਹੁੰਦੀ ਸੀ ਪਰ ਹੁਣ ਅਸੀਂ ਕਹਿ ਦਿੱਤਾ ਹੈ ਕਿ ਡੀਲਰ ਜਿਹੜਾ ਹੈ ਜਿਸ ਤੋਂ

[ਮੁੱਖ ਮੰਤਰੀ]

ਵਹੀਕਲ ਖਰੀਦਿਆ ਗਿਆ ਹੈ ਉਹੀ ਰਜਿਸਟਰੇਸ਼ਨ ਕਰ ਲਏ। ਬੜਾ ਸੌਖਾ ਕੰਮ ਕਰ ਦਿੱਤਾ ਹੈ। ਟੈਕਸ ਕੁਲੈਕਟਿੰਗ ਪੁਆਇੰਟ ਐਂਟਰੀ ਪੁਆਇੰਟਸ ਤੇ ਬਣਨਗੇ। ਸਪੀਕਰ ਸਾਹਿਬ, ਇਹ ਤਾਂ ਉਂਗਲ ਨੂੰ ਲਹੂ ਲਾ ਕੇ ਸ਼ਹੀਦ ਹੋਏ ਹਨ। ਜਿਹੜੀਆਂ ਬੀਬੀਆਂ ਹਨ ਉਨ੍ਹਾਂ ਨੂੰ ਕੁਝ ਕਹਿ ਕੇ ਮੇਰਾ ਖਿਆਲ ਹੈ ਕਿ ਮੈਥੋਂ ਗਲਤੀ ਨਾ ਹੋ ਜਾਏ। ਇਨ੍ਹਾਂ ਦੀ ਸਰਕਾਰ ਵੇਲੇ ਇਸ ਦਾ ਫੈਸਲਾ ਜ਼ਰੂਰ ਕੀਤਾ ਸੀ ਪਰ ਲਾਗੂ ਨਹੀਂ ਹੋਇਆ। ਅਸੀਂ ਇਸ ਨੂੰ ਲਾਗੂ ਕੀਤਾ ਹੈ, ਇਸ ਸਰਕਾਰ ਨੇ ਕੀਤਾ ਹੈ। ਇਥੇ ਇਹ ਵੀ ਆਇਆ ਹੈ ਕਿ ਡਰਾਈਵਰਾਂ ਕੋਲੋਂ ਐਕਸੀਡੈਂਟ ਹੋ ਜਾਂਦਾ ਸੀ, ਇਸ ਲਈ ਅਸੀਂ ਤਿੰਨ ਡਰਾਈਵਿੰਗ ਸਕੂਲ ਵੀ ਖੋਲ੍ਹਣੇ ਹਨ। ਇਹ ਵੀ ਮਸਲਾ ਆਇਆ ਹੈ ਕਿ ਇਸ ਤਰ੍ਹਾਂ ਦੇ ਬਹੁਤ ਸਾਰੇ ਟਰੱਕ ਜਾਂ ਥ੍ਰੀ ਵੀਲਰ ਵਾਲੇ ਹਨ, ਜਿਨ੍ਹਾਂ ਨੇ ਪੁਰਾਣਾ ਟੈਕਸ ਨਹੀਂ ਦਿੱਤਾ ਅਤੇ ਹੁਣ ਉਹ ਮੁਸੀਬਤ ਵਿਚ ਫਸ ਗਏ ਹਨ। ਜੇ ਉਹ ਹੁਣ ਟੈਕਸ ਭਰਨ ਤਾਂ ਇਸ ਵਿਚ ਬਹੁਤ ਖਰਚ ਹੁੰਦਾ ਹੈ। ਮੂਲ ਨਾਲੋਂ ਵਿਆਜ ਜ਼ਿਆਦਾ ਹੁੰਦਾ ਹੈ, ਉਨੇ ਪੈਸਿਆਂ ਦਾ ਉਹ ਸਕੂਟਰ ਨਹੀਂ ਹੁੰਦਾ ਜਿੰਨਾ ਕਿ ਉਸ ਤੇ ਟੈਕਸ ਲੱਗ ਜਾਂਦਾ ਹੈ। ਮੈਂ ਡਿਪਾਰਟਮੈਂਟ ਨੂੰ ਹਦਾਇਤ ਕਰ ਦਿੱਤੀ ਹੈ ਕਿ ਐਮਨੈਸਟੀ ਦੇ ਦਿਓ, ਉਨ੍ਹਾਂ ਨੂੰ ਪਿਛਲਾ ਛੱਡ ਦਿਓ ਤਾਂ ਕਿ ਉਹ ਹੁਣ ਆ ਕੇ ਵਹੀਕਲ ਰਜਿਸਟਰ ਤਾਂ ਕਰਵਾ ਲੈਣ ਤਾਂ ਜੋ ਅੱਗੇ ਤੋਂ ਉਹ ਧੂੜਕੂ ਤੋਂ ਬਚ ਜਾਣ।

ਸਪੀਕਰ ਸਾਹਿਬ, ਸੋਸ਼ਲ ਸਕਿਉਰਿਟੀ ਦਾ ਬੜਾ ਵੱਡਾ ਮਸਲਾ ਹੈ, ਓਲਡ ਏਜ. ਵਿਡੋ, ਡਿਸਏਬਲਡ, ਡਿਪੈਂਡੈਂਟ ਆਦਿ ਸਾਰਿਆਂ ਨੂੰ ਪੈਨਸ਼ਨਾਂ ਮਿਲ ਰਹੀਆਂ ਹਨ। ਓਲਡ ਏਜ ਪੈਨਸ਼ਨ ਦੀਆਂ ਸਕੀਮਾਂ ਅਤੇ ਦੂਸਰੀਆਂ ਸਕੀਮਾਂ 1964 ਵਿਚ ਸ਼ੁਰੂ ਹੋਈਆਂ। ਓਲਡ ਏਜ਼ ਦੇ 1964 ਤੋਂ ਲੈ ਕੇ 1996-97 ਤੱਕ 33 ਸਾਲਾਂ ਵਿੱਚ 2,24,590 ਬੈਨੀਫਿਸ਼ਰੀਜ਼ ਸਨ, ਅਤੇ ਅਸੀਂ 1997-98 ਦੇ ਵਿਚ 1,17,049 ਇਸ ਵਿਚ ਹੋਰ ਐਡ ਕਰ ਦਿੱਤੇ ਯਾਨੀ 52 ਪਰਸੈਂਟ ਦਾ ਵਾਧਾ ਕੀਤਾ ਔਰ 5 ਲੱਖ ਅਸੀਂ ਅਗਲੇ ਮਾਰਚ ਤੱਕ ਕਰ ਦੇਣਾ ਹੈ। ਠੀਕ ਹੈ ਕਿ ਪਿਛਲੇ ਸਾਲ ਤੰਗੀ ਰਹੀ ਹੈ। ਮੈਂ ਬੀਬੀ ਜੀ ਨੂੰ ਕਹਾਂਗਾ ਕਿ ਸਾਰਾ ਧਿਆਨ ਇਧਰ ਲਾ ਦਿਓ ਤਾਂ ਕਿ ਜਿਹੜੇ 3,41,639 ਬੈਨੀਫਿਸ਼ਰੀਜ਼ ਨੂੰ ਪੈਨਸ਼ਨਾਂ ਦਿੱਤੀਆਂ ਹਨ, ਇਨ੍ਹਾਂ ਨੂੰ ਪੈਨਸ਼ਨਾਂ ਮਿਲਣ। ਇਸੇ ਤਰ੍ਹਾਂ ਡਿਸਏਬਲਡ ਲਈ ਸਕੀਮ ਵੀ 1964 ਤੋਂ ਹੀ ਸ਼ੁਰੂ ਕੀਤੀ ਗਈ ਸੀ ਅਤੇ ਹੁਣ ਤੱਕ 33 ਸਾਲਾਂ ਵਿੱਚ ਇਸ ਦੇ ਵਿਚ 16,969 ਬੈਨੀਫਿਸ਼ਰੀਜ਼ ਸਨ। ਅਸੀਂ ਪਿਛਲੇ ਸਾਲ ਇਸ ਵਿੱਚ 5,482 ਹੋਰ ਐਡ ਕੀਤੇ ਹਨ ਅਤੇ 32.30% ਦਾ ਵਾਧਾ ਕੀਤਾ ਹੈ। ਵਿਡੋ ਤੇ ਡੈਸਟੀਚਿਊਟ ਵੂਮੈਨ ਸਕੀਮ ਵਿਚ 30% ਦਾ ਵਾਧਾ ਕੀਤਾ ਹੈ। ਡਿਪੈਂਡੈਂਟ ਚਿਲਡਰਨ ਵਾਸਤੇ 40% ਦਾ ਵਾਧਾ ਕੀਤਾ ਹੈ। ਵਿਮੈਨ ਕਮਿਸ਼ਨ ਬਣਾਇਆ ਗਿਆ ਹੈ। ਜੇ ਕਿਸੇ ਭੈਣ, ਬੀਬੀ ਨਾਲ ਬੇਇਨਸਾਫੀ ਹੁੰਦੀ ਹੈ ਤਾਂ ਉਸ ਬਾਰੇ ਅਸੀਂ ਇਸ ਵਿੱਚ ਪ੍ਰਬੰਧ ਕਰ ਦਿੱਤਾ ਹੈ।

ਹੈਲਥ ਵਾਲਿਆਂ ਨੇ ਬਹੁਤ ਲੰਮੀ ਛਾਲ ਮਾਰੀ ਹੈ, ਮੈਂ ਉਨ੍ਹਾਂ ਨੂੰ ਵਧਾਈ ਦਿੰਦਾ ਹਾਂ। ਇੱਕ ਤਾਂ ਮੈਂ ਪਹਿਲਾਂ ਜ਼ਿਕਰ ਕੀਤਾ ਸੀ ਕਿ ਮੈਂ ਅੰਕੜੇ ਦੇ ਦੇਣੇ ਹਨ। ਇਨ੍ਹਾਂ ਨੇ 1992 ਤੋਂ 1997 ਤੱਕ ਹੈਲਥ ਤੇ ਜੋ ਖਰਚ ਕੀਤਾ, ਉਹ 183 ਕਰੋੜ ਰੁਪਿਆ ਸੀ ਇਕ

ਸਾਲ ਵਿੱਚ ਹੀ ਅਸੀਂ ਇਨਾ ਖਰਚ ਕਰ ਦਿੱਤਾ ਹੈ ਤੇ ਜਿੰਨਾ ਇਨ੍ਹਾਂ ਨੇ 5 ਸਾਲ ਵਿਚ ਖਰਚ ਕੀਤਾ ਸੀ ਇਸ ਸਾਲ ਵਿਚ 153 ਕਰੋੜ ਰੁਪਏ ਦਾ ਪ੍ਰਾਜੈਕਟ ਲਿਆਂਦਾ ਹੈ। (ਥੰਪਿੰਗ) ਸਪੀਕਰ ਸਾਹਿਬ, ਤੁਸੀਂ ਹੈਰਾਨ ਹੋਵੋਗੇ ਕਿ ਪਿੰਡਾਂ ਵਿੱਚ ਜਿਹੜੇ ਕਮਿਊਨਿਟੀ ਹੈਲਥ ਸੈਂਟਰ ਬਣਦੇ ਹਨ, ਉਹ 1997-98 ਵਿੱਚ 12 ਮਨਜ਼ੂਰ ਕੀਤੇ ਗਏ ਸਨ। ਉਨ੍ਹਾਂ ਦੀ ਫਾਇਨਾਂਸ ਤੋਂ ਸੈਂਕਸ਼ਨ ਚਲੀ ਗਈ ਹੈ। ਇਨ੍ਹਾਂ ਨੇ ਪਿਛਲੇ ਪੰਜ ਸਾਲਾਂ ਵਿੱਚ ਸਿਰਫ ਇੱਕ ਸੈਕਸ਼ਨ ਕੀਤਾ ਤੇ ਉਸ ਚੋ ਵੀ ਸਿਫਾਰਸ਼ ਪਤਾ ਨਹੀਂ ਕਿਹੜੇ ਖਾਸ ਹਲਕੇ ਤੋਂ ਆ ਗਈ ਸੀ। ਫੋਕਲ ਪੁਆਇੰਟ ਅਸੀਂ 89 ਬਣਾਏ। ਇਸੇ ਤਰ੍ਹਾਂ ਹੈਲਥ ਕਾਰਪੋਰੇਸ਼ਨ ਹੈ, ਇਸ ਦੀਆਂ ਫਿੱਗਰਜ਼ ਨੋਟ ਕਰਨ ਵਾਲੀਆਂ ਹਨ। 1996-97 ਵਿੱਚ 1.75 ਕਰੋੜ ਰੁਪਿਆ ਖਰਚ ਕੀਤਾ ਗਿਆ, 1997-98 ਵਿੱਚ 26 ਕਰੋੜ ਰੁਪਿਆ ਖਰਚ ਕੀਤਾ ਗਿਆ। 1998-99 ਵਿੱਚ 126 ਕਰੋੜ ਰੁਪਿਆ ਰੱਖਿਆ ਗਿਆ ਹੈ, ਕਿੱਥੇ 1.75 ਕਰੋੜ ਰੁਪਿਆ ਤੇ ਕਿੱਥੇ 126 ਕਰੋੜ ਰੁਪਿਆ। ਆਨੰਦਪੁਰ ਸਾਹਿਬ ਵਿਖੇ ਇੱਕ 50 ਤੋਂ 100 ਬੈਡਾਂ ਵਾਲਾ ਵੱਡਾ ਹਸਪਤਾਲ ਬਣ ਰਿਹਾ ਹੈ। ਇਸ ਤੇ 4.60 ਕਰੋੜ ਰੁਪਿਆ ਖਰਚ ਹੋ ਰਿਹਾ ਹੈ ਜਿਸ ਵਿੱਚ ਕੁਝ ਐਂਬੂਲੈਂਸ ਕਾਰਾਂ ਵੀ ਸ਼ਾਮਿਲ ਹਨ।

ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਬਾਬਾ ਫਰੀਦ ਯੂਨੀਵਰਸਿਟੀ ਦਾ ਜ਼ਿਕਰ ਕੀਤਾ, ਮੈਂ ਉਨ੍ਹਾਂ ਨੂੰ ਅਤੇ ਬਰਾੜ ਸਾਹਿਬ, ਤੁਹਾਨੂੰ ਵੀ ਵਧਾਈ ਦੇਣਾ ਚਾਹੁੰਦਾ ਹਾਂ ਕਿਉਂਕਿ ਇਹ ਤੁਹਾਡਾ ਹਲਕਾ ਹੈ ਜਿਸ ਹਲਕੇ ਤੋਂ ਤੁਸੀਂ ਚੁਣ ਕੇ ਆਏ ਹੋ। ਵੈਸੇ ਤਾਂ ਸਾਰਾ ਪੰਜਾਬ ਹੀ ਆਪਣਾ ਹਲਕਾ ਹੈ ਫਿਰ ਵੀ ਮੈਂ ਦੱਸਣਾ ਚਾਹੁੰਦਾ ਹਾਂ ਕਿ ਬਾਬਾ ਫਰੀਦ ਯੂਨੀਵਰਸਿਟੀ ਦਾ ਐਕਟ ਕਲ੍ਹ ਆ ਰਿਹਾ ਹੈ। ਉਸ ਦੇ ਵਾਈਸ ਚਾਂਸਲਰ ਵੀ ਅਸੀਂ ਛੇਤੀ ਹੀ ਮੁਕੱਰਰ ਕਰ ਦਿਆਂਗੇ। ਉਸ ਲਈ ਅਸੀਂ 35 ਏਕੜ ਜ਼ਮੀਨ ਦਾ ਪੋਜ਼ੈਸ਼ਨ ਲੈ ਲਿਆ ਹੈ। 122 ਏਕੜ ਅੰਡਰ ਇਕੁਵੀਜ਼ੀਸ਼ਨ ਹੈ ਅਤੇ ਕੁੱਲ 157 ਏਕੜ ਵਿੱਚ ਇਹ ਯੂਨੀਵਰਸਿਟੀ ਬਣੇਗੀ। ਇੱਕ ਪੰਜਾਬ ਇੰਸਟੀਚਿਊਟ ਆਫ ਮੈਡੀਕਲ ਸਾਇੰਸ ਵੀ ਬਣੇਗੀ।

ਪੀ. ਡਬਲਿਊ. ਡੀ. (ਬੀ. ਐਂਡ. ਆਰ.) ਨੇ ਵੀ ਬੜਾ ਕੰਮ ਕੀਤਾ ਹੈ। ਮੈਂ ਡੀਟੇਲ ਵਿੱਚ ਨਹੀਂ ਜਾਣਾ ਚਾਹੁੰਦਾ। 7,500 ਕਿਲੋਮੀਟਰ ਲਿੰਕ ਰੋਡਜ਼ ਰਿਪੇਅਰ ਕੀਤੀਆਂ ਗਈਆਂ ਹਨ ਜਿਥੇ ਕਿ ਪਹਿਲਾਂ 4,532 ਕਿਲੋਮੀਟਰ ਹੁੰਦੀਆਂ ਸਨ। ਇਸੇ ਤਰ੍ਹਾਂ ਕੀਰਤਪੁਰ ਸਾਹਿਬ ਤੋਂ ਆਨੰਦਪੁਰ ਸਾਹਿਬ ਤੱਕ ਫੋਰ ਲੇਨਿੰਗ ਸੜਕ ਬਣ ਰਹੀ ਹੈ। ਮੈਨੂੰ ਬਹੁਤ ਖੁਸ਼ੀ ਹੈ ਕਿ ਨਵੀਂ ਸੜਕ ਚੰਡੀਗੜ੍ਹ-ਪਟਿਆਲਾ-ਬਰਨਾਲਾ-ਬਠਿੰਡਾ ਸਟੇਟ ਹਾਈਵੇ ਸੀ ਉਸ ਨੂੰ ਨੇਸ਼ਨਲ ਹਾਈਵੇ ਵਿੱਚ ਕਨਵਰਟ ਕਰਨ ਲਈ ਕੇਂਦਰ ਸਰਕਾਰ ਨੇ ਫੈਸਲਾ ਕੀਤਾ ਹੈ। ਇਸੇ ਤਰ੍ਹਾਂ ਚੰਡੀਗੜ੍ਹ-ਰੋਪੜ-ਕੀਰਤਪੁਰ ਸਾਹਿਬ, ਜਲੰਧਰ-ਅੰਮ੍ਰਿਤਸਰ, ਜਲੰਧਰ-ਪਠਾਨਕੋਟ. ਚੰਡੀਗੜ੍ਹ-ਅੰਬਾਲਾ, ਇਨ੍ਹਾਂ ਸੜਕਾਂ ਨੂੰ ਫੋਰ ਲੇਨਿੰਗ ਵਾਸਤੇ ਵੀ ਸੈਂਟਰ ਨੇ ਤਕਰੀਬਨ ਮਨਜ਼ੂਰੀ ਦੇ ਦਿੱਤੀ ਹੈ। ਕੁਆਰਡੀਨੇਟਿਵ ਕੰਸਲਟੈਂਟ ਇਸ ਦੀ ਡਿਟੇਲਡ ਇੰਜੀਨੀਅਰਿੰਗ ਰਿਪੋਰਟ ਬਣਾਏਗਾ। ਉਹ ਮੁਕੱਰਰ ਕਰ ਦਿੱਤਾ ਹੈ। ਅੱਗੇ ਤੋਂ ਇਹ ਕਰ ਦਿੱਤਾ ਹੈ ਕਿ ਪਿੰਡਾਂ ਵਿੱਚ ਜਿਹੜੀਆਂ ਲਿੰਕ ਸੜਕਾਂ ਬਨਣਗੀਆਂ ਉਹ 12 ਫੁੱਟ ਤੋਂ ਘੱਟ ਨਹੀਂ ਬਨਣਗੀਆਂ। ਪਹਿਲਾਂ ਇਹ 10

[ਮੁੱਖ ਮੰਤਰੀ]

ਛੁੱਟ ਬਣਦੀਆਂ ਸਨ । ਪਹਿਲਾਂ ਪੈਚ ਵਰਕ ਨਹੀਂ ਹੁੰਦਾ ਸੀ ਹੁਣ ਉਹ ਵੀ ਸ਼ੁਰੂ ਕਰ ਦਿਤਾ ਗਿਆ ਹੈ । ਇਹ ਵੀ ਕਰ ਦਿੱਤਾ ਗਿਆ ਹੈ ਕਿ ਪਲੈਨ ਰੋਡ 22 ਫੁੱਟ ਤੋਂ ਘੱਟ ਕੋਈ ਨਾ ਹੋਵੇ । ਬਹੁਤ ਸਾਰੇ ਬ੍ਰਿਜ ਬਣਾਏ ਗਏ ਹਨ । ਹਾਊਸ ਵਿੱਚ ਮੈਂ ਕਿਹਾ ਸੀ ਕਿ ਹਰਗੋਬਿੰਦਪੁਰ ਸਾਹਿਬ ਤੋਂ ਟਾਂਡਾ ਨੂੰ ਜਾਂਦੇ ਹੋਏ ਪੁਲ, ਐਮ. ਐਲ. ਏ. ਸਾਹਿਬ ਇਥੇ ਬੈਠੇ ਹੋਣਗੇ, ਉਹ ਬਣ ਗਿਆ ਹੈ । ਇਸੇ ਤਰ੍ਹਾਂ ਮੋਰਿੰਡਾ ਰੋਪੜ ਰੋਡ ਤੇ ਸੀਸਵਾਂ, ਬੁੱਧਕੀ ਨਦੀ ਇਹ ਬਹੁਤ ਸਾਰੇ ਬ੍ਰਿਜ ਬਣ ਗਏ ਹਨ । ਸਪੀਕਰ ਸਾਹਿਬ, ਅੰਤ ਵਿਚ ਮੈਂ ਵਿਰੋਧੀ ਧਿਰ ਸਮੇਤ ਸਭਨਾਂ ਨੂੰ ਅਪੀਲ ਕਰਦਾ ਹਾਂ ਕਿ ਆਓ ਅਸੀਂ ਸਾਰੇ ਮਿਲ ਕੇ ਇਕ ਨਵੀਂ ਫਿਜ਼ਾ ਸਿਰਜੀਏ । ਅਮਨ ਏਕਤਾ ਅਤੇ ਭਾਈਚਾਰਕ ਸਾਂਝ ਦਾ ਜੋ ਮਾਹੌਲ ਅਸੀਂ ਪਿਛਲੇ ਸਾਲ ਦੌਰਾਨ ਕਾਇਮ ਕੀਤਾ ਹੈ ਉਸ ਨੂੰ ਹੋਰ ਅੱਗੇ ਵਧਾਈਏ । ਮੇਰੀ ਸਰਕਾਰ ਟਕਰਾਓ ਦੀ ਨੀਤੀ ਨੂੰ ਪਹਿਲੇ ਦਿਨ ਤੋਂ ਹੀ ਰੱਦ ਕਰਕੇ ਸੂਬੇ ਅੰਦਰ ਸਮਾਜਿਕ, ਸਿਆਸੀ ਅਤੇ ਹਰ ਤਰ੍ਹਾਂ ਦੇ ਸਹਿਯੋਗ ਅਤੇ ਆਪਸੀ ਮਿਲਵਰਤਨ ਦੇ ਮਾਹੌਲ ਨੂੰ ਸਿਰਜਣ ਵਿਚ ਲੱਗੀ ਹੈ । ਅਸਲੀ ਮੁੱਦਾ ਪੰਜਾਬ ਦੇ ਗੌਰਵ ਅਤੇ ਪੰਜਾਬੀਆਂ ਦੀ ਖੁਸ਼ਹਾਲੀ ਦਾ ਹੈ । ਸਾਡੀ ਨੀਤੀ ਸਭਨਾਂ ਤੋਂ ਸਹਿਯੋਗ ਲੈਣ ਦੀ ਅਤੇ ਸਭਨਾਂ ਨੂੰ ਸਹਿਯੋਗ ਦੇਣ ਦੀ ਹੈ । ਅਸੀਂ ਗੁਰਬਾਣੀ ਦੇ ਮਹਾਂਵਾਕ "ਨਾ ਕੋਈ ਬੈਰੀ ਨਹੀ ਬੇਗਾਨਾ, ਸਗਲ ਸੰਗਿ ਹਮਿ ਕਉ ਬਨਿ ਆਈ ।" ਨੂੰ ਆਪਣਾ ਆਦਰਸ਼ ਬਣਾ ਕੇ ਚੱਲੇ ਹਾਂ । ਵਿਰੋਧੀ ਧਿਰ ਦੇ ਮੈਂਬਰ ਸਾਹਿਬਾਨ ਨੂੰ ਮੈਂ ਵਿਸ਼ਵਾਸ ਦਿਵਾਉਂਦਾ ਹਾਂ ਕਿ ਉਨ੍ਹਾਂ ਸਭਨਾਂ ਲਈ ਮੇਰੇ ਮਨ ਵਿਚ ਬਹੁਤ ਸਤਿਕਾਰ ਹੈ ਅਤੇ ਮੈਂ ਇਨ੍ਹਾਂ ਦੇ ਵਿਚਾਰਾਂ ਨੂੰ ਬਹੁਤ ਗੰਭੀਰਤਾ ਨਾਲ ਲੈਂਦਾ ਹਾਂ ਅਤੇ ਜਿਥੋਂ ਤੱਕ ਹੋ ਸਕੇ ਉਨ੍ਹਾਂ ਤੇ ਅਮਲ ਵੀ ਕੀਤਾ ਜਾਂਦਾ ਹੈ । ਮੈਂ ਸਮੂਹ ਪਾਰਟੀਆਂ ਅਤੇ ਸਮੂਹ ਮੈਂਬਰ ਸਾਹਿਬਾਨ ਨੂੰ ਰਲ ਕੇ ਪੰਜਾਬ ਦੀ ਤਰੱਕੀ ਲਈ ਜੁੱਟਣ ਦਾ ਸੱਦਾ ਦਿੰਦਾ ਹਾਂ । ਸਪੀਕਰ ਸਾਹਿਬ, ਅਕਾਲ ਪੁਰਖ ਅਤੇ ਸਮੂਹ ਪੰਜਾਬੀਆਂ ਨੇ ਸਾਨੂੰ ਇੱਕ ਮੌਕਾ ਬਖਸ਼ਿਆ ਹੈ ਕਿ ਅਸੀਂ ਸਾਰੇ ਰਲ ਕੇ ਪੰਜਾਬ ਦੀ ਤਕਦੀਰ ਸੰਵਾਰੀਏ । ਪੰਜਾਬ ਵਿਚ ਖੁਸ਼ਹਾਲੀ ਅਤੇ ਸਦਭਾਵਨਾ ਦਾ ਨਵਾਂ ਦੌਰ ਸ਼ੁਰੂ ਕਰੀਏ । ਹੁਣ ਮੈਂ ਸਭਨਾਂ ਨੂੰ ਅਪੀਲ ਕਰਦਾ ਹਾਂ ਕਿ ਗਵਰਨਰ ਸਾਹਿਬ ਦੇ ਮਿਤੀ 24-3-1998 ਦੇ ਭਾਸ਼ਣ ਲਈ ਪੇਸ਼ ਕੀਤੇ ਗਏ ਧੰਨਵਾਦ ਦੇ ਮਤੇ ਨੂੰ ਸਰਬਸੰਮਤੀ ਨਾਲ ਪਾਸ ਕਰ ਦਿੱਤਾ ਜਾਵੇ । ਇਸ ਦੇ ਨਾਲ ਹੀ ਹਾਊਸ ਦੇ ਵਿਚ ਮੇਰੇ ਕੋਲੋਂ ਕੋਈ ਐਸਾ ਲਫਜ਼ ਨਿਕਲ ਗਿਆ ਹੋਵੇ, ਸਪੀਚ ਕਰਦੇ ਕੋਈ ਲਫਜ਼ ਨਿਕਲ ਵੀ ਸਕਦਾ ਹੈ ਤਾਂ ਉਸ ਦੇ ਲਈ ਮੈਂ ਹੱਥ ਜੋੜ ਕੇ ਮੁਆਫੀ ਮੰਗਦਾ ਹਾਂ । ਵਿਰੋਧੀ ਧਿਰ ਦੇ ਮੈਂਬਰ ਸਾਹਿਬਾਨ ਅਤੇ ਕਾਮਰੇਡ ਸਾਹਿਬ, ਮੇਰੇ ਮਨ ਵਿਚ ਤੁਹਾਡੇ ਲਈ ਬੜਾ ਸਤਿਕਾਰ ਹੈ ਅਤੇ ਤੁਹਾਡੇ ਵਲੋਂ ਪੇਸ਼ ਕੀਤੇ ਗਏ ਵਿਚਾਰਾਂ ਨੂੰ ਮੈਂ ਬੜੀ ਗੰਭੀਰਤਾ ਦੇ ਨਾਲ ਲੈਂਦਾ ਹਾਂ ਅਤੇ ਅਮਲ ਕਰਨ ਦੀ ਕੋਸ਼ਿਸ਼ ਵੀ ਕਰਦਾ ਹਾਂ ਪਰ ਫੇਰ ਵੀ ਮੈਂ ਕਹਿੰਦਾ ਹਾਂ ਕਿ ਅਗਰ ਕੋਈ ਗਲਤੀ ਹੋ ਗਈ ਹੋਵੇ ਤਾਂ ਮੈਨੂੰ ਮੁਆਫ ਕਰਨਾ ਅਤੇ ਖਿਮਾਂ ਬਖਸ਼ ਦੇਣ । ਮੈਂ ਫਿਰ ਅਪੀਲ ਕਰਦਾ ਹਾਂ ਕਿ ਜਿਹੜੀ ਗਵਰਨਰ ਸਾਹਿਬ ਦੇ ਐਡਰੈਸ ਲਈ ਮੋਸ਼ਨ ਆਫ ਥੈਂਕਸ ਸਰਦਾਰ ਬਲਦੇਵ ਸਿੰਘ ਖਿਆਲਾ ਜੀ ਵਲੋਂ ਪੇਸ਼ ਕੀਤੀ ਗਈ ਹੈ, ਉਸ ਨੂੰ ਸਰਬਸੰਮਤੀ ਨਾਲ ਪਾਸ ਕਰ ਦਿੱਤਾ ਜਾਵੇ ਅਤੇ ਜਿਹੜੀਆਂ ਇਥੇ ਮੈਂ ਦਲੀਲਾਂ ਦੇ ਕੇ ਗੱਲਾਂ ਕੀਤੀਆਂ ਹਨ ਅਤੇ ਅਪੋਜ਼ੀਸ਼ਨ ਵਲੋਂ

ਵੀ ਜਿਹੜੀਆਂ ਦਲੀਲਾਂ ਪੇਸ਼ ਕੀਤੀਆਂ ਗਈਆਂ ਹਨ ਉਨ੍ਹਾਂ ਨੂੰ ਵੀ ਸੁਣਿਆ ਹੈ। ਇਨ੍ਹਾਂ ਸ਼ਬਦਾਂ ਦੇ ਨਾਲ ਇਸ ਮਤੇ ਨੂੰ ਸਰਬਸੰਮਤੀ ਨਾਲ ਪਾਸ ਕਰ ਦਿੱਤਾ ਜਾਵੇ। ਬਹੁਤ ਬਹੁਤ ਧੰਨਵਾਦ।

**ਸ੍ਰੀ ਸਪੀਕਰ:** ਇਸ ਤੋਂ ਪਹਿਲਾਂ ਮੈਂ ਕਾਮਰੇਡ ਹਰਦੇਵ ਸਿੰਘ ਅਰਸ਼ੀ ਜੀ ਨੇ ਜੋ ਇਸ ਮੋਸ਼ਨ ਲਈ ਅਮੈਂਡਮੈਂਟ ਦਿੱਤੀ ਹੈ ਉਸ ਨੂੰ ਹਾਊਸ ਦੇ ਵਿਚ ਵੋਟ ਲਈ ਪੁੱਟ ਕਰਦਾ ਹਾਂ।

**ਕਾਮਰੇਡ ਹਰਦੇਵ ਸਿੰਘ ਅਰਸ਼ੀ:** ਸਪੀਕਰ ਸਾਹਿਬ, ਜਿਹੜੀ ਅਮੈਂਡਮੈਂਟ ਮੈਂ ਦਿੱਤੀ ਹੈ ਉਸ ਉਤੇ ਬੋਲਣ ਲਈ ਮੇਰਾ ਰਾਈਟ ਹੈ। ਇਸ ਲਈ ਪੁੱਟ ਕਰਨ ਤੋਂ ਪਹਿਲਾਂ ਮੈਂ ਆਪਣੀ ਅਮੈਂਡਮੈਂਟ ਦੇ ਬਾਰੇ ਕੁਝ ਕਹਿਣਾ ਚਾਹੁੰਦਾ ਹਾਂ।

**ਸ੍ਰੀ ਸਪੀਕਰ:** ਠੀਕ ਹੈ, ਤੁਸੀਂ ਆਪਣੀ ਅਮੈਂਡਮੈਂਟ ਨੂੰ ਮੂਵ ਕਰੋ।

**ਕਾਮਰੇਡ ਹਰਦੇਵ ਸਿੰਘ ਅਰਸ਼ੀ:** ਸਪੀਕਰ ਸਾਹਬ, ਮੈਂ ਇਹ ਪਰਪੋਜ਼ ਕਰਦਾ ਹਾਂ ਕਿ ਰਾਜਪਾਲ ਦੁਆਰਾ ਦਿੱਤੇ ਗਏ ਭਾਸ਼ਣ ਤੇ 1-7-1998 ਨੂੰ ਸਰਦਾਰ ਬਲਦੇਵ ਸਿੰਘ ਖਿਆਲਾ ਦੁਆਰਾ ਪੇਸ਼ ਕੀਤਾ ਗਿਆ ਧੰਨਵਾਦ ਦਾ ਪ੍ਰਸਤਾਵ ਅਤੇ ਸ੍ਰੀ ਤ੍ਰਿਕਸ਼ਨ ਸੂਦ ਦੁਆਰਾ ਪ੍ਰੋੜ੍ਹਤਾ ਕੀਤੇ ਪ੍ਰਸਤਾਵ ਤੇ ਮੈਂ ਸੋਧਨਾ ਦਾ ਨੋਟਿਸ ਦਿੰਦਾ ਹਾਂ ਕਿ ਪ੍ਰਸਤਾਵ ਦੇ ਅੰਤ ਵਿਚ ਇਹ ਲਿਖਿਆ ਜਾਵੇ ਕਿ " ਹਾਊਸ ਨੂੰ ਇਸ ਗੱਲ ਦਾ ਖੇਦ ਹੈ ਕਿ ਸਰਕਾਰ ਆਪਣੇ ਇਸ ਵਾਅਦੇ ਤੋਂ ਮੁਨਕਰ ਹੋ ਗਈ ਹੈ ਕਿ ਉਹ ਇਕ ਜੁਡੀਸ਼ਲ ਕਮਿਸ਼ਨ ਦੀ ਸਥਾਪਨਾ ਕਰੇਗੀ ਜੋ ਪੰਜਾਬ ਵਿਚ ਅੱਤਵਾਦ ਦੇ ਕਾਰਨਾਂ ਦੀ ਘੋਖ ਕਰਕੇ ਦਸੇਗਾ ਕਿ ਇਸ ਲਈ ਕਿਹੜੇ ਕਿਹੜੇ ਕਾਰਨ ਤੇ ਕਿਹੜੀਆਂ ਰਾਜਸੀ ਪਾਰਟੀਆਂ ਜ਼ੁੰਮੇਵਾਰ ਹਨ "। ਮੁੱਖ ਮੰਤਰੀ ਸਾਹਿਬ ਨੇ ਬੜਾ ਲੰਬਾ ਭਾਸ਼ਣ ਦਿੱਤਾ ਅਤੇ ਉਨ੍ਹਾਂ ਦੇ ਸਟੇਟਸ ਦਾ ਧਿਆਨ ਰੱਖਦੇ ਹੋਏ ਮੈਂ ਇਸ ਵਾਤਾਵਰਨ ਨੂੰ ਕਿਸੇ ਹੋਰ ਪਾਸੇ ਨਹੀਂ ਲੈ ਜਾਣਾ ਚਾਹੁੰਦਾ। ਮੈਨੂੰ ਖੁਸ਼ੀ ਹੁੰਦੀ ਅਗਰ ਇਹ ਮੈਨੂੰ ਇਸ ਗੱਲ ਦੀ ਤਸੱਲੀ ਦਿੰਦੇ। ਫਿਰ ਮੈਂ ਆਪਣੀ ਅਮੈਂਡਮੈਂਟ ਨੂੰ ਵਾਪਸ ਲੈ ਲੈਂਦਾ ਅਤੇ ਮੋਸ਼ਨ ਮੂਵ ਕਰਨ ਦੀ ਲੋੜ ਨਾ ਪੈਂਦੀ। ਕਮਿਸ਼ਨ ਵਲੋਂ ਦਸਿਆ ਜਾਂਦਾ ਕਿ ਕਿਹੜੀ ਪਾਰਟੀ ਇਸਦੇ ਲਈ ਜ਼ਿੰਮੇਵਾਰ ਹੈ। ਇਸ ਗੱਲ ਤੋਂ ਸਰਕਾਰ ਹੁਣ ਮੁਨਕਰ ਹੋ ਗਈ ਹੈ ਅਤੇ ਗਵਰਨਰ ਸਾਹਿਬ ਦੇ ਐਡਰੈਸ ਵਿਚ ਇਸ ਦਾ ਕੋਈ ਜ਼ਿਕਰ ਨਹੀਂ ਹੈ। ਇਸ ਲਈ ਮੇਰੀ ਮੋਸ਼ਨ ਨੂੰ ਪ੍ਰਵਾਨ ਕੀਤਾ ਜਾਵੇ।

**Mr Speaker**: Question is—

That in the motion, the following be added at the end namely :—

> "This House regrets that the Government has backed out from its promise that it shall constitute a Judicial Commission to look into the reasons leading to militancy in Punjab and to identify the Political Parties which are responsible for the same"

*The motion was lost.*

**Mr. Speaker**: Now I shall put the Motion of Thanks to the vote of the House.

**Mr. Speaker**: Question is—

"That an Address be presented to the Governor in the following terms:

> "That the Members of this House assembled in this Session are deeply grateful to the Governor for the Address which he has been pleased to deliver to the House on the 24th March, 1998."

*The motion was carried.*

**Mr. Speaker**: The House stands adjourned till 10.00 A.M. on Thursday, the 9th July, 1998.

*3.31 P.M. | (The Sabha then adjourned* till 10.00 A. M. on Thursday, the 9th July, 1998.)

# APPENDIX

# TO

# PUNJAB VIDHAN SABHA DEBATES

*Dated the 6th July, 1998*

*Vol. V-No 12*

## UNSTARRED QUESTION AND ANSWER

**ਕਪੂਰਥਲਾ ਰਿਆਸਤ ਦੇ ਮਾਫੀਦਾਰਾਂ ਨੂੰ ਅਲਾਟ ਕੀਤੀ ਗਈ ਜ਼ਮੀਨ ਦੇ ਮਾਲਕੀ ਹੱਕ ਦੇਣ ਲਈ ਕਸੌਟੀ**

282. **ਸ੍ਰੀ ਸ਼ਿੰਗਾਰਾ ਰਾਮ ਸਹੂੰਗੜਾ** : ਕੀ ਮਾਲ ਅਤੇ ਪੁਨਰਵਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕਪੂਰਥਲਾ ਦੀ ਸਾਬਕਾ ਰਿਆਸਤ ਦੇ ਸ਼ਾਸਨ ਦੌਰਾਨ ਜ਼ਿਲ੍ਹਾ ਕਪੂਰਥਲਾ ਵਿਚ ਉਸ ਸਮੇਂ ਦੀ ਸਰਕਾਰ ਦੁਆਰਾ ਲੋਕਾਂ ਨੂੰ 'ਮਾਫੀ' ਵਜੋਂ ਅਲਾਟ ਕੀਤੀ ਗਈ ਜ਼ਮੀਨ ਦੇ ਪਿੰਡ-ਵਾਰ ਅਤੇ ਖਸਰਾ ਨੰ: ਵਾਰ ਵੇਰਵੇ ਕੀ ਕੀ ਹਨ ਅਤੇ ਮਾਫੀਦਾਰਾਂ ਦੇ ਨਾਂ ਕੀ-ਕੀ ਹਨ;

(ਅ) ਕੀ ਸਰਕਾਰ ਦੁਆਰਾ ਰਿਆਸਤੀ ਰਾਜ ਖਤਮ ਹੋ ਜਾਣ ਤੋਂ ਬਾਅਦ ਮਾਫੀਦਾਰਾਂ ਨੂੰ ਉਪਰੋਕਤ ਭਾਗ (ੳ) ਵਿਚ ਵਰਣਿਤ ਜ਼ਮੀਨ ਦੇ ਮਾਲਕੀ ਹੱਕ ਦੇ ਦਿੱਤੇ ਗਏ ਹਨ; ਜੇਕਰ ਅਜਿਹਾ ਹੋਵੇ, ਤਾਂ ਇਸ ਸਬੰਧ ਵਿਚ ਅਪਣਾਈ ਗਈ ਕਸੌਟੀ ਦੇ ਵੇਰਵੇ ਕੀ ਹਨ ?

**ਸਰਦਾਰ ਪ੍ਰਕਾਸ਼ ਸਿੰਘ ਮਜੀਠਾ** : ਕਪੂਰਥਲਾ ਦੀ ਸਾਬਕਾ ਰਿਆਸਤ ਦੇ ਸ਼ਾਸਨ ਦੌਰਾਨ ਜ਼ਿਲ੍ਹਾ ਕਪੂਰਥਲਾ ਵਿੱਚ 162 ਪਿੰਡਾਂ ਨੂੰ 318 ਮਾਫੀਆਂ ਅਲਾਟ ਕੀਤੀਆਂ ਗਈਆਂ ਸਨ ਜਿਨ੍ਹਾਂ ਦਾ ਕੁੱਲ ਰਕਬਾ 17321 ਕਨਾਲ 12 ਮਰਲੇ ਸੀ । ਪਿੰਡ-ਵਾਰ ਵੇਰਵਾ ਅਨੁਲੱਗ ਤੇ ਹੈ ।

(ਅ) ਕਿਸੇ ਵੀ ਮਾਫੀਦਾਰ ਨੂੰ ਜ਼ਮੀਨ ਦੇ ਮਾਲਕੀ ਦੇ ਹੱਕ ਨਹੀਂ ਦਿੱਤੇ ਗਏ ।

[ਉਚੇਰੀ ਸਿਖਿਆ ਅਤੇ ਭਾਸ਼ਾ ਮੰਤਰੀ]

ਹੋਇਆ ਸੀ ਪਰ ਇਸ ਤੇ ਕੋਈ ਕਾਰਵਾਈ ਨਹੀਂ ਸੀ ਹੋ ਸਕੀ । ਇਸ ਦੇ ਵਾਸਤੇ ਇੰਸਟਰੱਕਸ਼ਨਾਂ ਸਾਰੀਆਂ ਜਗ੍ਹਾਂ ਤੇ ਚਲੀਆਂ ਗਈਆਂ ਹਨ । ਇਸ ਵੇਲੇ ਪੰਜਾਬ ਸਰਕਾਰ ਵੱਲੋਂ ਪ੍ਰਵਾਨਿਤ ਸਕੀਮ ਅਨੁਸਾਰ ਪੰਜਾਬ ਦੇ ਅਜਿਹੇ ਪ੍ਰਾਈਵੇਟ ਕਾਲਜਿਜ਼ ਜਿਹੜੇ ਕਿ 95% ਗਰਾਂਟ-ਇਨ-ਏਡ ਦੀ ਸਕੀਮ ਅਧੀਨ ਕਵਰ ਹੁੰਦੇ ਹਨ, ਦੇ ਅਮਲੇ ਨੂੰ ਪੈਨਸ਼ਨ ਅਤੇ ਗਰੈਚੁਟੀ ਦੇਣ ਦਾ ਫੈਸਲਾ ਹੋ ਚੁੱਕਾ ਹੈ । ਇਹ ਉਨ੍ਹਾਂ ਕਰਮਚਾਰੀਆਂ ਨੂੰ ਦਿੱਤਾ ਜਾ ਰਿਹਾ ਹੈ ਜਿਹੜੇ 1 ਨਵੰਬਰ, 1981 ਨੂੰ ਜਾਂ ਉਸ ਤੋਂ ਪਹਿਲਾਂ ਤਾਇਨਾਤ ਸਨ । ਉਨ੍ਹਾਂ ਨੂੰ ਇਹ ਸਹਾਇਤਾ 1 ਅਪ੍ਰੈਲ, 1992 ਤੋਂ ਲਾਗੂ ਕੀਤੀ ਜਾਣੀ ਹੈ । ਇਹ ਸਕੀਮ ਪੰਜਾਬ ਸਰਕਾਰ ਵੱਲੋਂ ਪ੍ਰਵਾਨ ਕੀਤੀ ਜਾ ਚੁੱਕੀ ਹੈ ਅਤੇ ਪੰਜਾਬ ਸਰਕਾਰ ਦੇ ਪੱਤਰ ਨੰ: 14-143-89-3ਫ-16-682, ਮਿਤੀ 2 ਅਪ੍ਰੈਲ, 1998 ਰਾਹੀਂ ਜਾਰੀ ਹੋ ਚੁੱਕੀ ਹੈ । ਡੀ. ਪੀ. ਆਈ. ਕਾਲਜਿਜ਼ ਵੱਲੋਂ ਉਨ੍ਹਾਂ ਕਾਲਜਾਂ ਦੀ ਮੈਨੇਜਮੈਂਟ ਨੂੰ ਪੱਤਰ ਮਿਤੀ 6 ਅਪ੍ਰੈਲ, 1998 ਰਾਹੀਂ ਹਦਾਇਤਾਂ ਜਾਰੀ ਹੋ ਚੁੱਕੀਆਂ ਹਨ ਕਿ ਮੈਨੇਜਮੈਂਟ ਵੱਲੋਂ ਬਣਦਾ ਸੀ.ਪੀ.ਐਫ. ਪੰਜਾਬ ਸਰਕਾਰ ਦੇ ਖਜ਼ਾਨੇ ਵਿਚ ਚੰਡੀਗੜ੍ਹ ਵਿਚ ਜਮ੍ਹਾਂ ਕਰਵਾਇਆ ਜਾਵੇ । ਇਹ ਸਕੀਮ ਇਸ ਵੇਲੇ ਪੂਰਨ ਤਰੀਕੇ ਨਾਲ ਤਿਆਰ ਹੋ ਚੁੱਕੀ ਹੈ ਅਤੇ ਅਕਾਊਂਟੈਂਟ ਜਨਰਲ ਪੰਜਾਬ ਵੱਲੋਂ ਵੈੱਟ ਹੋ ਚੁੱਕੀ ਹੈ । ਹੁਣ ਕਾਨੂੰਨੀ ਮਸ਼ੀਰ ਨੂੰ ਵੈੱਟ ਕਰਨ ਲਈ ਭੇਜੀ ਜਾ ਰਹੀ ਹੈ । ਇਸ ਉਪ੍ਰੰਤ ਇਸ ਨੂੰ ਮੰਤਰੀ ਮੰਡਲ ਦੀ ਬੈਠਕ ਵਿਚ ਪ੍ਰਵਾਨਗੀ ਲਈ ਰਖਿਆ ਜਾਵੇਗਾ । ਉਸ ਉਪ੍ਰੰਤ ਹੀ ਅਧਿਸੂਚਨਾ ਜਾਰੀ ਕੀਤੀ ਜਾਵੇਗੀ । ਇਸ ਕੰਮ ਵਾਸਤੇ ਕੁਝ ਸਮਾਂ ਲੱਗੇਗਾ । ਮਿਤੀ ਇਸ ਵੇਲੇ ਨਹੀਂ ਦੱਸੀ ਜਾ ਸਕਦੀ ਪਰ ਇਸ ਨੂੰ ਛੇਤੀ ਤੋਂ ਛੇਤੀ ਲਾਗੂ ਕੀਤਾ ਜਾਵੇਗਾ ।

**ਸ੍ਰੀ ਸੱਤਿਆ ਪਾਲ ਸੈਣੀ** : ਮੰਤਰੀ ਜੀ ਨੇ ਡਿਟੇਲ ਵਿਚ ਜਾਣਕਾਰੀ ਦਿੱਤੀ ਹੈ । ਧੰਨਵਾਦ । ਕੀ ਮੰਤਰੀ ਜੀ ਇਸ ਨੂੰ ਟਾਈਮ-ਬਾਊਂਡ ਕਰ ਸਕਦੇ ਹਨ ? 15 ਦਿਨਾਂ ਤੱਕ ਕਾਲਜ ਖੁਲ੍ਹਣ ਵਾਲੇ ਹਨ । ਕੀ ਇਸ ਮਿਤੀ ਤੱਕ ਇਸ ਨੂੰ ਜਾਰੀ ਕੀਤਾ ਜਾ ਸਕਦਾ ਹੈ ? ਇਸ ਦੇ ਵਿਚ ਕੋਈ ਰੁਕਾਵਟ ਵੀ ਨਹੀਂ ਹੈ ਜਾਂ ਫਿਰ ਇਕ ਮਹੀਨਾ ਹੀ ਕਰ ਦੇਣ । ਕੀ ਕੋਈ ਐਸੀ ਵਿਵਸਥਾ ਕੀਤੀ ਜਾ ਸਕਦੀ ਹੈ ?

**ਸ੍ਰੀ ਸਪੀਕਰ** : ਮੰਤਰੀ ਜੀ ਜਵਾਬ ਦੇ ਚੁੱਕੇ ਹਨ ।

**ਸ੍ਰੀ ਸੱਤਿਆ ਪਾਲ ਸੈਣੀ** : ਸਪੀਕਰ ਸਾਹਿਬ, ਮੈਂ ਦੂਸਰੇ ਪਾਰਟ ਬਾਰੇ ਪ੍ਰਾਰਥਨਾ ਕਰਨਾ ਚਾਹੁੰਦਾ ਹਾਂ..

**ਸ੍ਰੀ ਸਪੀਕਰ** : ਤੁਸੀਂ ਪ੍ਰਾਰਥਨਾ ਨਾ ਕਰੋ, ਸਿੱਧਾ ਸਵਾਲ ਪੁੱਛੋ ।

**ਸ੍ਰੀ ਸੱਤਿਆ ਪਾਲ ਸੈਣੀ** : ਇਨ੍ਹਾਂ ਨੇ ਦੂਸਰੇ ਪਾਰਟ ਦਾ ਉਤਰ ਨਾਂਹ ਵਿਚ ਦਿੱਤਾ ਹੈ । ਇਸ ਨੂੰ ਹਰੇਕ 10 ਸਾਲ ਬਾਅਦ ਰਿਵਿਊ ਕਰਨਾ ਹੁੰਦਾ ਹੈ । ਕੀ ਸਰਕਾਰ ਵੱਲੋਂ ਇਸ ਫੈਸਲੇ ਨੂੰ ਰਿਵਿਊ ਨਹੀਂ ਕੀਤਾ ਜਾ ਸਕਦਾ ? ਇਸ ਨੂੰ ਦੁਬਾਰਾ ਰਿਵਿਊ ਕਰਨਾ ਚਾਹੀਦਾ ਹੈ । ਅਰਥ ਕੀ ਨਿਕਲਦੇ ਹਨ, ਇਸ ਦੀ ਕੋਈ ਗੱਲ ਨਹੀਂ ਪਰ ਕੀ ਇਨ੍ਹਾਂ ਕਾਲਜਾਂ ਵਿਚ ਅਸਾਮੀਆਂ ਦੇ ਢਾਂਚੇ ਨੂੰ ਰਿਵਿਊ ਕਰਨ ਵਾਸਤੇ ਕੋਈ ਵਿਚਾਰ ਕੀਤਾ ਜਾ ਸਕਦਾ ਹੈ ?

**ਮੰਤਰੀ** : ਆਨਰੇਬਲ ਮੈਂਬਰ ਸਾਹਿਬ ਨੂੰ ਮੈਂ ਕਹਿਣਾ ਚਾਹੁੰਦਾ ਹਾਂ ਕਿ ਜੇ ਸਰਕਾਰ ਆਪ ਹੀ ਸਕੀਮ ਨੂੰ ਲਾਗੂ ਕਰ ਰਹੀ ਹੈ ਅਤੇ ਇਸ ਨੂੰ ਇੰਪਾਰਟੈਂਸ ਦੇ ਰਹੀ ਹੈ ਤਾਂ ਫਿਰ ਐਜੀਟੇਸ਼ਨ ਵਾਲੀ ਗੱਲ ਤਾਂ ਨਹੀਂ ਰਹਿ ਜਾਂਦੀ। ਸਗੋਂ ਇਨ੍ਹਾਂ ਨੂੰ ਉਨ੍ਹਾਂ ਨੂੰ ਦੱਸਣਾ ਚਾਹੀਦਾ ਹੈ ਕਿ ਅਸੀਂ ਇਹ ਕੰਮ ਕਰ ਰਹੇ ਹਾਂ। ਇਥੇ ਕਮਿਟਮੈਂਟ ਵੀ ਦਿੱਤੀ ਹੈ ਤਾਂ ਫਿਰ ਇਸ ਦੀ ਕੀ ਲੋੜ ਹੈ, ਕੀ ਆਵੱਸ਼ਕਤਾ ਹੈ ?

(ਇਸ ਸਮੇਂ ਮਾਨਯੋਗ ਮੈਂਬਰ ਸ੍ਰੀ ਸੱਤਿਆ ਪਾਲ ਸੈਣੀ ਆਪਣੀ ਸੀਟ ਤੇ ਖੜ੍ਹੇ ਸਨ।)

**ਸ੍ਰੀ ਸਪੀਕਰ** : ਸੈਣੀ ਜੀ, ਮੰਤਰੀ ਜੀ ਜਵਾਬ ਦੇ ਰਹੇ ਹਨ; ਸੁਣੋ। Please sit down.

**ਮੰਤਰੀ** : ਦੂਸਰਾ ਪੁਆਇੰਟ ਆਨਰੇਬਲ ਮੈਂਬਰ ਸਾਹਿਬ ਨੇ ਕਿਹਾ ਹੈ। ਸਾਡੀ ਇੱਛਾ ਹੈ ਕਿ 1 ਨਵੰਬਰ, 1981 ਤੋਂ ਬਾਅਦ ਦੇ ਜਿਹੜੇ ਕਰਮਚਾਰੀ ਹਨ, ਉਨ੍ਹਾਂ ਨੂੰ ਵੀ ਕਵਰ ਕੀਤਾ ਜਾਵੇ ਪਰ ਫਾਈਨੈਂਸ਼ੀਅਲੀ ਸਾਰੀਆਂ ਗੱਲਾਂ ਦੇਖਣ ਤੋਂ ਬਾਅਦ ਅਸੀਂ ਕੋਸ਼ਿਸ਼ ਕਰਾਂਗੇ। ਮੈਂ ਅੱਜ ਨਹੀਂ ਕਹਿ ਸਕਦਾ ਅਤੇ ਕੋਈ ਕੁਮਿਟਮੈਂਟ ਨਹੀਂ ਕੀਤੀ ਜਾ ਸਕਦੀ ਕਿ 1981 ਤੋਂ ਬਾਅਦ ਦੇ ਢਾਂਚੇ ਨੂੰ ਰਿਵਿਊ ਕੀਤਾ ਜਾਵੇਗਾ ਜਾਂ ਨਹੀਂ।

---

### ਭਾਸ਼ਾ ਵਿਭਾਗ ਦੁਆਰਾ ਛਪਵਾਈਆਂ ਗਈਆਂ ਹਵਾਲਾ ਪੁਸਤਕਾਂ ਦਾ ਉਪਲੱਬਧ ਨਾ ਹੋਣਾ

*1220. **ਸ੍ਰੀ ਤਿਕਸ਼ਨ ਸੂਦ** : ਕੀ ਉਚੇਰੀ ਸਿੱਖਿਆ ਅਤੇ ਭਾਸ਼ਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਭਾਸ਼ਾ ਵਿਭਾਗ, ਪੰਜਾਬ ਦੁਆਰਾ ਛਪਵਾਈਆਂ ਗਈਆਂ ਪੰਜਾਬੀ ਦੀਆਂ ਮਹੱਤਵਪੂਰਣ ਹਵਾਲਾ ਪੁਸਤਕਾਂ, ਜਿਵੇਂ ਕਿ 'ਮਹਾਨ ਕੋਸ਼', 'ਤਵਾਰੀਕ ਗੁਰੂ ਖਾਲਸਾ', 'ਤੁਕ ਤਤਕਰਾ', 'ਸੰਤ ਅਤਰ ਸਿੰਘ ਦੀ ਜੀਵਨੀ' ਅਤੇ 'ਪੰਜਾਬੀ ਪ੍ਰਬੋਧ' ਕਾਫੀ ਲੰਬੇ ਸਮੇਂ ਤੋਂ ਉਪਲੱਬਧ ਨਹੀਂ ਹਨ; ਜੇਕਰ ਅਜਿਹਾ ਹੋਵੇ ਤਾਂ ਉਸਦੇ ਕਾਰਣ ਕੀ ਹਨ ?

(ਅ) ਕੀ ਇਹ ਵੀ ਠੀਕ ਹੈ ਕਿ ਭਾਸ਼ਾ ਵਿਭਾਗ ਦੇ ਵੱਖ-ਵੱਖ ਮਾਸਿਕ ਰਸਾਲੇ ਸਾਲ 1996 ਅਤੇ 1997 ਦੌਰਾਨ ਛਪਵਾਏ ਨਹੀਂ ਸਨ ਗਏ; ਜੇਕਰ ਅਜਿਹਾ ਹੋਵੇ, ਤਾਂ ਉਸਦੇ ਕਾਰਣ ਕੀ ਹਨ ?

**ਸਰਦਾਰ ਮਨਜੀਤ ਸਿੰਘ ਕਲਕੱਤਾ** : (ੳ) ਅਤੇ (ਅ) ਸੂਚੀ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

[ਉਚੇਰੀ ਸਿਖਿਆ ਅਤੇ ਭਾਸ਼ਾ ਮੰਤਰੀ]

ਸੂਚੀ

(ੳ) 1. ਮਹਾਨ ਕੋਸ਼ .. ਛਪਾਈ ਅਧੀਨ

2. ਤਵਾਰੀਖ ਗੁਰੂ ਖਾਲਸਾ .. ਪੁਸਤਕ ਉਪਲਬਧ ਹੈ (ਦੋਵੇਂ ਭਾਗ)

3. ਤੁਕ ਤਤਕਰਾ .. ਸੋਧ ਅਧੀਨ ਹੈ

4. ਸੰਤ ਅਤਰ ਸਿੰਘ .. ਛਪਾਈ ਅਧੀਨ

5. ਪੰਜਾਬੀ ਪ੍ਰਬੋਧ .. ਛਪਾਈ ਅਧੀਨ

(ਅ) ਹਾਂ ਜੀ;

ਜਨ ਸਾਹਿਤ .. ਅਪਰੈਲ, 1996, ਅਕਤੂਬਰ, 1996

ਪੰਜਾਬੀ ਦੁਨੀਆਂ .. ਜਨਵਰੀ, ਫਰਵਰੀ, 1996,

ਅਗਸਤ, 1996

ਬਾਕੀ ਸਾਰੇ ਅੰਕ ਛਪ ਚੁੱਕੇ ਹਨ ।

ਇਨ੍ਹਾਂ ਰਸਾਲਿਆਂ ਦੀਆਂ ਅਣਪ੍ਰਕਾਸ਼ਿਤ ਡੰਮੀਆਂ ਕੰਟਰੋਲਰ, ਪ੍ਰਿੰਟਿੰਗ ਅਤੇ ਸਟੇਸ਼ਨਰੀ ਵਿਭਾਗ ਜਿਨ੍ਹਾਂ ਪਾਸੋਂ ਇਨ੍ਹਾਂ ਦੀ ਛਪਾਈ ਕਰਵਾਈ ਜਾਂਦੀ ਹੈ, ਗੁੰਮ ਹੋ ਗਈਆਂ ਹਨ ।

**ਸ੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਮੰਤਰੀ ਜੀ ਨੇ ਪੰਜਾਬ ਦੀਆਂ ਮਹੱਤਵਪੂਰਨ ਹਵਾਲਾ ਪੁਸਤਕਾਂ ਦੀ ਸੂਚੀ ਦਿੱਤੀ ਹੈ । ਉਨ੍ਹਾਂ ਵਿੱਚ ਮਹਾਨ ਕੋਸ਼-ਛਪਾਈ ਅਧੀਨ, ਤੁਕ ਤਤਕਰਾ-ਸੋਧ ਅਧੀਨ, ਸੰਤ ਅਤਰ ਸਿੰਘ ਦੀ ਜੀਵਨੀ-ਛਪਾਈ ਅਧੀਨ, ਪੰਜਾਬੀ ਪ੍ਰਬੋਧ-ਛਪਾਈ ਅਧੀਨ, ਦੱਸਿਆ ਹੈ । ਮੇਰਾ ਸਵਾਲ ਵੀ ਸੀ ਕਿ ਇਹ ਪੁਸਤਕਾਂ ਕਦੋਂ ਤੋਂ ਨਹੀਂ ਹਨ ਔਰ ਮੈਂ ਸਮਝਦਾ ਹਾਂ ਕਿ ਪਿਛਲੀ ਸਰਕਾਰ ਨੇ ਨਾ ਐਗਰੀਕਲਚਰ ਵੱਲ ਅਤੇ ਨਾ ਹੀ ਕਲਚਰ ਵੱਲ ਧਿਆਨ ਦਿੱਤਾ । ਭਾਸ਼ਾ ਵਿਭਾਗ ਨੇ ਕਲਚਰ ਨੂੰ ਉਪਰ ਉਠਾਉਣਾ ਹੁੰਦਾ ਹੈ । ਛਪਾਈ ਅਧੀਨ ਅਤੇ ਸੋਧ ਅਧੀਨ ਜੋ ਦਰਸਾਇਆ ਗਿਆ ਹੈ ਇਸ ਤੋਂ ਪਤਾ ਲੱਗਦਾ ਹੈ ਕਿ ਇਸ ਵਿਭਾਗ ਨੇ ਕੁਝ ਕੰਮ ਸ਼ੁਰੂ ਕੀਤਾ ਹੈ । ਫਿਰ ਵੀ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਪੁਸਤਕਾਂ ਜੋ ਹਨ, ਇਹ ਕਦੋਂ ਤੱਕ ਮਿਲਣੀਆਂ ਸ਼ੁਰੂ ਹੋ ਜਾਣਗੀਆਂ ? ਕਿਉਂਕਿ ਹਰ ਤਿੰਨ ਮਹੀਨੇ ਬਾਅਦ ਮੈਟ੍ਰਿਕ ਦੀ ਪੰਜਾਬੀ ਦੀ ਪ੍ਰੀਖਿਆ ਹੁੰਦੀ ਹੈ ਅਤੇ ਇਸ ਦੇ ਲਈ ਪੰਜਾਬੀ ਪ੍ਰਬੋਧ ਦੀ ਬੁੱਕ ਜ਼ਰੂਰੀ ਚਾਹੀਦੀ ਹੁੰਦੀ ਹੈ ।

**ਸ੍ਰੀ ਸਪੀਕਰ** : ਮੰਤਰੀ ਜੀ, ਇਹ ਪੁੱਛਦੇ ਹਨ ਕਿ ਕਦੋਂ ਤੋਂ ਕਿਤਾਬਾਂ ਮਿਲਣੀਆਂ ਸ਼ੁਰੂ ਹੋ ਜਾਣਗੀਆਂ ।

**ਮੰਤਰੀ** : ਸਪੀਕਰ ਸਾਹਿਬ, ਜੋ ਇਨ੍ਹਾਂ ਨੇ ਪੰਜਾਬੀ ਪ੍ਰਬੋਧ ਬਾਰੇ ਗੱਲ ਕੀਤੀ ਹੈ, ਇਹ ਭਾਸ਼ਾ ਵਿਭਾਗ ਵੱਲੋਂ ਲਈ ਜਾਂਦੀ ਪ੍ਰੀਖਿਆ ਦੇ ਸਿਲੇਬਸ ਦੇ ਅਨੁਸਾਰ ਹੈ । 7 ਜੁਲਾਈ, 1997 ਨੂੰ ਕੰਟਰੋਲਰ, ਪ੍ਰਿੰਟਿੰਗ ਐਂਡ ਸਟੇਸ਼ਨਰੀ ਨੂੰ ਛਪਾਈ ਦੇ ਆਦੇਸ਼ ਦਿੱਤੇ ਜਾ ਚੁੱਕੇ ਹਨ ਅਤੇ ਇਹ ਛੇਤੀ ਹੀ ਛਪ ਕੇ ਆ ਜਾਵੇਗੀ ।

**ਸ੍ਰੀ ਤਿਕਸ਼ਨ ਸੂਦ** : ਜਲਦੀ ਕਦੋਂ ਤੱਕ ਜੀ ?

**ਮੰਤਰੀ** : ਸਪੀਕਰ ਸਾਹਿਬ, ਬੇਨਤੀ ਹੈ ਕਿ ਅਸੀਂ ਕੋਸ਼ਿਸ਼ ਕਰ ਰਹੇ ਹਾਂ । ਛਪਾਈ ਵਿੱਚ ਦੋ ਵਿਭਾਗ ਇਨਵਾਲਵ ਹੋ ਜਾਂਦੇ ਹਨ, ਇਹ ਪਹਿਲਾ ਤੋਂ ਸਿਸਟਮ ਚਲਿਆ ਆ ਰਿਹਾ ਹੈ । ਭਾਸ਼ਾ ਵਿਭਾਗ ਦੀਆਂ ਸਾਰੀਆਂ ਜੋ ਪ੍ਰਕਾਸ਼ਨਾਂ ਹਨ, ਉਨ੍ਹਾਂ ਵਾਸਤੇ ਫਾਈਨਾਂਸ ਵੀ ਭਾਸ਼ਾ ਵਿਭਾਗ ਹੀ ਦਿੰਦਾ ਹੈ ਪਰ ਉਹ ਕੰਟਰੋਲਰ, ਪ੍ਰਿੰਟਿੰਗ ਐਂਡ ਸਟੇਸ਼ਨਰੀ ਰਾਹੀਂ ਛਾਪੀਆਂ ਜਾਂਦੀਆਂ ਹਨ । ਇਸ ਲਈ ਭਾਸ਼ਾ ਵਿਭਾਗ ਵੱਲੋਂ ਪੁਸਤਕਾਂ ਦੇ ਖਰੜੇ ਹਰ ਪੱਖੋਂ ਮੁਕੰਮਲ ਕਰਕੇ ਕੰਟਰੋਲਰ, ਪ੍ਰਿੰਟਿੰਗ ਐਂਡ ਸਟੇਸ਼ਨਰੀ ਨੂੰ ਛਪਾਈ ਲਈ ਭੇਜੇ ਜਾਂਦੇ ਹਨ । ਹਵਾਲੇ ਅਧੀਨ ਪੰਜ ਪੁਸਤਕਾਂ ਸਬੰਧੀ ਸੂਚਨਾ ਮੈਂ ਪਹਿਲਾਂ ਹੀ ਦੇ ਚੁੱਕਿਆ ਹਾਂ । ਹੁਣ ਅਸੀਂ ਕੋਸਿਸ਼ ਕਰ ਰਹੇ ਹਾਂ, ਮੁੱਖ ਮੰਤਰੀ ਸਾਹਿਬ ਨਾਲ ਵੀ ਮਾਮਲਾ ਟੇਕ-ਅੱਪ ਕੀਤਾ ਹੋਇਆ ਹੈ ਕਿ ਇਹ ਭਾਸ਼ਾ ਵਿਭਾਗ ਨੂੰ ਹੀ ਕੰਮ ਦੇ ਦਿੱਤਾ ਜਾਵੇ ਤਾਂ ਕਿ ਛਪਾਈ ਵੀ ਭਾਸ਼ਾ ਵਿਭਾਗ ਆਪ ਹੀ ਕਰਵਾ ਸਕੇ । ਇਹ ਫੇਸਿਲਟੀ ਮਿਲਣ ਨਾਲ ਕਿਤਾਬਾਂ ਛੇਤੀ ਛਪ ਸਕਣਗੀਆਂ ।

**ਸ੍ਰੀ ਤਿਕਸ਼ਨ ਸੂਦ** : ਸਪੀਕਰ ਸਾਹਿਬ, ਜੋ ਰਸਾਲਿਆਂ ਬਾਰੇ ਜਵਾਬ ਆਇਆ ਹੈ ਕਿ ਇਨ੍ਹਾਂ ਰਸਾਲਿਆਂ ਦੀਆਂ ਅਣਪ੍ਰਕਾਸ਼ਿਤ ਡੰਮੀਆਂ ਗੁੰਮ ਹੋ ਗਈਆਂ ਹਨ, ਮੈਂ ਸਮਝਦਾ ਹਾਂ ਕਿ ਇਹ ਬੜੇ ਅਫ਼ਸੋਸ ਦੀ ਗੱਲ ਹੈ । 'ਜਨ ਸਾਹਿਤ' ਅਪ੍ਰੈਲ, 1996 ਅਤੇ ਅਕਤੂਬਰ, 1996 ਅਤੇ 'ਪੰਜਾਬੀ ਦੁਨੀਆਂ' ਵੀ 1995-96 ਤੋਂ ਬੰਦ ਹੈ । ਇਸ ਦਾ ਕਾਰਨ ਇਹ ਦੱਸਿਆ ਗਿਆ ਹੈ ਕਿ ਇਨ੍ਹਾਂ ਰਸਾਲਿਆਂ ਦੀਆਂ ਅਣਪ੍ਰਕਾਸ਼ਿਤ ਡੰਮੀਆਂ ਕੰਟਰੋਲਰ, ਪ੍ਰਿੰਟਿੰਗ ਅਤੇ ਸਟੇਸ਼ਨਰੀ ਵਿਭਾਗ ਪਾਸੋਂ, ਜਿਨ੍ਹਾਂ ਪਾਸੋਂ ਇਨ੍ਹਾਂ ਦੀ ਛਪਾਈ ਕਰਵਾਈ ਜਾਂਦੀ ਹੈ, ਗੁੰਮ ਹੋ ਗਈਆਂ ਹਨ । ਜੋ ਡੰਮੀਆਂ ਗੁੰਮ ਹੋਈਆਂ ਹਨ, ਜਿਨ੍ਹਾਂ ਕਰਮਚਾਰੀਆਂ ਨੇ ਇਸ ਵਿੱਚ ਅਣਗਹਿਲੀ ਵਰਤੀ ਸੀ, ਉਨ੍ਹਾਂ ਦੇ ਖਿਲਾਫ ਕੋਈ ਕਾਰਵਾਈ ਕੀਤੀ ਗਈ ਹੈ ? ਪਹਿਲਾਂ ਇਨ੍ਹਾਂ ਦੀ 3,000 ਦੀ ਸਰਕੂਲੇਸ਼ਨ ਹੁੰਦੀ ਸੀ ਅਤੇ ਹੁਣ ਕੇਵਲ 500 ਦੀ ਰਹਿ ਗਈ ਹੈ । ਇਸ ਦੇ ਬਾਰੇ ਮੰਤਰੀ ਜੀ ਧਿਆਨ ਦੇਣ ਅਤੇ ਸਪਸ਼ਟੀਕਰਨ ਦੇਣ ਕਿ ਕੀ ਇਨ੍ਹਾਂ ਨੂੰ ਮੁੜ ਪ੍ਰਕਾਸ਼ਿਤ ਕੀਤਾ ਜਾਵੇਗਾ ?

**ਮੰਤਰੀ** : ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਨੂੰ ਗਲਤੀ ਲੱਗ ਗਈ ਲੱਗਦੀ ਹੈ ਕਿਉਂਕਿ ਇਹ ਰਸਾਲੇ ਰੇਗੂਲਰਲੀ ਛਪ ਰਹੇ ਹਨ । ਸਾਡੀ ਸਰਕਾਰ ਤੋਂ ਪਹਿਲਾਂ 'ਪੰਜਾਬੀ ਦੁਨੀਆਂ' ਦੇ ਜਨਵਰੀ, ਫ਼ਰਵਰੀ ਅਤੇ ਅਗਸਤ, 1996 ਦੇ ਰਸਾਲੇ ਅਤੇ 'ਜਨ ਸਾਹਿਤ' ਦੇ ਅਪ੍ਰੈਲ ਅਤੇ ਅਕਤੂਬਰ, 1996 ਦੇ ਰਸਾਲੇ ਛਪਣ ਪਖੋਂ ਰਹਿ ਗਏ ਸਨ, ਬਾਕੀ ਛਪ ਚੁੱਕੇ ਹਨ । ਇਨ੍ਹਾਂ ਦੇ ਨਾ-ਛਪਣ ਦਾ ਕਾਰਨ ਹੈ ਕਿ ਇਹ ਛਪਾਈ ਕੰਟਰੋਲਰ, ਪ੍ਰਿੰਟਿੰਗ ਐਂਡ ਸਟੇਸ਼ਨਰੀ ਤੋਂ ਕਰਵਾਈ ਜਾਂਦੀ ਹੈ ਅਤੇ ਉਨ੍ਹਾਂ ਦੇ ਦਫ਼ਤਰ ਤੋਂ ਕੁਝ ਅਣ-ਪਕਾਸ਼ਿਤ ਡੰਮੀਆਂ ਹੜ੍ਹਾਂ ਕਾਰਨ ਗੁੰਮ ਹੋ ਚੁੱਕੀਆਂ ਹਨ । ਸਾਲ 1997 ਤੋਂ ਇਹ ਰਸਾਲੇ ਬਿਲਕੁਲ ਰੇਗੂਲਰ ਕੱਢੇ ਜਾ ਰਹੇ ਹਨ ਅਤੇ ਜਿਹੜੇ ਜਿਹੜੇ ਅੰਕ ਰਹਿ ਗਏ ਹਨ, ਉਨ੍ਹਾਂ ਨੂੰ ਛਪਾਉਣ ਦੀ ਹੁਣ ਲੋੜ ਨਹੀਂ ਹੈ ।

**ਸ੍ਰੀ ਸਪੀਕਰ** : ਹੁਣ ਰੇਗੂਲਰ ਕੁਐਸਚਨਜ਼ ਲਏ ਜਾਣਗੇ ।

---

## STARRED QUESTIONS AND ANSWERS

### ਜੇਲ੍ਹ ਵਿਭਾਗ ਦੇ ਅਧਿਕਾਰੀਆਂ/ਕਰਮਚਾਰੀਆਂ ਦੇ ਸੇਵਾ ਕਾਲ ਵਿਚ ਵਾਧਾ ਕਰਨਾ

*1225 **ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਜੇਲ੍ਹਾਂ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜੇਲ੍ਹ ਵਿਭਾਗ ਵਿਚ ਸੇਵਾ ਕਰ ਰਹੇ ਅਜਿਹੇ ਅਧਿਕਾਰੀਆਂ/ਕਰਮਚਾਰੀਆਂ ਦੇ ਨਾਂ ਕੀ ਕੀ ਹਨ ਜਿਨ੍ਹਾਂ ਦੇ ਸੇਵਾ ਕਾਲ ਵਿਚ 1 ਅਪ੍ਰੈਲ, 1997 ਤੋਂ ਮਿਤੀ ਅੰਤ ਤਕ ਦੇ ਸਮੇਂ ਦੇ ਦੌਰਾਨ ਵਾਧਾ ਕੀਤਾ ਗਿਆ ਸੀ ਅਤੇ ਹਰ ਇਕ ਕੇਸ ਵਿਚ ਸੇਵਾ ਕਾਲ ਵਿਚ ਵਾਧਾ ਕਿੰਨੇ ਸਮੇਂ ਲਈ ਕੀਤਾ ਗਿਆ ?

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਮਿਤੀ 1-4-1997 ਤੋਂ ਹੁਣ ਤੱਕ ਜੇਲ੍ਹ ਵਿਭਾਗ ਵਿੱਚ ਕੇਵਲ ਇੱਕ ਅਧਿਕਾਰੀ ਸ੍ਰੀ ਗੁਰਦਰਸ਼ਨ ਸਿੰਘ ਗਿੱਲ, ਡਿਪਟੀ ਇੰਸਪੈਕਟਰ ਜਨਰਲ ਜੇਲ੍ਹ, ਜਿਹੜੇ ਕਿ ਕਾਇਮ-ਮੁਕਾਮ ਇੰਸਪੈਕਟਰ ਜਨਰਲ ਜੇਲ੍ਹ ਦੇ ਤੌਰ ਤੇ ਕੰਮ ਕਰ ਰਹੇ ਹਨ, ਦੇ ਸੇਵਾ-ਕਾਲ ਵਿੱਚ ਮਿਤੀ 1-3-1998 ਤੋਂ 28-2-1999 ਤੱਕ ਇੱਕ ਸਾਲ ਦਾ ਵਾਧਾ ਕੀਤਾ ਗਿਆ ਹੈ ।

श्रीमती लक्ष्मी कांता चावला : स्पीकर साहिब, मंत्री जी ने मान लिया है कि ऐक्सटैनशन दी गई है । मई, 1997 में पंजाब सरकार ने यह नीति बनाई थी कि किसी को ऐकसटैनशन नहीं दी जाएगी, फिर भी इस नीति को उलंघना करके पंजाब पुलिस में एक व्यक्ति मिस्टर गुरदर्शन सिंह गिल जिस का नाम जवाब में दिया गया है, को ऐक्सटैनशन दी गई । क्या वह व्यक्ति इतना इनडिसपैंसेबल था या उस की सर्विस इतनी गलोरियस थी कि उस से ऐक्सटैंनशन दी गई जिस के बिना पंजाब की जेलें नहीं चल सकती थी ? यह जो ऐक्सटैंनशन दी गई, यह 27 फरवरी को दी गई जब मिस्टर प्रकाश सिंह बादल पी.जी. आई. में उपचार अधीन थे । पहले साईन 23 तारीख को करवाए गये, दूसरे 27 तारीख को करवाए गये । आखिर क्या कारण था कि 27 तारीख को पी. जी. आई. में जाकर सी. ऐम. को चारपाई पर पड़े हुए साइन करवाने पड़े ? क्या इस के बिना पंजाब का नुक्सान होने वाला था । प्रोमोशन भी दी गई । चुपड़ी भी दी गई और दो दो भी दी गई ।

**ਰਾਜ ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਸਾਹਿਬਾ ਨੂੰ ਦੱਸਣਾ ਚਾਹੁੰਦਾ ਹਾਂ ਕਿ ਸ੍ਰੀ ਗੁਰਦਰਸ਼ਨ ਸਿੰਘ ਗਿੱਲ ਨੂੰ ਮਿਤੀ 1 ਅਪ੍ਰੈਲ, 1997 ਨੂੰ ਸ੍ਰੀ ਬੀ. ਐਸ. ਗਿੱਲ ਦੀ ਰਿਟਾਇਰਮੈਂਟ ਉਪਰੰਤ ਕਾਇਮ ਮੁਕਾਮ ਆਈ. ਜੀ. ਜੇਲਾਂ ਲਗਾਇਆ ਗਿਆ ਸੀ । ਇਹ ਇਕ ਸਾਬਕਾ ਫੌਜੀ ਅਫਸਰ ਅਤੇ ਸੁਤੰਤਰਤਾ ਸੰਗਰਾਮੀ ਦੇ ਸਪੁੱਤਰ ਹਨ । ਇਨ੍ਹਾਂ ਦੇ ਪਿਤਾ ਨੂੰ ਸੁਤੰਤਰਤਾ ਸੰਗਰਾਮੀ ਦੀ ਪੈਨਸ਼ਨ ਮਿਲ ਰਹੀ ਹੈ । ਉਨ੍ਹਾਂ ਨੂੰ ਤਾਮਰ ਪੱਤਰ ਵੀ ਮਿਲਿਆ ਹੋਇਆ ਹੈ । ਇਸ ਤਰ੍ਹਾਂ ਸਰਕਾਰ ਦੀਆਂ ਹਦਾਇਤਾਂ

ਨੰਬਰ 9(13)3 ਪੀ 184/5822, ਮਿਤੀ 4 ਅਪ੍ਰੈਲ, 1985 ਅਨੁਸਾਰ ਉਸ ਨੂੰ ਸਰਕਾਰੀ ਸੇਵਾ ਕਾਲ ਵਿਚ ਦੋ ਸਾਲ ਲਈ ਐਕਸਟੈਨਸ਼ਨ ਦਿੱਤੀ ਗਈ ਕਿਉਂਕਿ ਸੱਠ ਸਾਲ ਦੀ ਉਮਰ ਤੱਕ ਉਹ ਰੀ-ਇੰਪਲਾਇਮੈਂਟ ਦਾ ਹੱਕਦਾਰ ਹੈ। ਉਸ ਅਫਸਰ ਦਾ 11 ਮਹੀਨੇ ਆਈ. ਜੀ. ਜੇਲ੍ਹਾਂ ਵਜੋਂ ਕੰਮ-ਕਾਜ ਪ੍ਰਸ਼ੰਸਾਯੋਗ ਰਿਹਾ ਹੈ ਅਤੇ ਉਸ ਅਫਸਰ ਦਾ ਸੇਵਾ ਰਿਕਾਰਡ ਉਤਮ ਦਰਜੇ ਦਾ ਹੈ। ਉਸ ਨੂੰ ਸੁਪਰਡੈਂਟ, ਜੇਲ੍ਹਾਂ 1991 ਵਿੱਚ ਲਗਾਇਆ ਗਿਆ ਸੀ। ਉਸ ਅਫਸਰ ਦੀ ਰਿਟਾਇਰਮੈਂਟ ਮਿਤੀ 28 ਫਰਵਰੀ, 1998 ਨੂੰ ਬਣਦੀ ਸੀ ਪਰ ਲੋਕਾਂ ਦੇ ਹਿਤਾਂ ਨੂੰ ਮੁੱਖ ਰੱਖਦੇ ਹੋਏ ਉਸ ਨੂੰ ਐਕਸਟੈਨਸ਼ਨ ਦਿੱਤੀ ਗਈ ਕਿਉਂਕਿ ਉਸ ਤੋਂ ਹੇਠਲੇ ਜਿੰਨੇ ਵੀ ਪੁਲਿਸ ਅਧਿਕਾਰੀ ਸਨ, ਉਹ ਕਾਫੀ ਜੂਨੀਅਰ ਸਨ। ਸ੍ਰੀ ਤਰਸੇਮ ਲਾਲ, ਸਹਾਇਕ ਇੰਸਪੈਕਟਰ ਜਨਰਲ ਜੇਲ੍ਹ ਨੇ 31 ਮਈ, 1998 ਨੂੰ ਰਿਟਾਇਰ ਹੋਣਾ ਸੀ। ਉਸ ਤੋਂ ਬਾਅਦ ਸਾਡੇ ਕੋਲ ਸ੍ਰੀ ਏ. ਐਨ. ਸ਼ਰਮਾ, ਸੁਪਰਡੈਂਟ ਕੇਂਦਰੀ ਜੇਲ੍ਹ ਸਨ ਔਰ ਸ੍ਰੀ ਦਿਆਲ ਸਿੰਘ ਸਨ ਜੋ ਕਿ ਕਾਫੀ ਜੂਨੀਅਰ ਸਨ। ਸ੍ਰੀ ਤਰਸੇਮ ਲਾਲ, ਸਹਾਇਕ ਇੰਸਪੈਕਟਰ ਜਨਰਲ ਜੇਲ੍ਹ ਨੇ 31 ਮਈ, 1998 ਨੂੰ ਰਿਟਾਇਰ ਹੋਣਾ ਸੀ। ਇਸ ਲਈ ਇੰਨੇ ਥੋੜ੍ਹੇ ਸਮੇਂ ਵਾਸਤੇ ਉਨ੍ਹਾਂ ਨੂੰ ਚਾਰਜ ਦੇਣਾ ਉਚਿਤ ਨਹੀਂ ਸਮਝਿਆ ਗਿਆ। ਇਸ ਤੋਂ ਬਾਅਦ ਜਿਹੜੇ ਦੋ ਅਗਲੇ ਜੂਨੀਅਰ ਅਧਿਕਾਰੀ ਸਨ, ਉਨ੍ਹਾਂ ਦਾ ਤਜਰਬਾ ਪੂਰਾ ਨਹੀਂ ਸੀ ਕਿਉਂਕਿ ਇਸ ਆਸਾਮੀ ਵਾਸਤੇ ਦੋ ਸਾਲ ਦਾ ਤਜਰਬਾ ਚਾਹੀਦਾ ਸੀ। ਇਸ ਤਰ੍ਹਾਂ ਉਹ ਕਾਫੀ ਜੂਨੀਅਰ ਸਨ ਅਤੇ ਸਰਕਾਰ ਨੇ ਫੈਸਲਾ ਕੀਤਾ ਹੈ ਕਿ ਆਈ. ਜੀ ਜੇਲ੍ਹਾਂ ਦੀ ਆਸਾਮੀ ਤੇ ਆਈ. ਪੀ. ਐਸ. ਅਧਿਕਾਰੀ ਦੀ ਨਿਯੁਕਤੀ ਨਹੀਂ ਕੀਤੀ ਜਾਵੇਗੀ। ਇਸ ਕਰਕੇ ਸਰਕਾਰ ਨੇ ਯੋਗ ਸਮਝ ਕੇ ਅਤੇ ਪਬਲਿਕ ਹਿਤ ਵਿੱਚ ਸਰਦਾਰ ਗੁਰਦਰਸ਼ਨ ਸਿੰਘ ਗਿੱਲ ਦਾ ਇਕ ਸਾਲ ਦੀ ਸੇਵਾ ਕਾਲ ਅਰਥਾਤ ਮਿਤੀ 28 ਫਰਵਰੀ, 1999 ਤੱਕ ਵਧਾਉਣ ਦਾ ਫੈਸਲਾ ਕੀਤਾ ਹੈ।

**श्रीमती लक्ष्मी कांता चावला** : स्पीकर साहिब, जीरा साहिब की तारीफ करनी पड़ेगी क्योंकि इन्होंने बड़ा कंपलीट उत्तर दिया है। लेकिन एक बात यह है कि अगर पंजाब सरकार ने पालिसी बनाई कि 5 मई, 1997 के बाद किसी को सेवा काल में ऐक्सटैनशन नहीं दी जाएगी तो उस के बाद फिर भी पंजाब पुलिस में एक अधिकारी को ऐक्सटैनशन दी गई। और वह जेल विभाग से संबंधित है। क्या पालिसी में यह लिखा है कि पंजाब के जितने फरीडम फाईट्रज के बेटे हैं, उन सब को ऐक्सटैनशन दी गई है या दी जायेगी ? जब यह दो साल के हकदार थे तो एक साल की ऐक्सटैनशन क्यों दी गई।

**ਸ੍ਰੀ ਸਪੀਕਰ** : ਇਹ ਕੋਈ ਸਪਲੀਮੈਂਟਰੀ ਨਹੀਂ ਹੈ। ਤੁਸੀਂ ਕੋਈ ਹੋਰ ਕੁਐਸਚਨ ਕਰੋ।

**श्रीमती लक्ष्मी कांता चावला** : मेरे प्रश्न का यह दूसरा हिस्सा है कि कितने फरीडम फाईट्रज के बच्चों को पंजाब सरकार में ऐक्सटैनशन दी जाएगी।

**ਸ੍ਰੀ ਸਪੀਕਰ** : ਤੁਸੀਂ ਸਪੈਸੇਫਿਕ ਕੁਐਸਚਨ ਤਾਂ ਪੁੱਛ ਹੀ ਨਹੀਂ ਰਹੇ, ਤੁਸੀਂ ਤਾਂ ਜਨਰਲ ਕੁਐਸਚਨ ਪੁੱਛ ਰਹੇ ਹੋ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਗੁਰਦਰਸ਼ਨ ਸਿੰਘ ਗਿੱਲ ਦੋ ਸਾਲ ਦੇ ਅਧਿਕਾਰੀ ਸਨ, ਆਪ ਨੇ ਇਕ ਸਾਲ ਕਿਉਂ......

**Mr. Speaker** : No

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਵਿਧਾਨ ਸਭਾ ਦਾ ਸੈਕ੍ਰੇਟਰੀ ਤਾਂ ਇਕ ਮਹੀਨੇ ਦੇ ਲਈ ਵੀ ਬਣ ਸਕਦਾ ਹੈ ਤਾਂ ਉਨ੍ਹਾਂ ਦਾ ਦੋ ਸਾਲ ਦਾ ਵਾਧਾ ਕਿਉਂ ਨਹੀਂ । ਜਦ ਕਿ ਉਹ ਦੋ ਸਾਲ ਦਾ ਹੱਕਦਾਰ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ.......

**ਸ੍ਰੀ ਸਪੀਕਰ** : ਅਰਸ਼ੀ ਜੀ, ਤੁਸੀਂ ਆਪ ਬੜੇ ਸੀਨੀਅਰ ਹੋ, ਤੁਸੀਂ ਦੱਸੋ ਕਿ ਕੀ ਇਹ ਕੁਐਸਚਨ ਇਸ ਨਾਲ ਸਬੰਧਤ ਹੈ ? ਜੇ ਸਬੰਧਤ ਹੋਵੇ, ਫਿਰ ਤਾਂ ਕਹੋ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਬੰਧਤ ਬਣ ਜਾਂਦਾ ਹੈ । ਸਪੀਕਰ ਸਾਹਿਬ, ਕੁਐਸਚਨ ਬੜਾ ਸਪੱਸ਼ਟ ਹੈ । ਉਨ੍ਹਾਂ ਨੂੰ ਸਿਰਫ ਜਾਣਕਾਰੀ ਚਾਹੀਦੀ ਹੈ । ਮੈਂ ਵੀ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਤੁਸੀਂ ਮਈ ਵਿਚ ਇਕ ਕਰਾਈਟੇਰੀਆ ਬਣਾਇਆ, ਜਿਸ ਤਰ੍ਹਾਂ ਮੈਡਮ (ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ) ਦੱਸ ਰਹੇ ਸਨ, ਕਿ ਕਿਸੇ ਨੂੰ ਕਿਸੇ ਤਰ੍ਹਾਂ ਦੀ ਗੌਰਮਿੰਟ ਨੇ ਐਕਸਟੈਨਸ਼ਨ ਨਹੀਂ ਦੇਣੀ ਜਿਹੜੀ ਕਿ ਐਪ੍ਰੀਸ਼ੀਏਟ ਕਰਨ ਵਾਲੀ ਗੱਲ ਹੈ ਪਰ ਬਾਅਦ ਵਿੱਚ ਆਹ ਐਕਸਟੈਨਸ਼ਨ ਦੇ ਦਿੱਤੀ ਗਈ, ਇਹ ਕਹਿ ਕੇ ਕਿ 1985 ਦਾ ਜੋ ਕਰਾਈਟੇਰੀਆ ਬਣਾਇਆ ਹੋਇਆ ਹੈ, ਉਸ ਦੇ ਤਹਿਤ ਇਹ ਦਿੱਤੀ ਗਈ ਹੈ । ਮੈਂ ਇਹ ਜਾਣਕਾਰੀ ਚਾਹੁੰਦਾ ਹਾਂ ਕਿ ਜੋ ਇਹ ਕਰਾਈਟੇਰੀਆ ਹੈ, ਇਸ ਕਸੌਟੀ ਨੂੰ ਅਡਾਪਟ ਕਰਦੇ ਹੋਏ ਇਸੇ ਤਰ੍ਹਾਂ ਹੋਰ ਦਫਤਰਾਂ ਵਿੱਚ ਜਿੰਨੀ ਕਿਸੇ ਦੀ ਐਕਸਟੈਨਸ਼ਨ ਬਣਦੀ ਹੈ, ਉਨ੍ਹਾਂ ਸਾਰਿਆਂ ਨੂੰ ਉਹ ਦਿੱਤੀ ਜਾ ਰਹੀ ਹੈ ਜਾਂ ਨਹੀਂ ?

**ਸ੍ਰੀ ਸਪੀਕਰ** : ਤੁਸੀਂ ਤਾਂ ਸਿਆਣੇ ਹੋ, ਤੁਸੀਂ ਇਸ ਮਹਿਕਮੇ ਬਾਰੇ ਪੁੱਛੋ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਜੋ ਕਰਾਈਟੇਰੀਆ ਇਨ੍ਹਾਂ ਨੇ ਦੱਸਿਆ ਹੈ, ਜਿਹੜੀ ਕਿ ਇਨ੍ਹਾਂ ਨੇ 1985 ਦਾ ਲਿਆ ਹੈ, ਉਹ ਵੀ ਇਸ ਮਹਿਕਮੇ ਦਾ ਨਹੀਂ । ਜੇਕਰ ਇਨ੍ਹਾਂ ਦੇ ਮਹਿਕਮੇ ਵਿੱਚ ਹੋ ਗਿਆ ਤਾਂ ਫਿਰ ਸਾਰਿਆਂ ਵਿੱਚ ਹੋਏਗਾ......

**ਸ੍ਰੀ ਸਪੀਕਰ** : ਅਰਸ਼ੀ ਜੀ, ਤੁਸੀਂ ਹੁਣ ਤਾਂ ਇਸ ਮਹਿਕਮੇ ਦੇ ਸਬੰਧ ਵਿੱਚ ਪੁੱਛ ਲਵੋ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਤੁਹਾਡਾ ਸਤਿਕਾਰ ਕਰਦਾ ਹੋਇਆ ਮੈਂ ਬੈਠ ਜਾਂਦਾ ਹਾਂ ਲੇਕਿਨ ਸਾਡੀ ਤਸੱਲੀ ਨਹੀਂ ਹੋਈ । ਜੋ ਕੰਮ ਇਹ ਸਰਕਾਰ ਚੋਰ ਦਰਵਾਜ਼ਿਆਂ ਵਿੱਚ ਦੀ ਕਰ ਲੈਂਦੀ ਹੈ, ਇਸ ਨਾਲ ਲੋਕਾਂ ਵਿੱਚ ਚੰਗਾ ਪ੍ਰਭਾਵ ਨਹੀਂ ਹੋਏਗਾ । ਇਹ ਤੁਸੀਂ ਸਰਕਾਰ ਨੂੰ ਹਦਾਇਤ ਕਰ ਦਿਉ ।

**ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, . . . .

**ਸ੍ਰੀ ਸਪੀਕਰ** : ਅਗਲਾ ਸਵਾਲ ।

**ਨਿਸ਼ਾਨ ਵਾਲਾ ਪ੍ਰਸ਼ਨ ਨੰਬਰ 1105**

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿੱਚ ਹਾਜ਼ਰ ਨਾ ਹੋਣ ਕਾਰਣ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ ।)

---

**ਟਿਊਬਵੈੱਲ ਕੁਨੈਕਸ਼ਨ ਦੇਣਾ**

*1114. **ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਕੀ ਪੰਜਾਬ ਰਾਜ ਬਿਜਲੀ ਬੋਰਡ ਕੋਲ ਇਸ ਸਮੇਂ ਕਿਸਾਨਾਂ ਨੂੰ ਟਿਊਬਵੈੱਲ ਕੁਨੈਕਸ਼ਨ ਦੇਣ ਲਈ ਕੋਈ ਅਰਜ਼ੀਆਂ ਪੈਂਡਿੰਗ ਪਈਆਂ ਹਨ; ਜੇਕਰ ਅਜਿਹਾ ਹੋਵੇ ਤਾਂ ਇਨ੍ਹਾਂ ਦੀ ਜ਼ਿਲ੍ਹਾ-ਵਾਰ ਗਿਣਤੀ ਅਤੇ ਵੇਰਵੇ ਕੀ ਹਨ ਅਤੇ ਉਕਤ ਕੇਸ ਕਿਸ ਮਿਤੀ (ਮਿਤੀਆਂ) ਤੋਂ ਪੈਂਡਿੰਗ ਪਏ ਹਨ;

(ਅ) ਸਾਲ੍ਹਾਂ 1996, 1997 ਅਤੇ 1998 (15 ਮਈ ਤੱਕ) ਦੇ ਦੌਰਾਨ ਦਿੱਤੇ ਗਏ ਅਜਿਹੇ ਕੁਨੈਕਸ਼ਨਾਂ ਦੀ ਜ਼ਿਲ੍ਹਾ-ਵਾਰ ਗਿਣਤੀ ਅਤੇ ਵੇਰਵੇ ਕੀ ਹਨ;

(ੲ) ਉਪਰੋਕਤ ਭਾਗ (ੳ) ਵਿਚ ਵਰਣਿਤ ਕੇਸਾਂ ਦਾ ਕਦੋਂ ਤੱਕ ਨਿਪਟਾਰਾ ਕੀਤੇ ਜਾਣ ਦੀ ਸੰਭਾਵਨਾ ਹੈ ?

**ਸ੍ਰੀ ਮਦਨ ਮੋਹਨ ਮਿੱਤਲ** (ਖੁਰਾਕ ਅਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ) : (ੳ) ਦੋ ਲੱਖ ਨੜਿਨਵੇਂ ਹਜ਼ਾਰ ਅੱਠ ਸੋ ਚੌਹਤਰ ਟਿਊਬਵੈੱਲ ਕੁਨੈਕਸ਼ਨਾਂ ਲਈ ਅਰਜ਼ੀਆਂ ਮਿਤੀ 31 ਮਈ, 1998 ਤੱਕ ਪੰਜਾਬ ਰਾਜ ਬਿਜਲੀ ਬੋਰਡ ਕੋਲ ਪੈਂਡਿੰਗ ਪਈਆਂ ਹਨ । ਜ਼ਿਲ੍ਹੇ-ਵਾਰ ਅਰਜ਼ੀਆਂ ਦੀ ਗਿਣਤੀ ਸਮੇਤ ਸਭ ਤੋਂ ਵੱਧ ਪੁਰਾਣੀਆਂ ਅਰਜ਼ੀਆਂ ਦੀਆਂ ਮਿਤੀਆਂ ਸਹਿਤ ਅਨੁਲੱਗ 'ਏ' ਵਿੱਚ ਦਿੱਤੀ ਗਈ ਹੈ ।

(ਅ) ਸਾਲ 1996, 1997 ਅਤੇ 1998 ਦੌਰਾਨ ਮਿਤੀ 15 ਮਈ, 1998 ਤੱਕ ਕ੍ਰਮਵਾਰ ਕੁੱਲ 18,474, 9,658 ਅਤੇ 1,494 ਨਵੇਂ ਟਿਊਬਵੈੱਲ ਕੁਨੈਕਸ਼ਨ ਦਿੱਤੇ ਗਏ ਹਨ ।

ਦਿੱਤੇ ਗਏ ਕੁਨੈਕਸ਼ਨਾਂ ਦਾ ਜ਼ਿਲ੍ਹਵਾਰ ਵੇਰਵਾ ਅਨੁਲੱਗ 'ਬੀ' ਵਿੱਚ ਦਿੱਤਾ ਗਿਆ ਹੈ ।

(ੲ) ਫੰਡਾਂ ਦੀ ਬਹੁਤ ਜ਼ਿਆਦਾ ਲੋੜ ਅਤੇ ਵਾਧੂ ਬਿਜਲੀ ਉਤਪਾਦਨ ਦੇ ਸਨਮੁੱਖ ਕੁਨੈਕਸ਼ਨਾਂ ਲਈ ਬਕਾਇਆ ਪਈਆਂ ਅਰਜ਼ੀਆਂ ਦੇ ਨਿਪਟਾਰੇ ਦੇ ਸਮੇਂ ਬਾਰੇ ਪੱਕੇ ਤੌਰ ਤੇ ਕੋਈ ਵਾਅਦਾ ਨਹੀਂ ਕੀਤਾ ਜਾ ਸਕਦਾ ।

[ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ]

ਅਨੁਲੱਗ 'ਏ'

| ਜ਼ਿਲ੍ਹਾ | | ਅਣਨਿਪਟਾਏ ਬਿਨੈ-ਪਤਰਾਂ ਦੀ ਗਿਣਤੀ | ਸਭ ਤੋਂ ਪੁਰਾਣੇ ਅਣਨਿਪਟਾਏ ਬਿਨੈ-ਪਤਰਾਂ ਦੀ ਮਿਤੀ |
|---|---|---|---|
| 1 | | 2 | 3 |
| ਲੁਧਿਆਣਾ | .. | 26,157 | 1/84 |
| ਪਟਿਆਲਾ | .. | 25,889 | 1/84 |
| ਸੰਗਰੂਰ | .. | 46,282 | 1/84 |
| ਰੋਪੜ | .. | 7,155 | 5/86 |
| ਫਤਿਹਗੜ੍ਹ ਸਾਹਿਬ | .. | 7,589 | 4/85 |
| ਮੋਗਾ | .. | 12,732 | 12/83 |
| ਗੁਰਦਾਸਪੁਰ | .. | 14,037 | 1/84 |
| ਅੰਮ੍ਰਿਤਸਰ | .. | 26,590 | 8/85 |
| ਕਪੂਰਥਲਾ | .. | 8,635 | 3/86 |
| ਜਲੰਧਰ | .. | 13,610 | 3/87 |
| ਹੁਸ਼ਿਆਰਪੁਰ | .. | 11,801 | 4/87 |
| ਨਵਾਂ ਸ਼ਹਿਰ | .. | 6,934 | 6/85 |
| ਬਠਿੰਡਾ | .. | 15,335 | 1/84 |
| ਮਾਨਸਾ | .. | 8,777 | 12/83 |
| ਫਿਰੋਜ਼ਪੁਰ | .. | 28,824 | 11/83 |
| ਫਰੀਦਕੋਟ | .. | 13,832 | 10/83 |
| ਮੁਕਤਸਰ | .. | 25,695 | 4/84 |
| ਕੁੱਲ | .. | 2,99,874 | |

ਅਨੁਲੱਗ 'ਬੀ'

| ਜ਼ਿਲ੍ਹੇ ਦਾ ਨਾਂ | 1996 | 1997 | 1998 (15 ਮਈ ਤੱਕ) |
|---|---|---|---|
| 1 | 2 | 3 | 4 |
| ਲੁਧਿਆਣਾ .. | 1985 | 735 | 22 |
| ਪਟਿਆਲਾ .. | 1,072 | 698 | 99 |
| ਸੰਗਰੂਰ .. | 1,668 | 718 | 87 |
| ਰੋਪੜ .. | 257 | 484 | 21 |
| ਫਤਿਹਗੜ੍ਹ ਸਾਹਿਬ .. | 593 | 222 | 4 |
| ਮੋਗਾ .. | 641 | 226 | 29 |
| ਗੁਰਦਾਸਪੁਰ .. | 1,550 | 1,231 | 340 |
| ਅੰਮ੍ਰਿਤਸਰ .. | 4,631 | 1,925 | 280 |
| ਕਪੂਰਥਲਾ .. | 431 | 381 | 35 |
| ਜਲੰਧਰ .. | 897 | 587 | 46 |
| ਹੁਸ਼ਿਆਰਪੁਰ | 450 | 364 | 20 |
| ਨਵਾਂ ਸ਼ਹਿਰ .. | 313 | 87 | 12 |
| ਬਠਿੰਡਾ .. | 551 | 527 | 102 |
| ਮਾਨਸਾ .. | 218 | 349 | 231 |
| ਫਿਰੋਜ਼ਪੁਰ .. | 2,321 | 675 | 45 |
| ਫਰੀਦਕੋਟ .. | 769 | 212 | 13 |
| ਮੁਕਤਸਰ .. | 122 | 237 | 108 |
| ਕੁਲ .. | 18,474 | 9,653 | 1,494 |

**ਕਾਮਰੇਡ ਹਰਦੇਵ ਸਿੰਘ ਅਰਸ਼ੀ**: ਸਪੀਕਰ ਸਾਹਿਬ, ਜੋ ਅਰਜ਼ੀਆਂ ਪੈਂਡਿੰਗ ਪਈਆਂ ਹਨ, ਉਹ ਹਨ 2,99,871 ਜਿਸ ਤਰ੍ਹਾਂ ਕਿ ਇਨ੍ਹਾਂ ਨੇ ਏ-ਪਾਰਟ ਦੇ ਜਵਾਬ ਵਿੱਚ ਕਿਹਾ ਹੈ। ਜਿਥੋਂ ਤੱਕ ਮੇਰੀ ਜਾਣਕਾਰੀ ਹੈ, ਤਿੰਨ ਕੈਟਾਗਰੀਜ਼ ਦੇ ਕੁਨੈਕਸ਼ਨ ਪੈਡਿੰਗ ਹਨ। ਇੱਕ ਤਾਂ ਜਨਰਲ ਕੈਟਾਗਰੀ ਹੈ, ਉਸ ਦੇ ਵਿੱਚ ਤਾਂ ਬਾਏ-ਰੁਟੇਸ਼ਨ, ਸੀਨੀਆਰਟੀ ਦੇ ਮੁਤਾਬਿਕ ਕੁਨੈਕਸ਼ਨ ਮਿਲ ਜਾਣੇ ਹਨ, ਉਸ ਦੇ ਵਿੱਚ ਤਾਂ ਕੋਈ ਇਤਰਾਜ਼ ਵਾਲੀ ਗੱਲ ਨਹੀਂ। ਇੱਕ ਕੈਟਾਗਰੀ ਸੈਲਫ ਫਾਈਨਾਂਸ ਵਾਲੀ ਹੈ, ਜਿਸ ਵਿੱਚ ਸਾਰਾ ਖਰਚਾ ਕਿਸਾਨਾਂ ਨੇ ਕਰਨਾ ਹੈ, ਸਿਰਫ ਉਨ੍ਹਾਂ ਨੂੰ ਹੀ ਕੁਨੈਕਸ਼ਨ ਦੇਣੇ ਹਨ। ਮੰਤਰੀ ਜੀ ਹਾਊਸ ਵਿੱਚ ਇਹ ਜਾਣਕਾਰੀ ਦੇਣ, ਕਿ ਜਿਹੜੇ ਇਸ ਕੈਟਾਗਰੀ ਵਿੱਚ ਕੇਸ ਪੈਂਡਿੰਗ ਹਨ, ਉਹ ਕਿੰਨੇ ਹਨ ਔਰ ਉਨ੍ਹਾਂ ਨੂੰ ਡਿਲੇਅ ਕਰਨ ਦਾ ਕੀ ਕਾਰਨ ਹੈ? ਇਸ ਦੇ ਵਿੱਚ ਗੌਰਮਿੰਟ ਨੇ ਸਿਰਫ ਕੁਨੈਕਸ਼ਨ ਦੇਣੇ ਹਨ, ਖਰਚਾ ਤਾਂ ਸਾਰਾ ਕਿਸਾਨ ਨੇ ਆਪ ਕਰਨਾ ਹੈ ਇਹ ਕੁਨੈਕਸ਼ਨ ਤਾਂ ਇਮੀ-ਜੀਏਟ ਦੇ ਦੇਣੇ ਚਾਹੀਦੇ ਹਨ। ਇਹ ਜਿਹੜੀ ਤਿੰਨ ਲੱਖ ਦੇ ਕਰੀਬ ਡਿਟੇਲ ਦਿੱਤੀ ਗਈ ਹੈ, ਇਸ ਵਿੱਚ ਇਸ ਕੈਟਾਗਰੀ ਦੇ ਕਿੰਨੇ ਨੰਬਰ ਹਨ ਔਰ ਉਨ੍ਹਾਂ ਨੂੰ ਹੁਣ ਤੱਕ ਕੁਨੈਕਸ਼ਨ ਕਿਉਂ ਨਹੀਂ ਦਿੱਤੇ ਗਏ ਹਨ ?

ਮੰਤਰੀ: ਸਪੀਕਰ ਸਾਹਿਬ, ਇਨ੍ਹਾਂ ਨੇ ਸੈਲਫ ਫਾਈਨਾਂਸ ਦੇ ਕੇਸਾਂ ਦੀ ਜਾਣਕਾਰੀ ਮੰਗੀ ਹੈ ਕਿ ਇਸ ਸਕੀਮ ਦੇ ਕਿੰਨੇ ਕੇਸ ਹਨ। ਇਸ ਵਿੱਚ ਇਸ ਤਰ੍ਹਾਂ ਹੈ ਜੀ ਕਿ ਫਿਗਰਜ਼ ਲੈਣ ਵਾਸਤੇ ਕੁਐਸਚਨ ਦੇ ਵਿੱਚ ਮੈਨਸ਼ਨ ਕਰਨਾ ਪੈਂਦਾ ਹੈ ਤਾਂ ਹੀ ਇਹ ਦਸੀ ਜਾ ਸਕਦੀ ਹੈ। ਦੇਰੀ ਦੇ ਕਾਰਨ ਮੈਂ ਦੱਸ ਦਿੱਤੇ ਹਨ। ਬਿਜਲੀ ਬੋਰਡ ਦਾ ਜੋ ਸਿਸਟਮ ਹੈ, ਉਸ ਅਨੁਸਾਰ ਉਨ੍ਹਾਂ ਦੀ ਸਬ-ਡਿਵੀਜ਼ਨ ਵਾਈਜ਼ ਸੀਨੀਆਰਟੀ ਫਿਕਸ ਹੁੰਦੀ ਹੈ ਔਰ ਜੋ ਸਬ-ਡਿਵੀਜ਼ਨ ਵਾਈਜ਼ ਕੁਨੈਕਸ਼ਨ ਰਿਲੀਜ਼ ਹੁੰਦੇ ਹਨ, ਉਹ ਇਲੈਕਟ੍ਰੀਸਿਟੀ ਦੀ ਅਵੇਲੇਬਿਲਟੀ ਦੇ ਮੁਤਾਬਿਕ ਹੁੰਦੇ ਹਨ। ਟਰਾਂਸਮਿਸ਼ਨ ਸਿਸਟਮ ਕਿੰਨਾ ਹੈ ਔਰ ਕਿਸ ਏਰੀਏ ਵਿੱਚ ਕਿੰਨਾ ਲੋਡ ਚੁੱਕਿਆ ਜਾ ਸਕਦਾ ਹੈ, ਉਸ ਮੁਤਾਬਿਕ ਹੀ ਕੁਨੈਕਸ਼ਨ ਦਿਤੇ ਜਾ ਸਕਦੇ ਹਨ। ਅਗਲੇ ਸਾਲ ਦਾ ਟਾਰਗੇਟ 10 ਹਜ਼ਾਰ ਕੁਨੈਕਸ਼ਨ ਦੇਣ ਦਾ ਰੱਖਿਆ ਗਿਆ ਹੈ। ਅਸੀਂ ਵੀ ਚਾਹੁੰਦੇ ਹਾਂ ਕਿ ਇੰਡੀਆ ਦੀ ਫਾਰਮਿੰਗ ਵਧੇ ਪਰ ਇਹ ਬਿਜਲੀ ਦੇ ਉਤਪਾਦਨ ਤੇ ਡਿਪੈਂਡ ਕਰਦਾ ਹੈ। ਸਾਡੇ ਦੋ ਪ੍ਰਾਜੈਕਟ ਇਨ ਹੈਂਡ ਹਨ ਔਰ ਉਨ੍ਹਾਂ ਦੀ ਕੰਪਲੀਸ਼ਨ ਤੋਂ ਬਾਅਦ ਸਾਨੂੰ ਆਸ ਹੈ ਕਿ ਇਹ ਸਮੱਸਿਆ ਕਾਫੀ ਹੱਲ ਹੋ ਜਾਵੇਗੀ।

**ਕਾਮਰੇਡ ਹਰਦੇਵ ਸਿੰਘ ਅਰਸ਼ੀ**: ਸਪੀਕਰ ਸਾਹਿਬ, ਮੈਨੂੰ ਤਾਂ ਪਹਿਲੇ ਭਾਗ ਦਾ ਉਤਰ ਮਿਲਿਆ ਹੈ ਕਿ ਜਨਰਲ ਕੈਟਾਗਰੀ ਦੇ ਕਿੰਨੇ ਨੰਬਰ ਰਹਿੰਦੇ ਹਨ। ਉਹ ਤਾਂ ਰਿਪਲਾਈ ਚਲੋ ਠੀਕ ਹੈ।

**ਸ੍ਰੀ ਸਪੀਕਰ**: ਅਰਸ਼ੀ ਜੀ, ਤੁਸੀਂ ਇਹ ਕਲੀਅਰ ਕਰੋ ਕਿਉਂਕਿ ਤੁਸੀਂ ਦੂਜੀ ਕੇਟਾ-ਗਰੀ ਵਾਸਤੇ ਪੁੱਛਿਆ ਸੀ।

**ਕਾਮਰੇਡ ਹਰਦੇਵ ਸਿੰਘ ਅਰਸ਼ੀ**: ਸਪੀਕਰ ਸਾਹਿਬ, ਜਦੋਂ ਡਿਪਾਰਟਮੈਂਟ ਵਲੋਂ ਰਿਪਲਾਈ ਤਿਆਰ ਕੀਤਾ ਜਾਂਦਾ ਹੈ ਤਾਂ ਉਸ ਵੇਲੇ ਪੂਰੀ ਜਾਣਕਾਰੀ ਤਿਆਰ ਹੁੰਦੀ ਹੈ। ਜਿਸ ਵੇਲੇ

ਮਿੱਤਲ ਸਾਹਿਬ ਇਧਰਲੇ ਪਾਸੇ ਹੁੰਦੇ ਸਨ ਤਾਂ ਇਹ ਵੀ ਇਹੀ ਕਹਿੰਦੇ ਹੁੰਦੇ ਸਨ ਕਿ ਕਨਸਰਨਡ ਮਨਿਸਟਰ ਵੱਲੋਂ ਰਿਪਲਾਈ ਪੂਰਾ ਆਉਣਾ ਚਾਹੀਦਾ ਹੈ, ਪੂਰੇ ਅੰਕੜੇ ਦਿੱਤੇ ਜਾਣ । ਦੂਸਰੀ ਗੱਲ ਇਹ ਹੈ ਕਿ ਜਦੋਂ 1986 ਦੇ ਵਿੱਚ ਕਿਸਾਨ ਵਿਰੋਧੀ ਸਰਕਾਰ ਸੀ ਤਾਂ ਉਸ ਵੇਲੇ ਕਿਸਾਨਾਂ ਨੂੰ ਟਿਊਬਵੈੱਲਾਂ ਦੇ ਕੁਨੈਕਸ਼ਨ 18,474 ਜਾਰੀ ਕੀਤੇ ਗਏ ਪਰੰਤੂ ਹੁਣ ਜਦੋਂ ਕਿਸਾਨਾਂ ਦੀ ਆਪਣੀ ਸਰਕਾਰ 1997 ਵਿੱਚ ਆ ਗਈ ਤਾਂ ਇਨ੍ਹਾਂ ਵੱਲੋਂ ਸਿਰਫ 9,658 ਕੁਨੈਕਸ਼ਨ ਜਾਰੀ ਕੀਤੇ ਗਏ । ਹੁਣ ਇਨ੍ਹਾਂ ਨੇ 15 ਮਈ ਤੱਕ 1,499 ਦੇ ਕਰੀਬ ਕੁਨੈਕਸ਼ਨ ਦਿੱਤੇ ਹਨ । ਜਦੋਂ ਤਾਂ ਪਿਛਲੀ ਸਰਕਾਰ ਸੀ ਤਾਂ ਉਨ੍ਹਾਂ ਵੱਲੋਂ ਅਠਾਰਾਂ, ਸਾਢੇ ਅਠਾਰਾਂ ਹਜ਼ਾਰ ਕੁਨੈਕਸ਼ਨ ਦਿੱਤੇ ਗਏ ਪਰ ਹੁਣ ਜਿਹੜੀ ਸਰਕਾਰ ਕਹਿੰਦੀ ਹੈ ਕਿ ਅਸੀਂ ਕਿਸਾਨਾਂ ਦੇ ਬੜੇ ਹਿਤੈਸ਼ੀ ਹਾਂ, ਉਨ੍ਹਾਂ ਵੱਲੋਂ ਪਿਛਲੀ ਸਰਕਾਰ ਦੇ ਮੁਤਾਬਕ ਅੱਧੇ ਕੁਨੈਕਸ਼ਨ ਕਿਉਂ ਦਿੱਤੇ ਗਏ ?

**ਮੰਤਰੀ** ਸਪੀਕਰ ਸਾਹਿਬ, ਅਸੀਂ ਕੋਈ ਫਿਗਰ ਲੁਕਾਈ ਨਹੀਂ ਹੈ । ਅਸੀਂ ਤਾਂ ਜੋ ਫਿਗਰਜ਼ ਸਨ, ਉਹ ਦੇ ਦਿੱਤੀਆਂ ਹਨ ਕਿ ਪਿਛਲੇ 1996 ਦੇ ਵਿਚ 18,474 ਕੁਨੈਕਸ਼ਨ ਦਿੱਤੇ ਗਏ ਹਨ ਅਤੇ 1997 ਦੇ ਵਿਚ 9,658 ਕੁਨੈਕਸ਼ਨ ਦਿੱਤੇ ਗਏ ਹਨ । ਜਿੰਨੀ ਪਾਵਰ ਸਾਡੇ ਕੋਲ ਅਵੇਲੇਬਲ ਹੁੰਦੀ ਹੈ, ਉਨੀ ਅਸੀਂ ਡਿਸਟ੍ਰੀਬਿਊਟ ਕਰ ਦਿੰਦੇ ਹਾਂ । ਸਪੀਕਰ ਸਾਹਿਬ, ਇਸ ਦੇ ਵਿਚ ਇਕ ਪ੍ਰਾਬਲਮ ਹੈ ਕਿ ਇਕ ਕੁਨੈਕਸ਼ਨ ਤੇ ਲਗਭਗ 30 ਹਜ਼ਾਰ ਰੁਪਿਆ ਖਰਚ ਆਉਂਦਾ ਹੈ, ਉਹ 15 ਹਜ਼ਾਰ ਰੁਪਿਆ ਕਨਜ਼ਿਊਮਰ ਦਾ ਆ ਜਾਂਦਾ ਹੈ ਔਰ 15 ਹਜ਼ਾਰ ਬੋਰਡ ਦਾ । ਇਹ ਸਾਰਾ ਖਰਚਾ 30-50 ਹਜ਼ਾਰ ਰੁਪਿਆ ਹੋ ਜਾਂਦਾ ਹੈ । ਫਿਰ ਅਸੀਂ, ਇਹੀ ਦੇਖਦੇ ਹਾਂ ਕਿ ਨੋਟਿਸ ਤਾਂ ਹੀ ਭੇਜੇ ਜਾਣ ਜੇਕਰ ਸਾਡੇ ਕੋਲ ਪਾਵਰ ਅਵੇਲੇਬਲ ਹੋਵੇ । ਵਿਚਾਰਾ ਕਿਸਾਨ ਇੰਨਾ ਖਰਚਾ ਕਰ ਲਵੇ ਪਰ ਉਸਨੂੰ ਕੁਨੈਕਸ਼ਨ ਨਾ ਮਿਲੇ ਇਹ ਅਸੀਂ ਠੀਕ ਨਹੀਂ ਸਮਝਦੇ । ਬਾਕੀ ਅਸੀਂ ਕ੍ਰਮਵਾਰ ਜਿਸ ਦੀ ਸੀਨੀਆਰਟੀ ਬਣਦੀ ਹੈ, ਉਸ ਨੂੰ ਕੁਨੈਕਸ਼ਨ ਰਿਲੀਜ਼ ਕਰਦੇ ਹਾਂ । ਅਸੀਂ ਤਾਂ ਕੋਈ ਫਿਗਰ ਛੁਪਾਈ ਨਹੀਂ ਹੈ । ਇਸ ਦੇ ਵਿਚ ਇਕ ਹੋਰ ਪ੍ਰਾਬਲਮ ਇਹ ਹੈ ਜਿਸ ਕਰਕੇ ਗਿਣਤੀ ਘਟ ਗਈ ਹੈ ਕਿ 1996 ਦੇ ਵਿਚ ਸਬਸਿਡੀ ਬੰਦ ਹੋ ਗਈ, ਜਿਹੜੀ ਕਿ ਕੇਂਦਰ ਦੀ ਸਰਕਾਰ ਵਲੋਂ ਬਿਜਲੀ ਬੋਰਡ ਨੂੰ ਦਿੱਤੀ ਜਾਂਦੀ ਸੀ । ਉਹ 1996 ਦੇ ਵਿਚ ਬੰਦ ਹੋ ਗਈ । ਇਹ ਵੀ ਇਕ ਕਾਰਨ ਹੈ ਲੇਕਿਨ ਫਿਰ ਵੀ ਅਸੀਂ ਕਹਿੰਦੇ ਹਾਂ ਕਿ ਜਿੰਨੀ ਪਾਵਰ ਸਾਡੇ ਕੋਲ ਅਵੇਲੇਬਲ ਹੋਵੇਗੀ, ਅਸੀਂ ਉਹ ਡਿਸਟ੍ਰੀਬਿਊਟ ਕਰਾਂਗੇ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ**: ਸਪੀਕਰ ਸਾਹਿਬ, ਇਸ ਜਵਾਬ ਦੇ ਨਾਲ ਵੀ ਮੇਰੀ ਸੰਤੁਸ਼ਟੀ ਨਹੀਂ ਹੋਈ, ਚਲੋ ਤੁਹਾਡੇ ਹੁਕਮ ਮੁਤਾਬਕ ਮੈਂ ਅਗਲੀ ਗੱਲ ਪੁੱਛ ਲੈਂਦਾ ਹਾਂ ਇਨ੍ਹਾਂ ਨੇ ਕਿਹਾ ਕਿ ਸਬਸਿਡੀ ਬੰਦ ਕਰ ਦਿੱਤੀ ਗਈ ਹੈ । ਇਥੇ ਐਫ. ਐਮ. ਸਾਹਿਬ ਵੀ ਬੈਠੇ ਹਨ, ਇਨ੍ਹਾਂ ਨੇ ਬੜੇ ਖੁਲ੍ਹੇ ਸ਼ਬਦਾਂ ਵਿਚ ਕਿਹਾ ਸੀ ਕਿ ਅਸੀਂ 10 ਹਜ਼ਾਰ ਕੁਨੈਕਸ਼ਨ ਦਿਆਂਗੇ ਪਰ ਇਨ੍ਹਾਂ ਦੀ ਗਿਣਤੀ ਤਾਂ ਸਿਰਫ 14 ਸੌ ਤੱਕ ਹੀ ਪਹੁੰਚੀ ਹੈ । ਇਹ ਦੱਸਣ ਕਿ ਇਹ ਐਲਾਨ ਹੀ ਹੈ ਜਾਂ ਫਿਰ ਇਹ ਇਸ ਨੂੰ ਪ੍ਰੈਕਟੀਕਲੀ ਵੀ ਲਾਗੂ ਕਰਨਗੇ ? ਸਪੀਕਰ ਸਾਹਿਬ, ਇਨ੍ਹਾਂ ਨੇ ਕਿਹਾ ਹੈ ਕਿ ਫੰਡਾਂ ਦੀ ਬਹੁਤ ਜ਼ਿਆਦਾ

ਕਮੀ ਹੋਣ ਕਾਰਨ ਵਾਧੂ ਬਿਜਲੀ ਪੈਦਾ ਨਹੀਂ ਹੋ ਰਹੀ । ਹੋਰ ਇਨ੍ਹਾਂ ਨੇ ਕਿਹਾ ਹੈ ਕਿ ਅਸੀਂ ਇੰਨੇ ਮੈਗਾਵਾਟ ਬਿਜਲੀ ਜਿਹੜੀ ਪ੍ਰਾਜੈਕਟਾਂ ਤੋਂ ਪੈਦਾ ਹੋਣੀ ਹੈ, ਉਹ ਦਿਆਂਗੇ । ਇਹ ਤਾਂ ਚਲੋ ਉਨ੍ਹਾਂ ਪ੍ਰਾਜੈਕਟਾਂ ਦੀ ਕੰਪਲੀਸ਼ਨ ਤੇ ਡਿਪੈਂਡ ਕਰਦਾ ਹੈ ਪਰ ਜਿਹੜਾ ਲਹਿਰਾ ਮੁਹੱਬਤ ਦਾ ਪ੍ਰਾਜੈਕਟ ਹੈ ਉਹ ਤਾਂ ਅੰਡਰ ਟਰਾਇਲ ਹੈ ਔਰ ਉਸ ਨੇ ਬਿਜਲੀ ਦਾ ਉਤਪਾਦਨ ਵੀ ਸ਼ੁਰੂ ਕਰ ਦਿੱਤਾ ਹੈ । ਇਹ ਡੇਟਾ ਕੁਲੈਕਟ ਕਰਕੇ ਦੱਸਣਗੇ ਕਿ ਉਸ ਪ੍ਰਾਜੈਕਟ ਤੋਂ ਜਿੰਨੇ ਮੈਗਾਵਾਟ ਬਿਜਲੀ ਪੈਦਾ ਹੋਵੇਗੀ, ਉਸ ਦੇ ਵਿਚੋਂ ਖੇਤੀਬਾੜੀ ਸੈਕਟਰ ਨੂੰ ਕਿੰਨੇ ਮੈਗਾਵਾਟ ਦਿੱਤੀ ਜਾਵੇਗੀ, ਨਾਲ ਹੀ ਇਸ ਗੱਲ ਦੀ ਇਸ ਹਾਊਸ ਵਿਚ ਗਾਰੰਟੀ ਕੀਤੀ ਜਾਵੇ ਕਿ ਅਸੀਂ ਇਸ ਪ੍ਰਾਜੈਕਟ ਦੇ ਵਿਚੋਂ ਇੰਨੇ ਮੈਗਾਵਾਟ ਬਿਜਲੀ ਖੇਤੀਬਾੜੀ ਸੈਕਟਰ ਨੂੰ ਡੈਫੀਨੇਟ ਦਿਆਂਗੇ । ਇਸ ਬਾਰੇ ਇਹ ਵਿਸ਼ਵਾਸ ਦਿਵਾਉਣ ।

**ਮੰਤਰੀ:** ਸਪੀਕਰ ਸਾਹਿਬ, ਅਸੀਂ ਤਾਂ ਪਹਿਲਾਂ ਹੀ ਦੱਸ ਦਿੱਤਾ ਹੈ ਕਿ 10 ਹਜ਼ਾਰ ਕੁਨੈਕਸ਼ਨ ਰਿਲੀਜ਼ ਕਰਨੇ ਹਨ ਔਰ ਲਗਭਗ ਦੋ ਮਹੀਨਿਆਂ ਦੇ ਵਿਚ ਅਸੀਂ 1,494 ਆਲਰੇਡੀ ਰਿਲੀਜ਼ ਕਰ ਚੁੱਕੇ ਹਾਂ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** (ਬੈਠੇ, ਬੈਠੇ). ਪੰਜ ਮਹੀਨਿਆਂ ਵਿਚ ।

**ਮੰਤਰੀ:** ਅਸੀਂ ਤਾਂ ਕਿਹਾ ਹੈ ਕਿ 1494 ਦੇ ਦਿੱਤੇ ਹਨ ਔਰ ਕੁੱਲ 10 ਹਜ਼ਾਰ ਕੁਨੈਕਸ਼ਨ ਇਸ ਸਾਲ ਦੇਣੇ ਹਨ, ਇਹੀ ਅਸੀਂ ਐਸ਼ੋਰੈਂਸ ਦੇਣੀ ਹੈ । We will give more connections. We have already committed about it on the Floor of the House.

---

## ਰਾਜ ਵਿਚ ਇੱਟਾਂ ਦੇ ਭੱਠਿਆਂ ਤੇ ਫੈਕਟਰੀ ਐਕਟ ਲਾਗੂ ਕਰਨਾ

* 1045. **ਕਾਮਰੇਡ ਹਰਦੇਵ ਸਿੰਘ ਅਰਸ਼ੀ** ਕੀ ਸਥਾਨਕ ਸਰਕਾਰ ਅਤੇ ਕਿਰਤ ਅਤੇ ਰੁਜ਼ਗਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ: —

(ੳ) ਕੀ ਰਾਜ ਵਿਚ ਸਾਰੇ ਇੱਟਾਂ ਦੇ ਭੱਠਿਆਂ ਤੇ ਫੈਕਟਰੀ ਐਕਟ ਲਾਗੂ ਹੁੰਦਾ ਹੈ : ਜੇਕਰ ਅਜਿਹਾ ਹੋਵੇ ਤਾਂ ਉਕਤ ਐਕਟ ਦੇ ਉਪਬੰਧਾਂ ਹੇਠ ਮਜ਼ਦੂਰਾਂ ਨੂੰ ਕਿਸ ਕਿਸਮ ਦੇ ਲਾਭ ਮਿਲਦੇ ਹਨ ;

(ਅ) ਕੀ ਰਾਜ ਵਿਚ ਕੋਈ ਅਜਿਹੇ ਭੱਠੇ ਹਨ ਜਿਨ੍ਹਾਂ ਨੇ ਉਕਤ ਐਕਟ ਨੂੰ ਅਜੇ ਤੱਕ ਲਾਗੂ ਨਹੀਂ ਕੀਤਾ ਹੈ ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦੀ ਗਿਣਤੀ ਕਿੰਨੀ ਹੈ ਅਤੇ ਉਨ੍ਹਾਂ ਵਿਰੁੱਧ ਕੀਤੀ ਜਾ ਰਹੀ ਕਾਰਵਾਈ ਦੇ ਵੇਰਵੇ ਕੀ ਹਨ ?

**ਸ੍ਰੀ ਬਲਰਾਮ ਜੀ ਦਾਸ ਟੰਡਨ** (ੳ) ਹਾਂ ; ਕਿਰਤੀਆਂ ਦੀ ਸੁਰੱਖਿਆ, ਸਿਹਤ ਅਤੇ ਭਲਾਈ ਨੂੰ ਯਕੀਨੀ ਬਣਾਇਆ ਜਾਂਦਾ ਹੈ । ਨਿਰਧਾਰਿਤ ਕੰਮ ਕਰਨ ਦਾ ਸਮਾਂ ਓਵਰਟਾਈਮ ਅਤੇ 20 ਦਿਨਾਂ ਪਿਛੇ ਇੱਕ ਲੀਵ ਵਿਦ ਵੇਜਿਜ਼ ਆਦਿ ਲਾਭ ਮਿਲਦੇ ਹਨ ।

(ਅ) ਹਾਂ ਜੀ ; ਰਾਜ ਵਿੱਚ 1908 ਦੇ ਭੱਠਿਆਂ ਨੇ ਐਕਟ ਹੇਠ **ਲਾਇਸੰਸ ਨਹੀਂ** ਲਿੱਤੇ ਹਨ, ਨੋਟਿਸ ਭੇਜੇ ਗਏ ਹਨ । ਜਿਹੜੇ ਕਸੂਰਵਾਰ ਹੋਣਗੇ, ਉਨ੍ਹਾਂ ਵਿਰੁੱਧ ਐਕਟ ਅਨੁਸਾਰ ਕਾਰਵਾਈ ਕੀਤੀ ਜਾਵੇਗੀ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਤੁਸੀਂ ਆਪ ਵੀ ਵੇਖਿਆ ਹੋਵੇਗਾ, ਇਨਾਂ ਨੇ ਪਾਰਟ 'ਅ' ਦਾ ਉਤਰ ਕਿਹਾ ਹੈ ਹਾਂ ਜੀ; ਰਾਜ ਵਿੱਚ 1908 ਅਜਿਹੇ ਭੱਠੇ ਹਨ ਜਿਨ੍ਹਾਂ ਨੇ ਫੈਕਟਰੀ ਐਕਟ ਦੇ ਅਧੀਨ ਲਾਇਸੰਸ ਨਹੀਂ ਲਏ । ਇਹ ਤਾਂ ਫੇਰ ਰਿਕਾਰਡ ਵਿੱਚ ਆ ਗਿਆ ਕਿ ਉਹ ਦੋਸ਼ੀ ਹਨ, ਤਾਂ ਫਿਰ ਉਨ੍ਹਾਂ ਨੂੰ ਦੁਬਾਰਾ ਨੋਟਿਸ ਕਿਉਂ ਭੇਜੇ ਗਏ ਹਨ ? ਕਾਹਦੀ ਪੜਤਾਲ ਕਰਨੀ ਹੈ ? ਉਹ ਤਾਂ ਕਸੂਰਵਾਰ ਹਨ । ਜੇ ਫੈਕਟਰੀ ਐਕਟ ਲਾਗੂ ਕਰ ਦਿੱਤਾ ਹੈ ਅਤੇ ਰਿਕਾਰਡ ਤੇ ਗੱਲ ਹੈ ਕਿ ਇੰਨੇ ਟੋਟਲ ਨੰਬਰ ਹਨ ਜਿਨ੍ਹਾਂ ਨੇ ਇਹ ਐਕਟ ਲਾਗੂ ਨਹੀਂ ਕੀਤਾ ਤਾਂ ਫਿਰ ਉਨ੍ਹਾਂ ਤੇ ਐਕਸ਼ਨ ਕਿਉਂ ਨਹੀਂ ਲਿਆ ਜਾ ਰਿਹਾ ? ਕਿਉਂ ਨਹੀਂ ਸਖ਼ਤੀ ਨਾਲ ਫੈਕਟਰੀ ਐਕਟ ਲਾਗੂ ਕੀਤਾ ਜਾ ਰਿਹਾ ?

**ਸ੍ਰੀ ਸਪੀਕਰ** : ਤੁਸੀਂ ਕੁਐਸਚਨ ਪੁੱਛੋ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਮੈਂ ਉਹੀ ਪੁੱਛ ਰਿਹਾ ਹਾਂ ਜੀ । 1908 ਅਜਿਹੇ ਭੱਠੇ ਹਨ ਜਿਨ੍ਹਾਂ ਤੇ ਫੈਕਟਰੀ ਐਕਟ ਲਾਗੂ ਕਰ ਦਿੱਤਾ । ਪਰ ਗੌਰਮਿਟ ਦੀ ਪਾਲਿਸੀ ਅਨੁਸਾਰ ਉਨ੍ਹਾਂ ਨੇ ਲਾਇਸੰਸ ਨਹੀਂ ਲਿਆ । ਉਹ ਦੋਸ਼ੀ ਸਾਬਤ ਹੋ ਗਏ ਹਨ । ਫੇਰ ਇਹ ਕਿਸ ਚੀਜ਼ ਦੀ ਨੋਟੀਫਿਕੇਸ਼ਨ ਕਰ ਰਹੇ ਹਨ ਜਦ ਕਿ ਪਤਾ ਹੈ ਉਹ ਲੋਕ ਕਸੂਰਵਾਰ ਹਨ । ਰਿਕਾਰਡ ਬੋਲਦਾ ਹੈ ਫਿਰ ਉਨ੍ਹਾਂ ਤੇ ਐਕਸ਼ਨ ਕਿਉਂ ਨਹੀਂ ਲਿਆ ਗਿਆ ?

**ਮੰਤਰੀ** : ਸਪੀਕਰ ਸਾਹਿਬ, ਸ਼ਾਇਦ ਇਨ੍ਹਾਂ ਨੇ ਗੱਲ ਸਮਝੀ ਨਹੀਂ । ਉਨ੍ਹਾਂ ਨੂੰ ਇਸੇ ਗੱਲ ਕਰਕੇ ਨੋਟਿਸ ਦਿੱਤਾ ਗਿਆ ਹੈ ਕਿ ਤੁਸੀਂ ਲਾਇਸੰਸ ਨਹੀਂ ਲਿਆ ਤੇ ਤੁਹਾਡੇ ਉਤੇ ਐਕਸ਼ਨ ਹੋਏਗਾ । ਉਨ੍ਹਾਂ ਨੂੰ ਪੀਰੀਅਡ ਦਿੱਤਾ ਗਿਆ ਹੈ ਕਿ ਇਨੇ ਸਮੇਂ ਵਿੱਚ ਇਹ ਲਾਇਸੰਸ ਲੈ ਲਓ ਨਹੀਂ ਤਾਂ ਐਕਸ਼ਨ ਸ਼ੁਰੂ ਹੋ ਜਾਵੇਗਾ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਚਲੋ, ਮੈਂ ਇਨ੍ਹਾਂ ਦਾ ਕਹਿਣਾ ਮੰਨ ਲੈਂਦਾ ਹਾਂ । ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਪੁੱਛਣਾ ਚਾਹੁੰਦਾ ਹਾ ਕਿ ਕੀ ਇਹ ਵਾਕਿਆ ਹੀ ਸੱਚ ਹੈ ਕਿ ਜਿਹੜੀਆਂ ਫਿਗਰਜ਼ ਸਾਡੇ ਕੋਲ ਫਾਈਲ ਵਿੱਚ ਸ਼ਾਮਿਲ ਹਨ, ਉਸ ਅਨੁਸਾਰ ਉਨ੍ਹਾਂ ਨੂੰ 24 ਅਪ੍ਰੈਲ ਨੂੰ ਫੈਕਟਰੀ ਐਕਟ ਥੱਲੇ ਡਿਪਾਰਟਮੈਂਟ ਦਾ ਲੈਟਰ ਨੰਬਰ 323, 4,039, 4,035 ਵਗੈਰਾ ਵਗੈਰਾ ਜਾਰੀ ਕਰਕੇ ਇਹ ਕਿਹਾ ਗਿਆ ਕਿ ਹਾਲ ਦੀ ਘੜੀ ਕੋਈ ਐਕਸ਼ਨ ਨਹੀਂ ਲੈਣਾ ? ਇੱਕ ਪਾਸੇ ਤਾਂ ਇਹ ਕਹਿ ਰਹੇ ਹਨ ਕਿ ਅਸੀਂ ਫੈਕਟਰੀ ਐਕਟ ਲਾਗੂ ਕਰ ਰਹੇ ਹਾਂ ਤੇ ਕਸੂਰਵਾਰ ਨੂੰ ਸਜ਼ਾ ਦੇਵਾਂਗੇ ਪਰ 24 ਅਪ੍ਰੈਲ ਨੂੰ ਫੈਕਟਰੀ ਐਕਟ ਅਧੀਨ ਡਿਪਾਰਟਮੈਂਟ ਵਲੋਂ ਇਸ ਤਰ੍ਹਾਂ ਦੀ ਚਿੱਠੀ ਕੱਢੀ ਗਈ ਹੈ ਕਿ ਕੋਈ ਐਕਸ਼ਨ ਨਹੀਂ ਲੈਣਾ । ਕੀ ਇਹ ਇਸ ਬਾਰੇ ਸਹੀ ਜਾਣਕਾਰੀ ਦੇਣਗੇ ?

**ਮੰਤਰੀ** : ਸਪੀਕਰ ਸਾਹਿਬ, ਇਸ ਬਾਰੇ ਜੋ ਕੁਝ ਪੁੱਛਿਆ ਗਿਆ ਹੈ, ਅਗਰ ਇਹ ਨੋਟਿਸ ਦੇ ਦੇਣ ਜਾਂ ਇਹ ਮੇਰੇ ਕੋਲ ਆ ਜਾਣ ਤਾਂ ਡੇਫੀਨੇਟਲੀ ਪੁੱਛ ਕੇ ਪੂਰੀ ਜਾਣਕਾਰੀ ਦੇ ਦਿਆਂਗੇ ਕਿ ਲੇਟਰ ਕੱਢਿਆ ਹੈ ਜਾਂ ਨਹੀਂ । ਜਿਸ ਵਿੱਚ ਕਿਹਾ ਗਿਆ ਹੈ ਕਿ ਐਕਸ਼ਨ ਨਹੀਂ ਲੇਣਾ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਮਨਿਸਟਰ ਨੂੰ ਤਾਂ ਡੇਫੀਨੇਟਲੀ ਪੁੱਛਿਆ ਹੀ ਹੋਵੇਗਾ ?

**ਸ੍ਰੀ ਸਪੀਕਰ** : ਉਹ ਪੁੱਛ ਕੇ ਪਤਾ ਕਰ ਦੇਣਗੇ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਵੈਸੇ ਜੇ ਲੈਟਰ ਕੱਢਿਆ ਗਿਆ ਹੈ ਤਾਂ ਇਹ ਤਾਂ ਐਕਟ ਦੀ ਸਰਾਸਰ ਵਾਇਓਲੇਸ਼ਨ ਹੈ । ਕੀ ਇਹ ਉਨਾ ਦੇ ਖਿਲਾਫ ਸਖਤ ਐਕਸ਼ਨ ਲੈਣਗੇ ਜਿਨ੍ਹਾਂ ਨੇ ਇਨ੍ਹਾਂ ਦੇ ਨੋਟਿਸ ਤੋਂ ਬਿਨਾਂ ਹੀ ਲੈਟਰ ਕੱਢ ਦਿੱਤਾ ?

**ਮੰਤਰੀ** : ਅਗਰ-ਮਗਰ ਦਾ ਜਵਾਬ ਤਾਂ ਨਹੀਂ ਦਿੱਤਾ ਜਾ ਸਕਦਾ । ਇਸ ਬਾਰੇ ਪਹਿਲਾਂ ਇਨ੍ਹਾਂ ਨੇ ਪੁੱਛਿਆ ਹੀ ਨਹੀਂ ਸੀ । ਹੁਣ ਇਨ੍ਹਾਂ ਨੇ ਕਿਹਾ ਹੈ, ਇਹ ਵੱਖਰਾ ਨੋਟਿਸ ਦੇ ਦੇਣ ਤਾਂ ਹਾਊਸ ਵਿੱਚ ਜਵਾਬ ਦੇ ਦਿਆਂਗਾ । ਅਗਰ ਇਹ ਆਪ ਵੀ ਆ ਜਾਣਗੇ ਤਾਂ ਡੇਫੀਨੇਟਲੀ ਪੁੱਛ ਕੇ ਇਨ੍ਹਾਂ ਨੂੰ ਦੱਸ ਦੇਵਾਂਗਾ ਕਿ ਐਗਜ਼ੈਕਟ ਪੁਜ਼ੀਸ਼ਨ ਕੀ ਹੈ, ਕੀ ਵਾਕਈ ਉਹ ਲੈਟਰ ਨਿਕਲਿਆ ਹੈ ? ਫਿਗਰਜ਼ ਪਰਸਨਲੀ ਦੇ ਦਿਆਂਗਾ । ਇਹ ਨੋਟਿਸ ਦੇ ਦੇਣ, ਹਾਊਸ ਵਿੱਚ ਇਸ ਦਾ ਜਵਾਬ ਦੇਵਾਂਗਾ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਇਹ ਤਾਂ ਜੀ ਜਸਟਿਸ ਨਹੀਂ ਹੋਇਆ । ਲੈਟਰ ਕਿਨ੍ਹਾਂ ਨੇ ਕੱਢ ਦਿੱਤਾ ? ਫਿਰ ਨੋਟਿਸ ਕਿਉਂ ਕੱਢਿਆ ਗਿਆ, ਉਨ੍ਹਾਂ ਤੇ ਐਕਸ਼ਨ ਕਿਉਂ ਨਹੀਂ ਲਿਆ ਗਿਆ ? ਕਿਹਾ ਗਿਆ ਸੀ ਕਿ ਜੋ ਕਸੂਰਵਾਰ ਪਾਏ ਗਏ, ਉਨ੍ਹਾਂ ਨੂੰ ਸਜ਼ਾ ਦੇਵਾਂਗੇ । ਇਹ ਮੇਰੀ ਜਾਣਕਾਰੀ ਵਿੱਚ ਹੈ । ਗਲਤੀ ਵੀ ਹੋ ਸਕਦੀ ਹੈ 24 ਅਪ੍ਰੈਲ ਨੂੰ ਇਹ ਲੇਟਰ ਕੱਢਿਆ ਗਿਆ, ਮੈਂ ਨੰਬਰ ਵੀ ਦੇ ਦਿੱਤੇ ਹਨ ਜਿਸ ਵਿੱਚ ਕਿਹਾ ਗਿਆ ਹੈ ਕਿ ਐਕਸ਼ਨ ਨਹੀਂ ਲੈਣਾ । ਇਹ ਸਾਬਤ ਹੋ ਗਿਆ ਹੈ ਕਿ ਉਹ ਲੋਕ ਦੋਸ਼ੀ ਹਨ, ਤਾਂ ਫਿਰ ਲੇਟਰ ਕਿਉਂ ਕੱਢਿਆ ਗਿਆ ? ਜੇ ਇਨ੍ਹਾਂ ਦੀ ਜਾਣਕਾਰੀ ਤੋਂ ਬਿਨਾਂ ਕੱਢਿਆ ਗਿਆ ਹੈ ਤਾਂ ਫਿਰ ਉਹ ਅਫਸਰ ਦੋਸ਼ੀ ਹਨ । ਉਨ੍ਹਾਂ ਤੇ ਐਕਸ਼ਨ ਲਿਆ ਜਾਵੇ । ਜਦ ਉਹ ਦੋਸ਼ੀ ਹੀ ਹਨ ਤਾਂ ਫਿਰ ਗੱਲ ਹੀ ਮੁੱਕ ਗਈ ਜਾਂ ਫਿਰ ਉਨ੍ਹਾਂ ਨੂੰ ਵਾਰਨਿੰਗ ਦੇ ਕੇ ਛੱਡ ਦਿੱਤਾ ਗਿਆ ਹੈ ?

**ਸ੍ਰੀ ਸਪੀਕਰ** : ਜੇ ਤੁਹਾਡੀ ਤਸੱਲੀ ਨਹੀਂ ਹੋਈ ਤਾਂ ਫਿਰ ਕਦੀ ਕੁਐਸਚਨ ਪੁੱਟ ਕਰ ਲੈਣਾ । ਅਗਲਾ ਸਵਾਲ

---

ਨਿਸ਼ਾਨ ਵਾਲਾ ਪ੍ਰਸ਼ਨ ਨੰ : 1106

(ਸਬੰਧਤ ਮਾਨਯੋਗ ਮੈਂਬਰ ਦੇ ਸਦਨ ਵਿਚ ਹਾਜ਼ਰ ਨਾ ਹੋਣ ਕਾਰਣ ਇਹ ਪ੍ਰਸ਼ਨ ਪੇਸ਼ ਨਹੀਂ ਹੋਇਆ ।)

———

**ਟਰਾਂਸਪੋਰਟ ਭੱਤਾ/ਸਵਾਰੀ ਭੱਤਾ ਦੇਣਾ**

*1031. **ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਕੀ ਵਿੱਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਸਰਕਾਰ ਦੇ ਸਾਰੇ ਕਰਮਚਾਰੀਆਂ ਨੂੰ ਕੇਂਦਰੀ ਪੈਟਰਨ ਤੇ ਟਰਾਂਸਪੋਰਟ ਭੱਤਾ/ਸਵਾਰੀ ਭੱਤਾ ਦੇਣ ਦਾ ਰਾਜ ਸਰਕਾਰ ਦਾ ਕੋਈ ਪ੍ਰਸਤਾਵ ਹੈ; ਜੇਕਰ ਅਜਿਹਾ ਹੋਵੇ ਤਾਂ ਕਦੋਂ ?

**ਕੈਪਟਨ ਕੰਵਲਜੀਤ ਸਿੰਘ** : ਨਹੀਂ ਜੀ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਵਿੱਤ ਮੰਤਰੀ ਜੀ ਨੇ ਇਸੇ ਸੈਸ਼ਨ ਵਿਚ ਕਿਹਾ ਸੀ ਕਿ ਪੰਜਾਬ ਸਰਕਾਰ ਨੇ ਆਪਣੇ ਕਰਮਚਾਰੀਆਂ ਨੂੰ ਸੈਂਟਰਲ ਪੇ ਕਮਿਸ਼ਨ ਦੀ ਰਿਪੋਰਟ ਤੋਂ ਵੱਧ ਤਨਖਾਹਾਂ ਦਿੱਤੀਆਂ ਹਨ । ਹੁਣ ਜਦੋਂ ਸੈਂਟਰ ਦੀ ਸਰਕਾਰ ਵੀ ਆਪਣੇ ਕਰਮਚਾਰੀਆਂ ਨੂੰ ਟਰਾਂਸਪੋਰਟ ਅਲਾਊਂਸ ਦੇ ਦਿੱਤਾ ਹੈ । ਕੀ ਪੰਜਾਬ ਦੀ ਸਰਕਾਰ ਵੀ ਆਪਣੇ ਕਰਮਚਾਰੀਆਂ ਨੂੰ ਟਰਾਂਸਪੋਰਟ ਅਲਾਊਂਸ ਦੇਣ ਦਾ ਵਿਸ਼ਵਾਸ ਦਿਵਾਏਗੀ ਜਾਂ ਇਸ ਅਲਾਊਂਸ ਨੂੰ ਦੇਣ ਉਤੇ ਵਿਚਾਰ ਕਰੇਗੀ ਜਾਂ ਫਿਰ ਸਰਕਾਰ ਹੱਥ ਖੜ੍ਹੇ ਕਰੇਗੀ ?

**ਮੰਤਰੀ** : ਸਪੀਕਰ ਸਾਹਿਬ, ਮੈਂਬਰ ਸਾਹਿਬ ਨੇ ਇਥੇ ਕੰਟਰਾਡਿਕਟਰੀ ਸਟੇਟਮੈਂਟ ਦੇ ਦਿੱਤੀ ਹੈ । ਜਿਹੜਾ ਮੈਂ ਇਸ ਹਾਊਸ ਦੇ ਵਿਚ ਬਿਆਨ ਦਿੱਤਾ ਸੀ, ਉਹ ਇਹ ਸੀ ਕਿ ਅਸੀਂ ਤਨਖਾਹਾਂ ਵੱਧ ਦਿੱਤੀਆਂ ਹਨ ਨਾ ਕਿ ਭੱਤੇ । ਭੱਤਿਆਂ ਦੇਣ ਬਾਰੇ ਮੈਂ ਕੋਈ ਜ਼ਿਕਰ ਨਹੀਂ ਕੀਤਾ ਸੀ । ਮੈਂ ਇਨ੍ਹਾਂ ਦੀ ਗੱਲ ਦਾ ਉੱਤਰ ਦੇ ਦਿੱਤਾ ਹੈ ਪਰ ਫੇਰ ਵੀ ਇਨ੍ਹਾਂ ਦੀ ਜਾਣਕਾਰੀ ਲਈ ਦੱਸ ਦੇਣਾ ਚਾਹੁੰਦਾ ਹਾਂ ਕਿ ਸਾਡੇ ਚੌਥੇ ਪੇ ਸਕੇਲ ਕਮਿਸ਼ਨ ਦੀ ਜਿਹੜੀ ਰਿਪੋਰਟ ਆਈ ਹੈ, ਉਸ ਦੇ ਵਿਚ ਐਸਾ ਕੋਈ ਸੁਝਾਅ ਨਹੀਂ ਦਿੱਤਾ ਹੋਇਆ ਸੀ ਕਿ ਪੰਜਾਬ ਸਰਕਾਰ ਆਪਣੇ ਸਾਰੇ ਕਰਮਚਾਰੀਆਂ ਨੂੰ ਇਹ ਟਰਾਂਸਪੋਰਟ ਭੱਤਾ ਦੇਵੇ ਪਰ ਫੇਰ ਵੀ ਜਿਨ੍ਹਾਂ ਬਾਰੇ ਰਿਕ੍ਮੈਂਡੇਸ਼ਨ ਕੀਤੀ ਗਈ ਹੈ, ਉਨ੍ਹਾਂ ਨੂੰ ਅਸੀਂ ਇਹ ਦੇ ਦਿੱਤਾ ਹੈ ਜਿਵੇਂ ਕਿ ਜੋ ਸਾਡੇ ਪੀ.ਸੀ.ਐਮ.ਐਸ. ਡਾਕਟਰਜ਼ ਹਨ, ਉਨ੍ਹਾਂ ਨੂੰ ਅਸੀਂ ਇਹ ਟਰਾਂਸਪੋਰਟ ਅਲਾਊਂਸ ਦਿੱਤਾ ਹੈ । ਇਸ ਦੇ ਨਾਲ ਜਿਹੜੇ ਕੁਝ ਹੈਂਡੀਕੈਪਡ ਜਾਂ ਬਲਾਈਂਡ ਕਰਮਚਾਰੀ ਹਨ, ਉਨ੍ਹਾਂ ਨੂੰ ਵੀ ਇਹ ਟਰਾਂਸਪੋਰਟ ਭੱਤਾ ਦਿੱਤਾ ਗਿਆ ਹੈ । ਪੰਜਾਬ ਸਕੱਤਰੇਤ ਦੇ ਮਨਿਸਟੀਰੀਅਲ ਸਟਾਫ ਨੂੰ ਵੀ ਇਹ ਅਲਾਊਂਸ ਦੇ ਰਹੇ ਹਾਂ । ਇਸ ਦੇ ਨਾਲ ਹੀ ਜਿਹੜੇ ਕੈਸ਼ ਕੈਰੀਅਰਜ਼ ਹਨ, ਉਨ੍ਹਾਂ ਨੂੰ ਵੀ ਇਹ ਟਰਾਂਸਪੋਰਟ ਅਲਾਊਂਸ ਦਿੱਤਾ ਜਾ

[ਵਿੱਤ ਮੰਤਰੀ]

ਰਿਹਾ ਹੈ । ਬਾਕੀ ਦੀ ਕੇਟੇਗਰੀਜ਼ ਨੂੰ ਇਹ ਅਲਾਊਂਸ ਦੇਣ ਬਾਰੇ ਨਾ ਪੇ-ਕਮਿਸ਼ਨ ਨੇ ਕੋਈ ਸਿਫਾਰਸ਼ ਕੀਤੀ ਹੈ ਅਤੇ ਨਾ ਹੀ ਇਹ ਸਰਕਾਰ ਦੇ ਵਿਚਾਰ ਅਧੀਨ ਹੈ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮਨਿਸਟਰ ਸਾਹਿਬ ਨੇ ਦੱਸਿਆ ਹੈ ਕਿ ਕੁਝ ਕੇਟੇਗਰੀਜ਼ ਨੂੰ ਇਹ ਟਰਾਂਸਪੋਰਟ ਅਲਾਊਂਸ ਦਿਤਾ ਜਾ ਰਿਹਾ ਹੈ, ਕੀ ਬਾਕੀ ਰਹਿੰਦੀਆ ਕੇਟੇਗਰੀਜ਼ ਨੂੰ ਵੀ ਉਸੇ ਪੈਟਰਨ ਤੇ ਟਰਾਂਸਪੋਰਟ ਅਲਾਊਂਸ ਦੇਣ ਲਈ ਸਰਕਾਰ ਵਿਚਾਰ ਕਰੇਗੀ ਜਾਂ ਵਿਸ਼ਵਾਸ ਦੇਵੇਗੀ ?

**ਮੰਤਰੀ** : ਸਪੀਕਰ ਸਾਹਿਬ, ਮੇਰਾ ਉੱਤਰ ਬੜਾ ਕਲੀਅਰ ਸੀ ਕਿ ਸਾਨੂੰ ਪੇ-ਕਮਿਸ਼ਨ ਵੱਲੋਂ ਇਸ ਬਾਰੇ ਕੋਈ ਰਿਕੁਮੈਂਡੇਸ਼ਨ ਨਹੀਂ ਸੀ ਅਤੇ ਨਾ ਹੀ ਸਾਨੂੰ ਕਿਸੇ ਵਰਗ ਵਲੋਂ ਰਿਪ੍ਰੇਜ਼ੇਂਟੇਸ਼ਨ ਆਈ ਹੈ ਜਾਂ ਦਿੱਤੀ ਹੈ । ਜਿਸ ਵਕਤ ਕੋਈ ਰਿਪ੍ਰੇਜ਼ੇਂਟੇਸ਼ਨ ਆਵੇਗੀ ਤਾਂ ਸਰਕਾਰ ਉਸ ਉਤੇ ਵਿਚਾਰ ਕਰ ਲਵੇਗੀ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਕੈਟੇਗਰੀਜ਼ ਨੂੰ ਸਰਕਾਰ ਇਹ ਟਰਾਂਸਪੋਰਟ ਅਲਾਊਂਸ ਦੇ ਰਹੀ ਹੈ, ਕੀ ਉਨ੍ਹਾਂ ਵੱਲੋਂ ਕੋਈ ਲਿਖਤੀ ਰਿਪ੍ਰੇਜ਼ੇਂਟੇਸ਼ਨ ਆਈ ਸੀ ? ਜੇਕਰ ਨਹੀਂ ਆਈ ਸੀ ਔਰ ਉਨ੍ਹਾਂ ਨੂੰ ਦੇ ਦਿੱਤਾ ਹੈ, ਫੇਰ ਬਾਕੀਆਂ ਨੂੰ ਵੀ ਇਹ ਅਲਾਊਂਸ ਦੇ ਦਿੱਤਾ ਜਾਵੇ ।

**ਸ਼੍ਰੀ ਸਪੀਕਰ** : ਮੋਫਰ ਸਾਹਿਬ, ਮਨਿਸਟਰ ਸਾਹਿਬ ਨੇ ਜਵਾਬ ਦੇ ਦਿੱਤਾ ਹੈ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਸਰਕਾਰ ਨੇ ਕੁਝ ਮੁਲਾਜ਼ਮਾਂ ਨੂੰ ਇਹ ਟਰਾਂਸਪੋਰਟ ਅਲਾਊਂਸ ਦੇ ਦਿੱਤਾ ਹੈ ਜਦੋਂ ਕਿ ਉਨ੍ਹਾਂ ਨੇ ਕੋਈ ਲਿਖਤੀ ਨਹੀਂ ਦਿੱਤਾ ਸੀ । ਕੀ ਬਾਕੀ ਕੇਟੇਗਰੀਜ਼ ਦੇ ਮੁਲਾਜ਼ਮਾਂ ਨੂੰ ਸਰਕਾਰ ਇਹ ਟਰਾਂਸਪੋਰਟ ਅਲਾਊਂਸ ਦੇ ਦੇਵੇਗੀ ਜਾਂ ਵਿਚਾਰ ਕਰੇਗੀ ?

**ਮੰਤਰੀ** : ਸਪੀਕਰ ਸਾਹਿਬ, ਮੈਂ ਇਨ੍ਹਾਂ ਦੀ ਤਸੱਲੀ ਵਾਸਤੇ ਦੱਸ ਦਿੰਦਾ ਹਾਂ ਕਿ ਪੀ.ਸੀ.ਐਮ.ਐਸ. ਡਾਕਟਰਜ਼ (ਕਲਾਸ-1) ਦੀ ਰਿਕੁਮੈਂਡੇਸ਼ਨ ਪੰਜਾਬ ਚੌਥੇ ਪੇ ਕਮਿਸ਼ਨ ਦੀ ਰਿਪੋਰਟ ਵਿਚ ਕੀਤੀ ਗਈ ਸੀ ਅਤੇ ਉਸੇ ਆਧਾਰ ਤੇ ਇਹ ਪ੍ਰਵਾਨ ਕੀਤੀ ਗਈ ਸੀ । ਦੂਸਰੇ ਜਿਹੜੇ ਹੈਂਡੀਕੇਪਡ ਜਾਂ ਬਲਾਈਂਡ ਪਰਸਨਜ਼ ਹਨ, ਉਨ੍ਹਾਂ ਦੇ ਲਈ ਇਹ ਜਾਇਜ਼ ਬਣਦਾ ਸੀ । ਜੇ ਕੋਈ ਹੋਰ ਸੁਝਾਅ ਆਵੇਗਾ ਤਾਂ ਉਸ ਨੂੰ ਅਸੀਂ ਦੇਖ ਲਵਾਂਗੇ ।

———

**ਸੈਰ ਸਪਾਟਾ ਕੇਂਦਰਾਂ/ਹੋਟਲਾਂ/ਵਿਸ਼ਰਾਮ ਘਰਾਂ ਦੁਆਰਾ ਕਮਾਇਆ ਗਿਆ ਮੁਨਾਫਾ**

*1003. **ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਸੈਰ ਸਪਾਟਾ ਅਤੇ ਸਭਿਆਚਾਰਕ ਮਾਮਲਿਆਂ ਦੇ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਪੰਜਾਬ ਸੈਰ-ਸਪਾਟਾ ਵਿਭਾਗ ਦੁਆਰਾ ਇਸ ਸਮੇਂ ਰਾਜ ਵਿਚ ਅਤੇ ਰਾਜ ਤੋਂ ਬਾਹਰ ਬਣਾਏ ਗਏ ਅਤੇ ਚਲਾਏ ਜਾ ਰਹੇ ਸੈਰ ਸਪਾਟਾ ਕੇਂਦਰਾਂ/ਹੋਟਲਾਂ/ਵਿਸ਼ਰਾਮ ਘਰਾਂ ਦੇ ਨਾਂ ਕੀ-ਕੀ ਹਨ ਅਤੇ ਉਹ ਕਿਥੇ-ਕਿਥੇ ਸਥਿਤ ਹਨ ਅਤੇ ਇਹ ਕਿਹੜੇ-ਕਿਹੜੇ ਸਾਲਾਂ ਵਿਚ ਬਣਾਏ ਗਏ ਸਨ ਅਤੇ ਹਰ ਇਕ ਕੇਸ ਵਿਚ ਉਸਾਰੀ ਤੇ ਕੁੱਲ ਕਿੰਨਾ-ਕਿੰਨਾ ਖਰਚਾ ਆਇਆ;

(ਅ) ਹਰੇਕ ਵਿੱਤੀ ਸਾਲਾਂ 1996-97 ਅਤੇ 1997-98 ਦੌਰਾਨ ਉਕਤ ਹਰ ਇਕ ਕੇਂਦਰ ਤੋਂ ਕਿੰਨਾ-ਕਿੰਨਾ ਮੁਨਾਫ਼ਾ ਕਮਾਇਆ ?

**ਬੀਬੀ ਜਗੀਰ ਕੌਰ** : ਪੈਰ੍ਹਾਵਾਈਜ਼ ਉੱਤਰ ਹੇਠ ਲਿਖੇ ਅਨੁਸਾਰ ਹੈ :—

(ੳ) ਲੋੜੀਂਦੀ ਸੂਚਨਾ ਅਨੁਲੱਗ 'ਏ' ਤੇ ਹੈ ਜੀ ।

(ਅ) ਲੋੜੀਂਦੀ ਸੂਚਨਾ ਅਨੁਲੱਗ 'ਬੀ' ਤੇ ਹੈ ਜੀ ।

## ਅਨੁਲੱਗ-ੲ

| ਕ੍ਰਮ ਨੰ: | ਹੋਟਲ/ਟੂਰਿਸਟ ਕੰਪਲੈਕਸ ਜੋ ਇਸ ਵੇਲੇ ਪੰਜਾਬ ਯਾਤਰਾ ਵਿਕਾਸ ਨਿਗਮ ਵਲੋਂ ਚਲਾਏ ਜਾ ਰਹੇ ਹਨ, ਦੇ ਨਾਂ | | ਸਥਾਨ | ਉਸਾਰਨ ਦਾ ਸਾਲ | ਬਿਲਡਿੰਗ ਦੀ ਉਸਾਰੀ ਦੀ ਕੁੱਲ ਲਾਗਤ (ਰਕਮ ਲੱਖਾਂ ਵਿੱਚ) |
|---|---|---|---|---|---|
| 1 | 2 | | 3 | 4 | 5 |
| | ਪੰਜਾਬ ਵਿਚ | | | | |
| 1. | ਏ. ਆਈ. ਐਚ., ਅੰਮ੍ਰਿਤਸਰ | .. | ਨੇੜੇ ਅੰਮ੍ਰਿਤਸਰ | ਪੰਜਾਬ ਯਾਤਰਾ ਵਿਕਾਸ ਨਿਗਮ ਦੇ 1979 ਤੋਂ ਹੋਂਦ ਵਿੱਚ ਆਉਣ ਉਪਰੰਤ ਡਾਇਰੈਕਟਰ ਟੂਰਿਜ਼ਮ ਤੋਂ ਪ੍ਰਾਪਤ । | 44.60 |
| 2. | ਅਮਲਤਾਸ, ਲੁਧਿਆਣਾ, | .. | ਨੇੜੇ ਪਿੰਡ ਭੱਟੀਆਂ, ਲੁਧਿਆਣਾ | —ਉਹੀ— | 09.29 |
| 3. | ਕਿਊਨਜ਼ ਫਲਾਵਰ, ਨੀਲੋਂ | .. | ਚੰਡੀਗੜ੍ਹ-ਲੁਧਿਆਣਾ, ਰੋਡ ਨੀਲੋਂ | —ਉਹੀ— | 13.79 |

| | | | | |
|---|---|---|---|---|
| 4. | ਫਲੋਟਿੰਗ ਰੈਸਟੋਰੈਂਟ, ਸਰਹਿੰਦ .. | ਭਾਖੜਾ ਮੇਨ ਨਹਿਰ ਤੇ ਸਰਹਿੰਦ ਅਤੇ ਮੰਡੀ ਗੋਬਿੰਦਗੜ੍ਹ ਵਿਚਕਾਰ । | —ਉਹੀ— | 22.79 |
| 5. | ਟੀ. ਸੀ., ਮਾਧੋਪੁਰ .. | ਯੂ. ਬੀ. ਡੀ. ਸੀ. ਨਦੀ ਮਾਧੋਪੁਰ ਦੇ ਕੰਢੇ ਤੇ, ਨੇੜੇ ਜੇ. ਐਂਡ ਕੇ. ਬਾਰਡਰ । | ਪੰਜਾਬ ਡੇਅਰੀ ਵਿਕਾਸ ਨਿਗਮ ਤੋਂ 1980 ਵਿੱਚ ਲਿਆ । | 43.28 |
| 6. | ਟੀ. ਸੀ., ਰੋਪੜ .. | ਸਤਲੁਜ ਹੈਡ ਵਰਕਸ, ਰੋਪੜ। | ਪੰਜਾਬ ਯਾਤਰਾ ਵਿਭਾਗ, ਪੰਜਾਬ ਤੋਂ 1979 ਵਿੱਚ ਲਿਆ । | 27.43 |
| 7. | ਟੀ. ਸੀ., ਪਠਾਨਕੋਟ .. | ਸ਼ਿਮਲਾ ਪਹਾੜੀ ਮਿਸ਼ਨ ਰੋਡ, ਪਠਾਨਕੋਟ । | —ਉਹੀ— | 08.74 |
| 8. | ਟੀ. ਸੀ., ਨੰਗਲ .. | ਨੰਗਲ | —ਉਹੀ— | 01.02 |
| 9. | ਟੀ. ਸੀ. ਕਰਤਾਰਪੁਰ .. | ਜੀ. ਟੀ. ਰੋਡ, ਕਰਤਾਰਪੁਰ | 1981 | 12.58 |
| 10. | ਟੀ. ਸੀ., ਸ਼ੰਭੂ .. | ਸ਼ੰਭੂ-ਅੰਬਾਲੇ ਅਤੇ ਰਾਜਪੁਰੇ ਦੇ ਵਿਚਕਾਰ | ਪੰਜਾਬ ਯਾਤਰਾ ਵਿਕਾਸ ਨਿਗਮ ਦੇ 1979 ਤੋਂ ਹੋਂਦ ਵਿੱਚ ਆਉਣ ਉਪਰੰਤ ਡਾਇਰੈਕਟਰ, ਟੂਰਿਜ਼ਮ ਤੋਂ ਪ੍ਰਾਪਤ ਕੀਤਾ । | 13.73 |

[ਸੈਰ ਸਪਾਟਾ ਅਤੇ ਸਭਿਆਚਾਰਕ ਮਾਮਲਿਆਂ ਦੇ ਮੰਤਰੀ]

| 1 | 2 | 3 | 4 | 5 |
|---|---|---|---|---|
| 11. | ਟੀ. ਸੀ., ਫਗਵਾੜਾ .. | ਜੀ. ਟੀ. ਰੋਡ, ਫਗਵਾੜਾ | ਪੰਜਾਬ ਯਾਤਰਾ ਵਿਕਾਸ ਨਿਗਮ ਦੇ 1979 ਤੋਂ ਹੋਂਦ ਵਿੱਚ ਆਉਣ ਉਪਰੰਤ ਡਾਇਰੈਕਟਰ ਟੂਰਿਜ਼ਮ ਤੋਂ ਪ੍ਰਾਪਤ ਕੀਤਾ । | 8.12 |
| 12. | ਟੀ. ਸੀ., ਨਿਦਾਮਪੁਰ .. | ਪਿੰਡ ਨਿਦਾਮਪੁਰ, ਨੇੜੇ ਭਵਾਨੀਗੜ੍ਹ | 1993 | 14.45 |
| 13. | ਟੀ. ਸੀ. ਹੁਸ਼ਿਆਰਪੁਰ .. | ਟਾਂਡਾ ਬਾਈ ਪਾਸ ਨੇੜੇ ਭਾਗੀ ਚੋਅ ਪੁੱਲ, ਹੁਸ਼ਿਆਰਪੁਰ | 1993 | 30.48 |
| 14. | ਟੀ. ਸੀ., ਮੋਗਾ .. | ਖੂਘੀਪੁਰਾ ਚੌਂਕ, ਮੋਗਾ | 1993 | 18.65 |
| 15. | ਸੁਖਚੈਨ ਟੀ. ਸੀ.; ਜਲੰਧਰ | ਮਾਸਟਰ ਤਾਰਾ ਸਿੰਘ ਨਗਰ, ਜਲੰਧਰ | 1993 | 43.53 |
| 16. | ਆਮਖਾਸ ਬਾਗ, ਸਰਹਿੰਦ .. | ਆਮ ਖਾਸ ਬਾਗ ਸਰਹਿੰਦ ਤੇ | ਅਰਕਾਲੋਜੀ ਵਿਭਾਗ ਤੋਂ ਇਮਾਰਤ ਲਈ । | — |
| | (ਬੀ) ਪੰਜਾਬ ਤੋਂ ਬਾਹਰ | | | |
| 1. | ਪੰਜਾਬੀ ਰਸੋਈ, ਨਵੀਂ ਦਿੱਲੀ .. | ਪੰਜਾਬ ਪਵੇਲੀਅਨ ਪ੍ਰਗਤੀ ਮੈਦਾਨ ਕਿਰਾਏ 'ਤੇ ਨਵੀਂ ਦਿੱਲੀ । | — | — |

(ਸੀ) ਹੋਲੀਡੇ-ਹੋਮਜ਼

| | | | | | |
|---|---|---|---|---|---|
| 1. | ਹੋਲੀਡੇ ਹੋਮ, ਮਸੂਰੀ | .. | ਸੇਪਲਿੰਗ ਹੋਲੀਡੇ ਰੀਜ਼ੋਰਟ ਲੰਡੌਰ ਬਜ਼ਾਰ, ਨੇੜੇ ਮਸੂਰੀ (ਯੂ. ਪੀ.) | 1988 ਵਿੱਚ ਇਮਾਰਤ ਖਰੀਦੀ | 27.25 |
| 2. | ਹੋਲੀਡੇ ਹੋਮ, ਗੋਆ | .. | ਸੋਨੀ ਹੋਲੀਡੇ ਇਨ ਮੀਰਾਮਾਰ ਬੀਚ ਪੰਜਮ ਪਾਨਾ ਜੀ-ਗੋਆ । | 1992—ਉਹੀ— | 12.12 |
| 3. | ਹੋਲੀਡੇ ਹੋਮ ਜੇਪੁਰ | .. | ਰਾਜਸਰਾਏ ਹੋਲੀਡੇ ਹੋਮ ਰੀਜ਼ੋਰਟ ਵਿਦਿਆਦਰ ਨਗਰ ਸੈਕਟਰ-2, ਸਿਕਾਰ ਰੋਡ, ਜੇਪੁਰ । | 1995 —ਉਹੀ — | 90.86 |
| 4. | ਹੋਲੀਡੇ ਹੋਮ, ਧਰਮਸ਼ਾਲਾ | .. | ਮਾਊਂਟਵਿਊ ਹੋਲੀਡੇ ਹੋਮ ਰੀਜ਼ੋਰਟ ਯੋਲ ਰੋਡ-330 ਸਿਵਲ ਸਟੇਸ਼ਨ ਨੇੜੇ ਡੀ. ਸੀ. ਆਫਿਸ ਧਰਮਸ਼ਾਲਾ (ਐਚ. ਪੀ.) | 1993 | 40.30 |
| 5. | ਹੋਲੀਡੇ ਹੋਮ ਸ੍ਰੀਨਗਰ | .. | ਪ੍ਰੇਜੀਡੈਂਟ ਹੋਲੀਡੇ ਹੋਮ ਰੀਜ਼ੋਰਟ ਨੇਸ਼ਨਲ ਹਾਈਵੇ ਸੋਨਾਵਾਰਬਾਗ ਨੇੜੇ ਬਰਾਡਵੇ ਸਿਨਮਾ, ਸ੍ਰੀਨਗਰ (ਜੇ. ਐਂਡ. ਕੇ.) | 1989 ਲੀਜ਼ ਤੇ | — |
| 6. | ਹੋਲੀਡੇ ਹੋਮ, ਸ਼ਿਮਲਾ | .. | ਐਵਰੈਸਟ ਹੋਲੀਡੇ ਰੀਜ਼ੋਰਟ ਦੀ ਮਾਲ ਸਾਹਮਣੇ ਉਬਰਾਏ ਕਲਾਰਕਸ਼ ਸ਼ਿਮਲਾ (ਐਚ. ਪੀ.) | 1929 ਲੀਜ਼ ਤੇ | — |

## ANNEXURE-B

STATEMENT SHOWING TENTATIVE PROFIT/LOSS OF THE COMPLEXES UP TO THE MONTH OF MARCH, 1997

(Figs. in,000)

| | 1996-97 | | | | |
|---|---|---|---|---|---|
| Name of Comp. | Income | Exps. | P/L B.Dep. | Dep. | P/P A. Dep |
| 1 | 2 | 3 | 4 | 5 | 6 |
| A.I.H. Amritsar | 9,821.6 | 9,875.0 | —53.4 | 480.0 | —533.4 |
| Amaltas Ludhiana .. | 4,664.9 | 3,981.8 | 683.1 | 216.0 | 467.1 |
| Q. F. Neelon .. | 3,877.6 | 3,689.8 | 187.8 | 156.0 | 31.8 |
| F.R. Sirhind .. | 3,927.1 | 4,094.1 | —167.0 | 240.0 | —407.0 |
| T.C. Madhopur .. | 4,949.8 | 4,390.9 | 558.9 | 261.0 | 297.9 |
| T.C. Ropar .. | 5,054.6 | 4,793.4 | 261.2 | 180.0 | 81.2 |
| T.C. Pathankot .. | 2,381.6 | 2,466.9 | —85.3 | 120.0 | —205.3 |
| T.C. Nangal .. | 963.3 | 1,156.3 | —193.0 | 24.0 | —217.0 |

| | | | | | | |
|---|---|---|---|---|---|---|
| A.K.B. Sirhind | .. | 1,335.5 | 1,548.2 | —212.7 | 24.0 | —236.7 |
| T.C. Kartarpur | .. | 1,854.1 | 2,042.5 | —188.4 | 108.0 | —296.4 |
| T.C. Shambhu | .. | 1,548.8 | 1,589.2 | —40.4 | 120.0 | —160.4 |
| P.R. Delhi | .. | 1,149.3 | 804.3 | 345.0 | 36.0 | 309.00 |
| T.C. Phagwara | .. | 1,490.1 | 1,544.1 | —54.0 | 84.0 | —138.0 |
| T.C. Nadampur | .. | 740.4 | 1,092.1 | —351.7 | 168.0 | —519.7 |
| T.C. Hoshiarpur | .. | 3,746.8 | 3,692.5 | 54.3 | 264.0 | —209.7 |
| T.C. Moga | .. | 2,005.2 | 2,304.3 | —299.1 | 156.0 | —455.1 |
| S.T.C. Jalandhar | .. | 4,791.5 | 4,459.4 | 332.1 | 324.0 | 8.1 |
| A.I.H., Amritsar | .. | 10,488.0 | 10,432.7 | 55.3 | 480.0 | —424.7 |
| Amaltas, Ludhiana | .. | 4,289.6 | 4,193.4 | 96.2 | 204.0 | —107.8 |
| Q.F. Neelon | .. | 4,094.3 | 3,889.5 | 204.8 | 144.0 | 60.8 |
| F.R. Sirhind | .. | 4,095.3 | 4,360.1 | —264.8 | 168.0 | —432.8 |
| T.C. Madhopur | .. | 5,364.8 | 5,016.9 | 347.9 | 240.0 | 107.9 |
| T.C. Ropar | .. | 4,697.7 | 4,963.8 | —266.1 | 192.0 | —458.1 |
| T.C. Pathankot | .. | 2,644.6 | 2,677.2 | —32.6 | 120.0 | —152.6 |

## ANNEXURE—B

### STATEMENT SHOWING TENTATIVE PROFIT/LOSS OF THE COMPLEXES UP TO THE MONTH OF MARCH 1997

(Figs in 000)

| | 1996-97 | | | | |
|---|---|---|---|---|---|
| Name of Comp | Income | Exps. | P/L B. Dep. | Dep. | P/P A. Dep. |
| 1 | 2 | 3 | 4 | 5 | 6 |
| T.C. Nangal .. | 992.0 | 1,144.9 | —152.9 | 24.0 | —176·9 |
| A.K.B. Sirhind .. | 1,425.3 | 1,673.9 | —248.6 | 18.0 | —266.6 |
| T.C. Kartarpur .. | 1,759.0 | 2,110.3 | —351.3 | 72.0 | —423.3 |
| T.C. Shambhu .. | 1,616.8 | 1,747.4 | —130.6 | 84.0 | —214.6 |
| P.R. Delhi .. | 1,244.4 | 919.0 | 325.4 | 12.0 | 313.4 |
| T.C. Phagwara .. | 1,884.2 | 1,828.1 | 56.1 | 60,0 | —3.9 |
| T.C. Nadampur .. | 653.1 | 997.2 | —344.1 | 168.0 | —512.1 |
| T.C. Hoshiarpur .. | 3,175.3 | 3,390.0 | —214.7 | 240.0 | —454.7 |
| T.C. Moga .. | 1,669.9 | 2,100.0 | —430.1 | 144.0 | —574.1 |
| S.T.C. Jalandhar .. | 4,990.1 | 4,628.6 | 361.5 | 300.0 | 61.5 |

## HOLIDAY HOME

**Statement Showing Tentative Profit/Loss of the complexes up to the month of March, 1997 & March, 1998**

(Figs. in, 000)

| Name of comp. | | Up to March, 1997 | | | | | Up to March, 1998 | | | | |
|---|---|---|---|---|---|---|---|---|---|---|---|
| | | Income | Exps. | P/L B. Dep. | Dep. | P/L A. Dep | Income | Exps. | P/L B. Dep. | Dep. | P/L A. Dep. |
| 1 | | 2 | 3 | 4 | 5 | 6 | 7 | 8 | 9 | 10 | 11 |
| Mussoorie | .. | 103.6 | 231.3 | —127.7 | 192.0 | —319.7 | 97.7 | 280.3 | —182.6 | 192.0 | —374.6 |
| Shimla | .. | 188.9 | 473.0 | —284.1 | 0 | —284.1 | 215.6 | 658.1 | —442.5 | 0 | —442.5 |
| Shrinagar | .. | 612.9 | 624.5 | —11.6 | 0 | —11.6 | 626.6 | 685.0 | —59.0 | 0 | —59.0 |
| Goa | .. | 307.7 | 219.8 | —87.9 | 84.2 | —3.9 | 310.4 | 210.9 | 99.5 | 84.0 | 15.5 |
| Dharmshala | .. | 386.6 | 249.0 | 137.6 | 264.0 | 126.4 | 452.8 | 372.1 | 80.7 | 264.0 | —183.3 |
| Jaipur | .. | 599.8 | 267.6 | 332.2 | 480.0 | —147.8 | 664.0 | 323.1 | 340.9 | 480.0 | —139.1 |
| Total | .. | 2,199.5 | 2,065.2 | 134.3 | 1,020.0 | —885.7 | 2,366.5 | 2,529.5 | —163.0 | 1,020.0 | —1,183.0 |

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਮੈਂ ਪ੍ਰਸ਼ਨ ਪੁੱਛਣ ਤੋਂ ਪਹਿਲਾਂ ਜਾਨਣਾ ਚਾਹੁੰਦੀ ਹਾਂ ਕਿ....

**ਸ੍ਰੀ ਸਪੀਕਰ** : ਤੁਸੀਂ ਪ੍ਰਸ਼ਨ ਪੁੱਛੋ, ਲੈਕਚਰ ਨਾ ਕਰੋ ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਜੋ ਇਨ੍ਹਾਂ ਨੇ ਆਪਣੇ ਨੱਥੀ ਜਵਾਬ ਦੇ ਵਿਚ ਲਿਖਿਆ ਹੈ, ਜਿਹੜੀ ਫਿਗਰ 000 ਦਿੱਤੀ ਹੋਈ ਹੈ, ਇਹ ਕੀ ਲੱਖਾਂ ਵਿਚ ਹੈ ਜਾਂ ਹਜ਼ਾਰਾਂ ਦੇ ਵਿਚ ਹੈ, ਇਸ ਬਾਰੇ ਕਲੀਅਰ ਕੀਤਾ ਜਾਵੇ । At the end there is a statement showing tentative profit/loss of the complexes up to the month of March, 1997. It is written below : (Figures in 000). ਨੀਚੇ ਜਿਹੜੀ ਫਿਗਰ 000 ਲਿਖੀ ਹੋਈ ਹੈ, ਇਸ ਦਾ ਪਤਾ ਨਹੀਂ ਲੱਗ ਰਿਹਾ ਕਿ ਇਹ ਕਰੋੜਾਂ ਵਿਚ ਹੈ ਜਾਂ ਲੱਖਾਂ ਦੇ ਵਿਚ ਹੈ । ਇਸ ਬਾਰੇ ਦੱਸਿਆ ਜਾਵੇ ।

**ਸ੍ਰੀ ਸਪੀਕਰ** : ਤੁਸੀਂ ਸਾਰਾ ਪੜ੍ਹੋ ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : On last but one page under the heading "Statement showing tentative profit/loss of the Complexes upto March, 1998" it is written (figures in ,000).

ਸਪੀਕਰ ਸਾਹਿਬ, ਪਹਿਲੀ ਗੱਲ ਤਾਂ ਪੰਜਾਬੀ ਵਿਚ ਉਤਰ ਨਹੀਂ ਦਿੱਤਾ ਗਿਆ ਅਤੇ ਦੂਸਰੀ ਗੱਲ, ਲਾਸਟ ਪੰਨੇ ਤੇ ਜੋ ਲਿਖਿਆ ਹੋਇਆ ਹੈ, Whether triple zero indicates millions, billions or trillions ? What does it indicate ?

**(ਇਕ ਆਵਾਜ਼** : ਤੁਸੀਂ ਅੰਗਰੇਜ਼ੀ ਬੋਲ ਰਹੇ ਹੋ, ਪੰਜਾਬੀ ਬੋਲਣੀ ਚਾਹੀਦੀ ਹੈ । (ਵਿਘਨ)

**ਸ੍ਰੀ ਸਪੀਕਰ** : ਇਥੇ ਮੇਰੇ ਕੋਲ ਲਿਖਿਆ ਹੋਇਆ ਹੈ, ਲੈਖਸ ਵਿਚ ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਜੇਕਰ ਲੈਖਸ ਲਿਖਿਆ ਹੋਇਆ ਹੋਵੇ ਤਾਂ ਮੈਂ ਪ੍ਰਸ਼ਨ ਵਾਪਿਸ ਲੈ ਲੈਂਦੀ ਹਾਂ । ਜਿਥੇ ਇਨਕਮ ਅਤੇ ਖਰਚਾ ਲਿਖਿਆ ਹੋਇਆ ਹੈ, ਉਥੇ ਲੈਖਸ ਨਹੀਂ ਲਿਖਿਆ ਹੋਇਆ । ਇਸ ਵਿਚ ਇਹ ਨਹੀਂ ਦੱਸਿਆ ਗਿਆ ਕਿ ਲੀਜ਼ ਤੇ ਲਈ ਹੈ ਜਾਂ ਦਿੱਤੀ ਹੈ ।

**ਸ੍ਰੀ ਸਪੀਕਰ** : ਤੁਸੀਂ ਟਾਈਮ ਵੇਸਟ ਨਾ ਕਰੋ ਅਤੇ ਸਪਲੀਮੈਂਟਰੀ ਪੁੱਛਣੀ ਹੈ ਤਾਂ ਪੁੱਛੋ ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਮੈਂ ਟਾਈਮ ਵੇਸਟ ਨਹੀਂ ਕਰਦੀ ।

**ਸ੍ਰੀ ਸਪੀਕਰ** : ਮੇਰੇ ਕੋਲ ਤਾਂ ਸਾਰਾ ਜਵਾਬ ਦਿੱਤਾ ਹੋਇਆ ਹੈ । ਤੁਸੀਂ ਸ਼ਾਇਦ ਪੜ੍ਹਿਆ ਨਹੀਂ ਹੈ ਪਰ ਮੇਰੇ ਕੋਲ ਤਾਂ ਫਿਗਰਜ਼ ਲੈਖਸ ਵਿਚ ਹਨ ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਇਨਕਮ ਅਤੇ ਖਰਚੇ ਤੇ ਨਹੀਂ ਲਿਖਿਆ ਹੋਇਆ ।

**ਸ੍ਰੀ ਸਪੀਕਰ** : ਉਥੇ ਜ਼ਰੂਰੀ ਨਹੀਂ ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਮੇਰਾ ਨਿਵੇਦਨ ਹੈ ਕਿ ਜੋ ਮੇਰੇ ਕੋਲ ਜਵਾਬ ਹੈ, ਉਸ ਵਿਚ ਅਨੇਕਸਚਰ 'ਬੀ' ਤੇ ਫਿਗਰਜ਼ ਨੂੰ 000 ਲਿਖਿਆ ਹੈ ।

**ਸ੍ਰੀ ਸਪੀਕਰ** : ਤੁਹਾਡੀ ਗੱਲ ਠੀਕ ਹੈ । ਪਹਿਲੇ ਤੇ ਲਿਖਿਆ ਹੋਇਆ ਹੈ ਪਰ ਦੂਸਰੇ ਤੇ ਜ਼ਰੂਰੀ ਨਹੀਂ ਸੀ ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਮੇਰੀ ਸਪਲੀਮੈਂਟਰੀ ਇਹ ਹੈ ਕਿ ਇਤਨਾ ਘਾਟਾ ਇਨ੍ਹਾਂ ਤੋਂ ਹਲਿਆ ਆ ਰਿਹਾ ਹੈ ਤਾਂ ਕੀ ਇਨ੍ਹਾਂ ਨੂੰ ਚਲਾਉਣ ਨਾਲ ਪੰਜਾਬ ਸਰਕਾਰ ਨੂੰ ਕੋਈ ਲਾਭ ਹੈ ਜਾਂ ਘਾਟਾ ਹੈ ਅਤੇ ਜੇਕਰ ਘਾਟਾ ਹੀ ਹੈ ਤਾਂ ਸਰਕਾਰ ਦੀ ਇਸ ਬਾਰੇ ਕੀ ਨੀਤੀ ਹੈ ? ਕੀ ਇਹ ਟੂਰਿਸਟ ਸਪਾਟ ਘਾਟੇ ਵਿਚ ਵੀ ਚਲਦੇ ਰਹਿਣਗੇ ਜਾਂ ਬੰਦ ਹੋਣਗੇ ?

**ਮੰਤਰੀ** : ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਸਤਿਕਾਰਯੋਗ ਮੈਂਬਰ ਸਾਹਿਬਾ ਨੂੰ ਦੱਸਣਾ ਚਾਹਵਾਂਗੀ ਕਿ ਇਹ ਪੰਜਾਬ ਟੂਰਿਜ਼ਮ ਕਾਰਪੋਰੇਸ਼ਨ ਬੜੇ ਲੰਮੇ ਸਮੇਂ ਤੋਂ ਕੰਮ ਕਰਦੀ ਆ ਰਹੀ ਹੈ । (ਵਿਘਨ) ਸੁਣ ਲਓ, ਜੇ ਪਿਛਲੇ ਸਮੇਂ ਤੋਂ ਵੇਖਿਆ ਜਾਵੇ ਤਾਂ 1979 ਤੋਂ ਲੈ ਕੇ 1998 ਤੱਕ ਦੇ ਅੰਕੜੇ ਇਸ ਤਰ੍ਹਾਂ ਹਨ । 1979-80 ਵਿਚ ਇਹ ਕਾਰਪੋਰੇਸ਼ਨ 70 ਲੱਖ 53 ਹਜ਼ਾਰ ਰੁਪਏ ਘਾਟੇ ਵਿਚ ਰਹੀ ਸੀ । 1980-81 ਵਿਚ 11,038 ਰੁਪਏ ਦੇ ਘਾਟੇ ਵਿਚ ਰਹੀ ਸੀ । ਸਪੀਕਰ ਸਾਹਿਬ, ਫਿਰ 1992-93 ਵਿਚ 1 ਲੱਖ 83 ਰੁਪਏ ਦੇ ਘਾਟੇ ਵਿਚ ਆ ਗਈ । 1993-94 ਵਿਚ ਕੁਝ ਫ਼ਾਇਦਾ ਹੋ ਗਿਆ ਅਤੇ ਇਹ 35 ਲੱਖ 53 ਹਜ਼ਾਰ ਰੁਪਏ ਦੇ ਵਾਧੇ ਵਿਚ ਰਹੀ । 1994-95 ਵਿਚ 35.71 ਲੱਖ ਰੁਪਏ ਅਤੇ 1996-97 ਵਿਚ ਇਹ ਵਾਧੇ ਦੀ ਰਕਮ 22 ਲੱਖ 88 ਹਜ਼ਾਰ ਰੁਪਏ ਹੋ ਗਈ । ਇਹ ਸਾਰਾ ਪਿਛਲਾ ਰਿਕਾਰਡ ਮੈਂ ਤੁਹਾਨੂੰ ਦੱਸਿਆ ਹੈ ।

ਇਹ ਕਾਰਪੋਰੇਸ਼ਨ ਆਪਣੇ ਬਲ ਤੇ ਚਲਦੀ ਰਹੀ ਹੈ । 5 ਕਰੋੜ ਰੁਪਏ ਨਾਲ ਇਹ ਕਾਰਪੋਰੇਸ਼ਨ ਬਣੀ ਸੀ ਅਤੇ ਚਲਦੀ ਚਲਦੀ 8 ਕਰੋੜ ਰੁਪਏ ਤੇ ਪਹੁੰਚ ਗਈ ਪਰ ਇਸ ਕਾਰਪੋਰੇਸ਼ਨ ਨੂੰ ਪਿਛਲੇ ਸਮੇਂ ਵਿਚ ਕਿਸੇ ਵੀ ਗੌਰਮਿੰਟ ਵੱਲੋਂ ਬਜਟ ਵਿਚ ਕੋਈ ਪੈਸਾ ਨਾ ਦਿੱਤਾ ਗਿਆ । ਸਿਰਫ ਪਿਛਲੇ ਸਾਲ 1997-98 ਵਿਚ ਸਾਡੀ ਸਰਕਾਰ ਵੱਲੋਂ ਇਸ ਨੂੰ 35 ਲੱਖ ਰੁਪਿਆ ਮੁਹੱਈਆ ਕੀਤਾ ਗਿਆ ਹੈ । ਮੈਂ ਸਤਿਕਾਰਯੋਗ ਸਪੀਕਰ ਸਾਹਿਬ, ਦੱਸਣਾ ਚਾਹੁੰਦੀ ਹਾਂ ਕਿ ਅਸੀਂ ਪਿਛਲੇ ਘਾਟਿਆਂ ਨੂੰ ਕਿਸ ਤਰ੍ਹਾਂ ਹੁਣ ਮੇਨਟੇਨ ਕਰ ਰਹੇ ਹਾਂ । ਇਸ ਦਾ ਪਿਛਲਾ ਟੋਟਲ ਘਾਟਾ 41 ਲੱਖ 48 ਹਜ਼ਾਰ ਦਾ ਸੀ ਪਰ ਮੈਂ ਇਹ ਦੱਸਣ ਵਿਚ ਖੁਸ਼ੀ ਮਹਿਸੂਸ ਕਰ ਰਹੀ ਹਾਂ ਕਿ 1996-97 ਵਿਚ ਇਸ ਵਿਚ ਵਾਧਾ ਰਿਹਾ ਹੈ । 1997-98 ਵਿਚ ਵੀ ਇਸ ਵਿਚ ਵਾਧਾ ਰਿਹਾ ਹੈ ਅਤੇ ਪਹਿਲੀ ਟਰਮ ਦੇ ਤਿੰਨ ਮਹੀਨੇ ਯਾਨੀ ਅਪ੍ਰੈਲ, ਮਈ ਅਤੇ ਜੂਨ ਇਨ੍ਹਾਂ ਤਿੰਨਾਂ ਮਹੀਨਿਆਂ ਵਿਚ ਹੀ ਵਾਧਾ 31.54 ਲੱਖ ਰੁਪਏ ਦਾ ਹੋਇਆ

[ਸੈਰ ਸਪਾਟਾ ਅਤੇ ਸਭਿਆਚਾਰਕ ਮਾਮਲਿਆਂ ਦੇ ਮੰਤਰੀ]

ਹੈ । ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬਾ ਨੇ ਪੁੱਛਿਆ ਹੈ ਕਿ ਕੀ ਇਹ ਟੂਰਿਜ਼ਮ ਸਪਾਟ ਘਾਟੇ ਤੇ ਵੀ ਚਲਦੇ ਰਹਿਣਗੇ ਜਾਂ ਬੰਦ ਹੋਣਗੇ ਤਾਂ ਮੈਂ ਇਨ੍ਹਾਂ ਨੂੰ ਦੱਸਣਾ ਚਾਹੁੰਦੀ ਹਾਂ ਕਿ ਟੂਰਿਜ਼ਮ ਦੇ ਮਹਿਕਮੇ ਦਾ ਮਕਸਦ ਸਿਰਫ ਪੈਸਾ ਕਮਾਉਣਾ ਹੀ ਨਹੀਂ ਹੈ । ਇਸ ਦਾ ਮਕਸਦ ਲੋਕਾਂ ਨੂੰ ਸਹੂਲਤਾਂ ਮੁਹੱਈਆ ਕਰਨਾ, ਰੋਜ਼ਗਾਰ ਦੇਣਾ, ਲੋਕਾਂ ਨੂੰ ਐਂਟਰਟੇਨਮੈਂਟ ਦੇ ਸਾਧਨ ਦੇਣਾ ਅਤੇ ਰੋਜ਼ਾਨਾ ਜ਼ਿੰਦਗੀ ਦੀਆਂ ਹੋਰ ਸਹੂਲਤਾਂ ਦੇਣਾ ਹੈ । ਇਹ ਗੱਲ ਵੀ ਠੀਕ ਹੈ ਕਿ ਪੰਜਾਬ ਦਾ ਟੂਰਿਜ਼ਮ ਬਹੁਤ ਪਿਛੇ ਹੈ ਲੇਕਿਨ ਪਿਛਲੇ ਸਮੇਂ ਦੇ ਘਾਟਿਆਂ ਨੂੰ ਪੂਰਾ ਕਰਨਾ ਵੀ ਕਾਫੀ ਔਖਾ ਰਿਹਾ ਹੈ । ਉਸ ਲਈ ਵੀ ਅਸੀਂ ਜੱਦੋ-ਜਹਿਦ ਕਰ ਰਹੇ ਹਾਂ ਕਿ ਪਿਛਲੇ ਘਾਟੇ ਨੂੰ ਕਿਵੇਂ ਪੂਰਾ ਕੀਤਾ ਜਾਵੇ । ਇਸ ਲਈ ਅਸੀਂ ਪ੍ਰਾਈਵੇਟਾਈਜ਼ੇਸ਼ਨ ਦੀ ਸਕੀਮ ਵੀ ਲਿਆ ਰਹੇ ਹਾਂ ਅਤੇ ਟਰਾਂਸਪੋਰਟ ਮਹਿਕਮੇ ਨਾਲ ਗੱਲਬਾਤ ਕਰਕੇ ਨਵੀਆਂ ਬੱਸਾਂ ਵੀ ਚਲਾਈਆਂ ਜਾ ਰਹੀਆਂ ਹਨ. . . .

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** . ਸਪੀਕਰ ਸਾਹਿਬ, ਇਹ ਮੇਰੇ ਪ੍ਰਸ਼ਨ ਦਾ ਉੱਤਰ ਨਹੀਂ ਹੈ । ਇਨ੍ਹਾਂ ਨੂੰ ਭਾਸ਼ਣ ਦੇਣ ਲਈ ਤਾਂ ਤੁਸੀਂ ਨਹੀਂ ਕਿਹਾ . . .

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਦੀ ਤਸੱਲੀ ਤਾਂ ਕਰਾਈ ਜਾਵੇ ਕਿਸੇ ਤਰ੍ਹਾਂ, ਇਸ ਲਈ ਮੈਂ ਇਨ੍ਹਾਂ ਨੂੰ ਥੋੜ੍ਹਾ ਜਿਹਾ ਵਿਸਥਾਰ ਵਿਚ ਦੱਸ ਰਹੀ ਹਾਂ ਕਿ ਹੁਣ ਕਾਰਪੋਰੇਸ਼ਨ ਨੂੰ ਵਾਧਾ ਹੋਇਆ ਹੈ । ਇਸ ਵਾਧੇ ਨੂੰ ਮੇਨਟੇਨ ਕਰਨ ਵਾਸਤੇ ਪ੍ਰਾਈਵੇਟਾਈਜ਼ੇਸ਼ਨ ਕੀਤੀ ਜਾ ਰਹੀ ਹੈ ਅਤੇ ਅੱਗੋਂ ਆਉਣ ਵਾਲੇ ਸਮੇਂ ਵਿਚ ਬਹੁਤ ਸਾਰੀਆਂ ਸਹੂਲਤਾਂ ਲੋਕਾਂ ਵਾਸਤੇ ਮੁਹੱਈਆ ਕਰਾਉਣ ਲਈ ਜੱਦੋ-ਜਹਿਦ ਜਾਰੀ ਹੈ ।

**श्रीमती लक्ष्मी कांता चावला** : स्पीकर साहिब, मेरा एक प्रश्न यह है कि पहले तो इन्होंने कहा कि. . . . . .

**ਸ੍ਰੀ ਸਪੀਕਰ** : ਜੋ ਕਿਹਾ ਹੈ, ਉਸ ਬਾਰੇ ਨਾ ਬੋਲੋ । ਤੁਸੀਂ ਆਪਣਾ ਸਵਾਲ ਪੁੱਛੋ ।

**श्रीमती लक्ष्मी कांता चावला** : इन्होंने कहा है कि यह कार्पोरेशन 35 लाख रुपया कमा रही है लेकिन मैं यह कहना चाहती हूं कि 50 लाख रूपया तो हम दुर्गयाना मंदिर की एक हट्टी से एक साल में कमा लेते हैं । यह जो इन्होंने दो हालीडे होम लिस्ट में लिखें हैं कि लीज़ पर हैं, इनके बारे में यह बताया जाए कि क्या यह लीज़ पर लिए गए हैं या लीज़ पर दिए गए हैं ? अगर लीज़ पर दिए गए हैं तो इनको कितने पैसे मिले और अगर लीज़ पर लिए हैं तो इन्होंने कितने पैसे दिए और साथ में यह भी बताया जाए कि खनौरी का रेस्ट हाऊस क्या कर रहा है ?

**ਸ੍ਰੀ ਸਪੀਕਰ** : ਨਹੀਂ ਜੀ । ਇਹ ਇਸ ਕੁਐਸਚਨ ਨਾਲ ਸਬੰਧਤ ਸਪਲੀਮੈਂਟਰੀ ਨਹੀਂ ਹੈ । ਪਲੀਜ਼ ਸਿਟ ਡਾਊਨ । (ਵਿਘਨ) ਨਹੀਂ, ਤੁਸੀਂ ਕੋਈ ਕੁਐਸਚਨ ਨਹੀਂ ਪੁੱਛਿਆ ਜਿਹੜਾ ਇਸ ਨਾਲ ਸਬੰਧਤ ਹੋਵੇ । (ਵਿਘਨ)

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਸਪੀਕਰ ਸਾਹਿਬ, ਇਹ ਲੀਜ਼ ਤੇ ਦਿਤੇ ਹਨ ਤਾਂ ਪੈਸਿਆਂ ਬਾਰੇ ਮਨਿਸਟਰ ਕਿਉਂ ਨਾ ਦੱਸੇ ?

**ਸ੍ਰੀ ਸਪੀਕਰ** : ਨਹੀਂ ਜੀ । ਤੁਸੀਂ ਬੈਠ ਜਾਉ । ਹਾਂ ਜੀ, ਸਿੱਧੂ ਸਾਹਿਬ, ਤੁਸੀਂ ਕੀ ਪੁੱਛਣਾ ਚਾਹੁੰਦੇ ਹੋ ?

**ਸਰਦਾਰ ਗੁਰਦੇਵ ਸਿੰਘ ਸਿੱਧੂ** : ਸਪੀਕਰ ਸਾਹਿਬ, ਉੱਤਰ ਦੇ ਨਾਲ ਡਿਟੇਲ ਆਈ ਹੈ ਕਿ ਕਾਰਪੋਰੇਸ਼ਨ ਨੇ ਕਿੰਨਾ ਕਿੰਨਾ ਪੈਸਾ ਕਮਾਇਆ ਹੈ । ਖਨੌਰੀ ਟੂਰਿਸਟ ਹੋਟਲ ਜੋ ਸ੍ਰੀਮਤੀ ਭੱਠਲ ਦੇ ਹਲਕੇ ਵਿਚ ਪੈਂਦਾ ਹੈ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਬੜੀ ਦੇਰ ਤੋਂ ਬੰਦ ਪਿਆ ਹੈ, ਉਥੇ ਪਹਿਲਾਂ ਬੜੀ ਕਰਾਕਰੀ ਅਤੇ ਫਰਨੀਚਰ ਆਦਿ ਭੇਜਿਆ ਗਿਆ ਸੀ, ਉਸ ਤੋਂ ਵੀ ਇਨ੍ਹਾਂ ਨੂੰ ਕੋਈ ਕਮਾਈ ਹੋਈ ਹੈ ਜਾਂ ਨਹੀਂ ?

**ਸ੍ਰੀ ਸਪੀਕਰ** : ਨਹੀਂ ਜੀ । ਇਹ ਸਪਲੀਮੈਂਟਰੀ ਨਹੀਂ ਬਣਦੀ ।

---

### ਮਾਨਸਿਕ ਤੌਰ ਤੇ ਅਵਿਕਸਤ ਬੱਚਿਆਂ ਨੂੰ ਵਿੱਤੀ ਸਹਾਇਤਾ

*1173 **ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਕੀ ਸਮਾਜਿਕ ਸੁਰੱਖਿਆ ਅਤੇ ਇਸਤਰੀਆਂ ਅਤੇ ਬੱਚਿਆਂ ਦੇ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਅਪਾਹਜ ਬੱਚਿਆਂ ਨੂੰ ਦਿੱਤੀ ਜਾ ਰਹੀ ਸਹਾਇਤਾ ਦੀ ਤਰ੍ਹਾਂ ਰਾਜ ਵਿਚ ਮਾਨਸਿਕ ਤੌਰ ਤੇ ਅਵਿਕਸਤ ਬੱਚਿਆਂ ਨੂੰ ਅਜਿਹੀ ਵਿੱਤੀ ਸਹਾਇਤਾ ਦੇਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ ?

**ਬੀਬੀ ਜਗੀਰ ਕੌਰ** : ਨਹੀਂ ਜੀ । ਸਰਕਾਰ ਵੱਲੋਂ ਪਹਿਲਾਂ ਹੀ ਰਾਜ ਵਿੱਚ ਮੰਦ ਬੁੱਧੀ ਬੱਚਿਆਂ ਨੂੰ ਵਿੱਤੀ ਸਹਾਇਤਾ ਦੇਣ ਦੀ ਸਕੀਮ ਉਹਨਾਂ ਹੀ ਲੀਹਾਂ ਤੇ ਮਿਤੀ 24 ਜੂਨ, 1996 ਤੋਂ ਲਾਗੂ ਕੀਤੀ ਹੋਈ ਹੈ, ਜਿਸ ਅਨੁਸਾਰ ਅਪੰਗ ਬੱਚਿਆਂ ਨੂੰ ਵਿੱਤੀ ਸਹਾਇਤਾ ਦਿੱਤੀ ਜਾਂਦੀ ਹੈ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪਲੀਮੈਂਟਰੀ ਸਰ । ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਨੂੰ ਪੁੱਛਣਾ ਚਾਹੁੰਦਾ ਹਾਂ ਕਿ ਇਹ ਵਿੱਤੀ ਸਹਾਇਤਾ ਮਿਤੀ 24 ਜੂਨ, 1996 ਤੋਂ ਕਿਹੜੀਆਂ ਲੀਹਾਂ ਤੇ, ਕਿਹੜੇ ਪੈਟਰਨ ਤੇ ਇਹ ਦੇ ਰਹੇ ਹਨ, ਇਸਦੇ ਬਾਰੇ ਥੋੜ੍ਹਾ ਜਿਹਾ ਦੱਸ ਦੇਣ ।

**ਮੰਤਰੀ** : ਸਪੀਕਰ ਸਾਹਿਬ, ਅਪੰਗ ਵਿਅਕਤੀਆਂ ਨੂੰ ਵਿੱਤੀ ਸਹਾਇਤਾ 200 ਰੁਪਿਆ ਦਿੱਤੀ ਜਾਂਦੀ ਹੈ । ਇਸੇ ਤਰ੍ਹਾਂ ਕਿਉਂਕਿ ਜਿਹੜੇ ਮੰਦਬੁੱਧੀ ਦੇ ਮਾਲਕ ਹਨ, ਉਹ ਹੈਂਡੀਕੈਪਡ ਲੋਕ ਵੀ ਇਸ ਵਿਚ ਆਉਂਦੇ ਹਨ . . . . . . .

**ਸ੍ਰੀ ਸਪੀਕਰ** : ਇਨ੍ਹਾਂ ਨੇ ਪੁੱਛਿਆ ਹੈ ਕਿ ਕਿਨ੍ਹਾਂ ਲੀਹਾਂ ਤੇ ਦੇਂਦੇ ਹੋ ।

**ਮੰਤਰੀ** : ਹਾਂ ਜੀ, ਉਹ ਹੈਂਡੀਕੈਪਡ ਲੋਕ ਵੀ ਇਸ ਵਿਚ ਆਉਂਦੇ ਹਨ . . .

**Mr. Speaker** : Question Hour is over, ਬਾਕੀ ਦੇ ਪ੍ਰਸ਼ਨ ਪੰਜਾਬ ਵਿਧਾਨ ਸਭਾ ਦੇ ਰੂਲਜ਼ ਆਫ ਪ੍ਰੋਸੀਜਰ ਐਂਡ ਕੰਡਕਟ ਆਫ ਬਿਜ਼ਨਿਸ ਦੇ ਰੂਲ 38 ਦੇ ਅਧੀਨ ਜਵਾਬ ਦਿੱਤੇ ਗਏ ਸਮਝੇ ਜਾਣਗੇ ।

**ਸ੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਮੇਰਾ ਸਵਾਲ ਨੰ: 1010 ਸੀ । ਉਸ ਦੇ ਵਾਸਤੇ ਦੋ ਵਾਰ ਟਾਈਮ ਲਿਆ ਗਿਆ ਸੀ....

**ਸ੍ਰੀ ਸਪੀਕਰ** : ਉਹ ਫਿਰ ਕਦੀ ਆ ਜਾਵੇਗਾ । ਹੁਣ ਤੁਸੀਂ ਬੈਠ ਜਾਓ ।

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਪੰਜਾਬੀ ਭਾਸ਼ਾ ਦੇ ਵਿਕਾਸ ਲਈ ਫੰਡਾਂ ਦੀ ਐਲੋਕੇਸ਼ਨ

***1223. ਸ੍ਰੀ ਤਿਕਸ਼ਨ ਸੂਦ** : ਕੀ ਉਚੇਰੀ ਸਿਖਿਆ ਅਤੇ ਭਾਸ਼ਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਭਾਸ਼ਾ ਵਿਭਾਗ, ਪੰਜਾਬ ਦੁਆਰਾ ਪੰਜਾਬੀ ਭਾਸ਼ਾ ਦੇ ਵਿਕਾਸ ਲਈ ਸਾਲ 1996-97 ਲਈ ਬਜਟ ਵਿਚ ਕੁੱਲ ਕਿੰਨੇ ਫੰਡ ਰੱਖੇ ਗਏ ਸਨ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਫੰਡਜ਼ ਦੀ ਸਾਰੀ ਰਕਮ ਉਸ ਮੰਤਵ ਲਈ ਖਰਚ ਕੀਤੀ ਗਈ ਸੀ ਜਿਸ ਲਈ ਇਹ ਮਖਸੂਸ ਕੀਤੀ ਗਈ ਸੀ;

(ੲ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਫੰਡਜ਼ ਵਿਚੋਂ ਕੋਈ ਰਕਮ ਲੈਪਸ ਹੋ ਗਈ ਸੀ; ਜੇਕਰ ਅਜਿਹਾ ਹੋਵੇ, ਤਾਂ ਉਸਦੇ ਕਾਰਣ ਕੀ ਹਨ ?

**ਸਰਦਾਰ ਮਨਜੀਤ ਸਿੰਘ ਕਲਕੱਤਾ** : (ੳ) 22.93 ਲੱਖ ਰੁਪਏ ।

(ਅ) ਨਹੀਂ ਜੀ ।

(ੲ) 0.26 ਲੱਖ ਰੁਪਏ । ਇਸ ਰਕਮ ਦਾ ਖਜ਼ਾਨੇ ਵੱਲੋਂ ਬਿਲ ਪਾਸ ਨਹੀਂ ਕੀਤਾ ਗਿਆ ।

---

### "ਪੰਜਾਬੀ ਸਪਤਾਹ" ਮਨਾਉਣਾ

***1224. ਸ੍ਰੀ ਤਿਕਸ਼ਨ ਸੂਦ** : ਕੀ ਉਚੇਰੀ ਸਿਖਿਆ ਅਤੇ ਭਾਸ਼ਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਭਾਸ਼ਾ ਵਿਭਾਗ, ਪੰਜਾਬ ਦੁਆਰਾ 'ਪੰਜਾਬੀ ਸਪਤਾਹ' ਮਨਾਉਣ ਲਈ ਵਿੱਤੀ ਸਾਲ 1997-98 ਦੌਰਾਨ ਕੁੱਲ ਕਿੰਨੀ ਰਾਸ਼ੀ ਮਖਸੂਸ ਕੀਤੀ ਗਈ ਸੀ ਅਤੇ ਇਸ ਸਬੰਧ ਵਿਚ ਕੀਤੇ ਗਏ ਖਰਚੇ ਦੇ ਵੇਰਵੇ ਕੀ ਹਨ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਫੰਡ ਲੈਪਸ ਹੋ ਗਏ ਸਨ; ਜੇਕਰ ਅਜਿਹਾ ਹੋਵੇ, ਤਾਂ ਉਸਦੇ ਕਾਰਣ ਕੀ ਹਨ ?

**ਸਰਦਾਰ ਮਨਜੀਤ ਸਿੰਘ ਕਲਕੱਤਾ** : (ੳ) 6,60,000 ਰੁਪਏ । ਪ੍ਰੰਤੂ ਸਰਕਾਰ ਵੱਲੋਂ ਪਲਾਨ ਸਾਈਡ ਤੇ 15% ਕੱਟ ਲਾਉਣ ਕਰਕੇ 5,61,000 ਰੁਪਏ ਰਹਿ ਗਈ । ਖਰਚੇ ਦਾ ਵੇਰਵਾ ਅਨੁਲੱਗ ਤੇ ਦਰਸਾਇਆ ਗਿਆ ਹੈ ।

(ਅ) ਮਾਰਚ, 1998 ਵਿੱਚ ਖਜ਼ਾਨੇ ਵੱਲੋਂ ਬਿਲ ਪਾਸ ਨਾ ਹੋਣ ਕਰਕੇ ਕੇਵਲ 7,000 ਰੁਪਏ ਲੈਪਸ ਹੋਏ ।

## ਅਨੁਲੱਗ

| | | |
|---|---|---|
| 1. | (ੳ) ਰਾਜ ਪੱਧਰ ਦੇ ਭਾਸ਼ਣ ਮੁਕਾਬਲੇ (ਜੂਨੀਅਰ ਅਤੇ ਸੀਨੀਅਰ)<br>(ਅ) ਰਾਜ ਪੱਧਰ ਦੇ ਖੁਸ਼ਕਤੀ ਮੁਕਾਬਲੇ (ਜੂਨੀਅਰ ਅਤੇ ਸੀਨੀਅਰ)<br>(ੲ) ਰਾਜ ਪੱਧਰ ਦੇ ਕਵਿਤਾ ਗਾਇਨ ਮੁਕਾਬਲੇ (ਜੂਨੀਅਰ ਅਤੇ ਸੀਨੀਅਰ)<br>(ਸ) ਰਾਜ ਪੱਧਰ ਦੇ ਪੰਜਾਬੀ ਸਾਹਿਤਕ ਕੁਵਿਜ਼ ਮੁਕਾਬਲੇ (ਉਮਰ ਅਨੁਸਾਰ ਤਿੰਨ ਵਰਗਾਂ ਵਿੱਚ) | 95,000 ਰੁਪਏ |
| 2. | ਪੰਜਾਬੀ ਲੋਕ ਗਾਇਕੀ ਦੀ ਪੇਸ਼ਕਾਰੀ ਅਤੇ ਗੋਸ਼ਟੀ .. | 60,000 ਰੁਪਏ |
| 3. | ਪੰਜਾਬੀ ਪੁਸਤਕ ਮੇਲਾ .. | 55,000 ਰੁਪਏ |
| 4. | ਪੰਜਾਬੀ ਸਾਹਿਤ ਗੋਸ਼ਟੀ (ਆਜ਼ਾਦੀ ਦੀ 50ਵੀਂ ਵਰ੍ਹੇਗੰਢ ਦੇ ਮੌਕੇ ਤੇ ਪੰਜਾਬੀ ਸਾਹਿਤ ਦੀਆਂ ਵੱਖ ਵੱਖ ਵੰਨਗੀਆਂ ਦਾ ਮੁੱਲਾਂਕਣ) .. | 60,000 ਰੁਪਏ |
| 5. | (ੳ) ਜ਼ਿਲ੍ਹਾ ਸਦਰ ਮੁਕਾਮਾਂ ਤੇ ਕਰਵਾਏ ਗਏ ਸਮਾਗਮ (ਕਵੀ ਦਰਬਾਰ, ਕਹਾਣੀ ਤੇ ਰੂ-ਬ-ਰੂ ਅਤੇ ਨਾਟਕ ਮੇਲਾ ਆਦਿ)<br>(ਅ) ਪੰਜਾਬੀ ਚੇਤਨਾ ਰੈਲੀ ਹਰ ਜ਼ਿਲ੍ਹਾ ਸਦਰ ਮੁਕਾਮ ਤੇ | 1,10,000 ਰੁਪਏ |
| 6 | ਪੰਜਾਬ, ਪੰਜਾਬੀ ਅਤੇ ਪੰਜਾਬੀਅਤ ਵਿਸ਼ੇ ਤੇ ਕਾਨਫ੍ਰੰਸ .. | 70,000 ਰੁਪਏ |
| 7. | ਪੰਜਾਬੀ ਸਾਹਿਤ ਸਭਾਵਾਂ ਨੂੰ ਦਿੱਤਾ ਗਿਆ ਸਹਿਯੋਗ .. | 53,000 ਰੁਪਏ |
| 8. | ਪੰਜਾਬੀ ਸਭਿਆਚਾਰਕ ਪ੍ਰਦਰਸ਼ਨੀ .. | 8,375 ਰੁਪਏ |
| 9. | ਭਾਸ਼ਾ ਭਵਨ, ਪਟਿਆਲਾ ਵਿਖੇ ਕਰਵਾਈਆਂ ਲੇਖਕ ਮਿਲਣੀਆਂ .. | 17,271 ਰੁਪਏ |
| 10. | ਟੀ.ਏ. .. | 25,000 ਰੁਪਏ |
| | ਕੁੱਲ ਜੋੜ .. | 5,53,646 ਰੁਪਏ |
| | | (ਭਾਵ 5,54,000 ਰੁਪਏ) |

*ਨਿਸ਼ਾਨ ਵਾਲਾ ਪ੍ਰਸ਼ਨ ਨੰ: 1243

(ਇਸ ਪ੍ਰਸ਼ਨ ਦੀ ਐਕਸਟੈਨਸ਼ਨ ਮੰਗੀ ਗਈ ਹੈ ।)

ਅ.ਸ.ਪ. ਨੰ 1/5/98-ਰਸ 1/
ਸਪੈਸ਼ਲ-1

ਸਰਵਨ ਸਿੰਘ ਫਿਲੌਰ
ਟੈਲੀਫੂਨ ਨੰ: 742477 (ਦਫਤਰ)
690784 (ਰਿਹਾਇਸ਼)

ਭਲਾਈ ਮੰਤਰੀ, ਪੰਜਾਬ
ਚੰਡੀਗੜ੍ਹ ।
ਮਿਤੀ 6-7-1998

ਪਿਆਰੇ ਅਟਵਾਲ ਸਾਹਿਬ ਜੀ,

ਮਿਤੀ 8 ਜੁਲਾਈ, 1998 ਲਈ ਪ੍ਰਸ਼ਨਾਂ ਦੀ ਸੂਚੀ ਵਿਚ ਦਰਜ ਤਾਰਾ ਚਿੰਨ੍ਹ ਅੰਕਿਤ ਪ੍ਰਸ਼ਨ ਨੰ: 1243 ਜੋ ਸ. ਗੁਲਜ਼ਾਰ ਸਿੰਘ ਰਣੀਕੇ ਐਮ.ਐਲ.ਏ. ਦੇ ਨਾਂ ਹੈ, ਦਾ ਉੱਤਰ ਤਿਆਰ ਨਹੀਂ ਹੈ । ਇਸ ਦਾ ਮੁੱਖ ਕਾਰਣ ਇਹ ਹੈ ਕਿ ਪੰਜਾਬ ਸਰਕਾਰ ਦੇ ਸਾਰੇ ਵਿਭਾਗਾਂ ਤੋਂ ਸੂਚਨਾ ਇਕੱਤਰ ਕਰਨੀ ਹੈ । ਮਾਨਯੋਗ ਸਪੀਕਰ ਜੀ ਨੂੰ ਇਹ ਸੂਚਨਾ ਭੇਜੀ ਜਾਂਦੀ ਹੈ, ਜਿਨ੍ਹਾਂ ਨੂੰ ਬੇਨਤੀ ਕੀਤੀ ਜਾਂਦੀ ਹੈ ਕਿ ਪੰਜਾਬ ਵਿਧਾਨ ਸਭਾ ਦੀ ਕਾਰਜਵਿਧੀ ਅਤੇ ਕਾਰਜਸੰਚਾਲਣ ਨਿਯਮਾਂ ਦੇ ਨਿਯਮ 34 ਦੇ ਪ੍ਰਤੀਬੰਧ (ii) ਅਧੀਨ ਇਸ ਪ੍ਰਸ਼ਨ ਦਾ ਉੱਤਰ ਦੇਣ ਦਾ ਸਮਾਂ ਵਧਾ ਦੇਣ । ਕਿਰਪਾ ਕਰਕੇ ਇਹ ਪ੍ਰਸ਼ਨ ਮਿਤੀ 5 ਅਗਸਤ, 1998 ਤੋਂ ਮਗਰੋਂ ਕਿਸੇ ਮਿਤੀ ਦੇ ਪ੍ਰਸ਼ਨਾਂ ਦੀ ਸੂਚੀ ਵਿਚ ਸ਼ਾਮਲ ਕੀਤਾ ਜਾਵੇ ।

With regards,

ਹਿਤੂ

ਸਹੀ/-

(ਸਰਵਨ ਸਿੰਘ ਫਿਲੌਰ)

ਸ. ਚਰਨਜੀਤ ਸਿੰਘ ਅਟਵਾਲ,
ਮਾਨਯੋਗ ਸਪੀਕਰ,
ਪੰਜਾਬ ਵਿਧਾਨ ਸਭਾ ।

---

## POINTS OF ORDER

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਮੈਂ ਦੋ ਖਾਸ ਮਸਲਿਆਂ ਵੱਲ ਸਦਨ/ਸਰਕਾਰ ਦਾ ਧਿਆਨ ਦਿਵਾਉਣਾ ਚਾਹੁੰਦੀ ਹਾਂ । ਇਨ੍ਹਾਂ ਬਾਰੇ 4 ਮੈਂਬਰ ਸਾਹਿਬਾਨ ਦੇ ਇਕ ਗਰੁੱਪ ਵੱਲੋਂ ਅਡਜਰਨਮੈਂਟ ਮੋਸ਼ਨ ਵੀ ਆਈ ਸੀ ਲੇਕਿਨ ਉਹ ਅਲਾਓ ਨਹੀਂ ਕੀਤੀ ਗਈ । ਇਹ ਮਸਲੇ ਬੜੇ ਅਹਿਮ ਹਨ ਅਤੇ ਇਨ੍ਹਾਂ ਦੇ ਬਾਰੇ ਪੰਜਾਬ ਦੇ ਮੁੱਖ

ਮੰਤਰੀ ਵੀ ਦੋ ਵਾਰ ਮਿਲ ਕੇ ਆਏ ਹਨ । ਇਨ੍ਹਾਂ ਵਿਚੋਂ ਪਹਿਲਾ ਮਸਲਾ ਉਤਰ ਪ੍ਰਦੇਸ਼ ਵਿਚ ਬਣਨ ਵਾਲੇ ਉਤਰਾਂਚਲ ਦੇ ਊਧਮ ਸਿੰਘ ਨਗਰ ਦਾ ਹੈ । ਇਹ ਸਾਰੇ ਪੰਜਾਬੀਆਂ, ਉਨ੍ਹਾਂ ਦੇ ਰਿਸ਼ਤੇਦਾਰਾਂ ਅਤੇ ਹੋਰ ਲੋਕਾਂ ਨਾਲ ਜੁੜਿਆ ਹੋਇਆ ਹੈ । ਅਸੀਂ ਆਪਣੀ ਕਾਂਗਰਸ ਪਾਰਟੀ ਵੱਲੋਂ ਵੀ ਜਾ ਕੇ ਇਸ ਸਬੰਧ ਵਿਚ ਮਿਲੇ ਹਾਂ । ਮੈਂ ਇਸ ਮਸਲੇ ਵੱਲ ਧਿਆਨ ਦਿਵਾਉਣਾ ਚਾਹੁੰਦੀ ਹਾਂ....

**ਸ਼੍ਰੀ ਸਪੀਕਰ** : ਇਹ ਮਸਲਾ ਸਾਡੀ ਸਟੇਟ ਦੇ ਘੇਰੇ ਵਿਚ ਨਹੀਂ ਆਉਂਦਾ ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਮੈਂ ਤੁਹਾਡੇ ਨਾਲ ਸਹਿਮਤ ਹਾਂ ਕਿ ਇਹ ਮਸਲਾ ਸਾਡੀ ਸਟੇਟ ਦੇ ਘੇਰੇ ਵਿਚ ਨਹੀਂ ਆਉਂਦਾ ਅਤੇ ਇਸ ਬਾਰੇ ਫੈਸਲਾ ਸੈਂਟਰ ਨੇ ਹੀ ਕਰਨਾ ਹੈ ਲੇਕਿਨ ਇਸ ਬਾਰੇ ਐਫਰਟਸ ਤਾਂ ਸਾਡੀ ਸਟੇਟ ਨੇ ਹੀ ਕਰਨੀਆਂ ਹਨ । ਮੈਂ ਪੁੱਛਣਾ ਚਾਹੁੰਦੀ ਹਾਂ ਕਿ ਜਿਵੇਂ ਪਹਿਲਾਂ ਇਕ ਸਾਂਝਾ ਗਰੁੱਪ ਬਣਾ ਕੇ ਸਾਡੇ ਦੋ ਭਰਾ ਉਥੇ ਗਏ ਸੀ, ਉਸੇ ਤਰ੍ਹਾਂ ਹੁਣ ਇਹ ਕੀ ਕਰ ਰਹੇ ਹਨ, ਇਸ ਬਾਰੇ ਇਨ੍ਹਾਂ ਨੇ ਕੀ ਸੋਚਿਆ ਹੈ ਅਤੇ ਇਨ੍ਹਾਂ ਦੀ ਲਾਈਨ ਆਫ ਐਕਸ਼ਨ ਕੀ ਹੈ ? ਇਹ ਪੰਜਾਬ ਦੇ ਲੋਕਾਂ ਨੂੰ ਕਲੀਅਰ ਕੀਤਾ ਜਾਵੇ ਕਿ ਉਨ੍ਹਾਂ ਵਾਸਤੇ ਇਹ ਜਿਹੜੇ ਹੰਝੂ ਵਹਾਉਂਦੇ ਹਨ, ਉਹ ਸੱਚੇ ਹਨ ਜਾਂ ਝੂਠੇ ?

ਦੂਸਰਾ ਮਾਮਲਾ ਸਾਡੀ ਆਪਣੀ ਸਟੇਟ ਨਾਲ ਤਾਅਲੁੱਕ ਰੱਖਦਾ ਹੈ । ਸਾਰੇ ਪੰਜਾਬ ਦੀਆਂ ਚੁੰਗੀਆਂ ਬਾਰੇ ਜੋ ਇਨ੍ਹਾਂ ਨੇ ਪਹਿਲਾਂ ਵਾਅਦਾ ਕੀਤਾ ਸੀ, ਉਹ ਇਨ੍ਹਾਂ ਨੇ ਪੂਰਾ ਨਹੀਂ ਕੀਤਾ ਅਤੇ ਇਸ ਕਰਕੇ ਲੋਕਾਂ ਵਿਚ ਅੱਜ ਹਾਹਾਕਾਰ ਮੱਚੀ ਹੋਈ ਹੈ । ਇਨ੍ਹਾਂ ਨੇ ਇਕ ਕਮੇਟੀ ਬਣਾ ਕੇ ਕਿਹਾ ਹੈ ਕਿ ਅਸੀਂ ਇਹ ਮੁਆਫ ਨਹੀਂ ਕਰ ਰਹੇ । ਪੰਜਾਬ ਸਰਕਾਰ ਦੱਸੇ ਕਿ ਇਹ ਇਸ ਸਬੰਧ ਵਿਚ ਇਹ ਕੀ ਕਰ ਰਹੇ ਹਨ ?

**ਸ਼੍ਰੀ ਸਪੀਕਰ** : ਇਹ ਇਨ੍ਹਾਂ ਦੀ ਆਪਣੀ ਜ਼ਿੰਮੇਵਾਰੀ ਨਹੀਂ ਹੈ ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਜੋ ਪੰਜਾਬ ਦੇ ਵਿਚ....

**ਸ਼੍ਰੀ ਸਪੀਕਰ** : ਇਹ ਤਾਂ ਗੱਲ ਬਣੀ ਨਹੀਂ ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਇਹ ਦੂਜੀ ਗੱਲ ਤਾਂ ਪੰਜਾਬ ਨਾਲ ਤਾਅਲੁੱਕ ਰੱਖਦੀ ਹੈ । (ਵਿਘਨ)

**ਡਾਕਟਰੀ ਸਿੱਖਿਆ ਤੇ ਖੋਜ ਅਤੇ ਸਾਇੰਸ, ਟੈਕਨਾਲੋਜੀ ਅਤੇ ਵਾਤਾਵਰਣ ਮੰਤਰੀ**: ਪੁਆਇੰਟ ਆਫ਼ ਆਰਡਰ, ਸਪੀਕਰ ਸਾਹਿਬ । ਇਨ੍ਹਾਂ ਨੇ ਕਿਹਾ ਹੈ ਕਿ ਹਾਹਾਕਾਰ ਮੱਚੀ ਹੋਈ ਹੈ....

**ਸ਼੍ਰੀ ਸਪੀਕਰ** : ਤੁਸੀਂ ਬੈਠ ਜਾਓ, ਉਹ ਬੋਲ ਰਹੇ ਹਨ ।

**ਸ਼੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਇਨ੍ਹਾਂ ਵਾਸਤੇ ਕੋਈ ਕਲਾਸ ਲਾ ਦਿਆ ਕਰੋ ਤਾਂ ਕਿ ਇਨ੍ਹਾਂ ਨੂੰ ਪਤਾ ਲੱਗ ਜਾਵੇ ਕਿ ਹਾਊਸ ਵਿਚ ਕਿਸ ਤਰ੍ਹਾਂ ਬੋਲਣਾ ਹੈ । ਜੋ ਕਾਂਗਰਸ ਪਾਰਟੀ ਦਾ ਸਟੈਂਡ ਹੈ....ਇਨ੍ਹਾਂ ਨੇ ਕਾਂਗਰਸ ਪਾਰਟੀ

[ਸ੍ਰੀਮਤੀ ਰਾਜਿੰਦਰ ਕੌਰ ਭੱਠਲ]

ਦਾ ਸਮਰਥਨ ਮੰਗਿਆ ਹੈ ਔਰ ਅਸੀਂ ਸਮਰਥਨ ਦੇਣ ਵਾਸਤੇ ਵੀ ਪੂਰਨ ਤੌਰ ਤੇ ਤਿਆਰ ਹਾਂ । ਸੋ, ਪੰਜਾਬ ਸਰਕਾਰ ਨੂੰ ਆਪਣੀ ਪੁਜੀਸ਼ਨ ਕਲੀਅਰ ਕਰਨੀ ਚਾਹੀਦੀ ਹੈ ।

**ਵਿੱਤ ਅਤੇ ਯੋਜਨਾ ਮੰਤਰੀ** : ਸਪੀਕਰ ਸਾਹਿਬ, ਜਿਹੜਾ ਸਵਾਲ ਲੀਡਰ ਆਫ ਦੀ ਆਪੋਜ਼ੀਸ਼ਨ ਨੇ ਇਸ ਮਹਾਨ ਸਦਨ ਵਿਚ ਆਪ ਦੀ ਆਗਿਆ ਤੋਂ ਬਗੈਰ ਉਠਾਇਆ ਹੈ, ਵੈਸੇ ਤਾਂ ਰੂਲਜ਼ ਇਹ ਪਰਮਿਟ ਨਹੀਂ ਕਰਦੇ, ਫਿਰ ਵੀ ਜਿਹੜੀ ਗੱਲ ਇਨ੍ਹਾਂ ਨੇ ਆਖੀ ਹੈ, ਉਸ ਬਾਰੇ ਮੈਂ ਇੰਨੀ ਗੱਲ ਜ਼ਰੂਰ ਕਹਿਣੀ ਚਾਹਵਾਂਗਾ ਕਿ ਜਿਥੋਂ ਤੱਕ ਸ਼ਹੀਦ ਊਧਮ ਸਿੰਘ ਨਗਰ ਦਾ ਸਬੰਧ ਹੈ, ਇਸ ਦੇ ਵਾਸਤੇ ਜੋ ਕੁਝ ਸਰਦਾਰ ਪ੍ਰਕਾਸ਼ ਸਿੰਘ ਬਾਦਲ ਕਰ ਰਹੇ ਹਨ, ਉਹ ਅੱਜ ਕਿਸੇ ਤੋਂ ਲੁਕਿਆ ਛਿਪਿਆ ਨਹੀਂ ਹੈ । ਇਸ ਸਬੰਧ ਵਿਚ ਜਿਹੜੇ ਉਪਰਾਲੇ ਸ਼੍ਰੋਮਣੀ ਅਕਾਲੀ ਦਲ ਅਤੇ ਬੀ. ਜੇ. ਪੀ. ਦੀ ਸਰਕਾਰ ਵੱਲੋਂ ਹੋ ਰਹੇ ਹਨ, ਉਹ ਅੱਜ ਸਾਰੇ ਅਖਬਾਰਾਂ ਵਿਚ ਛਪੇ ਹਨ । ਮਸਲਾ ਇਹ ਨਹੀਂ ਕਿ ਅਸੀਂ ਕੀ ਉਪਰਾਲੇ ਕਰ ਰਹੇ ਹਾਂ । ਮਸਲਾ ਇਹ ਵੀ ਹੈ ਅਤੇ, ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਵਿਰੋਧੀ ਧਿਰ ਨੂੰ ਇਹ ਸਵਾਲ ਕਰਨਾ ਚਾਹੁੰਦਾ ਹਾਂ ਕਿ ਜੇ ਇਨ੍ਹਾਂ ਨੂੰ ਸ਼ਹੀਦ ਊਧਮ ਸਿੰਘ ਨਗਰ ਦੀ ਇਤਨੀ ਚਿੰਤਾ ਹੈ, ਉਥੋਂ ਦੇ ਲੋਕਾਂ ਦੀ ਇਤਨੀ ਚਿੰਤਾ ਹੈ ਤਾਂ ਇਸ ਬਾਰੇ ਜਿਹੜਾ ਬਿੱਲ ਪਾਰਲੀਮੈਂਟ ਵਿਚ ਲਿਆਉਣ ਦੀ ਤਜਵੀਜ਼ ਹੈ, ਕੀ ਇਹ ਉਸ ਬਿੱਲ ਬਾਰੇ ਆਸ਼ਵਾਸਨ ਦਿਵਾਉਣਗੇ ਕਿ ਆਪਣੀ ਪਾਰਟੀ ਕੋਲ ਜਾ ਕੇ ਇਹ ਉਸ ਉਤੇ ਜ਼ੋਰ ਪਾ ਕੇ ਕਾਂਗਰਸ ਪਾਰਟੀ ਵੱਲੋਂ ਇਸ ਗੱਲ ਦਾ ਫੈਸਲਾ ਕਰਾਉਣਗੇ ਕਿ ਹਿੰਦੁਸਤਾਨ ਦੀ ਕਾਂਗਰਸ ਇਸ ਬਿਲ ਦੇ ਵਿਰੁੱਧ ਵੋਟ ਪਾਏਗੀ ? ਜੇਕਰ ਇਹ ਅਜਿਹਾ ਨਹੀਂ ਕਰਦੇ ਤਾਂ ਮੈਂ ਸਮਝਦਾ ਹਾਂ ਕਿ ਇਨ੍ਹਾਂ ਨੂੰ ਇਸ ਦੇ ਬਾਰੇ ਏਥੇ ਬੋਲਣ ਦਾ ਕੋਈ ਅਧਿਕਾਰ ਨਹੀਂ ਹੈ. . . . (ਵਿਘਨ)

**ਸ੍ਰੀ ਸਪੀਕਰ** : ਤੁਸੀਂ ਆਪਸ ਵਿਚ ਕਿਉਂ ਉਲਝਦੇ ਹੋ, ਮੇਰੇ ਨਾਲ ਗੱਲ ਕਰ ਲਓ ।

**ਵਿੱਤ ਅਤੇ ਯੋਜਨਾ ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਇਹ ਗੱਲ ਵਿਰੋਧੀ ਧਿਰ ਦੇ ਸਾਰੇ ਮਾਨਯੋਗ ਮੈਂਬਰ ਸਾਹਿਬਾਨ ਨੂੰ ਕਹਿਣਾ ਚਾਹਾਂਗਾ ਕਿ 'ਇਹ ਇਸ ਨੂੰ ਇਸ਼ੂ ਬਣਾ ਰਹੇ ਹਨ ਕਿ ਤੁਸੀਂ ਸਪੋਰਟ ਵਾਪਸ ਲਓ । ਮੈਂ ਦੱਸਣਾ ਚਾਹੁੰਦਾ ਹਾਂ ਕਿ ਇਸ ਵਿੱਚ ਸਪੋਰਟ ਦਾ ਕੋਈ ਤਾਅਲੁੱਕ ਨਹੀਂ ਹੈ । ਇਹ ਇਸ਼ੂ ਸ਼ਹੀਦ ਊਧਮ ਸਿੰਘ ਨਗਰ ਦੇ ਵਾਸੀਆਂ ਨਾਲ ਸਬੰਧਤ ਹੈ । ਇਸ ਉਤੇ ਮੇਰਾ ਇਨ੍ਹਾਂ ਨੂੰ ਸਵਾਲ ਹੈ ਕਿ ਕੀ ਇਹ ਇਸ ਮਹਾਨ ਸਦਨ ਨੂੰ ਐਸ਼ੋਰੈਂਸ ਦੇਣਗੇ ਕਿ ਇਨ੍ਹਾਂ ਦੀ ਕਾਂਗਰਸ ਪਾਰਟੀ ਲੋਕ ਸਭਾ ਵਿੱਚ ਇਸ ਬਿੱਲ ਦੇ ਵਿਰੁੱਧ ਵੋਟ ਪਾਏਗੀ ?. . . . (ਵਿਘਨ)

**ਸ੍ਰੀ ਸਪੀਕਰ** : ਮੈਂ ਕਿਹਾ ਜੀ, ਬਰਾੜ ਸਾਹਿਬ ਰਹਿਣ ਦਿਓ । ਹਾਂ ਜੀ, ਗਰੇਵਾਲ ਸਾਹਿਬ ।

**ਡਾਕਟਰੀ ਸਿੱਖਿਆ ਤੇ ਖੋਜ ਅਤੇ ਸਾਇੰਸ, ਟੈਕਨਾਲੋਜੀ ਅਤੇ ਵਾਤਾਵਰਣ ਮੰਤਰੀ** : ਸਪੀਕਰ ਸਾਹਿਬ, ਜਿਹੜਾ ਦੂਸਰਾ ਮਸਲਾ ਲੀਡਰ ਆਫ ਦੀ ਆਪੋਜ਼ੀਸ਼ਨ ਨੇ. .(ਵਿਘਨ)

**ਸ੍ਰੀ ਸਪੀਕਰ** : ਸਰਦਾਰ ਹਰਮਿੰਦਰ ਸਿੰਘ ਜੀ, ਆਪਸ ਵਿੱਚ ਗੱਲਾਂ ਨਾ ਕਰੋ ਪਲੀਜ਼ ।

**ਡਾਕਟਰੀ ਸਿੱਖਿਆ ਤੇ ਖੋਜ ਅਤੇ ਸਾਇੰਸ, ਟੈਕਨਾਲੋਜੀ ਅਤੇ ਵਾਤਾਵਰਣ ਮੰਤਰੀ** : ਸਪੀਕਰ ਸਾਹਿਬ, ਜਿਹੜਾ ਇਨ੍ਹਾਂ ਨੇ ਮਸਲਾ ਉਠਾਇਆ ਹੈ ਓਕਟਰਾਏ ਹਟਾਉਣ ਦਾ, ਓਕਟਰਾਏ ਇਨ੍ਹਾਂ ਨੇ ਵਧਾਈ ਸੀ । ਮੈਂ ਉਸ ਸਬੰਧ ਵਿੱਚ ਦੱਸਣਾ ਚਾਹੁੰਦਾ ਹਾਂ ਕਿ ਇਨ੍ਹਾਂ ਦੀ ਪਾਰਟੀ ਇਨ੍ਹਾਂ ਨੂੰ ਪੂਰੀ ਇਨਫਰਮੇਸ਼ਨ ਨਹੀਂ ਦਿੰਦੀ । ਮਿਉਂਸੀਪਲ ਕਾਰਪੋਰੇਸ਼ਨ, ਲੁਧਿਆਣਾ ਨੇ ਯੂਨਾਨੀਮਸਲੀ ਰੇਜ਼ੋਲਿਊਸ਼ਨ ਪਾਸ ਕੀਤਾ, ਜਿਸ ਦੇ ਮੂਵਰ ਕਾਰਪੋਰੇਸ਼ਨ ਦੇ ਕਾਊਂਸਲਰ ਵੀ ਸਨ ਔਰ ਇਹ ਰੇਜ਼ੋਲਿਊਸ਼ਨ ਯੂਨਾਨੀ ਮਸਲੀ ਪਾਸ ਹੋ ਕੇ ਸਰਕਾਰ ਕੋਲ ਆਇਆ ਕਿ ਸਾਨੂੰ ਆਉਣ ਵਾਲੇ ਸਾਲ ਦੇ ਬਜਟ ਵਿੱਚ ਰਿਵਾਈਜ਼ਡ ਓਕਟਰਾਏ ਰੇਟ ਲਾਉਣ ਦਿੱਤੇ ਜਾਣ । ਕਾਰਪੋਰੇਸ਼ਨ ਦੇ ਰੇਜ਼ੋਲਿਊਸ਼ਨ ਤੇ ਗੌਰਮਿੰਟ ਨੇ ਆਪਣੀ ਅਪਰੂਵਲ ਦਿੱਤੀ ਹੈ ਨਾ ਕਿ ਗੌਰਮਿੰਟ ਨੇ ਆਪਣੇ ਆਪ ਟੈਕਸ ਲਾਇਆ ਹੈ । ਲੁਧਿਆਣੇ ਇਹੀ ਗੱਲ ਹੋਈ ਸੀ ਔਰ ਇਨ੍ਹਾਂ ਦੇ ਕਾਊਂਸਲਰਜ਼ ਨੇ ਮੇਰੇ ਤੇ ਪਰੈਸ਼ਰ ਪਾਇਆ ਸੀ ਕਿ ਇਹ ਸਾਡਾ ਯੂਨਾਨੀਮੱਸ ਰੇਜ਼ੋਲਿਊਸ਼ਨ ਹੈ ਔਰ ਇਸ ਨੂੰ ਗੌਰਮਿੰਟ ਤੋਂ ਓ. ਕੇ. ਕਰਾਓ । ਸਪੀਕਰ ਸਾਹਿਬ, ਇਹ ਕਰਾਕੋਡਾਈਲ ਟੀਅਰਜ਼ ਵਹਾਉਂਦੇ ਹਨ । ਕਰਦੇ ਕੁਝ ਹਨ ਔਰ ਕਹਿੰਦੇ ਕੁਝ ਹਨ । ਇਨ੍ਹਾਂ ਵਿੱਚ ਸਿਨਸਿਆਰਟੀ ਨਹੀਂ ਹੈ । ਮੈਂ ਸਮਝਦਾ ਹਾਂ ਕਿ ਇਹ ਤਾਂ ਕੇਵਲ ਪਾਲੇਟਿਕਸ ਖੇਡੀ ਜਾ ਰਹੀ ਹੈ ।

**ਸਥਾਨਕ ਸਰਕਾਰ ਤੇ ਕਿਰਤ ਅਤੇ ਰੋਜ਼ਗਾਰ ਮੰਤਰੀ** (ਸ੍ਰੀ ਬਲਰਾਮਜੀ ਦਾਸ ਟੰਡਨ): ਸਪੀਕਰ ਸਾਹਿਬ, ਮੈਨੂੰ ਅਫਸੋਸ ਹੈ ਕਿ ਲੀਡਰ ਆਫ ਦੀ ਆਪੋਜ਼ੀਸ਼ਨ ਨੇ ਇਹ ਗੱਲ ਦੱਸੀ ਹੈ ਔਰ ਇਸ ਗੱਲ ਵੱਲ ਹਾਊਸ ਦਾ ਧਿਆਨ ਦਿਵਾਉਣ ਦੀ ਕੋਸ਼ਿਸ਼ ਕੀਤੀ ਹੈ । ਮੈਂ ਇਨ੍ਹਾਂ ਨੂੰ ਸਪੱਸ਼ਟ ਕਰ ਦੇਣਾ ਚਾਹੁੰਦਾ ਹਾਂ ਕਿ ਪੰਜਾਬ ਗੌਰਮਿੰਟ ਨੇ ਕੋਈ ਰਿਵਾਈਜ਼ਡ ਸ਼ਡਿਊਲ ਆਫ ਓਕਟਰਾਏ ਨਾ ਹੀ ਕਲੀਅਰ ਕੀਤਾ ਹੈ, ਨਾ ਹੀ ਪਾਸ ਕੀਤਾ ਹੈ ਔਰ ਨਾ ਹੀ ਆਰਡਰ ਕੀਤਾ ਹੈ । ਇਹ ਗੱਲ ਕੱਲ੍ਹ ਵੀ ਇਕ ਸਰਕਾਰੀ ਨੁਮਾਇੰਦੇ ਦੀ ਤਰਫੋਂ ਅਖਬਾਰਾਂ ਦੇ ਵਿੱਚ ਦਿੱਤੀ ਗਈ ਸੀ । ਇਨ੍ਹਾਂ ਨੂੰ ਚਾਹੀਦਾ ਸੀ ਕਿ ਇਹ ਆਪਣੇ ਘਰ ਨੂੰ ਚੈਕ ਕਰਦੇ । ਦੋ ਕਾਰਪੋਰੇਸ਼ਨਾਂ ਨੇ ਰੇਜ਼ੋਲਿਊਸ਼ਨ ਪਾਸ ਕਰਕੇ ਚੰਦ ਆਈਟਮਾਂ ਦੇ ਰੇਟ ਰਿਵਾਈਜ਼ ਕਰਨ ਵਾਸਤੇ ਕਿਹਾ ਹੈ ਕਿਉਂਕਿ ਉਹ ਕਹਿੰਦੇ ਹਨ ਕਿ ਤਨਖਾਹਾਂ ਅਤੇ ਹੋਰ ਖਰਚੇ ਬਹੁਤ ਵੱਧ ਗਏ ਹਨ, ਇਸ ਲਈ ਉਨ੍ਹਾਂ ਨੇ ਰੇਜ਼ੋਲਿਊਸ਼ਨ ਪਾਸ ਕੀਤਾ ਹੈ ਅਤੇ ਸਰਕਾਰ ਨੇ ਤਾਂ ਜਿਹੜੇ ਰੇਜ਼ੋਲਿਊਸ਼ਨ ਪਾਸ ਕੀਤੇ ਹਨ, ਉਨ੍ਹਾਂ ਨੂੰ ਮਨਜ਼ੂਰੀ ਹੀ ਦਿੱਤੀ ਹੈ । ਸਰਕਾਰ ਨੇ ਆਪਣੇ ਤਰਫੋਂ ਕੁਝ ਨਹੀਂ ਕੀਤਾ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਇੱਕ ਕਲੈਰੀਫਿਕੇਸ਼ਨ ਲੈਣਾ ਚਾਹੁੰਦਾ ਹਾਂ ਜੀ ।

**ਸ੍ਰੀ ਸਪੀਕਰ** : ਪਹਿਲਾਂ ਬੀਬੀ ਜੀ ਦੀ ਗੱਲ ਸੁਣ ਲਓ । ਫਿਰ ਲੈ ਲੈਣਾ ।

**ਸ੍ਰੀਮਤੀ ਰਾਜਿੰਦਰ ਕੌਰ ਭੱਠਲ** : ਸਪੀਕਰ ਸਾਹਿਬ, ਮੇਰੇ ਮਾਨਯੋਗ ਮੈਂਬਰ ਨੇ ਕਿਹਾ ਹੈ ਕਿ ਅਸੀਂ ਸਪੋਰਟ ਨਾ ਕਰੀਏ । ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦੀ ਹਾਂ ਕਿ ਪੰਜਾਬ

[ਸ੍ਰੀਮਤੀ ਰਾਜਿੰਦਰ ਕੌਰ ਭੱਠਲ]
ਦੀ ਕਾਂਗਰਸ ਪੂਰਨ ਤੌਰ ਤੇ ਦਿੱਲੀ, ਦੱਖਣ ਜਾਂ ਕਿੱਧਰੇ ਵੀ ਕਹੋਗੇ ਅਸੀਂ ਡੱਟ ਕੇ ਜਾਣ ਲਈ ਤਿਆਰ ਹਾਂ । ਲੇਕਿਨ ਦੂਜੀ ਗੱਲ . . .(ਵਿਘਨ)

ਮੈਂ, ਟੰਡਨ ਸਾਹਿਬ, ਮਿੱਤਲ ਸਾਹਿਬ, ਜਦੋਂ ਤੁਸੀਂ ਬੋਲ ਰਹੇ ਸੀ, ਵਿੱਚ ਨਹੀਂ ਬੋਲੀ। ਆਪਾਂ ਸਾਰੇ ਸਮਝਦਾਰ ਬੰਦੇ ਹਾਂ । ਸਾਰੇ ਪੰਜਾਬ ਦੇ ਲੋਕ ਆਪਾਂ ਨੂੰ ਦੇਖਦੇ ਹਨ । ਆਪਾਂ ਨੂੰ ਇਸ ਤਰ੍ਹਾਂ ਨਹੀਂ ਕਰਨਾ ਚਾਹੀਦਾ । ਜਿੱਥੋਂ ਤੱਕ ਇਨ੍ਹਾਂ ਨੇ ਦਿੱਲੀ ਬਾਰੇ ਕਿਹਾ ਹੈ, ਮੈਂ ਇਨ੍ਹਾਂ ਨੂੰ ਕਹਿਣਾ ਚਾਹੁੰਦੀ ਹਾਂ ਕਿ ਤੁਸੀਂ ਪਹਿਲਾਂ ਆਪਣਾ ਸਟੈਂਡ ਆਪਣੇ ਆਪ ਲਈ ਕਲੀਅਰ ਕਰੋ । ਏਥੇ ਸੀ. ਐਮ. ਸਾਹਿਬ ਨੇ ਕਿਹਾ ਸੀ ਕਿ ਅਸੀਂ 15 ਮਿੰਟਾਂ ਦੇ ਵਿੱਚ ਫੈਸਲੇ ਕਰਾ ਕੇ ਲਿਆਏ ਹਾਂ । ਤੁਸੀਂ ਇਸ ਸਬੰਧੀ ਆਪਣੀ ਸਪੋਰਟ ਵਾਪਸ ਲਓ, ਅਸੀਂ ਦਿੱਲੀ ਜਾ ਕੇ ਸਪੋਰਟ ਬਾਰੇ ਗੱਲ ਕਰਾਂਗੇ . . . (ਵਿਘਨ) ਦੂਜੀ ਗੱਲ ਜੋ, ਟੰਡਨ ਸਾਹਿਬ ਨੇ ਅਤੇ ਮਹੇਸ਼ ਇੰਦਰ ਸਿੰਘ ਜੀ ਨੇ ਕੀਤੀ ਹੈ ਕਿ ਸਰਬਸੰਮਤੀ ਦੇ ਨਾਲ ਕਾਂਗਰਸ ਪਾਰਟੀ ਦੇ ਮੈਂਬਰਾਂ ਨੇ ਰੈਜ਼ੋਲਿਊਸ਼ਨ ਪਾਇਆ । ਮੈਂ ਦੱਸਣਾ ਚਾਹੁੰਦੀ ਹਾਂ ਕਿ ਸਾਡੇ ਮੈਂਬਰ ਤਾਂ ਗੈਰ-ਹਾਜ਼ਰ ਸਨ । ਉਨ੍ਹਾਂ ਤੋਂ ਬਿਨਾਂ ਹੀ ਰੈਜ਼ੋਲਿਊਸ਼ਨ ਪਾ ਕੇ ਲਾਗੂ ਕੀਤਾ ਗਿਆ ਹੈ ।

**ਵਿੱਤ ਅਤੇ ਯੋਜਨਾ ਮੰਤਰੀ :** ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮਾਨਯੋਗ ਲੀਡਰ ਆਫ ਦੀ ਅਪੋਜ਼ੀਸ਼ਨ ਨੂੰ ਸਵਾਲ ਕਰਨਾ ਚਾਹਾਂਗਾ ਕਿ ਉਨ੍ਹਾਂ ਨੇ ਬਿਆਨ. . . . (ਵਿਘਨ)

**ਸ੍ਰੀ ਸਪੀਕਰ :** ਕੈਪਟਨ ਸਾਹਿਬ, ਕੋਈ ਕੁਐਸਚਨ ਨਹੀਂ । ਗੱਲ ਖ਼ਤਮ ਹੋਣ ਲੱਗੀ ਹੈ ।

(ਇਸ ਸਮੇਂ ਮਾਨਯੋਗ ਮੈਂਬਰ ਸਰਦਾਰ ਅਵਤਾਰ ਸਿੰਘ ਬਰਾੜ ਅਤੇ ਚੌਧਰੀ ਜਗਜੀਤ ਸਿੰਘ ਜੀ ਆਪਣੀਆਂ ਸੀਟਾਂ ਤੇ ਖੜ੍ਹੇ ਸਨ)

ਬਰਾੜ ਸਾਹਿਬ ਬੈਠ ਜਾਓ, ਚੌਧਰੀ ਸਾਹਿਬ ਬੈਠ ਜਾਓ ।

**ਵਿੱਤ ਅਤੇ ਯੋਜਨਾ ਮੰਤਰੀ :** ਬਿਆਨ ਦਿੱਤਾ ਹੈ ਕਿ ਪੰਜਾਬ ਦੀ ਕਾਂਗਰਸ ਇਸ ਗੱਲ ਲਈ ਤਿਆਰ ਹੈ । ਕੀ ਬੀਬੀ ਜੀ ਇਹ ਸਪੱਸ਼ਟ ਕਰਨਗੇ ਕਿ ਪੰਜਾਬ ਦੀ ਕਾਂਗਰਸ ਅਤੇ ਦਿੱਲੀ ਦੀ ਕਾਂਗਰਸ ਅਲੱਗ ਅਲੱਗ ਹੈ ਜਾਂ ਇਕ ਹੈ ?

**Mr. Speaker :** No, no.

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ :** ਸਪੀਕਰ ਸਾਹਿਬ, ਜਦੋਂ ਐਡਜਰਨਮੈਂਟ ਮੋਸ਼ਨ ਡਿਸ-ਅਲਾਓ ਹੋ ਜਾਵੇ ਤਾਂ ਫਿਰ ਉਸ ਉਤੇ ਬਿਆਨਬਾਜ਼ੀ ਨਹੀਂ ਹੋ ਸਕਦੀ । ਰੂਲ 62 ਬੜਾ ਕਲੀਅਰ ਹੈ । ਇਹ ਆਈ ਵਾਰ ਹੀ ਕਹਿੰਦੇ ਹਨ ਕਿ ਸਪੋਰਟ ਵਿਦਡਰਾਅ ਕਰੋ । ਇਨ੍ਹਾਂ ਨੂੰ ਜੇਕਲ ਐਂਡ ਦੀ ਕੈਮਲ ਦੀ ਕਹਾਣੀ ਸੁਣਾ ਦਿਉ । ਨਾ ਕੈਮਲ ਦੇ ਮੂੰਹ ਵਿਚੋਂ ਟੁਕੜਾ ਗਿਰਨਾ ਹੈ ਤੇ ਨਾ ਜੇਕਲ ਦੇ ਮੂੰਹ ਵਿਚ ਪੈਣਾ ਹੈ ।

**ਸ੍ਰੀ ਸਪੀਕਰ :** ਮਿੱਤਲ ਸਾਹਿਬ, ਬੈਠ ਜਾਓ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਹਾਊਸ ਦੇ ਧਿਆਨ ਵਿਚ ਇਕ ਗੱਲ ਲਿਆਉਣਾ ਚਾਹੁੰਦਾ ਹਾਂ । ਇਸ ਗੱਲ ਦਾ ਦੁੱਖ ਹੈ ਕਿ ਇਸ ਨੂੰ ਐਵੇਂ ਖਾਹਮਖਾਹ ਵਾਦ-ਵਿਵਾਦ ਦਾ ਵਿਸ਼ਾ ਬਣਾ ਲਿਆ ਹੈ । ਇਹ ਤੁਹਾਡਾ ਪੂਰਨ ਅਧਿਕਾਰ ਹੈ ਅਤੇ ਮੈਂ ਤੁਹਾਡਾ ਸਤਿਕਾਰ ਕਰਦਾ ਹਾਂ । ਜਿਸ ਚੀਜ਼ ਬਾਰੇ ਵੀ ਤੁਸੀਂ ਕੋਈ ਰੂਲਿੰਗ ਦੇ ਦਿੱਤੀ ਤਾਂ ਉਹ ਰੂਲਿੰਗ ਸੁਪਰੀਮ ਹੁੰਦੀ ਹੈ ਅਤੇ ਉਸ ਨੂੰ ਚੈਲੰਜ ਨਹੀਂ ਕੀਤਾ ਜਾ ਸਕਦਾ । ਇਸ ਤੋਂ ਬਿਨਾਂ ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਹਕੀਕਤ ਹੈ ਕਿ ਸਾਰੇ ਪੰਜਾਬ ਦੇ ਵਿਚ ਅਤੇ ਉੱਤਰੀ ਭਾਰਤ ਵਿਚ ਊਧਮ ਸਿੰਘ ਨਗਰ ਦਾ ਬੜਾ ਸੀਰੀਅਸ ਮਸਲਾ ਬਣਿਆ ਹੋਇਆ ਹੈ । ਇਸ ਬਾਰੇ ਕੋਈ ਪਾਰਟੀ ਕੀ ਕਰਦੀ ਹੈ, ਇਸ ਨੂੰ ਇਥੇ ਵਿਚਾਰਨ ਦੀ ਜ਼ਰੂਰਤ ਨਹੀਂ ਹੈ । ਅਖ਼ਬਾਰਾਂ ਵਿਚ ਹਰ ਪਾਰਟੀ ਦਾ ਰੋਲ ਬੜਾ ਸਾਫ ਆ ਰਿਹਾ ਹੈ । ਇਸ ਤੇ ਕੋਈ ਮੋਹਰ ਲਗਾਉਣ ਦੀ ਜ਼ਰੂਰਤ ਨਹੀਂ । ਅਖ਼ਬਾਰਾਂ ਵਿਚ ਹਰ ਚੀਜ਼ ਆ ਰਹੀ ਹੈ । ਦੁਖ ਇਸ ਗੱਲ ਦਾ ਹੈ ਕਿ ਲੀਡਰ ਆਫ ਦੀ ਹਾਊਸ, ਹਾਊਸ ਵਿਚ ਹਾਜ਼ਰ ਨਹੀਂ ਹਨ, ਕੋਈ ਮਜਬੂਰੀ ਹੋ ਸਕਦੀ ਹੈ, ਐਫ. ਐਮ. ਸਾਹਿਬ ਸ਼ਾਇਦ ਜ਼ਿਕਰ ਕਰਨਗੇ । ਇਹ ਦਿੱਲੀ ਇਕ ਹਾਈ-ਪਾਵਰਡ ਡੈਲੀਗੇਸ਼ਨ ਲੈ ਕੇ ਗਏ ਸਨ, ਚੰਗੀਆਂ ਭਾਵਨਾਵਾਂ ਨਾਲ ਗਏ ਸਨ, ਅਸੀਂ ਸ਼ੱਕ ਨਹੀਂ ਕਰਦੇ । ਉਥੋਂ ਕੀ ਰਿਜ਼ਲਟ ਨਿਕਲਿਆ ? ਕੀ ਕੋਈ ਪਾਜ਼ੇਟਿਵ ਰਿਸਪਾਂਸ ਮਿਲਿਆ ਹੈ, ਕੋਈ ਚੀਜ਼ ਨਿਕਲੀ ਹੈ ? ਇਹ ਬੜੀ ਹੈਰਾਨੀ ਦੀ ਗੱਲ ਹੈ, ਸਪੀਕਰ ਸਾਹਿਬ, ਜੋ ਅਖਬਾਰ ਵਿਚ ਜ਼ਿਕਰ ਆਇਆ ਹੈ ਕਿ ਬਾਦਲ ਸਾਹਿਬ ਪਹਿਲੀ ਵਾਰ ਪ੍ਰਧਾਨ ਮੰਤਰੀ ਜੀ ਦੇ ਨੋਟਿਸ ਵਿਚ ਇਹ ਲਿਆ ਰਹੇ ਹਨ . . . (ਵਿਘਨ) ਇਹ ਇਮੀਜੀਏਟਲੀ ਲਿਆਂਦਾ ਜਾਣਾ ਚਾਹੀਦਾ ਸੀ. . . . (ਵਿਘਨ)

**ਸਥਾਨਕ ਸਰਕਾਰ ਤੇ ਕਿਰਤ ਅਤੇ ਰੁਜ਼ਗਾਰ ਮੰਤਰੀ** : ਸਪੀਕਰ ਸਾਹਿਬ, ਕਿਸੇ ਦੂਸਰੀ ਸਟੇਟ ਦਾ ਮਸਲਾ ਰੈਫਰੈਂਸ ਦੇ ਤੌਰ ਤੇ ਤਾਂ ਆ ਸਕਦਾ ਹੈ ਪਰ ਉਸ ਤੇ ਹਾਊਸ ਵਿਚ ਡਿਸਕਸ਼ਨ ਨਹੀਂ ਹੋ ਸਕਦੀ ।

**ਸ੍ਰੀ ਸਪੀਕਰ** : ਨਹੀਂ, ਡਿਸਕਸ਼ਨ ਨਹੀਂ ਹੋ ਸਕਦੀ । ਹੁਣ ਕਾਲ ਅਟੇਨਸ਼ਨ ਨੋਟਿਸ । ਸ੍ਰੀ ਸੱਤਿਆਪਾਲ ਸੈਣੀ ਜੀ ।

(ਇਸ ਸਮੇਂ ਮਾਨਯੋਗ ਮੈਂਬਰ ਕਾਮਰੇਡ ਹਰਦੇਵ ਸਿੰਘ ਅਰਸ਼ੀ ਅਤੇ ਸਰਦਾਰ ਅਜੀਤ ਇੰਦਰ ਸਿੰਘ ਮੋਫਰ ਜੀ ਆਪਣੀਆਂ ਸੀਟਾਂ ਤੇ ਖੜ੍ਹੇ ਸਨ ।)

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਇਹ ਦੋ ਜ਼ਿਲ੍ਹਿਆਂ ਦੇ ਕਿਸਾਨਾਂ ਦਾ ਮਸਲਾ ਹੈ । ਕਿਰਪਾ ਕਰਕੇ ਮੈਨੂੰ ਇਕ ਮਿੰਟ ਬੋਲ ਲੈਣ ਦਿਉ ਤਾਂ ਜੋ ਮੈਂ ਉਨ੍ਹਾਂ ਦੀ ਸਮੱਸਿਆ ਇਸ ਹਾਊਸ ਵਿਚ ਰੱਖ ਸਕਾਂ । . . . (ਵਿਘਨ)

**ਸ੍ਰੀ ਸਪੀਕਰ** : ਬਰਾੜ ਸਾਹਿਬ, ਬੈਠ ਜਾਓ । ਅਰਸ਼ੀ ਜੀ ਬੈਠ ਜਾਓ । ਮੋਫਰ ਜੀ ਬੈਠ ਜਾਓ । ਸੈਣੀ ਜੀ, ਕਾਲ ਅਟੇਨਸ਼ਨ ਨੋਟਿਸ ਪੜ੍ਹੋ ।

---

## CALL ATTENTION NOTICES UNDER RULE 66

(ਕ੍ਰਮ ਨੰ : 50)

**ਸ੍ਰੀ ਸੱਤਿਆ ਪਾਲ ਸੈਣੀ :** ਮੈਂ, ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇੱਕ ਅਹਿਮ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ ਕਿ ਸਬ-ਡਵੀਜ਼ਨ ਪਠਾਨਕੋਟ ਅਤੇ ਇਸ ਦੇ ਆਸ ਪਾਸ ਲੱਗੇ ਛੋਟੇ ਛੋਟੇ ਇੰਡਸਟਰੀ/ਉਦਯੋਗ, ਬਿਜਲੀ ਦੇ ਰੇਟ ਦੀ ਜ਼ਿਆਦਤੀ ਸਬਸਿਡੀ ਦਾ ਮੌਕੇ ਸਿਰ ਨਾ ਭੁਗਤਾਨ ਹੋਣ ਕਰਕੇ ਅਤੇ ਹਿਮਾਚਲ ਪ੍ਰਦੇਸ਼ ਵਿੱਚ ਹੋਲੀ-ਡੇ ਟੈਕਸ ਦੀ ਨੀਤੀ ਕਰਕੇ, ਰਾਜ ਨਾਲ ਲੱਗਦੇ ਦੂਸਰੇ ਰਾਜ ਹਿਮਾਚਲ ਪ੍ਰਦੇਸ਼ ਅਤੇ ਜੰਮੂ ਕਸ਼ਮੀਰ ਨੂੰ ਹਿਜਰਤ ਕਰ ਰਹੇ ਹਨ । ਹਿਜਰਤ ਕਰਕੇ ਕਈ ਪਰਿਵਾਰ ਬੇਰੋਜ਼ਗਾਰ ਹੋ ਰਹੇ ਹਨ ਅਤੇ ਰਾਜ ਦੀ ਆਰਥਿਕ ਸਥਿਤੀ/ਆਮਦਨ ਵਿੱਚ ਕਮੀ ਆ ਰਹੀ ਹੈ । ਸਰਕਾਰ ਉਕਤ ਸਥਿਤੀ ਦੀ ਗੰਭੀਰਤਾ ਨੂੰ ਧਿਆਨ ਵਿੱਚ ਰੱਖਦੇ ਹੋਏ ਹਿਜ਼ਰਤ ਨੂੰ ਰੋਕਣ ਲਈ ਕੀ ਕਦਮ ਪੁੱਟ ਰਹੀ ਹੈ ?

ਸਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮੱਦੇ ਨਜ਼ਰ, ਸਬੰਧਤ ਮੰਤਰੀ ਇਸ ਸਬੰਧੀ ਸਦਨ ਵਿੱਚ ਬਿਆਨ ਦੇਣ ਦੀ ਕ੍ਰਿਪਾਲਤਾ ਕਰਨ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** (ਸ੍ਰੀ ਮਦਨ ਮੋਹਨ ਮਿੱਤਲ): ਸਰ, ਸਬ-ਡਵੀਜ਼ਨ ਪਠਾਨਕੋਟ ਅਤੇ ਇਸਦੇ ਆਸ ਪਾਸ ਸਥਾਪਿਤ ਕਿਸੇ ਵੀ ਛੋਟੇ ਛੋਟੇ ਇੰਡਸਟਰੀ/ਉਦਯੋਗ ਵੱਲੋਂ ਨਾਲ ਲੱਗਦੇ ਦੂਸਰੇ ਰਾਜ ਹਿਮਾਚਲ ਪ੍ਰਦੇਸ਼ ਜਾਂ ਜੰਮੂ ਅਤੇ ਕਸ਼ਮੀਰ ਵਿੱਚ ਹਿਜਰਤ ਨਹੀਂ ਕੀਤੀ ਗਈ । ਇਹ ਠੀਕ ਹੈ ਕਿ ਹਿਮਾਚਲ ਪ੍ਰਦੇਸ਼ ਅਤੇ ਜੰਮੂ ਅਤੇ ਕਸ਼ਮੀਰ ਵਿੱਚ ਬਿਜਲੀ ਦੇ ਰੇਟ ਪੰਜਾਬ ਨਾਲੋਂ ਘੱਟ ਹਨ । ਇਨ੍ਹਾਂ ਦੋਨਾਂ ਰਾਜਾਂ ਵਿੱਚ ਸਾਰੀ ਬਿਜਲੀ, ਪਨ ਬਿਜਲੀ ਘਰਾਂ ਤੋਂ ਪੈਦਾ ਹੋ ਰਹੀ ਹੈ ਜਦੋਂ ਕਿ ਪੰਜਾਬ ਰਾਜ ਵਿੱਚ 60% ਬਿਜਲੀ ਥਰਮਲ ਪਲਾਂਟਾਂ ਤੋਂ ਅਤੇ 40% ਬਿਜਲੀ, ਪਨ ਬਿਜਲੀ ਘਰਾਂ ਤੋਂ ਪੈਦਾ ਕੀਤੀ ਜਾ ਰਹੀ ਹੈ । ਪਨ ਬਿਜਲੀ ਘਰਾਂ ਤੋਂ ਬਿਜਲੀ ਦੀ ਪੈਦਾਵਾਰ ਤੇ ਘੱਟ ਖ਼ਰਚੇ ਆਉਣ ਕਰਕੇ ਪੰਜਾਬ ਵਿੱਚ ਬਿਜਲੀ ਦੇ ਰੇਟ ਇਨ੍ਹਾਂ ਦੋਨਾਂ ਰਾਜਾਂ ਦੇ ਰੇਟਾਂ ਤੋਂ ਜ਼ਿਆਦਾ ਹਨ, ਪਰ ਪੰਜਾਬ ਰਾਜ ਵਿਚ ਇਹ ਰੇਟ ਹੋਰਨਾਂ ਰਾਜਾਂ ਜਿਵੇਂ ਕਿ ਹਰਿਆਣਾ, ਰਾਜਸਥਾਨ, ਦਿੱਲੀ, ਉੱਤਰ ਪ੍ਰਦੇਸ਼ ਆਦਿ ਨਾਲੋਂ ਬਹੁਤ ਘੱਟ ਹੈ । ਖਾਸ ਕਰਕੇ ਹਰਿਆਣਾ ਨਾਲੋਂ ਪੰਜਾਬ ਰਾਜ ਦੇ ਬਿਜਲੀ ਦੇ ਰੇਟ ਉਦਯੋਗ ਵਾਸਤੇ 140 ਪੈਸੇ ਪ੍ਰਤੀ ਯੂਨਿਟ ਘੱਟ ਹਨ । ਇਸੇ ਕਾਰਨ ਪੰਜਾਬ ਰਾਜ ਵਿਚ ਇੰਡਸਟਰੀ/ਉਦਯੋਗ ਵਿੱਚ ਵਾਧਾ ਹੋ ਰਿਹਾ ਹੈ । ਜਿਥੋਂ ਤੱਕ ਸਬਸਿਡੀ ਦੇ ਭੁਗਤਾਨ ਦਾ ਸਬੰਧ ਹੈ, ਇਸਦੀ ਅਦਾਇਗੀ ਸਬੰਧੀ ਬੈਕਲਾਗ ਜ਼ਰੂਰ ਹੈ ਪਰ ਸਰਕਾਰ ਨੇ ਸਾਲ 1997-98 ਦੌਰਾਨ 30 ਕਰੋੜ ਰੁਪਏ ਦੀ ਵੰਡ ਕੀਤੀ ਹੈ ਜਦੋਂ ਕਿ ਸਾਲ 1996-97 ਦੌਰਾਨ ਸਿਰਫ ਪੰਜ ਕਰੋੜ ਰੁਪਏ ਦੀ ਹੀ ਵੰਡ ਕੀਤੀ ਗਈ ਸੀ । ਚਾਲੂ ਮਾਲੀ ਸਾਲ ਦੌਰਾਨ ਇਸ ਮੰਤਵ ਲਈ 46.67 ਕਰੋੜ ਰੁਪਏ ਦਾ ਉਪਬੰਧ ਕੀਤਾ ਗਿਆ ਹੈ । ਉਦਯੋਗਾਂ ਨੂੰ ਸਬਸਿਡੀ ਦੀ ਵੰਡ ਅੰਤਰ ਜ਼ਿਲ੍ਹਾ ਸੀਨੀਆਰਤਾ ਸੂਚੀ ਅਨੁਸਾਰ ਕੀਤੀ ਜਾਂਦੀ ਹੈ ।

ਹਿਮਾਚਲ ਪ੍ਰਦੇਸ਼ ਅਤੇ ਜੰਮੂ-ਕਸ਼ਮੀਰ ਵਿੱਚ ਟੈਕਸ ਹੋਲੀਡੇ ਦੀ ਸਹੂਲਤ ਭਾਰਤ ਸਰਕਾਰ ਵੱਲੋਂ ਦਿੱਤੀ ਗਈ ਹੈ ।

ਸਰਕਾਰ ਵੱਲੋਂ ਗੁਰਦਾਸਪੁਰ ਜ਼ਿਲ੍ਹੇ ਨੂੰ ਜਿਸ ਵਿੱਚ ਪਠਾਨਕੋਟ ਸਬ ਡਵੀਜ਼ਨ ਵੀ ਸ਼ਾਮਿਲ ਹੈ (ਸਿਵਾਏ ਪਠਾਨਕੋਟ ਸ਼ਹਿਰ ਦੇ) 'ਏ' ਕੈਟੇਗਰੀ ਏਰੀਆ ਕਰਾਰ ਦਿੱਤਾ ਗਿਆ ਹੈ । 'ਏ' ਕੈਟੇਗਰੀ ਏਰੀਏ ਵਿਚ ਸਬਸਿਡੀ ਅਤੇ ਸੇਲਜ਼ ਟੈਕਸ ਦੀਆਂ ਸਹੂਲਤਾਂ ਦੀ ਦਰ ਸੱਭ ਤੋਂ ਵੱਧ ਹੈ । ਇਸ ਤੋਂ ਇਲਾਵਾ ਪਠਾਨਕੋਟ ਏਰੀਏ ਵਿੱਚ ਉਦਯੋਗਿਕ ਵਿਕਾਸ ਲਈ ਭਾਰਤ ਸਰਕਾਰ ਦੀ ਇਮਦਾਦ ਨਾਲ ਇਕ ਉਦਯੋਗਿਕ ਗਰੋਥ ਸੈਂਟਰ ਵੀ ਸਥਾਪਿਤ ਕੀਤਾ ਗਿਆ ਹੈ । ਬਾਰਡਰ ਜ਼ਿਲ੍ਹਿਆਂ ਵਿੱਚ ਜਿਸ ਵਿਚ ਪਠਾਨਕੋਟ ਸਬ ਡਵੀਜ਼ਨ ਵੀ ਸ਼ਾਮਿਲ ਹੈ, ਸਬਸਿਡੀ ਦੇ ਪਹਿਲ ਦੇ ਆਧਾਰ ਤੇ ਭੁਗਤਾਨ ਲਈ ਸਰਕਾਰ ਵੱਲੋਂ ਆਦੇਸ਼ ਜਾਰੀ ਕਰ ਦਿਤੇ ਗਏ ਸਨ ਪਰ ਕੁਝ ਪ੍ਰਾਈਵੇਟ ਉਦਯੋਗਪਤੀਆਂ ਵੱਲੋਂ ਚੈਲੰਜ ਕਰਨ ਤੇ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈਕੋਰਟ ਵੱਲੋਂ ਇਹ ਆਦੇਸ਼ ਦਿੱਤੇ ਗਏ ਕਿ ਸਬਸਿਡੀ ਦੀ ਵੰਡ ਸੀਨੀਆਰਤਾ ਦੇ ਆਧਾਰ ਤੇ ਹੀ ਕੀਤੀ ਜਾਵੇ ।

ਸਾਲ 1996-97 ਦੌਰਾਨ ਪਠਾਨਕੋਟ ਸਬ ਡਵੀਜ਼ਨ ਵਿੱਚ 34 ਲਘੂ ਇਕਾਈਆਂ ਦੀ ਆਰਜ਼ੀ ਰਜਿਸਟਰੇਸ਼ਨ ਕੀਤੀ ਗਈ ਅਤੇ ਸਾਲ 1997-98 ਦੌਰਾਨ ਇਹ ਗਿਣਤੀ 39 ਹੈ । ਇਸ ਤੋਂ ਸਪਸ਼ਟ ਹੈ ਕਿ ਇਸ ਏਰੀਏ ਵਿੱਚ ਨਵੇਂ ਛੋਟੇ ਉਦਯੋਗ ਵੀ ਉਦਯੋਗਪਤੀਆਂ ਵੱਲੋਂ ਲਗਾਏ ਜਾ ਰਹੇ ਹਨ । ਹਿਮਾਚਲ ਪ੍ਰਦੇਸ਼ ਅਤੇ ਜੰਮੂ ਅਤੇ ਕਸ਼ਮੀਰ ਵਿੱਚ ਬਿਜਲੀ ਦੇ ਰੇਟ ਘੱਟ ਹੋਣ ਕਾਰਨ ਅਤੇ ਭਾਰਤ ਸਰਕਾਰ ਵੱਲੋਂ ਟੈਕਸ ਹੋਲੀਡੇ ਹੋਣ ਕਾਰਨ ਕੁਝ ਉਦਯੋਗਪਤੀਆਂ ਨੇ ਆਪਣੇ ਨਵੇਂ ਯੂਨਿਟ ਇਨ੍ਹਾਂ ਰਾਜਾਂ ਦੇ ਨਾਲ ਲੱਗਦੇ ਇਲਾਕਿਆਂ ਵਿੱਚ ਵੀ ਲਗਾਏ ਹਨ ।

**ਸ੍ਰੀ ਸੱਤਿਆ ਪਾਲ ਸੈਣੀ** : ਸਪੀਕਰ ਸਾਹਿਬ, ਮੇਰਾ ਜਿਹੜਾ ਪ੍ਰਸ਼ਨ ਹੈ, ਉਸਦੇ ਇਕ ਹਿੱਸੇ ਦਾ ਜਵਾਬ ਮਿਲਿਆ ਹੈ, ਇਕ ਦਾ ਨਹੀਂ ਮਿਲਿਆ । ਮੇਰੀ ਬੇਨਤੀ ਹੈ ਕਿ ਜਿਹੜੇ ਸਥਾਨ, ਪਠਾਨਕੋਟ ਸਬ ਡਵੀਜ਼ਨ ਦੇ ਨਾਲ ਲਗਦੇ, ਜੰਮੂ ਅਤੇ ਕਸ਼ਮੀਰ ਵਿਚ ਹਨ ਕੇਂਦਰ ਵੱਲੋਂ ਉਥੇ ਘੱਟ ਟੈਕਸ ਦੀ ਅਸਿਸ਼ਟੈਂਸ ਦਿਤੀ ਗਈ ਹੈ ਅਤੇ ਇਸੇ ਤਰ੍ਹਾਂ ਹਿਮਾਚਲ ਪ੍ਰਦੇਸ਼ ਵਿੱਚ 5 ਸਾਲ ਦੀ ਹੋਲੀਡੇ ਟੈਕਸ ਦੀ ਕੇਂਦਰ ਵੱਲੋਂ ਰਿਆਇਤ ਦਿੱਤੀ ਗਈ ਹੈ । ਕੀ ਪੰਜਾਬ ਸਰਕਾਰ ਹਿੰਦੁਸਤਾਨ ਦੀ ਸਰਕਾਰ ਨਾਲ ਮਾਮਲਾ ਟੇਕ-ਅੱਪ ਕਰਕੇ ਪੰਜਾਬ ਵਿੱਚ ਉਦਯੋਗ ਨੂੰ ਉਤਸ਼ਾਹ ਦੇਣ ਲਈ, ਇਹ ਰਿਆਇਤਾਂ ਦਿਵਾਉਣ ਦਾ ਪ੍ਰਬੰਧ ਕਰੇਗੀ ?

**ਮੰਤਰੀ** : ਸਪੀਕਰ ਸਾਹਿਬ, ਇਨ੍ਹਾਂ ਦਾ ਸਵਾਲ ਸੀ ਕਿ ਸਬ-ਡਵੀਜ਼ਨ ਪਠਾਨਕੋਟ ਦੇ ਆਸ ਪਾਸ ਲੱਗੇ ਛੋਟੇ ਛੋਟੇ ਇੰਡਸਟਰੀ/ਉਦਯੋਗ ਹਿਜਰਤ ਕਰਕੇ ਹਿਮਾਚਲ ਪ੍ਰਦੇਸ਼ ਅਤੇ ਜੰਮੂ ਅਤੇ ਕਸ਼ਮੀਰ ਵਿੱਚ ਚਲੇ ਗਏ ਹਨ । ਮੈਂ ਜਵਾਬ ਦੇ ਦਿੱਤਾ ਹੈ ਕਿ ਕੋਈ ਯੂਨਿਟ ਇਸ ਕਰਕੇ ਮਾਈਗਰੇਟ ਕਰਕੇ ਨਹੀਂ ਗਿਆ । ਉਦਯੋਗਪਤੀਆਂ ਨੇ ਕੁਝ ਯੂਨਿਟ ਨਾਲ ਦੇ ਏਰੀਏ ਵਿੱਚ ਲਗਾ ਦਿੱਤੇ ਹਨ due to nonavailability of these facilities in Punjab. ਜਿਹੜਾ ਟੈਕਸ ਹੋਲੀਡੇ ਹੈ, ਇਹ ਗੌਰਮਿੰਟ ਆਫ ਇੰਡੀਆ

[ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ]
ਵੱਲੋਂ ਸਹੂਲਤ ਦਿਤੀ ਗਈ ਹੈ । ਉਸ ਸਮੇਂ ਜਿਹੜੀ ਇਥੇ ਪਿਛਲੀ ਸਰਕਾਰ ਸੀ, ਅਸੀਂ ਇਸੇ ਸਦਨ ਵਿੱਚ ਉਸ ਤੋਂ ਮੰਗ ਕੀਤੀ ਸੀ ਕਿ ਉਹ ਕੇਂਦਰ ਸਰਕਾਰ ਨਾਲ ਇਸ ਬਾਰੇ ਮਾਮਲਾ ਟੇਕ-ਅੱਪ ਕਰੇ । ਕਿਉਂਕਿ ਪੰਜਾਬ ਨੇ ਅੱਤਵਾਦ ਦੇ ਖਿਲਾਫ ਲੜਾਈ ਲੜੀ ਹੈ ਇਸ ਲਈ ਇਹ ਫੈਸਿਲਿਟੀ ਸਾਨੂੰ ਵੀ ਮਿਲਣੀ ਚਾਹੀਦੀ ਹੈ । ਉਹ ਫੈਸਿਲਟੀ ਭਾਰਤ ਸਰਕਾਰ ਵੱਲੋਂ ਪੰਜਾਬ ਨੂੰ ਦਿੱਤੀ ਜਾਣੀ ਹੈ ਔਰ ਅਸੀਂ ਇਸ ਨੂੰ ਦੁਬਾਰਾ ਮੂਵ ਕਰ ਲੈਂਦੇ ਹਾਂ ਅਤੇ ਜੇ ਮਿਲ ਜਾਵੇ ਤਾਂ ਅਸੀਂ ਉਸ ਨੂੰ ਵੇਲਕਮ ਕਰਾਂਗੇ । ਅਸੀਂ ਇੰਡਸਟਰੀ ਵਧਾਉਣ ਵਾਸਤੇ 'ਏ' ਕੈਟਾਗਰੀ ਨੂੰ ਡੀਫਾਈਨ ਕੀਤਾ ਹੈ ਔਰ ਕੰਪੈਰੇਟਿਵਲੀ ਹੋਰ ਸਟੇਟਾਂ ਦੇ ਮੁਕਾਬਲੇ ਤੇ ਮੈਕਸੀਮਮ ਸੇਲਜ਼ ਟੈਕਸ ਔਰ ਲੋਨ ਫੈਸਿਲਟੀਜ਼ ਦਿੱਤੀਆਂ ਹਨ । ਸੋ, ਅਸੀਂ ਇਸ ਵਿਚ ਕਿਸੀ ਕਿਸਮ ਦੀ ਘਾਟ ਨਹੀਂ ਰੱਖੀ । ਅਸੀਂ ਇੰਡਸਟਰੀ ਨੂੰ ਐਨਕੱਰੇਜ ਕਰਦੇ ਹਾਂ । ਪਹਿਲਾਂ ਸਬ ਡਵੀਜ਼ਨ ਪਠਾਨਕੋਟ ਇਸ ਵਿਚ ਨਹੀਂ ਆਉਂਦੀ ਸੀ ਪਰ ਹੁਣ ਅਸੀਂ 'ਏ' ਕੈਟਾਗਰੀ ਵਿਚ ਇਸ ਨੂੰ ਲਿਆਂਦਾ ਹੈ ਤਾਂ ਕਿ ਉਥੇ ਵੱਧ ਤੋਂ ਵੱਧ ਸਹੂਲਤ ਮਿਲ ਸਕੇ । ਜਿੱਥੋਂ ਤੱਕ ਸਬਸਿਡੀ ਦੀ ਗੱਲ ਕੀਤੀ ਗਈ ਹੈ, ਇਸ ਬਾਰੇ ਮੈਂ ਦੱਸਦਾ ਹਾਂ ਕਿ ਹਾਈ ਕੋਰਟ ਨੇ ਰੋਕ ਲਗਾਈ ਹੋਈ ਹੈ । ਅਸੀਂ ਤਾਂ ਬਾਰਡਰ ਏਰੀਏ ਨੂੰ ਪਰੈਫਰੈਂਸ ਦਿੱਤੀ ਸੀ ਪਰ ਹਾਈ ਕੋਰਟ ਨੇ ਕਿਹਾ ਹੈ ਕਿ ਡਿਸਟ੍ਰਿਕਟਵਾਈਜ਼ ਸੀਨੀਆਰਟੀ ਦਿਓ ।

**ਸ੍ਰੀ ਸੱਤਿਆ ਪਾਲ ਸੈਣੀ** : ਸਪੀਕਰ ਸਾਹਿਬ, ਮੈਂ ਕਿਹਾ ਹੈ ਕਿ ਜਿਹੜੇ ਇਨਸੈਨਟਿਵ ਕੇਂਦਰ ਤੋਂ ਲੈ ਕੇ ਦੋਨੋਂ ਸਟੇਟਾਂ ਨੂੰ ਦਿੱਤੇ ਗਏ ਹਨ, ਕੀ ਪੰਜਾਬ ਸਰਕਾਰ ਕੇਂਦਰ ਤੋਂ ਉਹ ਇਨਸੈਨਟਿਵ ਲੈ ਕੇ ਇਸ ਇਲਾਕੇ ਨੂੰ ਦੇਵੇਗੀ ਜਾਂ ਨਹੀਂ ? ਇਸ ਇਲਾਕੇ ਵਿਚੋਂ ਹਿਜਰਤ ਹੋ ਰਹੀ ਹੈ । ਇੰਡਸਟਰੀਲਿਸਟ ਆਪਣੇ ਨਵੇਂ ਯੂਨਿਟ ਇੱਥੇ ਨਹੀਂ ਲਗਾ ਰਹੇ । ਉਹ ਹਿਮਾਚਲ ਪ੍ਰਦੇਸ਼ ਵਿਚ ਡਡਮਾਲ ਔਰ ਕਠੂਆ ਚਲੇ ਗਏ ਹਨ । ਗੱਲ ਬੜੀ ਸਪੱਸ਼ਟ ਹੈ ਕਿ ਜਿਨ੍ਹਾਂ ਨੂੰ ਕੋਈ ਲਾਭ ਨਹੀਂ ਹੈ, ਉਹ ਮਾਰਕੀਟ ਵਿਚ ਕੰਪੀਟ ਨਹੀਂ ਕਰ ਸਕਦੇ ।

**ਸ੍ਰੀ ਸਪੀਕਰ** : ਤੁਸੀਂ ਕੁਐਸਚਨ ਪੁੱਛੋ ।

**ਸ੍ਰੀ ਸੱਤਿਆ ਪਾਲ ਸੈਣੀ** : ਸਪੀਕਰ ਸਾਹਿਬ, ਇਹ ਬੜਾ ਅਹਿਮ ਮਸਲਾ ਹੈ । ਇਸ ਨੂੰ ਟਾਕ-ਆਊਟ ਨਾ ਕਰਵਾਓ । ਇਸ ਵਾਸਤੇ ਸਮਾਂ ਦਿੱਤਾ ਜਾਵੇ । ਸਦਨ ਦਾ ਬੜਾ ਹੀ ਸਹੀ ਉਪਯੋਗ ਹੋ ਰਿਹਾ ਹੈ । ਮੇਰਾ ਨਿਵੇਦਨ ਹੈ ਕਿ ਹਿਮਾਚਲ ਪ੍ਰਦੇਸ਼ ਵਿਚ ਟੈਕਸ ਹੋਲੀਡੇ ਦਿੱਤੀ ਜਾ ਰਹੀ ਹੈ, ਜੇ. ਐਂਡ ਕੇ. ਵਿਚ ਦਿੱਤੀ ਜਾ ਰਹੀ ਹੈ । ਕੀ ਪੰਜਾਬ ਸਰਕਾਰ ਕੰਡੀ ਏਰੀਏ ਔਰ ਪਛੜੇ ਏਰੀਏ ਵਾਸਤੇ ਕੇਂਦਰ ਤੋਂ ਇਹ ਇਨਸੈਨਟਿਵ ਲੈ ਕੇ ਦੇਵੇਗੀ, ਜਿਸ ਨਾਲ ਇੰਡਸਟਰੀ ਦਾ 446 ਏਕੜ ਦਾ ਜਿਹੜਾ ਕੇਂਦਰ ਉਥੇ ਬਣਾਇਆ ਗਿਆ ਹੈ, ਉਹ ਚੱਲਣਯੋਗ ਹੋ ਸਕੇ । ਕੀ ਮੰਤਰੀ ਜੀ ਕੇਂਦਰ ਤੋਂ ਇਹ ਆਸ਼ਵਾਸਨ ਲੈ ਕੇ ਦੇ ਸਕਦੇ ਹਨ ?

**ਸ੍ਰੀ ਸਪੀਕਰ** : ਉਨ੍ਹਾਂ ਨੇ ਜਵਾਬ ਦੇ ਦਿੱਤਾ ਹੈ ।

**ਮੰਤਰੀ** : ਸਪੀਕਰ ਸਾਹਿਬ, ਕਾਲ ਅਟੈਨਸ਼ਨ ਵੇਲੇ ਇੱਕੋ ਸਵਾਲ ਹੀ ਹੁੰਦਾ ਹੈ। ਮੈਂ ਜਵਾਬ ਦੇ ਦਿੱਤਾ ਹੈ। ਮੈਂ ਇਹ ਵੀ ਕਿਹਾ ਹੈ ਕਿ ਅਸੀਂ ਇਹ ਮਾਮਲਾ ਕੇਂਦਰ ਨਾਲ ਟੇਕ-ਅੱਪ ਕਰਾਂਗੇ।

क्रम संख्या 51

श्रीमती लक्ष्मी कांता चावला : मैं सरकार का ध्यान सार्वजनिक महत्व के अत्यावश्यक मामले की ओर आकर्षित करना चाहती हूं अर्थात कि सैन्ट्रल कौंसिल आफ इण्डियन मैडीसन इन्स्टीच्यूट ऐरिया, जनकपुरी नई दिल्ली ने स्वास्थ्य चिकित्सा एंव खोज सचिव पंजाब को विशेष पत्र द्वारा यह आदेश निर्देश दिया है कि पंजाब में यूनानी एवं आयुर्वेदिक उपचार पद्धति की फैक्लटी दुबारा न बनाई जाए, पर पंजाब चिकित्सा शिक्षा विभाग इसे बनाने और कुछ कालिजों को इस से सम्बन्ध करने का विचार कर चुका है, केन्द्रीय परिषद् से अस्वीकृत डिग्री देना विद्यार्थियों से धोखा है। कृपया सरकार आवश्यक कार्यवाही कर सदन में वक्तव्य दे।

महत्व: यह विषय वैद्य एवं होम्योपैथी की शिक्षा लेने वाले डाक्टरों के भविष्य से जुड़ा है, एतदर्थ इसे स्वीकार करें।

**ਡਾਕਟਰੀ ਸਿੱਖਿਆ ਤੇ ਖੋਜ ਸਾਇੰਸ, ਟੈਕਨਾਲੋਜੀ ਅਤੇ ਵਾਤਾਵਰਣ ਮੰਤਰੀ** (ਸਰਦਾਰ ਮਹੇਸ਼ਇੰਦਰ ਸਿੰਘ ਗਰੇਵਾਲ) : ਫੈਕਲਟੀ ਯੂਨਾਨੀ ਅਤੇ ਆਯੁਰਵੈਦਿਕ ਸਿਸਟਮ ਮੈਡੀਸਨ ਹੀ ਸੰਨ 1991 ਤੱਕ ਸਾਰੇ ਇਮਤਿਹਾਨ ਲੈਂਦੀ ਸੀ ਪਰ ਉਸ ਤੋਂ ਬਾਅਦ ਇਹ ਸਿਸਟਮ ਖਤਮ ਹੋ ਗਿਆ। ਸਟੇਟ ਪੰਜਾਬ ਨੇ ਇਸ ਫੈਕਲਟੀ ਨੂੰ ਦੁਬਾਰਾ ਚਾਲੂ ਕਰਨ ਲਈ ਲੋੜ ਮਹਿਸੂਸ ਕੀਤੀ ਕਿਉਂ ਕਿ ਮਾਈ ਭਾਗੋ ਆਯੁਰਵੈਦਿਕ ਕਾਲਜ, ਮੁਕਤਸਰ ਦੇ ਬੱਚਿਆਂ ਦਾ ਸੰਨ 1995-96 ਅਤੇ 1996-97 ਲਈ ਕੋਈ ਇਮਤਿਹਾਨ ਨਹੀਂ ਹੋਇਆ ਸੀ। 1997-98 ਲਈ ਪੰਜਾਬ ਯੂਨੀਵਰਸਿਟੀ ਨਾਲ ਇਹ ਐਫ਼ੀਲੇਟਿਡ ਹੋ ਗਿਆ ਸੀ। ਉਨ੍ਹਾਂ ਬੱਚਿਆਂ ਦੀ ਇਸ ਕੇਸ ਵਿਚ ਕਨਫਿਊਜ਼ਨ ਨੂੰ ਦੂਰ ਕਰਨ ਲਈ ਅਤੇ ਅਨਸਰਟੇਨਟੀ ਰਿਮੂਵ ਕਰਨ ਲਈ ਪੰਜਾਬ ਸਰਕਾਰ ਨੇ ਇਹ ਫੈਕਲਟੀ ਦੁਬਾਰਾ ਰਿਵਾਈਵ ਕੀਤੀ ਔਰ ਸਪੈਸਫਿਕ ਪਰਪਜ਼ ਵਾਸਤੇ ਰਿਵਾਈਵ ਕੀਤੀ ਕਿ ਸਿਰਫ ਮਾਈ ਭਾਗੋ ਕਾਲਜ, ਮੁਕਸਤਰ ਦੇ ਦੋ ਸਾਲਾਂ ਦੇ ਇਮਤਿਹਾਨ ਲੈਣ ਦੇ ਪਰਪਜ਼ ਵਾਸਤੇ ਬਣੀ ਹੈ। ਉਸ ਇਮਤਿਹਾਨ ਲੈਣ ਤੋਂ ਬਾਅਦ ਜਦ ਕਿ ਉਹ ਬੱਚੇ ਦੁਬਾਰਾ ਯੂਨੀਵਰਸਿਟੀ ਨਾਲ ਐਫ਼ੀਲੀਏਸ਼ਨ ਹੋਣ ਕਰਕੇ ਉਸ ਸਿਸਟਮ ਵਿੱਚ ਚਲੇ ਗਏ ਹਨ, ਉਨ੍ਹਾਂ ਵਾਸਤੇ ਹੀ ਬਣਾਈ ਗਈ ਹੈ। ਇਸ ਦਾ ਹੋਰ ਕੋਈ ਪਰਪਜ਼ ਨਹੀਂ ਹੈ। ਗੌਰਮਿੰਟ ਆਫ ਇੰਡੀਆ ਨੂੰ ਇਸ ਵਾਸਤੇ ਅਸੀਂ ਇਨਫਾਰਮ ਕਰ ਦਿੱਤਾ ਹੈ ਕਿ ਇਸ ਦੀ ਜ਼ਰੂਰਤ ਨਹੀਂ ਸੀ ਤਾਂ ਬੱਚਿਆਂ ਦੇ ਦੋ-ਦੋ ਸਾਲ ਵੇਸਟ ਹੋ ਜਾਂਦੇ।

श्रीमती लक्ष्मी कांता चावला : अध्यक्ष महोदय, बात इतनी सीधी नहीं जितना सीधा उत्तर मिला है। यह गलत है कि एक कालेज है, चार कालेज

[श्रीमती लक्ष्मी कांता चावला]

और भी हैं, कुल पांच कालेज हैं । ये कालेज वे हैं जो नैशनल कौंसल के रोकने के बावजूद खोले गये और बच्चों से दाखले के समय कैपीटेशन फीस भी ली गई । मार्च, 1998 को नैशनल कौंसल ने पंजाब गौरमिंट को चिठ्ठी लिखी कि आप यह गलत कर रहे हैं, आप को मान्यता नहीं दी जाएगी । इस तरह से पंजाब सरकार बच्चों के भविष्य को लूटा रही है । जब नैशनल कौंसल ने लिखा है तो उनकी कतीयरकट अवज्ञा करते हुए यह शिक्षा विभाग के कालेज खोले गये सिर्फ उन लोगों को व्यक्तिगत लाभ पहुंचाने के लिए, जिन से मोटी रकम ले करके कालेज खोलने दिये हैं .....

**ਸ੍ਰੀ ਸਪੀਕਰ** : ਤੁਸੀਂ ਸਵਾਲ ਵੀ ਪੁੱਛੋ, ਤੁਸੀਂ ਤਾਂ ਲੈਕਚਰ ਕਰਨ ਲੱਗ ਪਏ ਸਵਾਲ ਪੁੱਛੋ ।

**श्रीमती लक्ष्मी कांता चावला** : इस में से ही सवाल निकलना है......

**ਸ੍ਰੀ ਸਪੀਕਰ** : ਸਵਾਲ ਪੁੱਛੋ ਜੇ ਪੁੱਛਣਾ ਹੈ ।

**ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਠੀਕ ਹੈ, ਮੈਂ ਛੱਡ ਦਿੰਦੀ ਹਾਂ ।

**Mr. Speaker** : Do not waste the time of the House.

(ਆਵਾਜ਼ਾਂ : ਅੱਜ ਲਾਸਟ ਡੇਅ ਹੈ, ਪੁੱਛ ਲੈਣ ਦਿਉ ।)

ਗਲਤ ਹੈ ਜੀ, ਕੀ ਮਤਲਬ ਹੈ ਹਾਊਸ ਦਾ ਇਸ ਤਰ੍ਹਾਂ ਟਾਈਮ ਵੇਸਟ ਕਰ ਦੇਣ ਦਾ । ਅਗਲੀ ਕਾਲ ਐਟੈਨਸ਼ਨ ।

(ਕ੍ਰਮ ਨੰ: 59)

**ਸਰਦਾਰ ਮਨਮੋਹਨ ਸਿੰਘ** : ਸਪੀਕਰ ਸਾਹਿਬ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇੱਕ ਅਹਿਮ/ਜ਼ਰੂਰੀ ਮਾਮਲੇ ਵੱਲ ਦਿਵਾਉਂਦਾ ਹਾਂ, ਅਰਥਾਤ ਕਿ ਬਰਸਾਤ ਦਾ ਮੌਸਮ ਸ਼ੁਰੂ ਹੋ ਗਿਆ ਹੈ ਅਤੇ ਦਰਿਆ ਬਿਆਸ ਪੂਰਾ ਭਰ ਕੇ ਚੱਲ ਰਿਹਾ ਹੈ । ਇਸ ਦਰਿਆ ਨੇ ਆਪਣਾ ਰੁੱਖ ਬਦਲ ਲਿਆ ਹੈ ਅਤੇ ਇਸ ਨੇ ਡੇਰਾ ਬਾਬਾ ਜੈਮਲ ਸਿੰਘ ਦੀ ਜ਼ਮੀਨ ਨੂੰ ਖੋਰਨਾ ਸ਼ੁਰੂ ਕੀਤਾ ਹੈ ਅਤੇ ਉਥੇ ਬਣੀ ਹਵਾਈ ਪੱਟੀ ਲਈ ਵੀ ਖਤਰਾ ਬਣ ਗਿਆ ਹੈ । ਬਾਰਸ਼ ਹੋਰ ਵੀ ਤੇਜ਼ ਹੋ ਸਕਦੀ ਹੈ । ਦਰਿਆ ਵਿੱਚ ਹੜ੍ਹ ਆ ਕੇ ਡੇਰਾ ਬਾਬਾ ਜੈਮਲ ਸਿੰਘ ਦੀ ਬਹੁਤੀ ਜ਼ਮੀਨ ਹੜ੍ਹ ਦੀ ਮਾਰ ਥੱਲੇ ਆ ਜਾਵੇਗੀ ਤੇ ਹਵਾਈ ਪੱਟੀ ਜੋ ਸੰਗਤ ਨੇ ਬੜੀ ਮਿਹਨਤ ਨਾਲ ਬਣਾਈ ਹੈ, ਉਸ ਦੇ ਵੀ ਦਰਿਆ ਦੇ ਪਾਣੀ ਨਾਲ ਹੜ੍ਹ ਜਾਣ ਦੀ ਬਹੁਤ ਜ਼ਿਆਦਾ ਸੰਭਾਵਨਾ ਹੈ । ਇਲਾਕੇ ਦੇ ਲੋਕਾਂ ਵਿੱਚ ਇਸ ਦਾ ਬਹੁਤ ਡਰ ਤੇ ਸਹਿਮ ਫੈਲਿਆ ਹੋਇਆ ਹੈ ।

ਮਾਮਲੇ ਦੀ ਪ੍ਰਤੱਖ ਅਤੇ ਅਤਿਅੰਤ ਮਹੱਤਤਾ ਦੇ ਮਦੇ-ਨਜ਼ਰ ਸਬੰਧਤ ਮੰਤਰੀ ਜੀ ਇਸ ਸਬੰਧੀ ਸਦਨ ਵਿੱਚ ਬਿਆਨ ਦੇਣ ਦੀ ਕਿਰਪਾਲਤਾ ਕਰਨ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** (ਸ੍ਰੀ ਮਦਨ ਮੋਹਨ ਮਿੱਤਲ) : ਸਪੀਕਰ ਸਾਹਿਬ, ਬਾਰਸ਼ਾਂ ਦੇ ਇਸ ਮੌਸਮ ਦੇ ਸ਼ੁਰੂ ਹੋਣ ਉਪਰੰਤ ਦਰਿਆ ਬਿਆਸ ਵਿੱਚ ਵੱਧ ਤੋਂ ਵੱਧ ਪਾਣੀ ਢਿਲਵਾਂ ਪੁਲ ਤੇ 39100 ਕਿਊਸਿਕ ਤੱਕ ਚੱਲਿਆ ਹੈ ਜਦੋਂ ਕਿ ਦਰਿਆ ਵਿੱਚ 1.50 ਲੱਖ ਕਿਊਸਿਕ ਤੋਂ ਉਪਰ ਹੋਅ ਫਲੱਡ ਹੁੰਦਾ ਹੈ। ਦਰਿਆ ਬਿਆਸ ਤੇ ਬਣੇ ਪੌਂਗ ਡੈਮ ਵਿੱਚ ਅਜੇ ਪਾਣੀ ਦਾ ਲੇਵਲ 1332 ਫੁੱਟ ਦੇ ਕਰੀਬ ਹੈ ਜੋ ਕਿ 1390 ਫੁੱਟ ਮੈਕਸੀਮਮ ਲੈਵਲ ਤੋਂ 58 ਫੁੱਟ ਥੱਲੇ ਹੈ। ਬਾਰਸ਼ਾਂ ਅਤੇ ਹੜ੍ਹ ਡਿਸਚਾਰਜ, ਜੋ ਕਿ ਦਰਿਆ ਬਿਆਸ ਵਿੱਚ ਆਉਂਦੇ ਹਨ ਤੇ ਨਿਗਰਾਨੀ ਰੱਖੀ ਜਾ ਰਹੀ ਹੈ, ਤਾਂ ਜੋ ਬਾਰਸ਼ਾਂ ਦੇ ਮੌਸਮ ਦੌਰਾਨ ਕਿਸੇ ਵੀ ਸੰਭਾਵਤ ਖਤਰੇ ਦਾ ਸਾਹਮਣਾ ਕਰਨ ਲਈ ਲੋੜੀਂਦੇ ਕਦਮ ਚੁੱਕੇ ਜਾ ਸਕਣ।

ਦਰਿਆ ਬਿਆਸ ਦੇ ਸੱਜੇ ਕੰਢੇ ਤੇ ਡੇਰਾ ਬਾਬਾ ਜੈਮਲ ਸਿੰਘ ਸਾਈਟ ਤੇ ਹੜ੍ਹ ਬਚਾਓ ਕੰਮ ਕੀਤੇ ਜਾ ਚੁੱਕੇ ਹਨ। ਇਸ ਸਥਾਨ ਤੇ 7.16 ਕਿਲੋ ਮੀਟਰ ਲੰਬੀ ਧੁੱਸੀ ਬਣਾਈ ਗਈ ਹੈ। ਪਿਛਲੇ ਤਿੰਨ ਸਾਲਾਂ ਵਿੱਚ ਇਸ ਧੁੱਸੀ ਨੂੰ ਮਜ਼ਬੂਤ ਕਰਨ ਲਈ 7 ਨੰਬਰ ਸਟੱਡ/ਸਪੱਰ ਲਗਾਏ ਗਏ ਹਨ। ਇਸ ਸਾਲ ਬਰਸਾਤਾਂ ਤੋਂ ਪਹਿਲਾਂ ਜ਼ਿਲ੍ਹਾ ਫਲੱਡ ਕੰਟਰੋਲ ਕਮੇਟੀ ਦੁਆਰਾ ਨਿਰੀਖਣ ਅਨੁਸਾਰ ਅਤੇ ਮੌਕੇ ਅਨੁਸਾਰ ਲੋੜੀਂਦੀ ਪੱਥਰਾਂ ਦੀ ਦੀਵਾਰ, ਸਟੱਡ ਅਤੇ ਸਪੱਰ ਬਣਾਏ ਜਾ ਚੁੱਕੇ ਹਨ ਜਿਨ੍ਹਾਂ ਵਿੱਚ ਸੱਜੇ ਬੰਨ੍ਹ ਦੀ ਬੁਰਜੀ 5500 ਤੇ ਇੱਕ 650 ਫੁੱਟ ਲੰਬਾ ਸਪੱਰ ਬਣਾਇਆ ਗਿਆ ਹੈ। ਇਸ ਥਾਂ ਤੇ ਦਰਿਆ ਬੰਨ੍ਹ ਤੋਂ ਤਕਰੀਬਨ 600 ਫੁੱਟ ਦੂਰੀ ਤੇ ਚੱਲ ਰਿਹਾ ਹੈ। ਮੌਕੇ ਤੇ ਪ੍ਰਾਈਵੇਟ ਹਵਾਈ ਪੱਟੀ ਧੁੱਸੀ ਦੇ ਪਿਛਲੇ ਪਾਸੇ ਉਸਾਰੀ ਜਾ ਰਹੀ ਹੈ ਅਤੇ ਦਰਿਆ ਬਿਆਸ ਦੇ ਫਲੱਡ ਦੀ ਬਾਹਰਲੀ ਹੱਦ ਦੇ ਅੰਦਰ ਹੈ। ਇਸ ਸਮੇਂ ਮੌਜੂਦਾ ਧੁੱਸੀ ਨੂੰ ਕੋਈ ਖਤਰਾ ਨਹੀਂ ਹੈ।

**ਸਰਦਾਰ ਮਨਮੋਹਨ ਸਿੰਘ** : ਸਪੀਕਰ ਸਾਹਿਬ, ਮਾਨਯੋਗ ਮੰਤਰੀ ਜੀ ਨੇ ਸਪੱਰ ਔਰ ਸਟੱਡ ਬਾਰੇ ਗੱਲ ਕੀਤੀ ਹੈ। ਉਥੇ ਕੇਵਲ ਤੇ ਕੇਵਲ ਸਪੱਰ ਹੀ ਬਣਿਆ ਹੈ ਔਰ ਉਸ ਸਪੱਰ ਦੇ ਨਾਲ ਜਦੋਂ ਪਾਣੀ ਦੇ ਤੇਜ਼ ਵਹਾਅ ਦਾ ਟਕਰਾਅ ਹੁੰਦਾ ਹੈ ਤਾਂ ਬਹੁਤ ਤੇਜ਼ੀ ਨਾਲ ਲਹਿਰਾਂ ਪੈਦਾ ਹੋ ਕੇ ਉਥੇ ਬਹੁਤ ਵੱਡੀ ਘੁੰਮਣ ਘੇਰੀ ਪੈਦਾ ਹੋ ਜਾਂਦੀ ਹੈ। ਮੈਂ ਸਮਝਦਾ ਹਾਂ ਕਿ ਉਥੇ ਸਟੱਡ ਬਿਲਕੁਲ ਹੀ ਨਹੀਂ ਬਣਿਆ। ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਮੰਤਰੀ ਜੀ ਨੂੰ ਕਿ ਇਹ ਉਥੇ ਸਪੱਰ ਦੇ ਨਾਲ ਸਟੱਡ ਕਦੋਂ ਤੱਕ ਬਣਾ ਦੇਣਗੇ ? ਹਵਾਈ ਪੱਟੀ ਬਾਰੇ ਜਿਹੜਾ ਇਨ੍ਹਾਂ ਨੇ ਦੱਸਿਆ ਹੈ, ਦਰਿਆ ਦਾ ਰੁਖ ਬੜੀ ਤੇਜ਼ੀ ਨਾਲ ਉਧਰ ਆਇਆ ਸੀ। ਇਸ ਲਈ ਉਥੇ ਕੋਈ ਇਹੋ ਜਿਹੀ ਤਜਵੀਜ਼ ਜਾਂ ਯੋਜਨਾ ਸਰਕਾਰ ਦੇ ਵਿਚਾਰ ਅਧੀਨ ਹੈ ਕਿ ਉਥੇ ਸਟੱਡ ਬਣਾ ਦਿੱਤੇ ਜਾਣਗੇ, ਇਸ ਬਾਰੇ ਮੰਤਰੀ ਜੀ ਦੱਸਣ।

**ਮੰਤਰੀ** : ਸਪੀਕਰ ਸਾਹਿਬ, ਮੈਂ ਦੱਸਿਆ ਹੈ ਕਿ ਉਥੇ 7.16 ਕਿ. ਮੀ. ਲੰਮੀ ਧੁੱਸੀ ਲਾਈ ਸੀ ਔਰ ਇਸ ਤੋਂ ਬਾਅਦ ਸਪੱਰ ਵੀ ਉਥੇ ਲੱਗਾ ਦਿੱਤੇ ਹਨ, ਸਟੱਡ ਵੀ ਲੱਗਾ ਦਿੱਤੇ ਹਨ, 7 ਨੰਬਰ ਸਟੱਡ ਲਗਾਏ ਹਨ ਔਰ ਜੋ ਇਨ੍ਹਾਂ ਨੇ ਪੱਟੀ ਦੀ ਗੱਲ ਕੀਤੀ ਹੈ, ਇਹ ਉਥੋਂ 600 ਫੁਟ ਦੀ ਦੂਰੀ ਤੇ ਹੈ। ਉਸ ਤੋਂ ਪਹਿਲਾਂ ਅਸੀਂ ਬੰਨ੍ਹ ਵੀ

[ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ]

ਬਣਾਇਆ ਹੈ ਔਰ ਉਥੇ ਆਲਰੇਡੀ ਸਟੱਡ ਵੀ ਹੈ । ਜੋ ਡਿਸਟ੍ਰਿਕਟ ਫਲੱਡ ਕੰਟਰੋਲ ਕਮੇਟੀ ਦੀਆਂ ਸਿਫ਼ਾਰਸ਼ਾਂ ਸਨ, ਉਨ੍ਹਾਂ ਦੇ ਤਹਿਤ ਹੀ ਅਸੀਂ ਇਹ ਕੀਤਾ ਹੈ । ਮਾਨਯੋਗ ਮੈਂਬਰ ਵੀ ਉਸ ਕਮੇਟੀ ਦੇ ਮੈਂਬਰ ਹਨ, ਇਹ ਵੀ ਉਨ੍ਹਾਂ ਨੂੰ ਕਹਿ ਸਕਦੇ ਹਨ । ਅਗਰ ਇਨ੍ਹਾਂ ਨੂੰ ਕਿਸੇ ਜਗ੍ਹਾ ਬਾਰੇ ਡੇਂਜਰ ਹੈ ਤਾਂ ਇਹ ਸਪੈਸੀਫਿਕ ਦੱਸ ਦੇਣ, ਅਸੀਂ ਉਸ ਤੇ ਕਾਰਵਾਈ ਕਰਵਾ ਦਿਆਂਗੇ ।

---

## MOTION UNDER RULE 16

**Mr. Speaker** : Minister to move.

**Minister for Food & Supplies and Parliamentary Affairs (Shri Madan Mohan Mittal)** : Sir, I beg to move—

> That the Vidhan Sabha (Assembly) at its rising this day shall stand adjourned *sine-die*.

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਇਸ ਤੇ ਕੁਝ ਬੋਲਣਾ ਹੈ ।

**ਸ੍ਰੀ ਸਪੀਕਰ** : ਪਹਿਲਾਂ ਮੈਨੂੰ ਮੋਸ਼ਨ ਮੂਵ ਕਰ ਲੈਣ ਦਿਉ, ਫਿਰ ਬਾਅਦ ਵਿੱਚ ਬੋਲ ਲੈਣਾ ।

**Mr. Speaker** : Motion moved—

> That the Vidhan Sabha (Assembly) at its rising this day shall stand adjourned *sine-die*.

Yes, Comrade Hardev Singh Arshi.

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਜੋ ਮਾਨਯੋਗ ਮੰਤਰੀ ਜੀ ਨੇ ਸਾਈਨੇ-ਡਾਈ ਦੀ ਮੋਸ਼ਨ ਮੂਵ ਕੀਤੀ ਹੈ, ਮੈਨੂੰ ਇਸ ਗੱਲ ਦਾ ਬੜਾ ਦੁੱਖ ਹੈ ਔਰ ਮੈਨੂੰ ਇਹ ਗੱਲ ਬੜੇ ਅਫ਼ਸੋਸ ਦੇ ਨਾਲ ਕਹਿਣੀ ਪੈ ਰਹੀ ਹੈ ਕਿ ਜੋ ਸਾਡੀਆਂ ਕੁਝ ਪਾਰਲੀਮੈਂਟਰੀ ਪ੍ਰੰਪਰਾਵਾਂ ਹਨ, ਉਨ੍ਹਾਂ ਪ੍ਰੰਪਰਾਵਾਂ ਤੇ ਅਸੀਂ ਸਾਂਝੇ ਤੌਰ ਤੇ ਪਹਿਰਾ ਦਿੱਤਾ ਹੋਵੇ ਲੇਕਿਨ ਉਸ ਪਹਿਰੇ ਨੂੰ ਬਾਅਦ ਵਿੱਚ ਸਰਕਾਰ ਵੱਲੋਂ ਬ੍ਰੀਚ ਕੀਤਾ ਜਾਵੇ, ਤੋੜਿਆ ਜਾਵੇ । ਇਹ ਆਉਣ ਵਾਲੇ ਸਮੇਂ-ਦੇ ਵਿੱਚ ਬਹੁਤ ਖਤਰਨਾਕ ਇੰਡੀਕੇਸ਼ਨ ਹੋਵੇਗੀ । ਪਿਛਲੇ ਪੰਜ ਸਾਲਾਂ ਦੇ ਵਿੱਚ ਇਥੇ ਜੋ ਕੁਝ ਹੁੰਦਾ ਰਿਹਾ ਹੈ, ਉਸ ਦੇ ਬਾਰੇ ਅਸੀਂ ਵਾਰ ਵਾਰ ਕਹਿੰਦੇ ਰਹੇ ਹਾਂ ਕਿ ਇਨ੍ਹਾਂ ਪ੍ਰੰਪਰਾਵਾਂ ਦਾ ਪੂਰੀ ਤਰ੍ਹਾਂ ਸਤਿਕਾਰ, ਆਦਰ ਨਹੀਂ ਕੀਤਾ ਜਾਂਦਾ ਔਰ ਬੜੀ ਜਲਦਬਾਜ਼ੀ ਦੇ ਵਿੱਚ ਲੈਜਿਸਲੇਸ਼ਨ ਹਾਉਸ ਦੇ ਵਿੱਚ ਲੈਅ ਹੁੰਦਾ ਰਿਹਾ ਔਰ ਉਸ ਨੂੰ ਪਾਸ ਕਰ ਦਿੱਤਾ ਜਾਂਦਾ ਸੀ । ਹੁਣ ਸਾਨੂੰ ਇਸ ਗੱਲ ਦੀ ਪੂਰੀ ਆਸ ਸੀ ਕਿ ਮੌਜੂਦਾ ਸਰਕਾਰ ਵੱਲੋਂ ਇਸ ਬਾਰੇ ਪੂਰਾ ਖਿਆਲ ਕੀਤਾ ਜਾਵੇਗਾ, ਉਹ ਪੂਰਾ ਧਿਆਨ ਰੱਖੇਗੀ ਕਿ ਜੋ ਵਿਧਾਨ ਸਭਾ ਦੇ ਚਲਾਉਣ ਦੇ ਰੂਲਜ਼

ਹਨ ਜਾਂ ਬਿਜ਼ਨਸ ਆਫ ਪ੍ਰੋਸੀਜਰ ਹੈ, ਉਨ੍ਹਾਂ ਰੂਲਜ਼ ਮੁਤਾਬਕ ਸਰਕਾਰ ਇਸ ਹਾਊਸ ਨੂੰ ਚਲਾਏਗੀ ਔਰ ਇਸ ਤੇ ਪੂਰਾ ਪਹਿਰਾ ਦੇਵੇਗੀ। ਸਪੀਕਰ ਸਾਹਿਬ, ਅਸੀਂ ਪਹਿਲਾਂ ਵੀ ਦੋ ਤਿੰਨ ਵਾਰ ਇਹ ਗੱਲ ਕਹਿ ਚੁੱਕੇ ਹਾਂ ਕਿ ਜਦੋਂ ਕੋਈ ਲੈਜਿਸਲੇਸ਼ਨ ਕਿਸੇ ਸਰਕਾਰ ਨੇ ਲੇਅ ਕਰਨੀ ਹੈ ਤਾਂ ਰੂਲਾਂ ਦੀ ਪ੍ਰੋਵੀਜ਼ਨ ਦੇ ਮੁਤਾਬਿਕ ਉਸ ਨੂੰ ਸਰਕੂਲੇਟ ਕੀਤਾ ਜਾਵੇ ਤਾਂਕਿ ਮੈਂਬਰ ਉਸ ਨੂੰ ਚੰਗੀ ਤਰ੍ਹਾਂ ਸਟੱਡੀ ਕਰ ਸਕਣ ਔਰ ਜਿਹੜਾ ਕੋਈ ਨਵਾਂ ਲੈਜਿਸਲੇਸ਼ਨ ਆਉਂਦਾ ਹੈ, ਉਸ ਨੂੰ ਜੇਕਰ ਅਸੀਂ ਫਾਰ ਇੰਟਰੈਸਟ ਆਫ ਪਬਲਿਕ ਬਣਾਉਣਾ ਚਾਹੁੰਦੇ ਹਾਂ ਤਾਂ ਉਸ ਨੂੰ ਪਹਿਲਾਂ ਮੁਹੱਈਆ ਕਰਵਾਇਆ ਜਾਵੇ। ਪਰ ਬੜੇ ਦੁੱਖ ਦੀ ਗੱਲ ਹੈ ਕਿ ਇਹ ਸਰਕਾਰ ਵੀ ਇਸ ਗੱਲ ਦੇ ਉਤੇ ਪਹਿਰਾ ਨਹੀਂ ਦੇ ਰਹੀ। ਸਪੀਕਰ ਸਾਹਿਬ, ਤੁਹਾਨੂੰ ਵੀ ਯਾਦ ਹੋਵੇਗਾ ਕਿ ਜਦੋਂ ਬਿਜ਼ਨਸ ਐਡਵਾਈਜ਼ਰੀ ਕਮੇਟੀ ਦੀ ਮੀਟਿੰਗ 29 ਤਾਰੀਕ ਨੂੰ ਹੋਈ ਸੀ, ਤੁਹਾਡੀ ਪ੍ਰਧਾਨਗੀ ਦੇ ਹੇਠ ਹੋਈ ਸੀ ਤਾਂ ਉਸ ਦੇ ਵਿੱਚ ਅਸੀਂ ਇੱਕ ਤਰ੍ਹਾਂ ਨਾਲ ਸਹਿਮਤੀ ਤੇ ਪਹੁੰਚ ਗਏ ਸੀ ਔਰ ਸਾਡੀ ਸਾਰੀਆ ਪਾਰਟੀਆਂ ਦੀ ਯੂਨਾਨੀਮਿਟੀ ਸੀ। ਮੈਂ ਤਾਂ ਇਸ ਕਰਕੇ ਇਸ ਦਾ ਵਿਰੋਧ ਕਰਨ ਲਈ ਖੜ੍ਹਾ ਹੋਇਆ ਹਾਂ ਕਿ ਇਸ ਦੀ ਜ਼ਿੰਮੇਂਵਾਰੀ ਸਰਕਾਰ ਦੀ ਸੀ, ਸਾਡੀ ਤਾਂ ਨਹੀਂ ਸੀ ਔਰ ਤੁਸੀਂ ਆਪ ਇਸ ਗੱਲ ਦਾ ਫੈਸਲਾ ਕਰਕੇ ਇਸ ਯੂਨਾਨੀਮਿਟੀ ਨੂੰ ਤੋੜਿਆ ਜਿਹੜਾ ਕਿ 1 ਜੁਲਾਈ, 1997 ਦੇ ਨੋਟਿਸ ਵਿੱਚ ਲਿਆਂਦਾ। ਜੋ ਬਿਜ਼ਨਸ ਐਡਵਾਈਜ਼ਰੀ ਕਮੇਟੀ ਦੀ ਮੀਟਿੰਗ 29 ਤਾਰੀਕ ਨੂੰ ਹੋਈ ਸੀ, ਉਹ ਅਸੀਂ ਸਾਰਿਆਂ ਨੇ ਪ੍ਰਵਾਨ ਕਰ ਲਈ ਸੀ ਪਰ ਹੁਣ ਜੋ ਇਨ੍ਹਾਂ ਨੇ ਡਬਲ ਲੈਜਿਸਲੇਸ਼ਨ ਲਿਆਂਦਾ ਹੈ' ਇਸ ਦੇ ਐਂਡ ਵਿੱਚ ਇੱਕ ਇੰਪਾਰਟੈਂਟ ਲੈਜਿਸਲੇਸ਼ਨ ਹੈ, ਬਿੱਲ ਹੈ ਜੋ ਸਿਹਤ ਵਿਗਿਆਨ ਯੂਨੀਵਰਸਿਟੀ ਨਾਲ ਤਾਅਲੁੱਕ ਰੱਖਦਾ ਹੈ। ਉਸ ਵੇਲੇ ਅਸੀਂ ਇਸ ਕਰਕੇ ਸਹਿਮਤ ਹੋਏ ਸੀ ਕਿ ਸਾਨੂੰ ਇਹ ਬਿੱਲ ਅੱਜ ਨਹੀਂ ਤਾਂ ਕਮ-ਸੇ-ਕਮ ਕੱਲ੍ਹ ਸਰਕੂਲੇਟ ਕਰ ਦਿੱਤਾ ਜਾਵੇਗਾ। ਬਿਲ ਦੇ ਵਾਸਤੇ ਸਮਾਂ 15 ਦਿਨ ਦੇਣੇ ਬਣਦੇ ਹਨ। ਸਾਡਾ ਖਿਆਲ ਸੀ ਕਿ ਹਫਤਾ-ਦਸ ਦਿਨ ਵਿੱਚ ਕੋਸ਼ਿਸ਼ ਕਰਾਂਗੇ ਕਿ ਪੂਰੀ ਤਰ੍ਹਾਂ ਘੋਖ ਪੜਤਾਲ ਕਰ ਲਈਏ ਤੇ ਜਿੰਨੀ ਆਪਣੀ ਸਮਝ ਹੈ, ਉਸ ਮੁਤਾਬਿਕ ਰਾਏ ਦਿਆਂਗੇ। ਇਹ ਇੱਕ ਬੜਾ ਅਹਿਮ ਬਿੱਲ ਹੈ। ਤੁਹਾਡੇ ਨੋਟਿਸ ਵਿੱਚ ਵੀ ਹੈ ਕਿ ਇਹ ਕਦੋਂ ਸਰਕੂਲੇਟ ਹੋਇਆ। 6 ਤਰੀਕ ਨੂੰ ਇਹ ਇਸ ਹਾਊਸ ਵਿੱਚ ਦਿੱਤਾ ਗਿਆ। ਫੇਰ ਤੁਸੀਂ ਦੱਸੋ ਦੋ ਦਿਨਾਂ ਵਿੱਚ ਅਸੀਂ ਕਿਸ ਤਰ੍ਹਾਂ ਇਸ ਨੂੰ ਜਸਟੀਫਾਈ ਕਰਾਂਗੇ। ਬੜੀਆਂ ਗੱਲਾਂ ਦਾ ਚੰਗੀ ਤਰ੍ਹਾਂ ਪਤਾ ਕਰਨਾ ਹੁੰਦਾ ਹੈ। ਮੇਰੇ ਵਰਗੇ ਨੇ ਜਿਸ ਦਾ ਮੈਡੀਕਲ ਪ੍ਰੋਫੈਸ਼ਨ ਨਾਲ ਕੋਈ ਸਬੰਧ ਨਹੀਂ, ਜੇਕਰ ਕੋਈ ਰਾਏ ਦੇਣੀ ਹੈ ਤਾਂ ਐਕਸਪਰਟਸ ਨਾਲ ਜਾਂ ਮੈਡੀਕਲ ਐਜੂਕੇਸ਼ਨ ਨਾਲ ਜੋ ਤਾਅਲੱਕ ਰੱਖਦੇ ਹਨ, ਉਨ੍ਹਾਂ ਦੀ ਰਾਏ ਲੈਣੀ ਹੁੰਦੀ ਹੈ। ਨਾਲ ਦੀਆਂ ਯੂਨੀਵਰਸਿਟੀਆਂ ਹਨ, ਉਨ੍ਹਾਂ ਦੇ ਐਕਟ ਵੇਖ ਕੇ ਜੋ ਚੰਗਾ ਹੈ, ਉਸ ਨਾਲ ਕੰਪੇਅਰ ਕਰਾਂਗੇ ਪਰ ਸਰਕਾਰ ਨੇ ਏਨੀ ਪਰਵਾਹ ਨਹੀਂ ਕੀਤੀ। ਸਾਰਿਆਂ ਤੋਂ ਵੱਡੀ ਹੈਰਾਨੀ ਦੀ ਗੱਲ ਇਹ ਹੈ ਕਿ ਤਿੰਨੇ ਲੈਜਿਸਲੇਸ਼ਨਾਂ ਬੜੀਆਂ ਅਹਿਮ ਹਨ ਅਤੇ ਕਰੋੜਾਂ ਰੁਪਏ ਦਾ ਭਾਰ ਲੋਕਾਂ ਤੇ ਪੈਣ ਵਾਲਾ ਹੈ। ਸਰਕਾਰ ਨੇ ਬਜ਼ਟ ਪਾਸ ਕੀਤਾ, ਨਵਾਂ ਟੈਕਸ ਲਾ ਦਿੱਤਾ ਲੇਕਿਨ ਹੈਰਾਨੀ ਹੈ ਕਿ ਛੇ ਦਿਨ ਬੀਤੇ ਤੇ ਸਰਕਾਰ ਨੇ ਹੋਰ ਕਰੋੜਾਂ ਰੁਪਏ ਦਾ ਟੈਕਸ ਲਾ ਦਿੱਤਾ। ਨਵੀਂ ਲੈਜਿਸਲੇਸ਼ਨ ਲੇ ਆਂਦੀ ਜਿਹੜੀ ਪਹਿਲੇ ਸਾਡੇ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਏਜੰਡੇ ਤੇ ਨਹੀਂ ਸੀ । ਇਹ ਬੜਾ ਅਹਿਮ ਬਿੱਲ ਹੈ । ਐਜੂਕੇਸ਼ਨ ਡਿਵੈਲਪਮੈਂਟ ਬੋਰਡ ਬਿੱਲ ਦਾ ਪਹਿਲਾਂ ਜ਼ਿਕਰ ਨਹੀਂ ਸੀ ਕੀਤਾ । ਜਿਸ ਤਰ੍ਹਾਂ ਇਹ ਸਰਕਾਰ ਵਿਧਾਨ ਸਭਾ ਵਿੱਚ ਸਟੀਮ ਰੋਲਿੰਗ ਕਰਨ ਲੱਗੀ ਹੈ, ਇਸ ਤਰ੍ਹਾਂ ਇਨ੍ਹਾਂ ਨਾਲ ਅਸੀਂ ਸਹਿਮਤੀ ਨਹੀਂ ਕਰ ਸਕਦੇ । ਇਨ੍ਹਾਂ ਨੇ ਆਪਣੇ ਤੌਰ ਤੇ ਪਹਿਲਾਂ ਵੀ ਇਸ ਤਰ੍ਹਾਂ ਕੀਤਾ ਹੈ ਅਤੇ ਇਸ ਬਾਰੇ ਸਾਡੇ ਕਈ ਕੌੜੇ ਐਕਸਪੀਰੀਐਂਸ ਹਨ । ਇਸ ਕਰਕੇ ਮੈਂ ਜ਼ਿਆਦਾ ਕੁਝ ਨਾ ਕਹਿੰਦਾ ਹੋਇਆ ਇਸ ਮੋਸ਼ਨ ਦਾ ਵਿਰੋਧ ਕਰਦਾ ਹਾਂ । ਇਸ ਬਾਰੇ ਸਰਬ ਸੰਮਤੀ ਨਹੀਂ ਹੈ । ਵਾਰ-ਵਾਰ ਇਹ ਭਰੋਸਾ ਦਿੱਤਾ ਗਿਆ ਸੀ ਤੇ ਉਨ੍ਹਾਂ ਭਰੋਸਿਆਂ ਦੀ ਉਲੰਘਣਾ ਕੀਤੀ ਗਈ ਹੈ । ਇਸ ਕਰਕੇ ਅਸੀਂ ਸਰਬਸੰਮਤੀ ਨਹੀਂ ਕਰ ਸਕਦੇ । ਇਨਾ ਕਹਿੰਦਾ ਹੋਇਆ ਮੈਂ ਇਸ ਮੋਸ਼ਨ ਦਾ ਪੂਰੀ ਤਰ੍ਹਾਂ ਵਿਰੋਧ ਕਰਦਾ ਹਾਂ ।

**Mr. Speaker** : Question is—

That the Vidhan Sabha (Assembly) at its rising this day shall stand adjourned *sine die.*

*The motion was carried.*

## PAPERS LAID ON THE TABLE

**Minister for Food and Supplies and Parliamentary Affairs** (Shri Madan Mohan Mittal) : Sir, I beg to lay on the Table—

(i) The Annual Report of the Punjab Police Housing Corporation Ltd. for the year 1995-96, as required under Section 619-A of the Companies Act, 1956, and

(ii) The Annual Accounts and Audit Report of the Pepsu Road Transport Corporation for the year 1995-96 alongwith Review, as required under Section 33(4) of the Road Transport Corporation Act, 1950.

## LEGISLATIVE BUSINESS AND RESOLUTIONS UNDER ARTICLE 213(2) (a) OF THE CONSTITUTION OF INDIA

### (A) THE PUNJAB AGRICULTURAL PRODUCE MARKETS (AMENDMENT) BILL, 1998

**Agriculture Minister** (Sardar Gurdev Singh Badal) : ਸ੍ਰੀ ਮਾਨ ਜੀ,

ਮੈਂ ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਸੋਧਨਾ) ਬਿੱਲ ਪੇਸ਼ ਕਰਦਾ ਹਾਂ ।

ਸ੍ਰੀਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ—

ਕਿ ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਸੋਧਨਾ) ਬਿੱਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**Mr. Speaker** :Motion moved—

That the Punjab Agricultural Produce Markets (Amendment) Bill be taken into consideration at once.

Discussion, if any. (No one rose to speak)

**Mr. Speaker** : Question is—

That the Punjab Agricultural, Produce Markets (Amendment) Bill be taken into consideration at once.

*The motion was carried unanimously*

**Mr. Speaker** : Now, the House will proceed to consider the Bill Clause by Clause.

**Sub-Clause (2) of Clause 1**

**Mr. Speaker** : Question is—

That Sub-Clause (2) of Clause 1 stand part of the Bill.

*The motion was carried.*

**Clause 2**

**Mr. Speaker** :Question is—

That Clause 2 stand part of the Bill.

*The motion was carried.*

**Clause 3**

**Mr. Speaker** :Question is—

That Clause 3 stand part of the Bill.

*The motion was carried.*

**Sub-Clause (1) of Clause 1**

**Mr. Speaker** :Question is—

That Sub-Clause (1) of Clause 1 stand part of the Bill.

*The motion was carried.*

**Title**

**Mr. Speaker** :Question is—

That Title be the Title of the Bill.

*The motion was carried*

**Mr. Speaker** : Minister to move that the Bill be passed.

**Minister for Food and Supplies and Parliamentary Affairs** (Shri Madan Mohan Mittal) : Sir, I beg to move—

That the Punjab Agricultural Produce Markets (Amendment) Bill be passed.

**Mr. Speaker** : Motion moved—

That the Punjab Agricultural Produce Markets (Amendment) Bill be passed.

**Mr Speaker** : Question is—

That the Punjab Agricultural Produce Markets (Amendment) Bill be passed.

*The motion was carried unanimously.*

**Mr. Speaker** : Next Bill.

---

(B) THE PUNJAB STATE ELECTION COMMISSION (AMENDMENT) BILL, 1998 (REPLACING ORDINANCE).

**Minister for Food and Supplies and Parliamentary Affairs** (Shri Madan Mohan Mittal) : Sir, I beg to introduce the Punjab State Election Commission (Amendment) Bill.

Sir, I also beg to move—

That the Punjab State Election Commission (Amendment) Bill be taken into consideration at once.

**Mr. Speaker** : Motion moved—

That the Punjab State Election Commission (Amendment) Bill be taken into consideration at once.

Discussion, if any.

(No one rose to speak)

**Mr. Speaker** : Question is—

That the Punjab State Election Commission (Amendment) Bill be taken into consideration at once.

*The motion was carried unanimously*

**Mr. Speaker** : Now, the house will proceed to consider the Bill clause-by-clause.

**Sub-Clause (2) of Clause 1**

**Mr. Speaker** : Question is—

That Sub-Clause (2) of Clause 1 stand part of the Bill.

*The motion was carried.*

**Clause 2**

**Mr. Speaker** :Question is—

That Clause 2 stand part of the Bill.

*The motion was carried.*

**Clause 3**

**Mr. Speaker** :Question is—

That Clause 3 stand part of the Bill.

*The motion was carried.*

**Sub-Clause (1) of Clause 1**

**Mr. Speaker** :Question is--

That Sub-Clause (1) of Clause 1 stand part of the Bill.

*The motion was carried.*

**Title**

**Mr. Speaker** :Question is--

That Title be the Title of the Bill.

*The motion was carried.*

**Mr. Speaker** :Minister to move that the Bill be passed.

**Minister for Food and Supplies and Parliamentary Affairs** (Shri Madan Mohan Mittal) :Sir, I beg to move—

That the Punjab State Election Commission (Amendment) Bill be passed.

**Mr. Speaker** :Motion moved—

That the Punjab State Election Commission (Amendment) Bill be passed.

**Mr. Speaker** :Question is—

That the Punjab State Election Commission (Amendment) Bill be passed.

*The motion was carried unanimously*

**Mr. Speaker** :Next Bill.

---

## (C) THE PUNJAB PANCHAYATI RAJ (AMENDMENT) ORDINANCE, 1998 (PUNJAB ORDINANCE NO. 4 OF 1998).

AND

## (D) THE PUNJAB PANCHAYATI RAJ (AMENDMENT) BILL, 1998.

**Mr. Speaker** : Comrade Hardev Arshi and Comrade Ajaib Singh Raunta have given notice of Resolution disapproving the Punjab Panchayati Raj (Amendment) Ordinance, 1998 (Punjab Ordinance No. 4 of 1998). This may be deemed to have been read and moved.

**Comrade Hardev Singh Arshi**
**Comrade Ajaib Singh Raunta** } :

That this House disapproves the Punjab Panchayati Raj (Amendment) Ordinance, 1998 (Punjab Ordinance No. 4 of 1998).

**Mr. Speaker** :If the House agrees the Resolution disapproving the Punjab Panchayati Raj (Amendment) Ordinance, 1998 (Punjab Ordinance No. 4 of 1998) and the consideration motion of the Punjab Panchayati Raj (Amendment) Bill, 1998 be discussed together and voted upon separately.

(Voices :Yes, Yes)

**Mr. Speaker** :Minister to move.

**Minister for Rural Development and Panchayats** (Sardar Nirmal Singh Kahlon) : Sir, I beg to introduce the Punjab Panchyati Raj (Amendment) Bill.

Sir, I also beg to move:—

That the Punjab Panchayati Raj (Amendment) Bill be taken into consideration at once.

**Mr. Speaker** : Motion moved.

That the Punjab Panchayati Raj (Amendment) Bill be taken into consideration at once.

Discussion if any.

THE PUNJAB PANCHAYATI RAJ (AMENDMENT) ORDINANCE 1998 (PUNJAB ORDINANCE NO. 4 OF 1998)
AND
THE PUNJAB PANCHAYATI RAJ (AMENDMENT) BILL, 1998
*(Replacing Ordinance)*

**ਕਾਮਰੇਡ ਹਰਦੇਵ ਸਿੰਘ ਅਰਸ਼ੀ** (ਬੁਢਲਾਡਾ) : ਸਪੀਕਰ ਸਾਹਿਬ, ਜਿਸ ਤਰ੍ਹਾਂ ਤੁਸੀਂ ਹੁਣੇ ਜ਼ਿਕਰ ਕੀਤਾ ਹੈ. ਜਿਸ ਵੇਲੇ ਆਰਡੀਨੈਂਸ ਸਾਡੇ ਨੋਟਿਸ ਵਿਚ ਆਇਆ ਤਾਂ ਉਸੇ ਵੇਲੇ ਅਸੀਂ ਆਪਣੇ ਗਰੁੱਪ ਵੱਲੋਂ ਇੱਕ ਨੋਟਿਸ ਦਿੱਤਾ ਸੀ ਕਿ ਜਿਹੜਾ ਆਰਡੀਨੈਂਸ ਵਿਧਾਨ ਸਭਾ ਵਿਚ ਬਿੱਲ ਦੇ ਰੂਪ ਵਿਚ ਆਏਗਾ ਜਿਹੜਾ ਕਿ ਅੱਜ ਇੱਥੇ ਆਇਆ ਹੈ, ਜੇ ਇਸ ਨੂੰ ਪ੍ਰਵਾਨ ਕਰ ਲਿਆ ਗਿਆ ਤਾਂ ਜਿਹੜੀ ਸਾਡੀ ਭਾਰਤੀ ਸੰਵਿਧਾਨ ਦੀ 73ਵੀਂ ਸੋਧ ਹੈ, ਜਿਸ ਸੋਧ ਨੇ ਪਹਿਲੀ ਵਾਰ ਸਾਡੇ ਪੰਚਾਇਤੀ ਅਦਾਰਿਆਂ ਨੂੰ ਸੰਵਿਧਾਨਿਕ ਦਰਜਾ ਦਿੱਤਾ ਹੈ, ਉਸ ਸੋਧ ਦੀ ਸਪਿਰਿਟ ਦੀ ਵਾਇਲੇਸ਼ਨ ਹੋਵੇਗੀ ਔਰ ਉਸ ਦੀ ਉਲੰਘਣਾ ਹੋਵੇਗੀ। ਇਹ ਸੋਧ ਕਿਸੇ ਕੀਮਤ ਤੇ ਵੀ ਪੰਚਾਇਤੀ ਰਾਜ ਐਕਟ ਵਿਚ ਪ੍ਰਵਾਨ ਨਹੀਂ ਕੀਤੀ ਜਾਣੀ ਚਾਹੀਦੀ। ਮੈਂ ਉਸ ਦਾ ਸੰਖੇਪ ਵਿੱਚ ਜ਼ਿਕਰ ਕਰਾਂਗਾ। ਅਗਰ ਸਰਕਾਰੀ ਬੈਂਚਾਂ ਵਾਲੇ ਆਪਣੀ ਬਹੁ-ਸੰਮਤੀ ਦਾ ਫਾਇਦਾ ਉਠਾ ਕੇ, ਸਪੀਕਰ ਸਾਹਿਬ, ਇਸੀ ਤਰ੍ਹਾਂ ਸੋਧ ਬਿੱਲ ਪਾਸ ਕਰਦੇ ਰਹੇ ਤਾਂ ਸਾਡੇ ਸੰਵਿਧਾਨ ਦੀ ਜੋ ਸਪਿਰਿਟ ਹੈ, ਜਿਹੜੀ ਮੁੱਖ ਭਾਵਨਾ ਹੈ, ਉਸ ਦਾ ਉਹ ਵਿਰੋਧ ਕਰਦੇ ਹੋਣਗੇ। ਇਹ ਚੰਗੀ ਪ੍ਰਥਾ ਨਹੀਂ ਹੈ ਔਰ ਅਗਲੇ ਸਮੇਂ ਵਿਚ ਵੀ ਇਹ ਮਾੜੀ ਪ੍ਰਥਾ ਪੈ ਸਕਦੀ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਖਾਸ ਕਰਕੇ ਪੰਚਾਇਤੀ ਰਾਜ ਅਦਾਰਿਆਂ ਨਾਲ ਇਸ ਮੌਜੂਦਾ ਸਰਕਾਰ ਨੇ ਲਗਾਤਾਰ ਸੰਵਿਧਾਨ ਦੀਆਂ ਉਲੰਘਣਾਵਾਂ ਕੀਤੀਆਂ ਹਨ ਔਰ ਮੈਂ ਜ਼ਿਕਰ ਕਰਾਂਗਾ ਕਿ ਕਿਸ ਤਰ੍ਹਾਂ ਕੀਤੀਆਂ ਹਨ। ਇਹ ਫਸਟ ਟਾਈਮ ਹੋਇਆ ਹੈ ਕਿ ਹਾਈ ਕੋਰਟ ਦਾ ਇਸ ਸਰਕਾਰ ਪ੍ਰਤੀ ਲਿਹਾਜ਼ ਵਾਲਾ ਔਰ ਸਾਫਟ ਕਾਰਨਰ ਵਾਲਾ ਰਵੱਈਆ ਹੈ। ਨਹੀਂ ਤਾਂ ਕਿਸੀ ਵੀ ਸਟੇਟ ਦੀ ਸਰਕਾਰ ਸੰਵਿਧਾਨ ਦੀਆਂ ਉਲੰਘਣਾਵਾਂ ਕਰੇ, ਉਸ ਨੂੰ ਕਦੇ ਵੀ ਪਾਵਰ ਵਿੱਚ ਜਾਂ ਸੱਤਾ ਵਿੱਚ ਰਹਿਣ ਦਾ ਅਧਿਕਾਰ ਨਹੀਂ ਹੁੰਦਾ। ਇਹ ਜ਼ਿਹੜੀ ਅਮੈਂਡਮੈਂਟ ਥਰੂ ਆਰਡੀਨੈਂਸ ਕੀਤੀ ਹੈ, ਇਹ..(ਵਿਘਨ) ਸਪੀਕਰ ਸਾਹਿਬ, ਕੁਝ ਸਾਥੀ ਮੇਰੇ ਬੋਲਣ ਸਮੇਂ ਵਿਚੋਂ ਵਿਚੋਂ ਬੋਲਦੇ ਹਨ। ਸਪੀਕਰ ਸਾਹਿਬ, ਬਿਹਤਰ ਹੈ ਜੇ ਤੁਸੀਂ ਟਰੈਜ਼ਰੀ ਬੈਂਚਾਂ ਵਾਲੇ ਸਾਥੀਆਂ ਨੂੰ ਸਮਾਂ ਦੇ ਦਿਓ ਕਿਉਂਕਿ ਸਾਡੀ ਆਦਤ ਇਹ ਹੈ ਕਿ ਜਦੋਂ ਕੋਈ ਹੋਰ ਸਾਥੀ ਬੋਲਦਾ ਹੋਵੇ ਤਾਂ ਅਸੀਂ ਇੰਟਰੱਪਟ ਨਹੀਂ ਕਰਦੇ। ਇਸ ਕਰਕੇ ਇਨ੍ਹਾਂ ਨੂੰ ਪਹਿਲਾਂ ਸਮਾਂ ਦੇ ਦਿੱਤਾ ਜਾਵੇ।

**ਸ੍ਰੀ ਸਪੀਕਰ** : ਨਹੀਂ, ਨਹੀਂ, ਤੁਸੀਂ ਬੋਲੋ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਫਿਰ ਤੁਸੀਂ, ਸਪੀਕਰ ਸਾਹਿਬ, ਇਸ ਗੱਲ ਦੀ ਗਾਰੰਟੀ ਕਰੋ ਕਿ ਕੋਈ ਵਿੱਚ ਨਾ ਬੋਲੇ। ਮੈਨੂੰ ਕੋਈ ਇਤਰਾਜ਼ ਨਹੀਂ, ਅਸੀਂ ਬੈਠ ਜਾਂਦੇ ਹਾਂ ਤੇ ਜਿਹੜੇ ਸਾਥੀ ਕੋਲ ਜ਼ਿਆਦਾ ਜਾਣਕਾਰੀ ਹੈ, ਉਹ ਸਾਥੀ ਪਹਿਲਾਂ ਬੋਲ ਲਵੇ। ਅਸੀਂ ਆਪਣੀ ਗੱਲ ਬਾਅਦ ਵਿੱਚ ਕਹਿ ਦੇਵਾਂਗੇ। (ਵਿਘਨ) ਰਾਜਾ ਸਾਹਿਬ, ਕੋਈ ਗੱਲ ਨਹੀਂ। ਹਾਲਾਂ ਕਿ ਜਿਹੜੇ ਵਿੱਚ ਬੋਲਣ ਵਾਲੇ ਹਨ, ਉਨ੍ਹਾਂ ਨੂੰ ਵੀ ਪਤਾ ਹੈ ਕਿ ਅਸਾਂ ਕਦੇ ਨੋਟਿਸ ਨਹੀਂ ਲੈਂਦੇ। ਫਿਰ ਵੀ ਇਹ ਕਿਉਂ ਬੋਲੀ ਜਾਂਦੇ ਹਨ।

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਸਭ ਤੋਂ ਪਹਿਲਾਂ, ਸਪੀਕਰ ਸਾਹਿਬ, ਮੈਂ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਪਹਿਲੀ ਵਾਰ ਹੋਇਆ ਹੈ ਅੌਰ ਇਹ ਚਿੰਤਾ ਦਾ ਸਵਾਲ ਹੈ। ਇੱਥੇ ਸਬੰਧਿਤ ਮੰਤਰੀ ਜਾਂ ਖਾਸ ਕਰਕੇ ਮੁੱਖ ਮੰਤਰੀ ਜੀ ਵੱਲੋਂ ਇਸ ਗੱਲ ਦਾ ਜ਼ਿਕਰ ਕੀਤਾ ਗਿਆ ਹੈ ਕਿ ਅਸੀਂ ਇਹ ਐਕਟ ਬਣਾ ਦਿੱਤਾ ਜਿਸ ਥੱਲੇ ਪੰਚਾਇਤ ਚੋਣਾਂ ਕਰਵਾਈਆਂ ਗਈਆਂ ਹਨ ਲੇਕਿਨ ਇਸ ਨੇ ਬਹੁਤ ਸਾਰੀਆਂ ਕੰਪਲੀਕੇਸ਼ਨਜ਼ ਪੈਦਾ ਕੀਤੀਆਂ ਹਨ। ਪੁਰਾਣਾ ਐਕਟ ਬਹੁਤ ਬੇਟਰ ਸੀ ਤੇ ਸਰਲ ਸੀ ਕਿ ਇੱਕ ਦਿਨ ਨਾਮੀਨੇਸ਼ਨ ਹੋ ਜਾਂਦੀ ਅੌਰ ਅਗਲੇ ਦਿਨ ਇਲੈਕਸ਼ਨ ਹੋ ਜਾਂਦੀ। ਇਸ ਤਰ੍ਹਾਂ ਕੋਈ ਬਹੁਤ ਜ਼ਿਆਦਾ ਫਾਰਮੈਲਿਟੀਜ਼ ਨਹੀਂ ਕਰਨੀਆਂ ਪੈਂਦੀਆਂ ਸਨ। ਮੈਂ ਇਸ ਗੱਲ ਦਾ ਇਸ ਕਰਕੇ ਜ਼ਿਕਰ ਕਰਦਾ ਹਾਂ ਕਿ ਇਹ ਜਿਹੜੀ ਅਮੈਂਡਮੈਂਟ ਹੈ, ਇਸ ਵਿਚ ਅਗਲੀ ਇੰਡੀਕੇਸ਼ਨ ਬਹੁਤ ਖਤਰਨਾਕ ਹੈ ਅੌਰ ਇਹ ਸਿੱਧੇ ਤੌਰ ਤੇ ਸੰਵਿਧਾਨ ਦੀ ਉਲੰਘਣਾ ਕਰਨ ਵਾਲੀ ਹੈ ਕਿ ਸ਼ਾਇਦ ਸਰਕਾਰ ਆਉਣ ਵਾਲੇ ਸਮੇਂ ਵਿੱਚ ਇਸ ਤਰ੍ਹਾਂ ਦੀ ਕੋਈ ਹੋਰ ਤਰਮੀਮ ਜਾਂ ਸੋਧ ਲੈ ਕੇ ਆਵੇ। ਸਪੀਕਰ ਸਾਹਿਬ, ਸਾਨੂੰ ਤਾਂ ਬਹੁਤ ਖੁਸ਼ੀ ਹੈ ਅੌਰ ਮਾਣ ਹੈ ਕਿ ਜਿਹੜੇ ਪੰਚਾਇਤੀ ਅਦਾਰੇ ਹਨ, ਉਨ੍ਹਾਂ ਸਬੰਧੀ 73ਵੀਂ ਸੋਧ 1994 ਵਿਚ ਇਸ ਹਾਊਸ ਨੇ ਪ੍ਰਵਾਨ ਕੀਤੀ ਅੌਰ ਉਸ ਦੀ ਰੋਸ਼ਨੀ ਵਿਚ ਅਸੀਂ ਇਕ ਨਵਾਂ ਐਕਟ ਇੱਥੇ ਬਣਾਇਆ। ਪਹਿਲੀ ਵਾਰ ਇਹ ਹੋਇਆ ਹੈ। ਇਸ ਤੋਂ ਪਹਿਲਾਂ ਪੰਚਾਇਤੀ ਅਦਾਰਿਆਂ ਦਾ ਕੋਈ ਵੀ ਸੰਵਿਧਾਨਿਕ ਦਰਜਾ ਨਹੀਂ ਸੀ। ਦਸ-ਦਸ, ਬਾਰ੍ਹਾਂ-ਬਾਰ੍ਹਾਂ, ਪੰਦਰਾਂ-ਪੰਦਰਾਂ ਸਾਲ ਤੱਕ ਕਦੇ ਇਲੈਕਸ਼ਨਾਂ ਨਹੀਂ ਸੀ ਹੁੰਦੀਆਂ ਪਰ ਉਸ 73ਵੀਂ ਅਮੈਂਡਮੈਂਟ ਨਾਲ ਸਰਕਾਰ ਤੇ ਸੰਵਿਧਾਨਕ ਤੌਰ ਤੇ ਜ਼ਿੰਮੇਵਾਰੀ ਆ ਗਈ ਹੈ। ਕਿਉਂਕਿ ਪਹਿਲਾਂ ਇਨ੍ਹਾਂ ਪੰਚਾਇਤੀ ਅਦਾਰਿਆਂ ਦੀਆਂ ਚੋਣਾਂ ਦਾ ਸਮਾਂ ਨਿਸਚਿਤ ਨਹੀਂ ਸੀ ਅਤੇ ਇਹ ਅਦਾਰੇ ਹਰੇਕ ਸੂਬੇ ਦੀ ਸਰਕਾਰ ਦੇ ਰਹਿਮੋਕਰਮ ਤੇ ਨਿਰਭਰ ਕਰਦੇ ਸੀ। 73ਵੀਂ ਸੋਧ ਰਾਹੀਂ ਪਹਿਲੀ ਵਾਰੀ ਇਸ ਨੂੰ ਸੰਵਿਧਾਨਕ ਦਰਜਾ ਦਿਤਾ ਗਿਆ ਅਤੇ ਉਸ ਰਾਹੀਂ ਇਹੋ ਜਿਹੀਆਂ ਸੋਧਾਂ ਪਾਸ ਕੀਤੀਆਂ ਗਈਆਂ ਜਿਹੜੀਆਂ ਕਿ ਮੈਨਡੇਟਰੀ ਸੀ, ਜਿਨ੍ਹਾਂ ਨੂੰ ਸਾਰੇ ਸੂਬਿਆਂ ਦੀਆਂ ਸਰਕਾਰਾਂ ਨੇ ਮੰਨਿਆ, ਜਿਨ੍ਹਾਂ ਨੂੰ ਸਾਰੀਆਂ ਪਾਰਟੀਆਂ ਨੇ ਸਰਬ-ਸੰਮਤੀ ਨਾਲ ਪਾਸ ਕੀਤਾ ਅਤੇ ਉਸ ਦੀ ਰੋਸ਼ਨੀ ਵਿਚ ਸਾਰੇ ਹਿੰਦੁਸਤਾਨ ਦੀਆਂ ਰਾਜ ਸਰਕਾਰਾਂ ਨੇ ਪੰਚਾਇਤੀ ਰਾਜ ਦੇ ਜਿਹੜੇ ਅਦਾਰੇ ਹਨ, ਉਨ੍ਹਾਂ ਸਬੰਧੀ ਨਵੇਂ ਐਕਟ ਬਣਾਏ। ਸਪੀਕਰ ਸਾਹਿਬ, ਪਹਿਲਾਂ ਇਨ੍ਹਾਂ ਅਦਾਰਿਆਂ ਕੋਲ ਫੰਡਜ਼ ਦਾ ਕੋਈ ਅਧਿਕਾਰ ਨਹੀਂ ਸੀ। ਹੁਣ ਇਸ ਵਿਚ ਇਕ ਵਿੱਤ ਕਮਿਸ਼ਨ ਦੀ ਪ੍ਰੋਵੀਜ਼ਨ ਵੀ ਹੈ ਜਿਸ ਦੇ ਤਹਿਤ ਗੌਰਮਿੰਟ ਦੀ ਜ਼ਿੰਮੇਵਾਰੀ ਬਣਦੀ ਹੈ ਕਿ ਉਸ ਦੀ ਰਿਕਮੈਂਡੇਸ਼ਨ ਤੇ ਇਨ੍ਹਾਂ ਪੰਚਾਇਤੀ ਰਾਜ ਅਦਾਰਿਆਂ ਨੂੰ ਵਿੱਤੀ ਸਹੂਲਤਾਂ, ਵਿੱਤੀ ਅਧਿਕਾਰ ਦਿੱਤੇ ਜਾਣ।

ਸਪੀਕਰ ਸਾਹਿਬ, ਅੌਰਤਾਂ ਇਕ ਸਮਾਜ ਦਾ ਬਹੁਤ ਵੱਡਾ ਹਿੱਸਾ ਹਨ। ਉਨ੍ਹਾਂ ਨੂੰ ਵੀ ਪਹਿਲਾਂ ਕੋਈ ਅਧਿਕਾਰ ਨਹੀਂ ਸੀ। ਹੁਣ 73ਵੀਂ ਸੋਧ ਦੇ ਤਹਿਤ ਅੌਰਤਾਂ ਨੂੰ 33% ਰਿਜ਼ਰਵੇਸ਼ਨ ਦਾ ਹੱਕ ਦਿੱਤਾ ਹੈ ਤਾਂਕਿ ਜਿਹੜੇ ਸਥਾਨਕ ਪੱਧਰ ਤੇ ਚੁਣੇ ਹੋਏ ਅਦਾਰੇ ਹਨ, ਉਨ੍ਹਾਂ ਵਿਚ ਵੀ ਅੌਰਤਾਂ ਦਾ ਹਿੱਸਾ ਹੋਵੇ। ਉਸ ਸੋਧ ਦੇ ਤਹਿਤ ਆਪਣੇ ਅਧਿਕਾਰਾਂ ਦੀ ਵਰਤੋਂ ਕਰਦੇ ਹੋਏ ਬਾਕੀ ਸੂਬਿਆਂ ਨੇ ਐਕਟ ਬਣਾਏ ਅਤੇ ਪੰਜਾਬ ਸਰਕਾਰ ਨੇ ਵੀ ਐਕਟ ਬਣਾਇਆ। ਇਸ ਐਕਟ ਵਿਚ ਇਕ ਇਲੈਕਸ਼ਨ ਕਮਿਸ਼ਨ ਦੀ ਵੀ ਪ੍ਰੋਵੀਜ਼ਨ ਹੈ। ਉਸ

ਇਲੈਕਸ਼ਨ ਕਮਿਸ਼ਨ ਦੀ ਰਹਿਨੁਮਾਈ ਥੱਲੇ ਇਹ ਇਲੈਕਸ਼ਨਾਂ ਹੋਣਗੀਆਂ। ਪਰ ਉਸ ਅਮੈਂਡਮੈਂਟ ਦੀ ਉਲੰਘਣਾ ਇਸ ਸਰਕਾਰ ਨੇ ਕੀਤੀ ਹੈ, ਇਸ ਸਰਕਾਰ ਨੇ ਸੰਵਿਧਾਨ ਦੀ ਉਲੰਘਣਾ ਕੀਤੀ ਹੈ। ਅੱਗੇ ਜਦੋਂ ਮਰਜ਼ੀ ਹੁੰਦੀ ਸੀ ਸਰਕਾਰਾਂ ਇਨ੍ਹਾਂ ਪੰਚਾਇਤੀ ਅਦਾਰਿਆਂ ਨੂੰ ਤੋੜ ਦੇਂਦੀਆਂ ਸਨ ਅਤੇ ਇਨ੍ਹਾਂ ਨੂੰ, ਇਨ੍ਹਾਂ ਪੰਚਾਇਤੀ ਅਦਾਰਿਆਂ ਨੂੰ ਸੰਵਿਧਾਨਕ ਤੌਰ ਤੇ ਆਪਣੀ ਰਾਖੀ ਕਰਨ ਦਾ ਅਧਿਕਾਰ ਨਹੀਂ ਸੀ। ਹੁਣ ਦੋ ਗੱਲਾਂ ਇਸ ਸੰਵਿਧਾਨਕ ਸੋਧ ਰਾਹੀਂ ਮੁਹੱਈਆ ਕਰ ਦਿੱਤੀਆਂ ਗਈਆਂ ਹਨ ਕਿ ਇਨ੍ਹਾਂ ਪੰਚਾਇਤੀ ਅਦਾਰਿਆਂ ਦੀ ਟੈਨਿਓਰ ਜਦ 5 ਸਾਲ ਦੀ ਪੂਰੀ ਹੋ ਚੁੱਕੀ ਹੋਵੇ ਤਾਂ ਸਰਕਾਰ ਦੀ ਸੰਵਿਧਾਨਕ ਜ਼ਿੰਮੇਂਵਾਰੀ ਬਣਦੀ ਹੈ ਕਿ ਪੰਜ ਸਾਲ ਦਾ ਸਮਾਂ ਪੂਰਾ ਹੋਣ ਤੇ ਇਲੈਕਸ਼ਨ ਕਰਾਉਣੀ ਹੈ। ਮੈਂ ਪੰਚਾਇਤ ਸੰਮਤੀਆਂ ਬਾਰੇ ਜ਼ਿਕਰ ਕਰਾਂਗਾ ਕਿ ਐਕਟ ਦੀ ਧਾਰਾ 114 ਦੀ ਸਬ-ਧਾਰਾ 1 ਹੈ, ਉਸਦੇ ਤਹਿਤ ਪੰਚਾਇਤ ਸੰਮਤੀਆਂ ਦੀ, ਜ਼ਿਲ੍ਹਾ ਪ੍ਰੀਸ਼ਦਾਂ ਦੀ ਮਿਆਦ ਦੀ ਗਾਰੰਟੀ ਕੀਤੀ ਹੋਈ ਹੈ ਕਿ ਉਨ੍ਹਾਂ ਨੂੰ ਸਮੇਂ ਤੋਂ ਪਹਿਲਾਂ ਤੋੜਿਆ ਨਹੀਂ ਜਾ ਸਕਦਾ। ਪਰ ਹੁਣ ਸਰਕਾਰ ਨੇ ਆਪਣੀ ਤਰਮੀਮ ਰਾਹੀਂ ਇਹ ਕਰ ਦਿੱਤਾ ਹੈ ਕਿ ਜੇਕਰ 1 ਪੰਚਾਇਤ ਜਾਂ 1-2 ਪੰਚਾਇਤ ਸੰਮਤੀਆਂ ਜਾਂ 1-2 ਜ਼ਿਲ੍ਹਾ ਪ੍ਰੀਸ਼ਦਾਂ ਇਨ੍ਹਾਂ ਦਿੱਤੇ ਅਧਿਕਾਰਾਂ ਦੀ ਉਲੰਘਣਾ ਕਰਦੀਆਂ ਹਨ, ਤਾਂ ਉਹ ਤੋੜੀਆਂ ਜਾ ਸਕਦੀਆਂ ਹਨ। ਉਹ ਉਲੰਘਣਾ ਕਿਸ ਕਿਸਮ ਦੀ ਹੋ ਸਕਦੀ ਹੈ, ਉਹ ਸਭ ਕਲਾਜ਼ਾਂ ਬਣਾ ਕੇ ਜ਼ਿਕਰ ਕੀਤਾ ਗਿਆ ਹੈ, ਪਹਿਲਾਂ ਤਾਂ ਮੈਂ ਇਹ ਕਹਿੰਦਾ ਹਾਂ ਕਿ 1-2-3 ਨੰਬਰ ਤੋੜਾ ਹੈ, ਦੂਜੀ ਗੱਲ ਇਹ ਕਿ ਸਰਕਾਰ ਚੁਣੇ ਹੋਏ ਅਦਾਰਿਆਂ ਨੂੰ ਆਪਣੇ ਕਿਸੇ ਸਿਆਸੀ ਮਕਸਦ ਵਾਸਤੇ ਤੋੜ ਦੇਵੇ, ਭੰਗ ਕਰ ਦੇਵੇ ਤਾਂ ਇਹ ਸ਼ਰੇਆਮ ਸੰਵਿਧਾਨ ਦੀ ਉਲੰਘਣਾ ਹੈ ਜਿਹੜੀ ਇਸ ਸਰਕਾਰ ਵੱਲੋਂ ਕੀਤੀ ਗਈ ਹੈ ਅਤੇ ਹੁਣ ਇਹ ਸੋਧ ਬਿਲ ਲਿਆ ਕੇ, ਅਮੈਂਡਮੈਂਟ ਬਿੱਲ ਲਿਆ ਕੇ ਸਮੁੱਚੇ ਹਾਊਸ ਦੀ ਮੋਹਰ ਉਸ ਤੇ ਲਗਾਉਣਾ ਚਾਹੁੰਦੀ ਹੈ ਪਰ ਇਸਦੇ ਭਾਗੀਦਾਰ ਅਸੀਂ ਨਹੀਂ ਹੋ ਸਕਦੇ। ਇਹ ਨਹੀਂ ਹੋ ਸਕਦਾ ਕਿ ਸਰਕਾਰ ਸੰਵਿਧਾਨ ਦੀ ਉਲੰਘਣਾ ਕਰੇ ਅਤੇ ਅਸੀਂ ਉਸ ਤੇ ਮੋਹਰ ਲਾਈਏ। ਅਸੀਂ ਇਸ ਪਵਿੱਤਰ ਸਦਨ ਵਿਚ ਸੰਵਿਧਾਨ ਦੀ ਸੌਂਹ ਚੁੱਕ ਕੇ ਬੈਠੇ ਹਾਂ। ਇਸ ਲਈ ਇਸ ਗੱਲ ਦੀ ਸਰਕਾਰ ਨੂੰ ਇਜਾਜ਼ਤ ਨਹੀਂ ਦਿੱਤੀ ਜਾ ਸਕਦੀ ਕਿ ਹੋਰਮਿੰਟ ਅਮੈਂਡਮੈਂਟਸ ਕਰਕੇ ਸੰਵਿਧਾਨ ਦੀ ਸਪਿਰਿਟ ਨੂੰ. ਉਸ ਸਪਿਰਿਟ ਦੀ ਰੌਸ਼ਨੀ ਨੂੰ ਧਿਆਨ ਵਿਚ ਰੱਖੇ ਬਿਨਾਂ ਹਾਊਸ ਦੀ ਸਹਿਮਤੀ ਲਈ ਬਿੱਲ ਲਿਆਵੇ।

ਸਪੀਕਰ ਸਾਹਿਬ, ਇਸੇ ਤਰ੍ਹਾਂ ਸੰਵਿਧਾਨ ਦੀ ਇਕ ਹੋਰ ਉਲੰਘਣਾ ਕੀਤੀ ਗਈ ਹੈ। ਜਨਵਰੀ ਵਿਚ ਪੰਚਾਇਤਾਂ ਦੀ ਮਿਆਦ ਪੂਰੀ ਹੁੰਦੀ ਸੀ। ਸਰਕਾਰ ਨੂੰ ਇਸ ਮਿਆਦ ਦੇ ਪੂਰਾ ਹੋਣ ਤੋਂ ਪਹਿਲਾਂ ਪਹਿਲਾਂ ਇਨ੍ਹਾਂ ਅਦਾਰਿਆਂ ਦੀਆਂ ਚੋਣਾਂ ਕਰਾਉਣੀਆਂ ਚਾਹੀਦੀਆਂ ਸਨ ਪਰ ਸਰਕਾਰ ਨੇ ਇਹ ਚੋਣ ਨਹੀਂ ਕਰਾਈ। ਚੋਣ ਦੀ ਡੇਟ ਵੀ ਨਿਸ਼ਚਿਤ ਹੋ ਗਈ ਪਰ ਪਾਰਲੀਮੈਂਟ ਦੀਆਂ ਚੋਣਾਂ ਦਾ ਬਹਾਨਾ ਬਣਾ ਕੇ ਇਹ ਕਹਿ ਦਿੱਤਾ ਕਿ ਹੁਣ ਚੋਣਾਂ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਕਰਾਉਣੀਆਂ ਅਸੰਭਵ ਹਨ । ਸਪੀਕਰ ਸਾਹਿਬ, ਜਿਹੜੀ ਸੰਵਿਧਾਨ ਦੀ ਸਪਿਰਿਟ ਸੀ, ਜਿਹੜੀ ਸਪਿਰਿਟ ਨਾਲ ਇਹ ਅਮੈਂਡਮੈਂਟ ਕੀਤੀ ਗਈ ਸੀ ਅਤੇ ਉਸ ਸਪਿਰਿਟ ਦੀ ਰੌਸ਼ਨੀ ਥੱਲੇ ਐਕਟ ਬਣਾਏ ਗਏ ਸਨ, ਉਸ ਨੂੰ ਮੱਦੇ-ਨਜ਼ਰ ਨਹੀਂ ਰੱਖਿਆ ਗਿਆ । ਅਗਰ ਵਾਕਿਆ ਹੀ ਚੋਣਾਂ ਇਸ ਕਰਕੇ ਮੁਲਤਵੀ ਕੀਤੀਆਂ ਗਈਆਂ ਸਨ ਕਿ ਲੋਕ ਸਭਾ ਦੀਆਂ ਚੋਣਾਂ ਆ ਗਈਆਂ ਹਨ ਤਾਂ ਸਬੰਧਤ ਸੈਕ੍ਰੇਟਰੀ ਨੇ ਇਸ ਗੱਲ ਦਾ ਜਿਹੜਾ ਨੋਟੀਫਿਕੇਸ਼ਨ ਜਾਰੀ ਕੀਤਾ, ਉਸ ਵਿਚ ਇਸ ਦਾ ਜ਼ਿਕਰ ਕਿਉਂ ਨਹੀਂ ਕੀਤਾ ? ਚੋਣਾਂ ਰੋਕ ਦਿੱਤੀਆਂ ਹਨ, ਪੋਸਟਪੋਨ ਕਰ ਦਿੱਤੀਆਂ ਹਨ, ਜਾਂ ਰੱਦ ਕਰ ਦਿੱਤੀਆਂ ਹਨ, ਉਸ ਬਾਰੇ ਰੀਜ਼ਨ ਦੇਣੇ ਪੈਂਦੇ ਹਨ । ਸਪੀਕਰ ਸਾਹਿਬ, ਮੈਂ ਚੈਲੇਂਜ ਕਰਦਾ ਹਾਂ ਕਿ ਚੋਣਾਂ ਪੋਸਟਪੋਨ ਕਰਨ ਦਾ ਜਿਹੜਾ ਨੋਟੀਫਿਕੇਸ਼ਨ ਜਾਰੀ ਕੀਤਾ ਗਿਆ, ਉਸ ਵਿਚ ਇਸ ਤਰ੍ਹਾਂ ਦੇ ਕੋਈ ਕਾਰਨ ਨਹੀਂ ਦੱਸੇ ਗਏ ਜਿਹੜੇ ਪ੍ਰੈਸ ਦੇ ਰਾਹੀਂ ਪਬਲਿਕ ਨੂੰ ਦੱਸੇ ਗਏ ਕਿ ਲੋਕ ਸਭਾ ਦੇ ਇਲੈਕਸ਼ਨ ਆ ਗਏ, ਇਸ ਕਰਕੇ ਅਸੀਂ ਪੰਚਾਇਤਾਂ ਦੀਆਂ ਚੋਣਾਂ ਨਹੀਂ ਕਰਵਾ ਰਹੇ । ਜਿਹੜੇ ਅਰਬਨ ਏਰੀਆਜ਼ ਵਿਚ ਲੋਕਲ ਬਾਡੀਜ਼ ਦੇ ਇਲੈਕਸ਼ਨ ਹਨ, ਨਗਰ ਪੰਚਾਇਤਾਂ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਦੇ ਇਲੈਕਸ਼ਨ ਹੋ ਰਹੇ ਹਨ, ਅਗਰ ਉਹ ਲੋਕ ਸਭਾ ਦੇ ਇਲੈਕਸ਼ਨ ਵਾਸਤੇ ਦਿੱਕਤ ਖੜ੍ਹੀ ਨਹੀਂ ਕਰਦੇ ਤਾਂ ਜਿਹੜੀਆਂ ਪੰਚਾਇਤੀ ਚੋਣਾਂ ਹਨ, ਉਹ ਉਨ੍ਹਾਂ ਵਾਸਤੇ ਕਿਸ ਤਰ੍ਹਾਂ ਮੁਸ਼ਕਲ ਖੜ੍ਹੀ ਕਰ ਸਕਦੀਆਂ ਹਨ । ਮੈਂ, ਸਪੀਕਰ ਸਾਹਿਬ, ਜ਼ਿਆਦਾ ਸਮਾਂ ਨਹੀਂ ਲੈਣਾ ਚਾਹੁੰਦਾ, ਸਿਰਫ ਇਕ ਦੋ ਗੱਲਾਂ ਹੀ ਹੋਰ ਕਰਨੀਆਂ ਚਾਹੁੰਦਾ ਹਾਂ । ਅਸਲ ਵਿਚ ਇਹ ਸਮਝਦੇ ਸੀ ਕਿ ਪਿੰਡਾਂ ਵਿਚ ਜਿਹੜਾ ਸਾਡਾ ਬੇਸ ਹੈ, ਜਿਸ ਨੂੰ ਇਹ ਆਪਣਾ ਬੇਸ ਸਮਝਦੇ ਹਨ, ਅਗਰ ਪੰਚਾਇਤਾਂ ਦੀਆਂ ਚੋਣਾਂ ਹੋਈਆਂ ਤਾਂ ਉਹ ਬੇਸ ਦੋ ਫਾੜ ਹੋ ਜਾਵੇਗਾ । ਪਿੰਡ ਵਿਚ ਪਾਰਟੀਬਾਜ਼ੀ ਹੋਵੇਗੀ ਔਰ ਅਗਰ ਸਚਮੁੱਚ ਇਹ ਪਾਰਟੀਬਾਜ਼ੀ ਬਣ ਜਾਂਦੀ ਹੈ ਤਾਂ ਆਉਣ ਵਾਲੀਆਂ ਲੋਕ ਸਭਾ ਦੀਆਂ ਇਲੈਕਸ਼ਨਾਂ ਵਿਚ ਸਾਨੂੰ ਨੁਕਸਾਨ ਹੋ ਸਕਦਾ ਹੈ । ਇਸ ਕਰਕੇ ਇਨ੍ਹਾਂ ਨੇ ਇਹ ਚੋਣਾਂ ਰੋਕ ਦਿੱਤੀਆਂ । ਇਹ ਵੱਖਰੀ ਗੱਲ ਹੈ ਕਿ ਇਨ੍ਹਾਂ ਨੂੰ ਉਹ ਚੋਣਾਂ ਕਰਵਾਉਣੀਆਂ ਪਈਆਂ ਲੇਕਿਨ ਇਸ ਦਾ ਕਰੈਡਿਟ ਸਰਕਾਰ ਨੂੰ ਨਹੀਂ ਜਾਂਦਾ ਬਲਕਿ ਹਾਈ ਕੋਰਟ ਨੂੰ ਜਾਂਦਾ ਹੈ । ਮੈਡਮ ਭੱਠਲ ਅਤੇ ਕੁਝ ਹੋਰ ਲੋਕ ਵੀ ਹਾਈ ਕੋਰਟ ਵਿਚ ਗਏ ਅਤੇ ਉਸ ਨੇ ਇਨ੍ਹਾਂ ਨੂੰ ਡਾਇਰੈਕਸ਼ਨ ਦਿੱਤੀ ਕਿ ਤੁਸੀਂ ਸੰਵਿਧਾਨ ਦੀ ਸਪਿਰਿਟ ਦੇ ਉਲਟ ਨਹੀਂ ਜਾ ਸਕਦੇ । ਅਪ੍ਰੈਲ ਦੀ ਡੇਟ ਫਿਕਸ ਹੋ ਗਈ, ਅਤੇ ਫਿਰ ਸਰਕਾਰ ਆਪਣੇ ਤੌਰ ਤੇ ਹੀ ਕੋਰਟ ਵਿਚ ਚਲੀ ਗਈ । ਫਿਰ ਉਸੇ ਹਾਈ ਕੋਰਟ ਨੇ ਪੰਚਾਇਤਾਂ ਨੂੰ ਡੀਲਿੰਕ ਕਰ ਦਿੱਤਾ ਕਿਉਂਕਿ ਇਹ ਸੰਵਿਧਾਨ ਦੀ ਭਾਵਨਾ ਦਾ ਸਵਾਲ ਸੀ । ਫਿਰ ਪੰਚਾਇਤਾਂ ਦੀਆਂ ਚੋਣਾਂ ਵਿਚ ਵੀ ਉਲੰਘਣਾ ਹੋਈ । ਪੰਚਾਇਤ ਸੰਮਤੀਆਂ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਦੀਆਂ ਚੋਣਾਂ ਵਿਚ ਵੀ ਉਲੰਘਣਾ ਹੋਈ । ਕਲੀਅਰ ਕੱਟ ਕਿਹਾ ਗਿਆ ਹੈ ਕਿ ਸਮੇਂ ਤੋਂ ਪਹਿਲਾਂ ਇਹ ਤੋੜੀਆਂ ਨਹੀਂ ਜਾ ਸਕਦੀਆਂ ਲੇਕਿਨ ਡੇਢ ਸਾਲ ਦਾ ਸਮਾਂ ਹਾਲੇ ਰਹਿੰਦਾ ਸੀ ਕਿ ਆਰਡੀਨੈਂਸ ਕਰਵਾ ਕੇ ਡਿਜ਼ਾਲਵ ਕਰਵਾ ਦਿੱਤੀਆਂ ਗਈਆਂ । ਜਿਹੜੀ ਅਮੈਂਡਮੈਂਟ ਲਿਆਂਦੀ ਹੈ ਗ੍ਰਾਮ ਪੰਚਾਇਤਾਂ ਨੂੰ ਤੋੜਨ ਬਾਰੇ, ਉਸ ਬਾਰੇ, ਸੈਕਸ਼ਨ 29 ਤਾਂ ਪਹਿਲਾਂ ਹੀ ਹੈ । ਇਸ ਦੇ ਵਿਚ ਇਕ ਹੋਰ ਸੈਕਸ਼ਨ 29-ਏ, ਜੋੜ ਦਿੱਤਾ । ਇਸ ਦਾ ਬਿਲਕੁਲ ਗਲਤ ਅਰਥ ਕੱਢਿਆ ਗਿਆ ਹੈ ।

ਇਸੇ ਤਰ੍ਹਾਂ ਪੰਚਾਇਤ ਸਮਿਤੀਆਂ ਤੋੜਨ ਬਾਰੇ ਸੈਕਸ਼ਨ 114 ਤਾਂ ਪਹਿਲਾਂ ਹੀ ਹੈ । ਇਸ ਦੇ ਵਿਚ ਵੀ ਸੈਕਸ਼ਨ 114-ਏ. ਦੀ ਹੁਣ ਇਕ ਨਵੀਂ ਐਡੀਸ਼ਨ ਕੀਤੀ ਗਈ ਹੈ । ਇਸ ਦਾ ਮਤਲਬ ਕੀ ਹੈ । ਇਹ ਸਾਫ ਲਿਖਿਆ ਹੋਇਆ ਹੈ ਕਿ ਜਿਹੜੀਆਂ ਸਮਿਤੀਆਂ ਹਨ, ਉਨ੍ਹਾਂ ਨੂੰ ਸਮੇਂ ਤੋਂ ਪਹਿਲਾਂ ਭੰਗ ਨਹੀਂ ਕੀਤਾ ਜਾ ਸਕਦਾ । ਇਸ ਤੋਂ ਅੱਗੇ 2-3 ਰੀਜ਼ਨਜ਼ ਦਿੱਤੇ ਹਨ ਕਿ ਜੇ ਉਨ੍ਹਾਂ ਰੀਜ਼ਨਜ਼ ਕਰਕੇ ਉਹ ਭੰਗ ਹੋ ਜਾਣ ਤਾਂ ਗੌਰਮਿੰਟ ਉਨ੍ਹਾਂ ਦੀ ਪ੍ਰਾਪਰਟੀ ਦਾ ਕੀ ਕਰੇਗੀ । ਅਗਰ ਕਿਸੇ ਇਕ ਵੀ ਪੰਚਾਇਤ ਜਾਂ ਪੰਚਾਇਤ ਸਮਿਤੀ ਜਾਂ ਜ਼ਿਲ੍ਹਾ ਪ੍ਰੀਸ਼ਦ ਨੂੰ ਭੰਗ ਕਰੋਗੇ ਤਾਂ ਇਹ ਸੰਵਿਧਾਨ ਦੀ ਉਲੰਘਣਾ ਹੋਵੇਗੀ । ਫਿਰ ਇਹੀ ਸਰਕਾਰ ਕਹੇਗੀ ਕਿ ਅਸੀਂ ਜਮਹੂਰੀਕਰਣ ਵਾਸਤੇ ਵਚਨਬਧ ਹਾਂ ਅਤੇ ਇਸ ਤੇ ਪਹਿਰਾ ਦੇਣ ਵਾਲੇ ਹਾਂ । ਜੇ ਇਹ ਪਹਿਰਾ ਦੇਣ ਵਾਲੇ ਹੁੰਦੇ ਤਾਂ ਹਾਈ ਕੋਰਟ ਇਸ ਤੇ ਸਟੇਅ ਨਾ ਦਿੰਦੀ ਅਤੇ ਇਨ੍ਹਾਂ ਨੂੰ ਆਗਿਆ ਦੇ ਦਿੰਦੀ ਲੇਕਿਨ ਉਸ ਨੇ ਇਨ੍ਹਾਂ ਨੂੰ ਆਗਿਆ ਨਹੀਂ ਦਿੱਤੀ । ਮੇਰੀ ਬੇਨਤੀ ਹੈ ਕਿ ਇਹ ਅਮੈਂਡਮੈਂਟ ਕਿਸੇ ਵੀ ਕੀਮਤ ਤੇ ਪ੍ਰਵਾਨ ਨਹੀਂ ਕਰਨੀ ਚਾਹੀਦੀ । ਅਗਰ ਪ੍ਰਵਾਨ ਕਰੋਗੇ ਤਾਂ ਇਸ ਦੇ ਨਾਲ ਬਹੁਤ ਵੱਡਾ ਨੁਕਸਾਨ ਹੋ ਸਕਦਾ ਹੈ । ਕੱਲ੍ਹ ਨੂੰ ਕੋਈ ਵੀ ਸੰਵਿਧਾਨ ਦੀ ਸੋਧ ਦੀ ਸਪਿਰਿਟ ਦੀ ਉਲੰਘਣਾ ਕਰੇਗਾ ਅਤੇ ਇਸ ਦੇ ਮਾੜੇ ਸਿੱਟੇ ਨਿਕਲਣਗੇ ।

ਇੱਕ ਹੋਰ ਜਿਹੜੀ ਗਲਤ ਗੱਲ ਹੋਈ ਹੈ ਅਤੇ ਜਿਸ ਦੀ ਸਾਨੂੰ ਸਮਝ ਨਹੀਂ ਆ ਰਹੀ, ਉਸ ਦੇ ਬਾਰੇ ਵੀ ਮੈਂ ਦੋ ਸ਼ਬਦ ਕਹਿਣਾ ਚਾਹੁੰਦਾ ਹਾਂ । ਸਮੇਂ ਤੋਂ ਪਹਿਲਾਂ ਇਨ੍ਹਾਂ ਨੂੰ ਤੋੜਣ ਦੇ ਅਤੇ ਉਨ੍ਹਾਂ ਦੇ ਅਧਿਕਾਰਾਂ ਤੇ ਹਮਲਾ ਕਰਨ ਦੇ ਅਧਿਕਾਰ ਤਾਂ ਸਰਕਾਰ ਕੋਲ ਹਨ ਲੇਕਿਨ ਸਾਰੇ ਲੋਕ ਜਿਹੜੀ ਗੱਲ ਵਾਸਤੇ ਰੌਲਾ ਪਾਉਂਦੇ ਰਹੇ, ਉਸ ਬਾਰੇ ਕੁਝ ਨਹੀਂ ਕੀਤਾ ਗਿਆ । ਇਸ ਦੇ ਵਾਸਤੇ ਪਿਛੇ ਅਸੀਂ ਇਕ ਅਮੈਂਡਮੈਂਟ ਵੀ ਲਿਆਂਦੀ ਸੀ । ਅਸੀਂ ਬੜਾ ਕਿਹਾ ਸੀ ਕਿ ਐਕਟ ਵਿਚ ਕੁਝ ਕਮੀਆਂ ਹਨ ਔਰ ਉਹ ਕਮੀਆਂ ਦੂਰ ਕਰ ਦਿੱਤੀਆਂ ਜਾਣ । ਜੇ ਉਹ ਕਮੀਆਂ ਦੂਰ ਕਰ ਦਿੱਤੀਆਂ ਜਾਂਦੀਆਂ ਤਾਂ ਉਸ ਦਾ ਸਾਡੇ ਲੋਕਾਂ ਨੂੰ ਜ਼ਰੂਰ ਫਾਇਦਾ ਹੋਣਾ ਸੀ । ਜਿਥੇ ਤੁਸੀਂ ਇਹ ਅਮੈਂਡਮੈਂਟ ਲਿਆਂਦੀ ਹੈ, ਉਥੇ ਤੁਸੀਂ ਉਹ ਰਾਖਵੇਂਕਰਣ ਵਾਲੀ ਅਮੈਂਡਮੈਂਟ ਵੀ ਲੈ ਆਉਂਦੇ । ਜਿਹੜੇ ਜ਼ੋਨ ਬਣਾਉਣੇ ਹਨ, ਉਥੇ ਰਾਖਵੇਂਕਰਣ ਦੇ ਅਧਿਕਾਰ ਤਾਂ ਤੁਸੀਂ ਅਫਸਰਾਂ ਨੂੰ ਅਤੇ ਡੀ. ਸੀ. ਨੂੰ ਦੇ ਰੱਖੇ ਹਨ । ਉਨ੍ਹਾਂ ਤੋਂ ਅੰਦਰ ਪ੍ਰੈਸ਼ਰ ਅਤੇ ਅਨ-ਆਫੀਸ਼ੀਅਲ ਹਦਾਇਤਾਂ ਦੇ ਕੇ ਕਿਵੇਂ ਕੰਮ ਕਰਵਾਇਆ ਜਾਂਦਾ ਹੈ, ਇਹ ਆਪਾਂ ਸਭ ਨੂੰ ਪਤਾ ਹੈ । ਇਸ ਕਰਕੇ ਇਸ ਦੇ ਨਤੀਜੇ ਮਾੜੇ ਨਿਕਲੇ ਹਨ । ਜੋ ਧਾਂਦਲੀਆਂ ਉਥੇ ਹੋਈਆਂ, ਉਨ੍ਹਾਂ ਦਾ ਜ਼ਿਕਰ ਮੈਂ ਹੁਣ ਨਹੀਂ ਕਰਨਾ ਚਾਹੁੰਦਾ ਕਿਉਂਕਿ ਪਹਿਲਾਂ ਅਸੀਂ ਬਹੁਤ ਸਾਰਾ ਇਨ੍ਹਾਂ ਦਾ ਜ਼ਿਕਰ ਕਰ ਚੁੱਕੇ ਹਾਂ । ਇਸ ਕਰਕੇ ਮੇਰੀ ਬੇਨਤੀ ਹੈ ਕਿ ਇਸ ਨੂੰ ਪ੍ਰਵਾਨ ਨਹੀਂ ਕਰਨਾ ਚਾਹੀਦਾ । ਇਹ ਜਿਹੜੀ ਅਮੈਂਡਮੈਂਟ ਲਿਆਂਦੀ ਗਈ ਹੈ, ਇਹ ਆਪਾ ਵਿਰੋਧੀ ਲੱਗ ਰਹੀ ਹੈ । ਮੇਰੇ ਇਹ ਸਾਥੀ ਕਹਿੰਦੇ ਰਹੇ ਹਨ ਕਿ ਆਰਟੀਕਲ 356 ਦੀ ਦੁਰਵਰਤੋਂ ਪਹਿਲਾ ਹੁੰਦੀ ਰਹੀ ਹੈ ਹੁਣ ਇਹ ਨਹੀਂ ਕਰਨਗੇ । ਅਸੀਂ ਵੀ ਚਾਹੁੰਦੇ ਹਾਂ ਕਿ ਇਹ ਬਿਲਕੁਲ ਨਹੀਂ ਹੋਣੀ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਚਾਹੀਦੀ ਲੇਕਿਨ ਆਪ ਹੁਣ 356 ਤੋਂ ਵੀ ਵੱਧ ਮਾਰੂ ਧਾਰਾ ਲਿਆ ਰਹੇ ਹਨ । ਪਹਿਲੀ ਵਾਰ ਮੈਂ ਇਹ ਕਹਾਂਗਾ ਕਿ ਮੌਜੂਦਾ ਸਰਕਾਰ ਨੇ ਜਿਸ ਨੇ ਸੰਵਿਧਾਨ ਦੀ ਉਲੰਘਣਾ ਕੀਤੀ ਹੈ, ਇਹ ਅਸਲ ਵਿੱਚ ਆਪ 356 ਲਾਉਣ ਦੀ ਭਾਗੀਦਾਰ ਹੈ । ਜਿਹੜੀ ਸਰਕਾਰ ਸੰਵਿਧਾਨ ਦੀਆਂ ਮਾਨਤਾਵਾਂ ਦੀ ਰਾਖੀ ਨਹੀਂ ਕਰ ਸਕਦੀ, ਉਸ ਨੂੰ ਸੱਤਾ ਵਿੱਚ ਰਹਿਣ ਦਾ ਕੋਈ ਅਧਿਕਾਰ ਨਹੀਂ ਕਿਉਂਕਿ ਇਨ੍ਹਾਂ ਨੇ ਸੰਵਿਧਾਨ ਦੀ ਉਲੰਘਣਾ ਕੀਤੀ ਹੈ । ਇਸ ਲਈ ਮੈਂ ਬੇਨਤੀ ਕਰਾਂਗਾ ਕਿ ਇਸ ਆਰਡੀਨੈਂਸ ਨੂੰ, ਸੋਧਨਾ ਬਿੱਲ ਨੂੰ ਰੱਦ ਕੀਤਾ ਜਾਵੇ ।

ਆਖਿਰ ਵਿੱਚ, ਮੈਂ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਮੇਰੇ ਸਾਥੀ ਸਬੰਧਤ ਮੰਤਰੀ ਜੀ ਇਸ ਬਾਰੇ ਜਵਾਬ ਦੇਣਗੇ ਕਿ ਕਿਹੜਾ ਐਕਟ ਹੈ, ਕਿਹੜੀ ਉਸਦੀ ਧਾਰਾ ਹੈ ਜਿਸ ਰਾਹੀਂ ਪੰਚਾਇਤਾਂ ਦੀਆਂ ਇਲੈਕਸ਼ਨਾਂ ਦੀਆਂ ਨਾਮੀਨੇਸ਼ਨਾਂ 6 ਤੋਂ ਲੇ ਕੇ 9 ਜੂਨ ਤਕ, ਠੀਕ ਔਰ ਜਿਹੜੇ ਪਿੰਡ ਰੀਜ਼ਰਵ ਹਨ ਜਾਂ ਜਿਹੜੀਆਂ ਨਵੀਆਂ ਪੰਚਾਇਤਾਂ ਹਨ ਉਹ 30 ਮਈ ਤੱਕ ਬਣਾਈਆਂ ਜਾ ਰਹੀਆਂ ਹਨ । 9 ਤਰੀਕ ਨੂੰ 3-00 ਵਜੇ ਆਖਰੀ ਸਮੇਂ ਤੇ ਜਾ ਕੇ ਅਨਾਊਂਸਮੇਂਟ ਕੀਤੀ ਗਈ । ਸਪੀਕਰ ਸਾਹਿਬ, ਇਕ ਅਜਿਹਾ ਪਿੰਡ ਮੇਰੇ ਨੋਟਿਸ ਵਿੱਚ ਹੈ ਜਿਹੜਾ ਕਿ ਪਹਿਲਾਂ ਇਕ ਔਰਤ ਵਾਸਤੇ ਰੀਜ਼ਰਵ ਸੀ ਪਰੰਤੂ ਰਾਤ ਨੂੰ 12-00 ਵਜੇ 9 ਤਰੀਕ ਨੂੰ ਹੀ ਅਨਾਊਂਸਮੇਂਟ ਕਰ ਦਿੱਤੀ ਗਈ ਕਿ ਹੁਣ ਇਹ ਲੇਡੀ ਵਾਸਤੇ ਨਹੀਂ ਸਗੋਂ ਐਸ. ਸੀ. ਕੈਟੇਗਰੀ ਵਾਸਤੇ ਰੀਜ਼ਰਵ ਹੋਏਗਾ । ਕਾਗਜ਼ ਰੱਦ ਕਰਨੇ, ਕਾਗਜ਼ ਪਾੜਨੇ, ਮੈਂ ਇਨ੍ਹਾਂ ਗੱਲਾਂ ਦਾ ਇਸ ਵੇਲੇ ਜ਼ਿਕਰ ਨਹੀਂ ਕਰਨਾ ਮੈਂ, ਸਪੀਕਰ ਸਾਹਿਬ, ਧੰਨਵਾਦ ਕਰਾਂਗਾ ਔਰ ਹਾਊਸ ਨੂੰ ਬੇਨਤੀ ਕਰਾਂਗਾ ਕਿ ਬਾਕੀ ਚੀਜ਼ਾਂ ਤੇ ਮਤਭੇਦ ਭਾਵੇਂ ਹੋਣ ਪਰ ਜਿਥੇ ਸੰਵਿਧਾਨ ਦੀ ਰਾਖੀ ਔਰ ਸਪਿਰਟ ਦਾ ਸਵਾਲ ਹੈ, ਜੇ ਉਸ ਦੀ ਉਲੰਘਣਾ ਕਰਾਂਗੇ ਤਾਂ ਆਉਣ ਵਾਲਾ ਸਮਾਂ ਸਾਨੂੰ ਕਦੇ ਮੁਆਫ਼ ਨਹੀਂ ਕਰੇਗਾ । ਕ੍ਰਿਪਾ ਕਰਕੇ ਇਸ ਨੂੰ ਵਾਪਸ ਲਓ ਔਰ ਜੋ ਸੰਮਤੀਆਂ ਭੰਗ ਕੀਤੀਆਂ ਗਈਆਂ ਹਨ, ਉਨ੍ਹਾਂ ਨੂੰ ਬਹਾਲ ਕਰਾਓ ।

ਚੌਧਰੀ ਜਗਜੀਤ ਸਿੰਘ (ਕਰਤਾਰਪੁਰ, ਐਸ. ਸੀ.) : ਸਪੀਕਰ ਸਾਹਿਬ, ਇਹ ਜਿਹੜੀ ਅਮੈਂਡਮੇਂਟ ਲਿਆਂਦੀ ਗਈ ਹੈ ਅਤੇ ਜਿਸ ਤੇ ਅਰਸ਼ੀ ਜੀ ਨੇ ਵੀ ਆਪਣੇ ਖਿਆਲ ਰੱਖੇ ਹਨ, ਉਸੇ ਸਬੰਧ ਵਿੱਚ ਮੈਂ ਉਸ ਦੀ ਵਿਰੋਧਤਾ ਕਰਨ ਵਾਸਤੇ ਖੜ੍ਹਾ ਹੋਇਆ ਹਾਂ । ਸਪੀਕਰ ਸਾਹਿਬ, ਜੋ ਪੰਚਾਇਤ ਸੰਮਤੀਆਂ ਔਰ ਜ਼ਿਲ੍ਹਾ ਪ੍ਰੀਸ਼ਦਾਂ ਨੂੰ ਭੰਗ ਕੀਤਾ ਗਿਆ, ਇਹ ਇਕ ਬੜਾ ਹੀ ਜਮਹੂਰੀਅਤ ਦਾ ਗਲਾ ਘੁੱਟਣ ਵਾਲੀ ਗੱਲ ਸੀ । ਸਰਦਾਰ ਪ੍ਰਤਾਪ ਸਿੰਘ ਕੈਰੋਂ ਔਰ ਪੰਡਿਤ ਜਵਾਹਰ ਲਾਲ ਨਹਿਰੂ ਦਾ ਇਹ ਸੁਪਨਾ ਸੀ ਕਿ ਜਿਹੜੀ ਪਾਵਰ ਹੈ, ਉਹ ਥੱਲੇ ਤੱਕ ਪਿੰਡਾਂ ਵਿੱਚ ਲੋਕਾਂ ਤੱਕ ਪਹੁੰਚਾਉਣੀ ਹੈ । ਇਹ ਪੰਚਾਇਤੀ ਰਾਜ ਉਨ੍ਹਾਂ ਨੇ ਕਾਇਮ ਕੀਤਾ ਸੀ । ਇਹ ਥਰੀ ਟਾਇਰ ਸਿਸਟਮ ਹੈ ਪੰਚਾਇਤ, ਪੰਚਾਇਤ ਸੰਮਤੀਆਂ ਔਰ ਜ਼ਿਲ੍ਹਾ ਪ੍ਰੀਸ਼ਦਾਂ । ਜਦੋਂ ਪੰਚਾਇਤਾਂ ਦੀਆਂ ਚੋਣਾਂ ਹੋਣੀਆਂ ਸਨ, ਤੁਹਾਨੂੰ ਪਤਾ ਹੈ ਕਿ ਉਦੋਂ ਪਾਰਲੀਮੈਂਟ ਦੇ ਇਲੈਕਸ਼ਨ ਆ ਗਏ । ਉਨ੍ਹਾਂ ਚੋਣਾਂ ਦੇ ਦੌਰਾਨ ਮਿਊਂਸਿਪਲ ਕਮੇਟੀਆਂ ਦੀਆਂ ਚੋਣਾਂ ਵੀ ਨਹੀਂ ਸੀ ਹੋਈਆਂ । ਸਪੀਕਰ ਸਾਹਿਬ, ਪੰਜਾਬ ਵਿੱਚ ਸਰਕਾਰ ਨੇ ਪਾਰਲੀਮੈਂਟ ਦੀਆਂ ਚੋਣਾਂ ਨੂੰ ਮੁੱਖ ਰਖਦੇ ਹੋਏ ਪੰਚਾਇਤਾਂ ਦੀਆਂ

THE PUNJAB PANCHAYATI RAJ (AMENDMENT) ORDINANCE, (13)81
1998 (PUNJAB ORDINANCE NO. 4 OF 1998)
AND
THE PUNJAB PANCHAYATI RAJ (AMENDMENT) BILL, 1998
(*Replacing Ordinance*)

ਚੋਣਾਂ ਜਿਹੜੀਆਂ ਕਿ ਜਦੋਂ ਸਮੇਂ ਸਿਰ ਡਿਊ ਸੀ, ਉਦੋਂ ਨਹੀਂ ਕਰਵਾਈਆਂ ਅਤੇ ਮੈਂ ਇਹ ਸਮਝਦਾ ਹਾਂ ਕਿ ਇਹ ਇਸ ਲਈ ਨਹੀਂ ਕਰਵਾਈਆਂ ਕਿਉਂਕਿ ਪਿੰਡਾਂ ਵਿੱਚ ਪੰਚਾਇਤਾਂ ਦੀਆਂ ਚੋਣਾਂ ਵਿੱਚ ਧੜੇਬੰਦੀਆਂ ਹੁੰਦੀਆਂ ਹਨ । ਇਨ੍ਹਾਂ ਨੇ ਪਾਰਲੀਮੈਂਟ ਦੀਆਂ ਚੋਣਾਂ ਜਿੱਤਣ ਵਾਸਤੇ ਜਿਹੜਾ ਲੋਕਾਂ ਦਾ ਬੁਨਿਆਦੀ ਹੱਕ ਹੈ, ਲੋਕਾਂ ਦਾ ਮੁਢਲਾ ਹੱਕ ਹੈ, ਜਮਹੂਰੀ ਹੱਕ ਹੈ, ਉਸ ਤੇ ਬਹੁਤ ਵੱਡਾ ਹਮਲਾ ਕੀਤਾ ਕਿ ਸਮੇਂ ਸਿਰ ਇਹ ਚੋਣਾਂ ਨਾ ਕਰਾਈਆਂ ਜਾਣ ਪਰ, ਸਪੀਕਰ ਸਾਹਿਬ, ਮੈਨੂੰ ਇਸ ਗੱਲ ਦਾ ਮਾਣ ਹੈ ਕਿ ਸਾਡੇ ਆਪੋਜੀਸ਼ਨ ਦੇ ਲੀਡਰ ਏਥੇ ਬੈਠੇ ਹਨ, ਪੰਜਾਬ ਦੀ ਕਾਂਗਰਸ ਨੇ ਹਾਈ ਕੋਰਟ ਦਾ ਇਸ ਵਾਸਤੇ ਦਰਵਾਜ਼ਾ ਖੜਕਾਇਆ ਅਤੇ ਬਾਅਦ ਵਿੱਚ ਇਹ ਚੋਣਾਂ ਹਾਈ ਕੋਰਟ ਦੇ ਹੁਕਮਾਂ ਨਾਲ ਪੰਜਾਬ ਵਿੱਚ ਹੋਈਆਂ । ਜੇ ਹਾਈ ਕੋਰਟ ਦਾ ਹੁਕਮ ਨਾ ਹੁੰਦਾ ਤਾਂ ਪਤਾ ਨਹੀਂ ਇਹ ਕਦੋਂ ਪੰਚਾਇਤਾਂ ਦੀਆਂ ਚੋਣਾਂ ਕਰਵਾਉਂਦੇ । ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਜਦੋਂ ਵੀ ਇਨ੍ਹਾਂ ਦੀ ਸਰਕਾਰ ਆਈ, 1977 ਵਿਚ ਵੀ ਇਨ੍ਹਾਂ ਦੀ ਸਰਕਾਰ ਆਈ ਸੀ ਤਾਂ ਉਸ ਵੇਲੇ ਵੀ ਇਨ੍ਹਾਂ ਨੇ ਪੰਚਾਇਤ ਸੰਮਤੀਆਂ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਭੰਗ ਕਰ ਦਿੱਤੀਆਂ ਸਨ । ਹੁਣ ਫਿਰ ਇਹ ਸਰਕਾਰ ਆਉਣ ਦੇ ਨਾਲ ਪੰਚਾਇਤਾਂ ਉੱਤੇ ਬੜਾ ਵੱਡਾ ਹਮਲਾ ਕੀਤਾ ਗਿਆ ਕਿ ਸਮੇਂ ਸਿਰ ਚੋਣਾਂ ਨਾ ਕਰਵਾਈਆਂ ਗਈਆਂ । ਚੋਣਾਂ ਦਾ ਐਕਟ ਬਣਿਆ ਅਤੇ ਰਾਜੀਵ ਗਾਂਧੀ ਜੀ ਨੇ ਇਕ ਸੈਂਟਰਲ ਐਕਟ ਬਣਵਾਇਆ ਜਿਸ ਦੀ ਪੁਸ਼ਟੀ ਸਾਰਿਆਂ ਸੂਬਿਆਂ ਦੀਆਂ ਵਿਧਾਨ ਸਭਾਵਾਂ ਨੇ ਕੀਤੀ । ਇਸ ਐਕਟ ਦੇ ਤਹਿਤ ਬੜੇ ਮਾਣ ਵਾਲੀ ਗੱਲ ਹੈ ਕਿ ਭੈਣਾਂ ਨੂੰ ਨੁਮਾਇੰਦਗੀ ਦਿੱਤੀ ਗਈ ਅਤੇ ਦਲਿਤ ਭਰਾਵਾਂ ਨੂੰ ਨੁਮਾਇੰਦਗੀ ਦਿੱਤੀ ਗਈ । ਇਹ ਇਕ ਬੜਾ ਅਹਿਮ ਐਕਟ ਹੈ ਪ੍ਰੰਤੂ ਇਸ ਦਾ ਸਹੀ ਮਾਅਨਿਆਂ ਵਿਚ ਪ੍ਰਯੋਗ ਨਹੀਂ ਕੀਤਾ ਜਾ ਸਕਿਆ, ਉਹ ਇਸ ਸਰਕਾਰ ਨੇ ਨਹੀਂ ਕੀਤਾ । ਪੰਚਾਇਤਾਂ ਦੀਆਂ ਚੋਣਾਂ ਵਿਚ ਜੋ ਧਾਂਦਲੀਆਂ ਹੋਈਆਂ ਹਨ, ਉਨ੍ਹਾਂ ਦਾ ਜ਼ਿਕਰ ਬੜਾ ਵਿਸਥਾਰ ਪੂਰਵਕ ਇਥੇ ਅਸੀਂ ਕੀਤਾ ਹੈ । ਅਸੀਂ ਧਰਨੇ ਵੀ ਦਿੱਤੇ, ਵਾਕ-ਆਊਟ ਵੀ ਕੀਤੇ । ਪੰਜਾਬ ਦੀਆਂ ਸਾਰੀਆਂ ਅਖਬਾਰਾਂ ਨੇ ਵੱਡੀ ਗਿਣਤੀ ਵਿਚ ਇਸ ਨੂੰ ਛਾਪਿਆ । ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵਿਚ ਇਸ ਸਬੰਧੀ ਕਈਆਂ ਰਿਟਾਂ ਪਈਆਂ ਹਨ, ਉਥੇ ਪੇਟੀਸ਼ਨਾਂ ਦਾ ਜ਼ੋਰ ਹੈ । ਉਹ ਇਸ ਕਰਕੇ ਹੈ ਕਿਉਂ ਜੋ ਜਿਹੜੀਆਂ ਇਲੈਕਸ਼ਨਾਂ ਹੋਈਆਂ ਹਨ, ਉਨ੍ਹਾਂ ਵਿਚ ਪਹਿਲਾਂ ਤਾਂ ਕਿਸੇ ਨੂੰ ਇਹ ਪਤਾ ਹੀ ਨਹੀਂ ਸੀ ਕਿ ਕਿਸ ਨੂੰ ਰਿਜ਼ਰਵ ਕਰਨਾ ਹੈ, ਕਿਸ ਨੂੰ ਐਸ. ਸੀ. ਵਾਸਤੇ ਰਿਜ਼ਰਵ ਕਰਨਾ ਹੈ ਅਤੇ ਕਿਸ ਨੂੰ ਜਨਰਲ ਵਾਸਤੇ ਰਿਜ਼ਰਵ ਕਰਨਾ ਹੈ । ਇਸ ਕੰਮ ਵਿਚ ਬੜੀ ਧਾਂਦਲੀ ਕੀਤੀ ਗਈ ਅਤੇ ਬੜੇ ਹੀ ਗੁਪਤ ਰੂਪ ਵਿਚ ਇਹ ਕੰਮ ਕੀਤਾ ਗਿਆ ਕਿ ਕਿਹੜੇ ਪਿੰਡ ਨੂੰ ਕਿਸ ਵਾਸਤੇ ਰਿਜ਼ਰਵ ਕਰਨਾ ਹੈ । ਬੜੇ ਪੈਮਾਨੇ ਤੇ ਅਜਿਹੀਆਂ ਗੱਲਾਂ ਹੋਈਆਂ ਲੇਕਿਨ ਇਸ ਦੇ ਬਾਵਜੂਦ ਚੋਣਾਂ ਹੋਈਆਂ । ਚੋਣਾਂ ਤੋਂ ਪਹਿਲਾਂ ਨਾਮੀਨੇਸ਼ਨ ਪੇਪਰ ਫਾਈਲ ਕਰਨ ਵਾਸਤੇ ਜਿਹੜੇ ਰਿਟਰਨਿੰਗ ਅਫਸਰ ਮੁਕੱਰਰ ਕੀਤੇ ਗਏ, ਜਦੋਂ ਉਨ੍ਹਾਂ ਕੋਲ ਪੇਪਰ ਫਾਈਲ ਕੀਤੇ ਗਏ ਤਾਂ ਪੇਪਰ ਫਾਈਲ ਕਰਨ ਦੀ ਕੋਈ ਰਸੀਦ ਨਹੀਂ ਦਿੱਤੀ ਗਈ । ਜੇ ਕਿਸੇ

[ਚੌਧਰੀ ਜਗਜੀਤ ਸਿੰਘ]

ਨੇ ਆਪਣੇ ਕਾਗਜਾਂ ਨਾਲ ਐਸ. ਸੀ. ਦਾ ਸਰਟੀਫਿਕੇਟ ਲਗਾਇਆ ਤਾਂ ਉਹ ਕੱਢ ਲਿਆ ਗਿਆ। ਕਿਸੇ ਨੂੰ ਸਕਿਓਰਟੀ ਜਮ੍ਹਾ ਕਰਾਉਣ ਦੀ ਰਸੀਦ ਨਹੀਂ ਦਿੱਤੀ ਗਈ। ਇਸ ਤੋਂ ਬਾਅਦ ਸਾਡੇ ਸਾਹਮਣੇ ਸਰਕਾਰੀ ਕੁਰਸੀਆਂ ਤੇ ਬਿਰਾਜਮਾਨ ਭਰਾਵਾਂ ਦੇ ਉਨ੍ਹਾਂ ਦੇ ਵਰਕਰਾਂ ਦੇ ਅਤੇ ਪਾਰਟੀ ਦੇ ਜ਼ਿਲ੍ਹਾ ਵਰਕਰਾਂ ਦੇ ਕਹਿਣ ਉਤੇ ਜਿਹੜੀਆਂ ਪੰਚਾਇਤਾ ਦੀਆਂ ਇਲੈਕਸ਼ਨਾਂ ਹੋ ਰਹੀਆਂ ਸਨ, ਉਨ੍ਹਾਂ ਵਿਚ ਧੜਾਧੜ ਕਾਗਜ਼ ਰਿਜੈਕਟ ਕੀਤੇ ਗਏ। ਫਿਰ ਉਨ੍ਹਾਂ ਦੀ ਸੁਣਵਾਈ ਕੋਈ ਨਹੀਂ ਕੀਤੀ। ਇਕ ਤਾਂ ਕਾਗਜ਼ ਰਿਜੈਕਟ ਕੀਤੇ ਗਏ, ਦੂਸਰਾ ਜੇਕਰ ਆਬਜੈਕਸ਼ਨ ਰੇਜ਼ ਕੀਤਾ ਕਿ ਆਬਜੈਕਸ਼ਨ ਸੁਣ ਲਵੋ ਤਾਂ ਆਬਜੈਕਸ਼ਨ ਦੀ ਕੋਈ ਸੁਣਵਾਈ ਨਹੀਂ ਕੀਤੀ ਗਈ ਤਾਂ ਕਿ ਕੋਈ ਆਪਣੀ ਗੱਲ ਨਾ ਕਹਿ ਸਕੇ। ਜੇਕਰ ਕਾਗਜ਼ਾਂ ਬਾਰੇ ਪੁੱਛਿਆ ਗਿਆ ਕਿ ਕਿਉਂ ਰਿਜੈਕਟ ਕੀਤੇ ਗਏ ਹਨ ਤਾਂ ਕਿਹਾ ਗਿਆ ਕਿ ਚਾਰ ਦਿਨਾਂ ਬਾਅਦ ਪਤਾ ਕਰਨਾ। ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਕਹਿਣਾ ਚਾਹੁੰਦਾ ਹਾਂ ਕਿ ਹਾਲੇ ਤੱਕ ਵੀ ਹੋਈਆ ਚੋਣਾਂ ਦੇ ਰਿਜ਼ਲਟ ਕਿਸੇ ਨਾ ਕਿਸੇ ਢੰਗ ਨਾਲ ਬਦਲੇ ਜਾ ਰਹੇ ਹਨ। ਨੋਟੀਫਿਕੇਸ਼ਨ ਕਰਨ ਵਿਚ ਇਤਨੀ ਦੇਰ ਪਤਾ ਨਹੀਂ ਕਿਉਂ ਕੀਤੀ ਗਈ ਹੈ ਜੇਕਰ ਨੋਟੀਫਿਕੇਸ਼ਨ ਬਾਰੇ ਕਹਿੰਦੇ ਹਾਂ ਤਾਂ ਜਵਾਬ ਆਉਂਦਾ ਹੈ ਕਿ ਕਾਗਜ਼ ਏ. ਡੀ. ਸੀ. ਪਾਸ ਭੇਜੇ ਹੋਏ ਹਨ। ਜੇਕਰ ਏ. ਡੀ. ਸੀ. ਦੇ ਦਫਤਰੋਂ ਪਤਾ ਕੀਤਾ ਜਾਂਦਾ ਹੈ ਤਾਂ ਜਵਾਬ ਮਿਲਦਾ ਹੈ ਕਿ ਕਾਗਜ਼ ਚੰਡੀਗੜ੍ਹ ਨੋਟੀਫਿਕੇਸ਼ਨ ਵਾਸਤੇ ਭੇਜੇ ਗਏ ਹਨ। ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਚਾਂ ਅਤੇ ਸਰਪੰਚਾਂ ਦੀਆਂ ਚੋਣਾਂ ਵਿਚ ਬੜੇ ਵੱਡੇ ਪੈਮਾਨੇ ਤੇ ਧਾਂਦਲੀਆਂ ਹੋਈਆਂ ਹਨ, ਜਿਨ੍ਹਾਂ ਦਾ ਵਰਣਨ ਅਸੀਂ ਪਹਿਲਾਂ ਵੀ ਕਰ ਚੁੱਕੇ ਹਾਂ ਅਤੇ ਹੁਣ ਵੀ ਮੈਂ ਕਰ ਰਿਹਾ ਹਾਂ। ਇਸ ਪੰਚਾਇਤੀ ਰਾਜ ਵਿਚ ਪੰਜਾਬ ਦੇ ਲੋਕਾਂ ਨਾਲ ਪੰਚਾਇਤੀ ਸਿਸਟਮ ਰਾਹੀਂ ਬੜਾ ਵੱਡਾ ਧੱਕਾ ਕੀਤਾ ਗਿਆ ਹੈ। ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਇਹ ਕਹਿਣਾ ਚਾਹੁੰਦਾ ਹਾਂ ਕਿ ਇਨ੍ਹਾਂ ਪੰਚਾਇਤ ਸੰਮਤੀਆਂ ਦੀਆਂ ਚੋਣਾਂ ਦੀ ਮਿਆਦ ਡੇਢ ਸਾਲ ਦੀ ਪਈ ਹੈ। ਜਿਹੜੇ ਇਨ੍ਹਾਂ ਸੰਮਤੀਆਂ ਦੇ ਚੇਅਰਮੈਨ ਬਣੇ ਹੋਏ ਹਨ, ਸਾਰੇ ਪੰਜਾਬ ਦੇ ਵਿਚ, ਉਹ ਵੱਡੀ ਮਿਕਦਾਰ ਵਿਚ ਕਾਂਗਰਸ ਪਾਰਟੀ ਦੇ ਹਨ। ਇਨ੍ਹਾਂ ਨੇ ਆਉਂਦੀਆਂ ਹੀ ਫੈਸਲਾ ਕਰ ਲਿਆ ਕਿ ਪੰਚਾਇਤ ਸੰਮਤੀਆਂ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਤੋੜ ਦਿੱਤੀਆਂ ਜਾਣ। ਜਿਹੜੀ ਇਹ ਨਵੇਂ ਸਿਸਟਮ ਬਾਰੇ ਗੱਲ ਕਹਿ ਰਹੇ ਹਨ ਲੋਕਾਂ ਨਾਲ ਇਹ ਬੜਾ ਵੱਡਾ . . . (ਵਿਘਨ)

**ਰਾਜ ਮੰਤਰੀ, ਯੁਵਕ ਸੇਵਾਵਾਂ, ਸ਼ਿਕਾਇਤ ਨਿਵਾਰਣ, ਪੈਨਸ਼ਨਾਂ ਅਤੇ ਅਨੁਸੂਚਿਤ ਜਾਤੀਆਂ ਅਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ :** ** ** ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਚੌਧਰੀ ਜਗਜੀਤ ਸਿੰਘ** : ਮੈਂ ਕਹਿ ਰਿਹਾ ਸੀ ਕਿ ਪੰਜਾਬ ਵਿੱਚ ਸਹੀ ਚੋਣਾਂ ਨਹੀਂ ਹੋਈਆਂ ਅਤੇ ਕਈ ਥਾਵਾਂ ਤੇ ਧਾਂਦਲੀਆਂ ਹੋਈਆਂ ਜਿਨ੍ਹਾਂ ਬਾਰੇ ਰਿਟਾਂ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵਿਚ ਹੋ ਰਹੀਆਂ ਹਨ। ਅਖਬਾਰਾਂ ਵਿੱਚ ਵੱਡੀਆ ਵੱਡੀਆ

---

**Expunged as ordered by the Chair.

ਸੁਰਖੀਆਂ ਲੱਗ ਰਹੀਆਂ ਹਨ, ਇਸ ਦਾ ਸਭ ਨੂੰ ਪਤਾ ਹੈ । ਮੈਂ ਅਰਜ਼ ਕਰ ਰਿਹਾ ਸੀ ਕਿ ਸਾਲ 1977 ਵਿੱਚ ਜਦੋਂ ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੀ ਗੌਰਮਿੰਟ ਆਈ ਸੀ, ਉਦੋਂ ਵੀ ਇਨ੍ਹਾਂ ਨੇ ਸਭ ਤੋਂ ਪਹਿਲਾਂ ਪੰਚਾਇਤ ਸੰਮਤੀਆਂ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਭੰਗ ਕੀਤੀਆਂ ਸਨ । ਹੁਣ ਫਿਰ ਇਨ੍ਹਾਂ ਦੀ ਸਰਕਾਰ ਆਈ ਹੈ, ਹੁਣ ਫਿਰ ਸਭ ਤੋਂ ਪਹਿਲਾਂ ਸਰਕਾਰ ਆਉਣ ਤੇ ਇਨ੍ਹਾਂ ਨੇ ਜ਼ਿਲ੍ਹਾ ਪ੍ਰੀਸ਼ਦਾਂ ਅਤੇ ਪੰਚਾਇਤ ਸੰਮਤੀਆਂ ਤੋੜ ਦਿੱਤੀਆਂ ਹਨ ਜੋ ਕਿ ਪਿੰਡਾਂ ਦੇ ਵਿਕਾਸ ਲਈ ਇਕ ਬਹੁਤ ਅੱਛਾ ਅਦਾਰਾ ਹਨ ਅਤੇ ਜਿਨ੍ਹਾਂ ਨੇ ਪਿੰਡਾਂ ਦੇ ਨਿਰਮਾਣ ਵਿੱਚ ਬੜਾ ਹਿੱਸਾ ਪਾਇਆ ਹੈ । ਪਿੰਡਾਂ ਦੇ ਜਿਹੜੇ ਛੋਟੇ ਛੋਟੇ ਲੋਕ ਪੰਚਾਇਤ ਸੰਮਤੀਆਂ ਦੇ ਲੀਡਰ ਬਣ ਕੇ ਦੇਸ਼ ਦੀ ਉਸਾਰੀ ਵਿਚ ਆਪਣਾ ਯੋਗਦਾਨ ਪਾਉਂਦੇ ਹਨ, ਉਨ੍ਹਾਂ ਨੂੰ ਸ਼ਾਬਾਸ਼ ਦੇਣੀ ਤਾਂ ਇਕ ਪਾਸੇ, ਇਨ੍ਹਾਂ ਨੇ ਆਉਂਦੇ ਹੀ ਪੰਚਾਇਤ ਸੰਮਤੀਆਂ ਡੇਢ ਸਾਲ ਪਹਿਲਾਂ ਹੀ ਤੋੜ ਦਿੱਤੀਆਂ ਹਨ । ਮੈਂ, ਸਪੀਕਰ ਸਾਹਿਬ, ਕਹਿਣਾ ਚਾਹੁੰਦਾ ਹਾਂ ਕਿ ਇਹ ਮਾਮਲਾ ਬੜਾ ਗੰਭੀਰ ਹੈ । ਇਸੇ ਲਈ ਅਸੀਂ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵਿੱਚ ਰਿਟ ਕੀਤੀ ਹੈ । ਸਪੀਕਰ ਸਾਹਿਬ, ਅਸੀਂ ਰਿੱਟ ਕੀਤੀ ਹੈ ਅਤੇ ਉਥੇ ਤਰੀਕਾਂ ਪੈ ਰਹੀਆਂ ਹਨ ਪਰ ਸਰਕਾਰ ਦੀ ਜੋ ਮਨਸ਼ਾ ਹੈ, ਇਨ੍ਹਾਂ ਪੰਚਾਇਤ ਸੰਮਤੀਆਂ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਨੂੰ ਤੋੜਣ ਦੀ, ਇਹ ਜਮਹੂਰੀਅਤ ਦਾ ਗਲਾ ਘੁੱਟਣ ਵਾਲੀ ਗੱਲ ਹੈ । ਇਹ ਜੋ ਅਮੈਂਡਮੈਂਟ ਲਿਆਂਦੀ ਗਈ ਹੈ, ਇਹ ਪੰਚਾਇਤੀ ਰਾਜ ਦੀ ਭਾਵਨਾ ਦੇ ਮੁਤਾਬਿਕ ਨਹੀਂ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਅੱਜ ਪੰਚਾਇਤੀ ਸਿਸਟਮ ਦਾ ਖਰਾਬਾ ਕੀਤਾ ਜਾ ਰਿਹਾ ਹੈ । ਮੈਂ ਦੋ ਤਿੰਨ ਸੁਜੈਸ਼ਨਜ਼ ਵੀ ਆਪ ਜੀ ਦੇ ਰਾਹੀਂ ਸਰਕਾਰ ਦੇ ਧਿਆਨ ਵਿੱਚ ਲਿਆਉਂਣੇ ਚਾਹੁੰਦੇ ਹਾਂ । ਮੈਂ ਇਸ ਮਹਿਕਮੇ ਦੇ ਮਨਿਸਟਰ ਸਾਹਿਬ ਨਾਲ ਵੀ ਇਸੇ ਕਰਕੇ ਗੱਲ ਕੀਤੀ ਸੀ ਕਿ ਇਸ ਸਿਸਟਮ ਵਿਚ ਬਹੁਤ ਸਾਰਾ ਸੁਧਾਰ ਕਰਨ ਦੀ ਲੋੜ ਹੈ ਕਿਉਂਕਿ ਪਹਿਲਾਂ ਸਰਕਾਰ ਦੀ ਮਨਸ਼ਾ ਅਨੁਸਾਰ ਪਿੰਡਾਂ ਵਿੱਚ ਜੋ ਗਲੀਆਂ ਨਾਲੀਆਂ ਪੱਕੀਆਂ ਕਰਨੀਆਂ ਹੁੰਦੀਆਂ ਸਨ ਜਾਂ ਹੋਰ ਡਿਵੈਲਪਮੈਂਟ ਦੇ ਸਾਂਝੇ ਕੰਮ ਹੁੰਦੇ ਸਨ, ਉਹ ਸਾਂਝੇ ਤੌਰ ਤੇ ਪਿੰਡ ਵਾਸੀ ਕਰਦੇ ਸਨ ਅਤੇ ਉਨ੍ਹਾਂ ਵੱਲੋਂ ਥੋੜ੍ਹੇ ਬਹੁਤ ਪੈਸੇ ਵੀ ਪਾ ਦਿਤੇ ਜਾਂਦੇ ਸਨ ਪਰ ਅੱਜ ਇਨ੍ਹਾਂ ਪੰਚਾਇਤਾਂ ਵਿਚ ਸਰਪੰਚ ਦੇ ਨਾਲ ਬੀ. ਡੀ. ਪੀ. ਓ. ਦੇ ਸਾਈਨ ਕਰਵਾ ਕੇ ਪੈਸੇ ਕਢਵਾਉਣ ਦਾ ਜੋ ਕੰਮ ਚਲ ਰਿਹਾ ਹੈ, ਇਸ ਦੇ ਨਾਲ ਇਸ ਨੂੰ ਧੱਕਾ ਲੱਗਾ ਹੈ । ਇਸ ਦੇ ਨਾਲ ਇਹ ਹੋਇਆ ਹੈ ਕਿ ਅੱਗੇ ਪੰਚਾਇਤਾਂ ਆਪ ਕੰਮ ਕਰਦੀਆਂ ਸਨ, ਕਈ ਲੋਕ ਲੇਬਰ ਵੀ ਕਰ ਲੈਂਦੇ ਸਨ ਅਤੇ ਕਈ ਹਿੱਸਾ ਵੀ ਪਾ ਲੈਂਦੇ ਹਨ ਲੇਕਿਨ ਹੁਣ ਪਿੰਡਾਂ ਦੇ ਵਿੱਚ ਵੀ ਠੇਕੇਦਾਰੀ ਸਿਸਟਮ ਸ਼ੁਰੂ ਹੋ ਗਿਆ ਹੈ । ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਠੇਕੇਦਾਰੀ ਸਿਸਟਮ ਜੋ ਪੰਚਾਇਤਾਂ ਵਿੱਚ ਹੈ, ਇਸ ਨੂੰ ਖਤਮ ਕਰਨਾ ਚਾਹੀਦਾ ਹੈ ਕਿਉਂਕਿ ਪੰਚਾਇਤੀ ਰਾਜ ਐਕਟ ਜਿਹੜਾ ਅਸੀਂ ਬਣਾਇਆ ਸੀ, ਉਸ ਵਿਚ ਕੰਸਟਰੱਕਸ਼ਨ ਵਿੰਗ ਦੇ ਕੰਮ ਬਾਰੇ ਇਹ ਕੀਤਾ ਗਿਆ ਸੀ ਕਿ ਪੰਚਾਇਤਾਂ ਦੇ ਸਰਪੰਚ ਅਤੇ ਪੰਚਾਂ ਨੂੰ ਗਰਾਂਟ ਮਿਲੇ ਕਿਉਂਕਿ ਉਨ੍ਹਾਂ ਨੂੰ ਪਤਾ ਹੁੰਦਾ ਹੈ ਕਿ ਕਿਥੇ ਨਾਲੀਆਂ ਬਣਵਾਉਣੀਆਂ ਹਨ

[ਚੌਧਰੀ ਜਗਜੀਤ ਸਿੰਘ]

ਅਤੇ ਕਿਥੇ ਗਲੀਆਂ ਪੱਕੀਆਂ ਕਰਾਉਣੀਆਂ ਹਨ । ਹੁਣ ਕੰਮ ਇਹ ਹੈ ਕਿ ਇੰਨਾ ਪੈਸਾ ਚਲਿਆ ਗਿਆ ਅਤੇ ਉਹ (ਠੇਕੇਦਾਰ) ਕੰਮ ਕਰਦੇ ਹਨ, ਜਿਵੇਂ ਦੂਸਰਿਆਂ ਮਹਿਕਮਿਆਂ ਵਿੱਚ ਹੁੰਦਾ ਹੈ, ਪ੍ਰਸੈਂਟੇਜ਼ ਫਿਕਸ ਕੀਤੀ ਜਾਂਦੀ ਹੈ । ਇਸੇ ਤਰ੍ਹਾਂ ਹੀ ਪੰਚਾਇਤਾਂ ਦੀਆਂ ਗਰਾਂਟਾਂ ਵਿੱਚੋਂ ਪੈਸਾ ਨਿਕਲ ਜਾਂਦਾ ਹੈ ਅਤੇ ਇਸੇ ਤਰ੍ਹਾਂ ਹੀ ਭੱਠਿਆਂ ਤੋਂ ਇੱਟਾਂ ਵੀ ਉਹ ਆਪ ਹੀ ਮੰਗਵਾਉਂਦੇ ਹਨ । ਇਸ ਦੇ ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਵਿੱਚ ਪੰਚਾਇਤੀ ਲੈਂਡਜ ਜੋ ਹਨ, ਉਹ ਸਰਦਾਰ ਪ੍ਰਤਾਪ ਸਿੰਘ ਕੈਰੋਂ ਨੇ ਪੰਚਾਇਤਾਂ ਨੂੰ ਮੁਰੱਬੇ-ਬੰਦੀ ਵੇਲੇ ਛੱਡੀਆਂ ਸਨ ਅਤੇ ਉਹ ਇਸ ਲਈ ਛੱਡੀਆਂ ਸਨ ਤਾਂ ਕਿ ਪੰਚਾਇਤਾਂ ਦੇ ਜਿਹੜੇ ਛੋਟੇ ਛੋਟੇ ਕੰਮ ਹਨ, ਜਿਸ ਤਰ੍ਹਾਂ ਬਿਜਲੀ ਦਾ ਬਿਲ ਭਰਵਾਉਣਾ ਹੈ ਜਾਂ ਹੋਰ ਚੀਜ਼ਾਂ ਦੀ ਲੋੜ ਹੈ, ਉਹ ਪੰਚਾਇਤਾਂ ਆਪਣੇ ਆਪ ਕਰ ਸਕਣ । ਉਹ ਜ਼ਮੀਨਾਂ ਵੱਡੇ ਵੱਡੇ ਠੇਕਿਆਂ ਤੇ ਚੜ੍ਹਦੀਆਂ ਰਹੀਆਂ ਹਨ, ਜਿਸ ਦੀ ਆਮਦਨ ਨਾਲ ਪਿੰਡਾਂ ਦਾ ਵਿਕਾਸ ਹੁੰਦਾ ਰਿਹਾ ਹੈ ਅਤੇ ਪੰਚਾਇਤਾਂ ਕਾਫੀ ਅੱਛੇ ਤਰੀਕੇ ਨਾਲ ਚਲਦੀਆਂ ਰਹੀਆਂ ਹਨ । ਜੇ ਸਰਕਾਰ ਵੱਲੋਂ ਗਰਾਂਟ ਨਾ ਵੀ ਮਿਲੇ, ਤਾਂ ਵੀ ਪਿੰਡ ਦੇ ਵਿਕਾਸ ਦੇ ਕੰਮ ਹੁੰਦੇ ਰਹਿੰਦੇ ਸਨ ਪਰ ਅੱਜ, ਸਪੀਕਰ ਸਾਹਿਬ, ਪਿੰਡਾਂ ਦੀਆਂ ਜ਼ਮੀਨਾਂ ਧੜਾ-ਧੜ ਵਿਕ ਰਹੀਆਂ ਹਨ । ਮੈਂ ਇਥੇ ਨਾਮ ਨਹੀਂ ਲੈਣਾ ਚਾਹੁੰਦਾ, ਜਲੰਧਰ ਦੀ ਗੱਲ ਮੈਂ ਦੱਸਣਾ ਚਾਹੁੰਦਾ ਹਾਂ ਕਿ ਉਥੇ ਹਜ਼ਾਰਾਂ ਏਕੜ ਪਿੰਡਾਂ ਦੀਆਂ ਜ਼ਮੀਨਾਂ ਵੇਚ ਕੇ ਅਤੇ ਪ੍ਰਾਪਰਟੀ ਡੀਲਰਾਂ ਨਾਲ ਮਿਲ ਕੇ ਕਰੋੜਾਂ ਰੁਪਏ ਖਾਧੇ ਜਾ ਰਹੇ ਹਨ । ਜਿਹੜੇ ਬੰਦੇ ਅਫਸਰਾਂ ਕੋਲ ਅਪੀਲ ਕਰਦੇ ਸਨ, ਉਨ੍ਹਾਂ ਨੂੰ ਪ੍ਰਾਪਰਟੀ ਡੀਲਰ ਸਿੱਧੇ ਹੀ ਖਰੀਦ ਲੈਂਦੇ ਸਨ ਪਰੰਤੂ ਸਸਪੈਂਡ ਪੰਚਾਇਤਾਂ ਦੇ ਸਰਪੰਚਾਂ ਨੂੰ ਕਰ ਦਿੱਤਾ ਜਾਂਦਾ ਸੀ ਔਰ ਇਸ ਕਰਕੇ ਕਰ ਦਿੱਤਾ ਜਾਂਦਾ ਸੀ ਕਿ ਤੁਸੀਂ ਪੈਰਵੀ ਨਹੀਂ ਕੀਤੀ । ਇਸ ਤਰ੍ਹਾਂ ਪੈਰਵੀ ਨਾ ਕਰਨ ਦੇ ਸਿਲਸਿਲੇ ਵਿੱਚ ਉਨ੍ਹਾਂ ਨੂੰ ਸਸਪੈਂਡ ਕਰ ਦਿੱਤਾ ਜਾਂਦਾ ਹੈ । ਜ਼ਮੀਨ ਪ੍ਰਾਪਰਟੀ ਡੀਲਰ ਔਰ ਅਫਸਰਾਂ ਦੀ ਮਿਲੀ-ਭੁਗਤ ਨਾਲ ਵਿਕ ਜਾਂਦੀ ਹੈ ਕਿਉਂਕਿ ਜ਼ਮੀਨਾਂ ਦੇ ਭਾਅ ਬਹੁਤ ਵਧ ਗਏ ਹਨ । ਇਸ ਨਾਲ ਕਾਫੀ ਜ਼ਮੀਨਾਂ ਵਿਕ ਰਹੀਆਂ ਹਨ ।

ਅਖੀਰ ਵਿੱਚ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਿੰਨੀ ਵੀ ਜ਼ਮੀਨ ਦੀ ਬੋਲੀ ਕੀਤੀ ਜਾਂਦੀ ਹੈ, ਉਸ ਦਾ ਵਨ ਥਰਡ ਹਿੱਸਾ ਸ਼ਡਿਊਲਡ ਕਾਸਟ ਭਰਾਵਾਂ ਨੂੰ ਠੇਕੇ ਤੇ ਦਿੱਤਾ ਜਾਵੇ । ਇਹ ਪਹਿਲੀਆਂ ਸਰਕਾਰਾਂ ਵੇਲੇ ਵੀ ਹੁੰਦਾ ਸੀ ਤਾਂ ਕਿ ਉਹ ਆਪਣੀਆਂ ਰੋਜ਼ਮਰ੍ਹਾ ਦੀਆਂ ਚੀਜ਼ਾਂ ਜਿਵੇਂ ਚਾਰੇ ਵਾਸਤੇ ਜਾਂ ਬਾਹਰ ਅੰਦਰ ਜਾਣ ਵਾਸਤੇ ਆਪਣੀ ਕਿਸੀ ਤਕਲੀਫ ਨੂੰ ਦੂਰ ਕਰ ਸਕਣ ਅਤੇ ਇਸ ਤਰ੍ਹਾਂ ਉਨ੍ਹਾਂ ਦੀ ਲੋੜ ਪੂਰੀ ਕੀਤੀ ਜਾ ਸਕੇ ਲੇਕਿਨ ਇਹ ਫੈਸਲੇ ਔਰ ਇੰਸਟਰੱਕਸ਼ਨਾਂ ਪੰਜਾਬ ਵਿਚ ਲਾਗੂ ਨਹੀਂ ਹੋ ਰਹੀਆਂ । ਮੈਂ ਕਹਿਣਾ ਚਾਹੁੰਦਾ ਹਾਂ ਕਿ ਪਿੰਡਾਂ ਵਿਚ ਗਰਾਂਟਾਂ ਦਿੱਤੀਆਂ ਜਾਣ ਔਰ ਪਿੰਡਾਂ ਵਿੱਚ ਜਿਹੜੀਆਂ ਸ਼ਡਿਊਲਡ ਕਾਸਟਸ ਬਸਤੀਆਂ ਹਨ, ਉਨ੍ਹਾਂ ਦੀ ਡਿਵੈਲਪਮੈਂਟ ਕੀਤੀ ਜਾਵੇ । ਅੱਜ ਇਹ ਗੱਲ ਆਮ ਪ੍ਰਚਲਿਤ ਹੈ ਕਿ ਪਿੰਡਾਂ ਵਿਚ ਜਦੋਂ ਡਿਵੈਲਪਮੈਂਟ ਦਾ ਕੰਮ ਹੁੰਦਾ ਹੈ ਤਾਂ ਸ਼ਡਿਊਲਡ ਕਾਸਟਸ ਬਸਤੀਆਂ ਵੱਲ ਧਿਆਨ ਨਹੀਂ ਦਿੱਤਾ ਜਾਂਦਾ ਔਰ ਪਿੰਡ ਦਾ ਸਾਰਾ ਪਾਣੀ ਉਨ੍ਹਾਂ ਵਾਲੇ ਪਾਸੇ ਰੋੜ੍ਹ ਦਿੱਤਾ ਜਾਂਦਾ ਹੈ । ਉਥੇ ਪਾਣੀ ਖੜ੍ਹਾ ਹੋ ਜਾਂਦਾ ਹੈ ਔਰ ਦੂਸਰੇ ਪਾਸੇ ਲੰਘਣ ਨਹੀਂ ਦਿੱਤਾ ਜਾਂਦਾ । ਇਸ ਤਰ੍ਹਾਂ ਪਿੰਡਾਂ ਵਿਚ ਸ਼ਡਿਊਲਡ ਕਾਸਟਸ

ਬਸਤੀਆਂ ਦੇ ਕੰਮ ਰੁਕ ਗਏ ਹਨ । ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਪੰਚਾਇਤੀ ਰਾਜ ਬਾਰੇ ਪੰਡਤ ਜਵਾਹਰ ਲਾਲ ਨਹਿਰੂ ਜੀ ਦਾ ਜੋ ਸੁਪਨਾ ਸੀ, ਜੋ ਭਾਵਨਾ ਸੀ ਕਿ ਗਰੀਬਾਂ ਦੀ ਸੇਵਾ ਕੀਤੀ ਜਾਵੇ, ਉਸ ਨੂੰ ਪੂਰਾ ਕੀਤਾ ਜਾਵੇ ਅਤੇ ਇਹ ਤਾਂ ਹੀ ਹੋ ਸਕਦਾ ਹੈ ਕਿ ਜੇਕਰ ਜਿਸ ਭਾਵਨਾ ਨਾਲ ਇਹ ਐਕਟ ਬਣਾਇਆ ਗਿਆ ਸੀ ਤਾਂ ਜੋ ਇਹ ਪੰਚਾਇਤੀ ਰਾਜ ਸਿਸਟਮ ਪੰਜਾਬ ਵਿਚ ਲਾਗੂ ਹੋ ਸਕੇ, ਉਸ ਨੂੰ ਸਹੀ ਤਰੀਕੇ ਨਾਲ ਅਤੇ ਉਸੇ ਭਾਵਨਾ ਨਾਲ ਲਾਗੂ ਕੀਤਾ ਜਾਵੇ । (ਵਿਘਨ) ਸਪੀਕਰ ਸਾਹਿਬ, ਜਿਸ ਤਰ੍ਹਾਂ ਅਰਸ਼ੀ ਸਾਹਿਬ ਨੇ ਕਿਹਾ ਹੈ, ਮੈਂ ਉਨ੍ਹਾਂ ਦੀ ਗੱਲ ਨਾਲ ਸਹਿਮਤ ਹਾਂ ਅਤੇ ਇਸ ਅਮੈਂਡਮੈਂਟ ਦੀ ਵਿਰੋਧਤਾ ਕਰਦਾ ਹਾਂ ।

**ਪ੍ਰੋਫੈਸਰ ਜਗੀਰ ਸਿੰਘ ਭੁੱਲਰ** : ** ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ । ਮੋਫਰ ਸਾਹਿਬ, ਸਿਰਫ਼ ਪੰਜ ਮਿੰਟ ਲੈਣੇ ਹਨ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** (ਸਰਦੂਲਗੜ੍ਹ) : ਸਪੀਕਰ ਸਾਹਿਬ, ਤੁਹਾਡਾ ਬਹੁਤ ਬਹੁਤ ਧੰਨਵਾਦ । ਇਹ ਜੋ ਬਿੱਲ ਹਾਊਸ ਵਿੱਚ ਪੰਚਾਇਤੀ ਰਾਜ ਬਾਰੇ ਆਇਆ ਹੈ, ਮੈਂ ਇਸ ਦੀ ਵਿਰੋਧਤਾ ਕਰਦਾ ਹਾਂ ਕਿਉਂਕਿ ਕਾਂਸਟੀਚਿਊਸ਼ਨਲ ਤੌਰ ਤੇ ਇਹ ਲੋਕਾਂ ਦੇ ਰਾਈਟਸ ਨੂੰ ਡਿਪਰਾਈਵ ਕਰਦਾ ਹੈ । ਇਹ ਆਰਡੀਨੈਂਸ ਕਾਹਲੀ ਵਿੱਚ ਲਿਆਂਦਾ ਗਿਆ ਸੀ ਜਿਸ ਕਰਕੇ ਹੁਣ ਇਹ ਬਿੱਲ ਲਿਆਉਣਾ ਪਿਆ ਹੈ । ਜੇ ਸਰਕਾਰ ਇਹ ਬਿੱਲ ਨਾ ਲੈ ਕੇ ਆਉਂਦੀ ਤਾਂ ਇਸ ਦੀ ਹੇਠੀ ਹੋਣੀ ਸੀ । ਜੋ ਇਹ ਬਿਲ ਆਇਆ ਹੈ, ਇਸ ਮੁਤਾਬਿਕ ਪਿੰਡਾਂ ਦੇ ਲੋਕਾਂ ਨੂੰ ਇਸ ਇਲੈਕਸ਼ਨ ਵਿੱਚ ਜੋਖਮ ਉਠਾਉਣਾ ਪਿਆ ਹੈ । ਇਹ ਜਿਹੜੀਆਂ ਇਲੈਕਸ਼ਨਾਂ ਸਨ, ਉਨ੍ਹਾਂ ਦਾ ਫਾਇਨਾਂਸ਼ੀਅਲ ਲਾਸ ਕਿੰਨਾ ਜ਼ਿਆਦਾ ਹੋਇਆ ਹੈ । ਉਸ ਵੇਲੇ ਇੱਕ ਬਲਾਕ ਵਿੱਚ ਦੋ-ਦੋ ਹਜ਼ਾਰ ਕੈਂਡੀਡੇਟਸ ਨੇ ਆਪਣੀਆਂ ਐਪਲੀਕੇਸ਼ਨਾਂ ਦਿੱਤੀਆਂ ਪਰ ਉਨ੍ਹਾਂ ਨੂੰ ਸਮਾਂ ਕਾਫੀ ਘੱਟ ਮਿਲਿਆ ਅਤੇ ਸਟਾਫ ਦੀ ਕਮੀ ਸੀ । ਉਸ ਵਿੱਚ ਲੋਕਾਂ ਨੂੰ ਕਾਫੀ ਪਰੇਸ਼ਾਨੀ ਹੋਈ ਅਤੇ ਇੱਕ ਬੰਦੇ ਵਾਸਤੇ ਫਿਜ਼ੀਕਲੀ ਤਿੰਨ ਦਿਨ ਅਤੇ ਤਿੰਨ ਰਾਤਾਂ ਬੈਠਣਾ ਬਹੁਤ ਔਖਾ ਸੀ । ਇਸ ਲਈ ਜੋ ਵੀ ਇਸ ਮੁਤਾਬਿਕ ਇਲੈਕਸ਼ਨ ਦੌਰਾਨ ਹੋਇਆ, ਉਸ ਦਾ ਕਿੰਨਾ ਰੌਲਾ ਪਿਆ । ਸਰਕਾਰ ਬੇਸ਼ੱਕ ਕੁਝ ਕਹੀ ਜਾਵੇ ਪਰ ਇਨ੍ਹਾਂ ਦੇ ਆਪਣੇ ਬੰਦਿਆਂ ਨੇ ਵੀ ਕਾਫੀ ਸਫਰ ਕੀਤਾ । ਇਨ੍ਹਾਂ ਦੇ ਆਪਣੇ ਬੰਦਿਆਂ ਦਾ ਵੀ ਨੁਕਸਾਨ ਹੋਇਆ । ਪੇਪਰ ਰੀਜੈਕਟ ਹੋਏ । ਜਿਹੜੇ ਲੋਕਾਂ ਨੇ ਮੌਕੇ ਤੇ ਜਾ ਕੇ ਕੋਸ਼ਿਸ਼ ਕੀਤੀ, ਉਨ੍ਹਾਂ ਨੂੰ ਕੋਈ ਅਵਸਰ ਨਹੀਂ ਮਿਲ ਸਕਿਆ । ਜੋ ਕੋਈ ਇਲੈਕਸ਼ਨ ਕਮਿਸ਼ਨ ਕੋਲ ਗਿਆ ਤਾਂ ਉਨ੍ਹਾਂ ਨੇ ਵੋਟਰ ਸੂਚੀਆਂ ਬਾਰੇ ਸਿਰਫ ਤਿੰਨ ਦਿਨ ਦਿੱਤੇ ਅਤੇ ਉਸ ਵਿੱਚ ਕਲੈਰੀਫਿਕੇਸ਼ਨਜ਼

**Expunged as Ordered by the Chair.

[ਸਰਦਾਰ ਅਜੀਤ ਇੰਦਰ ਸਿੰਘ ਮੋਫਰ]
ਕਲੀਅਰ ਨਹੀਂ ਹੋਈਆਂ । ਲੋਕਾਂ ਨੂੰ ਦੁਬਾਰਾ ਫਿਰ ਰੀਟਰਨਿੰਗ ਅਫਸਰ ਕੋਲ ਭੇਜਿਆ ਗਿਆ । ਉਸ ਸਬੰਧ ਵਿੱਚ ਲੋਕਾਂ ਨੇ ਕਾਫੀ ਹਰਾਸਮੈਂਟ ਉਠਾਈ । ਇਸ ਲਈ ਇਹ ਜਿਹੜਾ ਬਿੱਲ ਹਾਊਸ ਦੇ ਵਿੱਚ ਲੈ ਕੇ ਆਏ ਹਨ, ਇਸ ਦੇ ਨਾਲ ਲੋਕਾਂ ਦਾ ਕੋਈ ਭਲਾ ਨਹੀਂ ਹੋਣਾ ਔਰ ਜਿਸ ਤਰ੍ਹਾਂ ਪਹਿਲਾਂ ਮੇਰੇ ਸਾਥੀ ਅਰਸ਼ੀ ਜੀ ਨੇ ਕਿਹਾ, ਆਰਟੀਕਲ 356 ਬਾਰੇ ਕਿੰਨਾ ਰੌਲਾ ਪਿਆ ਹੈ । ਜਿਸ ਤਰ੍ਹਾਂ ਸੈਂਟਰਲ ਸਰਕਾਰ ਆਰਟੀਕਲ 356 ਨਾਲ ਸਟੇਟ ਗੌਰਮਿੰਟ ਨੂੰ ਸਨੱਬ ਕਰ ਸਕਦੀ ਹੈ, ਡਰਾ ਸਕਦੀ ਹੈ, ਤੋੜ ਸਕਦੀ ਹੈ, ਉਸੇ ਤਰ੍ਹਾਂ ਮੌਕੇ ਦੀ ਜਿਹੜੀ ਸਟੇਟ ਗੌਰਮਿੰਟ ਹੈ, ਉਹ ਇਸ ਐਕਟ ਦੇ ਨਾਲ ਲੋਕਾਂ ਤੇ ਪ੍ਰੈਸ਼ਰ ਪਾ ਕੇ ਉਨ੍ਹਾਂ ਨੂੰ ਡਰਾ ਸਕਦੀ ਹੈ । ਸੋ, ਮੈਂ ਇਸ ਬਿੱਲ ਦੀ ਪਹੁੰਚ ਪ੍ਰਤੀ ਮੁਖਾਲਫਤ ਕਰਦਾ ਹਾਂ । ਤੁਹਾਡਾ ਬਹੁਤ ਬਹੁਤ ਧੰਨਵਾਦ ।

**ਸ੍ਰੀ ਰਮੇਸ਼ ਚੰਦਰ ਡੋਗਰਾ** (ਦਸੂਹਾ) : ਸਪੀਕਰ ਸਾਹਿਬ, ਬਹੁਤ ਧੰਨਵਾਦ ਕਿ ਤੁਸੀਂ ਮੈਨੂੰ ਇਸ ਬਿੱਲ ਤੇ ਬੋਲਣ ਦਾ ਸਮਾਂ ਦਿੱਤਾ ਹੈ ।

**ਸ੍ਰੀ ਸਪੀਕਰ** : ਦੋ ਕੁ ਮਿੰਟ ਹੀ ਲੈਣਾ ।

**ਸ੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਅਸਲ ਵਿੱਚ ਮੈਂ ਵੀ ਇਸ ਐਕਟ ਦੇ ਵਿਰੋਧ ਦੇ ਵਿੱਚ ਬੋਲਣ ਵਾਸਤੇ ਖੜ੍ਹਾ ਹੋਇਆ ਹਾਂ....

**ਸ੍ਰੀ ਸਪੀਕਰ** : ਇਹ ਤਾਂ ਪਤਾ ਹੀ ਹੈ ।

**ਸ੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਬਹੁਤ ਖੁਸ਼ੀ ਦੀ ਗੱਲ ਹੈ ਕਿ ਤੁਸੀਂ ਪਹਿਲਾਂ ਹੀ ਜਾਣਦੇ ਹੋ । ਇਸ ਗੱਲ ਦਾ, ਸਪੀਕਰ ਸਾਹਿਬ, ਜਿਸ ਦਿਨ ਇਨ੍ਹਾਂ ਦੀ ਗੌਰਮਿੰਟ ਹੋਂਦ ਵਿੱਚ ਆਈ, ਉਸ ਦਿਨ ਤੋਂ ਹੀ ਇਹ ਫੈਸਲਾ ਇਨ੍ਹਾਂ ਦੇ ਮਨ ਵਿੱਚ ਸੀ । ਇਹ ਗੱਲ ਉਸੇ ਦਿਨ ਤੋਂ ਹੀ ਚਲਦੀ ਪਈ ਸੀ ਕਿ ਪੰਚਾਇਤੀ ਰਾਜ ਦੇ ਜਿਹੜੇ ਅਦਾਰੇ ਹਨ, ਉਨ੍ਹਾਂ ਨੂੰ ਕਿਸੇ ਨਾ ਕਿਸੇ ਤਰ੍ਹਾਂ ਖਤਮ ਕੀਤਾ ਜਾਵੇ, ਡਿਜ਼ਾਲਵ ਕੀਤਾ ਜਾਵੇ ਅਤੇ ਉਨ੍ਹਾਂ ਦੀ ਫੰਕਸ਼ਨਿੰਗ ਭੰਗ ਕੀਤੀ ਜਾਵੇ । ਇਸ ਦੇ ਬਾਰੇ ਮੈਂ ਤੁਹਾਡੇ ਨੋਟਿਸ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਪਿਛਲੇ ਸਾਲ ਮਾਰਚ ਦੇ ਵਿੱਚ ਮੇਰੇ ਹਲਕੇ ਦੇ 16 ਸਰਪੰਚ ਸਸਪੈਂਡ ਕਰ ਦਿੱਤੇ ਗਏ, ਜਿਨ੍ਹਾਂ ਦਾ ਕੋਈ ਦੋਸ਼ ਨਹੀਂ ਸੀ, ਕਸੂਰ ਨਹੀਂ ਸੀ । ਇਥੇ ਹੀ ਬੱਸ ਨਹੀਂ, ਜਿਨ੍ਹਾਂ ਅਫਸਰਾਂ ਨੇ ਉਨ੍ਹਾਂ ਨੂੰ ਬਹਾਲ ਕੀਤਾ, ਉਹ ਓਵਰ ਨਾਈਟ ਬਦਲ ਦਿੱਤੇ ਗਏ ਔਰ ਆਪਣੇ ਅਫਸਰ ਲਿਆਂਦੇ ਗਏ ਜਿਹੜੇ ਕਿ ਇਨ੍ਹਾਂ ਦੇ ਕਹਿਣ-ਕਹਾਉਣ ਤੇ ਚਲਦੇ ਸੀ । ਉਸ ਤੋਂ ਬਾਅਦ, ਸਪੀਕਰ ਸਾਹਿਬ, ਇਹ ਐਕਟ ਲਿਆਂਦਾ ਗਿਆ ਹੈ । ਇੱਕ ਪਾਸੇ ਤਾਂ ਇਹ ਕਹਿੰਦੇ ਹਨ ਕਿ 356 ਨਾਲ ਸਾਡੀ ਮੁਖਾਲਫਤ ਹੈ ਲੇਕਿਨ ਅੱਜ 356 ਧਾਰਾ ਨੂੰ ਇਗਨੋਰ ਕਰਕੇ ਪੰਚਾਇਤ ਸੰਮਤੀਆਂ ਨੂੰ ਅਤੇ ਪੰਚਾਇਤਾਂ ਨੂੰ ਡਿਜ਼ਾਲਵ ਕਰਨ ਵਾਸਤੇ ਇਨ੍ਹਾਂ ਨੇ ਇਹ ਐਕਟ ਲਿਆਂਦਾ ਹੈ । ਇਨ੍ਹਾਂ ਨੇ ਜੋ ਕਰਨਾ ਸੀ, ਕਰ ਲਿਆ । ਸਪੀਕਰ ਸਾਹਿਬ, ਜੋ ਧਾਂਦਲੀਆਂ ਇਲੈਕਸ਼ਨਾਂ ਵਿੱਚ ਹੋਈਆਂ ਸਨ, ਮੈਂ ਸਾਰੀਆਂ ਬਿਆਨ ਨਹੀਂ ਕਰਾਂਗਾ,

ਇੱਕ ਛੋਟੀ ਜਿਹੀ ਗੱਲ ਹੀ ਕਰਾਂਗਾ । ਪਹਿਲਾਂ 33 ਪ੍ਰਤੀਸ਼ਤ ਰਿਜ਼ਰਵੇਸ਼ਨ ਲਿਆਂਦੀ ਸੀ ਅੰਰ ਸ਼ਡਿਊਲਡ ਕਾਸਟਾਂ ਵਾਸਤੇ ਰਿਜ਼ਰਵੇਸ਼ਨ ਮਿਲਾ ਕੇ ਇਹ ਤਕਰੀਬਨ 50 ਤੋਂ 60 ਪ੍ਰਤੀਸ਼ਤ ਬਣਦੀ ਹੈ । ਇਨ੍ਹਾਂ ਨੇ ਸਾਡੇ ਜਿਹੜੇ ਵੀ ਸਰਪੰਚ ਸਾਹਿਬਾਨ ਸਨ, ਉਨ੍ਹਾਂ ਨੂੰ 60 ਪ੍ਰਤੀਸ਼ਤ ਵਿੱਚ ਲੇ ਆਂਦਾ ਅਤੇ ਉਨ੍ਹਾਂ ਨੂੰ ਖੜ੍ਹੇ ਹੋਣ ਜੋਗਾ ਨਾ ਛੱਡਿਆ । ਰਿਜ਼ਰਵੇਸ਼ਨ ਜੋ ਕੀਤੀ, ਉਸ ਵਿੱਚ ਇੱਕ ਪਾਸੇ ਦੇ ਹੀ 10-10, 15-15 ਪਿੰਡ ਇਕੱਠੇ ਹੀ ਰਿਜ਼ਰਵੇਸ਼ਨ ਵਿੱਚ ਲੇ ਆਂਦੇ । ਮੇਰਾ ਹਲਕਾ ਜੋ ਹੈ, ਕੰਡੀ ਦਾ ਏਰੀਆ, ਉਹ ਕੰਪਲੀਟ ਰਿਜ਼ਰਵੇਸ਼ਨ ਥੱਲੇ ਆ ਗਿਆ । ਬੇਟ ਦਾ ਏਰੀਆ ਜੋ ਹੈ, ਜਿਥੇ ਇਨ੍ਹਾਂ ਦੀ ਪਾਰਟੀ ਦੇ ਸਰਪੰਚ ਹਨ, ਉਥੇ ਸਾਰਿਆਂ ਪਿੰਡਾਂ ਨੂੰ ਰਿਜ਼ਰਵੇਸ਼ਨ ਅਧੀਨ ਨਹੀਂ ਕੀਤਾ ਗਿਆ । ਉਨ੍ਹਾਂ ਦੇ ਬਾਰੇ ਕੋਈ ਕਿਸੇ ਤਰ੍ਹਾਂ ਦੀ ਰਿਜ਼ਰਵੇਸ਼ਨ ਨਹੀਂ ਕੀਤੀ ਗਈ । ਸਾਰੀ ਰਿਜ਼ਰਵੇਸ਼ਨ ਸਾਡੇ ਕੰਡੀ ਦੇ ਏਰੀਏ, ਪਹਾੜ ਦੇ ਏਰੀਏ ਵਿੱਚ ਕੀਤੀ । ਇਸ ਤਰ੍ਹਾਂ ਇਨ੍ਹਾਂ ਇਲੈਕਸ਼ਨਾਂ ਵਿੱਚ 100 ਪ੍ਰਤੀਸ਼ਤ ਵਿੱਚੋਂ 60 ਪ੍ਰਤੀਸ਼ਤ ਸਰਪੰਚ ਸਾਡੇ ਰਿਜ਼ਰਵੇਸ਼ਨ ਵਿੱਚ ਆ ਗਏ । ਬਾਕੀ 40 ਪ੍ਰਤੀਸ਼ਤ ਵਿੱਚੋਂ 20 ਪ੍ਰਤੀਸ਼ਤ ਦੇ ਪੇਪਰ ਨਾਮੀਨੇਸ਼ਨ ਭਰਨ ਵੇਲੇ ਰਿਜੈਕਟ ਕਰਵਾਏ ਗਏ । ਗੁਰਦੇਵ ਸਿੰਘ ਬਾਦਲ ਜੀ ਮੇਰੇ ਬਹੁਤ ਹੀ ਮਿਤਰ ਹਨ, ਇਹ ਵੀ ਤਲਵਾੜੇ ਵਿੱਚ ਗਏ । ਤਲਵਾੜੇ ਵਿੱਚ ਇੱਕ ਬਹੁਤ ਸੀਕਰੇਟ ਮੀਟਿੰਗ ਹੋਈ । ਐਸ.ਡੀ.ਐਮ., ਬੀ.ਡੀ.ਓ., ਡੀ.ਐਸ.ਪੀ., ਤਿੰਨ ਜਣੇ ਹੀ ਇਸ ਮੀਟਿੰਗ ਵਿੱਚ ਸਨ । ਇਨ੍ਹਾਂ ਨੇ ਫੈਸਲਾ ਕੀਤਾ ਅੰਰ ਕਿਸੇ ਨਾ ਕਿਸੇ ਢੰਗ ਨਾਲ 40 ਪ੍ਰਤੀਸ਼ਤ ਲੋਕ ਜਿਹੜੇ ਖੜ੍ਹੇ ਹੋਣ ਜਾ ਰਹੇ ਸਨ, ਉਨ੍ਹਾਂ ਵਿੱਚੋਂ 20 ਪ੍ਰਤੀਸ਼ਤ ਦੇ ਪੇਪਰ ਨਾਮੀਨੇਸ਼ਨ ਵੇਲੇ ਹੀ ਰਿਜੈਕਟ ਕਰਵਾ ਦਿੱਤੇ । ਇਥੇ ਹੀ ਬੱਸ ਨਹੀਂ ਜੋ ਨਾਮੀਨੇਸ਼ਨ ਤੋਂ ਬਾਅਦ 20 ਪ੍ਰਤੀਸ਼ਤ ਰਹਿ ਗਏ, ਉਨ੍ਹਾਂ ਬਾਰੇ ਫੈਸਲਾ ਕੀਤਾ ਕਿ ਉਨ੍ਹਾਂ ਨੂੰ ਜੋਰ-ਜਬਰੀ ਨਾਲ ਜਿੱਤਣ ਨਾ ਦਿਉ । ਇਸ ਸਥਿਤੀ ਵਿੱਚ ਇਲੈਕਸ਼ਨ ਕਰਵਾਏ ਗਏ । ਦੂਜੇ ਪਾਸੇ ਕਿਹਾ ਜਾਂਦਾ ਹੈ. . . .

(ਇਸ ਸਮੇਂ ਖੇਤੀ ਬਾੜੀ ਮੰਤਰੀ ਜੀ ਬੋਲਣ ਵਾਸਤੇ ਖੜ੍ਹੇ ਸਨ ਅਤੇ ਮਾਨਯੋਗ ਮੈਂਬਰ ਸਰਦਾਰ ਅਵਤਾਰ ਸਿੰਘ ਬਰਾੜ ਬੈਠੇ ਬੈਠੇ ਕੁਝ ਬੋਲ ਰਹੇ ਸਨ ।)

**ਸ੍ਰੀ ਸਪੀਕਰ** : ਇੱਕ ਮਿੰਟ ਉਨ੍ਹਾਂ (ਖੇਤੀਬਾੜੀ ਮੰਤਰੀ) ਦੀ ਗੱਲ ਸੁਣ ਲਵੋ । ਬਰਾੜ ਸਾਹਿਬ, ਤੁਸੀਂ ਚੁੱਪ ਕਰੋ ।

**ਖੇਤੀਬਾੜੀ ਮੰਤਰੀ** : ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ਼ ਆਰਡਰ ਇਹ ਹੈ ਕਿ ਡੋਗਰਾ ਜੀ ਗਲਤ ਬਿਆਨੀ ਕਰ ਰਹੇ ਹਨ । ਇਹ ਸਾਬਤ ਕਰ ਦੇਣ ਕਿ ਮੈਂ ਉਥੇ ਮੀਟਿੰਗ ਕੀਤੀ ਹੈ । ਜੇ ਇਹ ਸਾਬਤ ਨਾ ਕਰ ਸਕਣ ਤਾਂ ਫਿਰ ਡੋਗਰਾ ਸਾਹਿਬ ਅਸਤੀਫ਼ਾ ਦੇ ਦੇਣ, ਨਹੀਂ ਫਿਰ ਮੈਂ ਦੇ ਦੇਵਾਂਗਾ ਜੇ ਇਹ ਸਾਬਤ ਕਰ ਦੇਣ ।

**ਸ੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਜਿਥੋਂ ਤੱਕ ਅਸਤੀਫ਼ਾ ਦੇਣ ਦੀ ਗੱਲ ਕੀਤੀ ਗਈ ਹੈ, ਕਈ ਚੀਜ਼ਾਂ ਸੀਕਰੇਟ ਤੌਰ ਤੇ ਕੀਤੀਆਂ ਜਾਂਦੀਆਂ ਹਨ . . .

[ਸ੍ਰੀ ਰਮੇਸ਼ ਚੰਦਰ ਡੋਗਰਾ]

(ਵਿਘਨ) . . .ਸਪੀਕਰ ਸਾਹਿਬ, ਇਹ ਤਲਵਾੜੇ ਗਏ । ਮੈਂ ਕਹਿੰਦਾ ਹਾਂ ਕਿ ਇਲੈਕਸ਼ਨ ਦੇ ਸਮੇਂ ਵਿੱਚ ਇੱਕ ਮਨਿਸਟਰ ਦਾ ਤਲਵਾੜੇ ਜਾਣ ਦਾ ਕੀ ਮਤਲਬ ਹੈ । ਹਰ ਜਗ੍ਹਾ ਗਏ ਹਨ, ਇਨ੍ਹਾਂ ਦਾ ਯਤਨ. . . .

**ਸ੍ਰੀ ਸਪੀਕਰ** : ਇਹ ਗਲਤ ਹੈ । ਤੁਸੀਂ ਆਪਣੀ ਸਪੀਚ ਕੰਟੀਨਿਊ ਰੱਖੋ ।

**ਸ੍ਰੀ ਰਮੇਸ਼ ਚੰਦਰ ਡੋਗਰਾ** : ਜਿਹੜੇ ਸਰਪੰਚ ਦੂਸਰੀ ਪਾਰਟੀ ਦੇ ਹਨ, ਉਨ੍ਹਾਂ ਦੇ ਨਾਮੀਨੇਸ਼ਨ ਪੇਪਰ ਰਿਜੈਕਟ ਕਰਵਾਏ ਜਾਣ ਤੇ ਬਾਕੀਆਂ ਨੂੰ ਜ਼ੋਰ-ਜਬਰੀ ਹਰਾਇਆ ਜਾਵੇ . . . .

**ਖੇਤੀਬਾੜੀ ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮਾਨਯੋਗ ਮੈਂਬਰ ਸਾਹਿਬ ਨਾਲ ਮੇਰਾ ਬੜਾ ਪਿਆਰ ਹੈ ਪਰ ਪਤਾ ਨਹੀਂ ਇਹ ਅੱਜ ਕਿਵੇਂ ਗੱਲਾਂ ਕਰਨ ਲੱਗ ਪਏ ਹਨ । ਮੈਂ ਮਾਨਯੋਗ ਮੈਂਬਰ ਨੂੰ ਕਹਿੰਦਾ ਹਾਂ ਕਿ ਜੋ ਮੈਂ ਆਪਣੇ ਹਲਕੇ ਵਿੱਚ ਵੀ ਜਾਂ ਸਾਡੇ ਫਰੀਦਕੋਟ ਜ਼ਿਲ੍ਹੇ ਦੇ ਵਿੱਚ ਵੀ ਗਿਆ ਹੋਵਾਂ ਤਾਂ ਇਹ ਮੈਨੂੰ ਦੱਸ ਦੇਣ ਮੈਂ ਇਨ੍ਹਾਂ ਦਾ ਦੇਣਦਾਰ ਹੋਵਾਂਗਾ । ਇਨ੍ਹਾਂ ਨੂੰ ਇਹ ਸ਼ਬਦ ਵਾਪਸ ਲੈਣੇ ਚਾਹੀਦੇ ਹਨ ।

**ਸ੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਇਸ ਬਾਰੇ ਤਾਂ ਲੋਕ ਕਹਿੰਦੇ ਹਨ ਅਤੇ ਮੈਂ ਤਾਂ ਇਹ ਗੱਲ ਲੋਕਾਂ ਦੇ ਕੋਲੋਂ ਸੁਣੀ ਹੈ । ਫਿਰ ਵੀ ਮੈਂ ਇਹ ਸ਼ਬਦ ਵਾਪਸ ਲੈਂਦਾ ਹਾਂ ।

**ਸ੍ਰੀ ਸਪੀਕਰ** : ਡੋਗਰਾ ਜੀ, ਸੁਣੀ ਸੁਣਾਈ ਗੱਲ ਤੇ ਬਹੁਤਾ ਇਤਬਾਰ ਨਹੀਂ ਕਰਨਾ ਚਾਹੀਦਾ ।

**ਸ੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਮੈਂ ਇਲੈਕਸ਼ਨਾਂ ਦੇ ਸਬੰਧ ਵਿੱਚ ਇੱਕ ਗੱਲ ਤੁਹਾਡੇ ਧਿਆਨ ਵਿੱਚ ਲਿਆਉਣੀ ਚਾਹੁੰਦਾ ਹਾਂ ਕਿ ਜਿਹੜੀਆਂ ਇਨ੍ਹਾਂ ਨੇ ਸਰਪੰਚਾਂ ਦੀਆਂ ਨਾਮੀਨੇਸ਼ਨਾਂ ਕਰ ਦਿੱਤੀਆਂ ਹਨ, ਇਸ ਤਰ੍ਹਾਂ ਅਗਲੀ ਵਾਰੀ ਜੇ ਕੋਈ ਉਥੇ ਇਲੈਕਸ਼ਨ ਲੜਨਾ ਚਾਹੇਗਾ ਤਾਂ ਫਿਰ ਉਹ ਲੜ ਨਹੀਂ ਸਕੇਗਾ । ਸਪੀਕਰ ਸਾਹਿਬ, ਪੰਚਾਇਤਾਂ ਦੀਆਂ ਚੋਣਾ ਵਿੱਚ ਜਿਹੜੀਆਂ ਧਾਂਦਲੀਆਂ ਹੋਈਆਂ ਹਨ, ਇਹ ਬੜੇ ਦੁੱਖ ਦੀ ਗੱਲ ਹੈ । ਇੱਕ ਪਾਸੇ ਤਾਂ ਸਰਕਾਰ ਕਹਿੰਦੀ ਹੈ ਕਿ ਅਸੀਂ ਗਰਾਸ ਰੂਟ ਤੇ ਡੇਮੋਕਰੇਸੀ ਨੂੰ ਬਹਾਲ ਕਰਨਾ ਹੈ ਔਰ ਦੂਜੇ ਪਾਸੇ ਇਸ ਦਾ ਤੁਸੀਂ ਮਰਡਰ ਵੀ ਕਰ ਰਹੇ ਹੋ । ਸੋ, ਇਹ ਗੱਲ ਮਾੜੀ ਕੀਤੀ ਜਾ ਰਹੀ ਹੈ ਔਰ ਜਿਹੜੀ ਪਾਰਟੀ ਪਾਵਰ ਦੇ ਵਿੱਚ ਹੋਵੇ, ਉਸ ਨੂੰ ਇਸ ਤਰ੍ਹਾਂ ਨਹੀਂ ਕਰਨਾ ਚਾਹੀਦਾ । ਇਨ੍ਹਾਂ ਪੰਚਾਇਤਾਂ ਦੀਆਂ ਚੋਣਾਂ ਉਤੇ ਜਿਹੜਾ ਖਰਚ ਕਰ ਦਿੱਤਾ ਗਿਆ, ਉਸ ਦੀ ਤਾਂ ਫਿਰ ਲੋੜ ਹੀ ਨਹੀਂ ਸੀ ਜੇਕਰ ਤੁਸੀਂ ਸਰਪੰਚਾਂ ਨੂੰ ਨਾਮੀਨੇਟ ਹੀ ਕਰਨਾ ਸੀ । ਇਸੇ ਤਰ੍ਹਾਂ ਨਾਮੀਨੇਟ ਕਰਕੇ ਸਰਪੰਚ ਬਣਾ ਲੈਂਦੇ, ਫਿਰ ਬਲਾਕ ਸੰਮਤੀਆਂ ਵਿੱਚ ਔਰ ਜ਼ਿਲ੍ਹਾ ਪ੍ਰੀਸ਼ਦਾਂ ਦੇ ਵਿੱਚ ਵੀ ਇਸੇ ਤਰ੍ਹਾਂ ਨਾਮੀਨੇਸ਼ਨ ਕਰ ਲੈਂਦੇ । ਸੋ, ਇਹ ਗੱਲ ਮਾੜੀ ਕੀਤੀ ਗਈ ਹੈ । ਕਿਉਂ ਸਰਕਾਰ ਦਾ ਇੰਨਾ ਪੈਸਾ ਬਰਬਾਦ ਕੀਤਾ ਗਿਆ ਹੈ । ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ

ਲੜਾਈ ਝਗੜਾ, ਜੋਰ-ਜਬਰੀ ਸਿਆਸਤ ਦੇ ਵਿੱਚ ਕਰਨ ਦੀ ਬਜਾਏ ਸਰਕਾਰ ਨਾਮੀਨੇਟ ਕਰਕੇ ਸਰਪੰਚ ਬਣਾ ਲੈਂਦੀ ਔਰ ਇਸ ਸਬੰਧੀ ਕਾਨੂੰਨ ਹੀ ਚੇਂਜ ਕਰ ਲੈਂਦੀ । ਇਹ ਜੋ ਕੁਝ ਕੀਤਾ ਗਿਆ ਹੈ ਔਰ ਜੋ ਧਾਂਦਲੀਆ ਹੋਈਆ ਹਨ, ਉਹ ਬਹੁਤ ਗਲਤ ਹੋਈਆਂ ਹਨ....

**ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ,** (ਸਰਦਾਰ ਨਿਰਮਲ ਸਿੰਘ ਕਾਹਲੋਂ) : ਮਾਨਯੋਗ ਸਪੀਕਰ ਸਾਹਿਬ, ਬੜੇ ਸਤਿਕਾਰਯੋਗ ਮੈਂਬਰ ਨੇ ਪਹਿਲਾਂ ਗੱਲ ਕੀਤੀ ਹੈ ਹਾਈ ਕੋਰਟ ਦੇ ਕੰਡਕਟ ਦੇ ਬਾਰੇ ਕਿ ਹਾਈ ਕੋਰਟ ਨੇ ਇਸ ਸਰਕਾਰ ਦੀ ਬੜੀ ਰਾਹਤ ਕੀਤੀ ਹੈ, ਬੜੀ ਗੱਲ ਸੁਣਦੀ ਹੈ, ਇਹ ਬੜੀ ਗਲਤ ਗੱਲ ਹੈ । ਜੋ ਹਾਈ ਕੋਰਟ ਦਾ ਕੰਡਕਟ ਹੈ, ਉਹ ਇਸ ਹਾਊਸ ਦੇ ਵਿੱਚ ਡਿਸਕੱਸ ਨਹੀਂ ਕੀਤਾ ਜਾ ਸਕਦਾ । ਮੈਂ ਬੇਨਤੀ ਕਰਾਂਗਾ ਕਿ ਜਿਹੜੀ ਇਸ ਤਰ੍ਹਾਂ ਦੀ ਗੱਲ ਕੀਤੀ ਗਈ ਹੈ, ਉਹ ਐਕਸਪੰਜ ਕਰ ਦਿੱਤੀ ਜਾਵੇ । ਸੋ ਮੇਰੀ ਤਾਂ ਇਹੀ ਬੇਨਤੀ ਹੈ ..

**ਸ੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਮੈਂ ਤਾਂ ਇਹ ਸਮਝਿਆ ਸੀ ਕਿ ਮੰਤਰੀ ਜੀ ਪੁਆਇੰਟ ਆਫ ਆਰਡਰ ਤੇ ਖੜ੍ਹੇ ਹੋਏ ਹਨ, ਇਸ ਕਰਕੇ ਮੈਂ ਬੈਠ ਗਿਆ ਸੀ । ਸਪੀਕਰ ਸਾਹਿਬ, ਮੈਂ ਹਾਲੇ ਆਪਣੀ ਆਖਰੀ ਗੱਲ ਕਹਿਣੀ ਹੈ ਕਿ ਪੰਚਾਇਤਾਂ ਦੇ ਵਿਚ ਧਾਂਦਲੀਆਂ....

**ਸ੍ਰੀ ਸਪੀਕਰ** : ਡੋਗਰਾ ਜੀ, ਬੈਠ ਜਾਓ, ਤੁਸੀਂ ਕਾਫੀ ਬੋਲ ਲਏ ਹੋ । ਨਾਟ ਅਲਾਊਡ ।

**ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ** : ਸਪੀਕਰ ਸਾਹਿਬ, ਪੰਚਾਇਤਾਂ ਦੇ ਮੁਤੱਲਿਕ ਅਸਲ ਗੱਲ ਇਹ ਹੈ ਕਿ ਜਦੋਂ ਇਨ੍ਹਾਂ ਦੀ ਮਿਆਦ ਜਨਵਰੀ ਦੇ ਵਿੱਚ ਖਤਮ ਹੋ ਗਈ ਸੀ ਤਾਂ ਅਸੀਂ ਚੋਣਾਂ ਦੀ ਪੂਰੀ ਤਿਆਰੀ ਕਰਕੇ ਆਏ ਸੀ ਔਰ ਨੋਟੀਫਿਕੇਸ਼ਨ ਵੀ ਕਰ ਦਿੱਤੀ ਸੀ ਪਰੰਤੂ ਫਿਰ ਅਸੀ ਪਾਰਲੀਮੈਂਟ ਦੀਆਂ ਇਲੈਕਸ਼ਨਾਂ ਦੀ ਨੋਟੀਫਿਕੇਸ਼ਨ ਬਾਰੇ ਸੁਣਿਆ । ਕੁਝ ਦਿਨਾਂ ਵਿੱਚ ਹੀ ਇਲੈਕਸ਼ਨ ਕਮਿਸ਼ਨ ਵੱਲੋਂ ਨੋਟੀਫਿਕੇਸ਼ਨ ਬਕਾਇਦਾ ਤੌਰ ਤੇ ਜਾਰੀ ਹੋਣੀ ਸੀ ਜਿਸ ਮੁਤਾਬਿਕ ਸ਼ਡਿਊਲ ਸਾਡੇ ਸਾਹਮਣੇ ਆਉਣਾ ਸੀ । ਫਿਰ ਨਾਲ ਹੀ ਪਾਰਲੀਮੈਂਟ ਦੀਆਂ ਚੋਣਾਂ ਆ ਗਈਆਂ । ਪੰਚਾਇਤਾਂ ਦੀਆਂ ਚੋਣਾਂ ਨੂੰ ਪਾਰਲੀਮੈਂਟ ਦੀਆਂ ਚੋਣਾਂ ਵਿੱਚ ਘਸੋੜਿਆ ਨਹੀਂ ਸੀ ਜਾ ਸਕਦਾ ਔਰ ਸਾਡੇ ਕੋਲ ਇੰਨਾ ਸਟਾਫ ਵੀ ਨਹੀਂ ਸੀ ਕਿ ਅਸੀਂ ਨਾਲ ਦੀ ਨਾਲ ਦੋਨੋਂ ਚੋਣਾਂ ਕਰਵਾ ਦਿੰਦੇ । ਸੋ, ਇਨ੍ਹਾਂ ਸਾਰੀਆਂ ਗੱਲਾਂ ਨੂੰ ਔਰ ਲਾਅ ਐਂਡ ਆਰਡਰ ਨੂੰ ਮੁੱਖ ਰੱਖਦੇ ਹੋਏ ਪੰਚਾਇਤਾਂ ਦੀਆਂ ਚੋਣਾਂ ਉਦੋਂ ਵਾਪਸ ਲੈ ਲਈਆਂ ਗਈਆਂ ਔਰ ਫਿਰ ਬਕਾਇਦਾ ਹਾਈ ਕੋਰਟ ਦਾ ਸਤਿਕਾਰ ਕਰਦੇ ਹੋਏ, ਉਸ ਦਾ ਹੁਕਮ ਮੰਨਦੇ ਹੋਏ ਇਹ ਚੋਣਾਂ ਵਕਤ ਸਿਰ ਕਰਵਾਈਆਂ ਗਈਆਂ । ਇਨ੍ਹਾਂ ਦੇ ਜਿਹੜੇ ਸ਼ਬਦ ਹਨ ਕਿ ਭੱਜ ਗਏ, ਇਹ ਹਾਲਾਤ ਦੀ ਮਜਬੂਰੀ ਸੀ,

[ਦਿਹਾਤੀ, ਵਿਕਾਸ ਅਤੇ ਪੰਚਾਇਤ ਮੰਤਰੀ]

ਸਰਕਾਰ ਦੀ ਮਜਬੂਰੀ ਸੀ । ਚੋਣਾਂ ਇਕੱਠੀਆਂ ਨਹੀਂ ਸੀ ਕਰਾਈਆਂ ਜਾ ਸਕਦੀਆਂ । ਕਿਉਂਕਿ 73ਵੀਂ ਅਮੈਂਡਮੈਂਟ 1994 ਵਿੱਚ ਆਈ ਸੀ ਅਤੇ ਨਵਾਂ ਐਕਟ ਬਣਿਆ ਸੀ, ਇਸ ਐਕਟ ਤਹਿਤ ਪੰਚਾਇਤਾਂ ਦੀਆਂ ਚੋਣਾਂ, ਸੰਮਤੀਆਂ ਦੀਆਂ ਚੋਣਾਂ ਅਤੇ ਜ਼ਿਲ੍ਹਾ ਪਰੀਸ਼ਦਾਂ ਦੀਆਂ ਚੋਣਾਂ ਤਿੰਨੋਂ ਪੜਾਅ ਇਕੋ ਵਾਰੀ ਕਰਾਉਣੇ ਬਹੁਤ ਔਖੇ ਸਨ । ਪੰਚਾਇਤਾਂ ਦੀਆਂ ਚੋਣਾਂ ਦੇ ਮੁਤੱਲਕ ਜਿਹੜੀਆਂ ਸਾਡੇ ਭਰਾਵਾਂ ਨੇ ਗੱਲਾਂ ਕੀਤੀਆਂ ਹਨ, ਇਹ ਸ਼ਾਇਦ ਭੁੱਲ ਗਏ ਹਨ ਕਿ ਉਸ ਐਕਟ ਮੁਤਾਬਿਕ ਹੀ ਇਲੈਕਸ਼ਨ ਕਮਿਸ਼ਨ ਨਿਯੁਕਤ ਹੋਇਆ ਸੀ । ਇਲੈਕਸ਼ਨ ਕਮਿਸ਼ਨ ਦਾ ਕੰਮ-ਕਾਰ ਇਨ੍ਹਾਂ ਨੇ ਸ਼ਾਇਦ ਵੇਖਿਆ ਨਾ ਹੋਵੇ, ਪੜ੍ਹਿਆ ਨਾ ਹੋਵੇ, ਵੋਟਾਂ ਪਾਉਣ ਤੋਂ ਲੇ ਕੇ ਇਲੈਕਸ਼ਨ ਦਾ ਰਿਜ਼ਲਟ ਡਿਕਲੇਅਰ ਕਰਨ ਤੱਕ ਇਲੈਕਸ਼ਨ ਕਮਿਸ਼ਨ ਦੀ ਜ਼ਿੰਮੇਵਾਰੀ ਹੈ ਅਤੇ ਉਸ ਨੇ ਇਹ ਜ਼ਿੰਮੇਵਾਰੀ ਨਿਭਾਈ ਹੈ । ਮੈਂ ਇਹ ਮਹਿਸੂਸ ਕਰਦਾ ਹਾਂ ਕਿ ਇਸ ਦੇ ਅੱਗੇ ਵੀ ਬਹਿਸ ਹੈ, ਚੰਗੀ ਹੈ । ਇਲੈਕਸ਼ਨ ਕਮਿਸ਼ਨ ਨੇ ਆਪਣੇ ਬਿਆਨ ਵਿੱਚ ਮੰਨਿਆ ਹੈ ਕਿ ਜਿਹੜੀਆਂ ਇਲੈਕਸ਼ਨਾਂ ਪੰਚਾਇਤ ਦੀਆਂ ਹੋਈਆਂ ਹਨ, ਇਹ ਬਹੁਤ ਚੰਗੇ, ਸੁਚੱਜੇ ਅਤੇ ਪੁਰ-ਅਮਨ ਢੰਗ ਨਾਲ ਹੋਈਆਂ ਹਨ । (ਥੰਪਿੰਗ) ਲਾਅ ਐਂਡ ਆਰਡਰ ਦਾ ਸਾਰਾ ਕਰੈਡਿਟ ਪੰਚਾਇਤਾਂ ਨੂੰ ਜਾਂਦਾ ਹੈ । ਮੈਂ ਸਾਰਿਆਂ ਨੂੰ ਇਸ ਦੀ ਵਧਾਈ ਦਿੰਦਾ ਹਾਂ । ਬਾਕੀ ਜੋ ਇਹ ਧਾਂਦਲੀਆਂ ਦੀ ਗੱਲ ਕਰਦੇ ਹਨ, ਇਹ ਜੋ ਗੱਲ ਇਨ੍ਹਾਂ ਨੇ ਸਾਹਮਣੇ ਲਿਆਂਦੀ ਹੈ, ਸ਼ਾਇਦ ਇਨ੍ਹਾਂ ਨੇ ਅਖ਼ਬਾਰਾਂ ਨਹੀਂ ਪੜ੍ਹੀਆਂ, ਸ਼ਾਇਦ ਇਨ੍ਹਾਂ ਆਪਣੀ ਪੀੜ੍ਹੀ ਥੱਲੇ ਸੋਟਾ ਨਹੀਂ ਮਾਰਿਆ । ਇਨ੍ਹਾਂ ਦੇ ਆਪਣੇ ਵਤੀਰੇ ਕੀ ਰਹੇ ? ਇਨ੍ਹਾਂ ਦੀ ਆਪਣੀ ਕਾਰ-ਕਰਦਗੀ ਕੀ ਰਹੀ ? ਇਨ੍ਹਾਂ ਨੇ ਪਿਛੇ ਕੀ ਕੀਤਾ ? ਪੰਜਾਬ ਵਿੱਚ ਚੋਣਾਂ ਹੋਈਆਂ, ਉਦੋਂ ਇਲੈਕਸ਼ਨ ਕਮਿਸ਼ਨ ਨਹੀਂ ਸੀ ਤੇ ਸਾਰੀ ਜ਼ਿੰਮੇਵਾਰੀ ਸਰਕਾਰ ਦੀ ਸੀ ਜਿਹੜੀ ਇਨ੍ਹਾਂ ਨੇ ਨਿਭਾਈ । ਮੈਂ ਇਨ੍ਹਾਂ ਨੂੰ ਚੇਤੇ ਕਰਾਉਣਾ ਚਾਹੁੰਦਾ ਹਾਂ ਕਿ ਜਦੋਂ ਇਲੈਕਸ਼ਨ ਹੋਈ, ਅਕਾਲੀ ਦਲ ਦੇ ਸਾਰੇ ਇਲੈਕਸ਼ਨ ਲੜਨ ਵਾਲੇ ਬੰਦੇ ਜੇਲ੍ਹਾਂ-ਹਵਾਲਾਤਾਂ ਵਿੱਚ ਸਨ । ਕਿਸੇ ਨੂੰ ਕਾਗਜ਼ ਨਹੀਂ ਦੇਣ ਦਿੱਤੇ ਗਏ । (ਸ਼ੇਮ-ਸ਼ੇਮ ਦੀਆਂ ਆਵਾਜ਼ਾਂ) ਮੇਰੇ ਕਾਗਜ਼ ਖੋਹ ਕੇ, ਪੁਲਿਸ ਵਾਲੇ ਜਾਂ ਬਾਕੀ ਹੋਰ ਬੰਦੇ ਲੈ ਗਏ । ਘਰੋਂ ਸਰਪੰਚ ਬਣਾ ਕੇ ਲਿਜਾਂਦੇ ਰਹੇ । ਅੱਜ ਇਲੈਕਸ਼ਨ ਵਿੱਚ ਇਨ੍ਹਾਂ ਸਾਰੀ ਕਾਰ-ਕਰਦਗੀ ਵੇਖੀ ਹੈ, ਇਕ ਵੀ ਬੰਦਾ ਨਹੀਂ ਜਿਹੜਾ ਜੇਲ੍ਹਾਂ ਵਿਚ ਹੋਵੇ, ਹਵਾਲਾਤਾਂ ਵਿੱਚ ਹੋਵੇ । (ਥਪਿੰਗ) ਕਿਸੇ ਨੂੰ ਵੀ ਕਾਗਜ਼ ਦੇਣੋ ਨਹੀਂ ਰੋਕਿਆ ਗਿਆ । ਇਹ ਸਭ ਇਨ੍ਹਾਂ ਦੇ ਸਾਹਮਣੇ ਹੈ । ਸਾਡੇ ਵੇਖਣ ਵਿੱਚ ਆਇਆ ਹੈ, ਮੈਂ ਦੱਸਣਾ ਚਾਹੁੰਦਾ ਹਾਂ ਕਿ ਇਹ ਕੀ ਕਰਦੇ ਸਨ । ਕਾਗਜ਼ ਰਿਜੈਕਟ ਹੋ ਗਏ, ਪਟੀਸ਼ਨ ਹੋ ਗਈ । ਦੋ ਵਕੀਲ ਇਨ੍ਹਾਂ ਦੇ ਬੈਠੇ ਸਨ, ਵਕੀਲ ਦੂਸਰੀ ਧਿਰ ਦੇ ਸਨ । ਲਾਊਡ ਸਪੀਕਰ ਲਿਆ ਹੋਇਆ ਸੀ ਅਤੇ ਆਵਾਜ਼ ਮਾਰਦੇ ਸਨ । ਜਿਸ ਨੇ ਨਾਮੀਨੇਸ਼ਨ ਦਾਖਲ ਕੀਤੀ ਹੈ, ਉਹ ਕਾਗਜ਼ ਵਿਖਾਉਂਦੇ ਸਨ । ਇਨ੍ਹਾਂ ਦਾ ਵਕੀਲ ਵੇਖਦਾ ਸੀ ਕਿ ਇਹ ਕਮੀ ਹੈ । ਇਸ ਸਮੇਂ ਪੁਰ-ਅਮਨ ਢੰਗ ਨਾਲ ਚੋਣਾਂ ਹੋਈਆਂ ਹਨ, ਇਹ ਫੇਰ ਵੀ ਨਿੰਦਾ ਕਰੀ ਜਾਂਦੇ ਹਨ । ਇਨ੍ਹਾਂ ਨੂੰ ਕੌਣ ਰੋਕ ਸਕਦਾ ਹੈ । ਅਰਜ਼ੀ ਸਾਹਿਬ ਨੂੰ ਬਨਤੀ ਕਰਦਾ ਹਾਂ, ਅੱਜ ਤੁਸੀਂ ਬੰਗਾਲ ਵਿੱਚ ਵੇਖ ਲਓ । ਉਥੇ ਪੰਚਾਇਤ ਇਲੈਕਸ਼ਨ ਹੋਈ । ਇਲੈਕਸ਼ਨ ਕਰਾਉਣ ਵਾਲਿਆਂ ਨੇ

ਬੀਬੀਆਂ ਨੂੰ ਨੰਗੇ ਕਰਕੇ ਫੇਰਿਆ । (ਸ਼ੇਮ-ਸ਼ੇਮ ਦੀਆਂ ਅਵਾਜ਼ਾਂ) ਝੁੱਗੀਆਂ ਸਾੜੀਆਂ ਗਈਆਂ । ਇਸ ਦੇ ਉਲਟ ਇਥੇ ਗੱਲ ਪੁਰ-ਅਮਨ ਹੋਈ ਹੈ, ਵਾਵੇਲਾ ਕਰਨਾ ਤਾਂ ਇਨ੍ਹਾਂ ਬੈਂਚਾਂ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਦਾ ਕੰਮ ਹੈ । ਇਸ ਤੋਂ ਬਾਅਦ ਪਟੀਸ਼ਨਾਂ ਦੀ ਗੱਲ ਇਨਾਂ ਨੇ ਲਿਆਂਦੀ ਹੈ, ਵਾਵੇਲੇ ਦੀ ਗੱਲ ਕੀਤੀ ਹੈ । ਇਨ੍ਹਾਂ ਨੇ ਹਾਈ ਕੋਰਟ ਵਿੱਚ ਬੜੀਆਂ ਦਰਖਾਸਤਾਂ ਕੀਤੀਆਂ । ਮੇਰਾ ਖਿਆਲ ਹੈ, ਉਨ੍ਹਾਂ ਨੇ ਉਹ ਸਾਰੀਆਂ ਰਿਜੈਕਟ ਕੀਤੀਆਂ ਹਨ । ਸਪੀਕਰ ਸਾਹਿਬ, ਮੈਂ ਤੁਹਾਡੇ ਸਾਹਮਣੇ ਲਿਆਉਣਾ ਚਾਹੁੰਦਾ ਹਾਂ ਕਿ ਥੱਲੇ ਪਟੀਸ਼ਨਾਂ ਜਿਥੇ ਹੋਈਆਂ ਸਨ, ਉਥੇ ਵਾਵੇਲੇ ਦੇ ਖਿਲਾਫ ਪਟੀਸ਼ਨਾਂ ਹੋਈਆਂ ਹਨ । ਮੈਂ ਕੁਝ ਕੁ ਜਿਲ੍ਹੇਵਾਰ ਦੱਸ ਰਿਹਾ ਹਾਂ । ਜਲੰਧਰ ਵਿੱਚ ਅੱਜ ਤੱਕ ਕੇਵਲ ਦੋ ਪਟੀਸ਼ਨਾਂ ਹੋਈਆਂ ਹਨ । ਕਪੂਰਥਲੇ ਵਿੱਚ ਡੀ ਸੀ. ਸਾਹਿਬ ਕੋਲ ਇਲੈਕਸ਼ਨ ਦੇ ਖਿਲਾਫ ਇੱਕ ਵੀ ਪਟੀਸ਼ਨ ਨਹੀਂ ਗਈ । (ਥੰਪਿੰਗ) ਮੈਂ ਅੱਜ ਦੀ ਗੱਲ ਕਰ ਰਿਹਾ ਹਾਂ । ਫਿਰੋਜ਼ਪੁਰ ਵਿੱਚ 13 ਹੋਈਆਂ । ਹੁਸ਼ਿਆਰਪੁਰ ਵਿੱਚ 8 ਪਟੀਸ਼ਨਾਂ ਹੋਈਆਂ । ਨਵਾਂ ਸ਼ਹਿਰ ਵਿਚ ਕੋਈ ਪੈਟੀਸ਼ਨ ਨਹੀਂ ਹੈ, ਫਤਿਹਗੜ੍ਹ ਸਾਹਿਬ ਦੇ ਵਿੱਚ 23 ਪੈਟੀਸ਼ਨਾਂ ਆਈਆਂ ਹਨ, ਗੁਰਦਾਸਪੁਰ ਵਿਚ 3 ਅਤੇ ਪਟਿਆਲਾ ਵਿਚ 9 ਪੈਟੀਸ਼ਨਾਂ ਆਈਆਂ ਹਨ । ਜੇਕਰ ਸੱਚ-ਮੁੱਚ ਧਾਂਦਲੀਆਂ ਹੋਈਆਂ ਹੁੰਦੀਆਂ ਤਾਂ ਇਨ੍ਹਾਂ ਦੀ ਗਿਣਤੀ ਜ਼ਿਆਦਾ ਹੁੰਦੀ । ਜਿਥੇ ਧੱਕਾ ਹੋਇਆ ਹੋਵੇ, ਲੋਕ ਉਥੇ ਦੌੜ ਕੇ ਕੋਰਟਾਂ ਵਿਚ ਪੈਟੀਸ਼ਨਾਂ ਕਰਦੇ ਹਨ । ਇਨ੍ਹਾਂ ਨੇ ਇਹ ਵਾਵੇਲਾ ਪੁਲੀਟੀਕਲੀ ਖੜ੍ਹਾ ਕੀਤਾ ਹੋਇਆ ਹੈ । ਇਹ ਇਥੇ ਚੰਗੀ ਗੱਲ ਨੂੰ ਵੀ ਮਾੜੀ ਕਹਿੰਦੇ ਹਨ । ਆਪੋਜ਼ੀਸ਼ਨ ਵਿਚ ਬੈਠ ਕੇ ਇਹ ਹਰ ਗੱਲ ਨੂੰ ਨਿੰਦਾ ਕਰਨ ਦੀ ਨਜ਼ਰ ਨਾਲ ਵੇਖ ਰਹੇ ਹਨ ਅਤੇ ਉਪਰਲੇ ਬੈਂਚਾਂ ਵਿਚ ਆਪਣਾ ਪੂਰਾ ਫਰਜ਼ ਨਿਭਾ ਰਹੇ ਹਨ ।

ਸਪੀਕਰ ਸਾਹਿਬ, ਹੁਣ ਮੈਂ ਇਸ ਐਕਟ ਦੀ ਗੱਲ ਕਰਦਾ ਹਾਂ, ਇਸ ਬਿੱਲ ਦੀ ਲੈਜਿਸਲੇਸ਼ਨ 22 ਅਪ੍ਰੈਲ ਨੂੰ ਲਿਆਂਦੀ ਗਈ ਸੀ ਅਤੇ ਆਪੋਜ਼ੀਸ਼ਨ ਵੱਲੋਂ ਡਾਇਰੈਕਟ ਇਲੈਕਸ਼ਨ ਦੀ ਮੰਗ ਕੀਤੀ ਗਈ ਸੀ ਕਿ ਇਹ ਪ੍ਰੋਵੀਜ਼ਨ ਠੀਕ ਹੈ, ਇਸ ਪ੍ਰੋਵੀਜ਼ਨ ਦੇ ਤਹਿਤ ਕਾਮਰੇਡ ਸਾਹਿਬ ਅਤੇ ਚੌਧਰੀ ਸਾਹਿਬ ਨੇ ਇਸ ਬਿੱਲ ਦੀ ਸ਼ਲਾਘਾ ਕੀਤੀ ਸੀ ਕਿ ਜ਼ਿਲ੍ਹਾ ਪ੍ਰੀਸ਼ਦਾਂ, ਬਲਾਕ ਸੰਮਤੀਆਂ ਅਤੇ ਪੰਚਾਇਤਾਂ ਦੀਆਂ ਚੋਣਾਂ ਡਾਇਰੈਕਟ ਕੀਤੀਆਂ ਜਾਣ ਅਤੇ ਇਸ ਬਿਲ ਉਤੇ ਆਪੋਜ਼ੀਸ਼ਨ ਨੇ ਸਰਕਾਰ ਨਾਲ ਮਿਲਕੇ ਸਰਬ ਸੰਮਤੀ ਦੇ ਨਾਲ ਮੋਹਰ ਲਗਾਈ ਸੀ ਪਰ ਹੁਣ ਇਹ ਇਸ ਐਮੇਂਡਮੈਂਟ ਦੀ ਗੱਲ ਕਰਦੇ ਹਨ । ਹੁਣ ਜਿਹੜੀਆਂ ਬਲਾਕ ਸੰਮਤੀਆਂ ਐਗਜ਼ਿਸਟ ਕਰਦੀਆਂ ਹਨ, ਇਹ 60% ਹਨ ਜਿਨ੍ਹਾਂ ਦੀਆਂ ਇਲੈਕਸ਼ਨਾਂ ਇਨਡਾਇਰੈਕਟ ਤਰੀਕੇ ਨਾਲ ਹੋਈਆਂ ਸਨ ਅਤੇ 60% ਸਰਪੰਚ ਇਨਡਾਇਰੈਕਟ ਤਰੀਕੇ ਨਾਲ ਚੁਣੇ ਗਏ ਸਨ । ਹੁਣ ਦੀਆਂ ਇਲੈਕਸ਼ਨਾਂ ਦੇ ਵਿਚ 95% ਐਗਜ਼ਿਸਟਿੰਗ ਸਰਪੰਚ ਜਿਹੜੇ ਸਨ, ਉਹ ਹਾਰ ਗਏ ਹਨ ਅਤੇ ਬੇਸੀਕਲੀ ਉਹ ਹਾਊਸ ਦੇ ਮੈਂਬਰ ਹੀ ਨਹੀਂ ਰਹੇ । ਉਹ ਕੁਆਲੀਫੀਕੇਸ਼ਨ ਪੂਰੀ ਨਹੀਂ ਕਰਦੇ ਜਿਸ ਦੇ ਨਾਲ ਉਹ ਮੈਂਬਰ ਰਹਿ ਸਕਣ । ਇਸ ਲਈ ਪਹਿਲੇ ਹਾਊਸ ਨੂੰ ਡਿਜ਼ਾਲਵ ਕਰਨਾ ਜ਼ਰੂਰੀ ਹੈ, ਤਦ ਹੀ ਕੋਈ ਬਲਾਕ ਸੰਮਤੀ ਦਾ ਮੈਂਬਰ ਬਣ ਸਕਦਾ ਹੈ । ਹੁਣ ਇਲੈਕਸ਼ਨ ਡਾਇਰੈਕਟ ਤਰੀਕੇ ਨਾਲ

[ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ]

ਰੱਖੀ ਗਈ ਹੈ ਅਤੇ ਬਲਾਕ ਸੰਮਤੀ ਦੇ ਮੈਂਬਰ ਨੇ ਕੁਆਲੀਫਿਕੇਸ਼ਨ ਨਵੇਂ ਪ੍ਰੋਵੀਜ਼ਨ ਦੇ ਮੁਤਾਬਿਕ ਪੂਰੀ ਕਰਨੀ ਹੈ, ਇਸ ਲਈ ਇਹ ਵਾਪਸ ਲੈਣੀ ਜ਼ਰੂਰੀ ਹੈ ਇਹ ਤਕਰੀਬਨ 90% ਇਲੈਕਟ ਨਹੀਂ ਹੋਏ ਅਤੇ ਹਾਰ ਗਏ ਹਨ। ਇਸ ਲਈ ਜ਼ਿਲਾ ਪ੍ਰੀਸ਼ਦ ਦੇ ਕੰਮਕਾਰ ਨੂੰ ਚਲਾਉਣ ਲਈ ਇਹ ਗੱਲ ਕਰਨੀ ਬੜੀ ਜ਼ਰੂਰੀ ਸੀ, ਇਸ ਦੇ ਵਿਚ ਇਸੇ ਕਰਕੇ ਇਹ ਅਮੈਂਡਮੈਂਟ ਲਿਆਂਦੀ ਗਈ ਹੈ। ਇਹ ਕਹਿੰਦੇ ਹਨ ਕਿ ਇਨ੍ਹਾਂ ਨੂੰ ਕਿਉਂ ਤੋੜਿਆ ਗਿਆ ਹੈ ਅਤੇ ਤੋੜ ਨਹੀਂ ਸਕਦੇ। ਮੈਂ ਕਾਮਰੇਡ ਅਰਸ਼ੀ ਸਾਹਿਬ ਦਾ ਧਿਆਨ ਸੈਕਸ਼ਨ 209 ਵੱਲ ਦਿਵਾਉਣਾ ਚਾਹੁੰਦਾ ਹਾਂ ਜਿਸ ਦੇ ਵਿਚ ਲਿਖਿਆ ਹੋਇਆ ਹੈ—

> "Section 209—State Government may by notification direct that a General Election of the members of the Panchayats shall be held by such date as may be specified in the notification and different dates may be specified for elections for different Panchayats or Groups or Group thereof.
>
> Provided that powers of issuing directions under Sub-section (1) may be exercised by the State Government at any time even though a period of five years has not yet passed."

5 ਸਾਲ ਦੀ ਟਰਮ ਘਟਾਉਣ ਦੀ ਸ਼ਕਤੀ ਸਰਕਾਰ ਦੇ ਕੋਲ ਹੈ ਅਤੇ ਇਸ ਦੇ ਚੁਣਾਓ ਹੋ ਸਕਦੇ ਹਨ ਪਰ ਹਾਊਸ ਨੂੰ ਪਹਿਲੇ ਡਿਜ਼ਾਲਵ ਕਰਨ ਤੋਂ ਪਹਿਲਾਂ ਇਲੈਕਸ਼ਨਾਂ ਨਹੀਂ ਹੋ ਸਕਦੀਆਂ। ਇਸ ਲਈ ਅਸੀਂ ਚਾਹੁੰਦੇ ਹਾਂ ਕਿ ਇਹ ਜਿਹੜੀਆਂ 3 ਸਟੇਜਾਂ ਹਨ, ਇਹ ਜਿਹੜੇ 3 ਪੜਾਅ ਹਨ— ਪੰਚਾਇਤਾਂ, ਬਲਾਕ ਸੰਮਤੀਆਂ ਅਤੇ ਜ਼ਿਲ੍ਹਾ ਪ੍ਰੀਸ਼ਦਾਂ ਇਕੋ ਹੀ ਟਾਈਮ ਵਿਚ ਇਨ੍ਹਾਂ ਦੀਆਂ ਚੋਣਾਂ ਹੋਣ ਤਾਂਕਿ ਬੇਲੋੜਾ ਖਰਚਾ ਸਰਕਾਰ ਦਾ ਨਾ ਹੋਵੇ ਅਤੇ ਇਨ੍ਹਾਂ ਦੀ ਟਰਮ ਇਕੋ ਹੀ ਵੇਲੇ ਖ਼ਤਮ ਹੋਵੇ। ਬਾਹਰਲੀਆਂ ਸਟੇਟਸ ਦੇ ਵਿਚ ਵੀ ਇਹ ਪ੍ਰੋਵੀਜ਼ਨ ਕੀਤੀ ਹੋਈ ਹੈ। ਇਹ ਪ੍ਰੋਵੀਜ਼ਨ ਹਰਿਆਣੇ ਵਿਚ ਅਤੇ ਹਿਮਾਚਲ ਵਿਚ ਵੀ ਹੈ ਜਿਸ ਨੂੰ ਅਸੀਂ ਫਾਲੋ ਕੀਤਾ ਹੈ। ਸਪੀਕਰ ਸਾਹਿਬ, ਅਸੀਂ ਵੀ ਚਾਹੁੰਦੇ ਸੀ ਕਿ ਬੇਲੋੜਾ ਖ਼ਰਚਾ ਨਾ ਹੋਵੇ। ਇਥੇ ਇਹ ਗੱਲ ਕਹਿਣੀ ਕਿ ਇਹ ਕਾਨੂੰਨ ਦੇ ਖਿਲਾਫ ਹੈ, ਠੀਕ ਨਹੀਂ ਹੈ। ਅਸੀਂ ਬਿਲਕੁਲ ਕਾਨੂੰਨ ਦੇ ਵਿਚ ਹੀ ਰਹੇ ਹਾਂ ਅਤੇ ਪੰਜਾਬ ਦੇ ਲੋਕਾਂ ਦਾ ਧਿਆਨ ਰੱਖਕੇ ਅਜਿਹਾ ਕੀਤਾ ਹੈ। ਸਪੀਕਰ ਸਾਹਿਬ, ਅਸੀਂ ਹਮੇਸ਼ਾਂ ਚਾਹੁੰਦੇ ਹਾਂ ਅਤੇ ਮੁੱਖ ਮੰਤਰੀ ਬਾਦਲ ਸਾਹਿਬ, ਚਾਹੁੰਦੇ ਹਨ ਕਿ ਡੈਮੋਕਰੇਟਿਕ ਸੈੱਟਅਪ ਪਿੰਡਾਂ ਵਿੱਚ ਕਾਇਮ ਕੀਤਾ ਜਾਵੇ ਅਤੇ ਪਿੰਡਾਂ ਨੂੰ ਹੋਰ ਮਜ਼ਬੂਤ ਕੀਤਾ ਜਾਵੇ। ਪਿੰਡਾਂ ਦਾ ਵਿਕਾਸ ਹੋਵੇ ਪਿੰਡਾਂ ਵਿਚ ਦੇ ਵਿਕਾਸ ਵਾਸਤੇ ਬਾਦਲ ਸਾਹਿਬ ਦੀ ਸਰਕਾਰ ਨੇ ਇਹ ਪੰਜਾਬ ਪੰਚਾਇਤੀ ਰਾਜ (ਸੋਧਨਾ) ਬਿਲ, ਲਿਆਂਦਾ ਹੈ। ਮੈਂ ਪਿੰਡਾਂ ਦੇ ਵਿਕਾਸ ਵਾਸਤੇ ਆਪਣੇ ਵਿਚਾਰ ਦਿੱਤੇ ਹਨ ਔਰ ਇਸ ਬਿਲ ਵਿਚ ਕੋਈ ਐਸੀ ਗੱਲ ਨਹੀਂ ਜਿਹੜੀ ਆਪੋਜ਼ੀਸ਼ਨ ਬੈਂਚਿਜ਼ ਵੱਲੋਂ ਨੁਕਤਾਚੀਨੀ ਕਰਨ ਵਾਲੀ ਹੋਵੇ। ਇਕ ਦੋ ਗੱਲਾਂ ਚੌਧਰੀ ਸਾਹਿਬ ਨੇ ਪੰਚਾਇਤਾਂ ਦੀ ਪ੍ਰਾਪਰਟੀ ਦੇ ਮੁਤਾਬਿਕ ਕੀਤੀਆਂ ਹਨ। ਉਹ ਮੇਰੇ ਨਾਲ ਵਿਚਾਰ ਕਰ ਲੈਣ, ਜੋ ਵੀ ਚੰਗਾ ਸੁਝਾਓ ਹੋਵੇਗਾ ਉਸ ਤੇ ਅਸੀਂ ਵਿਚਾਰ ਕਰ ਲਵਾਂਗੇ। ਸਪੀਕਰ ਸਾਹਿਬ, ਹੁਣ ਮੈਂ ਸਾਰਿਆਂ ਨੂੰ ਬੇਨਤੀ ਕਰਾਂਗਾ ਕਿ ਇਸ ਬਿਲ ਨੂੰ ਸਰਬ-ਸੰਮਤੀ ਦੇ ਨਾਲ ਪਾਸ ਕਰਨ ਦੀ ਆਗਿਆ ਦਿੱਤੀ ਜਾਵੇ।

## THE PUNJAB PANCHAYATI RAJ (AMENDMENT) ORDINANCE, 1998 (PUNJAB ORDINANCE NO. 4 OF 1998)

AND

## THE PUNJAB PANCHAYATI RAJ (AMENDMENT) BILL, 1998

*(Replacing Ordinance)*

**Mr. Speaker** :First I shall put the Resolution disapproving the Punjab Panchayati Raj (Amendment) Ordinance (Punjab Ordinance No. 4 of 1998) to the vote of the House.

**Mr. Speaker** :Question is—

That this House disapproves the Punjab Panchyati Raj (Amendment) Ordinance (Punjab Ordinance No. 4 of 1998).

*The motion was lost.*

**Mr. Speaker** :Question is—

That the Punjab Panchayati Raj (Amendment) Bill be taken into consideration at once.

*The motion was carried.*

**Mr. Speaker**: Now the House will proceed to consider the Bill clause by clause.

**Sub-Clause (2) of Clause 1**

**Mr. Speaker** : Question is—

That Sub-Clause (2) of Clause 1 stand part of the Bill.

*The motion was carried.*

**Mr. Speaker**: As there is no amendment to Clauses 2, 3, 4 and 5, if the House agrees, these clauses may be put together to the vote of the House.

(Voices : Yes, Yes)

**CLAUSES 2, 3, 4 and 5**

**Mr. Speaker** : Question is—

That Clauses 2, 3, 4 and 5 stand part of the Bill.

*The motion was carried.*

**Sub-Clause (1) of Clause 1**

**Mr. Speaker** : Question is—

That Sub-Clause (1) of clause 1 stand part of the Bill.

*The motion was carrie.*

### TITLE

**Mr. Speaker** : Question is—

That Title be the title of the Bill.

*The motion was carried.*

**Mr. Speaker** : Minister to move that the Bill be passed.

**Rural Development and Panchayats Minister** (Sardar Nirmal Singh Kahlon) : Sir, I beg to move—

That the Punjab Punchayati Raj (Amendment) Bill be passed.

**Mr. Speaker** : Motion moved—

That the Punjab Panchayati Raj (Amendment) Bill be passed.

**Mr. Speaker** : Question is—

That the Punjab Panchayati Raj (Amendment) Bill be passed.

*The motion was carried.*

---

### (E) THE PUNJAB ROADS AND BRIDGES DEVELOPMENT BOARD ORDINANCE, 1998. (PUNJAB ORDINANCE No. 5 of 1998) AND (F) THE PUNJAB ROADS AND BRIDGES DEVELOPMENT BOARD BILL, 1998. (*Replacing Ordinance*)

**Mr. Speaker** : Commrade Hardev Singh Arshi and Comrade Ajaib Singh Raunta have given notice of resolution disapproving the Punjab Roads and Bridges Development Board Ordinance, 1998 (Punjab Ordinance No. 5 of 1998). This may be deemed to have been read and moved.

**Comrade Hardev Singh Arshi**
**Comrade Ajaib Singh Raunta** } :

That this House disapproves the Punjab Roads and Bridges Development Board Ordinance, 1998 (Punjab Ordinance No. 5 of 1998).

**Mr. Speaker** : If the House agrees, the resolution disapproving the Punjab Roads and Bridges Development Board Ordinance, 1998

(Punjab Ordinance No. 5 of 1998) and the consideration motion of the Punjab Roads and Bridges Development Board Bill be discussed together and voted upon separately.

(Voices : Yes, Yes)

**Mr. Speaker** : Minister to introduce and move the Bill.

**ਲੋਕ ਨਿਰਮਾਣ (ਭਵਨ ਅਤੇ ਮਾਰਗ) ਮੰਤਰੀ** (ਸਰਦਾਰ ਹਰਮੇਲ ਸਿੰਘ) : ਸ੍ਰੀ ਮਾਨ ਜੀ, ਮੈਂ ਪੰਜਾਬ ਸੜਕਾਂ ਤੇ ਪੁਲ ਵਿਕਾਸ ਬੋਰਡ ਬਿੱਲ, 1998 ਪੇਸ਼ ਕਰਦਾ ਹਾਂ ।

ਸ੍ਰੀ ਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ—

ਕਿ ਪੰਜਾਬ ਸੜਕਾਂ ਤੇ ਪੁਲ ਵਿਕਾਸ ਬੋਰਡ ਬਿੱਲ, 1998 ਤੇ ਤੁਰੰਤ ਵਿਚਾਰ ਕੀਤਾ ਜਾਵੇ ।

**Mr. Speaker** : Motion moved –

That the Punjab Roads and Bridges Development Board Bill be taken into consideration at once.

(Discussion, if any.)

**ਸਰਦਾਰ ਹਰਮਹਿੰਦਰ ਸਿੰਘ ਪ੍ਰਧਾਨ** (ਰਾਏਕੋਟ) : ਸਤਿਕਾਰਯੋਗ ਸਪੀਕਰ ਸਾਹਿਬ..

(ਇਸ ਵੇਲੇ ਕਾਮਰੇਡ ਹਰਦੇਵ ਸਿੰਘ ਅਰਸ਼ੀ ਬੋਲਣ ਲਈ ਖੜ੍ਹੇ ਹੋਏ ।)

**ਸ੍ਰੀ ਸਪੀਕਰ** : ਹਾਂ ਜੀ, ਅਰਸ਼ੀ ਜੀ, ਤੁਸੀਂ ਬੋਲਣਾ ਹੈ ਜਾਂ ਇਨ੍ਹਾਂ ਨੇ ਬੋਲਣਾ ਹੈ ?

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਪਹਿਲਾਂ ਇਨ੍ਹਾਂ ਨੂੰ ਬੋਲ ਲੈਣ ਦਿਉ ।

**ਸ੍ਰੀ ਸਪੀਕਰ** : ਹਾਂ ਜੀ, ਸਰਦਾਰ ਹਰਮਹਿੰਦਰ ਸਿੰਘ ਜੀ ।

**ਸਰਦਾਰ ਹਰਮਹਿੰਦਰ ਸਿੰਘ ਪ੍ਰਧਾਨ** : ਸਤਿਕਾਰਯੋਗ ਸਪੀਕਰ ਸਾਹਿਬ, ਮੈਂ ਇਸ ਬੋਰਡ ਦੇ ਸਬੰਧ ਵਿਚ ਜੋ ਬਿੱਲ ਪੇਸ਼ ਹੋਇਆ ਹੈ, ਉਸ ਦੀਆਂ ਕੁਝ ਧਾਰਾਵਾਂ ਬਾਰੇ ਕਹਿਣਾ ਚਾਹਵਾਂਗਾ । ਮੈਂ ਬੋਰਡ ਦੇ ਅਗੇਂਸਟ ਨਹੀਂ ਹਾਂ । ਸਪੀਕਰ ਸਾਹਿਬ, ਇਸ ਬੋਰਡ ਦੀ ਧਾਰਾ 3(2) ਦੇ ਅਧੀਨ ਜਿਹੜੀ ਬਣਤਰ ਕੀਤੀ ਗਈ ਹੈ, ਉਸ ਵਿਚ ਲੋਕਰਾਜ ਪੱਖੀ ਕੋਈ ਗੱਲ ਨਹੀਂ ਹੈ । ਇਸ ਦੇ ਵਿਚ ਸਾਰੇ ਅਫਸਰ ਸਾਹਿਬਾਨ, ਮੁੱਖ ਮੰਤਰੀ ਜੀ ਅਤੇ ਸਬੰਧਤ ਮੰਤਰੀ ਮੈਂਬਰ ਹਨ । ਚੰਗਾ ਹੋਵੇ ਜੇ ਇਸ ਬੋਰਡ ਵਿਚ ਆਪੋਜ਼ੀਸ਼ਨ ਦੇ ਲੀਡਰ ਅਤੇ ਲੋਕਾਂ ਦੇ ਨੁਮਾਇੰਦਿਆਂ ਨੂੰ ਵੀ ਪਾ ਲਿਆ ਜਾਵੇ । (ਵਿਘਨ) ਨੰਬਰ-5 ਧਾਰਾ ਅਧੀਨ ਬੋਰਡ ਨੇ ਪੋਸਟਾਂ ਕਰੀਏਟ ਕਰਨੀਆਂ ਹਨ ਪਰ ਉਨ੍ਹਾਂ ਦੀ ਮਨਜ਼ੂਰੀ ਸਰਕਾਰ ਤੋਂ ਲੈਣੀ ਹੈ । ਜੇਕਰ ਸਬੰਧਤ

[ਸਰਦਾਰ ਹਰਮਹਿੰਦਰ ਸਿੰਘ ਪ੍ਰਧਾਨ]

ਮੰਤਰੀ, ਅਤੇ ਸਬੰਧਤ ਸੈਕ੍ਰੇਟਰੀ ਇਸ ਵਿਚ ਮੈਂਬਰ ਹਨ ਤਾਂ ਇਹ ਵਾਧੂ ਕਲਾਜ਼ ਬਣਾਈ ਗਈ ਹੈ ਕਿ ਸਰਕਾਰ ਤੋਂ ਮਨਜ਼ੂਰੀ ਲਈ ਜਾਵੇ । ਇਹ ਗਲਤ ਚੈਨਲ ਹੈ । ਇਸ ਨੂੰ ਪਾਸ ਨਹੀਂ ਕਰਨਾ ਚਾਹੀਦਾ । ਨੰਬਰ-6 ਧਾਰਾ ਅਧੀਨ ਬੋਰਡ ਦੇ ਫੰਡਜ਼ ਕਰੀਏਟ ਕਰਨ ਲਈ ਐਕਸਾਈਜ਼, ਸੇਲ ਟੈਕਸ ਅਧੀਨ ਟੈਕਸ ਲਾਏ ਗਏ ਹਨ ਅਤੇ ਰੋਡ ਟੈਕਸ ਵੀ ਲਾਇਆ ਗਿਆ ਹੈ । ਸਪੀਕਰ ਸਾਹਿਬ, ਇਹ ਐਕਸਾਈਜ਼ ਦੇ ਟੈਕਸ ਬਾਰੇ ਕਲੈਰੀਫਾਈ ਕਰਨ ਕਿ ਇਹ 1 ਅਪ੍ਰੈਲ, 1999 ਤੋਂ ਲਾਇਆ ਜਾਵੇਗਾ ਜਾਂ ਕਿ ਹੁਣ ਤੋਂ ਹੀ ਲਾਇਆ ਜਾਵੇਗਾ ਕਿਉਂਕਿ ਐਕਸਾਈਜ਼ ਦੀਆਂ 1998-99 ਦੀਆਂ ਨੀਲਾਮੀ ਦੀਆਂ ਸ਼ਰਤਾਂ ਪੂਰੀਆਂ ਹੋ ਚੁਕੀਆਂ ਹਨ । ਇਨ੍ਹਾਂ ਤਿੰਨਾਂ ਗੱਲਾਂ ਬਾਰੇ ਸਰਕਾਰ ਕਲੈਰੀਫਿਕੇਸ਼ਨ ਦੇਵੇ ਅਤੇ ਇਹ ਦੱਸੇ ਕਿ ਕੀ ਐਕਸਾਈਜ਼ ਦੇ ਟੈਕਸ ਬਾਰੇ ਸ਼ਰਤਾਂ ਇਹ 1 ਅਪ੍ਰੈਲ, 1999 ਤੋਂ ਲਾਉਣਗੇ ਜਾਂ ਹੁਣ ਤੋਂ ਲਾਉਣਗੇ ? ਮੈਂ ਜੀ ਏਨਾ ਹੀ ਪੁੱਛਣਾ ਚਾਹੁੰਦਾ ਹਾਂ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** (ਬੁਢਲਾਡਾ) : ਸਪੀਕਰ ਸਾਹਿਬ, ਬੋਰਡ ਆਫ ਡਾਇਰੈਕਟਰਜ਼ ਦੀ ਨੁਮਾਇੰਦਗੀ ਬਾਰੇ ਇਕ ਕੁਐਸਚਨ ਹੈ ਜੋ ਮੇਰੇ ਸਾਥੀ ਨੇ ਕਿਹਾ ਹੈ । ਉਨ੍ਹਾਂ ਦੀ ਆਪਣੀ ਸਮਝ ਹੋ ਸਕਦੀ ਹੈ ਲੇਕਿਨ 1-2 ਕਲਾਜ਼ਾਂ ਬਾਰੇ ਪੁੱਛ ਲਿਆ ਜਾਵੇ ਅਤੇ ਬਾਕੀਆਂ ਤੇ ਸਮਝੌਤਾ ਕਰ ਲਿਆ ਜਾਵੇ, ਐਗਰੀਮੈਂਟ ਇਸ ਤਰ੍ਹਾਂ ਕੋਈ ਕੀਤਾ ਜਾ ਸਕਦਾ ਹੈ ਤਾਂ ਮੈਨੂੰ ਨਹੀਂ ਪਤਾ । ਪਰ ਮੈਂ ਇਸ ਬਿਲ ਦਾ 100% ਵਿਰੋਧ ਕਰਦਾ ਹਾਂ । ਸਾਰਿਆਂ ਤੋਂ ਪਹਿਲਾ ਮੇਰਾ ਇਸ ਕਰਕੇ ਵਿਰੋਧ ਹੈ ਕਿ ਜਦੋਂ ਵੀ ਅਸੀਂ ਗੌਰਮਿਟ ਨੂੰ ਰਿਕੁਐਸਟ ਕਰਦੇ ਹਾਂ ਕਿ ਕਾਰਪੋਰੇਸ਼ਨਾਂ ਬੋਰਡਾਂ ਦੀ ਫਾਈਨਾਂਸ਼ਲ ਹਾਲਤ ਬੜੀ ਮਾੜੀ ਹੈ ਤੇ ਬਜਟ ਵਿਚ ਗੌਰਮਿੰਟ ਉਨ੍ਹਾਂ ਵਾਸਤੇ ਕੋਈ ਪ੍ਰੋਵੀਜ਼ਨ ਕਰੇ ਤਾਂ ਕਿ ਉਹ ਮਾੜੀ ਹਾਲਤ ਵਿਚੋਂ ਨਿਕਲਣ ਤਾਂ ਜਿਵੇਂ ਕਿ ਬਜਟ ਵਿਚ ਹੀ ਡਾਇਰੈਕਸ਼ਨ ਹੁੰਦੀ ਹੈ, ਮੇਰੇ ਸਾਹਮਣੇ ਬੈਠੇ ਸਾਥੀਆਂ ਦਾ ਇਕੋ ਹੀ ਜਵਾਬ ਹੁੰਦਾ ਹੈ ਕਿ ਕਾਰਪੋਰੇਸ਼ਨ ਜਾਂ ਬੋਰਡ ਚਲਾਉਣਾ ਕਿਸੇ ਗੌਰਮਿੰਟ ਦਾ ਕੰਮ ਨਹੀਂ । ਇਨ੍ਹਾਂ ਨੂੰ ਪ੍ਰਾਫਿਟ ਵਿਚ ਚਲਾਇਆ ਨਹੀਂ ਜਾ ਸਕਦਾ ਅਤੇ ਇਹ ਘਾਟੇ ਵਿਚ ਹੀ ਰਹਿਣਗੇ । ਇਹ ਕਿਸੇ ਪ੍ਰਾਫਿਟ ਵਿਚ ਨਹੀਂ ਆ ਸਕਦੇ । ਹੁਣ ਤੱਕ ਸਰਕਾਰ ਦੀ ਜੋ ਰੁਚੀ ਰਹੀ ਹੈ ਪ੍ਰਾਈਵੇਟਾਈਜ਼ੇਸ਼ਨ ਬਾਰੇ, ਉਹ ਇਹੀ ਰਹੀ ਹੈ ਕਿ ਬੋਰਡ ਤਾਂ ਘਾਟੇ ਵਿਚ ਹਨ ਅਤੇ ਇਹ ਘਾਟੇ ਵਿਚੋਂ ਕੱਢੇ ਨਹੀਂ ਜਾ ਸਕਦੇ । ਇਹੀ ਇਨ੍ਹਾਂ ਦਾ ਘੜਿਆ ਘੜਾਇਆ ਜਵਾਬ ਹੁੰਦਾ ਹੈ । ਜਿਹੜੇ ਸੁਝਾਓ ਅਸੀਂ ਦਿੰਦੇ ਹਾਂ, ਉਹ ਮੰਨੇ ਨਹੀਂ ਜਾਂਦੇ । ਇਕ ਪਾਸੇ ਤਾਂ ਇਨ੍ਹਾਂ ਬੋਰਡਾਂ/ਕਾਰਪੋਰੇਸ਼ਨਾਂ ਬਾਰੇ ਸਰਕਾਰ ਦੀ ਰਾਏ ਇਹ ਹੈ ਅਤੇ ਦੂਜੇ ਪਾਸੇ ਇਕ ਤੋਂ ਬਾਦ ਦੂਜਾ ਅਤੇ ਦੂਜੇ ਤੋਂ ਤੀਜਾ ਬੋਰਡ ਬਣਾਇਆ ਜਾ ਰਿਹਾ ਹੈ । ਇਹ ਜਿਹੜੀ ਆਪਾ-ਵਿਰੋਧੀ ਚੀਜ਼ ਹੈ, ਇਹ ਸਾਨੂੰ ਕਨਵਿਨਸ ਨਹੀਂ ਕਰਦੀ । ਦੂਜਾ ਮੇਰਾ ਪੁਆਇੰਟ ਇਹ ਹੈ ਕਿ ਇਸ ਨਾਲ ਲੋਕਾਂ ਨਾਲ ਬੜੀ ਵੱਡੀ ਜ਼ਿਆਦਤੀ ਹੋਵੇਗੀ । ਹੁਣੇ 30 ਤਰੀਕ ਨੂੰ ਅਸੀਂ ਬਜਟ ਪਾਸ ਕਰਕੇ ਹਟੇ ਹਾਂ । ਬਜਟ ਪਾਸ ਹੋ ਗਿਆ । ਜੋ ਨਵਾਂ ਟੈਕਸ ਲਗਾਉਣਾ ਸੀ, ਉਹ ਲਗਾ ਦਿੱਤਾ ਅਤੇ ਜੋ ਘਟਾਉਣਾ ਸੀ, ਉਹ ਘਟਾ ਦਿੱਤਾ । ਇਹ ਗੌਰਮਿੰਟ ਦੀ ਡਿਊਟੀ ਹੁੰਦੀ ਹੈ । ਉਸ ਨੇ ਜੋ ਕੁਝ ਕਰਨਾ ਸੀ, ਕਰ ਲਿਆ, ਜੋ ਸਾਡੀ ਆਪਣੀ ਰਾਏ ਸੀ, ਉਹ ਵੀ ਅਸੀਂ ਗੌਰਮਿੰਟ ਨੂੰ ਦੇ ਦਿੱਤੀ । ਪਬਲਿਕ ਨੇ ਜੋ ਵਿਚਾਰ ਪ੍ਰਗਟ ਕਰਨੇ ਸੀ, ਉਹ ਵੀ ਪ੍ਰੈੱਸ ਰਾਹੀਂ ਗੌਰਮਿੰਟ

ਕੋਲ ਪਹੁੰਚ ਗਏ ਅਤੇ ਬਜਟ ਪਾਸ ਹੋ ਗਿਆ ਅਤੇ ਇਸ ਨੂੰ ਪਾਸ ਹੋਇਆਂ ਨੂੰ ਹਾਲੇ ਇਕ ਹਫਤਾ ਹੀ ਹੋਇਆ ਹੈ । ਇਤਨੇ ਥੋੜ੍ਹੇ ਸਮੇਂ ਵਿਚ ਇਹ ਨਵਾਂ ਟੈਕਸ ਲਾਉਣ ਵਾਸਤੇ ਸਰਕਾਰ ਕੋਲ ਕੀ ਦਲੀਲ ਹੈ ? ਬਜਟ ਵਿਚ ਵੀ ਟੈਕਸ ਲਾ ਦਿੱਤੇ ਅਤੇ ਇਸ ਐਕਟ ਵਿਚ ਫਿਰ 3-4 ਹੋਰ ਆਈਟਮਾਂ ਤੇ ਟੈਕਸ ਲਾ ਦਿੱਤੇ । ਇਹ ਕਿਹਾ ਗਿਆ ਹੈ ਕਿ 10% ਤੋਂ ਵਧ ਟੈਕਸ ਨਹੀਂ ਹੋਵੇਗਾ ਅਤੇ 10% ਤੋਂ ਵੱਧ ਵਾਸਤੇ ਇਕ ਨਵਾਂ ਬੋਰਡ ਅਸੀਂ ਬਣਾਉਣ ਜਾ ਰਹੇ ਹਾਂ । ਗੌਰਮਿੰਟ ਨੇ ਜਿਹੜੇ ਟੈਕਸ ਲਾਉਣੇ ਹੁੰਦੇ ਹਨ, ਬਜਟ ਉਸ ਦੇ ਵਾਸਤੇ ਇਕ ਫਾਈਨਲ ਡਾਕੂਮੈਂਟ ਹੁੰਦਾ ਹੈ ਅਤੇ ਉਹ ਹਾਲੇ ਇਕ ਹਫਤਾ ਪਹਿਲਾਂ ਹੀ ਪਾਸ ਕੀਤਾ ਗਿਆ ਹੈ । ਹੁਣ ਇਸ ਐਕਟ ਰਾਹੀਂ ਪੰਜਾਬ ਦੇ ਲੋਕਾਂ ਤੇ ਇਕ ਨਵਾਂ ਭਾਰ ਪਾਉਣ ਤੁਸੀਂ ਜਾ ਰਹੇ ਹੋ । ਕਿਹਾ ਗਿਆ ਹੈ ਕਿ ਇਸ ਦੇ ਵਿਚ ਗੌਰਮਿੰਟ ਵੀ 100 ਕਰੋੜ ਰੁਪਿਆ ਦੇਵੇਗੀ ਅਤੇ ਇਕ ਵਾਰ ਇਹ ਪੈਸਾ ਦੇਣ ਤੋਂ ਬਾਅਦ ਇਹ ਹਰ ਸਾਲ ਇਨਕਰੀਜ਼ ਹੁੰਦਾ ਰਹੇਗਾ । ਇਸ ਤੋਂ ਇਲਾਵਾ ਸੈਂਟਰ ਦੇ ਵੀ ਫੰਡ ਹੋਣਗੇ ਅਤੇ ਪੀ. ਡਬਲਯੂ. ਡੀ. ਦੀ ਜਿਹੜੀ ਪ੍ਰਾਪਰਟੀ ਹੈ, ਉਸ ਦਾ ਪੈਸਾ ਵੀ ਇਸ ਦੇ ਵਿਚ ਸ਼ਾਮਲ ਕੀਤਾ ਜਾਵੇਗਾ । ਰੂਰਲ ਏਰੀਏ ਵਿਚ ਮਾਰਕੀਟ ਕਮੇਟੀਆਂ ਅਤੇ ਲੋਕਲ ਬਾਡੀਜ਼ ਦਾ ਵੀ ਪੈਸਾ ਇਸ ਵਿਚ ਸ਼ਾਮਲ ਕਰਨਾ ਹੈ । ਇਸ ਤਰੀਕੇ ਨਾਲ 250 ਕਰੋੜ ਰੁਪਏ ਦੇ ਫੰਡ ਇਕੱਠੇ ਕਰਨ ਦੀ ਸਕੀਮ ਹੈ । ਸਵਾਲ ਇਹ ਹੈ ਕਿ ਇਸ ਤਰ੍ਹਾਂ ਦੇ ਕੰਮਾਂ ਵਾਸਤੇ ਜਦੋਂ ਗੌਰਮਿੰਟ ਕੋਲ ਪਹਿਲਾਂ ਹੀ ਪੀ. ਡਬਲਯੂ. ਡੀ. (ਬੀ. ਐਂਡ ਆਰ.) ਮਹਿਕਮਾ ਹੈ ਤਾਂ ਉਸ ਦੇ ਹੁੰਦੇ ਹੋਏ ਇਹ ਨਵਾਂ ਬੋਰਡ ਬਣਾਉਣ ਦੀ ਕੀ ਜ਼ਰੂਰਤ ਹੈ । ਹੁਣ ਤੱਕ ਜੋ ਸਾਡਾ ਤਜ਼ਰਬਾ ਹੈ, ਉਹ ਇਹ ਹੈ ਕਿ ਜੇ ਥੋੜ੍ਹੀ ਜਿਹੀ ਪਾਲੇਟਿਕਸ ਅਤੇ ਬਿਊਰੋਕਰੇਸੀ ਆਪਸ ਵਿਚ ਰਲ ਜਾਵੇ ਤਾਂ ਫਿਰ ਖੈਰ ਨਹੀਂ । ਇਸ ਬੋਰਡ ਦੇ ਬਣਨ ਨਾਲ ਜੋ ਮਹਿਕਮੇ ਤੇ ਪਹਿਲਾਂ ਪਬਲਿਕ ਚੈੱਕ ਹੁੰਦਾ ਰਿਹਾ ਹੈ, ਉਹ ਖਤਮ ਹੋ ਜਾਣਾ ਹੈ । ਡਿਪਾਰਟਮੈਂਟ ਦੀ ਕਾਰਗੁਜ਼ਾਰੀ ਦਾ ਆਡਿਟ ਹੁੰਦਾ ਹੈ ਅਤੇ ਉਸ ਦੀ ਕਾਪੀ ਇਸ ਹਾਊਸ ਦੀ ਟੇਬਲ ਤੇ ਲੇਅ ਹੁੰਦੀ ਹੈ । ਇਸ ਤਰੀਕੇ ਨਾਲ ਡਿਪਾਰਟਮੈਂਟ ਹਾਊਸ ਦੇ ਅੱਗੇ ਜਵਾਬਦੇਹ ਹੁੰਦਾ ਹੈ । ਆਡਿਟ ਦੀ ਰਿਪੋਰਟ ਹੁੰਦੀ ਹੈ ਅਤੇ ਜਿਥੇ ਕਿਤੇ ਕਿਸੇ ਅਫਸਰ ਜਾਂ ਕਰਮਚਾਰੀ ਦਾ ਕਸੂਰ ਹੁੰਦਾ ਹੈ, ਉਸ ਤੇ ਕਾਰਵਾਈ ਹੁੰਦੀ ਹੈ । ਵਿਧਾਨ ਸਭਾ ਦੀ ਕਮੇਟੀ ਵੀ ਮਹਿਕਮੇ ਨੂੰ ਖਿੱਚ ਸਕਦੀ ਹੈ ਲੇਕਿਨ ਜੇ ਇਹ ਬੋਰਡ ਬਣ ਜਾਂਦਾ ਹੈ ਤਾਂ ਫਿਰ ਇਥੇ ਤਾਂ ਆਡਿਟ ਵੀ ਇੰਟਰਨਲ ਹੀ ਹੋਵੇਗਾ । ਫਿਰ ਤੁਸੀਂ ਕਿਹਾ ਹੈ ਕਿ ਕਰਮਚਾਰੀ ਵੀ ਬੋਰਡ ਨੇ ਆਪ ਹੀ ਭਰਤੀ ਕਰਨੇ ਹਨ ਅਤੇ ਉਨ੍ਹਾਂ ਦੀਆਂ ਸੇਵਾ ਸ਼ਰਤਾਂ ਵੀ ਆਪ ਹੀ ਨਿਰਧਾਰਤ ਕਰਨੀਆਂ ਹਨ । ਜੇ ਉਸ ਨੇ ਆਪ ਹੀ ਸਾਰਾ ਕੁਝ ਕਰਨਾ ਹੈ ਤਾਂ ਫਿਰ ਸੁਬਾਰਡੀਨੇਟ ਸਰਵਿਸਜ਼ ਸਿਲੈਕਸ਼ਨ ਬੋਰਡ ਅਤੇ ਪਬਲਿਕ ਸਰਵਿਸ ਕਮਿਸ਼ਨ ਬਣਾਉਣ ਦੀ ਕੀ ਜ਼ਰੂਰਤ ਸੀ । ਇਕ ਪਾਸੇ ਤਾਂ ਭਰਤੀ ਕਰਨ ਵਾਸਤੇ ਇਹ ਅਦਾਰੇ ਬਣਾਏ ਗਏ ਹਨ ਜੋ ਮੈਂ ਸਮਝਦਾ ਹਾਂ ਕਿ ਠੀਕ ਹਨ ਅਤੇ ਦੂਜੇ ਪਾਸੇ ਤੁਸੀਂ ਨਾਹੀਂ ਭਰਤੀ ਕਰਨ ਅਤੇ ਕੰਸਟਰੱਕਸ਼ਨ ਵਿੰਗ ਕਾਇਮ ਕਰਨ ਦਾ ਇਕ ਨਵਾਂ ਤਰੀਕਾ ਕਢ ਲਿਆ ਹੈ । ਜੇ ਇਸ ਤਰ੍ਹਾਂ ਹੋ ਜਾਂਦਾ ਹੈ ਤਾਂ ਜਿਹੜੇ ਪਹਿਲਾਂ

[ਕਾਮਰੇਡ ਹਰਦੇਵ ਸਿੰਘ ਅਰਸ਼ੀ]
ਤੋਂ ਪੀ. ਡਬਲਯੂ. ਡੀ. ਮਹਿਕਮੇ ਵਿਚ ਅਧਿਕਾਰੀ ਜਾਂ ਕਰਮਚਾਰੀ ਕੰਮ ਕਰ ਰਹੇ ਹਨ, ਉਨ੍ਹਾਂ ਦਾ ਭਵਿੱਖ ਕੀ ਹੋਵੇਗਾ । ਉਹ ਰਿਟਾਇਰ ਹੁੰਦੇ ਜਾਣਗੇ ਅਤੇ ਉਨ੍ਹਾਂ ਦੀਆਂ ਪੋਸਟਾਂ ਖਤਮ ਹੁੰਦੀਆਂ ਜਾਣਗੀਆਂ । ਜਿਸ ਤਰੀਕੇ ਦੇ ਨਾਲ ਸਰਕਾਰ ਬੜੀ ਤੇਜ਼ੀ ਦੇ ਨਾਲ ਬੋਰਡ ਬਣਾਉਣ ਲੱਗੀ ਹੋਈ ਹੈ, ਇਸ ਨਾਲ ਕਿਤੇ ਸਮੁੱਚੀ ਗੌਰਮਿੰਟ ਦਾ ਹੀ ਪ੍ਰਾਈਵੇਟਾਈਜ਼ੇਸ਼ਨ ਨਾ ਕਰ ਦਿੱਤਾ ਜਾਵੇ ਕਿ ਜਿਹੜਾ ਵੱਧ ਤੋਂ ਵੱਧ ਬੋਲੀ ਦੇ ਦੇਵੇ, ਉਹ ਗੌਰਮਿੰਟ ਲੈ ਜਾਵੇ । ਇਸ ਤੋਂ ਬਚਣਾ ਚਾਹੀਦਾ ਹੈ । ਠੀਕ ਹੈ, ਮੰਤਰੀ ਜੀ ਕਹਿ ਸਕਦੇ ਹਨ ਕਿ ਗੌਰਮਿੰਟ ਕੋਲ ਰਿਸੋਰਸਿਜ਼ ਘੱਟ ਹਨ ਅਤੇ ਅਸੀਂ ਆਪਣੇ ਕੰਮ ਪੂਰੇ ਨਹੀਂ ਕਰ ਸਕਦੇ । ਇਸ ਕਰਕੇ ਬੋਰਡ ਨੇ ਪ੍ਰਾਈਵੇਟ ਏਜੰਸੀਆਂ ਤੋਂ ਫੰਡ ਲੈਣੇ ਪੈਣੇ ਹਨ ਲੇਕਿਨ, ਸਪੀਕਰ ਸਾਹਿਬ, ਮੈਨੂੰ ਇਹ ਲਾਜਿਕ ਕਨਵਿੰਸ ਨਹੀਂ ਕਰਾ ਸਕਿਆ ਕਿਉਂਕਿ ਕਿਸੇ ਵੀ ਬੋਰਡ ਨੇ ਅਗਰ ਲੋਨ ਲੈਣਾ ਹੈ ਤਾਂ ਉਹ ਉਨਾ ਚਿਰ ਲੋਨ ਨਹੀਂ ਲੈ ਸਕਦਾ ਜਿੰਨਾ ਚਿਰ ਸਬੰਧਤ ਰਾਜ ਦੀ ਸਰਕਾਰ ਇਸ ਬਾਰੇ ਗਰੰਟੀ ਨਾ ਦੇਵੇ । ਜੇ ਸਰਕਾਰ ਗਰੰਟੀ ਦੇ ਸਕਦੀ ਹੈ ਤਾਂ ਫਿਰ ਉਹ ਲੋਨ ਵੀ ਖੁਦ ਲੈ ਸਕਦੀ ਹੈ । ਜੇ, ਸਪੀਕਰ ਸਾਹਿਬ, ਲੋਨ ਲੈ ਹੀ ਲਿਆ ਤਾਂ ਫਿਰ ਕਨਸਟ੍ਰਕਸ਼ਨ ਵਿੰਗ ਦੇ ਵੱਖਰੇ ਅਧਿਕਾਰੀਆਂ ਜਾਂ ਵੱਖਰੇ ਕਰਮਚਾਰੀਆਂ ਦੀ ਕੀ ਜ਼ਰੂਰਤ ਹੈ ? ਡੇਪੂਟੇਸ਼ਨ ਵਾਲੀ ਗੱਲ ਤਾਂ ਕਿਸੇ ਹੱਦ ਤੱਕ ਠੀਕ ਹੋ ਸਕਦੀ ਹੈ ਕਿ ਜੀ ਚਲੋ ਕੰਮ ਵਧ ਗਿਆ ਅਤੇ ਦੂਸਰੇ ਕਿਸੇ ਹੋਰ ਵਿਭਾਗ ਤੋਂ ਕੁਝ ਕਰਮਚਾਰੀ/ਅਧਿਕਾਰੀ ਡੇਪੂਟੇਸ਼ਨ ਤੇ ਲੈ ਲਏ ਪਰੰਤੂ ਜੇ ਇਸ ਤਰ੍ਹਾਂ ਬੋਰਡ ਬਣਾਇਆ ਗਿਆ ਜਿਸ ਵਿਚ ਕੰਮ ਤਾਂ ਫਿਰ ਇਨ੍ਹਾਂ ਅਫਸਰਾਂ ਔਰ ਕਰਮਚਾਰੀਆਂ ਨੇ ਹੀ ਕਰਨਾ ਹੈ ਤਾਂ ਉਹ ਫਿਰ ਅੱਗੇ ਜਾ ਕੇ ਸਰਕਾਰ ਵਾਸਤੇ ਸਾਰਾ ਬਦਨਾਮੀ ਦਾ ਕਾਰਨ ਬਣ ਜਾਵੇਗਾ । ਪਤਾ ਨਹੀਂ ਸਰਕਾਰ ਨੂੰ ਇਸ ਗੱਲ ਦੀ ਕੋਈ ਚਿੰਤਾ ਕਿਉਂ ਨਹੀਂ ਜਿਹੜਾ ਕੰਮ ਮਹਿਕਮੇ ਰਾਹੀਂ ਕੀਤਾ ਜਾ ਸਕਦਾ ਹੈ, ਉਸ ਵਾਸਤੇ ਤਾਂ 12 ਜਾਂ 14% ਮਹਿਕਮੇ ਦੇ ਚਾਰਜਿਜ਼ ਹੁੰਦੇ ਹਨ । ਸਾਡਾ ਪਿਛਲਾ ਐਕਸਪੀਰੀਐਂਸ ਹੈ. ਫਿਰ ਠੇਕੇਦਾਰਾਂ ਨਾਲ ਵੀ ਬਾਰਗੇਨਿੰਗ ਕੀਤੀ ਜਾਵੇਗੀ । ਛੋਟਾ ਠੇਕੇਦਾਰ ਵੀ ਸੋ-ਕਾਲਡ ਬਣਦੇ ਹਨ, ਜਿਨ੍ਹਾਂ ਕੋਲ ਲਾਇਸੰਸ ਵਗੈਰਾ ਨਹੀਂ ਹੁੰਦਾ । ਕਿਸੇ ਦਾ, ਠੇਕੇਦਾਰ ਬੜੇ ਨੇੜੇ ਦੇ, ਕਲੋਜ਼ ਰਿਲੇਸ਼ਨ ਵਾਲੇ ਔਰ ਫਿਰ ਉਨ੍ਹਾਂ ਦੇ ਨਾਲ ਕਮਿਸ਼ਨ ਤਹਿ ਹੁੰਦਾ ਹੈ । ਇਹ ਸਾਰਾ ਕੁਝ ਆਉਣ ਵਾਲੇ ਸਮੇਂ ਵਿਚ ਬਦਨਾਮੀ ਦਾ ਬਹੁਤ ਵੱਡਾ ਕਾਰਨ ਬਣ ਸਕਦਾ ਹੈ । ਨਵੀਆਂ ਸੜਕਾਂ ਬਣਾਉਣੀਆ ਜਾਂ ਪੁਰਾਣੀਆਂ ਸੜਕਾਂ ਨੂੰ ਹੀ ਹੋਰ ਸਟਰੇਂਥਨ ਕਰਨਾ ਅਤੇ ਪੁਲ ਬਣਾਉਣੇ ਇਹ ਕੰਮ ਠੀਕ ਹਨ । ਇਹ ਕੰਮ ਹੋਣੇ ਚਾਹੀਦੇ ਹਨ । ਇਨ੍ਹਾਂ ਤੇ ਕੋਈ ਮਤਭੇਦ ਨਹੀਂ ਪਰ ਇਹ ਸਾਰੇ ਕੰਮ ਜਿਹੜਾ ਸਾਡਾ ਵਿਭਾਗ ਹੈ, ਉਹ ਕਰ ਸਕਦਾ ਹੈ । ਮੈਂ ਨਹੀਂ ਸਮਝਦਾ ਕਿ ਇਸ ਵਾਸਤੇ ਵੱਖਰਾ ਬੋਰਡ ਬਣਾ ਲਿਆ ਜਾਵੇ, ਫਿਰ ਉਸ ਵਿਚ ਹੋਰ ਅਫਸਰਸ਼ਾਹੀ ਨੂੰ ਸ਼ਾਮਲ ਕਰ ਦੇਈਏ, ਵੱਖਰੇ ਕਰਮਚਾਰੀ ਰੱਖ ਲਏ ਜਾਣ ਔਰ ਫਿਰ ਉਨ੍ਹਾਂ ਸਾਰਿਆਂ ਦੀ ਮਨਮਰਜ਼ੀ ਚੱਲੇ । ਇਹ ਕੋਈ ਅੱਛੀ ਗੱਲ ਨਹੀਂ ਹੋਵੇਗੀ । ਸਾਰੇ ਦੇਸ਼ ਵਿਚ ਬੜਾ ਖਤਰਨਾਕ ਕਿਸਮ ਦਾ ਟ੍ਰੈਂਡ ਚੱਲ ਪਿਆ ਹੈ । ਮੈਂ ਪਹਿਲੀ ਵਾਰੀ ਦੇਖਿਆ ਹੈ ਕਿ ਕਿਸੇ ਸਟੇਟ ਦੀ ਸਰਕਾਰ ਜਿਸ ਦੀ ਕਿ ਬਹੁਤ ਵੱਡੀ ਜ਼ਿੰਮੇਂਵਾਰੀ ਹੁੰਦੀ ਹੈ, ਕਹੇ ਕਿ ਅਸੀਂ 100 ਕਰੋੜ ਰੁਪਿਆ ਦੇ ਦਿੱਤਾ ਹੈ ਅਤੇ ਹੁਣ ਸਿਰਫ 10% ਇਨਕਰੀਜ਼ ਦਿਆਂਗੇ ਹਰ ਸਾਲ । ਇਸ ਦਾ ਮਤਲਬ

ਇਹ ਹੋਇਆ ਕਿ 100 ਕਰੋੜ ਰੁਪਿਆ ਦੇ ਕੇ ਗੌਰਮਿੰਟ ਪੱਕੇ ਤੌਰ ਤੇ ਆਪਣੀ ਜ਼ਿਮੇਂਵਾਰੀ ਤੋਂ ਮੁਕਤ ਹੋ ਜਾਵੇਗੀ । ਕੋਈ ਡੀਮਾਂਡ ਸਰਕਾਰ ਕੋਲ ਆਵੇ ਕੋਈ ਇਤਰਾਜ਼ ਹੋਵੇ ਤਾਂ ਸਰਕਾਰ ਕਹਿ ਸਕਦੀ ਹੈ ਕਿ ਅਸੀਂ ਫੰਡਜ ਬੋਰਡ ਨੂੰ ਦੇ ਦਿਤੇ ਹਨ ਅਤੇ ਇਹ ਕੰਮ ਵੀ ਹੁਣ ਬੋਰਡ ਨੂੰ ਦੇ ਦਿੱਤਾ ਹੈ । ਇਸ ਤਰ੍ਹਾਂ ਗੌਰਮਿੰਟ ਆਪਣੀ ਜ਼ਿੰਮੇਵਾਰੀ ਤੋਂ ਭੱਜਣ ਵਾਲੀ ਗੱਲ ਕਰਦੀ ਹੈ ਔਰ ਜਿਹੜੇ ਸਰਵਿਸ ਰੂਲਜ਼ ਹਨ, ਉਹ ਵੀ ਇਨ੍ਹਾਂ ਇੰਪਲਾਇਜ਼ ਤੇ ਲਾਗੂ ਨਹੀਂ ਹੋਣਗੇ ਜਿਸ ਕਾਰਨ ਕਰਮਚਾਰੀਆਂ ਦੇ ਵਿੱਚ ਰੀਜ਼ੈਂਟਮੈਂਟ ਵੀ ਹੋਵੇਗੀ ਔਰ ਐਜੀਟੇਸ਼ਨ ਵੀ ਹੋਵੇਗੀ । ਇਸ ਕਰਕੇ ਮੇਰੀ ਬੇਨਤੀ ਹੈ ਕਿ ਇਸ ਤਰ੍ਹਾਂ ਦਾ ਬੋਰਡ ਬਣਾਉਣ ਦੀ ਬਜਾਏ ਇਹੀ ਕੰਮ ਇਹੀ ਫੰਡਜ਼ ਦੇ ਕੇ ਅਤੇ ਇਹੀ ਰੀਸੋਰਸਿਜ਼ ਵਰਤ ਕੇ ਤੁਸੀਂ ਜਿਹੜਾ ਸਬੰਧਤ ਵਿਭਾਗ ਹੈ, ਜਿਹੜੇ ਵਿਭਾਗ ਦੀ ਜ਼ਿੰਮੇਂਵਾਰੀ ਹੈ, ਉਸ ਤੋਂ ਕਰਾਓ । ਇਹ ਕੰਮ ਉਹੀ ਵਿਭਾਗ ਕਰੇ ਔਰ ਚਿੱਟੇ ਹਾਥੀ ਬਨਾਉਣ ਦੇ ਕੰਮ ਤੋਂ ਸਰਕਾਰ ਨੂੰ ਬਚਣਾ ਚਾਹੀਦਾ ਹੈ । ਮੈਂ ਇਸ ਬਾਰੇ ਹਾਉਸ ਨੂੰ ਬੇਨਤੀ ਕਰਾਂਗਾ ਕਿ ਉਸ ਨੂੰ ਇਹ ਬਿੱਲ ਰੱਦ ਕਰਨਾ ਚਾਹੀਦਾ ਹੈ ਔਰ ਇਹ ਬੋਰਡ ਬਨਾਉਣ ਦਾ ਬਿੱਲ ਪਾਸ ਨਹੀਂ ਕਰਨਾ ਚਾਹੀਦਾ ।

**ਲੋਕ ਨਿਰਮਾਣ (ਭਵਨ ਅਤੇ ਮਾਰਗ) ਮੰਤਰੀ** (ਸਰਦਾਰ ਹਰਮੇਲ ਸਿੰਘ): ਮਾਨਯੋਗ ਸਪੀਕਰ ਸਾਹਿਬ, ਮੈਂ ਆਪ ਜੀ ਦੇ ਰਾਹੀਂ ਮੈਂਬਰ ਸਾਹਿਬਾਨ ਨੂੰ ਦੱਸਣਾ ਚਾਹੁੰਦਾ ਹਾਂ ਕਿ ਪੰਜਾਬ ਵਿੱਚ ਸੜਕਾਂ ਅਤੇ ਪੁਲਾਂ ਦਾ ਲੰਮਾ ਚੌੜਾ ਜਾਲ ਵਿਛਿਆ ਹੋਇਆ ਹੈ । ਇਸ ਨੈੱਟ ਵਰਕ ਨੂੰ ਦਿਨ-ਬ-ਦਿਨ ਟਰੈਫਿਕ ਵਧਣ ਦੇ ਕਾਰਨ ਸੁਧਾਰਨ ਦੀ ਲੋੜ ਹੈ । ਪੰਜਾਬ ਸਰਕਾਰ ਕੋਲ ਵਿੱਤੀ ਸਾਧਨਾਂ ਦੀ ਕਮੀ ਹੋਣ ਕਾਰਨ ਪਹਿਲੀਆਂ ਸੜਕਾਂ ਅਤੇ ਪੁਲਾਂ ਦਾ ਨੈੱਟ ਵਰਕ ਮੁਰੰਮਤ, ਦੇਖ ਰੇਖ ਅਤੇ ਸੁਧਾਰ ਔਰ ਨਿਰਮਾਣ ਲਈ ਬਜਟ ਵਿੱਚੋਂ ਪੈਸੇ ਖਰਚ ਨਹੀਂ ਕੀਤੇ ਜਾ ਸਕਦੇ । ਸਰਕਾਰ ਵੱਲੋਂ ਵਾਧੂ ਫੰਡ ਜੁਟਾਉਣ ਦੇ ਲਈ ਇਹ ਬਿੱਲ ਲਿਆਂਦਾ ਗਿਆ ਹੈ ਤਾਂ ਕਿ ਸੜਕਾਂ ਅਤੇ ਪੁਲਾਂ ਤੇ ਲੋੜ ਅਨੁਸਾਰ ਧਨ ਲਗਾਇਆ ਜਾ ਸਕੇ । ਇਸ ਖੇਤਰ ਲਈ ਯੋਗ ਧਨ ਰਾਸ਼ੀ ਮੁਹੱਈਆ ਕਰਨ ਲਈ ਸੜਕਾਂ ਅਤੇ ਪੁਲ ਵਿਕਾਸ ਬੋਰਡ ਆਰਡੀਨੈਂਸ, 1998 ਜੋ ਕਿ ਪਹਿਲਾਂ ਹੀ 18-5-98 ਨੂੰ ਜਾਰੀ ਹੋ ਗਿਆ ਹੋਇਆ ਹੈ, ਨੂੰ ਕਾਨੂੰਨ ਦੀ ਸ਼ਕਲ ਦੇਣ ਦੀ ਲੋੜ ਹੈ ਤਾਂ ਕਿ ਪੰਜਾਬ ਸਰਕਾਰ ਲਗਭੱਗ ਢਾਈ ਸੌ ਕਰੋੜ ਰੁਪਿਆ ਇਸ ਵਿਕਾਸ ਬੋਰਡ ਰਾਹੀਂ ਅਲੱਗ ਤੌਰ ਤੇ ਖਰਚ ਕਰਨ ਦੇ ਯੋਗ ਹੋ ਸਕੇ । ਸਪੀਕਰ ਸਾਹਿਬ, ਮੇਰੇ ਮਾਨਯੋਗ ਮੈਂਬਰਾਂ ਨੂੰ ਸਟਾਫ ਦੇ ਬਾਰੇ ਖਦਸ਼ਾ ਹੈ । ਸੈਕਸ਼ਨ 5 ਹੇਠ ਬੋਰਡ ਦੇ ਸਟਾਫ ਸਬੰਧੀ ਇਹ ਦੱਸਿਆ ਜਾਂਦਾ ਹੈ ਕਿ ਬੋਰਡ ਵਿੱਚ ਕੋਈ ਵੀ ਸਟਾਫ ਸਰਕਾਰ ਦੀ ਪ੍ਰਵਾਨਗੀ ਤੋਂ ਬਿਨਾ ਨਹੀਂ ਲਾਇਆ ਜਾ ਸਕੇਗਾ ਅਤੇ ਨਾ ਹੀ ਤਕਨੀਕੀ ਸਟਾਫ ਭਰਤੀ ਕਰਨ ਦਾ ਸਰਕਾਰ ਦਾ ਕੋਈ ਇਰਾਦਾ ਹੈ । ਦੂਸਰੇ ਕਿਸੇ ਸਟਾਫ ਦੀ ਪੰਜਾਬ ਸੜਕਾਂ ਅਤੇ ਪੁਲ ਵਿਕਾਸ ਬੋਰਡ ਅਧੀਨ ਕੋਈ ਭਰਤੀ ਨਹੀਂ ਕੀਤੀ ਜਾਣੀ । ਪੰਜਾਬ ਲੋਕ ਨਿਰਮਾਣ ਵਿਭਾਗ ਦੇ ਮੌਜੂਦਾ ਸਟਾਫ ਵਿਚੋਂ ਹੀ ਵਾਧੂ ਚਾਰਜ ਦੇ ਕੇ ਪੂਰੇ ਕੰਮਕਾਜ ਦੀ ਦੇਖਭਾਲ ਕੀਤੀ ਜਾਵੇਗੀ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ:** ਸਪੀਕਰ ਸਾਹਿਬ, ਇਹ ਮੈਨੂੰ ਦੱਸ ਦੇਣ ਕਿ ਇਹ ਚੀਜ਼ ਕਿਹੜੀ ਕਲਾਜ਼ ਵਿਚ ਹੈ। ਮੈਂ ਸ਼ਾਇਦ ਨਾ ਪੜ੍ਹ ਸਕਿਆ ਹੋਵਾਂ।

**ਮੰਤਰੀ:** ਇਹ ਸੈਕਸ਼ਨ-5 ਵਿਚ ਹੈ। ਇਸੇ ਤਰ੍ਹਾਂ ਮਾਨਯੋਗ ਸਪੀਕਰ ਸਾਹਿਬ, 10% ਫੀਸ ਲਗਾਉਣ ਸਬੰਧੀ ਮੈਂਬਰ ਸਾਹਿਬ, ਨੇ ਪੁੱਛਿਆ ਹੈ। ਸੈਕਸ਼ਨ-6 ਫੀਸ ਲਗਾਉਣ ਸਬੰਧੀ ਹੈ। 6 (1) ਵਿਚ ਲਿਖਿਆ ਹੈ ਕਿ ਪੰਜਾਬ ਐਕਸਾਈਜ਼ ਐਕਟ 1914 ਅਧੀਨ ਲੱਗਣ ਵਾਲੀ ਡਿਊਟੀ ਅਤੇ ਪੰਜਾਬ ਜਨਰਲ ਸੇਲਜ਼ ਟੈਕਸ ਐਕਟ 1948 ਅਤੇ ਪੰਜਾਬ ਮੋਟਰ ਵਹੀਕਲ ਟੈਕਸੇਸ਼ਨ ਐਕਟ, 1924 ਅਧੀਨ ਲੱਗਣ ਵਾਲੇ ਟੈਕਸਾਂ ਉਤੇ ਵੱਧ ਤੋਂ ਵੱਧ 10% ਫੀਸ ਲਗਾਈ ਜਾ ਸਕਦੀ ਹੈ। ਇਸ ਸਬੰਧੀ ਸਰਕਾਰ ਅਲੱਗ ਤੌਰ ਤੇ ਰੇਟ ਨੋਟੀਫਿਕੇਸ਼ਨ ਰਾਹੀਂ ਨਿਸ਼ਚਿਤ ਕਰ ਸਕਦੀ ਹੈ। ਪਰ ਹਾਲ ਦੀ ਘੜੀ ਸਿਰਫ ਇਹ ਪ੍ਰੋਵੀਜ਼ਨ ਹੀ ਹੈ। ਸਾਡੇ ਇਸ ਬੋਰਡ ਦੇ ਸਭਾਪਤੀ ਜੋ ਪਲਾਨਿੰਗ ਦੇ ਵੀ ਸਭਾਪਤੀ ਹਨ, ਮਾਨਯੋਗ ਮੁੱਖ ਮੰਤਰੀ ਦੀ ਮਨਸ਼ਾ ਅਨੁਸਾਰ ਇਸ ਦੀ ਲੋੜ ਕਿਉਂ ਪਈ, ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਅੱਜ ਬੈਂਕਾਂ ਨਾਲ ਲੈਣ-ਦੇਣ ਕਰਨ, ਉਧਾਰ ਲੈਣ ਜਾਂ ਜਾਇਦਾਦ ਆਦਿ ਰੱਖਣ ਦੇ ਕੰਮ ਇਸ ਬੋਰਡ ਤੋਂ ਬਿਨਾਂ ਨਹੀਂ ਹੋ ਸਕਦੇ। ਇਸ ਲਈ ਮੈਂ ਬੇਨਤੀ ਕਰਦਾ ਹਾਂ ਮੈਂਬਰ ਸਾਹਿਬਾਨ ਨੂੰ ਸਪੀਕਰ ਸਾਹਿਬ, ਕਿ ਇਸ ਬਿੱਲ ਦੀ ਮਹਾਨਤਾ ਨੂੰ ਮੁੱਖ ਰੱਖਦੇ ਹੋਏ ਇਸ ਨੂੰ ਸਰਬਸੰਮਤੀ ਨਾਲ ਪਾਸ ਕੀਤਾ ਜਾਵੇ।

**Mr. Speaker:** First I shall put the Resolution disapproving the Ordinance to the vote of the House.

**Mr. Speaker:** Question is—

That this House disapproves the Punjab Roads and Bridges Development Board Ordinance, 1998 (Punjab Ordinance No. 5 of 1998)

*The motion was lost.*

**Mr. Speaker:** Question is—

That the Punjab Roads and Bridges Development Board Bill be taken into consideration at once.

*The motion was carried.*

**Mr. Speaker:** Now the House will proceed to consider the Bill clause by clause.

**Sub Clause (2) of Clause 1**

**Mr. Speaker:** Question is—

That Sub Clause (2) of Clause 1 stand part of the Bill.

*The motion was carried.*

**Clauses 2 to 6**

**Mr. Speaker:** As there is no amendment to Clauses 2, 3, 4, 5, & 6 if the House agrees these Clauses may be put to the vote of the House together.

(Voices: Yes, yes)

**Mr. Speaker:** Question is—

That Clauses 2, 3, 4, 5 & 6 stand part of the Bill.

*The motion was carried.*

**Clause 7**

**Mr. Speaker:** There is a notice of amendment to Clause 7 by Sardar Adesh Partap Singh Kairon and others which shall be deemed to have been read and moved.

1. **Sardar Adesh Partap Singh Kairon**
2. **Prof. Jagir Singh Bhullar**
3. **Shri Om Parkash Soni**
4. **Sardar Gulzar Singh Ranike**
5. **Sardar Manmohan Singh, Sathiala**
6. **Sardar Janmeja Singh Minister of State**
7. **Sardar Vir Singh Lopoke**

That in line 4 of part (vi), Sub-clause (2) of Clause 7, the words "Border Area Development Programme," shall be deleted.

**Mr. Speaker:** First, I shall put the amendment to Clause 7 moved by Sardar Adesh Partap Singh Kairon and others to the vote of the House.

**Mr. Speaker:** Question is—

That in line 4 of part (vi), sub-clause (2) of Clause 7, the words "Border Area Development Programme," shall be deleted.

*The motion was carried.*

**Mr. Speaker**: Question is—

That Clause 7, as amended, stand part of the Bill.

*The motion was carried.*

**Clauses 8, 9, 10, 11, 12, and 13**

**Mr. Speaker**: As there is no amendment to Clauses 8, 9, 10 11, 12 and 13, if the House agrees, all these clauses may be put to the vote of the House together.

(Voices : Yes, Yes)

**Mr. Speaker**: Question is—

That Clauses 8, 9, 10, 11, 12, and 13 stand part of the Bill.

*The motion was carried.*

**Sub clause (1) of Clause 1**

**Mr. Speaker**: Question is—

That Sub Clause (1) of Clause 1 stand part of the Bill.

*The motion was carried.*

**Title**

**Mr. Speaker** : Question is—

That Title be the Title of the Bill.

*The motion was carried*

**Public Works Minister (B & R) (Sardar Harmail Singh Tonra)** : Sir, I beg to move—

That the Punjab Roads and Bridges Development Board Bill, as amended, be passed.

**Mr. Speaker** : Motion moved—

That the Punjab Roads and Bridges Development Board Bill, as amended, be passed.

**Mr. Speaker** : Question is—

That the Punjab Roads and Bridges Development Board Bill, as amended, be passed.

*The motion was carried*

———

## (G) THE PUNJAB EXCISE (AMENDMENT) BILL, 1998.

**Minister for Food & Supplies and Parliamentary Affairs (Shri Madan Mohan Mittal)** : Sir, I beg to introduce the Punjab Excise (Amendment) Bill.

Sir, I also beg to move—

> That the Punjab Excise (Amendment) Bill be taken into consideration at once.

**Mr. Speaker** : Motion moved—

> That the Punjab Excise (Amendment) Bill be taken into consideration at once.

(Discussion, if any)

**ਸਰਦਾਰ ਹਰਮਹਿੰਦਰ ਸਿੰਘ ਪ੍ਰਧਾਨ** (ਰਾਏਕੋਟ) : ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਜੋ ਪੰਜਾਬ ਐਕਸਾਈਜ਼ (ਅਮੈਂਡਮੈਂਟ) ਬਿਲ, 1998 ਲਿਆਂਦਾ ਗਿਆ ਹੈ, ਇਸ ਦੀ ਧਾਰਾ 6 ਵਿੱਚ ਜੋ ਨੰਬਰ 5 ਤੇ ਐਡ ਕੀਤਾ ਗਿਆ ਹੈ, ਉਸ ਨੂੰ ਚੰਗੀ ਤਰ੍ਹਾਂ ਘੋਖ ਲੈਣਾ ਚਾਹੀਦਾ ਹੈ ਕਿਉਂਕਿ ਇਸ ਦੇ ਨਾਲ ਪੁਲਿਸ ਅਤੇ ਐਕਸਾਈਜ਼ ਸਟਾਫ ਨੂੰ ਵੱਧ ਪਾਵਰਾਂ ਮਿਲ ਜਾਣਗੀਆਂ । ਇਸ ਧਾਰਾ ਦਾ ਮੇਨ-ਮਕਸਦ ਜਿਹੜਾ ਹੈ, ਉਹ ਸਮੱਗਲਿੰਗ ਰੋਕਣਾ ਹੈ ਪਰ ਇਸ ਦੇ ਨਾਲ ਇਹ ਨਹੀਂ ਰੁੱਕ ਜਾਣੀ । ਜੇ ਕੋਈ ਕਨਜ਼ਿਊਮਰ ਇਕ ਪੇਟੀ ਸ਼ਰਾਬ ਦੀ ਦੂਜੀ ਸਟੇਟ ਤੋਂ ਲੇ ਆਇਆ ਤਾਂ ਉਸ ਨੂੰ ਘੱਟੋ-ਘੱਟ 6 ਮਹੀਨੇ ਦੀ ਸਜ਼ਾ ਹੋਣੀ ਹੈ ਜਦਕਿ ਸਮਗਲਰ ਇਕ ਪੇਟੀ ਨਹੀਂ, ਉਹ ਟਰੱਕਾਂ ਦੇ ਟਰੱਕ ਲਿਆਉਂਦੇ ਹਨ । ਇਸ ਲਈ ਮੇਰੀ ਬੇਨਤੀ ਹੈ ਕਿ ਇਸ ਨੂੰ ਪੂਰੀ ਤਰ੍ਹਾਂ ਘੋਖ ਲਿਆ ਜਾਵੇ ਤਾਂ ਕਿ ਬਾਅਦ ਵਿਚ ਕੋਈ ਕੰਪਲੀਕੇਸ਼ਨਜ਼ ਨਾ ਆਉਣ, ਜਿਸ ਤਰ੍ਹਾਂ ਕਿ ਹਰਿਆਣੇ ਵਿੱਚ ਆਉਂਦੀਆਂ ਰਹੀਆਂ ਹਨ । ਜਿੰਨੇ ਵੀ ਕੇਸ ਦਰਜ ਹੋਏ ਸਨ, ਉਨ੍ਹਾਂ ਨੂੰ 1000/-, 1000/- ਰੁਪਏ ਕੰਪਾਊਂਡ ਜੁਰਮਾਨਾ ਕਰਕੇ ਵਾਪਸ ਲੈ ਲਿਆ ਗਿਆ । ਇਸ ਲਈ ਮੈਂ ਮਨਿਸਟਰ ਸਾਹਿਬ ਨੂੰ ਕਹਿਣਾ ਚਾਹੁੰਦਾ ਹਾਂ ਕਿ ਇਕ ਕਮੇਟੀ ਬਣਾ ਕੇ ਇਸ ਦੀ ਚੰਗੀ ਤਰ੍ਹਾਂ ਘੋਖ ਕਰਕੇ ਇਸ ਨੂੰ ਪੇਸ਼ ਕੀਤਾ ਜਾਵੇ । ਮੇਰੀ ਤਾਂ, ਸਪੀਕਰ ਸਾਹਿਬ, ਇਹੀ ਬੇਨਤੀ ਹੈ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** (ਸ਼੍ਰੀ ਮਦਨ ਮੋਹਨ ਮਿੱਤਲ) : ਸਪੀਕਰ ਸਾਹਿਬ, ਇਹ ਜਿਹੜਾ ਬਿਲ ਲਿਆਂਦਾ ਗਿਆ ਹੈ, ਇਹ ਸ਼ਰਾਬ ਦੀ ਸਮੱਗਲਿੰਗ ਨੂੰ ਰੋਕਣ ਲਈ ਲਿਆਂਦਾ ਗਿਆ ਹੈ ਅਤੇ ਜੋ ਸਟੇਟ ਦੇ ਐਕਸਚੇਕਰ ਨੂੰ ਲਾਸ ਹੁੰਦਾ ਸੀ, ਉਸ ਨੂੰ ਰੋਕਣ ਵਾਸਤੇ ਲਿਆਂਦਾ ਗਿਆ ਹੈ । (ਵਿਘਨ) ਇਹ ਸ਼ਰਾਬ ਦੇ ਠੇਕੇਦਾਰ ਹਨ । (ਵਿਘਨ) ਇਹ ਕਹਿੰਦੇ ਹਨ ਕਿ ਇੱਕ ਪੇਟੀ ਦੀ ਇਜਾਜ਼ਤ ਦਿੱਤੀ ਜਾਵੇ । (ਵਿਘਨ)

**ਸ਼੍ਰੀ ਸਪੀਕਰ** : ਪ੍ਰਧਾਨ ਜੀ, ਤੁਸੀਂ ਬੈਠ ਜਾਓ ।

**ਸਰਦਾਰ ਹਰਮਹਿੰਦਰ ਸਿੰਘ ਪ੍ਰਧਾਨ** : ਸਪੀਕਰ ਸਾਹਿਬ, ਮੈਂ ਠੇਕੇਦਾਰ ਨਹੀਂ ਹਾਂ। ਇਹ ਸ਼ਬਦ ਵਾਪਸ ਲੈਣੇ ਚਾਹੀਦੇ ਹਨ। ਇਹ ਬਹੁਤ ਵੱਡਾ ਮਸਲਾ ਹੈ। ਜਿਹੜੇ ਅਸਲੀ ਸਮਗਲਰ ਹਨ, ਉਹ ਇਕ ਪਰਮਿਟ ਵਾਸਤੇ 4-4 ਗੇੜੇ ਕੱਢਦੇ ਹਨ। ਇਹ ਕਿਸ ਤਰ੍ਹਾਂ ਚੈਕ ਕਰਦੇ ਹਨ, ਜਦੋਂ ਪਹਿਲਾਂ ਪਰਮਿਟ ਆਉਂਦਾ ਸੀ ਤਾਂ ਉਸ ਤੇ ਲਿਖਿਆ ਹੁੰਦਾ ਸੀ ਕਿ ਸੇਲ ਫ਼ਾਰ ਪੰਜਾਬ। ਹੁਣ ਉਹ ਪਰਮਿਟ ਵਾਸਤੇ 4-4 ਗੇੜੇ ਲਗਾਉਂਦੇ ਹਨ। ਇਸ ਨੂੰ ਰੋਕਣਾ ਚਾਹੀਦਾ ਹੈ। ਇੱਕ ਪੇਟੀ ਦੀ ਗੱਲ ਨਹੀਂ ਹੈ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਸਪੀਕਰ ਸਾਹਿਬ, ਜਦੋਂ ਕੋਈ ਠੇਕੇਦਾਰ ਕੋਈ ਠੇਕਾ ਲੈ ਲੈਂਦਾ ਹੈ ਤਾਂ ਫਿਰ ਉਹ ਠੇਕੇਦਾਰ ਕਹਾਉਣ ਲੱਗ ਪੈਂਦਾ ਹੈ ਜਦ ਤੱਕ ਕਿ ਸਰਕਾਰ ਉਸ ਨੂੰ ਬਲੈਕ ਲਿਸਟ ਨਾ ਕਰੇ। ਬਾਕੀ ਜਿਥੋਂ ਤੱਕ ਡਿਊਟੀ ਪੇਡ ਦੀ ਗੱਲ ਹੈ, ਇਹ ਇਸ ਤਰ੍ਹਾਂ ਨਹੀਂ ਹੈ। ਇਹ ਬਿਲ ਵਿਚ ਕਲੈਰੀਫ਼ਾਈ ਕੀਤਾ ਗਿਆ ਹੈ। ਪਹਿਲਾਂ ਜਿਹੜਾ ਪ੍ਰਿੰਸੀਪਲ ਐਕਟ ਸੀ, ਉਸ ਵਿਚ ਫਾਰੇਨ ਲਿਕੁਅਰ ਕਵਰ ਨਹੀਂ ਹੁੰਦੀ ਸੀ ਪਰ ਹੁਣ ਇਹ ਕਵਰ ਕੀਤੀ ਗਈ ਹੈ। ਸਾਡੀ ਮਨਸ਼ਾ ਇਹ ਹੈ ਕਿ ਦੋ ਨੰਬਰ ਦੀ ਸ਼ਰਾਬ ਨਾ ਆ ਸਕੇ ਅਤੇ ਪਰਮਿਟ ਦੁਬਾਰਾ ਰਿਪੀਟ ਨਾ ਹੋ ਸਕੇ। ਦੂਸਰਾ ਜਿਹੜਾ ਪਾਵਰਾਂ ਬਾਰੇ ਕਿਹਾ ਗਿਆ ਹੈ, ਸਬ ਇੰਸਪੈਕਟਰ ਦੀ ਪੋਸਟ ਖਤਮ ਕਰ ਦਿੱਤੀ ਗਈ ਹੈ। ਹੁਣ ਸਿਰਫ ਇੰਸਪੈਕਟਰ ਦੀ ਪੋਸਟ ਹੈ, ਉਹ ਹੀ ਚੈਕਿੰਗ ਕਰੇਗਾ। ਮੈਂ ਐਸ਼ਿਓਰ ਕਰਦਾ ਹਾਂ ਕਿ ਸਰਕਾਰ ਬਿਲਕੁਲ ਚੌਕਸ ਹੈ। This law will not be misused by the authorities which have been given the powers to check ਸਰਕਾਰ ਵਿਜੀਲੈਂਟ ਰਹੇਗੀ। ਸਮਗਲਰਾਂ ਵਾਸਤੇ ਹੀ ਅਸੀਂ ਕਾਨੂੰਨ ਚੰਗੀ ਤਰ੍ਹਾਂ ਬਣਾਇਆ ਹੈ ਅੌਰ ਇਹ ਸਰਬਸੰਮਤੀ ਨਾਲ ਪਾਸ ਕਰਨਾ ਚਾਹੀਦਾ ਹੈ।

**ਸਰਦਾਰ ਹਰਮਹਿੰਦਰ ਸਿੰਘ ਪ੍ਰਧਾਨ** : ਅਸੀਂ ਅਮੈਂਡਮੈਂਟ ਨਾਲ ਸਹਿਮਤ ਹਾਂ ਪਰ ਕਲਾਜ਼-5 ਨਾਲ ਸਮੱਗਲਿੰਗ ਨਹੀਂ ਹਟਣੀ। ਇਸ ਨਾਲ ਸਰਕਾਰ ਦਾ ਨੁਕਸਾਨ ਹੋਵੇਗਾ। (ਵਿਘਨ)

**ਸ੍ਰੀ ਸਪੀਕਰ** : ਪ੍ਰਧਾਨ ਜੀ, ਤੁਸੀਂ ਹੁਣ ਬੈਠ ਜਾਓ।

**ਸਰਦਾਰ ਅਵਤਾਰ ਸਿੰਘ ਬਰਾੜ** : ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**Mr. Speaker** : Question is—

That the Punjab Excise (Amendment) Bill be taken into consideration at once.

*The motion was carried.*

---

**Expunged as ordered by the Chair

**Mr. Speaker** : Now the House will proceed to consider the Bill Clause by Clause.

**Sub-Clause (2) of Clause 1**

**Mr. Speaker** : Question is—

That Sub-Clause (2) of Clause 1 stand part of the Bill.

*The motion was carried.*

**Clause 2, Clause 3, Clause 4, Clause 5, Clause 6, Clause 7, Clause 8, Clause 9, Clause 10, Clause 11, and Clause 12**

**Mr. Speaker** . As there is no amendment to Clauses 2,3,4,5,6, 7,8,9,10,11 and 12, if the House agrees, these Clauses may be put together to the vote of the House.

(voices : Yes Yes)

**Mr. Speaker** : Question is—

That Clause 2, Clause 3, Clause 4, Clause 5, Clause 6, Clause 7, Clause 8, Clause 9, Clause 10, Clause 11 and Clause 12 stand part of the Bill.

*The motion was carried.*

**Sub-Clause (1) of Clause 1**

**Mr. Speaker** : Question is—

That Sub-Clause (1) of Clause 1 stand part of the Bill.

*The motion was carried.*

**TITLE**

**Mr. Speaker** : Question is—

That title be the Title of the Bill.

*The motion was carried.*

**Mr. Speaker** : Now, the Minister to move that the Bill be passed.

**Minister for Food & Supplies & Parliamentary Affairs** (Shri Madan Mohan Mittal): Sir, I beg to move—

That the Punjab Excise (Amendment) Bill be passed.

**Mr. Speaker** :Motion moved—

That the Punjab Excise (Amendment) Bill be passed.

**Mr. Speaker** :Question is—

That the Punjab Excise (Amendment) Bill be passed

*The motion was carried.*

---

## (H) THE PUNJAB EDUCATION DEVELOPMENT BILL, 1998.

**Mr. Speaker** :Minister to introduce and move.

**ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ** (ਸਰਦਾਰ ਤੋਤਾ ਸਿੰਘ) : ਸ੍ਰੀਮਾਨ ਜੀ, ਮੈਂ ਪੰਜਾਬ ਸਿੱਖਿਆ ਵਿਕਾਸ ਬਿੱਲ ਪੇਸ਼ ਕਰਦਾ ਹਾਂ ।

ਸ੍ਰੀ ਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ :

ਕਿ ਪੰਜਾਬ ਸਿੱਖਿਆ ਵਿਕਾਸ ਬਿੱਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**Mr. Speaker** :Motion moved—

That the Punjab Education Development Bill be taken into consideration at once.

**ਸ੍ਰੀ ਸੱਤਿਆ ਪਾਲ ਸੈਣੀ** : ਸਪੀਕਰ ਸਾਹਿਬ, . . . .

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, . . . .

**ਸ੍ਰੀ ਸਪੀਕਰ** : ਸੈਣੀ ਸਾਹਿਬ, ਪਹਿਲਾਂ ਇਨ੍ਹਾਂ ਨੂੰ ਕਹਿ ਲੈਣ ਦਿਓ, ਤੁਸੀਂ ਫਿਰ ਕਹਿ ਲੈਣਾ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** (ਬੁਢਲਾਡਾ) : ਸਪੀਕਰ ਸਾਹਿਬ, ਜੋ ਪਹਿਲੇ ਬੋਰਡ ਦਾ ਬਿੱਲ ਇੰਟਰੋਡਿਊਸ ਹੋਇਆ ਸੀ ਅਤੇ ਮੈਂ ਉਸ ਬੋਰਡ ਦੇ ਬਿੱਲ ਪ੍ਰਤੀ ਬੋਲਦੇ ਹੋਏ ਜੋ ਨੁਕਤੇ ਕਹੇ ਸੀ, ਤਕਰੀਬਨ ਉਹੀ ਨੁਕਤੇ ਇਸ ਬਿੱਲ ਨਾਲ ਵੀ ਜੁੜਦੇ ਹਨ । ਸਿਰਫ ਦੋ ਤਿੰਨ ਗੱਲਾਂ ਇਸ ਨਾਲੋਂ ਵੱਖਰੀਆਂ ਹਨ । ਸਪੀਕਰ ਸਾਹਿਬ, ਇਸ ਵਿੱਚ ਉਸ ਤਰ੍ਹਾਂ ਦਾ ਵੱਡਾ ਕੰਸਟ੍ਰਕਸ਼ਨ ਦਾ ਕੰਮ ਨਹੀਂ ਜੋ ਪਹਿਲਾ ਬਿੱਲ ਹੁਣੇ ਤੁਸੀਂ ਪਾਸ ਕਰਕੇ ਹਟੇ ਹੋ, ਉਸ ਵਿੱਚ ਸੀ । ਇਸ ਵਿੱਚ ਉਸ ਨੇਚਰ ਦੀ ਕੋਈ ਵੱਡੀ ਕੰਸਟ੍ਰਕਸ਼ਨ ਨਹੀਂ । ਇਸ ਵਿੱਚ ਸਿਰਫ ਬੁਨਿਆਦੀ ਇਨਫ੍ਰਾਸਟ੍ਰਕਚਰ ਮੁਹੱਈਆ ਕਰਵਾਉਣਾ ਹੈ । ਇਹ ਸਿਰਫ ਸੈਨੀਟੇਸ਼ਨ, ਪੀਣ ਵਾਲਾ ਪਾਣੀ ਜਾਂ ਬਿਲਡਿੰਗਾਂ ਜਿਹੜੀਆਂ ਹਨ, ਉਨ੍ਹਾਂ ਦੇ ਰੱਖ ਰਖਾਵ ਜਾਂ ਦੇਖ ਭਾਲ ਜਾਂ ਨਵੀਂ ਉਸਾਰੀ ਤੱਕ ਸੀਮਿਤ ਹੈ । ਇਸ ਦੇ ਨਾਲ ਵੀ ਸਾਡੇ ਉਹੀ ਇਤਰਾਜ਼ ਹਨ ਜੋ ਪਹਿਲਾਂ ਵਾਲੇ ਬਿੱਲ ਨਾਲ ਸੀ । ਬਜਟ ਪਾਸ ਹੋ ਗਿਆ ਔਰ 10 ਪ੍ਰਤੀਸ਼ਤ ਪਰ ਲੀਟਰ ਦੀ ਇਸ ਵਿਚ ਪ੍ਰੋਵੀਜ਼ਨ ਹੈ ਜੋ ਐਕਸਾਈਜ ਤੋਂ ਆਉਣੀ ਹੈ ਔਰ ਬਾਕੀ ਲੋਕਲ ਅਥਾਰਟੀਜ਼ ਪਲੱਸ ਗੌਰਮਿੰਟ ਦੀਆਂ ਗਰਾਂਟਾਂ ਵਗੈਰਾ ਹਨ । ਇਸ ਵਿੱਚ

ਇੱਕ ਗੱਲ ਸਮਝ ਨਹੀਂ ਆਈ ਕਿ ਸਰਕਾਰ ਬਾਰ ਬਾਰ ਬੋਰਡਾਂ ਦੇ ਮਗਰ ਕਿਉਂ ਪਈ ਹੈ । ਉਸ ਬਿੱਲ ਦੇ ਵਿੱਚ ਤਾਂ ਇਹ ਸੀ ਕਿ ਲੋਨ ਵਗੈਰਾ ਲੈ ਸਕਦੇ ਹੋ ਲੇਕਿਨ ਇਸ ਵਿੱਚ ਮੇਰਾ ਖਿਆਲ ਹੈ ਕਿ ਲੋਨ ਲੈਣ ਵਾਲਾ ਮਾਮਲਾ ਵੀ ਤੁਸੀਂ ਨਹੀਂ ਰੱਖਿਆ ਕਿ ਸਰਕਾਰ ਕੋਈ ਲੋਨ ਲੈਣਾ ਚਾਹੁੰਦੀ ਹੈ, ਕੋਈ ਬਹੁਤ ਵੱਡਾ ਕੰਮ ਕਰਨਾ ਚਾਹੁੰਦੀ ਹੈ, ਤੁਹਾਡੇ ਆਪਣੇ ਵਿੱਤੀ ਸਾਧਨ ਬੜੇ ਘੱਟ ਹਨ ਔਰ ਇਹ ਕੰਮ ਬਿਜਾਏ ਇਕ ਨਵਾਂ ਬੋਰਡ ਬਣਾਉਣ ਦੇ ਡਿਪਾਰਟਮੈਂਟ ਵੱਲੋਂ ਵੀ ਕੀਤਾ ਜਾ ਸਕਦਾ ਹੈ । ਸੀ. ਐਮ. ਸਾਹਿਬ ਦੀ ਬੜੀ ਅਹਿਮ ਜ਼ਿਮੇਂਵਾਰੀ ਹੈ । ਇਹ ਵੀ ਮੈਂ ਫਸਟ ਟਾਈਮ ਹੀ ਦੇਖ ਰਿਹਾ ਹਾਂ ਕਿ ਹਰ ਬੋਰਡ ਦੇ ਜਿਹੜੇ ਚੇਅਰਮੈਨ ਹਨ, ਉਹ ਸੀ. ਐਮ. ਸਾਹਿਬ ਹਨ । ਇਹ ਗੱਲ ਨਹੀਂ ਕਿ ਮੈਂ ਉਨ੍ਹਾਂ ਦੇ ਚੇਅਰਮੈਨ ਬਣਨ ਦਾ ਵਿਰੋਧ ਕਰਦਾ ਹਾਂ ਲੇਕਿਨ ਆਖਿਰ ਸੀ. ਐਮ. ਸਾਹਿਬ ਕੋਲ ਕਿੰਨਾ ਕੁ ਸਮਾ ਹੋਵੇਗਾ, ਕਿੰਨੀ ਕੁ ਬਾਕੀ ਜ਼ਿੰਮੇਂਵਾਰੀਆਂ ਤੋਂ ਫੁਰਸਤ ਮਿਲੇਗੀ ਕਿ ਹਰ ਬਣਨ ਵਾਲੇ ਬੋਰਡ ਦੇ ਚੇਅਰਮੈਨ ਦਾ ਕੰਮ ਉਹ ਸੰਭਾਲ ਸਕਣਗੇ । ਇਹ ਕੰਮ ਤਾਂ ਬੜਾ ਈਜ਼ੀਅਲੀ ਹੋ ਸਕਦਾ ਸੀ, ਤੁਸੀਂ ਬਜਟ ਵਿੱਚ ਇਹੀ ਪ੍ਰੋਵੀਜ਼ਨ ਰੱਖ ਲੈਂਦੇ । ਤੁਸੀਂ ਜਿਹੜਾ ਟੈਕਸ ਵਗੈਰਾ ਲਾਉਣਾ ਹੈ, ਉਸ ਨੂੰ ਤੁਸੀਂ ਈਅਰ ਮਾਰਕ ਕਰ ਸਕਦੇ ਹੋ । ਇਹ ਜੋ ਅਸੀਂ ਐਕਸਾਈਜ਼ ਦੇ ਉਪਰ 10 ਪ੍ਰਤੀਸ਼ਤ ਦਾ ਟੈਕਸ ਹੈ ਜਾਂ ਜੋ ਵੀ ਤੁਸੀਂ ਟੈਕਸ ਵਗੈਰਾ ਇਕੱਠੇ ਕਰਨੇ ਹਨ, ਉਹ ਇਕੱਠੇ ਕਰਨ ਦਾ ਕੰਮ ਤਾਂ ਤੁਸੀਂ ਸ਼ੁਰੂ ਕਰ ਹੀ ਦਿੱਤਾ ਹੈ । ਜੇ ਇਸ ਵਿੱਚ ਪ੍ਰੋਵੀਜ਼ਨ ਰੱਖ ਦਿੱਤੀ ਹੈ, ਕਈ ਸਾਥੀ ਕਹਿ ਦਿੰਦੇ ਹਨ ਕਿ ਅਸੀਂ ਲਾਇਆ ਤਾਂ ਨਹੀਂ ਜੀ, ਜੇਕਰ ਨਹੀਂ ਲਾਇਆ ਤਾਂ ਫਿਰ ਇਹ ਸਾਰਾ ਨਵਾਂ ਬੋਰਡ ਬਣਾਉਣ ਦੀ ਕੀ ਜ਼ਰੂਰਤ ਹੈ । ਇਹ ਸਰਕਾਰ ਨੇ ਲਾਉਣਾ ਹੈ, ਇਸ ਕਰਕੇ ਹੀ ਤਾਂ ਸਰਕਾਰ ਨੇ ਬੋਰਡ ਬਣਾਇਆ ਹੈ ਔਰ ਇਸੇ ਕਰਕੇ ਤੁਸੀਂ ਇਹ ਪ੍ਰੋਵੀਜ਼ਨ ਰੱਖ ਰਹੇ ਹੋ । ਇਹ ਚੀਜ਼ ਤੁਸੀਂ ਈਅਰ ਮਾਰਕ ਕਰਕੇ ਐਜੂਕੇਸ਼ਨ ਡਿਪਾਰਟਮੈਂਟ ਨੂੰ ਹੀ ਪੈਸੇ ਦੇ ਦਿੰਦੇ । ਸਿਰਫ ਇਹ ਸਖਤੀ ਹੁੰਦੀ ਕਿ ਇਹ ਪੈਸਾ ਜਿਸ ਮਕਸਦ ਵਾਸਤੇ ਇਕੱਠਾ ਕੀਤਾ ਗਿਆ ਹੈ, ਉਸੇ ਮਕਸਦ ਤੇ ਹੀ ਖਰਚ ਹੋਵੇ । ਇਸ ਦੀ ਹੋਰ ਇਧਰ-ਉਧਰ ਵਰਤੋਂ ਜਾਂ ਦੁਰਵਰਤੋਂ ਨਾ ਹੋਵੇ ਅਤੇ ਇਸ ਕੰਮ ਦੀ ਬਜਾਏ ਇਹ ਪੈਸਾ ਕਿਸੇ ਹੋਰ ਕੰਮ ਤੇ ਨਾ ਲੱਗੇ । ਜਿਹੜਾ ਕੰਮ ਬੜਾ ਸੌਖਾ ਕੀਤਾ ਜਾ ਸਕਦਾ ਹੈ, ਉਸ ਵਾਸਤੇ ਲੋਜਿਕ ਸਮਝ ਨਹੀਂ ਆਇਆ ਕਿ ਸਰਕਾਰ ਕਿਉਂ ਬੋਰਡ ਬਣਾਉਂਦੀ ਹੈ, ਦੂਜੇ ਬੋਰਡ ਤਾਂ ਇਹ ਸੰਭਾਲ ਨਹੀਂ ਰਹੀ । ਬੋਰਡ ਤੇ ਬੋਰਡ, ਇਹ ਨਵੇਂ ਬੋਰਡ ਬਣਾਉਣ ਵਾਲੇ ਪਾਸੇ ਸਰਕਾਰ ਕਿਉਂ ਚੱਲੀ ਹੈ । ਇਹ ਤਾਂ ਫਿਰ ਇੱਕ ਕਿਸਮ ਦਾ ਠੇਕਾ ਹੋ ਗਿਆ, ਠੇਕੇਦਾਰ ਬਣਾ ਦਿੱਤਾ ਤੇ ਫਿਰ ਰੇਟ ਵੀ ਉਸੇ ਤਰ੍ਹਾਂ ਦੇ ਤਹਿ ਹੋਣੇ ਹਨ । ਫਿਰ ਜੋ ਮੌਜ ਮੇਲਾ ਹੋਏਗਾ, ਪਤਾ ਨਹੀਂ । ਇਹ ਕਹਿਣਗੇ ਕਿ ਤੁਹਾਨੂੰ ਕੀ ਭਵਿੱਖਬਾਣੀ ਹੈ । ਪਿਛਲੇ ਸਮੇਂ ਵਿੱਚ ਜੋ ਸਾਨੂੰ ਐਕਸਪੀਰੀਐਂਸ ਹੈ, ਉਸ ਦੇ ਆਧਾਰ ਤੇ ਅਸੀਂ ਕਹਿ ਸਕਦੇ ਹਾਂ ਕਿ ਇਹੀ ਸਾਰਿਆਂ ਤੋਂ ਵੱਡੀ ਇਸ ਗੌਰਮਿੰਟ ਦੀ ਬਦਨਾਮੀ ਦਾ ਕਾਰਨ ਬਣੇਗਾ । ਇਸ ਵਿੱਚ, ਸਪੀਕਰ ਸਾਹਿਬ, ਕੁਝ ਗੱਲਾਂ ਸਪੱਸ਼ਟ ਵੀ ਨਹੀਂ ਹਨ । ਇਸ ਵਿੱਚ ਸ਼ਬਦ ਲਿਖਿਆ ਹੈ 'ਸਕੂਲ' । ਇਕੱਲਾ 'ਸਕੂਲ' ਸ਼ਬਦ ਲਿਖ ਦਿੱਤਾ ਅਤੇ ਇਸ ਦੀ ਫਿਰ ਅੱਗੇ ਜਾ ਕੇ ਆਪਣੇ ਢੰਗ ਨਾਲ ਇੰਟਰਪ੍ਰੇਟੇਸ਼ਨ ਕੀਤੀ ਜਾ ਸਕਦੀ ਹੈ ਕਿ ਜੋ ਅਸੀਂ ਐਕਟ ਬਣਾਇਆ ਹੈ, ਉਸ ਵਿੱਚ 'ਸਕੂਲ' ਸ਼ਬਦ ਲਿਖਿਆ ਹੈ । ਇਹ ਸਕੂਲ ਸਰਕਾਰੀ ਵੀ ਹੋ ਸਕਦਾ ਹੈ ਅਤੇ ਪ੍ਰਾਈਵੇਟ ਵੀ ਹੋ ਸਕਦਾ ਹੈ ।

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਸੋ, ਇੱਕ ਤਾਂ ਸਪੱਸ਼ਟ ਕਰੋ ਕਿ ਜੋ ਇਹ ਬੋਰਡ ਪੈਸੇ ਇਕੱਠੇ ਕਰੇਗਾ, ਜਿਹੜੀ ਸਕੂਲਾਂ ਦੀ ਮੁਰੰਮਤ ਕਰਨੀ ਹੈ ਜਾਂ ਉਨ੍ਹਾਂ ਨੂੰ ਜੋ ਹੋਰ ਬੁਨਿਆਦੀ ਸਹੂਲਤਾਂ ਦੇਣੀਆਂ ਹਨ, ਜਿਸ ਦਾ ਤੁਸੀਂ ਸਟਾਰਟ ਦੇ ਵਿਚ ਜ਼ਿਕਰ ਕੀਤਾ ਹੈ, ਇਹ ਕੇਵਲ ਸਰਕਾਰੀ ਸਕੂਲਾਂ ਤੱਕ ਹੀ ਸੀਮਤ ਹੈ । ਇਹ ਨਾ ਹੋਵੇ ਕਿ ਫਿਰ ਸਿਆਸੀ ਲਿਹਾਜ਼ਦਾਰੀਆਂ ਦੀ ਪੂਰਤੀ ਕਰਦੇ ਹੋਏ ਪ੍ਰਾਈਵੇਟ ਸਕੂਲਾਂ ਨੂੰ ਵੀ ਅੰਨ੍ਹੇਵਾਹ ਫੰਡਜ਼ ਵਗੈਰਾ ਦੇਈ ਜਾਈਏ ।

ਆਖਿਰ ਵਿੱਚ ਮੇਰੀ ਤਾਂ ਇੱਕ ਹੀ ਬੇਨਤੀ ਹੈ ਕਿ ਸਾਡੀ ਗੁਰੂਆਂ ਦੀ ਧਰਤੀ ਹੈ, ਮੈਂ ਭਾਵਨਾਤਮਿਕ ਰੂਪ ਦੇ ਵਿੱਚ ਨਹੀਂ ਕਹਿਣਾ ਚਾਹੁੰਦਾ । ਠੀਕ ਹੈ, ਸਾਨੂੰ ਪ੍ਰੈਕਟੀਕਲ ਵੀ ਹੋਣਾ ਚਾਹੀਦਾ ਹੈ ਔਰ ਸਾਡੀ ਇਹ ਇੱਛਾ ਹੈ ਕਿ....ਪੰਜਾਬ ਵਿੱਚ ਸ਼ਰਾਬ ਪੀਣ ਦੀ ਪ੍ਰਤੀਸ਼ਤ ਸਾਰੇ ਦੇਸ਼ ਵਿੱਚ ਸ਼ਾਇਦ ਨੰਬਰ ਇੱਕ ਤੇ ਹੈ ਮੈਂ 'ਸ਼ਾਇਦ' ਸ਼ਬਦ ਵਰਤਿਆ ਹੈ ਕਿਉਂਕਿ ਮੇਰੀ ਪੱਕੀ ਜਾਣਕਾਰੀ ਨਹੀਂ ਅਤੇ ਲਿਟਰੇਸੀ ਰੇਟ ਸਾਡਾ ਬਹੁਤ ਪਿੱਛੇ ਹੈ । ਸਾਡੇ ਨਾਲੋਂ ਜਿਹੜੀਆਂ ਆਰਥਿਕ ਤੌਰ ਤੇ ਕੁਝ ਸਟੇਟਾਂ ਵੀਕ ਹਨ, ਕਮਜ਼ੋਰ ਹਨ, ਉਨ੍ਹਾਂ ਦਾ ਲਿਟਰੇਸੀ ਰੇਟ ਜਿਹੜਾ ਹੈ, ਉਹ ਜ਼ਿਆਦਾ ਹੈ । ਔਰ ਅਸੀਂ ਸਗੋਂ ਜਿਹੜੀ ਮਾੜੀ ਚੀਜ਼ ਹੈ ਜੋ ਸਾਡੀ ਜਵਾਨੀ ਤੇ, ਸਾਡੀ ਸਿਹਤ ਤੇ ਮਾੜਾ ਪ੍ਰਭਾਵ ਪਾ ਰਹੀ ਹੈ ਉਸ ਨੂੰ ਵਧਾਵਾ ਦੇ ਰਹੇ ਹਾਂ ਔਰ ਸਾਡੇ ਦਿਨ ਪ੍ਰਤੀ ਦਿਨ ਜਿਹੜੇ ਰੋਡ ਐਕਸੀਡੈਂਟਸ ਹਨ, ਉਨ੍ਹਾਂ ਦੀ ਗਿਣਤੀ ਵਿਚ ਵੀ ਇਸ ਨਾਲ ਬਹੁਤ ਵਾਧਾ ਹੋ ਰਿਹਾ ਹੈ । ਇਹ ਸਾਰੇ ਮੁਕੰਮਲ ਹਰਿਆਣੇ ਦੀ ਤਰ੍ਹਾਂ ਗਲਤ ਤਜਰਬਾ ਕਰਕੇ ਮੁੜਕੇ ਰਿਵਿਊ ਕਰ ਲਵੋ । ਮੈਂ ਇਸ ਦੇ ਹੱਕ ਵਿੱਚ ਨਹੀਂ ਹਾਂ ਕਿ 100 ਪ੍ਰਤੀਸ਼ਤ ਸ਼ਰਾਬਬੰਦੀ ਲਾਗੂ ਕਰ ਦਿਉ, ਮੇਰਾ ਖਿਆਲ ਹੈ ਕਿ ਇਹ ਸੰਭਵ ਵੀ ਨਹੀਂ ਹੈ ਕਿਉਂਕਿ ਜਦੋਂ ਤੱਕ ਇਹ ਚੀਜ਼ ਸਾਰੇ ਭਾਰਤ ਦੇ ਵਿੱਚ ਲਾਗੂ ਨਹੀਂ ਹੁੰਦੀ, ਉਦੋਂ ਤੱਕ ਚਾਹੇ ਇੱਕ ਸਟੇਟ ਲਾਗੂ ਕਰ ਵੀ ਦੇਵੇ, ਇਹ ਲਾਗੂ ਨਹੀਂ ਹੋ ਸਕਦੀ । ਪਰ ਇਹ ਵੀ ਮੌਜੂਦਾ ਸਰਕਾਰ ਕਹੇ ਕਿ ਐਜੂਕੇਸ਼ਨ ਦੇ ਵਾਸਤੇ ਪੈਸਾ ਚਾਹੀਦਾ ਹੈ, ਤਾਂ ਠੀਕ ਨਹੀਂ ਹੈ । ਕੱਲ੍ਹ ਨੂੰ ਤੁਸੀਂ ਕਹੋਗੇ ਕਿ ਇਸ ਡਿਵੈਲਪਮੈਂਟ ਦੇ ਲਈ ਵੀ ਪੈਸਾ ਚਾਹੀਦਾ ਹੈ ਔਰ ਉਹ ਸਾਰੇ ਦਾ ਸਾਰਾ ਪੈਸਾ ਸ਼ਰਾਬ ਦੇ ਨਾਮ ਉੱਤੇ ਜਾਂ ਸ਼ਰਾਬ ਤੇ ਸੈੱਸ ਲਾ ਕੇ ਜਾਂ ਹੋਰ ਕਿਸੇ ਤਰ੍ਹਾਂ ਵੀ ਤੁਸੀਂ ਇਕੱਠਾ ਕਰੋ ਤਾਂ ਇਸ ਦਾ ਮਤਲਬ ਇਹ ਹੈ ਕਿ ਤੁਸੀਂ ਸ਼ਰਾਬ ਨੂੰ ਵਧਾਉਣ ਦਾ ਕੰਮ ਕਰੋਗੇ ਅਤੇ ਫਿਰ ਤਾਂ ਗੁਰੂਆਂ ਦੀ ਧਰਤੀ ਵਾਲੀ ਗੱਲ ਵੀ ਨਹੀਂ ਰਹਿੰਦੀ ਜਿਥੇ ਅਸੀਂ ਅਗਲੇ ਸਾਲ ਖਾਲਸੇ ਦਾ 300ਵਾਂ ਪਵਿੱਤਰ ਦਿਹਾੜਾ ਮਨਾਉਣ ਜਾ ਰਹੇ ਹਾਂ । ਫਿਰ ਉਸੇ ਧਰਤੀ ਤੇ ਸ਼ਰਾਬ ਦਾ ਇੰਨਾ ਇਜ਼ਾਫਾ ਕੀਤਾ ਜਾਵੇ, ਇਹ ਗੱਲ ਸ਼ੋਭਦੀ ਨਹੀਂ ਹੈ । ਨੈਚੂਰਲੀ ਜੋ ਜ਼ਿਆਦਾ ਸ਼ਰਾਬ ਵਿਕੇਗੀ, ਜੋ ਤੁਸੀਂ ਇਸ ਦੇ ਵਿਚ 10 % ਟੈਕਸ ਰੱਖਿਆ ਹੈ, ਇਹ ਤਾਂ ਫਿਰ ਤਦ ਹੀ ਆਏਗਾ । ਸੋ ਇਹ ਚੀਜ਼ਾਂ ਆਪਸ ਵਿਚ ਮੇਲ ਨਹੀਂ ਖਾਂਦੀਆਂ ਐਜੂਕੇਸ਼ਨ ਵਾਸਤੇ ਸ਼ਰਾਬ ਰਾਹੀਂ ਪੈਸੇ ਇਕੱਠੇ ਕਰਨਾ ਇਸ ਦੇ ਮੈਂ ਪੂਰੀ ਤਰ੍ਹਾਂ ਖਿਲਾਫ ਹਾਂ । ਇਸ ਦੇ ਹੋਰ ਢੰਗ ਤਰੀਕੇ ਲੱਭਣੇ ਚਾਹੀਦੇ ਹਨ, ਫਜ਼ੂਲ ਖਰਚੀਆਂ ਘਟਣੀਆਂ ਚਾਹੀਦੀਆਂ ਹਨ ਔਰ ਐਜੂਕੇਸ਼ਨ ਦਾ ਜੋ ਪਹਿਲਾ ਢਾਂਚਾ ਸਿਸਟਮ ਹੈ, ਉਹ ਹੀ ਮੇਰਾ ਖਿਆਲ ਹੈ ਕਿ ਬਹੁਤ ਠੀਕ ਸੀ । ਜੋ ਸਾਡੇ ਮੰਤਰੀ ਜੀ ਕੋਸ਼ਿਸ਼ ਕਰ ਰਹੇ ਹਨ, ਇਨ੍ਹਾਂ ਦੀ ਗੰਭੀਰਤਾ ਔਰ ਇਨ੍ਹਾਂ ਦੇ ਯਤਨਾਂ ਤੇ ਮੈਂ ਕਿੰਤੂ ਪਰੰਤੂ ਨਹੀਂ

ਕਰਦਾ ਪਰ ਇਸ ਢਾਂਚੇ ਤੇ ਬਹੁਤ ਲੰਮੇ ਸਮੇਂ ਤੋਂ ਜਿਹੜੀਆਂ ਬਹੁਤ ਜ਼ਿਆਦਾ ਕਮੀਆਂ ਪੇਸ਼ੀਆਂ ਤੁਰੀਆਂ ਆ ਰਹੀਆਂ ਹਨ, ਉਹ ਦੂਰ ਨਹੀਂ ਕੀਤੀਆਂ ਗਈਆਂ ਔਰ ਇਸ ਦੇ ਉਤੇ ਜਿੰਨਾ ਧਿਆਨ ਦੇਣ ਦੀ ਜਰੂਰਤ ਹੈ, ਉਨ੍ਹਾਂ ਧਿਆਨ ਨਹੀਂ ਦਿੱਤਾ ਗਿਆ। ਸਪੀਕਰ ਸਾਹਿਬ, ਮੁੱਖ ਤੌਰ ਤੇ ਜੋ ਸਾਡਾ ਐਜੂਕੇਸ਼ਨ ਵਿਭਾਗ ਹੈ, ਇਹ ਤਾਂ ਸਿਰਫ ਐਡਜਸਟਮੈਂਟ। ਬਦਲੀਆਂ ਜਾਂ ਜਿਹੜੇ ਏਰੀਅਰ ਪੈਂਡਿੰਗ ਹਨ ਜਾ ਗਰੇਡ ਸ਼ਰੇਡ ਹਨ, ਉਨ੍ਹਾਂ ਤੱਕ ਹੀ ਬਣ ਕੇ ਰਹਿ ਗਿਆ ਹੈ। ਅਸੀਂ ਆਉਣ ਵਾਲੇ ਸਮੇਂ ਦੇ ਵਿਚ ਭਵਿੱਖ ਦੇ ਵਾਰਸ ਤਿਆਰ ਕਰਨੇ ਹਨ ਪਰ ਇਸ ਬਾਰੇ ਇਕ ਖਦਸ਼ਾ ਪੈਦਾ ਹੋ ਰਿਹਾ ਹੈ। ਕਿਸੇ ਦੇਸ਼ ਦੇ ਵਿੱਚ ਕਿਸੇ ਸਟੇਟ ਦੇ ਵਿਚ ਅਗਰ ਇੱਕ ਜੈਨਰੇਸ਼ਨ ਪੂਰੀ ਤਰ੍ਹਾਂ ਕੋਲੈਪਸ ਹੋ ਜਾਵੇ, ਉਸ ਨੂੰ ਅਸੀਂ ਸੰਭਾਲ ਨਾ ਸਕੀਏ ਔਰ ਇਕ ਅੱਛੀ ਵਿਦਿਆ ਦੇ ਰਾਹੀਂ ਅੱਛੀਆਂ ਕਦਰਾਂ ਕੀਮਤਾਂ ਉਸ ਦੇ ਵਿਚ ਪਾ ਨਾ ਸਕੀਏ ਤਾਂ ਉਸ ਦੇਸ਼ ਦਾ ਉਸ ਸਟੇਟ ਦਾ ਰੌਸ਼ਨ ਭਵਿੱਖ ਮੈਨੂੰ ਨਜ਼ਰ ਨਹੀਂ ਆਉਂਦਾ। ਮੈਂ ਤਾਂ ਇਹ ਪ੍ਰਸਨਲੀ ਦੇਖਿਆ ਹੈ ਕਿ ਜਿਹੜੇ ਇਨ੍ਹਾਂ ਦੇ ਸੈਕਟਰੀ ਵਗੈਰਾ ਹਨ, ਉਹ ਵੀ ਬੜੇ ਪੀੜ੍ਹਤ ਹਨ, ਦੁਖੀ ਹਨ ਕਿ ਇਸ ਨੂੰ ਇਸ ਸੰਕਟ ਵਿਚੋਂ ਕਿਵੇਂ ਕੱਢੀਏ। ਅੱਧਾ ਕੁ ਦਫ਼ਤਰ, ਸੈਕਟਰ 17 ਵਿਚ ਹੈ ਔਰ ਅੱਧਾ ਕੁ ਦਫਤਰ ਸਪੀਕਰ ਸਾਹਿਬ, ਇਥੇ ਹਾਈ ਕੋਰਟ ਵਿਚ ਬਣਿਆ ਹੋਇਆ ਹੈ ਉਧਰ ਕਦੇ ਕੋਈ ਧਿਆਨ ਨਹੀਂ ਔਰ ਜੇ ਕੋਈ ਸਰਕਾਰ ਚੰਗਾ ਕੰਮ ਕਰਨ ਵਾਲੇ ਪਾਸੇ ਤੁਰੀ ਵੀ ਹੈ ਤਾਂ ਫਿਰ ਸਰਕਾਰ ਤੁਰ ਪੁੱਠੇ ਪਾਸੇ ਤੋਂ ਪਈ। ਪੈਸਾ ਤੁਸੀਂ ਲੈ ਲਓ, ਗੌਰਮਿੰਟ ਨੂੰ ਕਹੋ ਕਿਉਂਕਿ ਇਹ ਤਾਂ ਸਾਡੀ ਸਭ ਤੋਂ ਵੱਡੀ ਬੁਨਿਆਦੀ ਜ਼ਰੂਰਤ ਹੈ, ਭਵਿੱਖ ਦੇ ਵਾਸਤੇ ਗੌਰਮਿੰਟ ਬਾਕੀ ਕੰਮਾਂ ਦੇ ਲਈ ਵੀ ਤਾਂ ਬਜਟ ਦੇ ਵਿੱਚ ਪ੍ਰੋਵੀਜ਼ਨ ਕਰ ਰਹੀ ਹੈ। ਇਸ ਦੇ ਵਿੱਚ ਪੈਸਾ ਜਿਹੜਾ ਹੈ, ਉਹ ਇਕ ਤਰ੍ਹਾਂ ਨਾਲ ਘੱਟ ਰਿਹਾ ਹੈ। ਇਸ ਦੇ ਵਾਸਤੇ ਪੈਸੇ ਦੀ ਬਜਟ ਦੇ ਵਿਚ ਗੌਰਮਿੰਟ ਪ੍ਰੋਵੀਜ਼ਨ ਜ਼ਿਆਦਾ ਕਰੇ ਔਰ ਇਸ ਪੈਸੇ ਦੇ ਨਾਲ ਜੋ ਤੁਹਾਨੂੰ ਬੁਨਿਆਦੀ ਜ਼ਰੂਰਤਾਂ ਚਾਹੀਦੀਆਂ ਹਨ, ਉਹ ਪੂਰੀਆਂ ਕੀਤੀਆਂ ਜਾਣ ਜਿਵੇਂ ਕਿ ਕੋਈ ਬਿਲਡਿੰਗ ਚਾਹੀਦੀ ਹੈ ਜਾਂ ਕੋਈ ਟੀਚਰਜ਼ ਵਾਸਤੇ ਸਮਾਨ ਚਾਹੀਦਾ ਹੈ ਸੈਨੀਟੇਸ਼ਨ ਦੀ, ਪੀਣ ਵਾਲੇ ਪਾਣੀ ਦੀ ਜਾਂ ਹੋਰ ਜੋ ਵੀ ਕੋਈ ਜ਼ਰੂਰਤ ਹੈ ਉਹ ਪੂਰੀ ਕੀਤੀ ਜਾਵੇ ਕਿਉਂਕਿ ਜੇ ਅੱਛਾ ਵਾਤਾਵਰਨ ਨਹੀਂ ਹੋਵੇਗਾ ਤਾਂ ਸਪੀਕਰ ਸਾਹਿਬ, ਮੈਂ ਇਸ ਗੱਲ ਨਾਲ ਸਹਿਮਤ ਹਾਂ ਕਿ ਬੱਚੇ ਅੱਛੀ ਪੜ੍ਹਾਈ ਨਹੀਂ ਕਰ ਸਕਣਗੇ। ਸਕੂਲ ਦਾ, ਬਿਲਡਿੰਗ ਦਾ ਅੱਛਾ ਵਾਤਾਵਰਨ ਨਾ ਹੋਵੇ ਤਾਂ ਟੀਚਰ ਵੀ ਆਪਣਾ ਧਿਆਨ ਪੂਰੀ ਤਰ੍ਹਾਂ ਉਧਰ ਕੇਂਦਰਿਤ ਨਹੀਂ ਕਰ ਸਕਦੇ। ਸੋ ਇਹ ਜ਼ਰੂਰਤਾਂ ਚਾਹੀਦੀਆਂ ਹਨ, ਇਸ ਤੇ ਸਾਡਾ ਕੋਈ ਵਿਰੋਧ ਨਹੀਂ ਪਰ ਇਹ ਜ਼ਰੂਰਤਾਂ ਪੂਰੀਆਂ ਕਰਨੀਆਂ ਕਿਵੇਂ ਹਨ, ਇਹ ਗੌਰਮਿੰਟ ਆਪਣੀ ਜ਼ਿੰਮੇਵਾਰੀ ਪਛਾਣੇ ਔਰ ਇਹੀ ਕੰਮ ਅਸੀਂ ਆਪਣੇ ਵਿਭਾਗ ਦੇ ਰਾਹੀਂ ਕਰੀਏ। ਖਿਆਲ ਹੈ ਕਿ ਤੁਨੇ ਕੁ ਤੁਹਾਡੇ ਕੋਲ ਪੈਸੇ ਇਕੱਠੇ ਹੋਣੇ ਹਨ ਔਰ ਉਨੇ ਕੁ ਹੀ ਤੁਸੀਂ ਬੋਰਡ ਬਣਾ ਕੇ ਖਰਚ ਕਰ ਦਿਉਗੇ, ਨਾ ਕੋਈ ਲਾਭ ਨਾ ਕੋਈ ਹਾਨੀ। ਜਿਹੜੇ ਰਿਜ਼ਲਟ ਹਨ, ਉਹ ਇਸ ਦੇ ਵਿਚੋਂ ਨਿਕਲਣੇ ਕੋਈ ਨਹੀਂ। ਇਸ ਕਰਕੇ ਮੇਰੀ ਬੇਨਤੀ ਹੈ ਕਿ ਤੁਹਾਡੀ ਜੋ ਭਾਵਨਾ ਹੈ, ਉਸ ਨਾਲ ਮੇਰਾ ਕੋਈ ਵਿਰੋਧ ਨਹੀਂ। ਜੋ ਮੰਤਵ ਹੈ ਜੀ, ਉਸ ਦੇ ਨਾਲ ਤਾਂ ਮੇਰੀ ਪੂਰੀ ਸਹਿਮਤੀ ਹੈ ਲੇਕਿਨ ਉਸ ਮੰਤਵ ਨੂੰ ਅਚੀਵ ਕਿਸ ਤਰ੍ਹਾਂ ਕਰਨਾ ਹੈ, ਉਸ ਨੂੰ ਪੂਰਾ ਕਿਵੇਂ ਕਰਨਾ ਹੈ, ਉਸ ਦੇ ਵਾਸਤੇ ਜੋ ਤਰੀਕਾਕਾਰ ਤੁਸੀਂ ਵਿਧਾਨ ਸਭਾ ਦੇ ਸਾਹਮਣੇ ਰੱਖ ਰਹੇ ਹੋ, ਉਸ ਦੇ ਨਾਲ ਮੇਰੀ ਕੋਈ ਸਹਿਮਤੀ ਨਹੀਂ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਹੋ ਸਕਦੀ ਕਿਉਂਕਿ ਉਸ ਦੇ ਵਿਚ ਕੋਈ ਦਲੀਲ ਨਹੀਂ ਵਜ਼ਨ ਨਹੀਂ ਜਿਸ ਦੇ ਨਾਲ ਅਸੀਂ ਸਹਿਮਤ ਹੋ ਜਾਈਏ । ਸੋ, ਇਹ ਮੇਰੀ ਬੇਨਤੀ ਹੈ ਕਿ ਇਸ ਨੂੰ ਤੁਸੀਂ ਵਾਪਸ ਕਰੋ ਔਰ ਇਹੀ ਸਾਰੇ ਦਾ ਸਾਰਾ ਪੈਸਾ ਜਿਹੜਾ ਸਬੰਧਿਤ ਵਿਭਾਗ ਐਜੂਕੇਸ਼ਨ ਦਾ ਹੈ ਉਸ ਨੂੰ ਦੇ ਦਿਓ, ਉਹ ਕਰੇ । ਇਹ ਗਾਰੰਟੀ ਕਰ ਦਿਓ ਕਿ ਜਿਹੜਾ ਪੈਸਾ ਇਸ ਪਰਪਜ਼ ਲਈ ਇਕੱਠਾ ਕੀਤਾ ਜਾਵੇ, ਇਹ ਇਧਰ ਉਧਰ ਖ਼ਰਚ ਨਾ ਹੋਵੇ । ਸੋ, ਮੇਰੀ ਇੰਨੀ ਬੇਨਤੀ ਹੈ । ਤੁਹਾਡਾ ਬਹੁਤ ਧੰਨਵਾਦ ।

**ਸ਼੍ਰੀ ਸੱਤਿਆ ਪਾਲ ਸੈਣੀ** (ਸੁਜਾਨ ਪੁਰ) : ਸਪੀਕਰ ਸਾਹਿਬ, ਇਸ ਬਿੱਲ ਬਾਰੇ ਥੋੜ੍ਹਾ ਜਿਹਾ ਮੇਰਾ ਨਿਵੇਦਨ ਹੈ । ਇਸ ਬਿੱਲ ਦੀ ਭਾਵਨਾ ਦੀ ਪੂਰੀ ਕਦਰ ਕਰਦਾ ਹੋਇਆ, ਇਸ ਦੀ ਪੁਸ਼ਟੀ ਕਰਦਾ ਹੋਇਆ ਮੈਂ ਇਸ ਦੀ ਇਕ ਸੁੱਧੀ ਵਾਸਤੇ ਕਹਿੰਦਾ ਹਾਂ । ਥੋੜ੍ਹਾ ਜਿਹਾ ਸ਼ਬਦ ਸ਼ੁੱਧ ਕਰਨ ਵਾਲਾ ਹੈ ਜਿਹੜਾ ਕਿ ਪੇਜ਼-ਤਿੰਨ ਤੇ 8(2)(ਏ) (ਬੀ) ਅਤੇ (ਸੀ) ਵਿਚ ਲਿਖਿਆ ਹੈ, 'ਸਕੂਲਜ਼' । ਉਸ ਦੇ ਸਥਾਨ ਉਪਰ ਐਜੂਕੇਸ਼ਨਲ ਇੰਸਟੀਚਿਊਸ਼ਨਜ਼ ਕਰ ਦਿੱਤਾ ਜਾਵੇ ਤਾਂਕਿ ਜਿਥੇ ਕਾਲਜ ਦੇ ਵਿੱਚ ਆਵਸ਼ਕਤਾ ਹੈ, ਉਸ ਦੀ ਪੂਰਤੀ ਹੋ ਸਕੇ ਔਰ ਜਿਥੇ ਸਕੂਲ ਦੇ ਵਾਸਤੇ ਆਵੱਸ਼ਕਤਾ ਹੈ, ਉਸ ਦੀ ਪੂਰਤੀ ਹੋ ਸਕੇ । ਸੋ, ਉਥੇ 'ਸਕੂਲ' ਦੀ ਥਾਂ ਤੇ ਸ਼ਬਦ ਦੀ ਸੁੱਧੀ ਕਰਕੇ ਕਰ ਦਿੱਤਾ ਜਾਵੇ, 'ਐਜੂਕੇਸ਼ਨਲ ਇੰਸਟੀਚਿਊਸ਼ਨਜ਼' । ਇਸ ਕੁਰੈਕਸ਼ਨ ਲਈ ਨਿਵੇਦਨ ਕਰਦਾ ਹਾਂ ਔਰ ਇਸ ਬਿੱਲ ਦੀ ਭਾਵਨਾ ਦੀ ਕਦਰ ਕਰਦਾ ਹਾਂ ਔਰ ਇਸ ਦੀ ਪੁਸ਼ਟੀ ਕਰਦਾ ਹਾਂ ।

**ਸ਼੍ਰੀ ਜਗਦੀਸ਼ ਸਾਹਨੀ** (ਬਟਾਲਾ) ਜਿਸ ਤਰ੍ਹਾਂ ਇਸ ਵੇਲੇ ਸੈਣੀ ਸਾਹਿਬ ਨੇ ਦੱਸਿਆ ਹੈ, in Clause 8(2)(a) "to construct buildings of schools", it should be amended with the addition of words "colleges also". ਅੱਜ ਜੋ ਹਾਲਤ ਸਕੂਲਾਂ/ਕਾਲਜਾਂ ਦੀ ਹੈ, ਮੇਰਾ ਖ਼ਿਆਲ ਹੈ ਕਿ 1947 ਤੋਂ ਲੈ ਕੇ ਅੱਜ ਤੱਕ ਉਨ੍ਹਾਂ ਕਾਲਜਾਂ ਦੀ ਕੋਈ ਡਿਵੈਲਪਮੈਂਟ ਨਹੀਂ ਹੋਈ । ਉਹੀ ਮੂਲ ਬਿਲਡਿੰਗ ਹੈ, ਕੋਈ ਵਾਧਾ ਨਹੀਂ ਹੋਇਆ । ਇਸ ਲਈ ਇਸ ਵਿੱਚ ਅਮੈਂਡਮੈਂਟ ਕਰ ਦਿੱਤੀ ਜਾਵੇ । ਇਸ ਨਾਲ ਕਾਲਜਾਂ ਦੀ ਤਰੱਕੀ ਹੋਵੇਗੀ । ਅੱਜ ਐਜੂਕੇਸ਼ਨ ਦੇ ਖੇਤਰ ਵਿੱਚ ਵਿਕਾਸ ਦੇ ਕੰਮ ਤੇਜ਼ੀ ਨਾਲ ਹੋ ਰਹੇ ਹਨ ਕੰਪਿਊਟਰ ਆ ਗਏ ਹਨ ਅਤੇ ਸਾਇੰਸ ਲੈਬਜ਼ ਆ ਗਈਆਂ ਹਨ । ਇਸ ਲਈ 'ਕਾਲਜਾਂ' ਦੀ ਐਡੀਸ਼ਨ 'ਸਕੂਲਜ਼' ਨਾਲ ਜ਼ਰੂਰ ਹੋਣੀ ਚਾਹੀਦੀ ਹੈ । ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡਾ ਧੰਨਵਾਦ ਕਰਦਾ ਹਾਂ ।

**ਸਰਦਾਰ ਹਰਮਹਿੰਦਰ ਸਿੰਘ ਪ੍ਰਧਾਨ** (ਰਾਏਕੋਟ) : ਨੰਬਰ 6 ਵਿੱਚ ਐਜੂਕੇਸ਼ਨ ਸੈੱਸ ਆਲਰੇਡੀ ਐਕਸਪੈਂਡੀਚਰ ਵਿੱਚ ਲੱਗਾ ਹੋਇਆ ਹੈ । 1998-99 ਦੀ ਪਾਲਿਸੀ ਵਿਚ ਇਹ ਟੈਕਸ ਦੂਸਰੇ ਟੈਕਸ ਤੋਂ ਅਲਹਿਦਾ ਹੈ ਜਾਂ ਉਸ ਦੇ ਵਿੱਚ ਹੀ ਹੈ ? ਜੇ ਅਲਹਿਦਾ ਹੈ ਤਾਂ ਇਹ ਦੱਸਣ ਕਿ ਇਹ ਟੈਕਸ 4/99 ਤੋਂ ਲਿਆ ਜਾਵੇਗਾ ਜਾਂ ਟੂ-ਡੇਟ ਨਹੀਂ ਲਿਆ ਜਾਵੇਗਾ ?

**ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਅਰਸ਼ੀ ਸਾਹਿਬ ਨੇ ਵਿਚਾਰ ਦਿੱਤੇ. ਕੁਝ ਹੋਰ ਮੈਂਬਰਾਂ ਨੇ ਵੀ ਆਪਣੇ ਵਿਚਾਰ ਦਿੱਤੇ । ਸਭ ਤੋਂ ਪਹਿਲਾਂ ਮੈਂ ਅਰਸੀ ਸਾਹਿਬ ਦਾ ਖਦਸ਼ਾ ਦੂਰ ਕਰਨਾ ਚਾਹੁੰਦਾ ਹਾਂ ਕਿ ਬੋਰਡ ਕਿਉਂ ਬਣਾਏ ਜਾਂਦੇ ਹਨ । ਇਨ੍ਹਾਂ ਨੂੰ ਹਾਲਾਤ ਦਾ ਪਤਾ ਹੋਣਾ ਚਾਹੀਦਾ ਹੈ ਕਿ ਸਰਕਾਰ ਦੀ ਹਾਲਤ ਕਿੰਨੀ ਕੁ ਚੰਗੀ ਸੀ । ਇਸ ਵਿੱਚ ਸਰਕਾਰ ਨੇ ਆਪਣੇ ਵਿਦਿਆ ਦੇ ਢਾਂਚੇ ਨੂੰ ਸੁਧਾਰਨ ਲਈ ਕੋਸ਼ਿਸ਼ ਕੀਤੀ ਹੈ । ਪਿਛਲੀ ਵਾਰੀ 11 ਕਰੋੜ ਰੁਪਏ ਰੱਖੇ ਗਏ ਪਰ ਪਿਛਲੀ ਸਰਕਾਰ ਨੇ ਇਸ ਖਾਤੇ ਵਿੱਚ ਕੋਈ ਪੈਸਾ ਨਹੀਂ ਰੱਖਿਆ । 659 ਸਕੂਲਾਂ ਵਾਸਤੇ ਪੈਸਾ ਰੱਖਿਆ ਗਿਆ ਹੈ । ਪ੍ਰਤੀ ਸਕੂਲ 1 ਲੱਖ 67 ਹਜ਼ਾਰ ਰੁਪਏ ਦੇਣੇ ਹਨ । ਇਸ ਪੈਸੇ ਦੀ ਦੁਰਵਰਤੋਂ ਨੂੰ ਰੋਕਣ ਵਾਸਤੇ ਪਿੰਡਾਂ ਦੀਆਂ ਕਮੇਟੀਆਂ ਬਣਾ ਦਿੱਤੀਆਂ ਗਈਆਂ ਹਨ ਜਿਸ ਵਿੱਚ 25% ਪੈਸਾ ਪਿੰਡ ਵਾਲੇ ਲਗਾਉਣਗੇ ਤੇ ਬਾਕੀ 75% ਸਰਕਾਰ ਦੇਵੇਗੀ । ਜਦੋਂ ਗਵਰਨਰ ਸਾਹਿਬ ਦੇ ਭਾਸ਼ਣ ਤੇ ਹੋਈ ਬਹਿਸ ਵਿੱਚ ਮੈਂ ਹਿੱਸਾ ਲਿਆ ਸੀ ਤਾਂ ਉਸ ਵੇਲੇ ਮੈਂ ਸਭ ਕੁਝ ਡਿਟੇਲ ਵਿੱਚ ਦੱਸ ਦਿੱਤਾ ਸੀ, ਇਸ ਲਈ ਮੈਂ ਹੁਣ ਦੁਬਾਰਾ ਹਾਊਸ ਦਾ ਟਾਈਮ ਨਹੀਂ ਲਵਾਂਗਾ ।

**ਸ਼੍ਰੀ ਸਪੀਕਰ** : ਜੋ ਪੁੱਛਿਆ ਸੀ, ਉਸ ਬਾਰੇ ਦੱਸੋ ।

**ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ** : ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਅਸੀਂ ਇਹ ਜੋ ਬਿੱਲ ਰੱਖਿਆ ਹੈ, ਇਸ ਦੀ ਮਜਬੂਰੀ ਸੀ ਕਿਉਂਕਿ ਅੱਜ 17 ਹਜ਼ਾਰ ਤੋਂ ਉਤੇ ਪੰਜਾਬ ਵਿੱਚ ਸਕੂਲ ਹਨ । ਬਹੁਤ ਸਾਰੇ ਸਕੂਲਾਂ ਦੀਆਂ ਬਿਲਡਿੰਗਾਂ ਰਿਪੇਅਰ ਹੋਣ ਵਾਲੀਆਂ ਹਨ । ਕਾਲਜਾਂ ਵਾਲੀ ਜੋ ਗੱਲ ਆਈ ਹੈ, ਉਸ ਬਾਰੇ ਮੈਂ ਦੱਸਣਾ ਚਾਹੁੰਦਾ ਹਾਂ ਕਿ ਇਸ ਐਜੂਕੇਸ਼ਨ ਡਿਵੈਲਪਮੈਂਟ ਬੋਰਡ ਦੇ ਚੇਅਰਮੈਨ ਮੁੱਖ ਮੰਤਰੀ ਜੀ ਹਨ ਤੇ ਵਾਈਸ ਚੇਅਰਮੈਨ ਸਕੂਲ ਐਜੂਕੇਸ਼ਨ ਦੇ ਮਨਿਸਟਰ ਹਨ । ਮਨਿਸਟਰ ਹਾਇਰ ਐਜੂਕੇਸ਼ਨ ਸੈਕਟਰੀ ਐਕਸਾਈਜ਼ ਐਂਡ ਟੈਕਸੇਸ਼ਨ, ਸੈਕਟਰੀ ਹਾਇਰ ਐਜੂਕੇਸ਼ਨ, ਸੈਕਟਰੀ ਫਾਈਨਾਂਸ ਅਤੇ ਸੈਕਟਰੀ ਸਕੂਲ ਐਜੂਕੇਸ਼ਨ ਇਸ ਦੇ ਮੈਂਬਰ ਹਨ । ਕਾਫੀ ਪੈਸਾ ਹਾਇਰ ਐਜੂਕੇਸ਼ਨ ਅਤੇ ਸਕੂਲ ਐਜੂਕੇਸ਼ਨ ਤੇ ਲਾਉਣਾ ਹੈ । ਇਸ ਨਾਲ ਸਾਹਨੀ ਸਾਹਿਬ ਦਾ ਖਦਸ਼ਾ ਦੂਰ ਹੋਇਆ ਹੋਵੇਗਾ । ਦੂਸਰੀ ਬੇਨਤੀ ਇਹ ਹੈ ਜਿਸ ਦੀ ਬੜੀ ਲੋੜ ਸੀ ਕਿਉਂਕਿ ਮੈਂ ਸ਼ਰਾਬ ਪੀਣ ਵਾਲਿਆਂ ਦੇ ਖਿਲਾਫ ਹਾਂ ਤੇ ਕਹਿੰਦਾ ਹਾਂ ਕਿ ਜਿੰਨਾ ਵੱਧ ਟੈਕਸ ਇਸ ਤੇ ਲਗਾਇਆ ਜਾ ਸਕੇ, ਲਗਾਇਆ ਜਾਵੇ ਤਾਂ ਕਿ ਸ਼ਰਾਬ ਪੀਣ ਵਾਲੇ ਘਟਣ ਤੇ ਘਰ ਬਚ ਜਾਣ । ਇਸ ਦੇ ਨਾਲ ਹੀ ਅਸੀਂ ਮਹਾਂਪੁਰਸ਼ਾਂ ਨੂੰ ਬੇਨਤੀਆਂ ਕੀਤੀਆਂ ਹਨ । ਬਾਦਲ ਸਾਹਿਬ ਤੇ ਟੋਹੜਾ ਸਾਹਿਬ ਮਹਾਂਪੁਰਸ਼ਾਂ ਨੂੰ ਬੇਨਤੀਆਂ ਕਰਨ ਕਿ ਉਹ ਸਕੂਲਾਂ ਦੀਆਂ ਬਿਲਡਿੰਗਾਂ ਬਣਾਉਣ । ਮੁਕਤਸਰ ਵਿਚ ਬਾਬਾ ਹਰਬੰਸ ਸਿੰਘ ਕਾਰ ਸੇਵਾ ਵਾਲੇ ਕੁੜੀਆਂ ਦੇ ਸਕੂਲ ਦੀ ਬਹੁਤ ਸੋਹਣੀ ਬਿਲਡਿੰਗ ਬਣਾ ਰਹੇ ਹਨ । ਮੈਂ ਕਿਲਾ ਰਾਏਪੁਰ ਹਲਕੇ ਵਿੱਚ ਗਿਆ ਸੀ । ਉਥੇ ਪਿੰਡ ਬਹਿਰਾਮ ਹੈ. ਉਥੇ ਇਕ ਸਵਾਮੀ ਜੀ ਨੇ 11 ਸਕੂਲਾਂ ਦੀਆਂ ਬਿਲਡਿੰਗਾਂ ਤਿਆਰ ਕੀਤੀਆਂ ਹਨ । ਅਸੀਂ ਸਾਰੇ ਮਹਾਂਪੁਰਸ਼ਾਂ ਨੂੰ ਇਸ ਪਾਸੇ ਪਾ ਰਹੇ ਹਾਂ । ਜਿਸ ਪਾਸਿਓਂ ਵੀ ਸਾਧਨ ਮਿਲ ਸਕਣ, ਅਸੀਂ ਆਪ ਚਾਹੁੰਦੇ ਹਾਂ ਕਿ ਮਿਲਣ । ਇਹ ਆਪ ਹੀ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਕਹਿੰਦੇ ਸੀ ਕਿ ਵੋਟ ਨਹੀਂ

[ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ]

ਹਨ, ਬੈਂਚ ਨਹੀਂ ਹਨ, ਕਿਤੇ ਟਾਇਲਟ ਨਹੀਂ ਹਨ, ਕਿਤੇ ਚਾਰ ਦੀਵਾਰੀ ਨਹੀਂ ਹੈ, ਪੀਣ ਵਾਲੇ ਪਾਣੀ ਦੇ ਸਾਧਨ ਨਹੀਂ ਹਨ। ਇਸ ਦੇ ਵਾਸਤੇ ਪੈਸੇ ਦੀ ਲੋੜ ਹੈ। ਇਸ ਨੂੰ ਮੁੱਖ ਰੱਖ ਕੇ ਇਹ ਸਾਰਾ ਕੁਝ ਕੀਤਾ ਗਿਆ ਹੈ। ਇਸ ਲਈ ਮੈਂ ਬੇਨਤੀ ਕਰਦਾ ਹਾਂ ਕਿ ਇਸ ਬਿੱਲ ਨੂੰ ਸਰਬਸੰਮਤੀ ਨਾਲ ਪਾਸ ਕੀਤਾ ਜਾਵੇ ਤਾਂ ਕਿ ਬੱਚਿਆਂ ਦਾ ਭਲਾ ਹੋ ਸਕੇ।

**Mr. Speaker** : Question is—

That the Punjab Education Development Bill be taken into consideration at once.

*The motion was carried*

**Mr. Speaker** : Now the House will proceed to consider the Bill Clause by Clause.

**Sub-Clause (2) of Clause 1**

**Mr. Speaker** : Question is—

That Sub-Clause (2) of Clause 1 stand part of the Bill.

*The motion was carried.*

**Clauses 2, 3, 4, 5, 6, 7, 8. 9, 10, 11, 12, and 13.**

**Mr Speaker** : As there is no amendment to Clauses 2, 3, 4, 5, 6, 7, 8, 9, 10, 11, 12 and 13, if the House agrees these Clauses my be put together to the vote of the House.

(Voices : Yes, Yes)

**Mr. Speaker** : Question is—

That Clauses 2, 3, 4, 5, 6, 7, 8, 9, 10, 11, 12 and 13 stand part of the Bill.

*The motion was carried.*

**Sub-Clause (1) of Clause 1**

**Mr. Speaker** : Question is—

That Sub-Clause (1) of Clause 1 stand part of the Bill.

*The motion was carried.*

**Title**

**Mr. Speaker** : Question is—

That the Title be the Title of the Bill.

*The motion was carried*

**Mr. Speaker** : Minister to move that the Bill be passed.

**ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ** (ਸਰਦਾਰ ਤੋਤਾ ਸਿੰਘ) : ਸ੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ ।

ਕਿ ਪੰਜਾਬ ਸਿਖਿਆ ਵਿਕਾਸ ਬਿੱਲ ਪਾਸ ਕੀਤਾ ਜਾਵੇ ।

**Mr. Speaker** : Motion moved—

That the Punjab Education Development Bill be passed.

**Mr. Speaker** : Question is—

That the Punjab Education Development Bill be passed.

*The motion was carried.*

---

## (1) THE INDIAN STAMP (PUNJAB AMENDMENT) BILL 1998

**Mr. Speaker** Minister to introduce and move that the Indian Stamp (Punjab Amendment) Bill be taken into consideration at once.

**ਲੋਕ ਸੰਪਰਕ ਅਤੇ ਮਾਲ ਤੇ ਮੁੜ ਵਸੇਬਾ ਰਾਜ ਮੰਤਰੀ** (ਸਰਦਾਰ ਸੇਵਾ ਸਿੰਘ ਸੇਖਵਾਂ) : ਸ੍ਰੀ ਮਾਨ ਜੀ, ਮੈਂ ਭਾਰਤੀ ਅਸ਼ਟਾਮ (ਪੰਜਾਬ ਸੋਧਨਾ) ਬਿਲ ਪੇਸ਼ ਕਰਦਾ ਹਾਂ ।

ਸ੍ਰੀ ਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ;

ਕਿ ਭਾਰਤੀ ਅਸ਼ਟਾਮ (ਪੰਜਾਬ ਸੋਧਨਾ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**Mr. Speaker** : Motion moved—

That the Indian Stamp (Punjab Amendment) Bill be taken into consideration at once.

(Discussions, if any)

**ਕਾਮਰੇਡ ਹਰਦੇਵ ਸਿੰਘ ਅਰਸ਼ੀ** (ਬੁਢਲਾਡਾ): ਸਪੀਕਰ ਸਾਹਿਬ, ਇਹ ਜਿਹੜਾ ਭਾਰਤੀ ਅਸ਼ਟਾਮ (ਪੰਜਾਬ ਸੋਧਨਾ) ਬਿਲ ਪੇਸ਼ ਕੀਤਾ ਗਿਆ ਹੈ, ਇਸ ਦੇ ਨਾਲ ਪੰਜਾਬ ਦੇ ਗਰੀਬ ਲੋਕਾਂ ਨਾਲ ਬੜਾ ਜ਼ਬਰਦਸਤ ਧੱਕਾ ਕੀਤਾ ਜਾ ਰਿਹਾ ਹੈ । ਇਥੇ ਰੋਜ਼ ਰੌਲਾ ਪੈ ਰਿਹਾ ਹੈ ਕਿ ਸਰਕਾਰ ਨੇ ਬੱਸਾਂ ਦੇ ਕਿਰਾਏ ਵਿਚ 44% ਵਾਧਾ ਕੀਤਾ ਹੈ ਅਤੇ ਹੋਰ ਬਹੁਤ ਸਾਰੀਆਂ ਆਈਟਮਜ਼ ਦੇ ਉਤੇ ਸੇਲਜ਼ ਟੈਕਸ ਵਿਚ ਇਨਕਰੀਜ਼ ਕੀਤਾ ਹੈ ਜਿਨ੍ਹਾਂ ਦਾ ਪਹਿਲੇ ਟੈਕਸ ਘੱਟ ਸੀ । 150 ਕਰੋੜ ਰੁਪਏ ਦੇ ਟੈਕਸ ਸਰਕਾਰ ਨੇ ਬਜਟ ਦੇ ਰਾਹੀਂ 30 ਜੂਨ, 1998 ਤੋਂ ਬਾਅਦ ਲਗਾ ਦਿੱਤੇ ਹਨ, ਇਕ ਹਫਤਾ ਹੀ ਹਾਲੇ ਹੋਇਆ ਹੈ । ਇਸ ਬਿਲ ਦੇ ਰਾਹੀਂ ਸਰਕਾਰ ਇਹ ਅਸੈਸਮੈਂਟ ਨਹੀਂ ਕਰ ਸਕੀ ਕਿ ਇਸ ਦੀ ਇਨਕਰੀਜ਼ ਨਾਲ ਸਰਕਾਰ ਨੂੰ ਕਿੰਨਾ ਫਾਇਦਾ ਹੋਵੇਗਾ ਜਾਂ ਕਿੰਨਾ ਅਮਾਊਂਟ ਵੱਧ ਆਏਗਾ । ਪਿਛਲੇ ਸਮੇਂ ਵਿਚ ਅਸ਼ਟਾਮ ਡਿਊਟੀ ਤੋਂ ਸਰਕਾਰ ਨੂੰ ਕਿੰਨੀ ਆਮਦਨੀ ਹੋਈ ਸੀ ਅਤੇ ਹੁਣ ਕਿੰਨੀ ਹੋਣ ਦੀ ਉਮੀਦ ਹੈ ਇਸ ਦੀਆਂ ਫਿਗਰਜ਼ ਇਹ ਦੱਸ ਸਕਦੇ ਸਨ ਲੇਕਿਨ ਅੰਤ ਵਿਚ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਕੇਵਲ ਇੰਨਾ ਹੀ ਦੱਸਿਆ ਗਿਆ ਹੈ ਕਿ ਕਈ ਕਰੋੜ ਰੁਪਏ ਤੱਕ ਵਾਧਾ ਹੋਣ ਦੀ ਆਸ ਹੈ । ਪਹਿਲੇ ਹੀ ਸਰਕਾਰ 150 ਕਰੋੜ ਰੁਪਏ ਦੇ ਟੈਕਸ ਲਗਾ ਚੁੱਕੀ ਹੈ, ਪੰਜਾਬ ਦੀ ਜਨਤਾ ਉਤੇ ਬੋਝ ਪਾ ਚੁੱਕੀ ਹੈ ਅਤੇ ਹੁਣ ਇਹ ਬਿਲ ਲਿਆ ਕੇ ਹੋਰ ਭਾਰ ਪਾਉਣ ਦੇ ਯਤਨ ਕੀਤੇ ਜਾ ਰਹੇ ਹਨ ਜਿਸ ਦੇ ਨਾਲ ਪੰਜਾਬ ਦੇ ਲੋਕਾਂ ਵਿਚਕਾਰ ਹਾਹਾਕਾਰ ਮੱਚ ਜਾਵੇਗੀ । ਇਸ ਅਸ਼ਟਾਮ ਡਿਊਟੀ ਦੇ ਰਾਹੀਂ ਹੋਰ ਬੋਝ ਪੰਜਾਬ ਦੀ ਜਨਤਾ ਉਤੇ ਪਾਇਆ ਜਾ ਰਿਹਾ ਹੈ । ਮਿਸਾਲ ਦੇ ਤੌਰ ਤੇ ਅਗਰ ਕਿਸੇ ਨੇ ਹਲਫ਼ੀਆ ਬਿਆਨ ਦੇਣਾ ਹੋਵੇਗਾ, ਕੋਈ ਵੋਟ ਬਣਾਉਣਾ ਹੋਵੇਗਾ, ਰਾਸ਼ਨਕਾਰਡ ਬਣਾਉਣਾ ਹੋਵੇਗਾ, ਕਿਸੇ ਨੇ ਸ਼ਡਿਊਲਡ ਕਾਸਟ ਜਾਂ ਹੋਰ ਕਿਸੇ ਛੋਟੇ ਮੋਟੇ ਕੰਮ ਲਈ ਕੋਈ ਐਫੀਡੇਵਿਟ ਦੇਣਾ ਹੋਵੇਗਾ ਜਾਂ ਆਪਣੇ ਕਿਸੇ ਬੱਚੇ ਦਾ ਸਕੂਲ ਵਿਚ ਦਾਖਲਾ ਕਰਵਾਉਣਾ ਹੋਵੇਗਾ ਤਾਂ ਉਸ ਨੂੰ ਜਿਹੜਾ ਐਫੀਡੇਵਿਟ ਪਹਿਲੇ 5 ਰੁਪਏ ਦਾ ਲਗਾਉਣਾ ਪੈਂਦਾ ਸੀ, ਹੁਣ ਉਸ ਨੂੰ 15 ਰੁਪਏ ਦਾ ਅਸ਼ਟਾਮ ਪੇਪਰ ਲੈ ਕੇ ਐਫੀਡੇਵਿਟ ਦੇਣਾ ਹੋਵੇਗਾ । ਸਰਕਾਰ ਨੇ ਇਸ ਬਿਲ ਦੇ ਰਾਹੀਂ 15 ਰੁਪਏ ਦਾ ਐਫੀਡੇਵਿਟ ਘੱਟੋ ਘੱਟ ਕਰ ਦਿੱਤਾ ਹੈ । ਇਸੇ ਤਰ੍ਹਾਂ ਅਗਰ ਕਿਸੇ ਪਿੰਡ ਦੇ ਵਿਅਕਤੀ ਦੀ ਵੋਟ ਪਿੰਡ ਦੀ ਵੋਟਰ ਲਿਸਟ ਵਿਚੋਂ ਕਿਸੇ ਨੇ ਕਟਵਾ ਦਿੱਤੀ ਤਾਂ ਉਸ ਨੂੰ ਦੁਬਾਰਾ ਵੋਟਰ ਲਿਸਟ ਵਿਚ ਆਪਣਾ ਨਾਂ ਦਰਜ ਕਰਵਾਉਣ ਲਈ 15 ਰੁਪਏ ਦੀ ਅਸ਼ਟਾਮ ਡਿਊਟੀ ਲਗਾ ਕੇ ਐਫੀਡੇਵਿਟ ਦੇਣਾ ਪਵੇਗਾ ਔਰ ਅਗਰ ਉਸ ਦੇ ਪਰਿਵਾਰ ਦੇ 5 ਮੈਂਬਰਜ਼ ਹਨ ਅਤੇ ਉਸ ਦੇ ਪਰਿਵਾਰ ਦੇ ਸਾਰੇ ਮੈਂਬਰਜ਼ ਦਾ ਵੋਟਰ ਲਿਸਟ ਵਿਚੋਂ ਨਾਂ ਕੱਟਿਆ ਗਿਆ ਹੈ ਤਾਂ ਫੇਰ ਉਸ ਨੂੰ 5 ਮੈਂਬਰਾਂ ਲਈ ਅਲਹਿਦਾ ਅਲਹਿਦਾ 15-15 ਰੁਪਏ ਦੀ ਅਸ਼ਟਾਮ ਡਿਊਟੀ ਲਗਾ ਕੇ ਐਫੀਡੇਵਿਟ ਦੇਣੇ ਪੈਣਗੇ ਜਿਸ ਨੂੰ ਉਹ ਗਰੀਬ ਵਿਅਕਤੀ ਸ਼ਾਇਦ ਪੂਰਾ ਨਾ ਕਰ ਸਕੇ ਅਤੇ ਉਹ ਆਪਣੇ ਵੋਟ ਤੋਂ ਵਾਂਝਾ ਰਹਿ ਜਾਵੇ । ਇਸ ਤਰ੍ਹਾਂ ਕਰਨ ਨਾਲ ਪੰਜਾਬ ਦੀ ਗਰੀਬ ਜਨਤਾ ਉਤੇ ਇਹ ਬੋਝ ਪਵੇਗਾ । ਸਪੀਕਰ ਸਾਹਿਬ, ਜੇ ਕਿਸੀ ਨੇ ਰਾਸ਼ਨ ਕਾਰਡ ਬਣਾਉਣਾ ਹੈ ਤਾਂ ਉਹ ਹੁਣ 15 ਰੁਪਏ ਲਗਾਏਗਾ । ਪਿਛਲੇ ਸਮੇਂ ਵਿਚ ਇਕ ਕੰਮ ਚੰਗਾ ਹੋਇਆ ਸੀ ਕਿ ਰਜਿਸਟਰੀ ਫੀਸ 12% ਤੋਂ ਘਟਾ ਕੇ 6% ਕਰ ਦਿੱਤੀ ਗਈ ਸੀ ਪਰ ਹੁਣ ਇਹ 6% ਤੋਂ ਔਖੇ ਹਨ । ਇਨ੍ਹਾਂ ਦੇ ਸੋਚਿਆ ਕਿ ਜੇ ਉਸ ਨੂੰ ਦੁਬਾਰਾ 12% ਕਰਾਂਗੇ ਤਾਂ ਇਸ ਨਾਲ ਲੋਕਾਂ ਵਿਚ ਚੰਗਾ ਪ੍ਰਭਾਵ ਨਹੀਂ ਜਾਵੇਗਾ । ਇਨ੍ਹਾਂ ਨੇ ਹੋਰ ਤਰੀਕਿਆਂ ਨਾਲ ਜਿਹੜੇ ਰੇਟਸ ਹਨ, ਉਹ ਵਧਾ ਦਿੱਤੇ ਹਨ ਸ਼ਾਇਦ ਇਨ੍ਹਾਂ ਵਿਚੋਂ ਇਕ ਅੱਧਾ ਰੇਟ ਜਿਹੜੇ ਵੱਡੇ, ਬਿੱਗ ਟਰੇਡਰਜ਼ ਔਰ ਬਿਜ਼ਨਿਸਮੈਨ ਹਨ ਜਾਂ ਕੋਈ ਵੱਡੀ ਪ੍ਰਾਪਰਟੀ ਡੀਲ ਕਰਦੇ ਹਨ, ਉਨ੍ਹਾਂ ਤੇ ਹੋ ਸਕਦਾ ਹੈ ਅਤੇ ਉਨ੍ਹਾਂ ਤੇ ਕੋਈ ਚੀਜ਼ ਛੱਡੀ ਜਾ ਸਕਦੀ ਹੈ ਪਰ ਜਿਹੜੇ ਆਮ ਐਗਰੀਮੈਂਟ ਸਾਧਾਰਨ ਰੂਪ ਵਿਚ ਹੁੰਦੇ ਹਨ, ਉਨ੍ਹਾਂ ਦੇ ਰੇਟ ਵਧਾ ਕੇ ਲੋਕਾਂ ਤੇ ਕਰੋੜਾਂ ਰੁਪਏ ਦਾ ਭਾਰ ਪਾ ਦਿੱਤਾ ਜਾਵੇ ਤਾਂ ਮੈਂ ਸਮਝਦਾ ਹਾਂ ਕਿ ਇਹ ਕਿਸੀ ਤਰੀਕੇ ਨਾਲ ਠੀਕ ਨਹੀਂ ਹੈ । ਜਿਹੜੀ ਗਲਤ ਪਰੰਪਰਾ ਪਿਛਲੇ ਸਮੇਂ ਵਿੱਚ ਤੁਰੀ ਸੀ ਇਹ ਆਪਣੇ ਸਮੇਂ ਵਿਚ ਉਸ ਪਰੰਪਰਾ ਦਾ ਵਿਰੋਧ ਕਰਦੇ ਸੀ । ਅੱਜ ਇਹ ਪੂਰੀ ਤਰ੍ਹਾਂ ਉਸ ਪਰੰਪਰਾ ਤੇ ਪਹਿਲਾਂ ਨਾਲੋਂ ਜ਼ਿਆਦਾ ਪਹਿਰਾ ਦੇ ਰਹੇ ਹਨ । ਪਿਛਲੇ ਸਮੇਂ ਵਿੱਚ ਤੁਸੀਂ ਸਪੀਕਰ ਸਾਹਿਬ, ਪਾਰਲੀਮੈਂਟ ਵਿੱਚ ਰਹੇ ਹੋ. ਇਕ ਬੜਾ ਮਾੜਾ ਟਰੇਂਡ ਆਜ਼ਾਦੀ ਤੋਂ ਬਾਅਦ ਚੱਲਿਆ ਸੀ ਕਿ ਬਜਟ ਤੋਂ ਚਾਰ ਮਹੀਨੇ ਪਹਿਲਾਂ ਟੈਕਸ ਇਨਕਰੀਜ਼ ਕਰ ਦਿਓ, ਫਿਰ ਬਜਟ ਟੈਕਸ ਫਰੀ ਪੇਸ਼

ਕਰ ਦਿਓ ਅਤੇ ਬਜਟ ਤੋਂ ਫਿਰ ਤਿੰਨ ਚਾਰ ਮਹੀਨੇ ਬਾਅਦ ਟੈਕਸ ਲਗਾ ਦਿਓ । ਹੁਣ ਲੋਕਾਂ ਦੀ ਨਿਗ੍ਹਾ ਵਿਚ ਇਹ ਲੱਗਦਾ ਸੀ ਕਿ ਜਿਹੜਾ ਬਜਟ ਪੇਸ਼ ਕੀਤਾ ਗਿਆ ਹੈ, ਇਹ ਬਿਲਕੁਲ ਟੈਕਸ ਫਰੀ ਹੈ ਅਤੇ ਇਸ ਵਿਚ ਕਿਸੀ ਕਿਸਮ ਦਾ ਕੋਈ ਟੈਕਸ ਨਹੀਂ ਹੈ । ਸੋ, ਇਹ ਜਿੰਨੇ ਵੀ ਟੈਕਸ ਲਗਾਉਣੇ ਚਾਹੁੰਦੇ ਸੀ, ਸ਼ਾਇਦ ਬਜਟ ਵਿਚ ਸਾਰੇ ਨਹੀਂ ਲਗਾਏ ਕਿਉਂਕਿ ਲੋਕਾਂ ਵਿਚ ਵਿਰੋਧ ਦਾ ਖਦਸ਼ਾ ਹੈ ਅੌਰ ਬਜਟ ਵਿੱਚ ਲੱਗੇ ਟੈਕਸ ਹਾਈਲਾਈਟ ਵੀ ਬਹੁਤ ਹੁੰਦੇ ਹਨ ਅੌਰ ਉਨ੍ਹਾਂ ਦਾ ਵਿਰੋਧ ਵੀ ਬਹੁਤ ਤਕੜਾ ਹੁੰਦਾ ਹੈ । ਇਸ ਡਿਊਟੀ ਵਧਾਉਣ ਦਾ ਹੁਣ ਕੀ ਲਾਜਿਕ ਹੈ ? ਮੇਰਾ ਖਿਆਲ ਹੈ ਕਿ ਗੌਰਮਿੰਟ ਨੂੰ ਸਮਝ ਹੀ ਨਹੀਂ ਕੋਈ ਅਸੈਸਮੇਂਟ ਹੀ ਨਹੀਂ ਜਿਹੜਾ ਹੁਣ ਤੁਸੀਂ ਰੇਟ ਇਨਕਰੀਜ਼ ਕਰ ਰਹੇ ਹੋ । ਹਫਤਾ ਕ ਪਹਿਲਾਂ ਤੁਸੀਂ ਬਜਟ ਪੇਸ਼ ਕਰਕੇ ਹਟੇ ਹੋ । ਉਸ ਵਿਚ ਹੀ ਇਸ ਦੀ ਪ੍ਰੋਵਿਜ਼ਨ ਕਰ ਦਿੰਦੇ । ਉਦੋਂ ਤੁਸੀਂ ਇਹ ਕੀਤੀ ਨਹੀਂ, ਹੁਣ ਕਰੋੜਾਂ ਰੁਪਏ ਦਾ ਭਾਰ ਲੋਕਾਂ ਤੇ ਪਾ ਦਿੱਤਾ ਹੈ । ਫਿਰ ਇਹ ਕਹਿੰਦੇ ਹਨ ਕਿ ਸਰਕਾਰ ਕਿਸਾਨ ਪੱਖੀ ਹੈ, ਸਰਕਾਰ ਖੇਤ-ਮਜ਼ਦੂਰ ਪੱਖੀ ਵੀ ਹੈ, ਅਤੇ ਸਰਕਾਰ ਵਿਦਿਆਰਥੀ ਵਰਗ ਦਾ ਵੀ ਖਿਆਲ ਰੱਖ ਰਹੀ ਹੈ ਅਤੇ ਸਮਾਜ ਦੇ ਹੋਰ ਦੱਬੇ-ਕੁਚਲੇ ਲੋਕਾਂ ਦਾ ਵੀ ਖਿਆਲ ਰੱਖ ਰਹੀ ਹੈ । ਸਾਨੂੰ ਤਾਂ ਕੋਈ ਦਲੀਲ ਸਮਝ ਨਹੀਂ ਆ ਰਹੀ । ਕੁਝ ਬਿਲ ਅੈਸੇ ਹਨ ਜਿਨਾ ਦੀ ਕੋਈ ਜ਼ਰੂਰਤ ਨਹੀਂ ਅੌਰ ਜੋ ਕਰੋੜਾਂ ਰੁਪਏ ਲੋਕਾਂ ਤੇ ਭਾਰ ਪਾਉਣ ਵਾਲੇ ਹਨ । ਬਹੁਤ ਸਾਰੀਆਂ ਫਜ਼ੂਲ-ਖਰਚੀਆਂ ਗੌਰਮਿੰਟ ਨਹੀਂ ਰੋਕ ਰਹੀ । ਮਾਫ ਕਰਨਾ, ਤੁਹਾਡੇ ਮੰਤਰੀ ਸਾਹਿਬਾਨ ਬਾਰੇ ਉਨ੍ਹਾਂ ਦੇ ਖਿਲਾਫ ਜਾਂ ਉਨ੍ਹਾਂ ਦੇ ਸਟੇਟਸ ਦੇ ਖਿਲਾਫ ਨਹੀਂ ਕਹਿਣਾ ਚਾਹੁੰਦਾ । ਆਖਰ ਕੀ ਕਾਰਨ ਹੈ ਕਿ ਪਿਛਲੇ ਸਮੇਂ ਵਿੱਚ ਡੀ. ਜੀ. ਪੀ. ਨੇ ਹੁਕਮ ਕੀਤੇ ਜਿਸ ਨਾਲ ਕਿ ਜਿੰਨੇ ਅੈਸ. ਅੈਸ. ਪੀ. ਹਨ, ਉਨ੍ਹਾਂ ਦੇ ਅੱਗੇ-ਪਿੱਛੇ ਦੋ-ਦੋ ਜਿਪਸੀਆਂ ਸਨ । ਅੱਗੇ ਪਾਇਲਟ ਅਤੇ ਪਿੱਛੇ ਅੈਸਕਾਰਟ । ਉਨ੍ਹਾਂ ਨੇ ਕਿਹਾ ਕਿ ਪੰਜਾਬ ਦੀ ਫਾਇਨਾਂਸ਼ੀਅਲ ਪੁਜ਼ੀਸ਼ਨ ਠੀਕ ਨਹੀਂ ਅੌਰ ਭਾਵੇਂ ਅੱਤਵਾਦ ਦਾ ਖਤਰਾ ਹਾਲੇ ਖਤਮ ਨਹੀਂ ਲੇਕਿਨ ਉਸ ਰੂਪ ਦਾ ਖਤਰਾ ਵੀ ਨਹੀਂ, ਜਿਸ ਕਰਕੇ ਉਨ੍ਹਾਂ ਨੇ ਆਪਣੀ ਸਿਕਿਉਰਟੀ ਰਿਡਿਊਸ ਕੀਤੀ ਹੈ ਜਾਂ ਘਟਾਈ ਹੈ ਤਾਂ ਸਾਡੇ ਮੰਤਰੀ ਸਾਹਿਬਾਨ ਫਿਰ ਵੀ ਦੋ ਦੋ ਗੱਡੀਆਂ ਲਈ ਫਿਰਦੇ ਹਨ । ਆਫਟਰ-ਆਲ ਜੇ ਅਸੀਂ ਲੋਕਾਂ ਨੂੰ ਕੁਝ ਕਹਿਣਾ ਹੈ ਤਾਂ ਫਿਰ ਕੋਈ ਅੈਗਜ਼ਾਂਪਲ ਵੀ ਪੇਸ਼ ਕਰੋ । ਕੋਈ ਖਰਚੇ ਘਟਾਉਣ ਦਾ ਕੰਮ ਆਪਣੇ ਤੌਰ ਤੇ ਵੀ ਕਰਨਾ ਚਾਹੀਦਾ ਹੈ । ਸ਼ੁਰੂ ਸ਼ੁਰੂ ਵਿੱਚ ਇਹ ਕੀਤਾ ਗਿਆ ਸੀ ਕਿ ਮੰਤਰੀ ਸਾਹਿਬਾਨ ਜਿੱਥੇ ਜਾਣਗੇ, ਉਥੇ ਡਿਪਾਰਟਮੇਂਟ ਉਨ੍ਹਾਂ ਦੇ ਰੋਟੀ-ਪਾਣੀ ਦਾ ਪ੍ਰਬੰਧ ਨਹੀਂ ਕਰੇਗਾ ਪਰ 15 ਕੁ ਦਿਨਾਂ ਬਾਅਦ ਇਹ ਗੱਲ ਦੁਬਾਰਾ ਸ਼ੁਰੂ ਹੋ ਗਈ । ਭਾਵੇਂ ਇਹ ਗੱਲ ਛੋਟੀ ਹੈ ਅੌਰ ਮੁਆਫ ਕਰਨਾ ਮੈਂ ਤੁਹਾਡੀਆਂ ਭਾਵਨਾਵਾਂ ਨੂੰ ਠੇਸ ਨਹੀਂ ਪਹੁੰਚਾਉਣਾ ਚਾਹੁੰਦਾ ਅੌਰ ਨਾ ਹੀ ਤੁਹਾਡੀ ਪਰਸਨੇਲਿਟੀ ਦੀ ਗੱਲ ਕਰਨੀ ਚਾਹੁੰਦਾ ਹਾਂ, ਮੇਰਾ ਇਸ਼ਾਰਾ ਸਿਰਫ ਇਹ ਹੈ ਕਿ ਕਰੋੜਾਂ ਰੁਪਏ ਦੇ ਟੈਕਸ ਲਗਾਉਣ ਦੀ ਬਜਾਏ ਖਰਚੇ ਘਟਾਏ ਜਾਣ ਜਿਸ ਤਰ੍ਹਾਂ ਕਿ ਅੈਫ. ਅੈਮ. ਸਾਹਿਬ, ਨੇ ਅਨਾਊਂਸ ਵੀ ਕੀਤਾ ਹੈ ਕਿ ਗੈਰ-ਸਰਕਾਰੀ ਖਰਚੇ ਵਿਚ ਤਿੰਨ ਜਾਂ ਪੰਜ ਪਰਸੈਂਟ ਕਮੀ ਕਰਾਂਗੇ । ਸੋ, ਬਜਾਏ ਟੈਕਸ ਲਗਾਉਣ ਦੇ ਫਜ਼ੂਲ ਦੇ ਖਰਚੇ ਅੌਰ ਗੈਰ-ਯੋਜਨਾ ਖਰਚੇ ਘਟਾਓ । ਟੈਕਸ ਵਧਾਉਣ ਨਾਲ ਲੋਕਾਂ ਦਾ ਨੁਕਸਾਨ ਹੋਵੇਗਾ ਅੌਰ ਕਿਸਾਨ ਤਾਂ ਪਹਿਲਾਂ ਹੀ ਖੁਦਕਸ਼ੀਆਂ ਕਰ ਰਿਹਾ ਹੈ । ਲੋਕਾਂ ਦੀ ਮਾਲੀ ਹਾਲਤ ਬਹੁਤ ਮਾੜੀ ਹੈ ਅੌਰ ਇਸ ਨਾਲ ਉਨ੍ਹਾਂ ਤੇ ਹੋਰ ਲੱਕ-ਤੋੜਵਾਂ ਭਾਰ ਪਵੇਗਾ । ਸੋ ਅਸੀਂ ਇਸ ਦਾ ਬਹੁਤ ਸਖਤ ਸ਼ਬਦਾਂ ਨਾਲ ਵਿਰੋਧ ਕਰਦੇ ਹਾਂ ।

**Mr. Speaker**: Question is—

That the Indian Stamp (Punjab Amendment) Bill be taken into consideration at once.

*The motion was carried.*

**Mr. Speaker**: Now the House will proceed to consider the Bill Clause by Clause.

**Sub Clause (2) of Clause 1**

**Mr. Speaker**: Question is—

That Sub-Clause (2) of Clause 1 stand part of the Bill.

*The motion was carried*

**Clause 2**

**Mr. Speaker**: Question is—

That Clause 2 stand part of the Bill.

*The motion was carried*

**Schedule 1-A**

**Mr. Speaker**: Question is—

That Schedule 1-A stand part of the Bill.

*The motion was carried*

**Sub-Clause (1) of Clause 1**

**Mr. Speaker**: Question is—

That Sub-clause (1) of Clause 1 stand part of the Bill.

*The motion was carried*

**Title**

**Mr. Speaker**: Question is—

That Title be the title of the Bill.

*The motion was carried*

**ਲੋਕ ਸੰਪਰਕ ਅਤੇ ਮਾਲ ਅਤੇ ਮੁੜ ਵਸੇਬਾ ਰਾਜ ਮੰਤਰੀ** (ਸਰਦਾਰ ਸੇਵਾ ਸਿੰਘ ਸੇਖਵਾਂ) : ਸ੍ਰੀ ਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ :

ਕਿ ਭਾਰਤੀ ਅਸ਼ਟਾਮ (ਪੰਜਾਬ ਸੋਧਨਾ) ਬਿਲ ਪਾਸ ਕੀਤਾ ਜਾਵੇ ।

**Mr. Speaker**: Motion moved—

That the Indian Stamp (Punjab Amendment) Bill be passed.

**Mr. Speaker**: Question is—

That the Indian Stamp (Punjab Amendment) Bill be passed.

*The motion was carried*

---

## (J) THE EAST PUNJAB WAR AWARDS (AMENDMENT) BILL, 1998

**Minister of State for Defence Services Welfare and Cooperation** (Sardar Janmeja Singh Sekhon): Sir, I beg to introduce the East Punjab War Awards (Amendment) Bill.

Sir, I also beg to move

That the East Punjab War Awards (Amendment) Bill be taken into consideration at once.

**Mr. Speaker**: Motion moved—

That the East Punjab War Awards (Amendment) Bill be taken into consideration at once.

Discussion, if any.

(At this stage, no one rose to speak)

**Mr. Speaker**: Question is—

That the East Punjab War Awards (Amendment) Bill be taken into consideration at once.

*The motion was carried unanimously*

**Mr. Speaker**: Now the House will proceed to consider the Bill clause-by-clause.

**Sub-Clause (2) of Clause 1**

**Mr. Speaker**: Question is—

That Sub-clause (2) of Clause 1 stand part of the Bill.

*The motion was carried*

**Clause 2**

**Mr. Speaker**: Question is—

That Clause 2 stand part of the Bill.

*The motion was carried*

**Sub-Clause (1) of Clause 1**

**Mr. Speaker**: Question is—

That Sub-Clause (1) of Clause 1 stand part of the Bill.

*The motion was carried.*

**Title**

**Mr. Speaker**: Question is—

That Title be the Title of the Bill.

*The motion was carried*

**Minister of State for Defence Services Welfare and Cooperation (Sardar Janmeja Singh Sekhon)** : Sir, I beg to move—

That the East Punjab War Awards (Amendment) Bill be passed.

**Mr. Speaker** : Motion moved—

That the East Punjab War Awards (Amendment) Bill be passed.

**Mr. Speaker** : Question is—

That the East Punjab War Awards (Amendment) Bill be passed.

*The motion was carried unanimously*

---

## THE BABA FARID UNIVERSITY OF HEALTH SCIENCES BILL, 1998

**ਡਾਕਟਰੀ ਸਿੱਖਿਆ ਤੇ ਖੋਜ, ਸਾਇੰਸ, ਟੈਕਨਾਲੋਜੀ ਅਤੇ ਵਾਤਾਵਰਨ ਮੰਤਰੀ** (ਸਰਦਾਰ ਮਹੇਸ਼ ਇੰਦਰ ਸਿੰਘ ਗਰੇਵਾਲ) : ਸ੍ਰੀ ਮਾਨ ਜੀ, ਮੈਂ ਬਾਬਾ ਫਰੀਦਕੋਟ ਸਿਹਤ ਵਿਗਿਆਨ ਯੂਨੀਵਰਸਿਟੀ ਬਿਲ ਪੇਸ਼ ਕਰਦਾ ਹਾਂ ।

ਸ੍ਰੀ ਮਾਨ ਜੀ, ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ —

ਕਿ ਬਾਬਾ ਫਰੀਦ ਸਿਹਤ ਵਿਗਿਆਨ ਯੂਨੀਵਰਸਿਟੀ ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਇਸ ਬਿਲ ਤੇ ਮੇਰੀ ਅਮੈਂਡ-ਮੈਂਟ ਹੈ ਜੀ ।

**ਸ੍ਰੀ ਸਪੀਕਰ** : ਹਾਂ ਜੀ, ਆਈ ਹੋਈ ਹੈ ਤੁਹਾਡੀ ਅਮੈਂਡਮੈਂਟ ।

**Mr. Speaker**: Motion moved —

That the Baba Farid University of Health Sciences Bill, be taken into consideration at once.

**Mr. Speaker** : There are two notices of amendment-one by Sardar Avtar Singh Brar, MLA and Comrade Ajaib Singh Raunta, MLA and the second by Shri Hardev Singh Arshi, MLA and Sardar Harmohinder Singh, MLA. These will be deemed to have been read and moved.

**1. Sardar Avtar Singh Brar**
**2. Comrade Ajaib Singh Raunta** :

That the Baba Farid University of Health Sciences Bill, 1998 be circulated for eliciting public opinion by 31st August, 1998.

**1. Comrade Hardev Singh, Arshi**
**2. Sardar Harmohinder Singh** :

"That the Baba Farid University of Health Sciences Bill, 1998, be referred to a Select Committee consisting of—

1. Minister Incharge.......... .. Chairman
2. Shri Manoranjan Kalia........ .. Member
3. Sardar Inderjit Singh Zira ......... .. ,,
4. Dr. Rattan Singh ...... .. ,,
5. Smt. Laxmi Kanta Chawla........ .. ,,
6. Sardar Adesh Partap Singh Kairon .. ,,
7. Capt. Balbir Singh Bath. .... .. ,,
8. Sardar Manpreet Singh Badal....... .. ,,
9. Sardar Avtar Singh Brar ....... .. ,,
10. Shri Romesh Chander Dogra........ .. ,,
11. Sardar Dhanwant Singh Dhuri........ .. ,,
12. Sardar Ajit Inder Singh Mofar........ .. ,,
13. Com. Hardev Arshi........ .. ,,
14. Shri Shingara Ram Sahungra........ .. ,,
15. Sardar Mantar Singh Brar........ .. ,,

With a direction to make a report within a period of two months."

**Mr. Speaker** As per the past practice, both these notices of Amendment and consideration motion of the Bill will be discussed together. Now discussion if any.

**ਸਰਦਾਰ ਅਵਤਾਰ ਸਿੰਘ ਬਰਾੜ (ਫਰੀਦਕੋਟ)** : ਸਪੀਕਰ ਸਾਹਿਬ, ਸੂਫ਼ੀ ਫਕੀਰ ਬਾਬਾ ਫਰੀਦ ਜੀ ਦੇ ਨਾਂ ਨਾਲ ਸਬੰਧਤ ਇਹ ਯੂਨੀਵਰਸਿਟੀ ਹੈ ਜਿਸ ਦੇ ਸਬੰਧ ਵਿਚ ਹਾਊਸ ਦੇ ਸਾਹਮਣੇ ਅੱਜ ਇਹ ਬਿੱਲ ਪੇਸ਼ ਹੋਇਆ ਹੈ। ਹਾਊਸ ਦੀਆਂ ਚਲੀਆਂ ਆ ਰਹੀਆਂ ਰਵਾਇਤਾਂ ਅਤੇ ਫੇਰ ਖੜ੍ਹੇ ਪੈਰ ਇਸ ਤਰ੍ਹਾਂ ਦੇ ਬਿੱਲ ਲਿਆਉਣ ਦੇ ਸਬੰਧ ਵਿਚ ਪਹਿਲਾਂ ਹੀ ਅਰਸ਼ੀ ਜੀ ਕਾਫ਼ੀ ਕੁਝ ਕਹਿ ਚੁੱਕੇ ਹਨ। ਬਾਬਾ ਫਰੀਦ ਇਕ ਮਹਾਨ ਸੂਫੀ ਫ਼ਕੀਰ ਹੋਏ ਹਨ ਅਤੇ ਉਨ੍ਹਾਂ ਦੇ ਨਾਂ ਤੇ ਇਹ ਯੂਨੀਵਰਸਿਟੀ ਬਣਾਉਣ ਦੀ ਇਕ ਬਹੁਤ ਵੱਡੀ ਯੋਜਨਾ ਹੈ ਜਿਸ ਨਾਲ ਕਰੋੜਾਂ ਰੁਪਏ....

**ਸ਼੍ਰੀ ਸਪੀਕਰ** : ਇਸ ਤੇ ਵੀ ਕੋਈ ਇਤਰਾਜ਼ ਹੈ ਤੁਹਾਨੂੰ ?

**ਸਰਦਾਰ ਅਵਤਾਰ ਸਿੰਘ ਬਰਾੜ** : ਹਾਂ ਜੀ। ਮੈਂ ਕਹਿ ਰਿਹਾ ਸੀ ਕਿ ਇਸ ਯੋਜਨਾ ਨਾਲ ਕਰੋੜਾਂ ਰੁਪਏ ਇਨਵਾਲਵਡ ਹਨ। ਸਪੀਕਰ ਸਾਹਿਬ, ਪਹਿਲਾਂ ਮੈਂ ਤੁਹਾਡੀ ਗੱਲ ਦਾ ਜਵਾਬ ਦੇ ਦੇਵਾਂ। ਅੱਜ ਤੋਂ ਇਕ ਸਾਲ ਪਹਿਲਾਂ ਇਸ ਯੂਨੀਵਰਸਿਟੀ ਦਾ ਨੀਂਹ-ਪੱਥਰ ਫਰੀਦਕੋਟ ਵਿਖੇ ਰੱਖਿਆ ਗਿਆ ਸੀ ਅਤੇ ਮੈਂ ਅਖ਼ਬਾਰਾਂ ਰਾਹੀਂ ਉਸ ਦਾ ਸਵਾਗਤ ਕੀਤਾ ਸੀ ਅਤੇ ਇਹ ਵੀ ਪਹੁੰਚ ਕੀਤੀ ਸੀ ਕਿ ਕਿਉਂਕਿ ਇਹ ਉਸਾਰੀ ਦਾ ਇਕ ਬਹੁੱਤ ਵੱਡਾ ਕੰਮ ਹੈ, ਇਸ ਲਈ ਇਸ ਸਮਾਗਮ ਨੂੰ ਸਿਰਫ਼ ਅਕਾਲੀ ਪਾਰਟੀ ਦੀ ਕਾਨਫਰੰਸ ਹੀ ਨਾ ਬਣਾਇਆ ਜਾਵੇ....

(ਇਕ ਆਵਾਜ਼ : ਤੁਸੀਂ ਵੀ ਤਾਂ ਇਸੇ ਤਰ੍ਹਾਂ ਕਰਦੇ ਰਹੇ ਹੋ।)

ਜਿਹੜਾ ਕੰਮ ਅਸੀਂ ਕਰਨਾ ਹੈ, ਤੁਸੀਂ ਵੀ ਉਹ ਹੀ ਕਰਨਾ ਹੈ ? (ਵਿਘਨ)

ਮੈਂ ਬੇਨਤੀ ਕਰ ਰਿਹਾ ਸੀ ਕਿ ਮੈਂ ਇਸ ਬਿਲ ਦਾ ਵਿਰੋਧ ਨਹੀਂ ਕਰਨਾ। ਮੈਂ ਉਦੋਂ ਵੀ ਇਸ ਯੂਨੀਵਰਸਿਟੀ ਦਾ ਸਵਾਗਤ ਕੀਤਾ ਸੀ ਕਿਸੇ ਰਾਜਨੀਤਕ ਦੀ ਸੌੜੀ ਸੋਚ ਤੋਂ ਉਪਰ ਉਠ ਕੇ ਪਰ ਜਦੋਂ ਮੈਨੂੰ ਪਤਾ ਲੱਗਾ ਕਿ ਉਹ ਕਾਨਫਰੰਸ ਇਕ ਪੁਲੀਟੀਕਲ ਕਾਨਫਰੰਸ ਬਣ ਗਈ ਹੈ ਤਾਂ ਮੇਰੇ ਨਾਲ ਦੇ ਹਲਕੇ ਦੇ ਆਜ਼ਾਦ ਵਿਧਾਇਕ ਸਰਦਾਰ ਮਨਤਾਰ ਸਿੰਘ ਬਰਾੜ ਮੇਰੇ ਕੋਲ ਆਏ ਅਤੇ ਕਹਿਣ ਲੱਗੇ ਕਿ ਆਪਾਂ ਨੂੰ ਜ਼ਰੂਰ ਉਥੇ ਜਾਣਾ ਚਾਹੀਦਾ ਹੈ। ਮੈਂ ਕਿਹਾ ਕਿ ਗੱਲ ਬੜੀ ਅੱਛੀ ਹੈ ਅਤੇ ਤੁਸੀਂ ਵੀ ਅਤੇ ਮੈਂ ਵੀ ਇਸ ਦਾ ਸਵਾਗਤ ਕੀਤਾ ਹੈ। ਵਿਅਕਤੀਗਤ ਤੌਰ ਤੇ ਆਪਾਂ ਭਾਵੇਂ ਕੋਈ ਵੀ ਗੱਲ ਨਾ ਕਰੀਏ ਲੇਕਿਨ ਆਪਾਂ ਲੋਕਾਂ ਦੇ ਚੁਣੇ ਹੋਏ ਨੁਮਾਇੰਦੇ ਹਾਂ, ਇਸ ਕਰਕੇ ਉਨ੍ਹਾਂ ਦੇ ਮਾਣ ਸਤਿਕਾਰ ਦਾ ਖਿਆਲ ਸਾਨੂੰ ਰੱਖਣਾ ਚਾਹੀਦਾ ਹੈ। ਸਾਨੂੰ ਇਸ ਤਰ੍ਹਾਂ ਦੀ ਯਕੀਨਦਹਾਨੀ ਕਰਨੀ ਚਾਹੀਦੀ ਹੈ ਅਤੇ ਸਾਰੀਆਂ ਨਿੱਜੀ ਕਦਰਾਂ ਕੀਮਤਾਂ ਨੂੰ ਪਾਸੇ ਰੱਖ ਕੇ ਲੋਕਾਂ ਦੇ ਚੁਣੇ ਹੋਏ ਨੁਮਾਇੰਦਿਆਂ ਦੇ ਤੌਰ ਤੇ ਉਥੇ ਜਾ ਕੇ ਲੋਕਾਂ ਦਾ ਲੋੜੀਂਦਾ ਮਾਣ ਸਤਿਕਾਰ ਕਰਨਾ ਚਾਹੀਦਾ ਹੈ। ਸੋ, ਅਸੀਂ ਉਥੇ ਚਲੇ ਗਏ ਲੇਕਿਨ ਉਥੇ ਸਟੇਜ ਤੇ ਜੋ ਸਰਦਾਰ ਮਨਤਾਰ ਸਿੰਘ ਬਰਾੜ ਦਾ ਹਾਲ ਹੋਇਆ, ਉਸ ਤੇ ਅਫ਼ਸੋਸ ਹੀ ਕੀਤਾ

ਜਾ ਸਕਦਾ ਹੈ । ਉਨ੍ਹਾਂ ਨੂੰ ਸਟੇਜ ਤੋਂ ਉਠਾ ਦਿੱਤਾ ਗਿਆ । ਅਸੀਂ ਤਾਂ ਇਨ੍ਹਾਂ ਦੀ ਉਥੇ ਪ੍ਰਸੰਸਾ ਹੀ ਕਰਨੀ ਸੀ । ਐਡੀ ਵੱਡੀ ਗੱਲ ਕਰਨ ਵਾਸਤੇ ਪੰਜਾਬ ਦੇ ਮੁੱਖ ਮੰਤਰੀ ਬਾਬਾ ਫਰੀਦ ਦੀ ਧਰਤੀ ਤੇ ਜਾਣ ਅਤੇ ਅਸੀਂ ਉਥੇ ਉਨ੍ਹਾਂ ਦੀ ਸ਼ਾਨ ਵਿੱਚ ਕੁਝ ਚੰਗੇ ਸ਼ਬਦ ਨਾ ਕਹਿੰਦੇ, ਉਨ੍ਹਾਂ ਦੀ ਪ੍ਰਸ਼ੰਸਾ ਨਾ ਕਰਦੇ । ਇਹ ਨਹੀਂ ਸੀ ਹੋ ਸਕਦਾ । ਮੈਂ ਇਨ੍ਹਾਂ ਦੇ ਉਦਮ ਦੀ ਪ੍ਰਸੰਸਾ ਕਰਦਾ ਹਾਂ ਪਰ ਇਕ ਸਾਲ ਗੁਜ਼ਰ ਗਿਆ, ਸਪੀਕਰ ਸਾਹਿਬ, ਉਥੇ ਪੱਥਰ ਲੱਗਣਾ ਤਾਂ ਕੀ ਆਹ ਦੇਖੋ ਜ਼ਰਾ ਕਲਾਜ਼-3(3), ਯੂਨੀਵਰਸਿਟੀ ਦਾ ਸਦਰ ਮੁਕਾਮ ਫਰੀਦਕੋਟ ਜਾਂ ਕਿਸੇ ਐਸੀ ਜਗ੍ਹਾ ਤੇ ਹੋਵੇਗਾ ਜੋ ਸਰਕਾਰ ਦੇ ਦੁਆਰਾ ਸਮੇਂ ਸਮੇਂ ਤੇ ਅਧਿਸੂਚਿਤ ਕੀਤੀ ਜਾਵੇਗੀ । ਸਾਲ ਹੋ ਗਿਆ ਪੱਥਰ ਰੱਖੇ ਨੂੰ, ਜ਼ਮੀਨ 35 ਏਕੜ ਐਕੁਆਇਰ ਹੋ ਗਈ ਲੇਕਿਨ ਅਜੇ ਵੀ ਦੁਬਿਧਾ ਹੈ ਕਿਉਂਕਿ ਪਿਛਲੇ ਦਿਨੀਂ ਮੇਰੇ ਆਦਰਯੋਗ ਮੈਡੀਕਲ ਐਜੂਕੇਸ਼ਨ ਮਨਿਸਟਰ ਗਰੇਵਾਲ ਸਾਹਿਬ ਨੇ ਸਟੇਟਮੈਂਟ ਦਿੱਤੀ ਸੀ ਕਿ . .

**ਡਾਕਟਰੀ ਸਿੱਖਿਆ ਤੇ ਖੋਜ, ਸਾਇੰਸ ਟੈਕਨਾਲੋਜੀ ਅਤੇ ਵਾਤਾਵਰਨ ਮੰਤਰੀ** : ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ । ਮੈਂ ਦੱਸਦਾ ਹਾਂ, ਇਨ੍ਹਾਂ ਨੇ ਮੇਰਾ ਨਾਂ ਲਿਆ ਹੈ ।

**ਸਰਦਾਰ ਅਵਤਾਰ ਸਿੰਘ ਬਰਾੜ** : ਤੁਸੀਂ ਹਾਊਸ ਵਿੱਚ ਹੀ ਹੋ, ਮੈਨੂੰ ਆਪਣੀ ਗੱਲ ਕਹਿ ਲੈਣ ਦਿਓ !

**ਸ੍ਰੀ ਸਪੀਕਰ** : ਗਰੇਵਾਲ ਸਾਹਿਬ, ਮੈਂ ਤੁਹਾਨੂੰ ਟਾਈਮ ਦੇਵਾਂਗਾ, ਤੁਸੀਂ ਉਦੋਂ ਕਹਿ ਲੈਣਾ ।

**ਸਰਦਾਰ ਅਵਤਾਰ ਸਿੰਘ ਬਰਾੜ** : ਮੰਤਰੀ ਜੀ, ਤੁਸੀਂ ਐਡਵੋਕੇਟ ਹੋ । ਏਨੇ ਸਿਆਣੇ ਬੰਦੇ ਹੋ . . .

**ਸ੍ਰੀ ਸਪੀਕਰ** : ਗਰੇਵਾਲ ਸਾਹਿਬ, ਇਨ੍ਹਾਂ ਨੇ ਹਾਲੇ ਪਤਾ ਨਹੀਂ ਹੋਰ ਅੱਗੇ ਕੀ ਕਹਿਣਾ ਹੈ । ਜ਼ਰਾ ਤੁਸੀਂ ਠਹਿਰ ਜਾਓ ।

**ਡਾਕਟਰੀ ਸਿਖਿਆ ਤੇ ਖੋਜ, ਸਾਇੰਸ ਟੈਕਨਾਲੋਜੀ ਅਤੇ ਵਾਤਾਵਰਨ ਮੰਤਰੀ** : ਸਪੀਕਰ ਸਾਹਿਬ, ਮੈਂ ਇਕ ਬੇਨਤੀ ਕਰਨਾ ਚਾਹੁੰਦਾ ਹਾਂ । ਮੈਂ ਇਨ੍ਹਾਂ ਨੂੰ ਵੀ ਦੱਸਦਾ ਹਾਂ ਕਿ ਇਨ੍ਹਾਂ ਨੇ ਮੇਰਾ ਨਾਂ ਕੋਟ ਕਰਨ ਤੋਂ ਪਹਿਲਾਂ.........

**ਸ੍ਰੀ ਸਪੀਕਰ** : ਮੈਂ ਕਿਹਾ ਹੈ ਜੀ । ਤੁਸੀਂ ਬਾਅਦ ਵਿੱਚ ਕਹਿ ਲੈਣਾ । ਇਹਦੇ ਵਿੱਚ ਕਿਹੜੀ ਵੱਡੀ ਗੱਲ ਹੈ ।

**ਖੇਤੀਬਾੜੀ ਮੰਤਰੀ** : **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸਰਦਾਰ ਅਵਤਾਰ ਸਿਘ ਬਰਾੜ** : **

---

*Expunged as ordered by the Chair.

**ਸ੍ਰੀ ਸਪੀਕਰ** : ਇਹ ਲਫਜ਼ ਵੀ ਐਕਸਪੰਜ ਕਰ ਦਿੱਤੇ ਜਾਣ ।

**ਸਰਦਾਰ ਅਵਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਇਹ ਜਿਹੜਾ ਬਿਲ ਲਿਆਂਦਾ ਗਿਆ ਹੈ, ਇਸ ਬਾਰੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਕ ਸਾਲ ਹੋ ਗਿਆ ਹੈ ਪੱਥਰ ਰੱਖੇ ਨੂੰ ਅਤੇ 35 ਏਕੜ ਜ਼ਮੀਨ ਵੀ ਐਕੁਆਇਰ ਹੋ ਗਈ ਹੈ । ਚਾਹੇ ਕਰਨੀ ਸੀ ਢਾਈ ਸੌ ਏਕੜ ਲੇਕਿਨ ਲਗਦਾ ਹੈ ਕਿ ਅਜੇ ਵੀ ਸਰਕਾਰ ਨੂੰ ਸ਼ੰਕੇ ਹਨ ਕਿਉਂਕਿ ਇਹ ਕੋਈ ਫੈਸਲਾ ਨਹੀਂ ਕਰ ਸਕੀ । ਫਿਰ ਇਹ ਬਿਲ ਲਿਆਉਣ ਦੀ ਕਾਹਲ ਕੀ ਸੀ ? ਦੂਸਰੀ ਗੱਲ, ਪਹਿਲਾਂ ਫੈਸਲਾ ਸੀ 300 ਏਕੜ ਜ਼ਮੀਨ ਲੈਣ ਦਾ, ਫਿਰ ਫੈਸਲਾ ਹੋਇਆ 123 ਏਕੜ ਲੈਣ ਦਾ, ਫਿਰ ਫੈਸਲਾ ਹੋਇਆ 97 ਏਕੜ ਲੈਣ ਦਾ ਪਰ ਲਈ ਗਈ 35 ਏਕੜ । ਫਿਰ ਫੈਸਲਾ ਹੋਇਆ ਕਿ ਪੰਜ ਕਰੋੜ ਰੁਪਿਆ ਇਨ੍ਹਾਂ ਨੂੰ ਦੇ ਦਿਓ ਪਰੰਤੂ ਬਜਟ ਦੇ ਵਿੱਚ ਦਿੱਤਾ ਗਿਆ ਕੇਵਲ ਪੰਜ ਲੱਖ ਰੁਪਿਆ ਅੋਰ ਏਸੇ ਤਰ੍ਹਾਂ ਸਾਰੇ ਕਾਲਜ ਜਿਹੜੇ ਸੀ-ਚਾਹੇ ਉਹ ਹੋਮਿਓਪੈਥੀ ਦਾ ਕਾਲਜ ਸੀ ਅਤੇ ਚਾਹੇ ਫਾਰਮੇਸੀ ਦਾ ਕਾਲਜ ਸੀ, ਉਨ੍ਹਾਂ ਨੂੰ ਪ੍ਰਬੰਧਕੀ ਤੌਰ ਤੇ ਇਸ ਯੂਨੀਵਰਸਿਟੀ ਦੇ ਨਾਲ ਨੱਥੀ ਕਰ ਦਿੱਤਾ ਜਿਹੜੀ ਕਿ ਹਾਲੇ ਬਣਨ ਵਾਲੀ ਹੈ ਅੋਰ ਅਕਾਦਮਿਕ ਤੌਰ ਤੇ ਜਿਹੜਾ ਫਾਰਮੇਸੀ ਕਾਲਜ ਬਣਨਾ ਚਾਹੀਦਾ ਹੈ ਜਾਂ ਜਿਹੜੇ ਹੋਰ ਕਾਲਜ ਬਣਨੇ ਚਾਹੀਦੇ ਹਨ, ਉਨ੍ਹਾਂ ਦੀ ਵੀ ਇਸ ਵਿੱਚ ਕੋਈ ਪਰੋਵੀਜ਼ਨ ਨਹੀਂ, ਕਿਸੇ ਦਾ ਕੋਈ ਨਾਂ ਸ਼ਾਮਲ ਨਹੀਂ । ਕੋਈ ਰਕਮ ਨਹੀਂ । ਮੈਂ ਇਹੀ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਏਨੀ ਕਾਹਲ ਦੇ ਵਿੱਚ ਇਹ ਬਿਲ ਲਿਆਂਦਾ ਗਿਆ, ਇਸ ਵਾਸਤੇ ਸਗੋਂ ਸਾਨੂੰ ਸਮਾਂ ਦੇਣਾ ਚਾਹੀਦਾ ਸੀ ਤਾਂ ਕਿ ਅਸੀਂ ਇਸ ਦੀ ਪਰਾਪਰਲੀ ਘੋਖ ਕਰ ਸਕਦੇ । ਜਿਵੇਂ ਕਿ ਕਾਮਰੇਡ ਹਰਦੇਵ ਸਿੰਘ ਅਰਸ਼ੀ ਜੀ ਨੇ ਵੀ ਕਿਹਾ ਹੈ, ਅਸੀਂ ਕੋਈ ਟੈਕਨੀਕਲ ਆਦਮੀ ਨਹੀਂ ਹਾਂ । ਪੰਜਾਬ ਸਰਕਾਰ ਏਨਾ ਵੱਡਾ ਫੈਸਲਾ ਕਰਨ ਜਾ ਰਹੀ ਹੈ, ਜੇਕਰ ਸਾਨੂੰ ਕੋਈ ਸਮਾਂ ਦਿਤਾ ਜਾਂਦਾ ਤਾਂ ਇਸ ਵਿੱਚ ਅਸੀਂ ਆਪਣੇ ਵੱਲੋਂ ਕੋਈ ਕੰਨਸਟ੍ਰਕਟਿਵ ਰੋਲ ਅਦਾ ਕਰ ਸਕਦੇ, ਕੋਈ ਉਸਾਰੂ ਸੋਚ ਦੇ ਸਕਦੇ, ਕੋਈ ਉਸਾਰੂ ਸੁਝਾਅ ਦੇ ਸਕਦੇ । ਸਪੀਕਰ ਸਾਹਿਬ, ਮੇਰੇ ਦੇਖਦੇ ਦੇਖਦੇ ਧਿਆਨ ਵਿੱਚ ਆਇਆ ਹੈ ਕਿ ਪੰਨਾ 6, ਪੈਰਾ ਨੰ: 8 ਤੇ ਲਿਖਿਆ ਹੈ ਕਿ—

8(1). No person shall be denied any office of the University, or membership of any of its authorities or admission to any degree, diploma or other academic distinction or course of study on the sole ground of caste, creed or gender.

ਅੋਰ ਇਸ ਦੇ ਵਿੱਚ ਡੋਮੀਸਾਈਲ ਛੱਡ ਹੀ ਦਿੱਤਾ । ਇਸ ਦਾ ਮਤਲਬ ਇਹ ਹੈ ਕਿ ਬਾਹਰਲੇ ਕੋਈ ਅੱਛੇ ਬੱਚੇ ਜਿਹੜੇ ਸੋਹਣੇ ਬੱਚੇ ਹਨ, ਸੋਹਣੇ ਡਾਕਟਰ ਹਨ, ਉਹ ਇਥੇ ਆ ਕੇ ਸ਼ਾਮਲ ਨਹੀਂ ਹੋ ਸਕਦੇ । ਮੇਰੀ ਬੇਨਤੀ ਹੈ ਕਿ ਇਸ ਬਿੱਲ ਨੂੰ ਕੁਝ ਪਿਛੇ ਪਾਇਆ ਜਾਵੇ ਅਤੇ ਲੋਕਾਂ ਦੀ ਰਾਏ ਲਈ ਜਾਵੇ । ਜੇ ਤਾਂ ਆਸ਼ਾ ਠੀਕ ਹੈ ਕਿ ਅਸੀਂ ਲੋਕਾਂ ਨੂੰ ਹੋਰ ਫੈਸਿਲਟੀਜ਼ ਦੇਣੀਆਂ ਹਨ, ਬਾਬਾ ਫਰੀਦ ਦੇ ਨਾਂ ਤੇ ਇਹ ਮੈਡੀਕਲ ਯੂਨੀਵਰਸਿਟੀ ਕਾਇਮ ਕਰਨੀ ਹੈ ਅਤੇ ਉਨ੍ਹਾਂ ਨੂੰ ਸਹੀ ਰੂਪ ਵਿਚ ਸ਼ਰਧਾ ਭੇਟ ਕਰਨੀ ਹੈ ਤਾਂ ਲੋਕ

ਰਾਏ ਲੈਣੀ ਜ਼ਰੂਰੀ ਹੈ ਤਾਂ ਜੋ ਇਹ ਯੂਨੀਵਰਸਿਟੀ ਠੀਕ ਢੰਗ ਨਾਲ ਬਣ ਸਕੇ। ਇਸ ਬਿੱਲ ਨੂੰ ਪਿਛੇ ਪਾਇਆ ਜਾਵੇ ਅਤੇ ਸਾਨੂੰ ਵਧੇਰੇ ਸਮਾਂ ਦਿੱਤਾ ਜਾਵੇ ਤਾਂ ਜੋ ਅਸਾਂ ਇਸ ਨੂੰ ਘੋਖ ਸਕੀਏ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** (ਬੁਢਲਾਡਾ) : ਸਪੀਕਰ ਸਾਹਿਬ, ਮੈਂ ਇਹ ਤੁਹਾਡੇ ਧਿਆਨ ਵਿਚ ਲਿਆਉਣਾ ਚਾਹੁੰਦਾ ਹਾਂ ਅਤੇ ਇਹ ਰਿਕਾਰਡ ਤੇ ਆ ਜਾਵੇ ਕਿ ਬਜਟ 24 ਤਰੀਕ ਨੂੰ ਪੇਸ਼ ਹੋਇਆ ਸੀ ਪਰ ਉਸ ਦੇ ਕੁਝ ਡਾਕੂਮੈਂਟਸ ਅੱਜ ਲੇਅ ਹੋਏ ਹਨ। ਇਹ ਤੁਹਾਡੇ ਨੋਟਿਸ ਵਿਚ ਆ ਜਾਣਾ ਚਾਹੀਦਾ ਹੈ।

ਦੂਸਰਾ ਸਾਡੇ ਮਾਨਯੋਗ ਮੰਤਰੀ ਜੀ ਨੇ ਮੈਡੀਕਲ ਯੂਨੀਵਰਸਿਟੀ ਦਾ ਬਿੱਲ ਇੰਟਰੋਡਿਊਸ ਕੀਤਾ ਹੈ ਅਤੇ ਨਾਲ ਹੀ ਮੋਸ਼ਨ ਮੂਵ ਕੀਤਾ ਹੈ ਕਿ ਇਸ ਨੂੰ ਅੱਜ ਹੀ ਪਾਸ ਕੀਤਾ ਜਾਵੇ। ਮੇਰਾ ਖਿਆਲ ਹੈ ਕਿ ਸਾਡੀਆਂ ਭਾਵਨਾਵਾਂ, ਕਿਉਂਜੋ ਅਸੀਂ ਅਮੈਂਡਮੈਂਟਸ ਦੇ ਦੋ ਨੋਟਿਸ ਦਿੱਤੇ ਹਨ, ਨੂੰ ਗਲਤ ਅਰਥਾਂ ਵਿਚ ਲਿਆ ਜਾ ਰਿਹਾ ਹੈ। ਮੈਂ ਤੁਹਾਡੇ ਰਾਹੀਂ ਨਿਮਰਤਾ ਸਹਿਤ ਮੰਤਰੀ ਜੀ ਨੂੰ ਬੇਨਤੀ ਕਰਨਾ ਚਾਹੁੰਦਾ ਹਾਂ ਕਿ ਜੋ ਉਨ੍ਹਾਂ ਨੇ ਕਿਹਾ ਹੈ ਅਤੇ ਅਸੀਂ ਜੋ ਅਮੈਂਡਮੈਂਟਸ ਦਿੱਤੀਆਂ ਹਨ, ਉਹ ਸਾਰਾ ਕੁਝ ਸਿਲੈਕਟ ਕਮੇਟੀ ਨੂੰ ਦਿੱਤਾ ਜਾਵੇ, ਜਿਨ੍ਹਾਂ ਦਾ ਜ਼ਿਕਰ ਮੈਂ ਬਾਅਦ ਵਿਚ ਕਰਾਂਗਾ। ਇਨ੍ਹਾਂ ਅਮੈਂਡਮੈਂਟਸ ਦੇਣ ਦਾ ਮਕਸਦ ਇਹ ਹੈ ਕਿ ਸਾਰਿਆਂ ਤੋਂ ਪਹਿਲਾਂ ਬਾਬਾ ਫਰੀਦ ਸਿਹਤ ਵਿਗਿਆਨ ਯੂਨੀਵਰਸਿਟੀ ਬਣਨਾ ਸਾਡੇ ਸਾਰਿਆਂ ਲਈ ਮਾਣ ਅਤੇ ਫ਼ਖਰ ਵਾਲੀ ਗੱਲ ਹੈ। ਇਸ ਨੂੰ ਜੀ ਆਇਆਂ ਕਹਿਣਾ ਚਾਹੀਦਾ ਹੈ ਤਾਂ ਜੋ ਕਿਤੇ ਇਹ ਭੁਲੇਖਾ ਨਾ ਰਹਿ ਜਾਵੇ ਕਿ ਤੁਸੀਂ ਤਾਂ ਯੂਨੀਵਰਸਿਟੀ ਬਣਾਉਣ ਵਾਸਤੇ ਜ਼ਿਆਦਾ ਮੁਦਈ ਹੋ ਅਤੇ ਅਸੀਂ ਕੋਈ ਮੁਦਈ ਨਹੀਂ ਹਾਂ। ਇਹ ਯੂਨੀਵਰਸਿਟੀ ਬਣਨ ਨਾਲ ਇਸ ਦੇ ਵਿਚ ਡਾਕਟਰੀ ਦੇ ਤੌਰ ਤੇ, ਸਿਹਤ ਵਿਗਿਆਨ ਦੇ ਤੌਰ ਤੇ ਸਾਡੇ ਬੱਚੇ ਪੜ੍ਹਨਗੇ ਤਾਂ ਉਹ ਸਾਡੇ ਸਾਰਿਆਂ ਲਈ ਪ੍ਰਾਪਰਟੀ ਹੋਵੇਗੀ। ਇਸ ਤੇ ਸਾਰਿਆਂ ਨੂੰ ਫ਼ਖਰ ਹੋਵੇਗਾ। ਇਹ ਗੱਲ ਕਿਸੇ ਇਕ ਪਾਰਟੀ ਨਾਲ ਤਾਅੱਲੁਕ ਨਹੀਂ ਰੱਖਦੀ। ਇਸ ਦੇ ਨਾਲ ਸਾਡੀ ਸਟੇਟ ਐਡਵਾਂਸ ਹੋਵੇਗੀ। ਇਸ ਵਿਚ ਸਾਰਿਆਂ ਦਾ ਇੰਟਰੈਸਟ ਹੈ ਅਤੇ ਇਸ ਨੂੰ ਕਿਸੇ ਇਕ ਪਾਰਟੀ ਨਾਲ ਜੋੜ ਕੇ ਨਹੀਂ ਦੇਖਣਾ ਚਾਹੀਦਾ। ਮੈਂ ਸਮਝਦਾ ਹਾਂ ਕਿ ਪੰਜਾਬ ਵਰਗੀ ਸਟੇਟ ਵਿਚ ਇਸ ਤਰ੍ਹਾਂ ਦੀ ਯੂਨੀਵਰਸਿਟੀ ਬਹੁਤ ਚਿਰ ਪਹਿਲਾਂ ਬਣ ਜਾਣੀ ਚਾਹੀਦੀ ਸੀ ਜਿਹੜੀ ਕਿ ਹੁਣ ਬਣਨ ਲੱਗੀ ਹੈ। ਸਾਡਾ ਇਸ ਨਾਲ ਪੂਰਾ ਪੂਰਾ ਅਤੇ ਹਰ ਤਰ੍ਹਾਂ ਦਾ ਸਹਿਯੋਗ ਹੈ। ਮੇਰੀ ਪੂਰੀ/ਮੁਕੰਮਲ ਹਮਾਇਤ ਹੈ ਪ੍ਰੰਤੂ ਕਿੰਤੂ-ਪ੍ਰੰਤੂ ਕਿਥੇ ਹੈ? ਉਹ ਯੂਨੀਵਰਸਿਟੀ ਤੇ ਨਹੀਂ ਹੈ ਸਗੋਂ ਇਸ ਦੇ ਐਕਟ ਬਣਾਉਣ ਵਿਚ ਹੈ। ਸਵਾਲ ਇਹ ਹੈ ਕਿ ਜਦੋਂ ਇਹ ਐਕਟ ਬਿਲ ਦੇ ਰੂਪ ਵਿਚ ਸਾਡੇ ਕੋਲ ਇਥੇ ਆਇਆ ਹੈ ਤਾਂ ਮੈਂ ਇਹ ਗੱਲ ਸਟਾਰਟ ਦੇ ਵਿਚ ਕਹੀ ਸੀ ਜਦੋਂ ਸਾਈਨੇ-ਡਾਈ ਦਾ ਮੋਸ਼ਨ ਮੂਵ ਕੀਤਾ ਗਿਆ ਸੀ ਅਤੇ ਮੁਸ਼ਕਲਾਂ ਇਸ ਹਾਊਸ ਦੇ ਧਿਆਨ ਵਿਚ ਲਿਆਂਦੀਆਂ ਸਨ ਕਿ ਅੱਜ ਬਹੁਤ ਸਾਰਾ ਲੇਜਿਸਲੇਸ਼ਨ ਲਿਆਂਦਾ ਹੈ। ਇਸ ਬਿਲ ਤੋਂ ਬਿਨਾਂ ਹੋਰ ਕਈ ਬਿਲ ਜਿਹੜੇ ਇਕ-ਇਕ ਲਾਈਨ ਦੇ ਜਾਂ ਦੋ-ਦੋ ਲਾਈਨਾਂ ਦੇ ਹਨ ਅਤੇ ਜਿਨ੍ਹਾਂ ਉਤੇ ਬਹਿਸ ਦੀ ਜ਼ਰੂਰਤ ਨਹੀਂ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਸੀ ਤੇ ਇਹ ਅਸੀਂ ਸਰਬਸੰਮਤੀ ਨਾਲ ਵੀ ਪਾਸ ਕੀਤੇ ਹਨ । ਇਹ ਲੈਜਿਸਲੇਸ਼ਨ ਬਹੁਤ ਅਹਿਮੀਅਤ ਰੱਖਦਾ ਹੈ । ਇਹ ਕੋਈ ਸਾਡਾ ਕਸੂਰ ਤਾਂ ਨਹੀਂ ਕਿ ਸਾਲ ਤੋਂ ਵੱਧ ਸਮਾਂ ਹੋ ਗਿਆ ਹੈ ਇਹ ਗੱਲ ਆਈ ਕਿ ਯੂਨੀਵਰਸਿਟੀ ਬਣਾਈ ਜਾਵੇਗੀ ਪਰ ਬਿਲ ਨਹੀਂ ਲਿਆਂਦਾ ਗਿਆ । ਫਾਊਂਡੇਸ਼ਨ ਸਟੋਨ ਵੀ ਆਨਰੇਬਲ ਚੀਫ ਮਨਿਸਟਰ ਨੇ ਰੱਖ ਦਿੱਤਾ । ਫੇਰ ਵੀ ਇਨ-ਟਾਈਮ ਬਿਲ ਨਾ ਆਵੇ, ਐਕਟ ਨਾ ਆਵੇ ਤਾਂ ਇਸ ਵਿਚ ਸਾਡਾ ਤਾਂ ਕੋਈ ਕਸੂਰ ਨਹੀਂ ਹੈ । ਇਕ ਇਤਰਾਜ਼ ਇਹ ਹੈ ਕਿ ਜਿਹੜਾ ਇਹ ਬਿਲ ਇਥੇ ਲਿਆਂਦਾ ਗਿਆ ਹੈ, ਇਸ ਦੇ ਵਾਸਤੇ ਸਾਨੂੰ ਸਮਾਂ ਬਹੁਤ ਥੋੜ੍ਹਾ ਮਿਲਿਆ ਹੈ । ਇਹ ਬਹੁਤ ਹੀ ਮਹੱਤਵਪੂਰਨ ਬਿਲ ਹੈ । ਇਤਨੇ ਘੱਟ ਸਮੇਂ ਵਿਚ ਅਸੀਂ ਇਸ ਨੂੰ ਕਿਵੇਂ ਜਸਟੀਫਾਈ ਕਰ ਸਕਦੇ ਹਾਂ । ਅਸੀਂ ਸਾਰੇ ਕੋਈ ਮੈਡੀਕਲ ਲਾਈਨ ਨਾਲ ਤਾਅਲੁੱਕ ਰਖਣ ਵਾਲੇ ਨਹੀਂ ਹਾਂ, ਮੈਡੀਕਲ ਪ੍ਰੋਫੈਸ਼ਨ ਨਾਲ ਤਾਅਲੁੱਕ ਰੱਖਣ ਵਾਲੇ ਵੀ ਨਹੀਂ ਹਾਂ । ਅਸੀਂ ਇਸ ਬਾਰੇ ਨੈਚੁਰਲੀ ਮੈਡੀਕਲ ਐਕਸਪਰਟਸ ਨਾਲ ਰਾਏ ਕਰਾਂਗੇ । ਇਹ ਰਾਏ ਲੈਣ ਨਾਲ ਹੋ ਸਕਦਾ ਹੈ ਕਿ ਇਕ ਬੜਾ ਅੱਛਾ ਬਿਲ ਅਸੀਂ ਇਥੇ ਲਿਆ ਸਕੀਏ । ਸਾਡੇ ਨਾਲ ਦੀ ਸਟੇਟ ਹਿਮਾਚਲ ਵਿਚ ਸ਼ਿਮਲਾ ਮੈਡੀਕਲ ਯੂਨੀਵਰਸਿਟੀ ਹੈ, ਉਸ ਦੇ ਐਕਟ ਨੂੰ ਐਗਜ਼ਾਮਿਨ ਕਰ ਸਕਦੇ ਹਾਂ । ਸਾਡੀ ਬੇਨਤੀ ਹੈ ਕਿ ਇਸ ਨੂੰ ਟਾਈਮ-ਬਾਊਂਡ ਨਾ ਕੀਤਾ ਜਾਵੇ । ਮੰਤਰੀ ਜੀ ਨੂੰ ਬੇਨਤੀ ਹੈ ਕਿ 31 ਅਗਸਤ ਤੱਕ ਇਸ ਤੇ ਪਬਲਿਕ ਓਪੀਨੀਅਨ ਆਵੇ । ਸਾਨੂੰ ਇਹ ਸਮਾਂ ਦੇ ਦਿਓ, ਫਿਰ ਜੋ ਰਾਏ ਆਵੇਗੀ, ਉਸ ਦੀ ਰੋਸ਼ਨੀ ਵਿਚ ਇਹ ਬਿਲ ਜ਼ਿਆਦਾ ਬਿਹਤਰ ਬਣੇਗਾ । ਇਸ ਵਿਚ ਜਲਦਬਾਜ਼ੀ ਨਾ ਕੀਤੀ ਜਾਵੇ ਕਿਉਂਕਿ ਅਸੀਂ ਬਹੁਤ ਹੀ ਅਹਿਮੀਅਤ ਵਾਲੀ ਯੂਨੀਵਰਸਿਟੀ ਬਣਾਉਣ ਜਾ ਰਹੇ ਹਾਂ, ਕੋਈ ਪ੍ਰਾਈਵੇਟ ਲਿਮਿਟਿਡ ਕੰਪਨੀ ਬਣਾਉਣ ਨਹੀਂ ਜਾ ਰਹੇ । ਮੇਰੇ ਸਾਥੀ ਨੇ ਇਕ ਕਲਾਜ਼ ਦਾ ਜ਼ਿਕਰ ਕੀਤਾ ਹੈ । ਇਸ ਦੇ ਵਿਚ ਠੀਕ ਹੈ ਕਿ ਕੋਈ ਲਿੰਗ ਦੇ ਆਧਾਰ ਤੇ ਅਤੇ ਜਾਤੀ ਦੇ ਆਧਾਰ ਤੇ ਐਡਮਿਸ਼ਨ ਦੀ ਵਿਵਸਥਾ ਨਹੀਂ ਹੋਵੇਗੀ ਲੇਕਿਨ ਸਾਨੂੰ ਖਤਰਾ ਹੈ ਕਿ ਦਰਖਾਸਤਾਂ ਨੂੰ ਤੁਸੀਂ ਪੂਰੀ ਤਰ੍ਹਾਂ ਕਾਊਂਟ ਨਹੀਂ ਕਰਨਾ ਅਤੇ ਹੋ ਸਕਦਾ ਹੈ ਕਿ ਇਸ ਤਰ੍ਹਾਂ ਦਾ ਬਿਲ ਤੁਸੀਂ ਡਰਾਫਟ ਕਰੋ ਜਿਸ ਦੇ ਵਿਚ ਕਈ ਪਾਬੰਦੀਆਂ ਹੋਣ ਜਿਵੇਂ ਕਿ ਤੁਹਾਡੇ ਕੋਲ ਡੋਮੀਸਾਈਲ ਨਹੀਂ, ਵਗੈਰਾ । ਤੁਸੀਂ ਇਸ ਦੇ ਵਿਚ ਸੈਨੇਟ ਬਣਾਇਆ ਹੈ ਪਰ ਉਸ ਦੇ ਕੋਲ ਤਾਂ ਕੋਈ ਪਾਵਰ ਹੈ ਹੀ ਨਹੀਂ । ਤੁਸੀਂ ਜੋ ਪ੍ਰਬੰਧਕੀ ਬੋਰਡ ਬਣਾਉਣਾ ਹੈ, ਸਾਰੀਆਂ ਪਾਵਰਾਂ ਤਾਂ ਉਸ ਦੇ ਕੋਲ ਹੀ ਹਨ । ਬੋਰਡ ਨੂੰ ਬਣਾਉਣ ਦੀ ਜ਼ਿੰਮੇਵਾਰੀ ਜੋ ਹੈ, ਉਹ ਸਰਕਾਰ ਨੇ ਆਪਣੇ ਪਾਸ ਰੱਖੀ ਹੈ । ਯੂਨੀਵਰਸਿਟੀ ਦਾ ਚਾਂਸਲਰ ਗਵਰਨਰ ਸਾਹਿਬ ਨੂੰ ਨਾਮੀਨੇਟ ਕੀਤਾ ਗਿਆ ਹੈ ਅਤੇ ਜੋ ਸਰਕਾਰ ਨੇ ਕਹਿ ਦਿਤਾ, ਗਵਰਨਰ ਸਾਹਿਬ ਨੇ ਕਰ ਦਿਤਾ । ਵਾਈਸ ਚਾਂਸਲਰ ਜੋ ਨਾਮੀਨੇਟ ਕਰਨਾ ਹੈ, ਉਹ ਵੀ ਤੁਹਾਡੀ ਰਿਕੁਮੈਂਡੇਸ਼ਨ ਤੇ ਹੀ ਨਿਯੁਕਤ ਹੋਣਾ ਹੈ । ਤੁਸੀਂ ਦੂਜੀਆਂ ਯੂਨੀਵਰਸਿਟੀਆਂ ਦੀ ਪ੍ਰਾਬਲਮ ਦੇਖੀ ਹੈ । ਪਿਛਲੇ ਸਮੇਂ ਵਿਚ ਬਹੁਤ ਪ੍ਰਾਬਲਮਜ਼ ਕਰੀਏਟ ਹੋਈਆਂ । ਪੀ. ਏ. ਯੂ. ਵਿਚ ਵੀ ਗੜਬੜ ਹੋਈ ਅਤੇ ਇਸੇ ਤਰ੍ਹਾਂ ਦੂਜੀਆਂ ਯੂਨੀਵਰਸਿਟੀਆਂ ਵਿਚ ਵੀ ਮੁਸ਼ਕਲਾਂ ਪੇਸ਼ ਆਈਆਂ । ਜੋ ਤੁਸੀਂ ਸੈਨੇਟ ਦਾ ਕਰਾਈਟੇਰੀਆ ਰੱਖਿਆ ਹੈ, ਉਸ ਦੇ ਵਿਚ ਟੀਚਰਜ਼ ਲਈ ਕੋਈ ਪ੍ਰੋਵੀਜ਼ਨ ਨਹੀਂ ਰੱਖੀ. ਉਨ੍ਹਾਂ ਨੂੰ ਵੀ ਨਾਮੀਨੇਸ਼ਨ ਦਿੱਤੀ ਜਾਣੀ ਚਾਹੀਦੀ ਹੈ । ਇਸੇ ਤਰ੍ਹਾਂ ਹੀ ਪ੍ਰਿੰਸੀਪਲ ਦੀ

ਸਿਲੈਕਸ਼ਨ ਦਾ ਸਬੰਧ ਹੈ । ਇਸ ਪੋਸਟ ਲਈ ਤਿੰਨ ਦਾ ਪੈਨਲ ਆਵੇਗਾ ਜਿਸ ਦੇ ਵਿਚ ਵੀ ਹੋ ਸਕਦਾ ਹੈ ਕਿ ਸਰਕਾਰ ਸਲਾਹ ਦੇਵੇ ਅਤੇ ਵਾਈਸ-ਚਾਂਸਲਰ ਉਸ ਦੀ ਨਿਯੁਕਤੀ ਕਰ ਦੇਵੇ । ਅਗਰ ਦੂਸਰੀਆਂ ਯੂਨੀਵਰਸਿਟੀਆਂ ਵਿਚ ਵੀ ਇਸੇ ਤਰ੍ਹਾਂ ਦੀ ਪ੍ਰੋਵੀਜ਼ਨ ਹੈ ਤਾਂ ਤੁਹਾਨੂੰ ਉਨ੍ਹਾਂ ਤੋਂ ਤਜਰਬਾ ਹੋ ਸਕਦਾ ਹੈ ਕਿ ਇਸ ਦੇ ਵਿਚ ਕੀ ਪ੍ਰਾਬਲਮ ਆਉਂਦੀ ਹੈ । ਇਸੇ ਤਰ੍ਹਾਂ ਦੀਆਂ ਹੋਰ ਵੀ ਪ੍ਰੋਵੀਜਨਜ਼ ਹਨ । ਇਹ ਇਕ ਸ਼ਲਾਘਾਯੋਗ ਕਦਮ ਹੈ ਅਤੇ ਜਿਥੇ ਅਸੀਂ ਇਸ ਦੀ ਸ਼ਲਾਘਾ ਕਰਦੇ ਹਾਂ, ਉਥੇ ਆਸ ਹੈ ਕਿ ਇਕ ਦੋ ਮਹੀਨੇ ਇਸ ਨੂੰ ਹੋਰ ਪੈਂਡਿੰਗ ਰੱਖਿਆ ਜਾਵੇਗਾ ਤਾਂ ਕਿ ਜਿਹੜੀ ਸਿਲੈਕਟ ਕਮੇਟੀ ਹੈ, ਉਸ ਵੱਲੋਂ ਇਸ ਤੇ ਵਿਚਾਰ ਕੀਤਾ ਜਾ ਸਕੇ । ਆਪਣੀ ਅਮੈਂਡਮੈਂਟ ਵਿਚ ਮੈਂ ਕਿਹਾ ਹੈ ਕਿ ਦੋ ਮਹੀਨੇ ਇਸ ਤੇ ਸਿਲੇਕਟ ਕਮੇਟੀ ਵਿਚਾਰ ਕਰ ਲਵੇ ਅਤੇ ਜੋ ਗੁਆਂਢੀ ਰਾਜ ਦੀ ਯੂਨੀਵਰਸਿਟੀ ਹੈ ਉਸ ਦੇ ਨਾਲ ਉਹ ਕੰਪੇਅਰ ਕਰ ਲਵੇ । ਜੋ ਉਸ ਨੂੰ ਚੰਗੀਆਂ ਪ੍ਰੋਵੀਜਨਜ਼ ਲੱਗਣ, ਉਨ੍ਹਾਂ ਦੇ ਤਜਰਬੇ ਦੇ ਆਧਾਰ ਤੇ, ਉਨ੍ਹਾਂ ਦੀ ਰੌਸ਼ਨੀ ਵਿਚ ਬਿਲ ਲਿਆਂਦਾ ਜਾਵੇ ਜਿਹੜਾ ਕਿ ਸਾਡੇ ਸਭ ਲਈ ਚੰਗਾ ਹੋ ਸਕਦਾ ਹੈ ਅਤੇ ਇਸ ਦੇ ਨਾਲ ਫਾਇਦਾ ਵੀ ਹੋ ਸਕਦਾ ਹੈ । ਸਾਡਾ ਸਿਰਫ ਇਤਨਾ ਇਤਰਾਜ਼ ਹੈ ਕਿ ਜੋ ਕਾਨੂੰਨ ਬਣਾਉਣਾ ਹੈ, ਇਸ ਵਿਚ ਜਲਦੀ ਨਾ ਕੀਤੀ ਜਾਵੇ ਅਤੇ ਇਸ ਨੂੰ ਜਲਦੀ ਵਿਚ ਨਾ ਬਣਾਇਆ ਜਾਵੇ । ਜੇ ਜਲਦੀ ਵਿਚ ਬਣਾਇਆ ਜਾਵੇਗਾ ਤਾਂ ਜੋ ਮੈਡੀਕਲ ਸਿਖਿਆ ਹੈ, ਉਸ ਤੇ ਉਸ ਦਾ ਮਾੜਾ ਅਸਰ ਪੈ ਸਕਦਾ ਹੈ । ਮੈਂ ਜਲਦੀ ਵਾਲੀ ਗੱਲ ਇਸ ਲਈ ਕੀਤੀ ਹੈ ਕਿ ਗੰਨੇ ਦਾ ਇਕ ਰਿਸਰਚ ਸੈਂਟਰ ਲੁਧਿਆਣਾ ਵਿਖੇ ਬਣਾਇਆ ਗਿਆ ਸੀ ਅਤੇ ਕਿਹਾ ਗਿਆ ਸੀ ਕਿ ਉਹ ਉਥੇ ਗੰਨੇ ਦੀ ਰਿਸਰਚ ਕਰੇਗਾ ਲੇਕਿਨ ਫੰਡਜ਼ ਉਥੇ ਗਏ ਨਹੀਂ ਜਿਸ ਕਰਕੇ ਜੋ ਰਿਸਰਚ ਸੈਂਟਰ ਦੀ ਜਗ੍ਹਾ ਸੀ, ਉਸ ਦੇ ਪਲਾਟ ਕੱਟ-ਕੱਟ ਕੇ ਵੇਚੇ ਗਏ ਅਤੇ ਉਸ ਦੇ ਨਾਲ ਜੋ ਪੈਸਾ ਇਕੱਠਾ ਹੋਇਆ, ਉਸ ਦੇ ਨਾਲ ਬਿਲਾਂ ਦੀ ਅਦਾਇਗੀ ਕੀਤੀ ਗਈ । ਇਸ ਲਈ ਸਾਡੀ ਬੇਨਤੀ ਹੈ ਕਿ ਇਸ ਸਬੰਧ ਵਿਚ ਕੋਈ ਕਾਹਲੀ ਨਹੀਂ ਕਰਨੀ ਚਾਹੀਦੀ । ਇਹ ਵਿਧਾਨ ਸਭਾ ਹੈ. ਬਿਲ ਅਸੀਂ ਬਣਾ ਲਿਆ, ਐਕਟ ਅਸੀਂ ਬਣਾ ਲਿਆ ਪਰ ਇਸ ਦੇ ਵਿਚ ਇਹ ਕਿਤੇ ਪ੍ਰੋਵੀਜ਼ਨ ਨਹੀਂ ਕਿ ਇਸ ਦਾ ਆਡਿਟ ਏ. ਜੀ. ਕਰੇਗਾ । ਇਸ ਲਈ ਬੇਨਤੀ ਹੈ ਕਿ ਇਸ ਨੂੰ ਜਲਦਬਾਜ਼ੀ ਦੇ ਵਿਚ ਪਾਸ ਨਾ ਕਰੋ, ਸਿਰਫ ਦੋ ਮਹੀਨੇ ਦਾ ਸਮਾਂ ਹੋਰ ਦਿਤਾ ਜਾਵੇ । ਮੈਂ ਸਾਰੀਆਂ ਗੱਲਾਂ ਵਿਚ ਨਹੀਂ ਜਾਣਾ ਚਾਹੁੰਦਾ ਕਿ ਨਿਯੁਕਤੀ ਕਿਸ ਤਰ੍ਹਾਂ ਹੋਣੀ ਹੈ ਲੇਕਿਨ ਬੋਰਡ ਆਫ ਡਾਇਰੈਕਟਰਜ਼ ਵਿਚ ਸਰਕਾਰ ਇੰਟਰਫੀਅਰ ਕਰਕੇ ਆਪਣੇ ਵਿਅਕਤੀ ਲਿਆਵੇਗੀ ਅਤੇ ਇਹ ਸਾਰੀਆਂ ਚੀਜ਼ਾਂ ਠੀਕ ਨਹੀਂ ਹੋਣਗੀਆਂ ਔਰ ਫਿਰ ਹੈਲਥ ਸੇਵਾਵਾਂ ਦੀ ਹਾਲਤ ਪਹਿਲਾਂ ਹੀ ਮਾੜੀ ਹੈ । ਇਹ ਇਸ ਦਾ ਪਾਰਟ ਨਹੀਂ । ਇਸ ਕਰਕੇ ਮੈਂ ਜ਼ਿਕਰ ਨਹੀਂ ਕਰਦਾ । ਮੈਂ ਬੇਨਤੀ ਕਰਦਾ ਹਾਂ ਕਿ ਕਈ ਕਿਸਮ ਦੇ ਚਰਚੇ ਅਖਬਾਰਾਂ ਵਿਚ ਹੋਏ ਹਨ । ਕਈ ਉਚ ਅਫਸਰਾਂ ਦੇ ਰੇਡ ਵੱਜੀ ਹੈ । ਆਖਰਕਾਰ ਇਨ੍ਹਾਂ ਨਾਲ ਸਿਹਤ ਸੇਵਾਵਾਂ ਦਾ ਇਮੇਜ ਖਰਾਬ ਹੋਇਆ ਹੈ । ਇਸ ਕਰਕੇ ਮੇਰੀ ਬੇਨਤੀ ਹੈ ਕਿ ਜਲਦਬਾਜ਼ੀ ਵਿਚ ਕੁਝ ਨਹੀਂ ਕਰਨਾ ਚਾਹੀਦਾ । ਤੁਹਾਡੀਆਂ ਐਫਰਟਸ ਠੀਕ ਹਨ । ਇਨ੍ਹਾਂ ਨੂੰ ਅਸੀਂ ਵੈਲਕਮ ਕਰਦੇ ਹਾਂ । ਅਸੀਂ ਜੀ ਆਇਆਂ ਕਹਿੰਦੇ ਹਾਂ । ਅਸੀਂ ਤੁਹਾਨੂੰ ਕੋਆਪ੍ਰੇਟ ਕਰ ਸਕਦੇ ਹਾਂ ਕਿਉਂਕਿ ਇਹ ਸਾਂਝਾ ਕੰਮ ਹੈ । ਇਸ ਲਈ ਸਾਡੀ ਨਿਮਰਤਾ ਨਾਲ ਬੇਨਤੀ ਹੈ ਕਿ ਇਸ ਬਿਲ ਨੂੰ ਜਲਦਬਾਜ਼ੀ ਵਿਚ ਪਾਸ ਨਾ ਕਰਵਾਓ । ਕੋਈ ਫਰਕ ਨਹੀਂ ਪੈਂਦਾ । ਮਹੀਨਾ-ਡੇਢ ਮਹੀਨਾ

[ਕਾਮਰੇਡ ਹਰਦੇਵ ਸਿੰਘ ਅਰਸ਼ੀ]
ਲੇਟ ਕਰ ਲਓ । ਪਬਲਿਕ ਓਪੀਨੀਅਨ ਲੈ ਲਓ ਜਾਂ ਸਿਲੈਕਟ ਕਮੇਟੀ ਬਣਾ ਦਿਓ ਤਾਂ ਕਿ ਤਜ਼ਰਬੇਕਾਰ ਐਕਸਪਰਟਸ ਦੀ ਰਾਏ ਲਈ ਜਾ ਸਕੇ ਅਤੇ ਤੁਹਾਨੂੰ ਫਿਰ ਉਹ ਰਾਏ ਦਿਤੀ ਜਾ ਸਕੇ । ਇਕ ਮੈਂ ਮੋਸ਼ਨ ਦਿਤੀ ਸੀ ਕਿ ਸਿਲੈਕਟ ਕਮੇਟੀ ਬਣਾ ਦਿਤੀ ਜਾਵੇ ਅਤੇ ਉਸ ਵਾਸਤੇ ਦੋ ਮਹੀਨੇ ਦਾ ਸਮਾਂ ਦਿਤਾ ਜਾਵੇ ਅਤੇ ਨਿਸ਼ਚਿਤ ਕਰ ਦਿਤਾ ਜਾਵੇ । 15 ਮੈਂਬਰੀ ਕਮੇਟੀ ਦੀ ਲਿਸਟ ਪੜ੍ਹਨ ਦੀ ਜ਼ਰੂਰਤ ਨਹੀਂ । ਉਸ ਵਿਚ ਆਨਰੇਬਲ ਕਨਸਰਨਡ ਮਨਿਸਟਰ ਚੇਅਰਮੈਨ ਹੋਣਗੇ । ਇਸ ਤੋਂ ਇਲਾਵਾ ਕਾਲੀਆ ਸਾਹਿਬ ਬੈਠੇ ਹਨ ਜੋ ਸਿਹਤ ਸੇਵਾਵਾਂ ਦੇ ਮੰਤਰੀ ਹਨ, ਜੀਰਾ ਸਾਹਿਬ ਬੈਠੇ ਹਨ, ਡਾਕਟਰ ਸਾਹਿਬ ਹਨ ਅਤੇ ਹੋਰ ਐਮ. ਐਲ. ਏਜ਼ ਮੈਂਬਰ ਲਏ ਜਾ ਸਕਦੇ ਹਨ । ਅਸੀਂ ਆਪਣੀ ਸਮਝ ਮੁਤਾਬਕ ਤਜਵੀਜ਼ ਕੀਤਾ ਸੀ । ਅੱਗੇ ਤੁਹਾਡੀ ਮਰਜ਼ੀ ਹੈ । ਧੰਨਵਾਦ ।

**ਡਾਕਟਰੀ ਸਿੱਖਿਆ ਤੇ ਖੋਜ ਅਤੇ ਸਾਇੰਸ ਟੈਕਨਾਲਜੀ ਅਤੇ ਵਾਤਾਵਰਨ ਮੰਤਰੀ** (ਸਰਦਾਰ ਮਹੇਸ਼ ਇੰਦਰ ਸਿੰਘ ਗਰੇਵਾਲ) : ਸਪੀਕਰ ਸਾਹਿਬ, ਇਸ ਬਿਲ ਵਿਚ ਦੋ ਮੋਸ਼ਨਾਂ ਮੇਰੇ ਸਾਥੀ ਸਰਦਾਰ ਅਵਤਾਰ ਸਿੰਘ ਬਰਾੜ ਅਤੇ ਅਰਸ਼ੀ ਜੀ ਨੇ ਮੂਵ ਕੀਤੀਆਂ ਹਨ ਪਰ ਚੰਗਾ ਹੁੰਦਾ ਜੇ ਇਹ ਮੋਸ਼ਨ ਮੂਵ ਕਰਨ ਤੋਂ ਪਹਿਲਾਂ ਜਿਹੜਾ ਯੂਨੀਵਰਸਿਟੀ ਐਕਟ ਤਿਆਰ ਕੀਤਾ ਗਿਆ ਹੈ, ਉਸ ਦੀ ਬੈਕਗਰਾਊਂਡ ਬਾਰੇ ਉਸ ਨੂੰ ਸਟੱਡੀ ਕਰਦੇ । ਬਰਾੜ ਸਾਹਿਬ ਨੇ ਖਦਸ਼ਾ ਜ਼ਾਹਰ ਕੀਤਾ ਹੈ ਕਿ ਪੱਥਰ ਫਰੀਦਕੋਟ ਵਿਚ ਲਗਾਇਆ ਗਿਆ ਹੈ ਅਤੇ ਯੂਨੀਵਰਸਿਟੀ ਕਿਤੇ ਹੋਰ ਨਾ ਬਣ ਜਾਵੇ। ਮੈਂ ਇਸ ਪਵਿੱਤਰ ਸਦਨ ਵਿਚ ਕਹਿਣਾ ਚਾਹੁੰਦਾ ਹਾਂ ਕਿ ਸਾਡੀ ਸੋਚ ਬਰਾੜ ਸਾਹਿਬ ਤੁਹਾਡੇ ਵਰਗੀ ਨਹੀਂ ਹੈ । ਮੈਂ ਕਹਿੰਦਾ ਹਾਂ ਕਿ ਜੇ ਪੱਥਰ ਤੁਹਾਡੇ ਹਲਕੇ ਫਰੀਦਕੋਟ ਵਿਖੇ ਲੱਗਿਆ ਹੈ ਤਾਂ ਯੂਨੀਵਰਸਿਟੀ ਫਰੀਦਕੋਟ ਵਿਚ ਹੀ ਬਣ ਕੇ ਰਹੇਗੀ । (ਥੰਪਿੰਗ) ਦੂਸਰੀ ਗੱਲ ਅਰਸ਼ੀ ਸਾਹਿਬ ਨੇ ਕਹੀ ਹੈ ਅਤੇ ਉਨ੍ਹਾਂ ਨੇ ਕਈ ਪੱਖ ਛੋਹੇ ਹਨ । ਮੈਂ ਦੱਸਣਾ ਚਾਹੁੰਦਾ ਹਾਂ ਕਿ ਇਸ ਯੂਨੀਵਰਸਿਟੀ ਦੀ ਸਥਾਪਨਾ ਤੋਂ ਪਹਿਲਾਂ ਇੱਕ ਮੇਜਰ ਕਮੇਟੀ ਬਣਾਈ ਗਈ ਸੀ ਜਿਸ ਦੇ ਚੇਅਰਮੈਨ ਮੁੱਖ ਮੰਤਰੀ ਜੀ ਸਨ । ਮੈਂ ਵਾਈਸ ਚੇਅਰ ਮੈਨ ਸੀ । ਦੂਸਰੇ ਵਾਈਸ ਚੇਅਰਮੈਨ ਡਾਕਟਰ ਜੇ. ਐਸ. ਬਜਾਜ ਸਨ ਜੋ ਪਲਾਨਿੰਗ ਕਮਿਸ਼ਨ ਤੇ ਮੈਂਬਰ ਰਹੇ । ਇਸ ਤੋਂ ਬਿਨਾਂ ਜਿਹੜੇ ਇਸ ਕਮੇਟੀ ਦੇ ਮੈਂਬਰ ਰਹੇ, ਉਹ ਸਾਰੇ ਐਮੀਨੈਂਟ ਐਜੂਕੇਸ਼ਨਿਸਟ ਜਾਂ ਐਮੀਨੈਂਟ ਡਾਕਟਰਜ਼ ਸਨ । ਤਿੰਨ ਮੈਂਬਰ ਪੀ. ਜੀ. ਆਈ. ਦੇ ਐਕਸ ਡਾਇਰੈਕਟਰਜ਼ ਸਨ, ਮੈਡੀਕਲ ਕਾਲਜਾਂ ਦੇ ਪ੍ਰਿੰਸੀਪਲ ਸਨ । ਦੂਸਰੀਆਂ ਯੂਨੀਵਰਸਿਟੀਆਂ ਦੇ ਰਿਟਾਇਰਡ ਪ੍ਰੋ-ਵਾਈਸ ਚਾਂਸਲਰ ਜਾਂ ਵਾਈਸ ਚਾਂਸਲਰਜ਼ ਸਨ । ਹਰ ਪੱਖ ਤੋਂ ਘੋਖ ਕਰਕੇ ਕਮੇਟੀਆਂ ਕਾਇਮ ਕੀਤੀਆਂ ਗਈਆਂ । ਇੱਕ ਕਮੇਟੀ ਇਸ ਦੇ ਆਸ਼ੇ ਅਤੇ ਉਦੇਸ਼ ਨੂੰ ਉਭਾਰਨ ਲਈ ਬਣਾਈ ਗਈ ਜਿਸ ਦੀ ਪ੍ਰਧਾਨਗੀ ਡਾਕਟਰ ਜੇ. ਐਸ. ਬਜਾਜ ਕਰ ਰਹੇ ਸਨ । ਦੂਸਰੀ ਕਮੇਟੀ ਇਸ ਐਕਟ ਨੂੰ ਬਣਾਉਣ ਵਾਸਤੇ ਬਣਾਈ ਗਈ ਜਿਸ ਦਾ ਮੈਂ ਚੇਅਰਮੈਨ ਸੀ । ਜੋ ਖਦਸ਼ੇ ਇਨ੍ਹਾਂ ਨੇ ਅੱਜ ਰੱਖੇ ਹਨ, ਉਹ ਸਾਰੇ ਘੋਖੇ ਗਏ ਅਤੇ ਸਾਰੇ ਆਸਪੈਕਟ ਕੰਸਿਡਰ ਕੀਤੇ ਗਏ । ਇਸ ਵਿਚ ਮੇਨ ਸੋਚ ਇਹ ਰੱਖੀ ਗਈ ਕਿ ਯੂਨੀਵਰਸਿਟੀ ਦੀ ਸਥਾਪਨਾ ਭਾਵੇਂ ਕੋਈ ਵੀ ਸਰਕਾਰ ਕਰੇ ਪਰ ਐਜੂਕੇਸ਼ਨਲ ਮਿਆਰ ਜਾਂ ਪ੍ਰੋਵਾਈਡਿੰਗ ਆਫ ਐਜੂਕੇਸ਼ਨ ਵਿਚ ਕਿਸੀ ਕਿਸਮ ਦੀ ਪਾਲੇਟਿਕਸ ਇਨਵਾਲਵ ਨਾ

ਹੋਵੇ । ਇਸ ਹਿਸਾਬ ਨੂੰ ਮੁੱਖ ਰੱਖਦਿਆਂ ਇਹ ਕਾਨੂੰਨ ਤਿਆਰ ਕੀਤਾ ਗਿਆ ਹੈ । ਇੱਥੇ ਹੀ ਬਸ ਨਹੀਂ, ਮੈਨੂੰ ਇਹ ਦੱਸਣ ਵਿਚ ਮਾਣ ਹੁੰਦਾ ਹੈ ਕਿ ਇਹ ਯੂਨੀਵਰਸਿਟੀ ਆਫ਼ ਹੈਲਥ ਸਾਇੰਸਿਜ਼ ਨਾਰਦਰਨ ਇੰਡੀਆ ਵਿਚ ਪਹਿਲੀ ਹੈ । ਹਿੰਦੁਸਤਾਨ ਵਿਚ ਇਹ ਚੌਥੀ ਹੈ (ਥੰਪਿੰਗ) । ਸਭ ਤੋਂ ਪਹਿਲਾਂ ਇਸ ਤਰ੍ਹਾਂ ਦੀ ਯੂਨੀਵਰਸਿਟੀ ਆਫ ਹੈਲਥ ਸਾਇੰਸਿਜ਼ ਚੇਨਈ ਵਿਚ ਬਣੀ । ਫਿਰ ਆਂਧਰਾ ਪ੍ਰਦੇਸ਼ ਵਿਚ ਬਣੀ । ਲਾਸਟ ਯੂਨੀਵਰਸਿਟੀ ਰੈਸਟ ਆਫ ਹਿੰਦੁਸਤਾਨ ਵਿਚ ਬੰਗਲੌਰ (ਕਰਨਾਟਕ) ਵਿਚ ਬਣੀ । ਬੰਗਲੌਰ (ਕਰਨਾਟਕ) ਦੀ ਯੂਨੀਵਰਸਿਟੀ ਮੈਂ ਆਪ ਦੇਖੀ ਹੈ । ਇਨ੍ਹਾਂ ਦੇ ਐਕਟ ਨੂੰ ਵੀ ਸਟੱਡੀ ਕੀਤਾ ਹੈ । ਉਨ੍ਹਾਂ ਦੇ ਐਕਟਾਂ ਵਿਚ ਜਿਹੜੀਆਂ ਮੁਸ਼ਕਲਾਂ ਆਈਆਂ, ਉਹ ਵੀ ਕੰਸਿਡਰ ਕੀਤੀਆਂ ਗਈਆਂ । ਯੂ. ਜੀ. ਸੀ. ਵੱਲੋਂ ਯੂਨੀਵਰਸਿਟੀ ਲਈ ਜੋ ਡਰਾਫਟ ਐਕਟ ਬਣਾਏ ਜਾਂਦੇ ਹਨ, ਉਹ ਵੀ ਘੋਖੇ ਗਏ । ਸਭ ਕੁਝ ਘੋਖ ਕਰਕੇ ਬਹੁਤ ਹੀ ਸੁਹਿਰਦ ਤੇ ਇਮਾਨਦਾਰ ਯਤਨ ਕੀਤੇ ਗਏ ਕਿ ਵਕਤ ਦੀ ਕੋਈ ਵੀ ਸਰਕਾਰ ਹੋਵੇ, ਅੱਜ ਲੋੜ ਹੈ ਸਿਹਤ ਸੇਵਾਵਾਂ ਦੇ ਵੱਲ ਧਿਆਨ ਦੇਣ ਲਈ । ਪੰਜਾਬ ਵਿੱਚ ਐਗਰੀਕਲਚਰ ਯੂਨੀਵਰਸਿਟੀ ਸਥਾਪਤ ਹੋਈ, ਇਸ ਨੇ ਪੰਜਾਬ ਦੀ ਐਗਰੀਕਲਚਰ ਨੂੰ ਆਪਣੇ ਸਿਖਰਾਂ ਤੇ ਪਹੁੰਚਾਇਆ ਹੈ । ਅੱਜ ਇਸ ਦੀ ਹੈਲਥ ਸਿਸਟਮ ਵਿੱਚ ਲੋੜ ਸੀ । ਓਰੀਜੀਨਲ ਆਈਡੀਆ ਇਹ ਹੈ ਕਿ ਯੂਨੀਵਰਸਿਟੀ ਆਫ਼ ਮੈਡੀਕਲ ਸਾਇੰਸਜ਼ ਬਣਾ ਕੇ ਵੇਖੀਏ, ਮੈਡੀਕਲ ਸਾਇੰਸਿਜ਼ ਨਾਲ ਇਸ ਦਾ ਦਾਇਰਾ ਬਹੁਤ ਸੀਮਿਤ ਕੀਤਾ ਜਾਂਦਾ ਹੈ । ਅੱਜ ਲੋੜ ਹੈ ਪੰਜਾਬ ਵਿੱਚ ਕੁਆਲੀਫਾਈਡ ਰੇਡੀਓ-ਗ੍ਰਾਫਰਜ਼ ਦੀ, ਅੱਜ ਪੰਜਾਬ ਵਿੱਚ ਲੋੜ ਹੈ ਕੁਆਲੀਫਾਈਡ ਫਿਜ਼ੀਓਥੈਰਾਪਿਸਟਸ ਦੀ, ਅੱਜ ਪੰਜਾਬ ਵਿੱਚ ਲੋੜ ਹੈ ਕੁਆਲੀਫਾਈਡ ਲੈਬ-ਟੈਕਨੀਸ਼ਨਾਂ ਦੀ ਅਤੇ ਹੋਰ ਤਰ੍ਹਾਂ ਦੇ ਬੰਦਿਆਂ ਦੀ ਵੀ । ਅੱਗੇ ਇਸ ਪਾਸੇ ਧਿਆਨ ਨਹੀਂ ਸੀ । ਇਹ ਐਕਟ ਬਣਾਉਣ ਵੇਲੇ, ਯੂਨੀਵਰ-ਸਿਟੀ ਦੀ ਸਥਾਪਨਾ ਵੇਲੇ ਇਨ੍ਹਾਂ ਸਾਰੀਆਂ ਗੱਲਾਂ ਦੀ ਘੋਖ ਕੀਤੀ ਗਈ । ਇਨ੍ਹਾਂ ਨੇ ਬੋਰਡ ਆਫ ਮੈਨੇਜਮੈਂਟ ਦੀ ਗੱਲ ਕੀਤੀ । ਸੈਨੇਟ ਦੀ ਗੱਲ ਕੀਤੀ ਕਿ ਇਹ ਐਡਵਾਈਜ਼ਰੀ ਕਮੇਟੀ ਹੈ । ਮੈਂ ਸਮਝਦਾ ਹਾਂ ਕਿ ਇਹ ਸੈਨੇਟ ਇੱਕ ਕਾਨੂੰਨੀ ਜ਼ਰੂਰਤ ਸੀ ਕਿਉਂਕਿ ਯੂ. ਜੀ. ਸੀ. ਵਿੱਚ ਜਿਹੜਾ ਵੀ ਯੂਨੀਵਰਸਿਟੀ ਡਰਾਫਟ ਐਕਟ ਲਿਆਂਦਾ ਜਾਂਦਾ ਹੈ, ਉਸ ਦੇ ਵਿੱਚ ਉਨ੍ਹਾਂ ਨੇ ਸੈਨੇਟ ਦੀ ਪ੍ਰੋਵੀਜ਼ਨ ਰੱਖੀ ਹੋਈ ਹੈ । ਪੰਜਾਬ ਐਗਰੀਕਲਚਰ ਯੂਨੀਵਰਸਿਟੀ ਦਾ ਬੜਾ ਸ਼ਾਨਦਾਰ ਇਤਿਹਾਸ ਹੈ । ਉਹ ਬੜੀ ਸਕਸੈਸਫੁੱਲ ਯੂਨੀਵਰਸਿਟੀ ਹੈ । ਉਥੇ ਐਡਮਨਿਸਟ੍ਰੇਸ਼ਨ ਵਿੱਚ ਕਦੇ ਰੌਲਾ ਨਹੀਂ ਪਿਆ । ਉਸ ਦੀ ਬੋਰਡ ਆਫ਼ ਮੈਨੇਜਮੈਂਟ ਹੈ। ਯੂਨੀਵਰਸਿਟੀ ਆਫ਼ ਟੈਕਨੀਕਲ ਐਜੂਕੇਸ਼ਨ ਜਲੰਧਰ ਬਣਾਈ ਗਈ ਹੈ, ਉਸ ਦੇ ਵਿੱਚ ਵੀ ਵੀ ਬੋਰਡ ਆਫ਼ ਮੈਨੇਜਮੈਂਟ ਬਣਾਇਆ ਗਿਆ ਹੈ । ਹਰ ਯੂਨੀਵਰਸਿਟੀ ਦਾ ਪੱਖ ਦੇਖਿਆ ਗਿਆ ਹੈ । ਦੂਸਰੀਆਂ ਯੂਨੀਵਰਸਿਟੀਜ਼ ਜਿਹੜੀਆਂ ਆਰਟਸ ਜਾਂ ਹਿਊਮੈਨਟੀਜ਼ ਵਗੈਰਾ ਪੜ੍ਹਾਉਂਦੀਆਂ ਹਨ, ਉਨ੍ਹਾਂ ਦੇ ਵਿੱਚ ਵੀ ਬੋਰਡ ਆਫ਼ ਮੈਨੇਜਮੈਂਟ ਦੀ ਪ੍ਰੋਵੀਜ਼ਨ ਕੀਤੀ ਗਈ ਹੈ । ਇਸ ਯੂਨੀਵਰਸਿਟੀ ਵਿੱਚ ਡਾਕਟਰੀ ਖਿੱਤੇ ਨਾਲ ਖਿਆਲ ਰੱਖਣ ਵਾਲੇ ਲੋਕਾਂ ਨੇ ਹੀ ਸ਼ਾਮਿਲ ਹੋਣਾ ਹੈ । ਕਿਸੇ ਹੋਰ ਯੂਨੀਵਰਸਿਟੀ ਵਿੱਚ ਇਹ ਗੱਲ ਨਹੀਂ ਸੀ । ਜਦੋਂ ਵਾਈਸ ਚਾਂਸਲਰ ਦੀ ਐਪੁਆਇੰਟਮੈਂਟ ਦੀ ਗੱਲ ਸੀ ਤਾਂ ਪ੍ਰਾਬਲਮ ਆਈ ਸੀ ਕਿ ਉਹ ਉਸ ਫੀਲਡ ਦਾ ਬੰਦਾ ਹੋਵੇ । ਅਰਸ਼ੀ ਜੀ ਮੇਰੇ ਨਾਲ ਸਹਿਮਤ ਹੋਣਗੇ, ਪਿਛਲੀ ਸੈਂਟਰ ਸਰਕਾਰ ਨੇ ਪ੍ਰੈਕਟਿਸ ਪਾਈ ਸੀ, ਪ੍ਰੀਸੀਡੈਂਸ ਪਾਇਆ ਸੀ

[ਡਾਕਟਰੀ ਸਿੱਖਿਆ ਤੇ ਖੋਜ ਅਤੇ ਸਾਇੰਸ ਟੈਕਨਾਲੋਜੀ ਅਤੇ ਵਾਤਾਵਰਨ ਮੰਤਰੀ]
ਜਿਸ ਨਾਲ ਯੂਨੀਵਰਸਿਟੀ ਦਾ ਵਾਈਸ ਚਾਂਸਲਰ 65 ਸਾਲ ਦੀ ਉਮਰ ਤੋਂ ਵੱਧ ਦਾ ਨਹੀਂ ਸੀ ਬਣਦਾ। ਪੰਜਾਬ ਯੂਨੀਵਰਸਿਟੀ ਦਾ ਵਾਈਸ ਚਾਂਸਲਰ 67 ਸਾਲ ਦੀ ਉਮਰ ਦਾ ਬਣਾਇਆ, ਉਸ ਤੇ ਬੜੇ ਕਿੰਤੂ-ਪਰੰਤੂ ਹੋਏ ਪਰ ਜਦ ਸੋਚਿਆ ਤਾਂ ਕਿਹਾ ਠੀਕ ਹੈ, ਕਈ ਵਾਰ ਕਿਸੇ ਸਪੈਸੀਫਿਕ ਫੀਲਡ ਦਾ ਐਮੀਨੈਂਟ ਪਰਸਨ ਇਸ ਗੱਲੋਂ ਲੱਗਣੋਂ ਨਾ ਰਹਿ ਜਾਵੇ ਕਿ ਉਸ ਦੀ ਉਮਰ ਅੱਗੇ ਆ ਖੜ੍ਹੇ। ਮੇਰਾ ਇਥੇ ਇਹ ਕਹਿਣ ਦਾ ਵਿਚਾਰ ਇਹ ਹੈ ਕਿ ਸਾਰੇ ਪੱਖ ਜਿਹੜੇ ਇਨ੍ਹਾਂ ਨੇ ਮੋਸ਼ਨਜ਼ ਮੂਵ ਕਰਕੇ ਇਥੇ ਦਰਸਾਉਣ ਦੀ ਕੋਸ਼ਿਸ਼ ਕੀਤੀ, ਪੂਰੀ ਤਰ੍ਹਾਂ ਘੋਖੇ ਗਏ ਹਨ। ਮੈਂ ਇਨ੍ਹਾਂ ਨੂੰ ਬਹੁਤ ਇਮਾਨਦਾਰੀ ਨਾਲ ਯਕੀਨ ਦਿਵਾਉਂਦਾ ਹਾਂ ਕਿ ਬਹੁਤ ਹੀ ਧਿਆਨ ਲਾ ਕੇ ਇਸ ਐਕਟ ਨੂੰ ਬਣਾਇਆ ਗਿਆ ਹੈ ਤੇ ਉਸ ਨੂੰ ਕਿਸੇ ਪੁਲੀਟੀਕਲ ਸੋਚ ਦੇ ਅਧੀਨ ਹੋ ਕੇ ਨਹੀਂ ਬਣਾਇਆ ਗਿਆ। ਇੱਕ ਬੇਮਿਸਾਲ ਐਕਟ ਕਾਇਮ ਕਰਕੇ ਇੱਕ ਬੇਮਿਸਾਲ ਯੂਨੀਵਰਸਿਟੀ ਇਸ ਨਾਰਦਰਨ ਇੰਡੀਆ ਵਿੱਚ ਸਥਾਪਤ ਕਰਨੀ ਹੈ।

ਬਰਾੜ ਸਾਹਿਬ ਨੇ ਦੂਸਰੀ ਗੱਲ ਕਹੀ ਸੀ, ਕਿ ਉਰੀਜੀਨਲੀ 300 ਏਕੜ ਜ਼ਮੀਨ ਕਹੀ ਸੀ, ਫਿਰ ਘੱਟ ਗਈ ਤੇ ਫਿਰ ਉਸ ਤੋਂ ਵੀ ਘਟ ਗਈ। ਮੈਂ ਬਤੌਰ ਇਸ ਮਹਿਕਮੇ ਦਾ ਇੰਚਾਰਜ ਮੰਤਰੀ ਸਮਝਦਾ ਹਾਂ ਕਿ ਮੇਰੇ ਕੋਲ ਇਹੋ ਜਿਹੀ ਕੋਈ ਫਾਈਲ ਨਹੀਂ ਜਿਸ ਵਿੱਚ ਪਹਿਲਾਂ 300 ਏਕੜ ਜ਼ਮੀਨ ਐਕੁ-ਆਇਰ ਕਰਨ ਦਾ ਫੈਸਲਾ ਕੀਤਾ ਹੋਵੇ। 35 ਏਕੜ ਜ਼ਮੀਨ ਉਰੀਜੀਨਲੀ ਲੈ ਲਈ ਗਈ ਜਿਹੜੀ ਕਿ ਦੂਸਰੇ ਡਿਪਾਰਟਮੈਂਟ ਦੀ ਸੀ। ਉਸ ਨੂੰ ਮੈਡੀਕਲ ਐਜੂਕੇਸ਼ਨ ਡਿਪਾਰਟਮੈਂਟ ਵਿੱਚ ਟਰਾਂਸਫਰ ਕਰਕੇ ਉਸ ਦਾ ਕੰਪਨਸੇਸ਼ਨ ਪੇ ਕਰ ਦਿੱਤਾ ਗਿਆ ਹੈ। ਇਨ੍ਹਾਂ ਨੇ ਇਹ ਗੱਲ ਵੀ ਕਹੀ ਕਿ ਪਿਛਲੇ ਸਾਲ ਇਸ ਸਦਨ ਵਿੱਚ ਐਲਾਨ ਜ਼ਿਆਦਾ ਪੈਸੇ ਦੇਣ ਦਾ ਕੀਤਾ ਗਿਆ ਸੀ ਜਦ ਕਿ ਪੈਸਾ ਸਿਰਫ ਪੰਜ ਲੱਖ ਰੁਪਿਆ ਹੀ ਰੱਖਿਆ ਹੈ। ਮੈਂ ਇਥੇ ਇਨ੍ਹਾਂ ਨੂੰ ਦੱਸਾਂਗਾ ਕਿ ਪੰਜ ਲੱਖ ਰੁਪਿਆ ਉਰੀਜੀਨਲੀ ਰੱਖਿਆ ਸੀ ਲੇਕਿਨ ਉਸ ਤੋਂ ਬਾਅਦ ਲੈਂਡ ਦੀ ਕੰਪਨਸੇਸ਼ਨ ਕਰਨ ਲਈ 65 ਲੱਖ ਰੁਪਏ ਤੋਂ ਵੀ ਜ਼ਿਆਦਾ ਪੈਸਾ ਮੈਡੀ-ਕਲ ਇਨਫ੍ਰਾਸਟ੍ਰਕਚਰ ਵਾਸਤੇ ਲਿਆ ਗਿਆ ਔਰ 70 ਲੱਖ ਰੁਪਿਆ ਪਿਛਲੇ ਸਾਲ ਇਸ ਕੰਮ ਵਾਸਤੇ ਖਰਚ ਕੀਤਾ ਗਿਆ। (ਥੰਪਿੰਗ) ਇਥੇ ਹੀ ਬੱਸ ਨਹੀਂ ਇਸ ਤੋਂ ਬਾਅਦ ਇਸ ਸਾਲ ਵਿੱਚ ਬੜੀ ਵੱਡੀ ਅਮਾਊਂਟ ਰੱਖੀ ਗਈ ਹੈ। ਮੈਂ ਆਪਣੇ ਮਿੱਤਰਾਂ ਨੂੰ ਦੱਸਾਂਗਾ ਕਿ ਅਸੀਂ ਤੁਹਾਡੇ ਧੰਨਵਾਦੀ ਹਾਂ ਕਿ ਤੁਸੀਂ ਇਸ ਗੱਲ ਤੇ ਸਹਿਮਤੀ ਪ੍ਰਗਟਾਈ ਕਿ ਇਹ ਯੂਨੀਵਰਸਿਟੀ ਸਥਾਪਤ ਹੋਣੀ ਚਾਹੀਦੀ ਹੈ ਅਤੇ ਇਸ ਯੂਨੀਵਰਸਿਟੀ ਦੀ ਲੋੜ ਸੀ। ਮੈਂ ਤੁਹਾਨੂੰ ਇੱਕ ਕਮਿੱਟਮੈਂਟ ਦਿੰਦਾ ਹਾਂ ਕਿ ਇਹ ਜਿਹੜੇ ਖਦਸ਼ੇ ਹਨ, ਇਹ ਖਦਸ਼ੇ ਹੀ ਹਨ, ਅਸਲੀਅਤ ਨਹੀਂ ਹਨ। ਤੁਸੀਂ ਇਸ ਯੂਨੀਵਰਸਿਟੀ ਨੂੰ ਫੰਕਸ਼ਨ ਕਰਨ ਦਿਓ ਔਰ ਫਿਰ ਤੁਸੀਂ ਇਸ ਦੀ ਪ੍ਰਸੰਸਾ ਕਰੋਗੇ।

ਆਖਿਰ ਵਿੱਚ ਮੈਂ ਸਰਦਾਰ ਅਵਤਾਰ ਸਿੰਘ ਬਰਾੜ ਨੂੰ ਕਹਿਣਾ ਚਾਹਾਂਗਾ ਕਿ ਸਰਦਾਰ ਮਨਤਾਰ ਸਿੰਘ ਬਰਾੜ ਉਸ ਦਿਨ ਸਾਡੇ ਨਾਲ ਬਿਰਾਜਮਾਨ ਸਨ, ਉਦੋਂ ਤਾਂ ਉਨ੍ਹਾਂ ਨੇ ਮੇਰੇ ਨਾਲ ਇਸ ਬਾਰੇ ਕੋਈ ਗੱਲ ਨਹੀਂ ਕੀਤੀ। ਅੱਜ ਜੋ ਕੁਝ ਬਰਾੜ ਸਾਹਿਬ ਨੇ ਗਿਲਾ

ਕੀਤਾ ਹੈ, ਇਹ ਹੈ ਕਿ ਮੇਰੇ ਮਿੱਤਰ ਹਨ ਅਤੇ ਮੇਰਾ ਖਿਆਲ ਇਹ ਵੀ ਮੇਰੇ ਕੋਲ ਆਏ ਸਨ ਤਾਂ ਇਨ੍ਹਾਂ ਨੇ ਉਦੋਂ ਕੋਈ ਉਲਾਂਭਾ ਨਹੀਂ ਦਿੱਤਾ ਸੀ । ਜੇ ਇਹ ਸਿੱਠਣੀਆਂ ਵਾਲੀ ਗੱਲ ਹੈ, ਹੋਰ ਬਹੁਤ ਜਗ੍ਹਾ ਹੁੰਦੀਆਂ ਹਨ, ਇਹ ਉਥੇ ਦੇ ਲਿਆ ਕਰੋ ਪਰ ਜੋ ਕੰਮ ਨੇਕ ਹੁੰਦਾ ਹੋਵੇ, ਜੋ ਉਸ ਸੂਫੀ ਫਕੀਰ ਜੀ ਦੇ ਨਾਮ ਉਤੇ ਕੋਈ ਕੰਮ ਹੁੰਦਾ ਹੋਵੇ ਤਾਂ ਫਿਰ ਇਸ ਗੱਲ ਲਈ ਇਨ੍ਹਾਂ ਨੂੰ ਸਹਿਮਤੀ ਪ੍ਰਗਟਾਉਣੀ ਚਾਹੀਦੀ ਹੈ ਅਤੇ ਆਪਣੀ ਮੋਸ਼ਨ ਨੂੰ ਵਿਦ-ਡਰਾਅ ਕਰ ਲੈਣਾ ਚਾਹੀਦਾ ਹੈ । ਸੋ ਇੰਨੀਆਂ ਬੇਨਤੀਆਂ ਕਰਦਾ ਹੋਇਆ, ਮੈਂ ਆਪਣਾ ਸਥਾਨ ਲੈਂਦਾ ਹਾਂ । ਧੰਨਵਾਦ ।

**ਸਰਦਾਰ ਅਵਤਾਰ ਸਿੰਘ ਬਰਾੜ** ਸਪੀਕਰ ਸਾਹਿਬ, ਮੈਂ ਸਿਰਫ ਇਕ ਛੋਟੀ ਜਿਹੀ ਪ੍ਰਸਨਲ ਕਲੈਰੀਫਿਕੇਸ਼ਨ ਲੈਣੀ ਚਾਹੁੰਦਾ ਹਾਂ ਕਿ ਸਾਡੇ ਹਲਕੇ ਦੇ ਲੋਕਾਂ ਦੇ ਵਿੱਚ ਖਦਸ਼ਾ ਹੈ ਔਰ ਬਿੱਲ ਦੇ ਵਿੱਚ ਜ਼ਿਕਰ ਕੀਤਾ ਗਿਆ ਹੈ ਕਿ 'ਫਰੀਦਕੋਟ ਜਾਂ ਕਿਸੇ ਹੋਰ ਜਗ੍ਹਾ' ਸਰਕਾਰ ਦੁਆਰਾ ਆਸ਼ਵਾਸਨ ਦੇਣ ਤੋਂ ਬਾਅਦ 'ਕਿਸੇ ਹੋਰ ਜਗ੍ਹਾ' ਵਾਲੀ ਗੱਲ ਡਿਲੀਟ ਕਰਵਾ ਦਿਓ ।

**Mr. Speaker**: First I shall put the amendment of Sardar Avtar Singh Brar and Comrade Ajaib Singh Raunta to the vote of the House.

**Mr. Speaker**: Question is –

> That the Baba Farid University of Health Sciences Bill, 1998 be circulated for eliciting public opinion by 31-8- 1998

*The motion was lost.*

**Mr. Speaker**. Now, I shall put the second amendment of Comrade Hardev Singh Arshi and Sardar Harmohinder Singh to the vote of the House.

**Mr. Speaker**: Question is—

> That the Baba Farid University of Health Sciences Bill 1998 be referred to a Select Committe consisting of: —

| 1 | 2 | 3 |
|---|---|---|
| 1. | Minister Incharge | Chairman |
| 2. | Shri Manoranjan Kalia | Member |
| 3. | Sardar Inderjit Singh Zira | ,, |
| 4. | Dr. Rattan Singh | ,, |
| 5. | Smt. Laxmi Kanta Chawla | ,, |
| 6. | Sardar Adesh Partap Singh Kairon | ,, |

[Mr. Speaker]

| 1 | 2 | 3 |
|---|---|---|
| 7. | Capt. Balbir Singh Bath | Member |
| 8. | Sardar Manpreet Singh Badal | " |
| 9. | Sardar Avtar Singh Brar | " |
| 10. | Shri Romesh Chander Dogra | " |
| 11. | Sardar Dhanwant Singh Dhuri | " |
| 12. | Sardar Ajit Inder Singh Mofar | " |
| 13. | Com. Hardev Arshi | " |
| 14. | Shri Shingara Ram Sahungra | " |
| 15. | Sardar Mantar Singh Brar | " |

With a direction to make a report with in a period of two months.

*The motion was lost.*

**Mr. Speaker**: Question is—

That the Baba Farid University of Health Sciences Bill be taken into consideration at once.

*The motion was carried.*

**Mr. Speaker**: Now the House will proceed to consider the Bill Clause by Clause.

**Sub-Clause (2) of Clause 1**

**Mr. Speaker**: Question is—

That Sub-clause (2) of Clause 1 stand part of the Bill.

*The motion was carried.*

**Sub Clause (3) of Clause 1**

**Mr. Speaker**: Question is—

That Sub-Clause (3) of Clause 1 stand part of the Bill.

*The motion was carried.*

**Clauses 2 to 61**

**Mr. Speaker**: As there is no amendment to Clauses 2 to 61, if the House agrees, these clauses may be put together to the vote of the House.

(Voices: Yes, Yes.)

**Mr. Speaker**: Question is—

That Clauses 2 to 61 stand part of the Bill.

*The motion was carried.*

**Sub Clause (1) of Clause 1**

**Mr. Speaker** : Question is—

That Sub-Clause (1) of Clause 1 stand part of the Bill.

*The motion was carried*

**Title**

**Mr. Speaker** : Question is—

That Title be the Title of the Bill.

*The motion was carried*

**Mr Speaker** : Minister to move that the Bill be passed.

**ਡਾਕਟਰੀ ਸਿੱਖਿਆ ਤੇ ਖੋਜ ਸਾਇੰਸ, ਟੈਕਨਾਲੋਜੀ ਅਤੇ ਵਾਤਾਵਰਨ ਮੰਤਰੀ (ਸਰਦਾਰ ਮਹੇਸ਼ ਇੰਦਰ ਸਿੰਘ ਗਰੇਵਾਲ)** : ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ—

ਕਿ ਬਾਬਾ ਫਰੀਦ ਸਿਹਤ ਵਿਗਆਨ ਯੂਨੀਵਰਸਿਟੀ ਬਿਲ ਪਾਸ ਕੀਤਾ ਜਾਵੇ ।

**Mr. Speaker** : Motion moved—

That the Baba Farid University of Health Sciences Bill be passed.

**Mr. Speaker** : Question is—

That the Baba Farid University of Health Sciences Bill be passed.

*The motion was carried unanimously*

**Mr. Speaker** : Next Bill.

---

## THE PUNJAB STATE LEGISLATURE OFFICERS, MINISTERS AND MEMBERS SALARIES, ALLOWANCES AND FACILITIES LAWS (AMENDMENT) BILL, 1998.

**Food & Supplies and Parliamentary Affairs Minister (Shri Madan Mohan Mittal)** : Sir, I beg to introduce the Punjab State Legislature

[Food & Supplies and Parliamentary Affairs Minister]
Officers, Minister and Members Salaries, Allowances and Facilities Laws (Amendment) Bill.

Sir, I also beg to move—

> That the Punjab State Legislature Officers, Ministers and Members Salaries, Allowances and Facilities Laws (Amendment) Bill be taken into consideration at once.

**Mr. Speaker** : Motion moved—

> That the Punjab State Legislature Officers, Ministers and Members Salaries, Allowances and Facilities Laws (Amendment) Bill be taken into consideration at once.

Discussions, if any.

**ਕਾਮਰੇਡ ਹਰਦੇਵ ਸਿੰਘ ਅਰਸ਼ੀ** (ਬੁਢਲਾਡਾ) : ਸਪੀਕਰ ਸਾਹਿਬ, ਮੇਰੀਆਂ 2-3 ਬੇਨਤੀਆਂ ਹਨ । ਇਕ ਤਾਂ ਇਹ ਕਿ ਜੋ ਐਮ.ਐਲ.ਏ. ਆਪਣੀ ਡਿਊਟੀ ਕਰਦੇ ਹਨ, ਉਨ੍ਹਾ ਦਾ ਜੋ ਬਿਜ਼ਨਿਸ ਆਲਰੇਡੀ ਪਹਿਲਾਂ ਸੀ, ਅਗਰ ਡਿਊਟੀ ਕਰਦੇ ਹੋਏ ਉਹ ਬਿਜ਼ਨਿਸ਼ ਸਫਰ ਕਰਦਾ ਹੈ, ਉਸ ਨੂੰ ਕਾਫੀ ਕਮੀ-ਪੇਸ਼ੀ ਆਉਣ ਲੱਗੇ ਜਾਂ ਘਾਟਾ ਪੈ ਗਿਆ, ਉਸ ਨੂੰ ਧਿਆਨ ਵਿੱਚ ਰੱਖ ਕੇ ਕੋਈ ਵਾਧਾ ਹੋ ਜਾਵੇ ਤਾਂ ਕਿਸੇ ਨੂੰ ਇਤਰਾਜ਼ ਨਹੀਂ ਹੋ ਸਕਦਾ ਲੇਕਿਨ ਜਨਰਲੀ ਐਕਸਪੀਰੀਐਂਸ ਇਹ ਹੈ ਔਰ ਸਾਨੂੰ ਇਹ ਪੁਜ਼ੀਸ਼ਨ ਮਹਿਸੂਸ ਹੁੰਦੀ ਹੈ ਕਿ ਬਜਾਏ ਕਿਸੇ ਦਾ ਬਿਜ਼ਨਿਸ ਇਫੈਕਟ ਹੋਣ ਦੇ, ਮੈਂ ਸਮਝਦਾ ਹਾਂ ਕਿ ਉਹ ਬੇਟਰ ਹੋ ਸਕਦਾ ਹੈ । ਦੂਸਰੀ ਮੇਰੀ ਬੇਨਤੀ ਇਹ ਹੈ ਕਿ ਇਸ ਵਿੱਚ ਸਾਰਿਆਂ ਨੂੰ ਇਕੋ ਤਰ੍ਹਾਂ ਨਹੀਂ ਦੇਖਣਾ ਚਾਹੀਦਾ । ਮਿਸਾਲ ਦੇ ਤੌਰ ਤੇ ਅਸੀਂ ਜਾਣਦੇ ਹਾਂ ਕਿ ਕਈ ਐਕਸ-ਐਮ.ਐਲ.ਏਜ਼ ਦੀ ਫਾਈਨਾਂਸ਼ੀਅਲ ਪੁਜ਼ੀਸ਼ਨ ਅੱਛੀ ਨਹੀਂ ਔਰ ਜੋ ਕੁਝ ਉਨ੍ਹਾਂ ਨੂੰ ਪਹਿਲਾਂ ਦਿੱਤਾ ਜਾਂਦਾ ਸੀ, ਉਹ ਥੋੜ੍ਹਾ ਸੀ । ਉਹ ਹੁਣ ਵਧਾ ਦਿੱਤਾ ਗਿਆ ਹੈ, ਇਸ ਤੇ ਮੇਰੀ ਵੀ ਸਹਿਮਤੀ ਹੈ । ਇਸੇ ਤਰ੍ਹਾਂ ਹੀ ਟੈਲੀਫੋਨ ਹਨ । ਜ਼ਰੂਰਤਾਂ ਜ਼ਿਆਦਾ ਵਧ ਗਈਆਂ ਹਨ ਤੇ ਬਹੁਤ ਸਾਰੇ ਵਿਧਾਇਕ ਅਜਿਹੇ ਹਨ ਜਿਨ੍ਹਾਂ ਨੇ ਇਥੋਂ ਆਪਣੀ ਕਾਂਸਟੀਚਿਊਐਂਸੀ ਵਿੱਚ ਜਾਂ ਕਾਂਸਟੀਚਿਊਐਂਸੀ ਤੋਂ ਬਾਹਰ ਫੋਨ ਕਰਨਾ ਹੁੰਦਾ ਹੈ, ਉਸ ਫੈਸਿਲਟੀ ਵਿੱਚ ਵੀ ਇਨਕਰੀਜ਼ ਕਰ ਦਿੱਤੀ ਗਈ ਹੈ । ਸ਼ਾਇਦ ਇਸ ਦਾ ਵੀ ਕੋਈ ਵਿਰੋਧ ਨਹੀਂ । ਇਸ ਬਾਰੇ ਵੀ ਸਹਿਮਤੀ ਪ੍ਰਗਟ ਕੀਤੀ ਜਾ ਸਕਦੀ ਹੈ । ਦੂਸਰਾ ਮੈਂ ਸਮਝਦਾ ਹਾਂ ਕਿ ਇਸ ਹਾਲਤ ਵਿੱਚ ਜਿਸ ਵੇਲੇ ਕਿ ਸਾਰੇ ਪੰਜਾਬ ਵਿੱਚ ਕਿਸਾਨ ਖੁਦਕੁਸ਼ੀਆਂ ਕਰ ਰਹੇ ਹਨ, ਅਸੀਂ ਆਪਣੀਆਂ ਤਨਖਾਹਾਂ ਵਧਾਈਏ, ਇਹ ਠੀਕ ਨਹੀਂ ਅਤੇ ਇਸ ਦਾ ਅੱਛਾ ਪ੍ਰਭਾਵ ਨਹੀਂ ਜਾਏਗਾ । (ਵਿਘਨ) ਮੈਨੂੰ ਆਪਣੀ ਗੱਲ ਕਹਿ ਲੈਣ ਦਿਓ । ਜਿਹੜੀ ਗੱਲ ਦਾ ਸਭ ਤੋਂ ਜ਼ਿਆਦਾ ਇਤਰਾਜ਼ ਹੈ, ਸਪੀਕਰ ਸਾਹਿਬ, ਉਹ ਇਹ ਹੈ ਕਿ ਜੋ ਚੀਜ਼ ਸਰਕਾਰ ਨੂੰ ਪ੍ਰਵਾਨ ਕਰਨੀ ਚਾਹੀਦੀ ਸੀ, ਉਹ ਤਾਂ ਕੀਤੀ ਨਹੀਂ । ਸਪੀਕਰ ਸਾਹਿਬ, ਇਹ ਤੁਹਾਡੇ ਨੋਟਿਸ ਵਿਚ ਵੀ ਹੈ ਅਤੇ ਸਾਡੇ ਨੋਟਿਸ

ਇਹ ਵੀ ਹੈ ਕਿ ਕਈ ਐਕਸ ਐਮ.ਐਲ.ਏਜ਼ ਦੀ ਫਾਈਨੈਂਸ਼ੀਅਲ ਪੁਜੀਸ਼ਨ ਬਹੁਤ ਮਾੜੀ ਹੈ ਅਤੇ ਅਗਰ ਉਨ੍ਹਾਂ ਨੇ ਹਾਰਟ ਸਰਜਰੀ ਦੇ ਲਈ ਆਪਰੇਸ਼ਨ ਕਰਵਾਉਣਾ ਹੋਵੇ ਕਿਸੇ ਪ੍ਰਾਈਵੇਟ ਇੰਸਟੀਚਿਊਸ਼ਨਜ਼ ਤੋਂ ਜਾਂ ਕਿਸੇ ਸੀਰੀਅਸ ਡੀਸੀਜ਼ ਲਈ ਇਨਡੋਰ ਟਰੀਟਮੈਂਟ ਕਰਵਾਉਣਾ ਹੋਵੇ ਤਾਂ ਉਸ ਦੀ ਬਿਮਾਰੀ ਉਤੇ ਕੀਤਾ ਹੋਇਆ ਖਰਚਾ ਉਸ ਨੂੰ ਪੂਰਾ ਨਹੀਂ ਮਿਲਦਾ ਹੈ ਜਿਸ ਦੀ ਕਿ ਐਕਟ ਵਿਚ ਪ੍ਰੋਵੀਜ਼ਨ ਹੋਣੀ ਹੈ ਕਿ ਉਸ ਨੂੰ ਪੂਰਾ ਖਰਚਾ ਮਿਲ ਸਕੇ ਪਰ ਇਹ ਜੋ ਕਲਾਸ-1 ਅਫਸਰ ਨੂੰ ਮਿਲਦਾ ਹੈ ਉਸ ਦੇ ਮੁਤਾਬਿਕ ਹੀ ਖਰਚਾ ਦਿੱਤਾ ਜਾਂਦਾ ਹੈ । ਮੈਂ ਕਲਾਸ-1 ਅਫਸਰ ਦੇ ਖਿਲਾਫ ਨਹੀਂ ਹਾਂ, ਇਨ੍ਹਾਂ ਦੇ ਬਾਰੇ ਮੈਂ ਕੁਝ ਨਹੀਂ ਕਹਿਣਾ ਚਾਹੁੰਦਾ । ਇਨ੍ਹਾਂ ਐਕਸ ਐਮ.ਐਲ.ਏਜ਼. ਕੋਲ ਕੋਈ ਐਸੇ ਫਾਈਨੈਂਸ਼ੀਅਲ ਸਾਧਨ ਨਹੀਂ ਹੁੰਦੇ ਜਿਸ ਦੇ ਨਾਲ ਉਹ ਆਪਣੀ ਬਿਮਾਰੀ ਦਾ ਕਿਸੇ ਪ੍ਰਾਈਵੇਟ ਇੰਸਟੀਚਿਊਸ਼ਨ ਤੋਂ ਇਲਾਜ ਕਰਵਾ ਸਕਣ । ਇਸ ਨੂੰ ਸ਼ਾਮਲ ਕਰ ਲੈਣਾ ਚਾਹੀਦਾ ਹੈ । ਇਸ ਨੂੰ ਇਸ ਬਿਲ ਵਿਚ ਸ਼ਾਮਲ ਨਾ ਕਰਕੇ ਸਰਕਾਰ ਨੇ ਠੀਕ ਕੰਮ ਨਹੀਂ ਕੀਤਾ ਹੈ, ਦੂਜੀਆਂ ਸਹੂਲਤਾਂ ਨੂੰ ਸ਼ਾਮਲ ਕੀਤਾ ਗਿਆ ਹੈ । ਮੈਂਬਰਾਂ ਦੀਆਂ ਤਨਖਾਹਾਂ ਵਧਾਉਣ ਦੀ ਲੋੜ ਨਹੀਂ ਹੈ । ਜਿਸ ਵਾਧੇ ਦੀ ਲੋੜ ਹੈ, ਉਸ ਨੂੰ ਇਸ ਵਿਚ ਸ਼ਾਮਲ ਨਹੀਂ ਕੀਤਾ ਗਿਆ । ਇਸ ਲਈ ਇਸ ਬਿਲ ਨੂੰ ਪਾਸ ਕਰਨ ਵਿਚ ਸਰਕਾਰ ਦਾ ਕੋਈ ਲਾਜਿਕ ਨਹੀਂ ਹੈ । ਇਸੇ ਤਰ੍ਹਾਂ ਸਰਕਾਰ ਨੇ ਐਕਸ ਚੀਫ ਮਨਿਸਟਰ ਦੇ ਲਈ 35 ਹਜ਼ਾਰ ਰੁਪਿਆ ਮਕਾਨ ਦੀ ਫਰਨਿਸ਼ਿੰਗ ਲਈ ਰੱਖਿਆ ਹੈ, ਇਕ ਡਰਾਈਵਰ, 2 ਪੀਅਨ, ਇਕ ਪੀ.ਏ., ਟੈਲੀਫੂਨ ਦਾ ਖਰਚਾ ਅਤੇ 250 ਲੀਟਰ ਪੈਟਰੋਲ ਦਾ ਖਰਚਾ ਸ਼ਾਮਲ ਕੀਤਾ ਹੈ । ਬੀਬੀ ਜੀ, ਇਸ ਗੱਲ ਲਈ ਗੁੱਸਾ ਨਾ ਕਰਨਾ, ਇਹ ਪ੍ਰੋਵੀਜ਼ਨ ਤੁਸੀਂ ਮੰਨ ਗਏ ਹੋ । ਇਸ ਦਾ ਥੱਲੇ ਦੇ ਲੋਕਾਂ ਤੇ ਕੀ ਪ੍ਰਭਾਵ ਪਵੇਗਾ, ਇਹ ਮਾੜਾ ਅਸਰ ਪਵੇਗਾ । ਬਾਕੀ ਜਿਹੜਾ ਐਮ.ਐਲ.ਏਜ਼ ਨੂੰ ਸਤਿਕਾਰ ਅਤੇ ਮਾਣ ਸਰਕਾਰੀ ਦਫਤਰਾਂ ਦੇ ਵਿਚ ਮਿਲਣਾ ਚਾਹੀਦਾ ਹੈ, ਉਹ ਮਿਲਦਾ ਨਹੀਂ ਹੈ । ਪਿੱਛੇ ਅਖਬਾਰ ਦੇ ਵਿਚ ਆਇਆ ਸੀ ਕਿ ਮਨਿਸਟਰਾਂ ਨੂੰ ਚਾਹ ਅਤੇ ਫਾਈਲਾਂ ਤੱਕ ਨਹੀਂ ਆਉਂਦੀਆਂ ਜਿਹੜੀਆਂ ਬੜੀਆਂ ਜ਼ਰੂਰੀ ਹਨ ।

---

## EXTENSION OF TIME OF THE SITTING

**ਸ੍ਰੀ ਸਪੀਕਰ** : ਜੇ ਹਾਊਸ ਦੀ ਇੱਛਾ ਹੋਵੇ ਤਾਂ ਇਕ ਘੰਟੇ ਦੇ ਲਈ ਹਾਊਸ ਦਾ ਸਮਾਂ ਵਧਾ ਦਿੱਤਾ ਜਾਵੇ ।

**ਆਵਾਜ਼ਾਂ** : ਠੀਕ ਹੈ ਜੀ ।

**ਸ੍ਰੀ ਸਪੀਕਰ** : ਹਾਊਸ ਦਾ ਸਮਾਂ ਇਕ ਘੰਟੇ ਲਈ 3-30 ਵਜੇ ਤੱਕ ਵਧਾਇਆ ਜਾਂਦਾ ਹੈ ।

---

## THE PUNJAB STATE LEGISLATURE OFFICERS, MINISTERS AND MEMBERS SALARIES, ALLOWANCES AND FACILITIES LAWS (AMENDMENT) BILL, 1998

*(Resumption of consideration)*

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਤੁਸੀਂ ਹਾਊਸ ਦੇ ਕਸਟੋਡੀਅਨ ਹੋ । ਤੁਸੀ ਐਮ. ਐਲ. ਏਜ਼ ਦਾ ਸਟੇਟੱਸ ਚੀਫ ਸੈਕਟਰੀ ਦੇ ਬਰਾਬਰ ਦਾ ਕਰ ਦਿੱਤਾ ਹੈ ਅਤੇ ਡਿਊਟੀਜ਼ ਵੀ ਦਿੱਤੀਆਂ ਹਨ ਪਰ ਇਸ ਤਰ੍ਹਾਂ ਦੇ ਸਟੇਟੱਸ ਨੂੰ ਮੇਨਟੇਨ ਕਰਨ ਲਈ ਜ਼ਰੂਰਤ ਹੈ ਤਾਂਕਿ ਵਿਧਾਇਕਾਂ ਦੀ ਸੰਤੁਸ਼ਟੀ ਹੋ ਸਕੇ ਅਤੇ ਇਹ ਕਾਂਸਟੀਚਿਊਸ਼ਨਲੀ ਪ੍ਰੋਵੀਜ਼ਨ ਕੀਤੀ ਜਾਵੇ ਕਿ ਜਿੰਨੇ ਵੀ ਹੈਡ ਆਫ ਦੀ ਡਿਪਾਰਟਮੈਂਟਸ ਹਨ ਉਹ ਵਿਧਾਇਕਾਂ ਨੂੰ ਪੂਰਾ ਸਤਿਕਾਰ ਅਤੇ ਮਾਣ ਦੇਣ । ਇਸ ਸਬੰਧ ਵਿਚ ਸਰਕਾਰ ਵੱਲੋਂ ਇਕ ਚਿੱਠੀ ਕੱਢੀ ਜਾਵੇ । ਉਨ੍ਹਾਂ ਦਾ ਬਣਦਾ ਸਤਿਕਾਰ ਦਿੱਤਾ ਜਾਵੇ ਅਤੇ ਇਸ ਗੱਲ ਨੂੰ ਥੱਲੇ ਲੈਵਲ ਤੋਂ ਐਗਜ਼ਾਮਿਨ ਕਰਵਾਇਆ ਜਾਵੇ ਕਿ ਆਇਆ ਇਹ ਸਤਿਕਾਰ ਅਤੇ ਮਾਣ ਵਿਧਾਇਕਾਂ ਨੂੰ ਸਰਕਾਰੀ ਅਫਸਰਾਂ ਵੱਲੋਂ ਮਿਲ ਰਿਹਾ ਹੈ ਕਿ ਨਹੀਂ ? ਇਸ ਗੱਲ ਨੂੰ ਨਜ਼ਰ-ਅੰਦਾਜ਼ ਨਾ ਕੀਤਾ ਜਾਵੇ ਅਤੇ ਸਰਕਾਰ ਵੱਲੋਂ ਬੜੀਆਂ ਸਖਤ ਹਦਾਇਤਾਂ ਸਰਕਾਰੀ ਅਫਸਰਾਂ ਨੂੰ ਹੋਣੀਆਂ ਚਾਹੀਦੀਆਂ ਹਨ ਕਿ ਵਿਧਾਇਕਾਂ ਨੂੰ ਪੂਰਾ ਸਤਿਕਾਰ ਅਤੇ ਮਾਣ ਦਿੱਤਾ ਜਾਵੇ । ਜਿਹੜੇ ਡੇਮੀ ਆਫਿਸ਼ਲ ਲੈਟਰਜ਼ ਐਮ.ਐਲ.ਏਜ਼ ਵੱਲੋਂ ਲਿਖੇ ਜਾਂਦੇ ਹਨ, ਉਨ੍ਹਾਂ ਦਾ ਜਵਾਬ ਤੱਕ ਨਹੀਂ ਦਿੱਤਾ ਜਾਂਦਾ । ਨਾ ਜਵਾਬ ਮਨਿਸਟਰਾਂ ਵੱਲੋਂ ਦਿੱਤਾ ਜਾਂਦਾ ਹੈ ਅਤੇ ਨਾ ਹੀ ਜਵਾਬ ਸਰਕਾਰੀ ਅਫਸਰਾਂ ਵੱਲੋਂ ਦਿੱਤਾ ਜਾਂਦਾ ਹੈ ਨਾ ਕੋਈ ਫਾਲੋ ਅੱਪ ਐਕਸ਼ਨ ਬਾਰੇ ਇਨਫਰਮੇਸ਼ਨ ਦਿੱਤੀ ਜਾਂਦੀ ਹੈ ਅਤੇ ਨਾ ਹੀ ਕੀਤੀ ਗਈ ਕਾਰਵਾਈ ਤੋਂ ਜਾਣੂ ਕਰਵਾਇਆ ਜਾਂਦਾ ਹੈ । ਵਿਧਾਇਕ ਤਾਂ ਕੇਵਲ ਕਿਸੇ ਦੀਆਂ ਬਦਲੀਆਂ ਕਰਵਾਉਣ ਲਈ ਜਾਂ ਛੋਟੀ ਮੋਟੀ ਸ਼ਿਕਾਇਤ ਦੂਰ ਕਰਵਾਉਣ ਲਈ ਜਾਂ ਕੋਈ ਹੋਰ ਛੋਟਾ ਮੋਟਾ ਕੰਮ ਕਰਨ ਲਈ ਰਹਿ ਗਏ ਹਨ । ਅਸਲ ਵਿਚ ਵਿਧਾਇਕ ਦੀ ਇਹੀ ਜ਼ਿੰਮੇਵਾਰੀ ਰਹਿ ਗਈ ਹੈ । ਡੇਢ ਸਾਲ ਹੋ ਗਿਆ ਤੁਹਾਡੀ ਸਰਕਾਰ ਨੂੰ ਬਣੇ ਹੋਏ, ਤੁਸੀਂ ਹਾਲੇ ਤੱਕ ਹਰ ਡਿਪਾਰਟਮੈਂਟ ਦੀ ਕੰਸਲਟੇਟਿਵ ਕਮੇਟੀ ਨਹੀਂ ਬਣਾ ਸਕੇ ਜਿਸ ਦਾ ਤੁਸੀਂ ਇਥੇ ਵਾਅਦਾ ਕੀਤਾ ਹੋਇਆ ਹੈ । ਇਹ ਠੀਕ ਹੈ ਕਿ ਬਜਟ ਦਾ ਸੈਸ਼ਨ ਲੰਬਾ ਹੁੰਦਾ ਹੈ ਲੇਕਿਨ ਬਾਕੀ ਦਾ ਅਗਲਾ ਸੈਸ਼ਨ ਤਾਂ 2-4 ਦਿਨ ਦਾ ਕਾਂਸਟੀਚਿਊਸ਼ਨਲ ਪ੍ਰੋਵੀਜ਼ਨ ਕਰਕੇ ਸਰਕਾਰ ਕਰ ਸਕਦੀ ਹੈ । ਤੁਸੀਂ ਇਹ ਕੰਸਲਟੇਟਿਵ ਕਮੇਟੀਆਂ ਬਣਾ ਦਿਓ । ਤਾਂਕਿ ਅਸੀਂ ਆਪਣੀ ਪੂਰੀ ਜ਼ਿੰਮੇਵਾਰੀ ਨੂੰ ਨਿਭਾ ਸਕੀਏ ਬਾਕੀ, ਹਾਊਸ ਦੀਆਂ ਸਿਟਿੰਗਜ਼ ਘੱਟ ਹੁੰਦੀਆਂ ਹਨ । ਇਸ ਬਾਰੇ ਪਿਛੇ ਸਪੀਕਰਜ਼ ਕਾਨਫਰੰਸ ਦੇ ਵਿਚ ਫੈਸਲਾ ਹੋਇਆ ਸੀ ਜਿਸ ਦੇ ਵਿਚ ਅਸੀਂ ਵੀ ਸੀ ਅਤੇ ਮਿੱਤਲ ਸਾਹਿਬ ਵੀ ਸਨ ਉਥੇ ਇਸ ਗੱਲ ਦੀ ਪ੍ਰਵਾਨਗੀ ਹੋਈ ਸੀ ਕਿ ਹਾਊਸ ਦੀਆਂ ਸਿਟਿੰਗਜ਼ ਵਧਾਉਣ ਨਾਲ ਅਤੇ ਘੱਟੋ ਘੱਟ 60-75 ਕਰਨ ਨਾਲ ਸਟੇਟ ਦੀਆਂ ਫਾਈਨੈਂਸ਼ੀਅਲ ਪ੍ਰਾਬਲਮਜ਼ ਸੋਲਵ ਹੋ ਸਕਦੀਆਂ ਹਨ । ਆਖਿਰ ਵਿਚ, ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਸਪੀਕਰਜ਼ ਕਾਨਫਰੰਸ ਹੋਈ ਸੀ ਅਤੇ ਤੁਸੀਂ ਵੀ ਉਥੇ ਸੀ,

ਉਦੋਂ ਸਰਬ-ਸੰਮਤੀ ਦੇ ਨਾਲ ਪਾਸ ਕੀਤਾ ਗਿਆ ਸੀ ਕਿ ਵੱਡੀ ਅਸੈਂਬਲੀ ਦੀਆ ਸਿਟਿੰਗਜ਼ ਘੱਟੋ-ਘੱਟ 100 ਹੋਣ ਅਤੇ ਛੋਟੀ ਅਸੈਂਬਲੀ ਦੀਆਂ ਸਿਟਿੰਗਜ਼ 60-75 ਜ਼ਰੂਰ ਹੋਣ । ਇਹ ਗੱਲ ਅਸੀਂ ਕਾਂਗਰਸ ਵਾਲਿਆਂ ਨੂੰ ਵੀ ਕਹਿੰਦੇ ਰਹੇ ਸੀ ਕਿ ਸਿਟਿੰਗਜ਼ ਇਨਕਰੀਜ਼ ਕਰੋ । ਅੱਜ ਪਤਾ ਨਹੀਂ ਇਹ ਕਿਉਂ ਅਸੈਂਬਲੀ ਵਿਚ ਇਸ ਗੱਲ ਦੀ ਵਿਰੋਧਤਾ ਕਰਦੇ ਹਨ । ਸਪੀਕਰ ਸਾਹਿਬ, ਮੈਂ ਬਿਲ ਦੀਆਂ ਸਾਰੀਆਂ ਗੱਲਾਂ ਨਾਲ ਤਾਂ ਸਹਿਮਤ ਨਹੀਂ ਹਾਂ ਪਰ ਐਕਸ ਐਮ.ਐਲ.ਏ ਨੂੰ ਟੈਲੀਫੂਨ ਦਾ ਖਰਚਾ ਅਤੇ ਬਿਮਾਰੀ ਦੇ ਇਲਾਜ ਦਾ ਸਾਰਾ ਖਰਚਾ ਦੇ ਦਿੱਤਾ ਜਾਵੇ । ਇਸ ਵੇਲੇ ਸਟੇਟ ਦੀ ਜੋ ਫ਼ਿਤੀ ਪੁਜ਼ੀਸ਼ਨ ਹੈ, ਉਸ ਨੂੰ ਧਿਆਨ ਵਿਚ ਰੱਖਦੇ ਹੋਏ ਬਾਕੀ ਚੀਜ਼ਾਂ ਡਰਾਪ ਕਰ ਦਿੱਤੀਆਂ ਜਾਣੀਆਂ ਚਾਹੀਦੀਆਂ ਹਨ ਪਰ, ਸਪੀਕਰ ਸਾਹਿਬ, ਮੈਨੂੰ ਇਨ੍ਹਾਂ ਦੋ ਗੱਲਾਂ ਤੇ ਕੋਈ ਇਤਰਾਜ਼ ਨਹੀਂ ਹੈ ।

**ਚੌਧਰੀ ਜਗਜੀਤ ਸਿੰਘ** (ਕਰਤਾਰਪੁਰ, ਐਸ.ਸੀ.) : ਸਪੀਕਰ ਸਾਹਿਬ, ਮੈਂ 'ਇਸ ਬਿਲ ਤੇ ਦੋ ਚਾਰ ਜ਼ਰੂਰੀ ਗੱਲਾਂ ਕਰਨੀਆਂ ਹਨ । ਇਹ ਜਿਹੜਾ ਬਿਲ ਹਾਊਸ ਵਿਚ ਲਿਆਂਦਾ ਗਿਆ ਹੈ, ਮੈਂ ਇਸ ਦੇ ਹੱਕ ਵਿਚ ਹਾਂ । ਇਹ ਇਕ ਅੱਛਾ ਬਿਲ ਹੈ ਜੋ ਕਿ ਮੈਂਬਰਾਂ ਨੂੰ ਫੈਸਿਲਿਟੀਜ਼ ਦੇਣ ਵਾਸਤੇ ਲਿਆਂਦਾ ਗਿਆ ਹੈ । ਸੈਲਰੀਜ਼, ਕਾਂਸਟੀ-ਚਿਊਐਂਸੀ ਅਲਾਊਂਸ ਅਤੇ ਕੁਝ ਹੋਰ ਸਹੂਲਤਾਂ ਐਮ. ਐਲ. ਏਜ਼. ਨੂੰ ਇਸ ਬਿਲ ਰਾਹੀਂ ਦਿੱਤੀਆਂ ਗਈਆਂ ਹਨ । ਸੈਲਰੀ 7500/- ਰੁਪਿਆ ਕਰ ਦਿੱਤੀ ਗਈ ਹੈ । ਮੈਂ ਸਪੀਕਰ ਸਾਹਿਬ, ਤੁਹਾਡੀ ਮਾਰਫ਼ਤ ਗੱਲ ਕਰਨੀ ਚਾਹੁੰਦਾ ਹਾਂ ਕਿ ਇਹ ਚੰਗੀ ਗੱਲ ਕੀਤੀ ਗਈ ਹੈ ਲੇਕਿਨ ਇਹ ਸੈਲਰੀ ਬਹੁਤ ਥੋੜ੍ਹੀ ਵਧਾਈ ਗਈ ਹੈ । ਕੋਈ ਹਾਊਸ ਵਿਚ ਕਹੇ ਜਾਂ ਨਾ ਕਹੇ ਪਰ ਜਦੋਂ ਅਸੀਂ ਬਾਹਰ ਇਕੱਠੇ ਬੈਠਦੇ ਹਾਂ ਤਾਂ ਹਰ ਐਮ.ਐਲ.ਏ. ਫੈਸਿਲਿਟੀਜ਼ ਚਾਹੁੰਦਾ ਹੈ (ਥੰਪਿੰਗ) ਜਿਹੜੀਆਂ ਫੈਸਿਲਿਟੀਜ਼ ਐਮ.ਐਲ.ਏ. ਸਾਹਿਬਾਨ ਨੂੰ ਚਾਹੀਦੀਆਂ ਹਨ, ਉਹ ਸਾਰੀਆਂ ਇਸ ਬਿਲ ਵਿਚ ਪੂਰੀਆਂ ਨਹੀਂ ਕੀਤੀਆਂ ਗਈਆਂ । ਐਮ.ਐਲ.ਏ. ਬਣਨ ਤੋਂ ਬਾਅਦ ਹਰੇਕ ਐਮ.ਐਲ.ਏ. ਨੂੰ ਆਪਣੀ ਕੰਸਟੀਚੂਐਂਸੀ ਵਿਚ ਜਿਹੜੇ ਪਿੰਡ ਜਾਂ ਸ਼ਹਿਰ ਆਉਂਦੇ ਹਨ, ਉਥੇ ਜਾਣਾ ਪੈਂਦਾ ਹੈ ਅਤੇ ਲੋਕਾਂ ਦੀਆਂ ਸ਼ਿਕਾਇਤਾਂ ਨੂੰ ਸੁਣਨਾ ਪੈਂਦਾ ਹੈ । ਅੱਜ ਦੇ ਯੁੱਗ ਵਿਚ ਐਮ.ਐਲ.ਏ. ਨੂੰ ਸੋਸ਼ਲ ਫੰਕਸ਼ਨਾਂ ਵਿਚ ਚਾਹੇ ਉਹ ਪਿੰਡਾਂ ਵਿਚ ਹੋਣ ਜਾਂ ਸ਼ਹਿਰਾਂ ਵਿਚ ਹੋਣ, ਜਾਣਾ ਪੈਂਦਾ ਹੈ । ਕੰਸਟੀਚੂਐਂਸੀ ਦਾ ਹਰ ਇਕ ਬੰਦਾ ਚਾਹੁੰਦਾ ਹੈ ਕਿ ਐਮ.ਐਲ.ਏ. ਮੇਰੀ ਖੁਸ਼ੀ ਵੇਲੇ ਅਤੇ ਗਮੀ ਵੇਲੇ ਆਵੇ । ਭਾਵੇਂ ਕਿਸੇ ਮੁੰਡੇ, ਕੁੜੀ ਦਾ ਵਿਆਹ ਹੋਵੇ ਮੁੰਡੇ ਦਾ ਮੁੰਡਨ ਹੋਵੇ, ਦਸਤਾਰ-ਬੰਦੀ ਹੋਵੇ ਜਾਂ ਅਨੰਦ ਕਾਰਜ ਹੋਵੇ, ਐਮ.ਐਲ.ਏ. ਨੂੰ ਉਥੇ ਜਾਣਾ ਪੈਂਦਾ ਹੈ ਅਤੇ ਫੰਕਸ਼ਨ ਤੇ ਸ਼ਗਨ ਜ਼ਰੂਰ ਦੇਣਾ ਪੈਂਦਾ ਹੈ । ਇਹ ਸਾਰਾ ਪੈਸਾ ਤਾਂ ਸਾਡਾ ਫੰਕਸ਼ਨਾਂ ਤੇ ਹੀ ਖਰਚ ਹੋ ਜਾਂਦਾ ਹੈ (ਹਾਸਾ) । ਮੈਂ ਸਪੀਕਰ ਸਾਹਿਬ, ਕਹਿਣਾ ਚਾਹੁੰਦਾ ਹਾਂ ਕਿ ਜਿਹੜਾ ਕੰਸਟੀਚੂਐਂਸੀ ਅਲਾਊਂਸ ਹੈ, ਉਹ ਹੋਰ ਵਧਾਇਆ ਜਾਵੇ ਕਿਉਂਕਿ ਪੰਜਾਬ ਦਾ ਲਿਵਿੰਗ ਸਟੈਂਡਰਡ ਦੂਸਰੀਆਂ ਸਟੇਟਾਂ ਨਾਲੋਂ ਬਹੁਤ ਜ਼ਿਆਦਾ ਹੈ । ਕੰਸਟੀਚੂਐਂਸੀ ਅਲਾਊਂਸ

[ਚੌਧਰੀ ਜਗਜੀਤ ਸਿੰਘ]

ਸਾਡੇ ਨਾਲੋਂ ਜ਼ਿਆਦਾ ਯੂ.ਪੀ. ਵਿਚ ਹੈ ਅਤੇ ਰਾਜਸਥਾਨ ਵਿਚ ਵੀ ਹੈ । ਉੱਥੇ ਕੰਸਟੀਚੂਐਂਸੀ ਅਲਾਊਂਸ 5,000/- ਰੁਪਏ ਅਤੇ 5,600/- ਰੁਪਏ ਹੈ ਪਰ ਅਸੀਂ ਸਿਰਫ 4,500/- ਰੁਪਏ ਕੀਤਾ ਹੈ । ਸੀ.ਏ. ਦੂਸਰੀਆਂ ਸਟੇਟਾਂ ਵਿਚ ਜ਼ਿਆਦਾ ਹੈ ਲੇਕਿਨ ਸਾਡਾ ਘੱਟ ਹੈ । ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਸਰਕਾਰ ਨੂੰ ਕਹਿਣਾ ਚਾਹਵਾਂਗਾ ਕਿ ਜੋ ਹੁਣ ਕਰ ਲਿਆ, ਠੀਕ ਹੈ । ਆਉਣ ਵਾਲੇ ਸੈਸ਼ਨ ਦੇ ਵਿਚ ਇਸ ਨੂੰ ਜ਼ਰੂਰ ਰਿਵਿਊ ਕੀਤਾ ਜਾਵੇ (ਥੰਪਿੰਗ)

ਮੈਂ ਆਖਿਰ ਵਿਚ ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ ਜਿਸ ਤਰ੍ਹਾਂ ਪਾਰਲੀਮੈਂਟ ਵਿਚ ਇਕ ਐਮ.ਪੀ. ਨੂੰ 2 ਕਰੋੜ ਰੁਪਏ ਆਪਣੀ ਕੰਸਟੀਚੂਐਂਸੀ ਦੀ ਡਿਵੈਲਪਮੈਂਟ ਵਾਸਤੇ ਦਿੱਤਾ ਜਾਂਦਾ ਹੈ, ਉਸੇ ਤਰ੍ਹਾਂ ਹੀ ਇਕ ਐਮ.ਐਲ.ਏ. ਨੂੰ ਵੀ ਕੁਝ ਪੈਸਾ ਦਿੱਤਾ ਜਾਣਾ ਚਾਹੀਦਾ ਹੈ । ਜਦੋਂ ਅਸੀਂ ਕਿਤੇ ਬਾਹਰ ਸਾਰੇ ਐਮ.ਐਲ.ਏਜ਼ ਬੈਠਦੇ ਹਾਂ ਤਾਂ ਸਾਰੇ ਮੈਨੂੰ ਕਹਿੰਦੇ ਹਨ ਕਿ ਐਮ.ਐਲ.ਏ. ਲਈ ਇਸ ਤਰ੍ਹਾਂ ਦਾ ਡਿਸਕਰੀਸ਼ਨਰੀ ਫੰਡ ਹੋਣਾ ਚਾਹੀਦਾ ਹੈ । ਹਰ ਐਮ.ਐਲ.ਏ. ਮਹਿਸੂਸ ਕਰਦਾ ਹੈ ਕਿ ਉਸ ਨੂੰ ਇਸ ਤਰੀਕੇ ਨਾਲ ਪੈਸਾ ਦਿੱਤਾ ਜਾਵੇ ਪਰ ਪਲਾਨਿੰਗ ਬੋਰਡ ਵਿਚੋਂ ਥੋੜ੍ਹੇ ਬਹੁਤ ਪੈਸੇ ਹੀ ਮਿਲਦੇ ਹਨ । ਜਨਰਲ ਤੌਰ ਤੇ ਹਰ ਐਮ.ਐਲ.ਏ. ਦੀ ਇਹ ਖਾਹਿਸ਼ ਹੈ ਭਾਵੇਂ ਹਾਊਸ ਵਿਚ ਉਹ ਕਹੇ ਜਾਂ ਨਾ ਕਹੇ । ਕਈ ਕਹਿ ਤਾਂ ਜ਼ਰੂਰ ਦੇਂਦੇ ਹਨ ਕਿ ਕੋਈ ਫੰਡ ਨਹੀਂ ਲੈਣਾ ਪਰ ਜਦੋਂ ਮਿਲਣਾ ਹੈ ਤਾਂ ਲੈਣਾ ਸਭ ਨੇ ਹੀ ਹੈ, ਨਾਂਹ ਕੋਈ ਨਹੀਂ ਕਰਦਾ । (ਥੰਪਿੰਗ)

ਸਪੀਕਰ ਸਾਹਿਬ, ਮੇਰੇ ਕਹਿਣ ਦਾ ਭਾਵ ਇਹ ਹੈ ਕਿ ਡਿਸਕਰੀਸ਼ਨਰੀ ਫੰਡ ਵੀ ਵਧਾਉਣਾ ਚਾਹੀਦਾ ਹੈ, ਦੇਣਾ ਚਾਹੀਦਾ ਹੈ ਤਾਂਕਿ ਐਮ.ਐਲ.ਏ. ਜੋ ਹੈ, ਉਹ ਆਪਣੇ ਹਲਕੇ ਵਿਚ ਕੋਈ ਨਾ ਕੋਈ ਡਿਵੈਲਪਮੈਂਟ ਦੇ ਕੰਮਾਂ ਵਿਚ ਹਿੱਸਾ ਪਾ ਸਕੇ । ਮੈਂ ਸਪੀਕਰ ਸਾਹਿਬ, ਇਹ ਵੀ ਕਹਿਣਾ ਚਾਹੁੰਦਾ ਹਾਂ ਜਿਵੇਂ ਅਰਸ਼ੀ ਜੀ ਨੇ ਵੀ ਕਿਹਾ ਹੈ, ਕਿ ਐਮ.ਐਲ.ਏ. ਦਾ ਪ੍ਰੋਟੋਕੋਲ ਚੀਫ ਸੈਕਰੇਟਰੀ ਨਾਲੋਂ ਵੱਧ ਰੱਖਿਆ ਹੋਇਆ ਹੈ ਪਰ ਜਿੰਨੀ ਉਸ ਦੀ ਇੱਜ਼ਤ ਹੁੰਦੀ ਹੈ, ਜਿੰਨਾ ਉਸ ਦਾ ਮਾਣ ਹੁੰਦਾ ਹੈ ਸਰਕਾਰੀ ਦਫਤਰਾਂ ਵਿਚ, ਸਰਕਾਰੀ ਪ੍ਰੋਟੋਕੋਲ ਦੇ ਮੁਤਾਬਿਕ ਉਹ ਤੁਹਾਨੂੰ ਵੀ ਪਤਾ ਹੀ ਹੈ । ਹੁਣ ਜਿਵੇਂ 15 ਅਗਸਤ ਆਉਣ ਵਾਲਾ ਹੈ, ਜਦੋਂ ਝੰਡਾ ਲਹਿਰਾਇਆ ਜਾਵੇਗਾ ਤਾਂ ਜਿਥੇ ਚੀਫ ਗੈਸਟ ਨੇ ਬੈਠਣਾ ਹੁੰਦਾ ਹੈ, ਉਸ ਤੋਂ 10-15 ਕੁਰਸੀਆਂ ਪਰ੍ਹੇ ਐਮ.ਐਲ.ਏ., ਦੀ ਸੀਟ ਲੱਗੀ ਹੁੰਦੀ ਹੈ । ਸਪੀਕਰ ਸਾਹਿਬ, ਹਰ ਸਰਕਾਰੀ ਫੰਕਸ਼ਨ ਵਿਚ ਉਸ ਨੂੰ ਵੀ ਆਪਣੇ ਪ੍ਰੋਟੋਕੋਲ ਮੁਤਾਬਿਕ ਹੀ ਸਥਾਨ ਮਿਲਣਾ ਚਾਹੀਦਾ ਹੈ ।

ਅੱਗੇ ਵੀ, ਸਪੀਕਰ ਸਾਹਿਬ, ਮੈਂ ਦੇਖ ਕੇ ਹੈਰਾਨ ਹਾਂ ਵੈਸੇ ਤਾਂ ਬੜਾ ਅੱਛਾ ਕੰਮ ਕੀਤਾ ਹੈ ਕਿ ਅਲਾਊਂਸ ਵਧਾਇਆ ਗਿਆ ਹੈ ਪਰ ਇਹ ਅਲਾਊਂਸ ਪੰਜਾਬ ਸਰਕਾਰ ਦੇ ਕਲਾਸ-3 ਇੰਪਲਾਈ ਦੀ ਤਨਖਾਹ ਨਾਲੋਂ ਵੀ ਘੱਟ ਹੈ । ਇਕ ਪਾਸੇ ਤਾਂ ਅਸੀਂ ਕਹਿੰਦੇ ਹਾਂ ਕਿ ਉਸ ਨੂੰ ਕਲਾਸ-1 ਦਾ ਦਰਜਾ ਦਿੱਤਾ ਹੈ ਪਰ ਦੂਜੇ ਪਾਸੇ ਤਨਖਾਹ ਐਮ.ਐਲ.ਏ. ਨੂੰ ਵੱਧਣ ਦੇ ਬਾਅਦ ਵੀ ਕਲਾਸ-3 ਨਾਲੋਂ ਵੀ ਘੱਟ ਦੇਂਦੇ

ਹਾਂ । ਅਸੀਂ ਉਸ ਨੂੰ ਸੁਵਿਧਾਵਾਂ ਤਾਂ ਕਲਾਸ-1 ਦੀਆਂ ਦੇਂਦੇ ਹਾਂ ਪਰ ਤਨਖਾਹ ਦੇਣ ਵੇਲੇ ਇਹ ਨਹੀਂ ਸੋਚਿਆ ਜਾਂਦਾ । ਮੈਂ ਸਰਕਾਰ ਨੂੰ ਇਹ ਕਹਿਣਾ ਚਾਹੁੰਦਾ ਹਾਂ ਕਿ ਹੁਣ ਤਾਂ ਠੀਕ ਹੈ, ਪਰ ਆਉਣ ਵਾਲੇ ਸੈਸ਼ਨ ਵਿਚ ਐਮ.ਐਲ.ਏ. ਦੀ ਤਨਖਾਹ ਨੂੰ ਵੀ ਕਲਾਸ-1 ਦੇ ਬਰਾਬਰ ਲਿਆਂਦਾ ਜਾਵੇ ।

ਆਖਿਰ ਵਿਚ, ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਐਮ. ਐਲ. ਏਜ਼ ਨੂੰ, ਸਾਡੇ ਭਰਾਵਾਂ ਨੂੰ ਬਹੁਤ ਮਿਹਨਤ ਕਰਨੀ ਪੈਂਦੀ ਹੈ । ਇਹ ਠੀਕ ਹੈ ਕਿ ਉਸਨੂੰ ਫੈਸਿਲਿਟੀਜ਼ ਵੀ ਮਿਲੀਆਂ ਹਨ ਪਰ ਉਨ੍ਹਾਂ ਦੇ ਨਾਲ ਹੀ ਇਕ ਸਟੈਨੋਗ੍ਰਾਫਰ, ਇਕ ਟਾਈਪਿਸਟ ਵਗੈਰਾ ਵੀ ਐਮ. ਐਲ. ਏ. ਨੂੰ ਦੇਣਾ ਚਾਹੀਦਾ ਹੈ । (ਥੰਪਿੰਗ) ਬਾਹਰੋਂ ਜਿਹੜੀਆਂ ਏਨੀਆਂ ਚਿੱਠੀਆਂ ਆਉਂਦੀਆਂ ਹਨ, ਉਸਨੇ ਉਨ੍ਹਾਂ ਦਾ ਜਵਾਬ ਵੀ ਦੇਣਾ ਹੁੰਦਾ ਹੈ, ਜਿਸ ਲਈ ਐਮ. ਐਲ. ਏ. ਨੂੰ ਬੜੀ ਔਖ ਹੁੰਦੀ ਹੈ । ਇਹ ਕੰਮ ਵੀ ਸਰਕਾਰ ਨੂੰ ਜ਼ਰੂਰ ਕਰਨਾ ਚਾਹੀਦਾ ਹੈ । ਬਾਕੀ ਜਿਥੋਂ ਤੱਕ ਇਸ ਬਿਲ ਵਿਚ ਸਾਬਕਾ ਮੁੱਖ ਮੰਤਰੀ ਦੀ ਗੱਲ ਕੀਤੀ ਗਈ ਹੈ, ਯੂ. ਪੀ. ਵਿਚ ਸਾਬਕਾ ਮੁੱਖ ਮੰਤਰੀ ਨੂੰ ਜਿਹੜਾ ਸਟੇਟਸ ਅਸੀਂ ਅੱਜ ਦੇ ਰਹੇ ਹਾਂ, ਉਹ ਪਹਿਲਾ ਹੀ ਦਿੱਤਾ ਗਿਆ ਹੈ । ਇਹ ਬਹੁਤ ਅੱਛੀ ਪ੍ਰੋਵੀਜ਼ਨ ਹੈ, ਪ੍ਰਥਾ ਹੈ ਤਾਕਿ ਜਿਹੜਾ ਸਾਬਕਾ ਮੁੱਖ ਮੰਤਰੀ ਦਾ ਸਟੇਟਸ ਹੈ, ਉਹ ਹਮੇਸ਼ਾਂ ਵਾਸਤੇ ਕਾਇਮ ਰਹੇ । (ਥੰਪਿੰਗ) ਸਪੀਕਰ ਸਾਹਿਬ, ਇਸ ਦੇ ਨਾਲ ਹੀ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਆਪੋਜ਼ੀਸ਼ਨ ਦਾ ਜੋ ਲੀਡਰ ਹੈ, ਉਸਨੂੰ ਜਿਥੇ ਕੈਬਿਨੇਟ ਮੰਤਰੀ ਦਾ ਦਰਜਾ ਦਿੱਤਾ ਗਿਆ ਹੈ, ਸਟੇਟਸ ਦਿੱਤਾ ਗਿਆ ਹੈ ਉਥੇ ਜਿਹੜੀਆ ਸੁਵਿਧਾਵਾਂ ਦਿੱਤੀਆਂ ਗਈਆਂ ਹਨ, ਉਨ੍ਹਾਂ ਵਿੱਚ ਨਾ ਉਸਨੂੰ ਕੋਈ ਆਫਿਸ ਦਿੱਤਾ ਗਿਆ ਹੈ ਅਤੇ ਨਾ ਹੀ ਕੋਈ ਡਿਸਕਰੀਸ਼ਨਰੀ ਫੰਡ ਉਸ ਦੀ ਡਿਸਪੋਜ਼ਲ ਤੇ ਰੱਖਿਆ ਗਿਆ ਹੈ । ਮੈਂ ਇਹ ਵੀ ਸਰਕਾਰ ਨੂੰ ਕਹਿਣਾ ਚਾਹੁੰਦਾ ਹਾਂ ਕਿ ਕਿ ਆਪੋਜ਼ੀਸ਼ਨ ਦੇ ਲੀਡਰ ਨੂੰ ਜਿਥੇ ਏਨਾ ਮਾਣ ਦਿੱਤਾ ਜਾਂਦਾ ਹੈ, ਉਥੇ ਉਸ ਨੂੰ ਡਿਸਕਰੀਸ਼ਨਰੀ ਫੰਡ ਅਤੇ ਸੈਕ੍ਰੇਟੇਰੀਏਟ ਵਿਚ ਵੀ ਇਕ ਦਫ਼ਤਰ ਦੇਣਾ ਚਾਹੀਦਾ ਹੈ । ਜਿਥੇ ਸਰਕਾਰ ਸੈਕ੍ਰੇਟੇਰੀਏਟ ਵਿਚ ਕੰਮ ਕਰਦੀ ਹੈ, ਉਥੇ ਆਪੋਜ਼ੀਸ਼ਨ ਵਾਲਿਆਂ ਕੋਲ ਵੀ ਕਿਉਂਕਿ ਉਨੇ ਹੀ ਲੋਕ ਆਉਂਦੇ ਹਨ, ਇਸ ਲਈ ਉਨ੍ਹਾਂ ਨੂੰ ਵੀ, ਇਹ ਦਫ਼ਤਰ ਦੇਣਾ ਚਾਹੀਦਾ ਹੈ ਤਾਕਿ ਆਪੋਜ਼ੀਸ਼ਨ ਦਾ ਲੀਡਰ ਵੀ ਸਹੀ ਤਰੀਕੇ ਨਾਲ ਕੰਮ ਕਰ ਸਕੇ । ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਇਹ ਜੋ ਬਿਲ ਲਿਆਂਦਾ ਗਿਆ ਹੈ, ਉਸ ਦੀ ਪ੍ਰੋੜਤਾ ਕਰਦਾ ਹਾਂ ਅਤੇ ਇਹ ਵੀ ਆਸ ਕਰਦਾ ਹਾਂ ਕਿ ਮੈਂ ਜੋ ਗੱਲਾਂ ਕਹੀਆਂ ਹਨ, ਇਹ ਉਨ੍ਹਾਂ ਨੂੰ ਰਿਵਿਊ ਕਰਕੇ ਫਿਰ ਇਸ ਬਿੱਲ ਵਿਚ ਲਿਆਉਣਗੇ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** (ਸ੍ਰੀ ਮਦਨ ਮੋਹਨ ਮਿੱਤਲ) : ਸਪੀਕਰ ਸਾਹਿਬ, ਇਥ ਜੋ ਐਮ. ਐਲ. ਏ. ਦੇ ਸਟੇਟਸ ਬਾਰੇ ਗੱਲ ਕੀਤੀ ਗਈ ਹੈ, ਉਸ ਦੇ ਵਾਸਤੇ ਸਰਕਾਰ ਵਚਨ ਬੱਧ ਹੈ । ਐਮ. ਐਲ. ਏ. ਦੇ ਸਟੇਟਸ ਦਾ ਪੂਰਾ ਧਿਆਨ ਰੱਖਿਆ ਜਾਵੇਗਾ । ਦੂਸਰੀ ਗੱਲ ਇਹ ਕਹੀ ਗਈ ਹੈ ਕਿ ਐਮ. ਐਲ. ਏ. ਦੀ ਤਨਖਾਹ ਸਰਕਾਰੀ ਮੁਲਾਜ਼ਮ ਕਲਾਸ-3 ਤੋਂ ਵੀ ਘੱਟ ਹੈ । ਮੈਂ ਇਹ ਕਹਿਣਾ ਚਾਹੁੰਦਾ

[ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ]

ਹਾਂ ਕਿ ਇਹ ਐਮ. ਐਲ. ਏ. ਦੀ ਤਨਖਾਹ ਨਹੀਂ ਹੈ, ਇਹ ਅਲਾਊਂਸ ਹੈ। ਬਾਕੀ ਜਿਹੜਾ ਸਟੈਨੋਗ੍ਰਾਫਰ ਨਾ ਹੋਣ ਕਰਕੇ ਦਿੱਕਤ ਦਾ ਜ਼ਿਕਰ ਕੀਤਾ ਗਿਆ ਹੈ, ਇਹ ਜਿਹੜਾ ਅਲਾਊਂਸ 3,000/- ਰੁਪਏ ਤੋਂ 5000/-ਕੀਤਾ ਗਿਆ ਹੈ, ਇਹ ਇਸੇ ਕਰਕੇ ਕੀਤਾ ਗਿਆ ਹੈ, ਤਾਕਿ ਡਾਕ ਪੱਤਰ ਦਾ ਕੰਮ ਪਰਾਪਰਲੀ ਚਲਾਇਆ ਜਾ ਸਕੇ ਅਤੇ ਇਹ ਜੋ ਅਲਾਊਂਸ ਵਧਾਇਆ ਗਿਆ ਹੈ, ਇਹ ਬਾਕੀ ਸਟੇਟਾਂ ਦੀ ਕੰਪੇਰੇਟਿਵ ਸਟੱਡੀ ਕਰਕੇ ਵਧਾਇਆ ਗਿਆ ਹੈ। ਬਾਕੀ ਪੈਟਰੋਲ ਦਾ ਖ਼ਰਚਾ, ਟੈਲੀਫੋਨ ਦਾ ਖ਼ਰਚਾ ਅਤੇ ਮੈਡੀਕਲ ਦਾ ਖ਼ਰਚਾ ਵੀ ਵਧਾਇਆ ਗਿਆ ਹੈ। ਐਕਸ ਐਮ.ਐਲ.ਏ. ਦੀ ਪੈਨਸ਼ਨ ਵੀ ਇਸੇ ਕਰਕੇ ਵਧਾਈ ਗਈ ਹੈ ਤਾਕਿ ਕਿਸੇ ਨੂੰ ਦਿੱਕਤ ਪੇਸ਼ ਨਾ ਆਵੇ। ਸਪੀਕਰ ਸਾਹਿਬ, ਅੱਜ ਤੱਕ ਕਿਸੇ ਨੇ ਵੀ ਐਕਸ ਸੀ. ਐਮ. ਦਾ ਮਾਣ ਨਹੀਂ ਸੀ ਕੀਤਾ, ਚਾਹੇ ਉਹ ਕਿਸੇ ਵੀ ਪਾਰਟੀ ਦਾ ਹੋਵੇ। ਇਸ ਬਿੱਲ ਵਿਚ ਸਾਬਕਾ ਸੀ. ਐਮ. ਵਾਸਤੇ ਵਿਸ਼ੇਸ਼ ਰੂਪ ਵਿਚ ਫੈਸਿਲਿਟੀਜ਼ ਦਿੱਤੀਆਂ ਗਈਆਂ ਹਨ। ਬਾਕੀ ਜੋ ਪੈਨਸ਼ਨ ਵਿਚ ਵਾਧਾ ਕੀਤਾ ਗਿਆ ਹੈ, ਉਸ ਵਿਚ ਜੋ ਡੀ. ਏ. ਬਾਕੀ ਪੈਨਸ਼ਨਰਜ਼ ਦਾ ਵਧੇਗਾ, ਉਸੇ ਤਰ੍ਹਾਂ ਵਧਿਆ ਕਰੇਗਾ। ਅੱਗੇ ਕਾਰ ਅਲਾਊਂਸ ਵੀ ਇਕ ਵਾਰੀ ਮਿਲਦਾ ਸੀ ਹੁਣ ਇਹ ਕਰ ਦਿੱਤਾ ਗਿਆ ਹੈ ਕਿ ਅਗਰ ਇਕ ਵਾਰੀ ਕੋਈ ਮੈਂਬਰ ਫੁੱਲ ਪੇਮੈਂਟ ਕਰ ਦੇਵੇ, he can get car loan again, provided he makes full payment of the amount.

ਬਾਕੀ ਜੋ ਅਰਸ਼ੀ ਸਾਹਿਬ ਨੇ ਕਿਹਾ ਹੈ ਕਿ ਅਸੀਂ ਬਿੱਲ ਦੀ ਵਿਰੋਧਤਾ ਨਹੀਂ ਕਰਦੇ ਲੇਕਿਨ ਮੈਨੂੰ ਤਾਂ ਇਕ ਵੀ ਗੱਲ ਐਸੀ ਨਜ਼ਰ ਨਹੀਂ ਆਈ। ਜਿਹੜਾ ਸਾਈਨੇ-ਡਾਈ ਬਾਰੇ ਕਿਹਾ ਹੈ, ਇਹ ਵੀ ਉਸੇ ਤਰ੍ਹਾਂ ਰਿਪੀਟ ਕਰ ਦਿੱਤਾ। ਆਫਟਰ ਆਲ ਅਸੀਂ ਤਾਂ ਬੀ. ਏ. ਸੀ. ਦੀ ਰਿਪੋਰਟ ਦੇ ਮੁਤਾਬਿਕ ਹੀ ਸਾਰਾ ਕੁਝ ਕੀਤਾ ਹੈ। ਇਨ੍ਹਾਂ ਨੇ ਆਪ ਹੀ ਕਿਹਾ ਸੀ ਕਿ ਹੁਣ ਬਹੁਤ ਕੁਝ ਹੋ ਗਿਆ ਹੈ, ਇਸ ਕਰਕੇ ਹੁਣ ਹਾਊਸ ਨੂੰ ਅੱਗੇ ਵਧਾਉਣ ਦੀ ਕੋਈ ਲੋੜ ਨਹੀਂ। ਅਸੀਂ ਤਾਂ ਹਾਊਸ ਦੀ ਬੜੀ ਮਰਿਆਦਾ ਰੱਖਦੇ ਹਾਂ। ਅਰਸ਼ੀ ਜੀ ਵੀ ਹਾਊਸ ਦੇ ਮੈਂਬਰ ਹਨ ਅਤੇ ਮੈਂ ਵੀ ਮੈਂਬਰ ਹਾਂ। ਇਹ ਇਕ ਦੋ ਹੀ ਇਨਸਟਾਂਸ ਦੱਸ ਦੇਣ ਜਦੋਂ ਲੀਡਰ ਆਫ ਦੀ ਹਾਊਸ ਨੇ ਇਨ੍ਹਾਂ ਦੀ ਗੱਲ ਦਾ ਜਵਾਬ ਨਾ ਦਿੱਤਾ ਹੋਵੇ। He always stands in his seat and gives reply to all the important matters. ਕੋਈ ਵੀ ਐਸਾ ਮੌਕਾ ਨਹੀਂ ਆਇਆ ਜਦੋਂ ਇਨ੍ਹਾਂ ਵਿਰੋਧੀ ਬੈਂਚਾਂ ਤੋਂ ਕੋਈ ਸਵਾਲ ਉਠਿਆ ਹੋਵੇ ਅਤੇ ਅਸੀਂ ਉਸ ਦਾ ਜਵਾਬ ਨਾ ਦਿੱਤਾ ਹੋਵੇ। ਇਥੇ ਮਰਿਆਦਾ ਦੀ ਗੱਲ ਕੀਤੀ ਜਾਂਦੀ ਹੈ। ਮੈਨੂੰ ਪਤਾ ਨਹੀਂ ਲੱਗਦਾ ਕਿ ਕਿਥੇ ਅਤੇ ਕਦੋਂ ਕਮੀ ਆਈ। ਅਸੀਂ ਤਾਂ ਪੂਰੀ ਮਰਿਆਦਾ ਰੱਖਦੇ ਹਾਂ। ਬਜਟ ਦੇ ਵੇਲੇ ਆਪੋਜ਼ੀਸ਼ਨ ਵਾਲੇ ਹੀ ਬੋਲਣ ਤੋਂ ਭੱਜ ਗਏ, ਅਸੀਂ ਤਾਂ ਉਨ੍ਹਾਂ ਨੂੰ ਪੂਰਾ ਮੌਕਾ ਦਿੱਤਾ ਸੀ। ਇਨ੍ਹਾਂ ਨੇ ਕਿਹਾ ਹੈ ਕਿ ਇਥੇ ਡਿਕਟੇਟਰਸ਼ਿਪ ਚੱਲਦੀ ਹੈ ਲੇਕਿਨ ਮੈਂ, ਸਪੀਕਰ ਸਾਹਿਬ, ਅਰਜ਼ ਕਰਦਾ ਹਾਂ ਕਿ ਡਿਪਟੀ ਲੀਡਰ ਨੇ ਵੀ ਇਸ ਬਿਲ ਦਾ ਸਮਰਥਨ ਕੀਤਾ ਹੈ। ਫਿਰ ਵੀ ਅਗਰ ਕੋਈ ਮੈਂਬਰ ਇਸ ਨੂੰ ਆਪੋਜ਼ ਕਰਦਾ ਹੈ ਅਤੇ ਇਹ ਸਹੂਲਤਾਂ ਨਹੀਂ ਲੈਣਾ ਚਾਹੁੰਦਾ ਤਾਂ ਨਾ ਲਵੇ। ਅਸੀਂ ਕੋਈ ਜ਼ਿਆਦਤੀ ਨਹੀਂ ਕਰਾਂਗੇ।

THE PUNJAB STATE LEGISLATURE OFFICERS, MINISTERS AND MEMBERS SALARIES, ALLOWANCES AND FACILITIES LAWS (AMENDMENT) BILL, 1998
*(Resumption of consideration)*

ਇਸ ਦੇ ਨਾਲ ਹੀ ਮੈਂ ਬੇਨਤੀ ਕਰਦਾ ਹਾਂ ਕਿ ਇਹ ਬਿਲ ਪਾਸ ਕੀਤਾ ਜਾਵੇ ।

**Mr. Speaker** :Question is—

That the Punjab State Legislature Officers, Ministers and Members Salaries, Allowances and Facilities Laws (Amendment) Bill be taken into consideration at once.

*The motion was carried.*

**Mr. Speaker** :Now, the House will proceed to consider the Bill clause by clause.

**Sub Clause (2) of Clause 1**

**Mr. Speaker** :Question is—

That Sub Clause (2) of Clause 1 stand part of the Bill.

*The motion was carried*

**Clauses 2 to 19**

**Mr. Speaker**: As there is no amendment to Clauses 2 to 19 if the House agrees, all these Clauses be put to the vote of the House together.

(*Voices* :Yes, Yes)

**Mr. Speaker** :Question is—

That Clauses 2 to 19 stand part of the Bill.

*The motion was carried.*

**Sub Clause (1) of Clause 1**

**Mr. Speaker** : Question is—

That Sub-Clause (1) of Clause 1 stand part of the Bill.

*The motion was carried.*

**Title**

**Mr. Speaker** : Question is—

That Title be the Title of the Bill.

*The motion was carried.*

**Food & Supplies and Parliamentary Affairs Minister** : (Shri Madan Mohan Mittal) : Sir, I beg to move—

> That the Punjab State Legislature Officers, Ministers and Members Salaries, Allowances and Facilities Laws (Amendment) Bill be passed.

**Mr. Speaker**: Motion moved—

> That the Punjab State Legislature Officers, Ministers and Members Salaries, Allowances and Facilities Laws (Amendment) Bill be passed.

**Mr. Speaker** :Question is—

> That the Punjab State Legislature Officers, Ministers and Members Salaries, Allowances and Facilities Laws (Amendment) Bill be passed.

*The motion was carried.*

---

## DISCUSSION ON REPORTS

**Mr. Speaker**: Discussion on the Annual Administration Report of the Punjab Water Supply & Sewerage Board for the year 1996-97 and (2) 13th Annual Report and Accounts of the Punjab Tourism Development Corporation Ltd. for the year 1991-92.

As per the decision of the Business Advisory Committee, both these Reports will be discussed together and shall be deemed to have been read and moved.

1. **(i) Camrade Hardev Singh Arshi**
   **(ii) Camrade Ajaib Singh Raunta** } :

> That the Annual Administration Report of the Punjab water Supply and Sewerage Board for the year 1996-97, which was laid on the table of the house on the 25th June, 1998 be discussed.

2. **(i) Camrade Hardev Singh Arshi**
   **(ii) Camrade Ajiab Singh Raunta** } :

> That the 13th Annual Report and Accounts of the Punjab Tourism Development Corporation Ltd. for the year 1991-92, which was laid on the Table of the House on the 25th June, 1998, be discussed.

**ਸ੍ਰੀ ਸਪੀਕਰ**: 3.30 ਵਜੇ ਤੱਕ ਇੱਕ ਘੰਟਾ ਬਣਦਾ ਹੈ । ਉਦੋਂ ਤੱਕ ਆਪਾਂ ਡਿਸ-ਕਸ਼ਨ ਕਰ ਲਈਏ

**ਕਾਮਰੇਡ ਹਰਦੇਵ ਸਿੰਘ ਅਰਸ਼ੀ** (ਬੁਢਲਾਡਾ) ਸਪੀਕਰ ਸਾਹਿਬ, ਜੇ ਤੁਹਾਡੀ ਆਗਿਆ ਹੋਵੇ, ਤਾਂ ਬਾਰ ਬਾਰ ਕਹਿਣ ਨਾਲੋਂ ਮੈਂ ਇੱਕੋ ਸਮੇਂ ਵਿੱਚ ਦੋਨੋਂ ਰਿਪੋਰਟਾਂ ਜਿਹੜੀਆਂ ਹਨ, ਉਨ੍ਹਾਂ ਤੇ ਬੋਲ ਲੈਂਦਾ ਹਾਂ ।

**ਸ੍ਰੀ ਸਪੀਕਰ**: ਹਾਂ ਜੀ । ਪੰਜ ਸੱਤ ਮਿੰਟ ਹੀ ਲੈਣਾ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ**: ਮੈਂ ਬਹੁਤਾ ਨਹੀਂ ਬੋਲਦਾ । ਥੋੜ੍ਹਾ ਜਿਹਾ ਸਮਾਂ ਹੀ ਲੱਗੇਗਾ । ਦੂਸਰੇ ਤੇ ਇਸ ਨਾਲੋਂ ਵੀ ਘੱਟ ਸਮਾਂ ਲੱਗੇਗਾ । ਸੋ, ਸਪੀਕਰ ਸਾਹਿਬ, ਮੇਰੀ ਬੇਨਤੀ ਹੈ ਕਿ ਇਹ ਜੋ ਸੀਵਰੇਜ ਬੋਰਡ ਦੀ 1996-97 ਦੀ ਐਡਮਨਿਸਟਰੇਟਿਵ ਰਿਪੋਰਟ ਹੈ, ਉਸ ਤੇ ਸਿਰਫ ਇਸ ਹਾਊਸ ਦੇ ਵਿੱਚ ਡਿਸਕਸ਼ਨ ਕਰਨ ਦਾ ਇਕ ਖਾਸ ਮਕਸਦ ਹੈ । ਸਾਡੇ ਵਰਤਮਾਨ ਸ਼ਹਿਰਾਂ ਦੀ ਸੈਨੀਟੇਸ਼ਨ, ਸਫਾਈ ਦੀ ਜੋ ਇੱਕ ਭਿਆਨਕ ਸਮੱਸਿਆ ਬਣ ਰਹੀ ਹੈ, ਉਸ ਨੂੰ ਠੀਕ ਕਰਨ ਵਾਸਤੇ, ਉਸ ਦੀ ਬਿਹਤਰੀ ਵਾਸਤੇ 1976-77 ਦੇ ਵਿੱਚ ਇਹ ਸੀਵਰੇਜ ਬੋਰਡ ਬਣਾਇਆ ਗਿਆ ਸੀ ਅਤੇ ਉਸ ਦੇ ਵਿੱਚ ਇਹ ਪ੍ਰੋਵਾਈਡ ਕੀਤਾ ਗਿਆ ਸੀ ਕਿ ਉਹ ਇਹ ਸਾਰੇ ਕੰਮ ਆਪਣੀ ਸੁਪਰਵੀਜ਼ਨ ਥੱਲੇ ਕਰਵਾਉਣ ਲਈ ਸਪੈਸ਼ਲਿਸਟ ਇੰਜੀਨੀਅਰ ਰੱਖੇਗਾ ਜੋ ਇਸ ਕੰਮ ਬਾਰੇ ਮਾਹਿਰ ਹੋਣਗੇ ਔਰ ਵਧੀਆ ਤਰੀਕੇ ਦੇ ਨਾਲ ਇਹ ਸੀਵਰੇਜ ਬੋਰਡ ਕੰਮ ਕਰੇਗਾ ਪਰ ਇਸ ਸਾਲ ਜਦੋਂ ਕਿ ਅੱਜ ਮੈਂ ਇਥੇ ਖੜ੍ਹਾ ਹਾਂ ਔਰ ਇਸ ਰਿਪੋਰਟ ਤੇ ਡਿਸਕਸ਼ਨ ਕੀਤੀ ਜਾ ਰਹੀ ਹੈ, ਸਪੀਕਰ ਸਾਹਿਬ, ਤੁਸੀਂ ਆਪ ਦੇਖ ਲਓ, ਤੁਹਾਡੇ ਕੋਲ ਵੀ ਇਹ ਰਿਪੋਰਟ ਹੈ, ਇੱਕ ਵੀ ਪ੍ਰਾਜੈਕਟ ਅਜਿਹਾ ਨਹੀਂ ਜਿਸ ਦੇ ਅਨੁਮਾਨ ਪ੍ਰਾਜੈਕਟ ਨੂੰ ਮੁਕੰਮਲ ਕਰਨ ਵਾਸਤੇ ਰੱਖੇ ਗਏ ਹੋਣ ਔਰ ਉਹ ਪੂਰਾ ਸਿਰੇ ਚੜ੍ਹਿਆ ਹੋਵੇ । ਮੇਰਾ ਖਿਆਲ ਹੈ ਕਿ ਕੋਈ ਵੀ ਪ੍ਰਾਜੈਕਟ ਅਜਿਹਾ ਨਹੀਂ ਜੋ ਸਿਰੇ ਚੜ੍ਹ ਸਕਿਆ ਹੋਵੇ । ਇਸ ਦਾ ਕਾਰਨ ਇਹ ਹੈ, ਸਪੀਕਰ ਸਾਹਿਬ, ਕਿ ਗੌਰਮਿੰਟ ਨੇ ਕਹਿ ਦਿੱਤਾ ਕਿ ਸ਼ੁਰੂ ਵਿੱਚ ਵੱਡੀ ਮਿਊਂਸੀਪਲ ਕਮੇਟੀ, ਕਾਰਪੋਰੇਸ਼ਨ ਜਾਂ ਛੋਟੀ ਕਮੇਟੀ 18% ਪੈਸੇ ਕੰਪਲਸਰੀ ਸੀਵਰੇਜ ਬੋਰਡ ਨੂੰ ਦੇਵੇਗੀ ਜਿਸ ਨਾਲ ਸੀਵਰੇਜ ਬੋਰਡ ਸ਼ਹਿਰਾਂ ਦਾ ਕੰਮ ਕਰੇਗਾ । 1977 ਤੋਂ ਲੈ ਕੇ 1980 ਤੱਕ ਇਹ ਪੈਸੇ ਕਮੇਟੀਆਂ ਤੋਂ ਲੇ ਕੇ ਸੀਵਰੇਜ ਬੋਰਡ ਨੂੰ ਦਿੱਤੇ ਜਾਂਦੇ ਰਹੇ ਪਰੰਤੂ ਬਾਅਦ ਵਿੱਚ ਇਹ ਪੈਸੇ ਪੂਰੀ ਤਰ੍ਹਾਂ ਜਾਣੇ ਬੰਦ ਹੋ ਗਏ । ਕਮੇਟੀਆਂ ਵਲੋਂ ਇਹ ਪੈਸੇ ਸੀਵਰੇਜ ਬੋਰਡ ਨੂੰ ਅਦਾ ਨਹੀਂ ਕੀਤੇ ਗਏ ਔਰ ਜਿਹੜਾ ਕਾਰਨ ਦੱਸਿਆ ਗਿਆ ਹੈ, ਕੁਝ ਤੇ ਲੋਕਲ ਕਮੇਟੀਆਂ ਦੇ ਪ੍ਰਧਾਨਾਂ ਅਤੇ ਕੁਝ ਕਮੇਟੀਆਂ ਦੀਆਂ ਆਪਣੀਆਂ ਇਨ-ਟੇਨਸ਼ਨਜ਼ ਕਲੀਅਰ ਨਹੀਂ ਹਨ ਜਾਂ ਕਮੇਟੀਆਂ ਦੀ ਫਾਇਨੈਂਸ਼ੀਅਲ ਪੁਜ਼ੀਸ਼ਨ ਏਨੀ ਤਕੜੀ ਨਹੀਂ ਸੀ ਕਿ ਉਹ ਪੈਸੇ ਦੇ ਸਕਣ । ਅਲਟੀਮੇਟਲੀ ਪੰਜਾਬ ਗੌਰਮਿੰਟ ਜਿਸ ਨੇ ਇਹ ਬੋਰਡ ਬਣਾਇਆ ਸੀ, ਉਸ ਨੇ ਦੂਸਰਾ ਆਲਟਰਨੇਟਿਵ ਇਹ ਸੋਚਿਆ ਕਿ ਐਲ. ਆਈ.ਸੀ. ਤੋਂ ਇਹ ਸੀਵਰੇਜ ਬੋਰਡ ਲੋਨ ਲੈ ਲਵੇ ਔਰ ਸਟੇਟ ਗੌਰਮਿੰਟ ਉਸ ਦੀ ਗਰੰਟੀ ਦੇ ਦੇਵੇ । ਉਹ ਸਾਰੇ ਦਾ ਸਾਰਾ ਲੋਨ ਕਨਸਰਨਡ ਸ਼ਹਿਰ ਦਾ ਹੋਵੇਗਾ ਚਾਹੇ ਉਹ ਕਾਰਪੋਰੇਸ਼ਨ ਹੈ ਔਰ ਚਾਹੇ ਉਥੇ ਕਮੇਟੀ ਹੈ । ਜਦੋਂ ਉਹ ਪ੍ਰਾਜੈਕਟ ਸਿਰੇ ਚੜ੍ਹ ਜਾਵੇਗਾ ਤਾਂ ਉਹ ਆਪਣੇ ਰਿਸੋਰਸਿਜ਼ ਤੋਂ

[ਕਾਮਰੇਡ ਹਰਦੇਵ ਸਿੰਘ ਅਰਸ਼ੀ]
ਹੀ ਉਹ ਲੋਨ ਵਾਪਸ ਕਰੇਗਾ । ਸਪੀਕਰ ਸਾਹਿਬ, ਮੈਂ ਇਸ ਗੱਲ ਨੂੰ ਲੰਬਾ ਨਹੀਂ ਕਰਨਾ ਚਾਹੁੰਦਾ । ਇਹ ਗੱਲ ਵੀ ਇਕ ਤਰ੍ਹਾਂ ਦੇ ਨਾਲ ਫੇਲ੍ਹ ਹੋ ਗਈ ਔਰ ਕਮੇਟੀਆਂ ਨੇ ਆਪਣਾ ਬਣਦਾ ਹਿੱਸਾ ਨਹੀਂ ਦਿੱਤਾ ਬਲਕਿ ਕਿਸ਼ਤਾਂ ਵੀ ਨਹੀਂ ਮੋੜੀਆਂ, ਜਿਸ ਦਾ ਸਿੱਟਾ ਇਹ ਨਿਕਲਿਆ ਕਿ ਐਲ. ਆਈ. ਸੀ. ਨੇ ਸੀਵਰੇਜ ਬੋਰਡ ਨੂੰ ਲੋਨ ਦੇਣਾ ਪੂਰੀ ਤਰ੍ਹਾਂ ਨਾਲ ਬੰਦ ਕਰ ਦਿੱਤਾ ਔਰ ਇਕ ਸਟੇਜ ਤੇ ਆ ਕੇ ਕੰਮ ਪੂਰੀ ਤਰ੍ਹਾਂ ਰੁਕ ਗਿਆ ।

| * 2.47 ਵਜੇ ਬਾਅਦ ਦੁਪਹਿਰ | (* ਇਸ ਵਕਤ ਮਾਨਯੋਗ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ ।)

ਫਿਰ ਗੌਰਮਿੰਟ ਨੇ ਅਗਲਾ ਸਟੈਪ ਚੁੱਕਿਆ ਕਿ 20% ਸ਼ੇਅਰ ਕਮੇਟੀ ਦਾ ਹੋਏਗਾ, 20% ਸ਼ੇਅਰ ਸਟੇਟ ਗੌਰਮਿੰਟ ਦੇਵੇਗੀ ਔਰ 50% ਲੋਨ ਹੁੱਡਕੋ ਤੋਂ ਲੈ ਕੇ ਸੀਵਰੇਜ ਬੋਰਡ ਵੱਖ ਵੱਖ ਸ਼ਹਿਰਾਂ ਵਿੱਚ ਇਹ ਕੰਮ ਕਰੇਗਾ, ਚਾਹੇ ਵਾਟਰ ਸਪਲਾਈ ਦੇ ਕੰਮ ਨੂੰ ਅਚੀਵ ਕਰਨਾ ਹੈ ਅਤੇ ਚਾਹੇ ਸਹਿਰਾਂ ਦੇ ਵਿੱਚ ਜਿਹੜਾ ਸੀਵਰੇਜ ਸਿਸਟਮ ਹੈ, ਉਸ ਨੂੰ ਹੱਲ ਕਰਨਾ ਹੈ । ਉਹ ਵੀ ਮੈਂ ਡਿਪਟੀ ਸਪੀਕਰ ਸਾਹਿਬ, ਇਸ ਵੇਲੇ ਕਹਿ ਸਕਦਾ ਹਾਂ ਕਿ ਬਹੁਤ ਸਾਰੇ ਸ਼ਹਿਰਾਂ ਨੇ ਲੋਨ ਲਿਆ, ਸਟੇਟ ਗੌਰਮਿੰਟ ਨੇ ਗਰੰਟੀ ਵੀ ਪਾਈ ਲੇਕਿਨ ਕੋਈ ਇਕ ਜਾਂ ਦੋ ਸ਼ਹਿਰ ਹੀ ਹੋ ਸਕਦੇ ਹਨ ਜਿਨ੍ਹਾਂ ਨੇ ਆਪਣੀਆਂ ਕਿਸਤਾਂ ਵਾਪਸ ਕੀਤੀਆਂ ਹੋਣਗੀਆਂ । ਇਸ ਵੇਲੇ ਸਟੇਜ ਐਸੀ ਹੈ ਕਿ ਕੋਈ ਵੀ ਸ਼ਹਿਰ ਨਹੀਂ ਜਿਥੇ ਕਿ ਸੀਵਰੇਜ ਬੋਰਡ ਵੱਲੋਂ ਵੱਡੇ ਪੈਮਾਨੇ ਤੇ ਇਹ ਸਹੂਲਤ ਦਿੱਤੀ ਗਈ ਹੋਵੇ । ਸਾਡੇ ਸਾਰਿਆਂ ਦਾ ਸਿਰ ਸ਼ਰਮ ਨਾਲ ਝੁੱਕਦਾ ਹੈ ਕਿ ਅੱਜ 50 ਸਾਲ ਬੀਤਣ ਦੇ ਬਾਅਦ ਵੀ ਪੰਜਾਬ ਵਰਗੀ ਸਟੇਟ ਵਿਚ ਦਲਿਤ ਵਰਗਾਂ ਦੇ ਲੋਕ ਰਾਤ ਦਾ ਗੰਦ ਸਵੇਰੇ ਉਨ੍ਹਾਂ ਕੇ ਆਪਣੇ ਸਿਰਾਂ ਉਤੇ ਢੋਂਦੇ ਹਨ, ਲੈ ਕੇ ਜਾਂਦੇ ਹਨ ਅਸੀਂ ਬਹੁਤ ਵਾਰ ਸਲੋਗਨ ਵੀ ਦਿੱਤੇ ਹਨ ਕਿ ਇਸ ਪ੍ਰਥਾ ਨੂੰ ਦੂਰ ਕੀਤਾ ਜਾਵੇ । ਬਹੁਤ ਸਾਰੀਆਂ ਐਫਰਟਸ ਵੀ ਕੀਤੀਆਂ ਪਰ ਅਸੀਂ ਇਸ ਨਿੰਦਣਯੋਗ ਪ੍ਰਥਾ ਨੂੰ ਹਟਾ ਨਹੀਂ ਸਕੇ । ਅਲਟੀਮੇਟਲੀ, ਡਿਪਟੀ ਸਪੀਕਰ ਸਾਹਿਬ, ਇਹ ਸ਼ਰਮਨਾਕ ਪ੍ਰਥਾ ਅਜੇ ਵੀ ਕਾਇਮ ਹੈ । ਇਸ ਦਾ ਸਾਰਿਆਂ ਤੋਂ ਵੱਡਾ ਕਾਰਨ ਹੈ ਕਿ ਕਮੇਟੀਆਂ ਕੋਲ ਆਪਣੇ ਫੰਡਾਂ ਦੇ ਸਾਧਨ ਨਹੀਂ ਹਨ । ਸੀਵਰੇਜ ਬੋਰਡ ਤਾਂ ਇਕ ਏਜੰਸੀ ਹੈ, ਜਿਸ ਦੇ ਰਾਹੀਂ ਕੰਮ ਹੁੰਦੇ ਹਨ । ਦੂਸਰੇ, ਪੰਜਾਬ ਸਰਕਾਰ ਉਨ੍ਹਾਂ ਦੀ ਕੋਈ ਇਤਨੀ ਵੱਡੀ ਮਾਤਰਾ ਵਿਚ ਮਦਦ ਨਹੀਂ ਕਰ ਰਹੀ । ਸਾਰੇ ਸ਼ਹਿਰਾਂ ਵਿਚ ਇਸ ਸਹੂਲਤ ਦੀ ਜ਼ਰੂਰਤ ਹੈ ਪ੍ਰੰਤੂ ਇਸ ਸਹੂਲਤ ਵਾਸਤੇ ਕਮੇਟੀਆਂ ਕੋਲ ਫੰਡ ਨਹੀਂ ਹਨ । ਜੇਕਰ ਉਹ ਲੋਨ ਲੈਣਾ ਚਾਹੁਣ ਤਾਂ ਉਹ ਸਭਵ ਨਹੀਂ । ਇਸ ਵਿਚਾਰ ਅਧੀਨ ਰਿਪੋਰਟ ਵਿਚ ਮੈਂ ਸੁਝਾਓ ਦਿੰਦਾ ਹਾਂ ਕਿ ਸਰਕਾਰ ਨੂੰ ਇਸ ਦੇ ਹੱਲ ਲਈ ਕੋਈ ਨਾ ਕੋਈ ਵਾਇਆ-ਮੀਡੀਆ ਕੱਢਣਾ ਚਾਹੀਦਾ ਹੈ ਜਿਸ ਦੇ ਤਹਿਤ ਸ਼ਹਿਰਾਂ ਵਿਚ ਇਹ ਸਹੂਲਤ ਦਿੱਤੀ ਜਾ ਸਕੇ । ਮੈਂ ਆਪਣੇ ਸ਼ਹਿਰ ਦੀ ਗੱਲ ਕਰਦਾ ਹਾਂ, ਉਥੇ ਸਾਰੇ ਸ਼ਹਿਰ ਵਿਚ ਸੀਵਰੇਜ ਸਹੂਲਤ ਦੇਣ ਵਾਸਤੇ, ਪ੍ਰਾਪਰ ਡਿਸਪੋਜ਼ਲ ਕਰਨ ਵਾਸਤੇ 6-7 ਕਰੋੜ ਰੁਪਏ ਦੀ ਪ੍ਰੋਜੈਕਟ ਰਿਪੋਰਟ ਤਿਆਰ ਕੀਤੀ ਗਈ ਹੈ ਪਰ ਮੇਰਾ ਖਿਆਲ ਹੈ ਕਿ ਇਸ 6-7 ਕਰੋੜ ਰੁਪਏ ਦੇ ਪ੍ਰੋਜੈਕਟ ਵਾਸਤੇ ਸਾਡੀ ਕਮੇਟੀ ਤਾਂ ਭਾਵੇਂ 100 ਸਾਲ

ਲੱਗੀ ਰਹੇ, ਇਤਨੇ ਫੰਡ ਇਕੱਠੇ ਨਹੀਂ ਕਰ ਸਕਦੀ । ਇਸੇ ਤਰ੍ਹਾਂ ਦੂਸਰੇ ਸ਼ਹਿਰਾਂ ਦੀ ਵੀ ਪ੍ਰਾਬਲਮ ਹੈ । ਸਭ ਤੋਂ ਵੱਡਾ ਸਵਾਲ ਜਿਹੜਾ ਪਿਛਲੇ ਸਮੇਂ ਵਿਚ ਖੜ੍ਹਾ ਹੋਇਆ ਹੈ, ਉਸ ਬਾਰੇ ਮੈਂ ਕੁਝ ਕਹਿਣਾ ਚਾਹੁੰਦਾ ਹਾਂ ਕਿ ਵਰਲਡ ਬੈਂਕ ਦੇ ਕੁਝ ਪ੍ਰੋਜੈਕਟ ਸਨ, ਜਿਨ੍ਹਾਂ ਬਾਰੇ ਸਾਡੇ ਨਾਲ ਐਗਰੀਮੈਂਟ ਸੀ ਅਤੇ ਜਿਨ੍ਹਾਂ ਵਿਚ ਉਨ੍ਹਾਂ ਨੇ ਕਿਹਾ ਸੀ ਕਿ ਅਸੀਂ ਪੈਸਾ ਦੇਵਾਂਗੇ । ਪੰਜਾਬ ਦੀਆਂ ਤਿੰਨ ਕਾਰਪੋਰੇਸ਼ਨਾਂ ਵਾਸਤੇ 400 ਕਰੋੜ ਰੁਪਏ ਤੋਂ ਵੀ ਵੱਧ ਸ਼ਾਇਦ 403 ਜਾਂ 401 ਕਰੋੜ ਰੁਪਏ ਦਾ ਪ੍ਰੋਜੈਕਟ ਸੀ, ਡਿਪਟੀ ਸਪੀਕਰ ਸਾਹਿਬ, ਤੁਹਾਡਾ ਸ਼ਹਿਰ ਵੀ ਵਿਚੇ ਹੀ ਆਉਂਦਾ ਹੈ. . . .(ਵਿਘਨ)

**ਸ੍ਰੀ ਡਿਪਟੀ ਸਪੀਕਰ** : ਮੈਂ ਸਾਰੇ ਮੈਂਬਰ ਸਾਹਿਬਾਨ ਨੂੰ ਪ੍ਰਾਰਥਨਾ ਕਰਾਂਗਾ ਕਿ ਆਪਸ ਵਿਚ ਗੱਲਾਂ ਨਾ ਕਰੋ । ਧਿਆਨ ਨਾਲ ਡਿਸਕਸ਼ਨ ਸੁਣੋ ।

**ਕਾਮਰੇਡ ਨਰਦੇਵ ਸਿੰਘ ਅਰਸ਼ੀ** : ਉਹ ਸਕੀਮ ਵਰਲਡ ਬੈਂਕ ਨਾਲ ਸਿਰੇ ਨਹੀਂ ਚੜ੍ਹੀ । ਇਸ ਦੇ ਕਾਰਨ ਕੀ ਹਨ, ਮੈਂ ਤਾਂ ਨਹੀਂ ਦੱਸ ਸਕਦਾ । ਸ਼ਾਇਦ ਮੰਤਰੀ ਜੀ ਦੱਸ ਦੇਣ । ਸਾਡੇ ਸਮੁੱਚੇ ਸ਼ਹਿਰਾਂ ਵਿਚੋਂ ਬਹੁਤ ਸਾਰੇ ਸ਼ਹਿਰਾਂ ਪਾਸ ਆਪਣੇ ਸਾਧਨ ਨਹੀਂ ਹਨ ਤਾਂ ਕਿ ਉਹ ਇਸ ਬੁਨਿਆਦੀ ਢਾਂਚੇ ਵਾਸਤੇ ਆਪਣੇ ਕੋਲੋਂ ਪੈਸੇ ਲਾ ਸਕਣ । ਇਸ ਵਿਸ਼ੇ ਬਾਰੇ ਚਰਚਾ ਜ਼ਰੂਰੀ ਹੈ ਕਿ ਇਸ ਸਥਿਤੀ ਵਿਚੋਂ ਕਿਸ ਤਰ੍ਹਾਂ ਨਿਕਲਿਆ ਜਾ ਸਕਦਾ ਹੈ । ਮੇਰੀਆਂ ਦੋ ਬੇਨਤੀਆਂ ਹਨ । ਇਸ ਦੇ ਨਾਲ ਹੀ ਮੈਂ ਸਮਾਪਤੀ ਕਰਾਂਗਾ । ਇਕ ਤਾਂ ਜ਼ਿੰਮੇਵਾਰੀ ਦਾ ਜੋ ਬਹੁਤ ਵੱਡਾ ਹਿੱਸਾ ਹੈ, ਉਹ ਪੰਜਾਬ ਸਰਕਾਰ ਨੂੰ ਉਠਾਉਣਾ ਚਾਹੀਦਾ ਹੈ । ਜਿਸ ਵੇਲੇ ਉਨ੍ਹਾਂ ਅਦਾਰਿਆਂ ਨੂੰ ਲਾਈਸੈਂਸ ਦਿੱਤੇ ਜਾਣ ਤਾਂ ਉਹ ਇਸ ਪ੍ਰਤੀ ਕਾਊਂਟੇਬਲ ਹੋਣ । ਸਖਤੀ ਨਾਲ ਕਿਹਾ ਜਾਵੇ ਕਿ 20% ਸ਼ੇਅਰ ਇਕੋ ਵਾਰੀ ਫਿਕਸ ਕਰ ਦਿੱਤਾ ਹੈ । ਜੇਕਰ 20% ਨਹੀਂ ਦੇ ਸਕਦੇ ਤਾਂ 10% ਦੇਣ । ਜੇਕਰ 10% ਨਹੀਂ ਤਾਂ ਘੱਟੋ ਘੱਟ 5% ਤਾਂ ਜ਼ਰੂਰ ਗਰੰਟੀ ਹੋਵੇ । ਉਨ੍ਹਾਂ ਕੋਲੋਂ ਇਸ ਬਾਰੇ ਪੂਰੀ ਤਰ੍ਹਾਂ ਜਵਾਬਦੇਹੀ ਦਾ ਕੰਮ ਹੋਵੇ ਤਾਂ ਜੋ, ਡਿਪਟੀ ਸਪੀਕਰ ਸਾਹਿਬ, ਰਾਜ ਦੇ ਸ਼ਹਿਰਾਂ ਦੀਆਂ ਬੁਨਿਆਦੀ ਸਮੱਸਿਆਵਾਂ ਦਾ ਹੱਲ ਹੋ ਸਕੇ । ਵੈਸੇ ਤਾਂ ਸਾਡੇ ਸ਼ਹਿਰ ਨਰਕ ਦਾ ਰੂਪ ਧਾਰਨ ਕਰ ਰਹੇ ਹਨ । ਬਜਟ ਨੂੰ ਵੇਖ ਕੇ ਮਨ ਦੁਖੀ ਹੁੰਦਾ ਹੈ । ਹੋ ਸਕਦਾ ਹੈ ਕਿਸੇ ਸ਼ਹਿਰ ਦੀ ਜ਼ਰੂਰਤ ਜ਼ਿਆਦਾ ਹੋਵੇ । ਦੋ ਸ਼ਹਿਰਾਂ ਵਾਸਤੇ ਢਾਈ ਕਰੋੜ ਰੁਪਏ ਰੱਖੇ ਗਏ ਹਨ ਅਤੇ ਸਾਰੇ ਪੰਜਾਬ ਵਾਸਤੇ 18 ਕਰੋੜ ਰੁਪਏ ਰੱਖੇ ਗਏ ਹਨ । ਜੇਕਰ ਇਸ ਦੀ ਪਰਸੈਂਟੇਜ ਕੱਢੀ ਜਾਵੇ ਤਾਂ ਜ਼ਿਆਦਾ ਸ਼ਹਿਰਾਂ ਨੂੰ ਬਹੁਤ ਹੀ ਘੱਟ ਪੈਸਾ ਮਿਲੇਗਾ । ਮੇਰੇ ਕਹਿਣ ਦਾ ਭਾਵ ਹੈ ਕਿ ਇਸ ਬਾਰੇ ਸ਼ਹਿਰਾਂ ਦੀ ਪਰੀਓਰਟੀ ਫਿਕਸ ਕਰ ਲਈ ਜਾਵੇ ਪਰ ਕੰਮ ਕਰਨ ਦੀ ਏਜੰਸੀ ਇਹੀ ਹੋਣੀ ਚਾਹੀਦੀ ਹੈ ਕਿਉਂਕਿ ਇਸ ਕੋਲ ਐਕਸਪਰਟਸ ਹਨ ਅਤੇ ਉਨ੍ਹਾਂ ਕੋਲ ਕੰਮ ਦਾ ਤਜਰਬਾ ਹੈ । ਲੇਕਿਨ ਸੁਧਾਰ ਕਰਨ ਦੀ ਜ਼ਰੂਰਤ ਹੈ । ਪਿਛਲੇ 3-4 ਸਾਲਾਂ ਤੋਂ ਸੀਵਰੇਜ ਬੋਰਡ ਘਾਟੇ ਵਿਚ ਜਾ ਰਿਹਾ ਹੈ । ਬਠਿੰਡੇ ਦਾ ਸੀਵਰੇਜ ਦਾ ਬੜਾ ਵੱਡਾ ਸਕੈਂਡਲ ਹੋਇਆ ਹੈ । ਕਿਉਂਕਿ ਉਹ ਅੱਜ ਇਸ ਰਿਪੋਰਟ ਦਾ ਹਿੱਸਾ ਨਹੀਂ ਇਸ ਲਈ ਮੈਂ ਉਸ ਬਾਰੇ ਗੱਲ ਨਹੀਂ ਕਰਨਾ ਚਾਹੁੰਦਾ । ਉਥੇ ਬਹੁਤ ਸਾਰੇ ਅਫਸਰਾਂ ਨੂੰ ਸਜ਼ਾਵਾਂ ਵੀ ਦਿੱਤੀਆਂ ਗਈਆਂ ਪਰ ਕਈਆਂ ਨੂੰ ਪਰਮੋਟ ਵੀ ਕਰ ਦਿੱਤਾ ਗਿਆ । ਇਹ ਸੀਵਰੇਜ ਬੋਰਡ 3-4 ਸਾਲ ਪਹਿਲਾਂ ਤਾਂ ਪਰਾਫਿਟ ਵਿਚ ਜਾਂਦਾ ਰਿਹਾ ਹੈ, ਬੋਰਡ ਵਾਲੇ 14% ਡਿਪਾਰਟਮੈਂਟਲ ਚਾਰਜਿਜ਼ ਲੈਂਦੇ ਸਨ ਪਰ ਅੱਜ ਹਾਲਤ ਇਹ ਹੈ ਕਿ ਇਹ 7-8

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਕਰੋੜ ਰੁਪਏ ਦੇ ਘਾਟੇ ਵਿਚ ਜਾ ਰਿਹਾ ਹੈ । ਇਹ 14% ਡਿਪਾਰਟਮੈਂਟਲ ਚਾਰਜਜ਼ ਲੈ ਰਿਹਾ ਹੈ ਪ੍ਰੰਤੂ ਖਰਚ 30% ਕਰ ਰਿਹਾ ਹੈ । ਇਸ ਸਟੇਜ ਤੇ ਮੈਂ ਇਹ ਤਾਂ ਨਹੀਂ ਕਹਿੰਦਾ ਕਿ ਸੀਵਰੇਜ ਬੋਰਡ ਨੂੰ ਤੋੜ ਦਿੱਤਾ ਜਾਵੇ । ਕਿਉਂਕਿ ਇਸ ਕੋਲ ਕੰਮ ਦੇ ਮਾਹਿਰ ਮੌਜੂਦ ਹਨ ਸਗੋਂ ਉਨ੍ਹਾਂ ਨੂੰ ਕੰਮ ਦਿੱਤਾ ਜਾਣਾ ਚਾਹੀਦਾ ਹੈ । ਇਸ ਤੋਂ ਪਹਿਲਾਂ ਜੋ ਐਮ. ਡੀ.ਸੀ., ਉਸ ਦੇ ਵਿਰੁਧ ਕੇਸ ਅਪਰੂਵ ਹੋ ਚੁੱਕੇ ਹਨ । ਸਬ-ਸਟੈਂਡਰਡ ਪਾਈਪ ਖਰੀਦੇ ਗਏ ਅਤੇ ਹੋਰ ਸਮਾਨ ਖਰੀਦਿਆ ਗਿਆ । 30 ਲੱਖ ਰੁਪਏ ਦਾ ਕੇਸ ਅਪਰੂਵ ਹੋ ਚੁੱਕਾ ਹੈ, ਇਸ ਨੂੰ ਚਾਹੇ ਗੜਬੜ ਕਹਿ ਲਈਏ ਜਾਂ ਕਿੱਕ ਬੈਕ-ਕਹਿ ਲਵੋ, ਸ਼ਾਇਦ ਹੁਣ ਕੇਸ ਵਿਜੀਲੈਂਸ ਕੋਲ ਪਿਆ ਹੈ । ਹੁਣ ਜੋ ਐਮ. ਡੀ. ਹੈ, ਇਸ ਨੇ 14 ਤੋਂ 30% ਤੱਕ ਦਾ ਖ਼ਰਚਾ ਵਧਾ ਕੇ ਬੋਰਡ ਨੂੰ ਘਾਟੇ ਵਿੱਚ ਲੈ ਆਂਦਾ ਹੈ ਅਤੇ 14 ਕਰੋੜ ਰੁਪਏ ਦਾ ਘਾਟਾ ਪਾ ਦਿੱਤਾ ਹੈ । ਇਸ ਲਈ ਮੇਰੀ ਬੇਨਤੀ ਹੈ ਕਿ ਜੇ ਇਹੀ ਹਾਲ ਰਿਹਾ ਅਤੇ ਹੁਣ ਜੋ ਐਮ. ਡੀ. ਹੈ ਜਿਸ ਨੂੰ ਐਡਮਨਿਸਟਰੇਸ਼ਨ ਦਾ ਪਤਾ ਹੀ ਨਹੀਂ ਹੈ, ਅਜਿਹਾ ਅਫਸਰ ਇਸ ਬੋਰਡ ਵਿੱਚ ਰਿਹਾ ਤਾਂ ਫਿਰ ਤਾਂ ਇਸ ਦਾ ਰੱਬ ਹੀ ਰਾਖਾ ਹੈ । ਮੈਂ ਇਸ ਬੋਰਡ ਨੂੰ ਬੰਦ ਕਰਨ ਦੇ ਹੱਕ ਵਿੱਚ ਨਹੀਂ, ਇਹ ਰਹਿਣਾ ਚਾਹੀਦਾ ਹੈ, ਬੇਸ਼ੱਕ ਇਸ ਵਿੱਚ ਆਈ. ਏ. ਐਸ. ਅਫਸਰ ਲਗਾ ਦਿਓ । ਡਿਪਟੀ ਸਪੀਕਰ ਸਾਹਿਬ, ਤੁਸੀਂ ਵੀ ਜਾਣਦੇ ਹੋਵੋਗੇ ਕਿ ਇਕ ਮੰਡੀਕਰਣ ਬੋਰਡ ਹੈ, ਉਹ ਕਿਸ ਤਰ੍ਹਾਂ ਚੰਗਾ ਕੰਮ ਚਲਾ ਰਿਹਾ ਹੈ । ਸੀਵਰੇਜ ਬੋਰਡ ਦਾ ਕੰਮ ਹੈ ਵਾਟਰ ਸਪਲਾਈ ਦੀਆਂ ਪਾਈਪਾਂ ਪਾਉਣਾ, ਲੋਅ ਕਰਨਾ ਅਤੇ ਕੁਨੈਕਸ਼ਨ ਦੇਣ ਦਾ ਕੰਮ ਵੀ ਇਹੀ ਕਰਦਾ ਹੈ ਪਰ ਜਦੋਂ ਕੁਨੈਕਸ਼ਨ ਦੇ ਦਿੱਤੇ ਤਾਂ ਰੈਵੇਨਿਊ ਇਕੱਠਾ ਕਰਨ ਦਾ ਕੰਮ ਮਿਊਂਸਪਲ ਕਮੇਟੀ ਕਰੇਗੀ । ਲੋਨ ਲੈਣ ਦੀ ਜ਼ਿੰਮੇਵਾਰੀ ਸੀਵਰੇਜ ਬੋਰਡ ਦੀ ਅਤੇ ਪਾਈਪਾਂ ਪਾਉਣ ਦੀ ਜ਼ਿੰਮੇਵਾਰੀ ਵੀ ਸੀਵਰੇਜ ਬੋਰਡ ਦੀ ਪਰ ਰੈਵੇਨਿਊ ਇਕੱਠਾ ਕਰਨਾ ਹੈ ਮਿਊਂਸਪਲ ਕਮੇਟੀ ਨੇ । ਇਸ ਲਈ ਜਿਥੇ ਲੋਨ ਲੈਣ ਦੀ ਜ਼ਿੰਮੇਵਾਰੀ ਸੀਵਰੇਜ ਬੋਰਡ ਦੀ ਹੈ, ਉਥੇ ਰੈਵੇਨਿਊ ਇਕੱਠਾ ਵੀ ਸੀਵਰੇਜ ਬੋਰਡ ਹੀ ਕਰੇ ਤਾਂ ਕੁਝ ਸੁਧਾਰ ਹੋ ਸਕਦਾ ਹੈ । ਮੈਂ ਡਿਪਟੀ ਸਪੀਕਰ ਸਾਹਿਬ, ਇਕ ਮਿਸਾਲ ਦਿੰਦਾ ਹਾਂ ਕਿ ਮੇਰੇ ਹਲਕੇ ਵਿੱਚ ਹੁਡਕੋ ਤੋਂ ਲੋਨ ਲੈ ਕੇ ਡੇਢ ਕਰੋੜ ਰੁਪਏ ਨਾਲ ਇਕ ਵਾਟਰ ਵਰਕਸ ਬਣਾਇਆ ਗਿਆ ਪਰ ਹੁਣ ਉਸ ਦੀ ਸੰਭਾਲ ਵਾਲਾ ਕੋਈ ਨਹੀਂ । ਸੀਵਰੇਜ ਬੋਰਡ ਵਾਲੇ ਕਹਿੰਦੇ ਹਨ ਕਿ ਸਾਡਾ ਕੰਮ ਕੇਵਲ ਵਾਟਰ ਵਰਕਸ ਬਣਾਉਣਾ ਹੈ ਅਤੇ ਕਮੇਟੀ ਕਹਿੰਦੀ ਹੈ ਕਿ 25 ਹਜ਼ਾਰ ਰੁਪਏ ਇਸ ਦੀ ਦੇਖ-ਰੇਖ, ਸਾਂਭ ਸੰਭਾਲ ਲਈ ਸਾਡੇ ਕੋਲ ਨਹੀਂ । ਤੁਸੀਂ ਆਪ ਅੰਦਾਜ਼ਾ ਲਗਾਓ ਕਿ ਡੇਢ ਕਰੋੜ ਰੁਪਏ ਜੋ ਪਾਣੀ ਲਈ ਖਰਚ ਕੀਤੇ ਗਏ ਜੋ ਕਿ ਜਨਤਾ ਦੀ ਬੁਨਿਆਦੀ ਜ਼ਰੂਰਤ ਹੈ, ਉਸ ਦੇ ਲਈ ਖ਼ਰਚ ਕੀਤੇ ਗਏ ਪਰ ਹੁਣ ਸੀਵਰੇਜ ਬੋਰਡ ਜ਼ਿੰਮੇਵਾਰੀ ਲੈਣ ਲਈ ਤਿਆਰ ਨਹੀਂ ਅਤੇ ਇਸ ਤਰ੍ਹਾਂ ਡੇਢ ਕਰੋੜ ਰੁਪਏ ਖੂਹ ਖਾਤੇ ਵਿੱਚ ਗਿਆ ਸਮਝੋ । ਮੇਰਾ ਸੁਝਾਅ ਹੈ ਕਿ ਜੇਕਰ ਸੀਵਰੇਜ ਬੋਰਡ ਨੂੰ ਜਿੰਨੇ ਵੀ ਇਸ ਤਰਾਂ ਦੇ ਕੰਮ ਹਨ, ਉਨ੍ਹਾਂ ਦੀ ਜ਼ਿੰਮੇਵਾਰੀ ਸੌਂਪ ਦਿੱਤੀ ਜਾਵੇ ਤਾਂ ਉਹ ਠੀਕ ਹੈ । ਸਾਰੇ ਕੰਮਾਂ ਦਾ ਹੋਲੀ-ਸੋਲੀ ਇੰਚਾਰਜ ਸੀਵਰੇਜ ਬੋਰਡ ਨੂੰ ਬਣਾ ਦਿੱਤਾ ਜਾਵੇ । ਉਹ ਲੋਨ ਵੀ ਆਪ ਲੈਣ ਅਤੇ ਰੀਕਵਰੀ ਦਾ ਕੰਮ ਵੀ ਆਪ ਕਰਨ । ਉਹ ਰੈਵੇਨਿਊ ਵੀ ਆਪ ਇਕੱਠਾ ਕਰੇ ਤਾਂ ਕਿ ਕਮੇਟੀਆਂ ਵੀ ਇਸ ਝੰਜਟ ਵਿਚੋਂ ਨਿਕਲ ਜਾਣ । ਇਸ ਨਾਲ

ਇਕ ਦੂਜੇ ਤੇ ਦੋਸ਼ ਲਾਉਣ ਦੇ ਕੰਮ ਤੋਂ ਵੀ ਇਕ ਦੂਜੇ ਨੂੰ ਰਾਹਤ ਮਿਲ ਸਕੇਗੀ। ਇਸ ਰਿਪਰਟ ਤੇ ਇੰਨੇ ਸ਼ਬਦ ਕਹਿੰਦਾ ਹੋਇਆ ਮੈਂ ਇਹ ਇਥੇ ਹੀ ਸਮਾਪਤ ਕਰਾਂਗਾ। ਅਖੀਰ ਵਿੱਚ ਮੈਂ ਸਰਕਾਰ ਨੂੰ ਬੇਨਤੀ ਕਰਾਂਗਾ ਕਿ ਕਿਉਂਕਿ ਸ਼ਹਿਰਾਂ ਦੀਆਂ ਜੋ ਬੁਨਿਆਦੀ ਸਮੱਸਿਆਵਾਂ ਹਨ ਅਤੇ ਰੂਰਲ ਏਰੀਏ ਦੀਆਂ ਜੋ ਜ਼ਰੂਰਤਾਂ ਹਨ, ਉਨ੍ਹਾਂ ਸਭ ਨੂੰ ਪੂਰਾ ਕਰਨ ਦੀ ਜ਼ਿੰਮੇਵਾਰੀ ਸਰਕਾਰ ਦੀ ਹੈ। ਇਸ ਲਈ ਇਹ ਸਰਕਾਰ ਨੇ ਵੇਖਣਾ ਹੈ ਕਿ ਉਨ੍ਹਾਂ ਦੀਆਂ ਮੁਸ਼ਕਲਾਂ ਨੂੰ ਕਿਵੇਂ ਹੱਲ ਕਰਨਾ ਹੈ।

ਅਖੀਰ ਵਿੱਚ ਜਿਥੋਂ ਤੱਕ ਦੂਸਰੀ ਰਿਪੋਰਟ ਦਾ ਸਬੰਧ ਹੈ, ਡਿਪਟੀ ਸਪੀਕਰ ਸਾਹਿਬ, ਅਸੀਂ ਸਾਰੇ ਚਾਹੁੰਦੇ ਹਾਂ ਕਿ ਹਰ ਸਟੇਟ ਵਿੱਚ ਟੂਰਿਜ਼ਮ ਡਿਵੈੱਲਪ ਹੋਵੇ ਅਤੇ ਵਧੇ ਫੁੱਲੇ। ਇਸ ਤੇ ਅਸੀਂ ਵੀ ਵਿਚਾਰ ਕਰੀਏ। ਸਾਡੀ ਇਸ ਸਟੇਟ ਵਿੱਚ ਬਾਹਰੋਂ ਬਹੁਤ ਸਾਰੇ ਸੈਲਾਨੀ, ਸਾਡੀ ਗੁਰੂਆਂ ਦੀ ਧਰਤੀ ਨੂੰ ਦੇਖਣ ਵਾਸਤੇ ਅਤੇ ਇਸ ਪਵਿੱਤਰ ਧਰਤੀ ਦੇ ਦਰਸ਼ਨ ਕਰਨ ਵਾਸਤੇ ਆਉਂਦੇ ਹਨ। ਉਨ੍ਹਾਂ ਨੂੰ ਐਂਟਰਟੇਨਮੈਂਟ ਅਤੇ ਵਧੀਆ ਸਹੂਲਤਾਂ, ਰਹਿਣ ਵਾਸਤੇ ਵਧੀਆ ਅਕਾਮੋਡੇਸ਼ਨ ਦੇਣ ਦਾ ਪ੍ਰਬੰਧ ਹੋਣਾ ਚਾਹੀਦਾ ਹੈ। ਪ੍ਰਾਈਵੇਟ ਹੋਟਲਾਂ ਦੇ ਸਾਹਮਣੇ ਤਾਂ ਇਕ ਹੀ ਪ੍ਰੋਗਰਾਮ ਹੁੰਦਾ ਹੈ ਕਿ ਵੱਧ ਤੋਂ ਵੱਧ ਲਾਭ ਕਮਾਇਆ ਜਾਵੇ ਪਰ ਸਰਕਾਰ ਦੇ ਅਦਾਰਿਆਂ ਦੀਆਂ ਕਈ ਹੋਰ ਜ਼ਿੰਮੇਵਾਰੀਆਂ ਵੀ ਹੁੰਦੀਆਂ ਹਨ। ਤੁਹਾਨੂੰ ਪਤਾ ਹੈ ਕਿ ਸਾਡੇ ਪ੍ਰਾਈਵੇਟ ਅਦਾਰਿਆਂ ਦਾ ਕੀ ਹਾਲ ਹੈ। ਮੈਂ ਜ਼ਿਆਦਾ ਬੈਕਗਰਾਊਂਡ ਵਿੱਚ ਨਹੀਂ ਜਾਣਾ ਚਾਹੁੰਦਾ। ਮੈਂ ਸਿਰਫ ਇੰਨਾ ਕਹਿ ਸਕਦਾ ਹਾਂ ਕਿ ਸਾਡੀ ਸਟੇਟ ਵਿੱਚ ਟੂਰਿਜ਼ਮ ਡਿਵੈੱਲਪ ਨਹੀਂ ਹੋ ਰਿਹਾ ਹੈ। 10 ਕੰਪਲੈਕਸ ਸਾਰੇ ਭਾਰਤ ਵਿਚ ਬਣਾਉਣੇ ਸਨ। ਸ਼ਾਇਦ ਉਨ੍ਹਾਂ ਵਿਚੋਂ ਛੇ ਬਣਾ ਦਿੱਤੇ ਗਏ ਹਨ ਔਰ ਉਹ ਛੇ ਮੈਂ ਨਹੀਂ ਕਹਿ ਸਕਦਾ ਕਿ ਪ੍ਰਾਫਿਟ ਵਿਚ ਗਏ ਹੋਣਗੇ। ਮੇਰੀ ਸਮਝ ਮੁਤਾਬਿਕ ਉਹ ਮੁਨਾਫੇ ਵਿਚ ਨਹੀਂ ਗਏ। ਸਾਰੇ ਦੇ ਸਾਰੇ ਘਾਟੇ ਵਿਚ ਹਨ। ਡਿਪਟੀ ਸਪੀਕਰ ਸਾਹਿਬ, ਮੈਨੂੰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ 10-10 ਔਰ 20-20 ਸਾਲ ਹੋ ਗਏ ਹਨ, ਉਥੇ ਪੁਰਾਣਾ ਮੈਟੀਰੀਅਲ ਲੱਗਾ ਹੋਇਆ ਹੈ ਚਾਹੇ ਉਹ ਫਰਨੀਚਰ ਦੇ ਰੂਪ ਵਿਚ ਹੋਵੇ, ਚਾਹੇ ਉਹ ਬੈਡਜ਼ ਦੇ ਰੂਪ ਵਿਚ ਹੋਵੇ ਔਰ ਚਾਹੇ ਹੋਰ ਕਿਸੇ ਰੂਪ ਵਿਚ ਹੋਵੇ। ਦੁਨੀਆਂ ਬੜੀ ਤੇਜ਼ੀ ਨਾਲ ਦੌੜ ਰਹੀ ਹੈ ਪਰ ਜੇ ਸਾਡੇ ਕੰਪਲੈਕਸ ਵਿਚ 10-20 ਸਾਲ ਪੁਰਾਣਾ ਮੈਟੀਰੀਅਲ ਲੱਗਾ ਹੋਵੇ ਅਤੇ ਫਿਰ ਅਸੀਂ ਲੋਕਾਂ ਦੀ ਸੇਵਾ ਕਰਨ ਦੀ ਕੋਸ਼ਿਸ਼ ਕਰੀਏ ਤਾਂ ਸ਼ਾਇਦ ਕੋਈ ਇਨ੍ਹਾਂ ਕੰਪਲੈਕਸਾਂ ਵਿਚ ਆਉਣ ਵਾਸਤੇ ਤਿਆਰ ਨਹੀਂ ਹੋਵੇਗਾ। ਮੈਡਮ ਜੀ (ਬੀਬੀ ਜਾਗੀਰ ਕੌਰ ਜੀ) ਇੱਥੇ ਬੈਠੇ ਹਨ। ਇਹ ਕਾਫੀ ਸਿੰਸੀਅਰ ਲੱਗਦੇ ਹਨ। ਐਮ.ਡੀ. ਸਾਹਿਬਾ ਵੀ ਕਾਫੀ ਮਿਹਨਤ ਕਰ ਰਹੇ ਹਨ। ਮੈਂ ਨਹੀਂ ਕਹਿੰਦਾ ਕਿ ਇਹ ਕਾਰਪੋਰੇਸ਼ਨ ਬੰਦ ਕਰ ਦਿਓ ਪਰ ਮੇਰੀ ਬੇਨਤੀ ਹੈ ਕਿ ਇਨ੍ਹਾਂ ਚੀਜ਼ਾਂ ਨੂੰ ਤੁਸੀਂ ਦੁਬਾਰਾ ਰਿਵੀਊ ਕਰੋ ਕਿ ਇਹ ਕਾਰਪੋਰੇਸ਼ਨ ਜੋ ਘਾਟੇ ਵਿਚ ਜਾ ਰਹੀ ਹੈ, ਇਹ ਬੈਟਰ ਪੁਜ਼ੀਸ਼ਨ ਵਿੱਚ ਕਿਵੇਂ ਆ ਸਕਦੀ ਹੈ। ਮੈਂ ਗੱਲ ਲੰਬੀ ਨਹੀਂ ਕਰਨਾ ਚਾਹੁੰਦਾ। ਪਿੱਛੇ ਜਿਹੇ ਪਤਾ ਨਹੀਂ ਕਿੱਥੇ ਗੜਬੜ ਹੋਈ। ਇੱਕ ਆਈ.ਪੀ.ਐਸ. ਦੇ ਬਰੱਦਰ ਨੂੰ ਧਰਮਸ਼ਾਲਾ ਵਿਚ ਲੀਜ਼ ਤੇ ਜਗ੍ਹਾ ਦੇ ਦਿੱਤੀ ਗਈ ਪਰ ਉਸ ਨੇ ਇੱਕ ਪੈਸਾ ਵੀ ਨਹੀਂ ਦਿੱਤਾ। ਇਹ ਠੀਕ ਹੈ ਕਿ ਜਦੋਂ ਤੋਂ ਐਮ.ਡੀ. ਸਾਹਿਬਾ ਐਡਮਨਿਸਟਰੇਸ਼ਨ ਵਿਚ ਆਏ ਹਨ, ਉਨ੍ਹਾਂ ਨੇ ਉਹ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਲੀਜ਼ ਕੈਂਸਲ ਕਰ ਦਿੱਤੀ ਹੈ ਅਤੇ ਜੋ ਪੈਂਜ਼ੇਸ਼ਨ ਲੈਣ ਦਾ ਸਵਾਲ ਹੈ, ਮੈਂ ਬੇਨਤੀ ਕਰਦਾ ਹਾਂ ਕਿ ਉਸ ਨੂੰ ਪਹਿਲਾਂ ਪ੍ਰਾਇਰਟੀ ਦੇਣੀ ਚਾਹੀਦੀ ਹੈ। ਪਹਿਲਾਂ ਪਤਾ ਨਹੀਂ ਕਿਸ ਵਿਅਕਤੀ ਦੇ ਪ੍ਰਭਾਵ ਥੱਲੇ ਉਹ ਲੀਜ਼ ਦਿੱਤੀ ਗਈ ਪਰ ਉਸ ਨੇ ਪੈਸੇ ਨਹੀਂ ਦਿੱਤੇ। ਇਹ ਪ੍ਰਾਪਰਟੀ ਦਾ ਮਿਸ-ਯੂਜ਼ ਹੋ ਰਿਹਾ ਹੈ। ਮੈਂ ਬੇਨਤੀ ਕਰਦਾ ਹਾਂ ਕਿ ਇਸ ਨੂੰ ਪਰੈਫਰੈਂਸ ਦੇਣੀ ਚਾਹੀਦੀ ਹੈ। ਡਿਪਟੀ ਸਪੀਕਰ ਸਾਹਿਬ, ਪਿਛਲੇ ਸਮੇਂ ਤੋਂ ਇਹ ਕਾਰਪੋਰੇਸ਼ਨ ਲਗਾਤਾਰ ਘਾਟੇ ਵਿਚ ਜਾ ਰਹੀ ਹੈ। ਇਹ ਸਾਡੇ ਸਾਰਿਆਂ ਵਾਸਤੇ ਇਕ ਪ੍ਰਸ਼ਨ ਹੈ, ਚੈਲੰਜ ਹੈ। ਸਾਡੇ ਗਵਾਂਢੀ ਸੂਬੇ ਹਰਿਆਣੇ ਵਿਚ ਟੂਰਿਜ਼ਮ ਐਡਵਾਂਸ ਹੋ ਰਹੀ ਹੈ। ਜਦੋਂ ਵੀ ਹਿੰਦੁਸਤਾਨ ਦੇ ਲੋਕ ਹਰਿਆਣੇ ਵਿਚ ਆਉਂਦੇ ਹਨ ਤਾਂ ਉਹ ਐਪਰੀਸ਼ੀਏਟ ਕਰਦੇ ਹਨ। ਹਿਮਾਚਲ ਵਿਚ ਵੀ ਸੰਭਾਵਨਾਵਾਂ ਜ਼ਿਆਦਾ ਹਨ ਕਿਉਂਕਿ ਉਥੇ ਕੁਦਰਤੀ ਰਿਸੋਰਸਿਜ਼ ਜ਼ਿਆਦਾ ਹਨ। ਇਹ ਸਾਰਾ ਹਿੱਲੀ ਏਰੀਆ ਹੈ। ਜੰਮੂ-ਕਸ਼ਮੀਰ ਵਿਚ ਗੜਬੜ ਹੋਣ ਕਰਕੇ, ਟੈਰੋਰਿਜ਼ਮ ਹੋਣ ਕਾਰਨ, ਲੋਕ ਹਿਮਾਚਲ ਵੱਲ ਆ ਰਹੇ ਹਨ ਪਰ ਪੰਜਾਬ ਬਾਰੇ ਹੁਣ ਅਸੀਂ ਇਹ ਨਹੀਂ ਕਹਿ ਸਕਦੇ। ਇੱਥੇ ਬੈਟਰ ਪਲੇਸਿਜ਼ ਹੋਣ, ਖਿੱਚ-ਪਾਊ ਕੇਂਦਰ ਹੋਣ, ਜਿਨ੍ਹਾਂ ਨੂੰ ਅਸੀਂ ਉਸਾਰ ਸਕੀਏ ਤਾਂ ਕਿ ਸੈਲਾਨੀ ਆਉਣ ਅਤੇ ਉਹ ਉਥੇ ਰਹਿਣ। ਇਸ ਨਾਲ ਵੱਧ ਤੋਂ ਵੱਧ ਲਾਭ ਮਿਲ ਸਕਦਾ ਹੈ। ਇਸ ਪਾਸੇ ਇੱਕ ਤਾਂ ਬਹੁਤ ਵੱਡੀ ਤਵੱਜੋਂ ਦੇਣ ਦੀ ਲੋੜ ਹੈ। ਮੈਂ ਹਰ ਚੀਜ਼ ਨੂੰ ਕਰਿਟੀਸਾਈਜ਼ ਨਹੀਂ ਕਰਦਾ। 1993-94 ਤੋਂ ਕਾਫੀ ਪੁਜ਼ੀਸ਼ਨ ਸੰਭਲੀ ਹੈ ਪਰ ਲਾਸ ਇਸ ਵੇਲੇ ਵੀ ਕੰਟੀਨਿਊ ਹੈ। ਇਹ 65 ਲੱਖ ਰੁਪਏ ਦੇ ਕਰੀਬ ਹੈ। ਮੈਂ ਇਸ ਗੱਲ ਨਾਲ ਸਹਿਮਤ ਹਾਂ, ਜਿਵੇਂ ਮੈਡਮ ਨੇ ਕਿਹਾ ਸੀ ਕਿ ਅਪ੍ਰੈਲ, ਮਈ, ਜੂਨ ਤਿੰਨ ਮਹੀਨਿਆਂ ਵਿਚ ਅਸੀਂ 35-36 ਲੱਖ ਰੁਪਿਆ ਬਣਾਇਆ ਹੈ। ਇਸ ਨੂੰ ਐਪਰੀਸ਼ੀਏਟ ਕਰਨਾ ਚਾਹੀਦਾ ਹੈ। ਇਹ ਚੰਗੀ ਗੱਲ ਹੈ ਕਿ ਇਹ ਐਫਰਟਸ ਕਰ ਰਹੇ ਹਨ। ਐਮ. ਡੀ. ਸਾਹਿਬਾ ਅਤੇ ਕਨਸਰਨਡ ਸੈਕਟਰੀ ਵੀ ਐਫਰਟਸ ਕਰ ਰਹੇ ਹਨ। ਇਹ ਐਫਰਟਸ ਕੰਟੀਨਿਊ ਰਹਿਣੇ ਚਾਹੀਦੇ ਹਨ।

ਡਿਪਟੀ ਸਪੀਕਰ ਸਾਹਿਬ, ਅਖੀਰ ਵਿਚ ਮੈਂ ਕਹਿਣਾ ਚਾਹੁੰਦਾ ਹਾਂ ਕਿ ਇਸ ਪਾਸੇ ਪੈਸਾ ਵੀ ਘੱਟ ਦਿੱਤਾ ਜਾ ਰਿਹਾ ਹੈ। ਸਾਡਾ ਗਵਾਂਢੀ ਰਾਜ ਹਰਿਆਣਾ ਫਾਇਨਾਂਸ਼ੀਅਲ ਪੱਖੋਂ 2-3 ਕਰੋੜ ਰੁਪਿਆ ਹਰ ਸਾਲ ਇਸ ਪਾਸੇ ਖਰਚ ਕਰ ਰਿਹਾ ਹੈ। ਯੂ. ਟੀ. ਸਾਡੇ ਨਾਲੋਂ ਕਿਤੇ ਛੋਟਾ ਹੈ ਪਰ ਉਹ ਵੀ ਤਕਰੀਬਨ ਦੋ ਕਰੋੜ ਰੁਪਿਆ ਹਰ ਸਾਲ ਖਰਚ ਕਰ ਰਹੇ ਹਨ ਪਰ ਪੰਜਾਬ ਨੇ ਪਿਛਲੇ 8-10 ਸਾਲਾਂ ਵਿਚ ਟੋਟਲ ਇੱਕ ਕਰੋੜ ਰੁਪਿਆ ਹੀ ਇਸ ਪਾਸੇ ਖਰਚਿਆ ਹੈ। ਬਜਟ ਵਿਚ ਵੀ ਦੇਖਿਆ ਹੋਵੇਗਾ, ਡਿਪਟੀ ਸਪੀਕਰ ਸਾਹਿਬ, ਕਿ ਟੂਰਿਜ਼ਮ ਦਾ ਜ਼ਿਕਰ ਨਹੀਂ ਕੀਤਾ ਗਿਆ। ਤੁਸੀਂ ਪੜ੍ਹ ਕੇ ਦੇਖ ਲਓ, ਮੈਡਮ ਵੀ ਦੇਖ ਲੈਣ, ਟੂਰਿਜ਼ਮ ਦਾ ਜ਼ਿਕਰ ਨਹੀਂ ਕੀਤਾ ਗਿਆ। ਸਿਰਫ ਆਊਟ ਲੇ ਕੈਪੀਟਲ ਜੋ ਆਪਣੀ ਅਮਾਊਂਟ ਹੈ, ਉਸ ਦਾ ਹੀ ਜ਼ਿਕਰ ਕੀਤਾ ਗਿਆ ਹੈ। ਰਾਜਸਥਾਨ 20 ਕਰੋੜ ਰੁਪਿਆ ਇਸ ਪਾਸੇ ਖਰਚ ਕਰ ਰਿਹਾ ਹੈ। ਟੂਰਿਜ਼ਮ ਦੀ ਪੰਜਾਬ ਵਿਚ ਬਹੁਤ ਜ਼ਰੂਰਤ ਹੈ। ਇਸ ਪੈਸਾ ਵਧਾਉਣਾ ਚਾਹੀਦਾ ਹੈ। ਪੰਜਾਬ ਵਿਚ ਟੂਰਿਜ਼ਮ ਦੀਆਂ ਬਹੁਤ ਸੰਭਾਵਨਾਵਾਂ ਹਨ। ਤੁਹਾਡੇ ਟੋਟਲ 17 ਕੰਪਲੈਕਸ ਹਨ। ਉਨ੍ਹਾਂ ਨੂੰ ਐਗਜ਼ਾਮਿਨ ਕਰ ਲਓ। ਜਿਹੜੇ

ਕੰਪਲੈਕਸ ਸਟੇਟ ਤੋਂ ਬਾਹਰ ਹਨ ਅੋਰ ਠੀਕ ਨਹੀਂ ਚੱਲ ਰਹੇ, ਉਹ ਬੰਦ ਕਰ ਕੇ ਹੋਰ ਜਗ੍ਹਾ ਬਣਾ ਦਿਓ । ਅਸੀਂ ਵੀ ਕੋਆਪ੍ਰੇਟ ਕਰਾਂਗੇ । ਪੰਜਾਬ ਦੀ ਸਰਕਾਰ ਹਜ਼ਾਰਾਂ ਜਾਂ ਲੱਖਾਂ ਰੁਪਏ ਦੇ ਰਹੀ ਹੈ ਜਦ ਕਿ ਦਿੱਲੀ, ਹਰਿਆਣਾ, ਰਾਜਸਥਾਨ ਵਾਲੇ ਵੱਡੇ ਪੈਮਾਨੇ ਤੇ ਗਰਾਂਟ ਦੇ ਰਹੇ ਹਨ । ਇਸ ਕਰਕੇ ਪੰਜਾਬ ਵਿਚ ਵੀ ਵੱਡੇ ਪੈਮਾਨੇ ਤੇ ਗਰਾਂਟ ਦੇਣੀ ਚਾਹੀਦੀ ਹੈ । ਮੈਡਮ ਜੀ ਆਪਣੇ ਜਵਾਬ ਵਿਚ ਇਸ ਬਾਰੇ ਦੱਸਣ ।

ਡਿਪਟੀ ਸਪੀਕਰ ਸਾਹਿਬ, ਆਖਰ ਦੇ ਵਿੱਚ ਮੈਂ ਕਹਿਣਾ ਚਾਹੁੰਦਾ ਹਾਂ ਕਿ ਜਦੋਂ ਸਟੇਟ ਗੌਰਮਿੰਟ ਕੋਈ ਚੀਜ਼ ਪ੍ਰਵਾਨ ਕਰ ਦੇਵੇ ਤਾਂ ਸਾਡੀਆਂ ਕਾਰਪੋਰੇਸ਼ਨਾਂ ਤੇ ਬੋਰਡਾਂ ਨੂੰ ਵੀ ਉਹੀ ਚੀਜ਼ਾਂ ਪ੍ਰਵਾਨ ਕਰਨੀਆਂ ਪੈਂਦੀਆਂ ਹਨ । ਮੈਨੂੰ ਇਹ ਪਤਾ ਲੱਗਾ ਹੈ ਕਿ ਸਾਡੀ ਇਸ ਕਾਰਪੋਰੇਸ਼ਨ ਨੇ ਚੌਥੇ ਪੇ-ਕਮਿਸ਼ਨ ਦੀ ਜਿਹੜੀ ਰਿਪੋਰਟ ਹੈ, ਉਸ ਨੂੰ ਹਾਲੇ ਤੱਕ ਇੰਪਲੀਮੈਂਟ ਨਹੀਂ ਕੀਤਾ । ਮੇਰਾ ਖਿਆਲ ਹੈ ਕਿ ਇਸ ਨਾਲ 40-50 ਲੱਖ ਰੁਪਏ ਪਰ ਈਅਰ ਉਨ੍ਹਾਂ ਦਾ ਹੋਰ ਖਰਚਾ ਪਵੇਗਾ ਔਰ ਮਿਲਿਆ ਮਸਾਂ 35 ਕੁ ਲੱਖ ਰੁਪਿਆ ਹੈ ਤੇ ਰਿਪੋਰਟ ਇੰਪਲੀਮੈਂਟ ਕਰਨ ਨਾਲ ਤਾਂ ਇਹ ਕਾਰਪੋਰੇਸ਼ਨ ਫਿਰ ਘਾਟੇ ਵਿੱਚ ਚਲੀ ਜਾਵੇਗੀ । ਇਸੇ ਕਰਕੇ ਇਹ ਰਿਪੋਰਟ ਇਥੇ ਜ਼ੇਰੇ-ਬਹਿਸ ਰੱਖੀ ਹੈ ਕਿ ਤੁਹਾਡੀ ਸਰਕਾਰ ਦਾ ਧਿਆਨ ਕੇਂਦਰਿਤ ਕੀਤਾ ਜਾਵੇ । ਸਰਕਾਰ ਆਪਣੇ ਵੱਲੋਂ ਦਿਲ ਖੋਲ੍ਹ ਕੇ ਇਸ ਦੀ ਮੱਦਦ ਕਰੇ ਤਾਂ ਕਿ ਇਹ ਕਾਰਪੋਰੇਸ਼ਨ ਅੱਗੇ ਵਧੇ ਔਰ ਮੈਂ ਸਮਝਦਾ ਹਾਂ ਕਿ ਅੱਗੇ ਜਾ ਕੇ ਇਹੀ ਕਾਰਪੋਰੇਸ਼ਨ ਬਹੁਤ ਵੱਡਾ ਫਾਈਨਾਂਸ ਦਾ ਸਾਧਨ ਵੀ ਬਣ ਸਕਦੀ ਹੈ । ਆਸ ਹੈ ਕਿ ਗੌਰਮਿੰਟ ਇਧਰ ਕਾਫੀ ਖੁਲ੍ਹਦਿਲੀ ਨਾਲ ਆਪਣਾ ਫ਼ੈਸਲਾ ਕਰੇਗੀ । ਦੋਨੋਂ ਰਿਪੋਰਟਾਂ ਤੇ ਏਨੇ ਸ਼ਬਦ ਕਹਿੰਦਾ ਹੋਇਆ, ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡਾ ਬਹੁਤ ਬਹੁਤ ਧੰਨਵਾਦ ਕਰਦਾ ਹਾਂ ।

**ਸ੍ਰੀ ਜਗਦੀਸ਼ ਸਾਹਨੀ** (ਬਟਾਲਾ) : ਡਿਪਟੀ ਸਪੀਕਰ ਸਾਹਿਬ, ਮੈਂ ਸੀਵਰੇਜ ਬੋਰਡ ਤੇ ਆਪਣੇ ਵਿਚਾਰ ਰੱਖਣੇ ਚਾਹੁੰਦਾ ਹਾਂ । ਸੀਵਰੇਜ ਬੋਰਡ ਬਾਰੇ ਅਰਸ਼ੀ ਸਾਹਿਬ ਨੇ ਦੱਸਣ ਦੀ ਕੋਸ਼ਿਸ਼ ਕੀਤੀ ਹੈ ਮਗਰ ਉਹ ਪੂਰੀ ਤਰ੍ਹਾਂ ਦੱਸ ਨਹੀਂ ਪਾਏ । ਜਿੰਨੇ ਫੰਡ ਡਿਸਟ੍ਰਿਕਟ ਪਲੈਨਿੰਗ ਬੋਰਡ ਅਤੇ ਸਟੇਟ ਪਲੈਨਿੰਗ ਬੋਰਡ ਤੋਂ ਆਪਣੇ ਸ਼ਹਿਰਾਂ ਵਿੱਚ ਅਸੀਂ ਐਲੋਕੇਟ ਕਰਵਾ ਕੇ ਲਿਜਾਂਦੇ ਹਨ, ਉਹ ਅਸੀਂ ਸੀਵਰੇਜ ਬੋਰਡ ਨੂੰ ਦੇਣੇ ਹਨ ਔਰ ਉਸ ਤੇ ਉਨ੍ਹਾਂ ਨੇ ਸਾਡੇ ਤੋਂ 14 ਪ੍ਰਤੀਸ਼ਤ ਲੈਣਾ ਹੈ । ਜਦਕਿ ਮਿਊਂਸਪਲ ਕਮੇਟੀ ਆਲਰੈਡੀ ਸਟਾਫ਼ ਰੱਖਦੀ ਹੈ, ਜੇ.ਈ. ਜਾਂ ਐਸ.ਡੀ. ਓ. ਰੱਖਦੀ ਹੈ ਔਰ ਉਨ੍ਹਾਂ ਦਾ ਡੇਜ਼ੀਗਨੇਸ਼ਨ ਐਮ. ਈ. ਜਾਂ ਏ. ਐਮ. ਈ. ਹੈ ਤਾਂ ਫਿਰ ਉਨ੍ਹਾਂ ਦੇ ਹੁੰਦੇ ਹੋਏ ਇਹ 14 ਪ੍ਰਤੀਸ਼ਤ ਕੰਮ ਕਰਵਾਉਣ ਦਾ ਦੇਣਾ ਠੀਕ ਨਹੀਂ ਹੈ । ਡਿਪਟੀ ਸਪੀਕਰ ਸਾਹਿਬ, ਜਿਸ ਸ਼ਹਿਰ ਨੂੰ ਮੈਂ ਬਿਲਾਂਗ ਕਰਦਾ ਹਾਂ, ਉਥੇ 1990-91 ਵਿੱਚ ਇਹ ਸਕੀਮ ਸ਼ੁਰੂ ਹੋਈ ਔਰ ਅੱਠ ਕਰੋੜ ਸੱਤਰ ਲੱਖ ਰੁਪਿਆ ਉਨ੍ਹਾਂ ਨੇ ਸੀਵਰੇਜ ਵਾਸਤੇ ਦਿੱਤਾ । ਸੀਵਰੇਜ ਬੋਰਡ ਨੇ ਏਨਾ ਸ਼ਹਿਰ ਪੁੱਟ ਦਿੱਤਾ ਕਿ ਅੱਜ ਦੇ ਦਿਨ ਤੱਕ ਉਹ ਸ਼ਹਿਰ ਆਪਣੇ ਪੁਰਾਣੇ ਰੂਪ ਵਿੱਚ ਨਹੀਂ ਆ ਪਾਇਆ । ਸੀਵਰੇਜ ਲੇਅ ਕਰਨ ਦੇ ਦਿਨ ਤੋਂ ਲੈ ਕੇ ਅੱਜ ਦੇ ਦਿਨ ਤੱਕ ਸ਼ਹਿਰ ਨੂੰ ਸੀਵਰੇਜ ਦੇ ਕੰਮ ਤੋਂ ਪੂਰੀ ਤਰ੍ਹਾਂ ਨਿਜਾਤ ਹੀ ਨਹੀਂ ਮਿਲ ਪਾਈ । ਦੋ-ਤਿੰਨ ਬਾਰਸ਼ਾਂ ਤੋਂ ਬਾਅਦ ਸਾਰਾ ਸੀਵਰੇਜ ਓਵਰਫਲੋਅ ਹੋਣ ਲੱਗ ਪਿਆ ਹੈ । ਜਦੋਂ

[ਸ੍ਰੀ ਜਗਦੀਸ਼ ਸਾਹਨੀ]

ਅਸੀਂ ਅਪਲਾਈ ਕਰਦੇ ਹਾਂ ਐਕਸੀਅਨ ਨੂੰ ਜਾਂ ਐਸ.ਈ. ਨੂੰ ਜਾਂ ਇਨ੍ਹਾਂ ਦੀ ਹਾਈ ਕਮਾਨ ਨੂੰ ਤਾਂ ਉਹ ਇਹੀ ਰੋਣਾ ਰੋਂਦੇ ਹਨ ਕਿ ਸਾਡੇ ਕੋਲ ਫੰਡ ਨਹੀਂ ਹਨ । ਫੰਡ ਅਸੀਂ ਉਨ੍ਹਾਂ ਨੂੰ ਲੈ ਕੇ ਦੇਣੇ ਹਨ, ਸੀਵਰੇਜ ਦਾ ਰੱਖ ਰਖਾਵ ਉਨ੍ਹਾਂ ਨੇ ਕਰਨਾ ਹੈ ਔਰ ਉਸ ਰੱਖ ਰਖਾਵ ਦੇ ਉਹ ਸਾਡੇ ਕੋਲੋਂ ਪੈਸੇ ਲੈਂਦੇ ਹਨ । ਜਿਹੜੇ ਸਫਾਈ ਕਰਮਚਾਰੀ ਹਨ ਜਾਂ ਕਲਾਸ ਫੋਰ ਕਰਮਚਾਰੀ ਹਨ, ਡਿਪਟੀ ਸਪੀਕਰ ਸਾਹਿਬ, ਉਨ੍ਹਾਂ ਦੀ ਪੇਮੈਂਟ ਮਿਉਂਸਪੈਲਿਟੀਆਂ ਨੇ ਕਰਨੀ ਹੈ । ਮੈਂ ਸਮਝਦਾ ਹਾਂ ਕਿ ਨਵੀਂ ਤਰ੍ਹਾਂ ਦਾ ਹਾਥੀ ਪਾਲ ਕੇ ਰੱਖਣਾ, ਨਵੀਂ ਤਰ੍ਹਾਂ ਦਾ ਕਮਿਸ਼ਨ ਦੇਣਾ, ਆਪਾਂ ਇਸ ਦੇ ਬਹੁਤ ਖਿਲਾਫ ਹਾਂ । ਮੈਂ ਪੰਜਾਬ ਸਰਕਾਰ ਅੱਗੇ ਇਹੀ ਦਰਖਾਸਤ ਕਰਾਂਗਾ ਕਿ ਇਹੋ ਜਿਹੇ ਬੋਰਡ ਨਾ ਬਣਾਉ । ਮਿਉਂਸਪੈਲਿਟੀਆਂ ਆਲਰੈਡੀ ਹੋਂਦ ਰੱਖਦੀਆਂ ਹਨ ਔਰ ਉਸ ਦੇ ਮੁਤਾਬਿਕ ਸਾਰੇ ਕੰਮ ਵੀ ਲੈਂਦੀਆਂ ਹਨ । ਅੱਜ ਪੁਜ਼ੀਸ਼ਨ ਇਹ ਹੈ ਕਿ ਸੀਵਰੇਜ ਬੋਰਡ ਨੇ ਸੀਵਰੇਜ ਲੇਅ ਕਰ ਦਿੱਤਾ ਔਰ ਬਾਅਦ ਵਿੱਚ ਕਹਿ ਦਿੱਤਾ ਕਿ ਤੁਸੀਂ ਸਾਰਾ ਸੀਵਰੇਜ ਸਿਸਟਮ ਲੈ ਲਉ ਪਰ ਮਿਉਂਸਪੈਲਿਟੀਆਂ ਕਹਿੰਦੀਆਂ ਹਨ ਕਿ ਇਸ ਦੀ ਫੰਕਸ਼ਨਿੰਗ ਠੀਕ ਨਹੀਂ ਹੈ । 1991 ਦੀ ਜਿਹੜੀ ਕੰਪਲੀਸ਼ਨ ਹੈ, ਅੱਜ ਦੇ ਦਿਨ ਤੱਕ ਮਿਉਂਸਪੈਲਿਟੀਆਂ ਉਸ ਨੂੰ ਲੈਂਦੀਆਂ ਨਹੀਂ ਔਰ ਉਸ ਦੇ ਰੱਖ ਰੱਖਾਵ ਦੇ ਚਾਰਜਿਜ਼ ਵਜੋਂ ਮਿਉਂਸਪਲ ਕਮੇਟੀ ਬਟਾਲਾ ਨੂੰ ਇੱਕ ਲੱਖ 56 ਹਜ਼ਾਰ ਰੁਪਏ ਮਹੀਨੇ ਦੇ ਉਸ ਨੂੰ ਦੇਣੇ ਪੈਂਦੇ ਹਨ । ਜੇ ਇਹ ਠੇਕਾ ਹੀ ਦੇ ਦਿੱਤਾ, ਆਲਮੋਸਟ ਇਹੀ ਸਮਝ ਲਈਏ ਕਿ ਮਿਉਂਸਪੈਲਿਟੀਆਂ ਨੇ ਸੀਵਰੇਜ ਬੋਰਡ ਨੂੰ ਠੇਕਾ ਹੀ ਦੇ ਦਿੱਤਾ ਔਰ ਇਹ ਠੇਕੇ ਦਾ ਕੰਮ ਹੈ ਤਾਂ ਫਿਰ ਅਸੀਂ ਸੀਵਰੇਜ ਬੋਰਡ ਨੂੰ ਮਸ਼ੀਨਾਂ ਕਿਉਂ ਲਿਆ ਕੇ ਦੇਈਏ । ਉਹ ਕਹੇ ਕਿ ਸਾਡੇ ਕੋਲੋਂ ਮਸ਼ੀਨਾਂ ਨਹੀਂ ਲਿਆਂਦੀਆਂ ਜਾਣੀਆਂ । ਜਿਹੜਾ ਸੀਵਰੇਜ ਦਾ ਗੰਦ ਕੱਢਣ ਜਾਂ ਗਾਰਬੇਜ ਕੱਢਣ ਦੀਆਂ ਮਸ਼ੀਨਾਂ ਹਨ, ਉਹ ਮਿਉਂਸਪੈਲਿਟੀਆਂ ਉਨ੍ਹਾਂ ਨੂੰ ਲਿਆ ਕੇ ਦੇਵੇ ਔਰ ਬਾਕੀ ਕੰਮ ਉਹ ਕਰਕੇ ਦੇਣਗੇ । ਜਿਹੜੇ ਮਿਉਂਸਪਲ ਕਮੇਟੀਆਂ ਦੇ ਇੰਪਲਾਈਜ਼ ਹਨ, ਉਨ੍ਹਾਂ ਨੂੰ ਤਨਖਾਹ ਕਮੇਟੀ ਦੇਵੇ, ਰੱਖ ਰਖਾਵ ਦਾ ਕੰਮ ਉਨ੍ਹਾਂ ਕੋਲ ਹੈ ਅਤੇ ਕਮੇਟੀਆਂ ਦੇ ਇੰਪਲਾਈਜ਼ ਨੂੰ ਯੂਜ਼ ਬੋਰਡ ਕਰਦੇ ਹਨ । Whether they are used or not this is not our matter. ਮਗਰ ਮੇਨ ਜਿਹੜੀ ਚੀਜ਼ ਹੈ ਉਹ ਇਹ ਹੈ ਕਿ ਮੇਰੇ ਹਿਸਾਬ ਨਾਲ ਏਨਾ ਵੱਡਾ ਖਰਚਾ ਕਰਕੇ, ਏਨਾ ਵੱਡਾ ਹਾਥੀ ਪਾਲਣ ਤੋਂ ਬਾਅਦ ਪੰਜਾਬ ਸਰਕਾਰ ਨੂੰ ਕੁਝ ਨਹੀਂ ਮਿਲਦਾ । ਸੀਵਰੇਜ ਬੋਰਡ ਦੀਆਂ ਐਸੀਆਂ ਐਸੀਆਂ ਗੱਲਾਂ ਹਨ ਜਿਸ ਦੀ ਅੱਜ ਤੱਕ ਪੰਜਾਬ ਦੀ ਹਿਸਟਰੀ ਵਿੱਚ ਮਿਸਾਲ ਨਹੀਂ ਹੋਏਗੀ । ਕਿਸੇ ਥਾਂ ਤੇ ਸੀਵਰੇਜ ਲੇਅ ਕਰ ਦਿੱਤਾ ਮਗਰ ਵਾਟਰ ਸਪਲਾਈ ਨਹੀਂ ਹੈ । ਕਿਸੇ ਥਾਂ ਤੇ ਵਾਟਰ ਸਪਲਾਈ ਦੇ ਦਿੱਤੀ ਹੈ ਮਗਰ ਸੀਵਰੇਜ ਨਹੀਂ ਹੈ । ਸੋ, ਜੋ ਸਿਸਟਮ ਸ਼ਹਿਰਾਂ ਦਾ ਹੈ, ਇੱਕ ਤਰ੍ਹਾਂ ਨਾਲ ਤੁਸੀਂ ਉਨ੍ਹਾਂ ਨੂੰ ਗੰਦ ਵਿੱਚ ਝੋਕ ਦਿੱਤਾ, ਨਰਕ ਵਿੱਚ ਝੋਕ ਦਿੱਤਾ । ਮੈਂ ਤਾਂ ਇਹੀ ਦਰਖਾਸਤ ਕਰਾਂਗਾ, ਟੰਡਨ ਸਾਹਿਬ ਵੀ ਬੈਠੇ ਹਨ, ਕਿ ਇਹੋ ਜਿਹੇ ਸੀਵਰੇਜ ਬੋਰਡਾਂ ਨੂੰ ਬੰਦ ਕਰਕੇ ਮਿਉਂਸਪਲ ਕਮੇਟੀਆਂ ਨੂੰ, ਮਿਉਂਸਪਲ ਕਾਰਪੋਰੇਸ਼ਨਾਂ ਨੂੰ ਅਥਾਰਟੀ ਦੇ ਦੇਣ । ਇਨ੍ਹਾਂ ਸ਼ਬਦਾਂ ਨਾਲ ਮੈਂ ਤੁਹਾਡਾ ਬਹੁਤ ਬਹੁਤ ਧੰਨਵਾਦ ਕਰਦਾ ਹਾਂ ।

**ਸ੍ਰੀ ਡਿਪਟੀ ਸਪੀਕਰ** : ਹੋਰ ਕੋਈ ਮੈਂਬਰ ਸਾਹਿਬ ਇਸ ਤੇ ਬੋਲਣਾ ਚਾਹੁੰਦਾ ਹੈ ? ਹਾਂ ਜੀ, ਬੀਬੀ ਜਗੀਰ ਕੌਰ ਜੀ ।

**ਸੈਰ ਸਪਾਟਾ, ਸਭਿਆਚਾਰਕ ਮਾਮਲੇ, ਸਮਾਜਿਕ ਸੁਰੱਖਿਆ ਅਤੇ ਬੱਚਿਆਂ ਦਾ ਵਿਕਾਸ ਮੰਤਰੀ** (ਬੀਬੀ ਜਗੀਰ ਕੌਰ) : ਸਤਿਕਾਰਯੋਗ ਡਿਪਟੀ ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਮੈਂ ਧੰਨਵਾਦੀ ਹਾਂ ਅਰਸ਼ੀ ਜੀ ਦੀ ਜਿਨ੍ਹਾਂ ਨੇ ਟੂਰਿਜ਼ਮ ਦੇ ਮਹਿਕਮੇ ਦੇ ਨਾਲ ਬਹੁਤ ਹੀ ਪਿਆਰ ਤੇ ਸਨੇਹ ਵਿਖਾਉਂਦਿਆਂ ਹੋਇਆਂ ਅੱਜ ਹਾਊਸ ਦੇ ਵਿਚ ਆਪਣੇ ਵੱਡਮੁੱਲੇ ਵਿਚਾਰ ਰੱਖੇ ਹਨ । ਇਸ ਟੂਰਿਜ਼ਮ ਮਹਿਕਮੇ ਦਾ ਸਬੰਧ ਕੇਵਲ ਸਰਕਾਰ ਦੇ ਨਾਲ ਹੀ ਨਹੀਂ, ਟੂਰਿਜ਼ਮ ਦਾ ਹਰ ਚੀਜ਼ ਦੇ ਨਾਲ ਸਬੰਧ ਹੈ, ਹਰ ਵਰਗ ਦੇ ਨਾਲ ਸਬੰਧ ਹੈ ਅਤੇ ਹਰ ਵਪਾਰੀ ਦੇ ਨਾਲ ਸਬੰਧ ਹੈ । ਜਿਥੇ ਇਸ ਟੂਰਿਜ਼ਮ ਮਹਿਕਮੇ ਦਾ ਕੰਮ ਲੋਕਾਂ ਨੂੰ ਰੋਜ਼ਗਾਰ ਦੇਣਾ ਅਤੇ ਸੇਵਾ ਕਰਨੀ ਹੈ, ਉਥੇ ਅਸਿੱਧੇ ਤੌਰ ਤੇ ਬਹੁਤ ਸਾਰੇ ਕਈ ਤਰ੍ਹਾਂ ਦੇ, ਕਈ ਵਰਗਾਂ ਦੇ ਲੋਕ ਵੀ ਬਹੁਤ ਵਧੀਆ ਤਰੀਕੇ ਦੇ ਨਾਲ ਹੀ ਜੁੜੇ ਹੋਏ ਹਨ । ਇਕ ਤਰੀਕੇ ਦੇ ਨਾਲ ਐਫਰਟਸ ਕੀਤੀਆਂ ਜਾ ਰਹੀਆਂ ਹਨ ਕਿ ਦੇਸ਼ ਤੋਂ ਬਾਹਰ ਵਸਦੇ ਲੋਕਾਂ, ਸਟੇਟ ਤੋਂ ਬਾਹਰ ਵਸਦੇ ਲੋਕਾਂ ਅਤੇ ਇਸ ਪੰਜਾਬ ਦੇ ਲੋਕਾਂ ਨੂੰ ਪੰਜਾਬ ਦੀ ਮਿੱਟੀ ਨਾਲ ਜੋੜੀ ਰੱਖਿਆ ਜਾਵੇ । ਪੰਜਾਬ ਸਰਕਾਰ ਦੀ ਇਸ ਵੇਲੇ ਇਕ ਬਹੁਤ ਵੱਡੀ ਸੋਚ ਹੈ ਅਤੇ ਵਧੀਆ ਤਰੀਕੇ ਦੇ ਨਾਲ ਇਸ ਨੂੰ ਅੱਗੇ ਲਿਜਾਣ ਵਾਸਤੇ ਜੋ ਪਲੈਨਿੰਗਜ਼ ਬਣਾਈਆਂ ਜਾ ਰਹੀਆਂ ਹਨ, ਉਨ੍ਹਾਂ ਬਾਰੇ ਥੋੜ੍ਹੇ ਕੁ ਮਿੰਟਾਂ ਵਿਚ ਮੈਂ ਤੁਹਾਨੂੰ ਜਾਣੂ ਕਰਵਾਵਾਂਗੀ । ਇਹ ਮਹਿਸੂਸ ਕੀਤਾ ਗਿਆ ਹੈ ਕਿ ਪੰਜਾਬ ਦੇ ਜਿੰਨੇ ਵੀ ਕੰਪਲੈਕਸਜ਼ ਹਨ ਉਨ੍ਹਾਂ ਤੋਂ ਇਲਾਵਾ ਹੋਰ ਜਿਥੇ ਕਿਤੇ ਲੋੜ ਹੈ, ਉਥੇ ਉਹ ਬਣਾਏ ਜਾਣ । ਉਥੇ ਅਸੀਂ ਜਨਤਾ ਦੀ ਸਹੂਲਤ ਵਾਸਤੇ ਨਵੇਂ ਫਾਸਟ ਫੂਡ ਕਾਊਂਟਰ ਖੋਲ੍ਹਣੇ ਸ਼ੁਰੂ ਕੀਤੇ ਹਨ ਤਾਂ ਕਿ ਕਿਸੇ ਤਰੀਕੇ ਦੇ ਨਾਲ ਲੋਕਾਂ ਨੂੰ ਥੋੜ੍ਹੇ ਸਮੇਂ ਦੇ ਵਿਚ ਚੰਗੇ ਤਰੀਕੇ ਦੇ ਨਾਲ ਚੰਗੀਆਂ ਸਹੂਲਤਾਂ ਮੁਹੱਈਆ ਕੀਤੀਆਂ ਜਾਣ । ਡਿਪਟੀ ਸਪੀਕਰ ਸਾਹਿਬ, ਸਭ ਤੋਂ ਪਹਿਲਾਂ ਅਸੀਂ ਮਾਧੋਪੁਰ ਵਿਖੇ ਫਾਸਟ ਫੂਡ ਕਾਊਂਟਰ ਤਿਆਰ ਕੀਤਾ ਅਤੇ ਉਸ ਨੂੰ ਚਾਲੂ ਕੀਤਾ । ਉਸ ਤੋਂ ਬਾਅਦ ਰੋਪੜ ਵਿਖੇ ਤਿਆਰ ਕੀਤਾ ਸੀ ਜੋ ਕਿ ਹੁਣ ਬਿਲਕੁਲ ਠੀਕ ਫਾਈਨਲ ਪੁਜ਼ੀਸ਼ਨ ਦੇ ਵਿਚ ਹੈ। ਇਸੇ ਤਰ੍ਹਾਂ ਅਸੀਂ ਕਈ ਪੁਆਇੰਟਾਂ ਤੇ ਪ੍ਰਾਈਵੇਟ ਲੋਕਾਂ ਦੇ ਨਾਲ ਸਹਿਯੋਗ ਕਰਕੇ ਉਨ੍ਹਾਂ ਨੂੰ ਇਹ ਦਿੱਤੇ ਹਨ । ਇਹ ਕਹਿਣਾ ਕਿ ਪ੍ਰਾਈਵੇਟ ਲੋਕਾਂ ਨੂੰ ਇਹ ਦੇਣੇ ਕਿੰਨੇ ਕੁ ਜ਼ਰੂਰੀ ਸਨ ਜਦੋਂ ਕਿ ਸਰਕਾਰ ਆਪ ਚਲਾ ਸਕਦੀ ਸੀ, ਠੀਕ ਨਹੀਂ ਹੈ । ਇਹ ਠੀਕ ਹੈ ਕਿ ਇਹ ਸਰਕਾਰ ਦੀ ਜ਼ਿੰਮੇਵਾਰੀ ਹੈ ਅਤੇ ਸਰਕਾਰ ਦੀ ਚੀਜ਼ ਨੂੰ ਸਰਕਾਰ ਨੇ ਚਲਾਉਣਾ ਹੈ ਲੇਕਿਨ ਇਸ ਦੇ ਵਿਚ ਅਸੀਂ ਕਈ ਅੜਚਣਾਂ ਮਹਿਸੂਸ ਕੀਤੀਆਂ । ਅਸੀਂ ਚਾਹੁੰਦੇ ਹਾਂ ਕਿ ਅਸੀਂ ਇਨਫ੍ਰਾਸਟਰਕਚਰ ਤਿਆਰ ਕਰਕੇ ਉਨ੍ਹਾਂ ਪ੍ਰਾਈਵੇਟ ਲੋਕਾਂ ਨੂੰ ਦੇਈਏ ਜਿਹੜੇ ਰੋਜ਼ਗਾਰ ਵੀ ਚਾਹੁੰਦੇ ਹਨ ਅਤੇ ਜਿਹੜੇ ਲੋਕ ਇਸ ਕੰਮ ਵਿਚ ਸ਼ੌਂਕ ਵੀ ਰੱਖਦੇ ਹਨ, ਜਿਨ੍ਹਾਂ ਲੋਕਾਂ ਦੇ ਕੋਲ ਪੈਸਾ ਵੀ ਹੈ ਅਤੇ ਜਿਹੜੇ ਪੰਜਾਬ ਦੀ ਖੁਸ਼ਹਾਲੀ ਵਾਸਤੇ ਖਰਚ ਵੀ ਕਰਨਾ ਚਾਹੁੰਦੇ ਹਨ । ਸਾਡੀ ਕੋਸ਼ਿਸ਼ ਹੈ ਕਿ ਲੋਕਾਂ ਦੇ ਸਹਿਯੋਗ ਦੇ ਨਾਲ ਇਸ ਪੰਜਾਬ ਦਾ ਟੂਰਿਜ਼ਮ ਹੋਰ ਵੱਧੇ ਫੁੱਲੇ ਤਾਂ ਜੋ ਲੋਕਾਂ ਨੂੰ ਹੋਰ ਵੱਧ ਸਹੂਲਤਾਂ ਦਿੱਤੀਆਂ ਜਾ ਸਕਣ । ਅਸੀਂ ਕੋਸ਼ਿਸ਼ ਕੀਤੀ ਹੈ ਅਤੇ ਜਿਹੜੇ ਟੂਰਿਸਟ ਕੰਪਲੈਕਸ ਬਿਲਕੁਲ ਬੰਦ ਪਏ ਸਨ, ਉਨ੍ਹਾਂ ਨੂੰ ਬੰਦ ਰੱਖਣ ਦੀ ਬਜਾਏ ਲੋਕਾਂ ਦੇ ਸਹਿਯੋਗ ਨਾਲ, ਪ੍ਰਾਈਵੇਟ ਲੋਕਾਂ ਦੀ ਇਸ ਦੇ ਵਿਚ ਸ਼ਮੂਲੀਅਤ

[ਸੈਰ ਸਪਾਟਾ, ਸਭਿਆਚਾਰਕ ਮਾਮਲੇ, ਸਮਾਜਿਕ ਸੁਰੱਖਿਆ ਅਤੇ ਬੱਚਿਆਂ ਦਾ ਵਿਕਾਸ ਮੰਤਰੀ]

ਕਰਨਾ ਕੇ ਕੁਝ ਚਾਲੂ ਕਰਵਾਏ ਜਿਸ ਦੇ ਨਾਲ ਸਾਡੀ ਇਕਨਾਮਿਕ ਪੁਜ਼ੀਸ਼ਨ ਵੀ ਠੀਕ ਹੋਈ ਹੈ । ਇਸ ਤੋਂ ਇਲਾਵਾ ਇਨ੍ਹਾਂ ਪ੍ਰਆਇੰਟਾਂ ਤੇ ਪੰਜ ਪੈਟਰੋਲ ਪੰਪ ਆਲਰੇਡੀ ਚੱਲ ਰਹੇ ਹਨ, ਛੇਵਾਂ ਪੈਟਰੋਲ ਪੰਪ ਅਸੀਂ ਮਲੋਟ ਵਿਚ ਚਾਲੂ ਕੀਤਾ ਹੈ, ਹੋਰ ਵੀ ਚਾਲੂ ਕਰ ਰਹੇ ਹਾਂ ਤਾਂ ਕਿ ਟੂਰਿਜ਼ਮ ਕਾਰਪੋਰੇਸ਼ਨ ਦੀ ਆਮਦਨ ਵਧਾਈ ਜਾਵੇ ਔਰ ਲੋਕਾਂ ਨੂੰ ਵਧੀਆ ਸਹੂਲਤਾਂ ਮੁਹੱਈਆ ਕਰਵਾਈਆਂ ਜਾ ਸਕਣ । ਭਾਵੇਂ ਪਿਛਲੀ ਰਿਪੋਰਟ 1991-92 ਦੀ ਮਾੜੀ ਰਹੀ, ਉਸ ਬਾਰੇ ਮੈਂ ਕੁਝ ਨਹੀਂ ਕਹਾਂਗੀ, ਪਰ ਜੋ ਇਸ ਸਾਲ ਭਾਰਤ ਸਰਕਾਰ ਕੋਲ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ ਨੇ ਬੇਨਤੀ ਕੀਤੀ, ਉਸ ਬਾਰੇ ਮੈਂ ਅਰਜ਼ੀ ਜੀ ਨੂੰ ਜਾਣੂ ਕਰਵਾਵਾਂਗੀ ਕਿ ਭਾਰਤ ਸਰਕਾਰ ਨੇ ਪੰਜਾਬ ਟੂਰਿਜ਼ਮ ਡਿਪਾਰਟਮੈਂਟ ਲਈ ਸਭ ਤੋਂ ਪਹਿਲਾਂ ਕਦਮ ਚੁੱਕਿਆ ਹੈ ਕਿ 6 ਕਰੋੜ 45 ਲੱਖ ਰੁਪਏ ਦੀ ਲਾਗਤ ਨਾਲ ਜੋ ਥਰੀ ਸਟਾਰ ਹੋਟਲ ਆਨੰਦਪੁਰ ਸਾਹਿਬ ਵਿਖੇ ਬਣਾਇਆ ਜਾਵੇਗਾ, ਉਸ ਦੇ ਲਈ ਇਹ ਹੁਕਮ ਭਾਰਤ ਸਰਕਾਰ ਨੇ ਦੇ ਦਿੱਤੀ ਹੈ ਔਹ ਇਹ ਹੋਟਲ ਆਈ. ਟੀ. ਡੀ. ਸੀ. ਔਰ ਪੀ. ਟੀ. ਡੀ. ਸੀ. ਦੋਨੋਂ ਮਿਲ ਕੇ ਤਿਆਰ ਕਰਨਗੇ । ਇਸ ਦੀ ਪ੍ਰਵਾਨਗੀ ਭਾਰਤ ਸਰਕਾਰ ਵੱਲੋਂ ਮਿਲ ਚੁੱਕੀ ਹੈ । ਦੂਸਰਾ 1 ਕਰੋੜ ਰੁਪਿਆ ਲਾਈਟ ਐਂਡ ਸਾਊਂਡ ਪ੍ਰੋਗਰਾਮ ਵਾਸਤੇ ਇਸ ਮਹਿਕਮੇ ਨੂੰ ਗੌਰਮਿੰਟ ਆਫ ਇੰਡੀਆ ਤੋਂ ਪ੍ਰਾਪਤ ਕਰਾਉਣ ਵਾਸਤੇ ਮੈਂ ਮਾਨਯੋਗ ਖੁਰਾਣਾ ਜੀ ਦੀ ਧੰਨਵਾਦੀ ਹਾਂ, ਜਿਨ੍ਹਾਂ ਦੇ ਕੋਲ ਭਾਰਤ ਸਰਕਾਰ ਦਾ ਸੈਰ-ਸਪਾਟਾ ਡਿਪਾਰਟਮੈਂਟ ਹੈ, ਉਨ੍ਹਾਂ ਨੇ ਇਹ ਮੰਗ ਮਨਜ਼ੂਰ ਕਰ ਲਈ ਹੈ ਔਰ ਇਸ ਦੀ ਲੈਟਰ ਵੀ ਆ ਚੁੱਕੀ ਹੈ । ਇਹ ਖੁਸ਼ਖਬਰੀ ਵਾਲੀ ਗੱਲ ਹੈ ਕਿ ਇਹ ਪੰਜਾਬ ਵਿਚ ਸਭ ਤੋਂ ਪਹਿਲਾ ਥਰੀ ਸਟਾਰ ਹੋਟਲ ਹੋਵੇਗਾ ਕਿਉਂਕਿ ਅਜੇ ਤੱਕ ਪੰਜਾਬ ਵਿਚ ਕੋਈ ਥਰੀ ਸਟਾਰ ਹੋਟਲ ਨਹੀਂ ਹੈ । ਇਹ ਇਸ ਤਰ੍ਹਾਂ ਦਾ ਪਹਿਲਾ ਹੋਟਲ ਹੈ ਜਿਹੜਾ ਆਈ. ਟੀ. ਡੀ. ਸੀ. ਔਰ ਪੀ. ਟੀ. ਡੀ. ਸੀ. ਦਾ ਜੁਆਇੰਟ ਹੋਵੇਗਾ ਦੂਸਰਾ ਲਾਈਟ ਐਂਡ ਸਾਊਂਡ ਦਾ ਜੋ ਪ੍ਰੋਗਰਾਮ ਹੈ, ਉਸ ਵਾਸਤੇ ਇਕ ਕਰੋੜ ਰੁਪਏ ਦੀ ਚਿੱਠੀ ਆਈ ਹੈ । ਪਹਿਲਾਂ ਸਾਡੇ ਕੋਲ ਕੋਈ ਐਸਾ ਪ੍ਰੋਗਰਾਮ ਨਹੀਂ ਸੀ । ਆਨੰਦਪੁਰ ਸਾਹਿਬ ਵਿਖੇ ਖਾਲਸੇ ਦਾ 300 ਸਾਲਾ ਸਥਾਪਨਾ ਦਿਵਸ 1999 ਵਿਚ ਮਨਾਉਣ ਵਾਸਤੇ ਖੁਰਾਣਾ ਸਾਹਿਬ ਕੋਲ ਬੇਨਤੀ ਕੀਤੀ ਗਈ ਸੀ ਤੇ ਉਨ੍ਹਾਂ ਨੇ ਨਿਮਰਤਾ ਸਹਿਤ ਇਹ ਬੇਨਤੀ ਪ੍ਰਵਾਨ ਕਰਕੇ ਇਕ ਕਰੋੜ ਰੁਪਏ ਦੀ ਰਾਸ਼ੀ ਦੇਣ ਵਾਸਤੇ ਮਨਜ਼ੂਰੀ ਭੇਜ ਦਿੱਤੀ ਹੈ । ਮੈਂ ਇਸ ਗੱਲ ਦਾ ਯਕੀਨ ਦੁਆਉਂਦੀ ਹਾਂ ਕਿ ਭਾਰਤ ਸਰਕਾਰ ਨੇ ਪੰਜਾਬ ਸਰਕਾਰ ਵੱਲੋਂ ਕੀਤੀ ਬੇਨਤੀ ਨੂੰ ਪ੍ਰਵਾਨ ਕਰ ਲਿਆ ਹੈ, ਜਿਸ ਨਾਲ ਸਾਡੀ ਖੁਸ਼ਹਾਲੀ ਹੋਵੇਗੀ । ਇਸ ਨਾਲ ਨਵੇਂ ਕੰਪਲੈਕਸ ਬਣਨੇ ਹਨ ਜਿਸ ਨਾਲ ਇੰਪਲਾਇਮੈਂਟ ਮਿਲੇਗੀ । ਹੈਲਪਰ ਨੂੰ ਮਿਲੇਗੀ, ਮੈਨੇਜਰ ਨੂੰ ਮਿਲੇਗੀ ਅਤੇ ਇਸ ਦੇ ਨਾਲ ਸਬੰਧਤ ਜੋ ਹੋਰ ਲੋਕ ਹਨ ਸਬਜ਼ੀਆਂ ਵਾਲੇ, ਫਲਾਂ ਵਾਲੇ ਉਨ੍ਹਾਂ ਨੂੰ ਵੀ ਇਸ ਨਾਲ ਇੰਪਲਾਇਮੈਂਟ ਮਿਲੇਗੀ । ਇਸ ਦੇ ਵਾਸਤੇ ਅਸੀਂ ਹੋਰ ਵੀ ਯਤਨ ਕਰ ਰਹੇ ਹਾਂ । ਤੁਹਾਨੂੰ ਖੁਸ਼ੀ ਹੋਵੇਗੀ ਕਿ ਪਿਛਲੇ ਸਮੇਂ ਵਿਚ ਕੀਰਤਪੁਰ ਸਾਹਿਬ ਅਤੇ ਮੁਹਾਲੀ ਵਾਸਤੇ ਦੋ ਯਾਤਰੂ ਬੱਸਾਂ ਪ੍ਰਵਾਨ ਕਰ ਲਈਆਂ ਗਈਆਂ ਹਨ, ਜਿਸ ਦੀ ਤਿਆਰੀ ਸ਼ੁਰੂ ਕੀਤੀ ਜਾ ਰਹੀ ਹੈ । ਲੋਕਾਂ ਦੀ ਸਹੂਲਤ ਵਾਸਤੇ ਪੰਜਾਬ ਦੇ ਹੀ ਨਹੀਂ, ਸਾਰੀ ਜਨਤਾ ਦੀਆਂ ਸਹੂਲਤਾਂ ਵਾਸਤੇ ਇਹ ਪ੍ਰਵਾਨ ਕੀਤੀਆਂ ਜਾ ਰਹੀਆਂ ਹਨ । ਮੈਂ ਤੁਹਾਡੇ ਧਿਆਨ ਵਿਚ ਲਿਆਉਣਾ ਚਾਹਵਾਂਗੀ ਕਿ ਜਿਥੇ ਅਸੀਂ ਇਹ ਚੀਜ਼ਾਂ ਕੀਤੀਆਂ ਹਨ, ਉਥੇ ਇਹ ਵੀ ਦੇਖਣਾ ਹੈ ਕਿ ਯਾਤਰੂਆਂ ਨੂੰ ਲਿਆਇਆ ਕਿਵੇਂ ਜਾਵੇ ?

ਜਿਥੇ ਟੂਰਿਸਟ ਕੰਪਲੈਕਸ ਹੋਣਗੇ, ਲੋਕਾਂ ਨੂੰ ਉਨ੍ਹਾਂ ਥਾਵਾਂ ਤੇ ਲਿਆਉਣ ਵਾਸਤੇ ਅਸੀਂ ਟਰਾਂਸਪੋਰਟ ਮਹਿਕਮੇ ਕੋਲ ਬੇਨਤੀ ਕੀਤੀ ਹੈ। ਸਾਡੇ ਕੋਲ ਆਲਰੇਡੀ 4 ਬੱਸਾਂ ਚੱਲ ਰਹੀਆਂ ਹਨ ਇਸ ਸਾਲ ਡਿਪਾਰਟਮੈਂਟ ਨੇ ਕੁੱਝ ਹੋਰ ਪਰਮਿਟ ਮਨਜ਼ੂਰ ਕੀਤੇ ਹਨ। ਡਿਪਟੀ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰਾਂ ਦੇ ਧਿਆਨ ਵਿਚ ਲਿਆਉਣਾ ਚਾਹੁੰਦੀ ਹਾਂ ਕਿ ਟਰਾਂਸਪੋਰਟ ਮਹਿਕਮੇ ਨੇ ਇਸ ਦੇ ਵਾਸਤੇ ਕੁੱਲ 7 ਪਰਮਿਟ ਦਿੱਤੇ ਹਨ। ਇਨ੍ਹਾਂ 7 ਪਰਮਿਟਾਂ ਲਈ ਬਕਾਇਦਾ ਟੈਂਡਰ ਕਾਲ ਕਰਕੇ ਲੋਕਾਂ ਦੀ ਸਹੂਲੀਅਤ ਲਈ ਖੁੱਲ੍ਹੇਆਮ ਟੈਂਡਰ ਖੋਲ੍ਹੇ ਗਏ। ਖੋਲਣ ਤੋਂ ਬਾਅਦ ਦੇਖਿਆ ਗਿਆ ਕਿ ਇਹ ਹਾਈਐਸਟ ਟੈਂਡਰ ਹੈ। ਕੋਈ ਹੋਰ ਵੀ ਇਸ ਵਿਚ ਸੇਵਾ ਪਾਉਣੀ ਚਾਹੇ ਤਾਂ ਸਾਨੂੰ ਖੁਸ਼ੀ ਹੋਵੇਗੀ। ਲੋਕਾਂ ਨੂੰ ਹੌਸਲਾ ਹੋਵੇਗਾ, ਰਾਹਤ ਮਿਲੇਗੀ। ਇਨ੍ਹਾਂ ਪਰਮਿਟਾਂ ਤੋਂ ਸਾਨੂੰ 58 ਲੱਖ ਰੁਪਿਆ ਪ੍ਰਾਪਤ ਹੋਇਆ ਹੈ। ਇਸ ਨਾਲ ਇਕ ਤਾਂ ਲੋਕਾਂ ਨੂੰ ਸਹੂਲਤ ਹੋਵੇਗੀ, ਸੇਵਾਵਾਂ ਪ੍ਰਦਾਨ ਹੋਣਗੀਆਂ, ਲੋਕਾਂ ਨੂੰ ਏਅਰ ਕੰਡੀਸ਼ਨਡ ਬੱਸਾਂ ਮਿਲਣਗੀਆਂ ਤੇ ਨਾਲ ਹੀ ਉਨ੍ਹਾਂ ਨੂੰ ਰੁਜ਼ਗਾਰ ਮਿਲੇਗਾ।

ਦੂਸਰੀ ਗੱਲ ਕਾਰਪੋਰੇਸ਼ਨ ਦੀ ਹੈ। ਇਹ ਕਾਰਪੋਰੇਸ਼ਨ ਬਹੁਤ ਵੱਡੇ ਘਾਟੇ ਵਿਚ ਜਾ ਰਹੀ ਸੀ। ਤਕਰੀਬਨ 42 ਲੱਖ ਰੁਪਏ ਵਿਚੋਂ 31 ਲੱਖ ਰੁਪਏ ਦੇ ਕਰੀਬ ਅਸੀਂ ਪੂਰਾ ਕਰ ਲਿਆ ਹੈ। ਮੈਂ ਯਕੀਨ ਦਿਵਾਉਂਦੀ ਹਾਂ ਕਿ ਇਸ ਤਿਮਾਹੀ ਵਿਚ ਅਸੀਂ ਬਾਕੀ ਸਾਰੇ ਘਾਟੇ ਨੂੰ ਵੀ ਪੂਰਾ ਕਰਕੇ ਇਸ ਤੋਂ ਬਾਅਦ ਲਾਭ ਦੇ ਕੇ ਕਾਰਪੋਰੇਸ਼ਨ ਨੂੰ ਵਧੀਆ ਲੀਹਾਂ ਤੇ ਲਿਜਾਵਾਂਗੇ। ਆਉਣ ਵਾਲੇ ਸਮੇਂ ਵਿਚ ਤੁਸੀਂ ਸੱਚਮੁੱਚ ਮਹਿਸੂਸ ਕਰੋਗੇ ਕਿ ਜਿਸ ਤਰ੍ਹਾਂ ਬਾਦਲ ਸਾਹਿਬ ਹਦਾਇਤ ਕਰ ਰਹੇ ਹਨ, ਇਸ ਨੂੰ ਉਚਾ ਚੁੱਕਾਂਗੇ। 1996 ਵਿਚ ਟੂਰਿਜ਼ਮ ਨੂੰ ਇੰਡਸਟਰੀ ਡਿਕਲੇਅਰ ਕੀਤਾ ਗਿਆ ਸੀ। ਡਿਪਟੀ ਸਪੀਕਰ ਸਾਹਿਬ, ਤੁਹਾਨੂੰ ਅਤੇ ਮੈਂਬਰਾਂ ਨੂੰ ਇਹ ਸੁਣ ਕੇ ਖੁਸ਼ੀ ਹੋਵੇਗੀ ਕਿ ਟੂਰਿਜ਼ਮ ਪਾਲਿਸੀ ਨੂੰ ਤਿਆਰ ਕਰਕੇ ਅਸੀਂ ਬਕਾਇਦਾ ਪ੍ਰਵਾਨਗੀ ਵਾਸਤੇ ਭੇਜ ਦਿੱਤਾ ਹੈ ਅਤੇ ਜਲਦੀ ਹੀ ਟੂਰਿਜ਼ਮ ਪਾਲਿਸੀ ਤਿਆਰ ਹੋ ਜਾਵੇਗੀ। ਬਹੁਤ ਸਾਰੇ ਲੋਕ ਇਸ ਤੋਂ ਲਾਹਾ ਲੈ ਸਕਣਗੇ। ਜਿਸ ਤਰ੍ਹਾਂ ਬਾਕੀ ਮਹਿਕਮੇ ਤਰੱਕੀ ਕਰ ਰਹੇ ਹਨ, ਉਸੇ ਤਰ੍ਹਾਂ ਟੂਰਿਜ਼ਮ ਦਾ ਮਹਿਕਮਾ ਸਾਡੀ ਪੰਜਾਬ ਸਰਕਾਰ ਬਹੁਤ ਉੱਚਾ ਚੁੱਕੇਗੀ। ਮੈਂ ਹੋਰ ਬਹੁਤ ਸਾਰੀਆਂ ਗੱਲਾਂ ਟੂਰਿਜ਼ਮ ਦੇ ਸਬੰਧ ਵਿਚ ਕਹਿ ਸਕਦੀ ਹਾਂ ਪਰ ਇੰਨਾ ਕਹਿ ਕੇ ਹੀ ਖਤਮ ਕਰਾਂਗੀ ਕਿ ਪੰਜਾਬ ਦੇ ਟੂਰਿਜ਼ਮ ਨੂੰ ਉੱਚਾ ਚੁੱਕਣ ਵਾਸਤੇ ਪੰਜਾਬ ਦੇ ਲੋਕਾਂ, ਬਾਹਰਲੇ ਸੂਬੇ ਦੇ ਲੋਕਾਂ, ਦੇਸ਼ਾਂ ਵਿਦੇਸ਼ਾਂ ਵਿਚ ਰਹਿ ਰਹੇ ਲੋਕਾਂ ਦੀ ਕਰੰਸੀ ਨੂੰ ਚੰਗੀ ਤਰ੍ਹਾਂ ਯੂਜ਼ ਕਰਨ ਵਾਸਤੇ ਆਪਣੇ ਮਹਿਕਮੇ ਵੱਲੋਂ ਅਸੀਂ ਯਤਨਸ਼ੀਲ ਹਾਂ। ਫਿਲਹਾਲ ਇਸ ਗੱਲ ਦੀ ਕੋਸ਼ਿਸ਼ ਹੈ ਕਿ ਵੱਧ ਤੋਂ ਵੱਧ ਲੋਕਾਂ ਦੀ ਸਹੂਲਤ ਵਾਸਤੇ ਐਮਿਊਜ਼ਮੈਂਟ ਪਾਰਕ ਤੇ ਹੋਰ ਥਾਵਾਂ ਤਿਆਰ ਕੀਤੀਆਂ ਜਾਣ ਅਤੇ ਜਲਦੀ ਹੀ ਇਸ ਦੀ ਰਿਪੋਰਟ ਪੇਸ਼ ਹੋਵੇਗੀ।

ਜਿਸ ਤਰ੍ਹਾਂ ਤੁਸੀਂ ਸਾਨੂੰ ਐਨਕਰੇਜ ਕੀਤਾ ਹੈ, ਉਸ ਤੋਂ ਸਾਨੂੰ ਉਤਸ਼ਾਹ ਮਿਲਿਆ ਹੈ। ਮੈਂ ਸਦਨ ਨੂੰ ਯਕੀਨ ਦਿਵਾਉਂਦੀ ਹਾਂ ਕਿ ਆਉਣ ਵਾਲੇ ਸਮੇਂ ਵਿਚ ਅਸੀਂ ਆਪਣੇ ਮੁਲਾਜ਼ਮਾਂ ਨੂੰ ਪੇ ਕਮਿਸ਼ਨ ਦੀ ਰਿਪੋਰਟ ਦੀਆਂ ਸਹੂਲਤਾਂ ਦੇਣ ਵਿਚ ਯਤਨਸ਼ੀਲ ਹਾਂ ਚਾਹੇ ਇਹ ਮੁਲਾਜ਼ਮ ਮਹਿਕਮੇ ਦਾ ਹੋਵੇ ਚਾਹੇ ਇਹ ਕਾਰਪੋਰੇਸ਼ਨ ਦਾ ਹੋਵੇ, ਅਸੀਂ ਉਸ ਦੇ ਵਾਸਤੇ ਇਸ ਰਿਪੋਰਟ ਨੂੰ ਲਾਗੂ ਕਰਵਾਉਣ ਦਾ ਯਤਨ ਕਰਾਂਗੇ। ਇਸ ਦੇ ਵਿਚ

[ਸੋਰ ਸਪਾਟਾ, ਸਭਿਆਚਾਰਕ ਮਾਮਲੇ, ਸਮਾਜਿਕ ਸੁਰੱਖਿਆ ਅਤੇ ਬੱਚਿਆਂ ਦਾ ਵਿਕਾਸ ਮੰਤਰੀ]
ਮੈਨੂੰ ਕੋਈ ਸ਼ੱਕ ਨਹੀਂ ਹੈ ਅਤੇ ਨਾ ਹੀ ਇਹ ਰਿਪੋਰਟ ਲਾਗੂ ਕਰਨੀ ਕਿਸੇ ਦੀ ਸ਼ਾਨ ਦੇ ਖਿਲਾਫ ਜਾਂਦੀ ਹੈ । ਸਾਡੇ ਬੋਰਡ ਦੀ ਮੀਟਿੰਗ ਚੱਲ ਰਹੀ ਹੈ ਅਤੇ ਅਸੀਂ ਆਪਣਾ ਸਾਰਾ ਘਾਟਾ ਪੂਰਾ ਕਰਕੇ ਇਨ੍ਹਾਂ ਮੁਲਾਜ਼ਮਾਂ ਦੀਆਂ ਲੋੜਾਂ ਨੂੰ ਪੂਰਨ ਤੌਰ ਤੇ ਪੂਰਾ ਕਰਾਂਗੇ । ਇਥੇ ਖਦਸ਼ਾ ਜ਼ਾਹਿਰ ਕੀਤਾ ਗਿਆ ਹੈ ਕਿ ਅਗਰ ਇਹ ਟੂਰਿਜ਼ਮ ਦਾ ਕੰਮ ਕਿਸੇ ਪ੍ਰਾਈਵੇਟ ਏਜੰਸੀ ਕੋਲ ਚਲਾ ਗਿਆ ਤਾਂ ਫੇਰ ਮੁਲਾਜ਼ਮਾਂ ਦਾ ਕੀ ਬਣੇਗਾ । ਇਸ ਬਾਰੇ ਅਸੀਂ ਪਹਿਲਾਂ ਮੁਲਾਜ਼ਮਾਂ ਦਾ ਖਿਆਲ ਰੱਖਾਂਗੇ ਅਤੇ ਡਿਸਕਸ ਕਰਕੇ ਹੀ ਕੋਈ ਫੈਸਲਾ ਕਰਾਂਗੇ । ਅਸੀਂ ਆਪਣੇ ਮੁਲਾਜ਼ਮਾਂ ਨੂੰ ਪੂਰਾ ਸਤਿਕਾਰ ਦੇਵਾਂਗੇ ਅਤੇ ਉਨ੍ਹਾਂ ਨੂੰ ਪਹਿਲੇ ਅਕਾਮੋਡੇਟ ਕਰਾਂਗੇ । ਅਸੀਂ ਉਨ੍ਹਾਂ ਦੀ ਡਿਵੈਲਪਮੈਂਟ ਲਈ ਪੂਰਾ ਖਿਆਲ ਰੱਖਾਂਗੇ । ਪੇ ਕਮਿਸ਼ਨ ਦੀ ਰਿਪੋਰਟ ਨੂੰ ਲਾਗੂ ਕਰਨਾ ਸਾਡੇ ਵਿਚਾਰ ਅਧੀਨ ਹੈ । ਅਸੀਂ ਟੂਰਿਜ਼ਮ ਮਹਿਕਮੇ ਨੂੰ ਹੋਰ ਅੱਗੇ ਲਿਜਾਣ, ਵਧਾਉਣ ਅਤੇ ਤਰੱਕੀ ਕਰਨ ਲਈ ਯਤਨਸ਼ੀਲ ਹਾਂ । ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਤੁਹਾਡਾ ਧੰਨਵਾਦ ਕਰਦੀ ਹਾਂ ।

**ਸਥਾਨਕ ਸਰਕਾਰ ਤੇ ਕਿਰਤ ਤੇ ਰੋਜ਼ਗਾਰ ਮੰਤਰੀ** (ਸ੍ਰੀ ਬਲਰਾਮਜੀ ਦਾਸ ਟੰਡਨ): ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਪੰਜਾਬ ਵਾਟਰ ਸਪਲਾਈ ਐਂਡ ਸੀਵਰੇਜ ਬੋਰਡ ਦੀ ਰਿਪੋਰਟ 1996-97 ਇਥੇ ਹਾਊਸ ਵਿਚ ਡਿਸਕਸ ਕਰਨ ਲਈ ਰੱਖੀ ਗਈ ਹੈ ਅਤੇ ਜਿਸ ਉਤੇ ਬਹਿਸ ਕਰਦੇ ਹੋਏ ਅਰਸ਼ੀ ਸਾਹਿਬ ਅਤੇ ਸਾਹਨੀ ਸਾਹਿਬ ਨੇ ਕੁਝ ਗੱਲਾਂ ਕੀਤੀਆਂ ਹਨ, ਮੈਂ ਇਸ ਬਾਰੇ ਕੁਝ ਗੱਲਾਂ ਜ਼ਰੂਰ ਕਰ ਦੇਣੀਆਂ ਚਾਹੁੰਦਾ ਹਾਂ । ਇਹ ਬੋਰਡ ਜਦੋਂ ਕਨਸੀਵ ਕੀਤਾ ਗਿਆ ਸੀ, ਉਦੋਂ ਇਹ ਇਸ ਭਾਵਨਾ ਦੇ ਨਾਲ ਬਣਾਇਆ ਗਿਆ ਸੀ ਕਿ ਇਹ ਏਨੀ ਵੱਡੀ ਸਪੈਸ਼ੇਲਾਈਜ਼ਡ ਏਜੰਸੀ ਹੋਵੇਗੀ ਜਿਹੜੀ ਵੱਡੇ ਸ਼ਹਿਰਾਂ ਅਤੇ ਛੋਟੇ ਸ਼ਹਿਰਾਂ ਦੇ ਲਈ ਯੋਜਨਾ ਬਣਾਏਗੀ । ਮਿਊਂਸਪਲ ਕਮੇਟੀਜ਼ ਅਤੇ ਮਿਊਂਸਪਲ ਕਾਰਪੋਰੇਸ਼ਨਾਂ ਤੱਕ ਦੀ ਡਿਵੈਲਪਮੈਂਟ ਦਾ ਕੰਮ ਇਸ ਬੋਰਡ ਨੂੰ ਦਿੱਤਾ ਗਿਆ ਸੀ ਜਿਸ ਵਿਚ ਇਸ ਬੋਰਡ ਨੇ ਇਨ੍ਹਾਂ ਇਲਾਕਿਆਂ ਦੇ ਲੋਕਾਂ ਵਾਸਤੇ ਵਾਟਰ ਸਪਲਾਈਜ਼ ਅਤੇ ਸੀਵਰੇਜ ਦਾ ਕੰਮ ਸ਼ਹਿਰਾਂ ਦੇ ਵਿਚ ਕਰਨਾ ਸੀ ਅਤੇ ਸੀਵਰੇਜ ਦੇ ਨਾਲ ਸੈਨੀਟੇਸ਼ਨ ਦਾ ਵੀ ਕੰਮ ਕਰਨਾ ਸੀ । ਇਸ ਬੋਰਡ ਦੇ ਵਿਚ ਸਪੈਸ਼ਲਾਈਜ਼ਡ ਇੰਜੀਨੀਅਰਜ਼ ਹੋਣਗੇ ਜਿੰਨ੍ਹਾਂ ਨੇ ਇਨ੍ਹਾਂ ਚੀਜ਼ਾਂ ਦਾ ਪ੍ਰਬੰਧ ਕਰਨਾ ਸੀ । ਇਨ੍ਹਾਂ ਕੁਆਲੀਫਾਈਡ ਇੰਜਨੀਅਰਜ਼ ਦੀ ਟੀਮ ਨੇ ਇਨ੍ਹਾਂ ਚੀਜ਼ਾਂ ਦਾ ਪ੍ਰਬੰਧ ਸ਼ਹਿਰਾਂ ਦੇ ਵਿਚ ਕਰਨਾ ਸੀ ਅਤੇ ਇਸ ਕੰਮ ਨੂੰ ਐਗਜ਼ੀਕਿਊਟ ਕਰਨਾ ਸੀ । ਅੱਛੀ ਸਪੀਡ ਦੇ ਨਾਲ ਇਸ ਬੋਰਡ ਨੇ ਕੰਮ ਸ਼ੁਰੂ ਕੀਤਾ ਸੀ, ਬੜੇ ਅੱਛੇ ਢੰਗ ਨਾਲ ਇਸ ਬੋਰਡ ਨੇ ਕੰਮ ਕੀਤਾ ਸੀ ਅਤੇ ਰਿਜ਼ਲਟ ਦਿੱਤੇ ਸਨ ਪਰ ਇਸ ਦੌਰਾਨ ਕੁਝ ਔਕੜਾਂ ਅਤੇ ਕਠਨਾਈਆਂ ਬੋਰਡ ਦੇ ਸਾਹਮਣੇ ਆਈਆਂ ਜਿਸ ਦਾ ਮਾੜਾ ਅਸਰ ਇਸ ਬੋਰਡ ਉਤੇ ਪਿਆ । ਇਸ ਰਿਪੋਰਟ ਵਾਲੇ ਸਾਲ ਵਿੱਚ ਬੋਰਡ ਨੂੰ ਬੜੀਆਂ ਦਿੱਕਤਾਂ ਦਾ ਸਾਹਮਣਾ ਕਰਨਾ ਪਿਆ ਅਤੇ ਔਕੜਾਂ ਪੇਸ਼ ਆਈਆਂ । ਬੋਰਡ ਨੇ ਜਿਹੜਾ ਲੋਨ ਹੁਡਕੋ ਅਤੇ ਐਲ.ਆਈ.ਸੀ. ਤੋਂ ਲਿਆ ਹੋਇਆ ਸੀ, ਉਸ ਲੋਨ ਦੀ ਵਾਪਸੀ ਕਿਸ਼ਤਾਂ ਦੀ ਪੇਮੈਂਟ ਅਤੇ ਉਸ ਉਤੇ ਐਕਰਿਊ ਹੋਇਆ ਇੰਟਰੈਸਟ ਇਹ ਬੋਰਡ ਵਾਪਿਸ ਨਹੀਂ ਕਰ ਸਕਿਆ ਜਿਸ ਦੇ ਨਾਲ ਬੋਰਡ ਕੈਸ਼ ਕਰੰਚ ਵਿਚ ਆ ਗਿਆ । ਜਿਸ ਸਪੀਡ ਦੇ ਨਾਲ ਇਹ ਬੋਰਡ ਕੰਮ ਕਰ ਰਿਹਾ ਸੀ, ਉਸ ਵਿਚ ਮੁਸ਼ਕਲਾਂ ਪੈਦਾ ਹੋ ਗਈਆਂ ਅਤੇ ਬੋਰਡ ਦੀ ਫਾਈਨੈਂਸ਼ੀਅਲ ਪੁਜੀਸ਼ਨ ਖਰਾਬ ਹੋ ਗਈ । ਅੱਗੋਂ

ਜਿਹੜੇ ਲੋਨ ਮਿਲਣੇ ਸਨ, ਉਹ ਮਿਲਣੇ ਬੰਦ ਹੋ ਗਏ । ਫੇਰ ਮੁਲਾਜ਼ਮਾਂ ਦੀਆਂ ਤਨਖਾਹਾਂ ਵੱਧ ਗਈਆਂ ਅਤੇ ਮੁਲਾਜ਼ਮਾਂ ਨੂੰ ਬੋਨਸ ਵੀ ਬੋਰਡ ਨੇ ਦਿੱਤਾ । ਇਸ ਤਰ੍ਹਾਂ ਕਰਨ ਨਾਲ ਬੋਰਡ ਦੀ ਹਾਲਤ ਬੜੀ ਖਰਾਬ ਹੋ ਗਈ ਅਤੇ ਸਾਰਾ ਸਿਸਟਮ ਖਰਾਬ ਹੋ ਗਿਆ । ਇਸ ਸਿਸਟਮ ਦੇ ਰਾਹੀਂ ਬੋਰਡ ਕੋਲ ਜਿਹੜਾ ਪੈਸਾ ਆਉਣਾ ਹੁੰਦਾ ਹੈ, ਉਹ ਇਸ ਤਰ੍ਹਾਂ ਕਿ ਮਿਊਂਸਪਲ ਕਮੇਟੀਜ਼ ਕੋਲੋਂ 20% ਦੀ ਕੰਟਰੀਬਿਊਸ਼ਨ ਹੋਣੀ ਹੁੰਦੀ ਹੈ ਜਿਸ ਦੇ ਰਾਹੀਂ ਬੋਰਡ ਨੇ ਵਾਟਰ ਸਪਲਾਈ ਅਤੇ ਸੀਵਰੇਜ ਦਾ ਕੰਮ ਕਰਨਾ ਹੁੰਦਾ ਹੈ । ਇਸ ਤੋਂ ਇਲਾਵਾ 30% ਕੰਟਰੀਬਿਊਸ਼ਨ ਸਟੇਟ ਗੌਰਮਿੰਟ ਦੀ ਹੁੰਦੀ ਹੈ ਜਿਹੜੀ ਗ੍ਰਾਂਟ ਦੇ ਰੂਪ ਵਿਚ ਹੁੰਦੀ ਹੈ ਅਤੇ 50% ਤੱਕ ਦਾ ਲੋਨ ਬੋਰਡ ਹੁਡਕੋ, ਐਲ. ਆਈ. ਸੀ. ਜਾਂ ਵਰਲਡ ਬੈਂਕ ਦੀ ਕਿਸੇ ਏਜੰਸੀ ਤੋਂ ਲੈ ਸਕਦੀ ਹੈ ਜਿਸ ਦੀ ਪੇਮੈਂਟ ਦੀ ਵਾਪਸੀ ਬੋਰਡ ਨੇ ਖੁਦ ਕਰਨੀ ਹੁੰਦੀ ਹੈ । ਬੋਰਡ ਦਾ ਇਹ ਸਾਰਾ ਬੋਝ ਮਿਊਂਸਪਲ ਕਮੇਟੀਜ਼ ਦੇ ਉਤੇ ਕਿੰਨਾ ਪੈਂਦਾ ਹੈ, ਉਹ ਮੈਂ ਦੱਸ ਦਿੰਦਾ ਹਾਂ । ਡਿਪਟੀ ਸਪੀਕਰ ਸਾਹਿਬ, ਇਹ ਸਾਰੀ 70% ਜ਼ਿੰਮੇਵਾਰੀ ਮਿਊਂਸਿਪਲ ਕਮੇਟੀਆਂ ਉਪਰ ਪੈਂਦੀ ਹੈ । ਉਨ੍ਹਾਂ ਦੇ ਪਹਿਲਾਂ ਹੀ ਫਾਈਨਾਂਸਿਲ ਰਿਸੋਰਸਿਜ਼ ਘੱਟ ਸਨ ਅਤੇ ਉਨ੍ਹਾਂ ਦੇ ਮੁਲਾਜ਼ਮਾਂ ਦੀਆਂ ਤਨਖਾਹਾਂ ਵੱਧ ਜਾਣ ਕਰਕੇ ਉਨ੍ਹਾਂ ਦੇ ਫਾਈਨਾਂਸਿਜ਼ ਹੋਰ ਘੱਟ ਹੋ ਗਏ ਹਨ । ਉਨ੍ਹਾਂ ਵੱਲੋਂ ਲੋਨ ਦੀਆਂ ਪੇਮੈਂਟਾਂ ਨਹੀਂ ਕੀਤੀਆਂ ਗਈਆਂ । ਪੇਮੈਂਟਾਂ ਨਾ ਕਰਨ ਕਰਕੇ ਹੁਡਕੋ ਨੇ ਡਿਸੀਜ਼ਨ ਲਿਆ ਕਿ ਜਿਸ ਸਟੇਟ ਨੇ ਲੋਨ ਦੀਆਂ ਇਨਸਟਾਲਮੈਂਟਸ ਪੇ ਨਹੀਂ ਕੀਤੀਆਂ . . . (ਵਿਘਨ) . . ਇਨਸਟਾਲਮੈਂਟਸ ਪੇਅ ਨਾ ਹੋਣ ਕਰਕੇ ਸਾਡੇ ਐਡਵਾਂਸਿਜ਼ ਜੋ ਸਨ, ਉਨ੍ਹਾਂ ਨੂੰ ਉਸ ਨੇ ਬੰਦ ਕਰਨ ਦੀ ਕੋਸ਼ਿਸ਼ ਕੀਤੀ । ਉਨ੍ਹਾਂ ਨੂੰ ਸਟਾਪ ਕਰਨ ਦੀ ਕੋਸ਼ਿਸ਼ ਕੀਤੀ ਸਾਨੂੰ ਪੈਸੇ ਦੀ ਕਮੀ ਆਈ । 1974 ਵਿਚ ਕੰਸਟੀਚਿਊਸ਼ਨ ਵਿਚ ਅਮੈਂਡਮੈਂਟ ਕੀਤੀ ਗਈ ਸੀ । ਉਸ ਮੁਤਾਬਿਕ ਸਟੇਟ ਵਿਚ ਕਮਿਸ਼ਨ ਬਿਠਾਇਆ ਗਿਆ ਅਤੇ ਥੋੜ੍ਹੀ ਬਹੁਤ ਰਿਆਇਤ ਮਿਊਂਸਿਪਲ ਕਮੇਟੀਆਂ ਦੇ ਅਦਾਰਿਆਂ ਨੂੰ ਮਿਲੀ ਅਤੇ ਟੈਕਸ ਦਾ 20% ਹਿੱਸਾ ਉਨ੍ਹਾਂ ਨੂੰ ਦਿੱਤਾ ਗਿਆ । ਪਹਿਲੀ ਵਾਰ ਮਿਊਂਸਿਪਲ ਕਮੇਟੀਆਂ ਨੂੰ ਆਬਾਦੀ ਦੇ ਲਿਹਾਜ਼ ਨਾਲ ਪੈਸਾ ਦਿੱਤਾ ਗਿਆ । ਉਨ੍ਹਾਂ ਨੇ ਡਿਵੇਲਪਮੈਂਟ ਦੇ ਕੰਮਾਂ ਵਿਚ ਹਿੱਸਾ ਲਿਆ ਲੇਕਿਨ ਉਨ੍ਹਾਂ ਵਿਚ ਕੁਝ ਕਮੀਆਂ ਸਨ । ਬਠਿੰਡੇ ਦਾ ਕੇਸ ਤੁਹਾਡੇ ਸਾਹਮਣੇ ਹੈ । ਉਸ ਕੇਸ ਦੀ ਇਨਕੁਆਇਰੀ ਹੋਈ ਅਤੇ ਜੋ ਬੰਦੇ ਦੋਸ਼ੀ ਪਾਏ ਗਏ, ਮੈਂ ਹਾਊਸ ਵਿਚ ਦੱਸਿਆ ਸੀ ਕਿ ਸਾਡੀ ਸਰਕਾਰ ਨੇ ਉਨ੍ਹਾਂ ਨੂੰ ਐਂਗਜ਼ੈਂਪਲਰੀ ਸਜ਼ਾਵਾਂ ਦਿੱਤੀਆਂ । ਕੁਝ ਇਕ ਨੂੰ ਸਰਵਿਸ ਵਿਚੋਂ ਨਿਕਾਲ ਦਿੱਤਾ ਗਿਆ ਅਤੇ ਕੁਝ ਦੀ ਡੀਮੋਸ਼ਨ ਵੀ ਕੀਤੀ ਗਈ । ਜਿਸ ਨੇ ਨੁਕਸਾਨ ਪਹੁੰਚਾਇਆ ਉਸ ਤੋਂ ਰਿਕਵਰੀ ਵੀ ਕੀਤੀ ਗਈ ਐਮ. ਡੀ. ਤੇ ਜੋ ਚਾਰਜ ਲੱਗੇ ਸਨ ਉਸ ਬਾਰੇ ਪਿਛਲੀ ਸਰਕਾਰ ਨੇ ਕੇਸ ਨੂੰ ਲਟਕਦਾ ਰੱਖਿਆ ਪਰ ਸਾਡੀ ਸਰਕਾਰ ਨੇ ਉਸ ਉਪਰ ਐਕਸ਼ਨ ਲਿਆ ਅਤੇ ਐਮ. ਡੀ. ਨੂੰ ਸਸਪੈਂਡ ਕੀਤਾ ।

---

## EXTENSION OF TIME OF THE SITTING

**ਸ੍ਰੀ ਡਿਪਟੀ ਸਪੀਕਰ** : ਮੇਰਾ ਖਿਆਲ ਹੈ ਕਿ ਹਾਊਸ ਦਾ ਸਮਾਂ ਕੁਝ ਹੋਰ ਵਧਾਉਣਾ ਪਵੇਗਾ ਤਾਂ ਕਿ ਡਿਸਕਸ਼ਨ ਕਨਕਲੂਡ ਹੋ ਜਾਵੇ । ਜੇਕਰ ਹਾਊਸ ਦੀ ਸਹਿਮਤੀ ਹੋਵੇ ਤਾਂ 15 ਮਿੰਟ ਲਈ ਹਾਊਸ ਦਾ ਸਮਾਂ ਹੋਰ ਵਧਾ ਦਿੱਤਾ ਜਾਵੇ ।

(ਅਵਾਜ਼ਾਂ : ਹਾਂ ਜੀ, ਹਾਂ ਜੀ)

ਸ੍ਰੀ ਡਿਪਟੀ ਸਪੀਕਰ: ਹਾਊਸ ਦਾ ਸਮਾਂ 3.45 ਵਜੇ ਬਾਅਦ ਦੁਪਹਿਰ ਤੱਕ ਵਧਾਇਆ ਜਾਂਦਾ ਹੈ ।

---

## DISCUSSION ON REPORTS
(*Resumption*)

**ਸ੍ਰੀ ਰਮੇਸ਼ ਚੰਦਰ ਡੋਗਰਾ** ** ** **

**ਸ੍ਰੀ ਡਿਪਟੀ ਸਪੀਕਰ**: ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸਥਾਨਕ ਸਰਕਾਰ ਤੇ ਕਿਰਤ ਅਤੇ ਰੋਜ਼ਗਾਰ ਮੰਤਰੀ**: ਡਿਪਟੀ ਸਪੀਕਰ ਸਾਹਿਬ, ਐਮ. ਡੀ. ਨੂੰ ਅਸੀਂ ਸਸਪੈਂਡ ਕੀਤਾ । ਉਸ ਕੇਸ ਦੀ ਅਸੀਂ ਇਨਕੁਆਇਰੀ ਕਰਵਾਈ ਅਤੇ ਐਕਸ਼ਨ ਲਿਆ । 2-3 ਗੱਲਾਂ ਮੈਂ ਜ਼ਰੂਰ ਕਹਿਣਾ ਚਾਹੁੰਦਾ ਹਾਂ । ਇਕ ਤਾਂ ਇਹ ਕਿ ਕਮੇਟੀਆਂ ਦੀ ਆਮਦਨ ਘਟੀ ਹੈ ਅਤੇ ਜ਼ਰੂਰਤਾਂ ਬਹੁਤ ਜ਼ਿਆਦਾ ਵੱਧ ਗਈਆਂ ਹਨ । ਨੌਜਵਾਨ ਮੁੰਡੇ ਦਿਹਾਤੀ ਇਲਾਕੇ ਵਿਚੋਂ ਨਿਕਲ ਕੇ ਇੰਪਲਾਇਮੈਂਟ ਢੂੰਡਣ ਲਈ ਸ਼ਹਿਰਾਂ ਵਿਚ ਆਉਂਦੇ ਹਨ । ਬਹੁਤ ਸਾਰੇ ਦੂਸਰੇ ਪ੍ਰਦੇਸ਼ਾਂ ਵਿਚੋਂ ਵੀ ਆਉਂਦੇ ਹਨ । ਸ਼ਹਿਰਾਂ ਦੇ ਵਿਚ ਆ ਕੇ ਜਿਥੇ ਇੰਡਸਟਰੀ ਦਾ ਸਾਧਨ ਹੋਵੇ, ਉਥੇ ਉਹ ਇੰਪਲਾਇਮੈਂਟ ਢੂੰਡਦੇ ਹਨ ਅਤੇ ਉਥੇ ਬਸਤੀਆਂ ਬਣ ਜਾਂਦੀਆਂ ਹਨ । ਫਿਰ ਡੀਮਾਂਡਾਂ ਸ਼ੁਰੂ ਹੋ ਜਾਂਦੀਆਂ ਹਨ ਕਿ ਪਾਣੀ ਦੀ ਸਪਲਾਈ ਚਾਹੀਦੀ ਹੈ, ਸੀਵਰੇਜ ਚਾਹੀਦਾ ਹੈ । ਪਾਣੀ ਦੇਣਾ ਸਾਡਾ ਫਰਜ਼ ਵੀ ਬਣਦਾ ਹੈ । ਇਸ ਬਾਰੇ ਕਮੇਟੀ ਵੀ ਸੋਚਦੀ ਹੈ ਅਤੇ ਸਰਕਾਰ ਵੀ ਸੋਚਦੀ ਹੈ ਕਿ ਵਾਟਰ ਅਤੇ ਸੀਵਰੇਜ ਸਿਸਟਮ ਨੂੰ ਰੈਗੂਲੈਰਾਈਜ਼ ਕੀਤਾ ਜਾਵੇ । ਡਿਪਟੀ ਸਪੀਕਰ ਸਾਹਿਬ, ਸਾਨੂੰ ਸਿਵਕ ਅਮੈਨੀਟੀਜ਼ ਦੇਣੀਆਂ ਪੈਂਦੀਆਂ ਹਨ । ਇਹ ਜ਼ਿੰਮੇਵਾਰੀ 70% ਕਮੇਟੀਆਂ ਅਤੇ ਕਾਰਪੋਰੇਸ਼ਨਾਂ ਉਪਰ ਆਉਂਦੀ ਹੈ ਅਤੇ ਉਨ੍ਹਾਂ ਦੇ ਫਾਈਨਾਂਸਿਜ਼ ਡਿੱਗਦੇ ਹਨ । ਪੰਜਾਬ ਸਰਕਾਰ ਨੇ ਪਹਿਲੀ ਵਾਰ ਫਾਈਨਾਂਸਿਜ਼ ਦਿੱਤੇ ਹਨ ਅਤੇ ਹੁਣ ਵੀ ਉਨ੍ਹਾਂ ਵਾਸਤੇ ਫਾਈਨਾਂਸਿਜ਼ ਬਹੁਤ ਜ਼ਿਆਦਾ ਰੱਖ ਰਹੀ ਹੈ । ਇਸ ਨਾਲ ਕਮੇਟੀਆਂ ਦੀ ਆਮਦਨ ਵਧੇਗੀ ਅਤੇ ਚੰਗੇ ਕੰਮ ਵੀ ਹੋ ਸਕਣਗੇ । ਅਸੀਂ ਕੁਝ ਸਕੀਮਾਂ ਬਣਾਈਆਂ ਹਨ । ਜਿਸ ਤਰ੍ਹਾਂ ਕੋਈ ਮਕਾਨ ਬਣਾਉਂਦਾ ਹੈ ਤਾਂ ਉਸ ਲਈ ਨਕਸ਼ਾ ਬਣਾਉਣ ਵਾਸਤੇ 10/- ਰੁਪਏ ਜਾਂ 100/- ਰੁਪਏ ਦੀ ਥਾਂ ਅਸੀਂ ਮਿਊਂਸਿਪਲ ਕਮੇਟੀਆਂ ਨੂੰ ਕਿਹਾ ਹੈ ਕਿ ਜਿਸ ਤਰੀਕੇ ਦੇ ਨਾਲ ਉਥੇ ਕਵਰਡ ਏਰੀਆ ਹੈ, ਉਸਦੇ ਮੁਤਾਬਿਕ ਉਹ ਟੈਕਸ ਲਗਾਉਣ । ਕਈ ਜਗ੍ਹਾ ਤੇ ਤਾਂ ਕਮੇਟੀਆਂ ਨੂੰ ਸਿਰਫ ਨਕਸ਼ਿਆਂ ਤੋਂ ਹੀ ਰੋਜ਼ ਦਾ 50,000/- ਰੁਪਿਆ ਆਉਣ ਲੱਗ ਪਿਆ ਹੈ । ਇਸੇ ਤਰੀਕੇ ਨਾਲ ਅੱਛੀਆਂ ਆਈਟਮਾਂ ਜਿਹੜੀਆਂ ਹਨ, ਜਿਨ੍ਹਾਂ ਨੂੰ ਕਿ ਪੈਸੇ ਵਾਲੇ ਯੂਜ਼ ਕਰਦੇ ਹਨ, ਉਨ੍ਹਾਂ ਬਾਰੇ ਵੀ ਅਸੀਂ ਕਿਹਾ ਹੈ ਕਿ ਉਨ੍ਹਾਂ ਨੂੰ ਉਹ ਕਮਾਈ ਦਾ ਸਾਧਨ ਬਣਾਉਣ । ਬਾਕੀ ਕਈ ਸ਼ਹਿਰਾਂ ਵਿਚ ਬੇਸ਼ੁਮਾਰ ਦੁਕਾਨਾਂ ਬਣੀਆਂ ਹੋਈਆਂ ਹਨ, ਕਈ ਜ਼ਮੀਨਾਂ ਤੇ ਬੇਸ਼ੁਮਾਰ ਲੋਕ ਐਨਕਰੋਚਮੈਂਟ ਕਰਕੇ ਬੈਠੇ ਹੋਏ ਹਨ ਜਿਨ੍ਹਾਂ ਦੀ ਕਿ ਏਡੀ ਵੱਡੀ ਵੈਲਿਊ ਹੈ । ਕਿਸੇ ਕਿਸੇ ਜਗ੍ਹਾ ਤੇ ਤਾਂ

---

** Expunged as ordered by the Chair.

10 ਹਜ਼ਾਰ ਰੁਪਿਆ ਗਜ਼, 20 ਹਜ਼ਾਰ ਰੁਪਿਆ ਗਜ਼ ਨਹੀਂ ਬਲਕਿ 50-50 ਹਜ਼ਾਰ ਰੁਪਿਆ ਗਜ਼ ਦਾ ਰੇਟ ਹੈ । ਇਸੇ ਤਰ੍ਹਾਂ ਕਈ ਜਗ੍ਹਾ ਤੇ ਦੁਕਾਨਾਂ ਜਿਹੜੀਆਂ ਹਨ, ਉਹ ਪੁਰਾਣੇ ਕਿਰਾਏ ਤੇ ਹੀ ਚਲੀਆਂ ਆਉਂਦੀਆਂ ਹਨ । ਉਨ੍ਹਾਂ ਤੇ ਹਾਊਸ ਟੈਕਸ ਵੀ ਇਸ ਕਰਕੇ ਨਹੀਂ ਲੱਗ ਸਕਦਾ ਕਿ ਉਹ ਕਮੇਟੀ, ਕਾਰਪੋਰੇਸ਼ਨ ਦੀ ਆਪਣੀ ਪ੍ਰਾਪਰਟੀ ਹੈ, ਉਨ੍ਹਾਂ ਦੀਆਂ ਓਨਡ ਹਨ । ਕਮੇਟੀ ਦਾ ਆਪਣੀ ਜਗ੍ਹਾ ਤੇ ਹਾਊਸ ਟੈਕਸ ਲਗਾਉਣ ਦਾ ਮਤਲਬ ਹੀ ਨਹੀਂ । ਅਸੀਂ ਉਨ੍ਹਾਂ ਨੂੰ ਸਾਰੇ ਪਾਸਿਆਂ ਤੋਂ ਸਾਧਨ ਵਧਾਉਣ ਲਈ ਕਿਹਾ ਹੈ । ਕਮੇਟੀਆਂ ਨੂੰ ਕਿਹਾ ਕਿ ਉਹ ਆਪ ਆਪਣੇ ਸਾਧਨ ਵਧਾਉਣ, ਰਿਸੋਰਸਿਜ਼ ਪੈਦਾ ਕਰਨ । ਜ਼ਮੀਨਾਂ ਨੂੰ ਆਕਸ਼ਨ ਕੀਤਾ ਜਾਵੇ, ਦੁਕਾਨਾਂ ਨੂੰ ਬੈਠੇ ਹੋਏ ਬੰਦਿਆਂ ਨੂੰ ਰੀਜ਼ਨੇਬਲ ਪ੍ਰਾਈਸ ਤੇ ਦਿੱਤਾ ਜਾਵੇ ਤਾਂ ਕਿ ਉਨ੍ਹਾਂ ਜ਼ਰੂਰਤਾਂ ਜਿਨ੍ਹਾਂ ਕਰਕੇ ਰੋਜ਼ ਕਮੇਟੀਆਂ ਅੱਗੇ ਮੁਸ਼ਕਲਾਂ ਪੈਦਾ ਹੁੰਦੀਆਂ ਹਨ, ਨੂੰ ਈਜ਼ ਕੀਤਾ ਜਾਵੇ । ਡਿਪਟੀ ਸਪੀਕਰ ਸਾਹਿਬ, ਇਸੇ ਤਰ੍ਹਾਂ ਅਸੀਂ ਹੋਰ ਸਾਧਨ ਵੀ ਅਡਾਪਟ ਕਰਨ ਦੀ ਕੋਸ਼ਿਸ਼ ਕਰ ਰਹੇ ਹਾਂ । ਕੁਝ ਕਠਿਨਾਈਆਂ ਇਥੇ ਦੱਸੀਆਂ ਗਈਆਂ ਹਨ ਕਿ ਸੀਵਰੇਜ ਦਾ ਇਕ ਹਿੱਸਾ ਮਿਊਂਸਿਪਲ ਕਮੇਟੀ ਨੂੰ ਦਿੱਤਾ ਹੋਇਆ ਹੈ ਅਤੇ ਕੁਝ ਹਿੱਸੇ ਨੂੰ ਸੀਵਰੇਜ ਬੋਰਡ ਵਾਲੇ ਆਪਣੇ ਇੰਪਲਾਈਜ਼ ਦੇ ਜ਼ਰੀਏ ਕੰਟਰੋਲ ਕਰਦੇ ਹਨ । ਇਸ ਬਾਰੇ ਅਸੀਂ ਇਕ ਪਾਲਿਸੀ ਫੈਸਲਾ ਲੈ ਰਹੇ ਹਾਂ ਕਿ ਜਾਂ ਤਾਂ ਐਂਟਾਇਰ ਕੰਮ ਸੀਵਰੇਜ ਬੋਰਡ ਸੀਵਰੇਜ ਬਣਾਉਣ ਤੋਂ ਬਾਅਦ ਆਪ ਕੰਟਰੋਲ ਕਰੇ ਜਾਂ ਫਿਰ ਜਿਸ ਕੋਲ ਨੋ-ਹਾਓ ਹੈ, ਆਪਣੇ ਸਾਧਨ ਹਨ, ਉਹ ਕਲਾਸ-1 ਕਮੇਟੀਆਂ ਜਾਂ ਕਾਰਪੋਰੇਸ਼ਨਾਂ ਸੀਵਰੇਜ ਬਣਾਉਣ ਤੋਂ ਬਾਅਦ ਲੇਅ ਕਰਨ ਤੋਂ ਬਾਅਦ ਸਾਰੇ ਦਾ ਸਾਰਾ ਕੰਮ ਕੰਟਰੋਲ ਕਰਨ ਤਾਕਿ ਡਿਊਅਲ ਕੰਟਰੋਲ ਜਿਹੜਾ ਕਿ ਨੁਕਸਾਨ ਪਹੁੰਚਾਉਂਦਾ ਹੈ, ਉਸ ਨੂੰ ਰੋਕਿਆ ਜਾਵੇ । ਅਸੀਂ ਇਹ ਸਟੈਪਸ ਲੈ ਕੇ ਇਸ ਸਿਸਟਮ ਨੂੰ ਰੀ-ਵੈਂਪ ਕਰ ਰਹੇ ਹਾਂ ਅਤੇ ਮੈਨੂੰ ਆਸ਼ਾ ਹੀ ਨਹੀਂ, ਵਿਸ਼ਵਾਸ ਹੈ ਕਿ ਇਹ ਬੋਰਡ ਜ਼ਰੂਰ ਸਹੀ ਢੰਗ ਦੇ ਨਾਲ ਲੋਕਾਂ ਦੀ ਸੇਵਾ ਕਰ ਸਕੇਗਾ ਅਤੇ ਅਸੀਂ ਇਸ ਨਾਤੇ ਨਾਲ ਇਸ ਗੱਲ ਦਾ ਪ੍ਰਬੰਧ ਕਰਦਿਆਂ ਹੋਇਆਂ ਸਾਰਾ ਕਾਰਜ ਸੁਚਾਰੂ ਰੂਪ ਵਿਚ ਕਰਦਿਆਂ ਹੋਇਆਂ ਲੋਕਾਂ ਦੀ ਸੇਵਾ ਕਰ ਸਕਾਂਗੇ । ਬਹੁਤ ਬਹੁਤ ਧੰਨਵਾਦ ।

**ਸ੍ਰੀ ਡਿਪਟੀ ਸਪੀਕਰ** : ਹਾਂ ਜੀ, ਮਿੱਤਲ ਸਾਹਿਬ ।

**ਖੁਰਾਕ ਅਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਬੱਸ ਜੀ ਹੁਣ ਤਾਂ ਖਤਮ ਹੋ ਗਿਆ ਹੈ । ਹੋਰ ਕਿਸੇ ਨੇ ਨਹੀਂ ਬੋਲਣਾ ।

**Mr. Deputy Speaker** : The House stands adjourned *sine-die*.

(The Sabha *then adjourned *sine-die*)

*3.33 P.M.

---

775—2-12-98—305 ਕਾਪੀਆਂ—ਪੰਜਾਬ ਸਰਕਾਰ ਪ੍ਰੈਸ, ਪਟਿਆਲਾ ।

# ANNEXURE

# TO

# PUNJAB VIDHAN SABHA

## DEBATES

*9th JULY, 1998*

VOL. V–No. 13

OFFICIAL REPORT

CONTENTS

*Thursday, the 9th July, 1998*




PUNJAB VIDHAN SABHA SECRETARIAT, CHANDIGARH.

Price : Rs...............

# PUNJAB VIDHAN SABHA

*Thursday, the 9th July, 1998*

**Annexure**

*This Annexure contains Unstarred Questions (Converted as such from being Starred Questions) and Answers for the meeting dated 9th July, 1998.*

---

## UNSTARRED QUESTIONS (CONVERTED AS SUCH FROM BEING STARRED QUESTIONS) AND ANSWERS.

### ਸਰਕਾਰੀ ਹਸਪਤਾਲਾਂ ਵਿਚ ਓ.ਪੀ.ਡੀਜ਼ ਦਾ ਕੰਮ-ਕਾਰ

*978 (ਸੀ.ਯੂ.) ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਸਰਕਾਰੀ ਹਸਪਤਾਲਾਂ ਦੇ ਬਾਹਰੀ ਰੋਗੀਆਂ ਲਈ ਵਿਭਾਗ (ਓ:ਪੀ.ਡੀਜ਼) ਸਾਲ ਵਿਚ ਕਿੰਨੇ ਦਿਨ ਕੰਮ ਕਰਦੇ ਹਨ ਅਤੇ ਉਨ੍ਹਾਂ ਦਾ ਆਮ ਕੰਮ-ਕਾਜੀ ਸਮਾਂ ਕੀ ਹੁੰਦਾ ਹੈ ;

(ਅ) ਕੀ ਉਨ੍ਹਾਂ ਦਿਨਾਂ ਨੂੰ ਜਦੋਂ ਓ.ਪੀ.ਡੀਜ਼ ਬੰਦ ਰਹਿੰਦੇ ਹਨ, ਕੋਈ ਬਦਲਵੇਂ ਪ੍ਰਬੰਧ ਕੀਤੇ ਜਾਂਦੇ ਹਨ ;

(ੲ) 1 ਜਨਵਰੀ, 1997 ਤੋਂ 31 ਦਸੰਬਰ, 1997 ਦੇ ਅਰਸੇ ਦੌਰਾਨ ਸਰਕਾਰੀ ਹਸਪਤਾਲਾਂ ਦੇ ਓ.ਪੀ.ਡੀਜ਼ ਕਿੰਨੇ ਦਿਨ ਖੁਲ੍ਹੇ ਰਹੇ ?

**ਸ੍ਰੀ ਮਨੋਰੰਜਨ ਕਾਲੀਆ :** (ੳ) ਸਰਕਾਰੀ ਹਸਪਤਾਲਾਂ ਤੇ ਡਿਸਪੈਂਸਰੀਆਂ ਵਿਚ ਓ.ਪੀ.ਡੀਜ਼ ਹਰ ਕੰਮ ਵਾਲੇ ਦਿਨਾਂ ਤੇ ਚਲਦੀਆਂ ਹਨ, ਸਿਵਾਏ ਸਾਰੇ ਐਤਵਾਰ, ਸਾਰੀਆਂ ਗਜ਼ਟਿਡ ਛੁੱਟੀਆਂ ਤੇ ਅੱਧੇ ਦਿਨ ਦੀਆਂ ਛੁੱਟੀਆਂ ਜੋ ਸਰਕਾਰ ਵਲੋਂ ਸਮੇਂ ਸਮੇਂ ਸਿਰ ਘੋਸ਼ਿਤ ਕੀਤੀਆਂ ਗਈਆਂ ਹੋਣ । ਓ.ਪੀ.ਡੀਜ਼ ਦੇ ਆਮ ਕੰਮ ਕਰਨ ਦਾ ਸਮਾਂ ਹੇਠ ਅਨੁਸਾਰ ਹੈ :—

ਗਰਮੀਆਂ :— 16 ਅਪ੍ਰੈਲ ਤੋਂ 15 ਅਕਤੂਬਰ

ਸਮਾਂ :- 8.00 ਵਜੇ ਸਵੇਰੇ ਤੋਂ 2.00 ਵਜੇ ਬਾਅਦ ਦੁਪਹਿਰ

ਸਰਦੀਆਂ :— 16 ਅਕਤੂਬਰ ਤੋਂ 15 ਅਪ੍ਰੈਲ

ਸਮਾਂ :- 9.00 ਵਜੇ ਸਵੇਰੇ ਤੋਂ 3.00 ਵਜੇ ਬਾਅਦ ਦੁਪਹਿਰ

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

(ਅ) ਹਾਂ ਜੀ । ਰਾਜ ਦੇ ਸਾਰੇ ਕਮਿਊਨਿਟੀ ਹੈਲਥ ਸੈਂਟਰਾਂ, ਸਬ ਡਵੀਜ਼ਨਲ ਹਸਪਤਾਲਾਂ ਅਤੇ ਜ਼ਿਲ੍ਹਾ ਪੱਧਰ ਦੇ ਹਸਪਤਾਲਾਂ ਅਤੇ ਜ਼ਿਆਦਾਤਰ ਮੁਢਲੇ ਸਿਹਤ ਕੇਂਦਰਾਂ ਅਤੇ ਦਿਹਾਤੀ ਹਸਪਤਾਲਾਂ ਵਿਚ ਅਤੇ ਕੁਝ ਡਿਸਪੈਂਸਰੀਆਂ ਵਿਚ ਐਮਰਜੰਸੀ ਸੇਵਾਵਾਂ 24 ਘੰਟੇ ਮੁਹੱਈਆ ਕਰਵਾਈਆਂ ਜਾਂਦੀਆਂ ਹਨ ।

(ੲ) 1.1.1997 ਤੋਂ 31.12.1997 ਦੌਰਾਨ ਓ.ਪੀ. ਡੀਜ਼ 289½ ਦਿਨਾਂ ਲਈ ਖੁੱਲ੍ਹੀਆਂ ਰਹੀਆਂ ਸਨ ।

---

**ਸਭਿਆਚਾਰਕ ਮਾਮਲਿਆਂ ਸਬੰਧੀ ਵਿਭਾਗ ਦੁਆਰਾ ਖ਼ਰਚ**

*979 **(ਸੀ.ਯੂ.) ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਸੈਰ-ਸਪਾਟਾ ਅਤੇ ਸਭਿਆਚਾਰਕ ਮਾਮਲਿਆਂ ਅਤੇ ਸਮਾਜਿਕ ਸੁਰੱਖਿਆ ਅਤੇ ਮਹਿਲਾ ਅਤੇ ਬਾਲ ਵਿਕਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) 1 ਫਰਵਰੀ, 1997 ਤੋਂ ਮਿਤੀ ਅੰਤ ਤਕ ਦੇ ਸਮੇਂ ਦੌਰਾਨ ਸਭਿਆਚਾਰਕ ਮਾਮਲਿਆਂ ਸਬੰਧੀ ਵਿਭਾਗ ਦੁਆਰਾ ਕੁੱਲ ਕਿੰਨੀ ਰਕਮ ਖ਼ਰਚ ਕੀਤੀ ਗਈ ਅਤੇ ਉਨ੍ਹਾਂ ਕੰਮਾਂ ਦੇ ਵੇਰਵੇ ਕੀ ਹਨ ਜਿਨ੍ਹਾਂ ਤੇ ਉਕਤ ਖ਼ਰਚ ਕੀਤਾ ਗਿਆ ;

(ਅ) ਕੀ ਵਿਭਾਗ ਨੇ ਉਪਰੋਕਤ ਭਾਗ (ੳ) ਵਿਚ ਵਰਣਿਤ ਸਮੇਂ ਦੇ ਦੌਰਾਨ ਸਭਿਆਚਾਰਕ ਸੰਦੇਸ਼ਾਂ ਦੇ ਪ੍ਰਚਾਰ ਲਈ ਰਾਜ ਤੋਂ ਬਾਹਰ ਕੋਈ ਖਾਸ ਪ੍ਰੋਗਰਾਮ ਸੰਗਠਤ ਕੀਤਾ ਸੀ; ਜੇਕਰ ਅਜਿਹਾ ਹੋਵੇ, ਤਾਂ ਕਦੋਂ ਅਤੇ ਕਿਸ ਸਥਾਨ ਅਤੇ ਇਸ ਤੇ ਕਿੰਨਾ ਖ਼ਰਚ ਹੋਇਆ ?

**ਬੀਬੀ** ਜਗੀਰ ਕੌਰ : ਪੈਰਾਵਾਈਜ਼ ਉੱਤਰ ਹੇਠ ਲਿਖੇ ਅਨੁਸਾਰ ਹੈ :—

(ੳ) ਲੋੜੀਂਦੀ ਸੂਚਨਾ ਅਨੁਲੱਗ 'ਏ' ਤੇ ਹੈ ਜੀ ।

(ਅ) ਲੋੜੀਂਦੀ ਸੂਚਨਾ ਅਨੁਲੱਗ 'ਬੀ' ਤੇ ਹੈ ਜੀ ।

UNSTARRED QUESTIONS (CONVERTED AS SUCH FROM BEING STARRED QUESTIONS) AND ANSWERS

ਅਨੁਲੱਗ 'ੲ'

ਸਭਿਆਚਾਰਕ ਵਿਭਾਗ ਵਲੋਂ ਮਿਤੀ 01-02-1997 ਤੋਂ ਮਿਤੀ 31-03-1997 ਤੱਕ 74.64 ਲੱਖ ਰੁਪਏ ਅਤੇ ਸਾਲ 1997-98 ਵਿੱਚ ਮਿਤੀ 31-05-1998 ਤੱਕ 58.17 ਲੱਖ ਰੁਪਏ ਖਰਚ ਕੀਤਾ ਗਿਆ । ਕੀਤੇ ਕੰਮਾਂ ਦਾ ਵੇਰਵਾ ਹੇਠ ਲਿਖੇ ਅਨੁਸਾਰ ਹੈ :—

| ਲੜੀ ਨੰ : | ਕੰਮਾਂ ਦੇ ਨਾਮ | ਮਿਤੀ 1-02-1997 ਤੋਂ 31-03-1997 ਤੱਕ ਕੀਤੇ ਖਰਚ | ਮਿਤੀ 1-4-1997 ਤੋਂ 31-5-1998 ਤੱਕ ਕੀਤੇ ਖਰਚ |
|---|---|---|---|
| | | ਰਕਮ ਲੱਖਾਂ ਵਿੱਚ | |
| 1. | ਗਰਾਂਟ-ਇਨ-ਏਡ : | | |
| | 'ਪੰਜਾਬੀ ਸਭਿਆਚਾਰ ਦੇ ਖੇਤਰ ਵਿੱਚ ਜੁਟੀਆਂ ਸੰਸਥਾਵਾਂ ਨੂੰ ਮਾਲੀ ਸਹਾਇਤਾ ਦੇਣ ਬਾਰੇ ।' | — | 15.00 |
| 2. | ਹੋਲਡਿੰਗ ਆਫ਼ ਕਲਚਰਲ ਫੈਸਟੀਵਲ, ਮੇਲਾਜ਼ ਐਂਡ ਸਪਾਂਸਰਿੰਗ ਆਫ਼ ਕਲਚਰਲ ਟਰੁਪਸ । | 36.75 | 24.87 |
| 3. | ਪਰੋਮੋਸ਼ਨ ਆਫ਼ ਪੰਜਾਬੀ ਫਿਲਮਜ਼ । | 14.95 | — |
| 4. | ਕੰਜ਼ਰਵੇਸ਼ਨ ਆਫ਼ ਐਂਸ਼ੀਐਂਟ ਐਂਡ ਹਿਸਟੋਰੀਕਲ ਮਾਨੋਮੈਂਟਸ । | 11.88 | 6.60 |
| 5. | ਪੁਰਾਤੱਤਵੀ ਖੋਜ ਅਤੇ ਖੁਦਾਈ । | 3.37 | 4.50 |
| 6. | ਸਟਰੈਂਥਿੰਗ ਆਫ਼ ਰੈਫਰੈਂਸ ਲਾਇਬਰੇਰੀ । | 0.74 | 0.39 |
| 7. | ਮਿਊਜ਼ੀਅਮ ਪਬਲੀਕੇਸ਼ਨ । | — | 1.00 |
| 8. | ਰੈਨੋਵੇਸ਼ਨ/ਇੰਪਰੂਵਮੈਂਟ ਇਨ ਦੀ ਡਿਸਪਲੇ ਆਫ਼ ਮਿਊਜ਼ੀਅਮਜ਼ । | 6.43 | 4.99 |
| 9. | ਪੁਰਾਤੱਤਵ ਅਤੇ ਅਜਾਇਬਘਰ ਲਈ ਮਸ਼ੀਨਰੀ ਅਤੇ ਸਾਜ਼ੋ ਸਾਮਾਨ ਦੀ ਖਰੀਦ ਕਰਨਾ । | 0.52 | 0.82 |

[ਸੈਰ-ਸਪਾਟਾ ਅਤੇ ਸਮਾਜਿਕ ਸਿੱਖਿਆ ਅਤੇ ਇਸਤਰੀ ਤੇ ਬਾਲ ਵਿਕਾਸ ਮੰਤਰੀ]

## ਅਨੁਲੱਗ 'ਬੀ'

2. ਹਾਂ ਜੀ, ਹੇਠ ਲਿਖੇ ਪ੍ਰੋਗਰਾਮ ਪੰਜਾਬ ਰਾਜ ਤੋਂ ਬਾਹਰ ਆਯੋਜਿਤ ਕੀਤੇ ਗਏ ਹਨ :-

| ਲੜੀ ਨੰ : | ਪ੍ਰੋਗਰਾਮ ਦਾ ਨਾਮ | ਸਟੇਸ਼ਨ | ਮਿਤੀ | ਕੀਤਾ ਖਰਚ |
|---|---|---|---|---|
| 1. | ਪੰਜਾਬੀ ਫੋਕ ਸੌਂਗਜ਼/ਡਾਂਸਿਜ਼ | ਗੰਗਾ ਨਗਰ | 29-09-97 | 18,800. |
| 2. | ਮਲਟੀਪਰਪਜ਼ ਕਲਚਰਲ ਪ੍ਰੋਗਰਾਮ ਟਰੇਡ ਫੇਅਰ ਨਵੀਂ ਦਿੱਲੀ ਵਿਖੇ ਪੰਜਾਬੀ ਸਭਿਆਚਾਰ ਦੇ ਦਿਖਾਵੇ ਹਿੱਤ ਕੀਤੇ ਗਏ। | ਨਵੀਂ ਦਿੱਲੀ | 22-11-97 ਤੋਂ 25-11-97 | 87,606. |
| 3. | ਪੰਜਾਬੀ ਫੋਕ ਡਾਂਸਿਜ਼ | ਹਰਿਦੁਆਰ (ਯੂ.ਪੀ.) | 15-11-97 ਤੋਂ 16-11-97 | 24,660. |

### ਜ਼ਿਲ੍ਹਾ ਅੰਮ੍ਰਿਤਸਰ ਵਿਚ ਲੈਕਚਰਾਰਾਂ ਦੀਆਂ ਖਾਲੀ ਆਸਾਮੀਆਂ

*983 (ਸੀ.ਯੂ.) ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ : ਕੀ ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਅਮ੍ਰਿਤਸਰ ਵਿਚ ਸਰਕਾਰੀ ਸੀਨੀਅਰ ਸੈਕੰਡਰੀ ਸਕੂਲਾਂ ਵਿਚ ਇਸ ਸਮੇਂ ਲੈਕਚਰਾਰਾਂ ਦੀਆਂ ਕੋਈ ਆਸਾਮੀਆਂ ਖਾਲੀ ਪਈਆਂ ਹਨ ; ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਦੀ ਵਿਸ਼ੇ-ਵਾਰ ਗਿਣਤੀ ਕਿੰਨੀ ਕਿੰਨੀ ਹੈ ਅਤੇ ਹਰੇਕ ਆਸਾਮੀ ਕਦੋਂ ਤੋਂ ਖਾਲੀ ਪਈ ਹੈ ?

ਸਰਦਾਰ ਤੋਤਾ ਸਿੰਘ : ਇਸ ਸਮੇਂ ਜ਼ਿਲ੍ਹਾ ਅੰਮ੍ਰਿਤਸਰ ਦੇ ਸਰਕਾਰੀ ਸੀਨੀਅਰ ਸੈਕੰਡਰੀ ਸਕੂਲਾਂ ਵਿੱਚ ਵੱਖ ਵੱਖ ਵਿਸ਼ਿਆਂ ਦੀਆਂ 237 ਲੈਕਚਰਾਰਾਂ ਦੀਆ ਆਸਾਮੀਆਂ ਖਾਲੀ ਪਈਆਂ ਹਨ। ਇਨ੍ਹਾਂ ਦੀ ਵਿਸ਼ਾਵਾਰ ਸੂਚੀ ਸਮੇਤ ਸਾਲ ਜਿਸ ਤੋਂ ਇਹ ਆਸਾਮੀਆਂ ਖਾਲੀ ਪਈਆਂ ਹਨ ਨੱਥੀ ਅਨੁਲੱਗ ਤੇ ਦਰਜ ਹਨ।

## ਅਨੁਲੱਗ

| ਲੜੀ ਨੰ : | ਵਿਸ਼ੇਵਾਰ ਆਸਾਮੀ | ਕੁੱਲ ਖਾਲੀ ਆਸਾਮੀਆਂ | ਸਮਾਂ ਜਦੋਂ ਤੋਂ ਆਸਾਮੀਆਂ ਖਾਲੀ ਹਨ । | |
|---|---|---|---|---|
| | | | ਸਾਲ | |
| 1. | ਅੰਗਰੇਜ਼ੀ | 39 | 1989 | 3 |
| | | | 1990 | 1 |
| | | | 1992 | 1 |
| | | | 1993 | 1 |
| | | | 1994 | 3 |
| | | | 1995 | 11 |
| | | | 1996 | 3 |
| | | | 1997 | 16 |
| 2. | ਪੰਜਾਬੀ | 40 | 1989 | 1 |
| | | | 1992 | 1 |
| | | | 1994 | 3 |
| | | | 1995 | 15 |
| | | | 1996 | 7 |
| | | | 1997 | 10 |
| | | | 1998 | 3 |
| 3. | ਹਿਸਾਬ | 31 | 1991 | 1 |
| | | | 1992 | 1 |
| | | | 1993 | 1 |
| | | | 1994 | 3 |
| | | | 1995 | 14 |
| | | | 1996 | 4 |
| | | | 1997 | 7 |
| 4. | ਰਾਜਨੀਤੀ ਸ਼ਾਸਤਰ | 49 | 1989 | 1 |
| | | | 1992 | 2 |
| | | | 1993 | 1 |
| | | | 1994 | 10 |
| | | | 1995 | 18 |
| | | | 1996 | 4 |

[ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ]

| ਲੜੀ ਨੰ: | ਵਿਸ਼ੇਵਾਰ ਅਸਾਮੀ | ਕੁੱਲ ਖਾਲੀ ਆਸਾਮੀਆਂ | ਸਮਾਂ ਜਦੋਂ ਤੋਂ ਆਸਾਮੀਆਂ ਖਾਲੀ ਹਨ । | |
|---|---|---|---|---|
| | | | ਸਾਲ | |
| | | | 1997 | 9 |
| | | | 1998 | 4 |
| 5. | ਅਰਥ-ਸ਼ਾਸਤਰ | 23 | 1989 | 1 |
| | | | 1992 | 1 |
| | | | 1994 | 4 |
| | | | 1995 | 7 |
| | | | 1996 | 2 |
| | | | 1997 | 8 |
| 6. | ਕਾਮਰਸ | 19 | 1990 | 1 |
| | | | 1991 | 3 |
| | | | 1992 | 3 |
| | | | 1993 | 1 |
| | | | 1995 | 1 |
| | | | 1996 | 1 |
| | | | 1997 | 9 |
| 7. | ਜੋਗਰਾਫੀ (ਭੂਗੋਲ) | 2 | 1996 | 1 |
| | | | 1997 | 1 |
| 8. | ਇਤਿਹਾਸ | 23 | 1994 | 2 |
| | | | 1995 | 3 |
| | | | 1996 | 8 |
| | | | 1997 | 8 |
| | | | 1998 | 2 |
| 9. | ਕੈਮਿਸਟਰੀ | 2 | 1997 | 2 |
| 10. | ਬਿਆਲੋਜੀ | 2 | 1997 | 2 |
| 11. | ਹਿੰਦੀ | 6 | 1996 | 3 |
| | | | 1997 | 3 |
| 12. | ਸਰੀਰਕ ਸਿੱਖਿਆ | 1 | 1996 | 1 |

## ਗੁਰੂ ਨਾਨਕ ਦੇਵ ਹਸਪਤਾਲ, ਅੰਮ੍ਰਿਤਸਰ ਵਿਚ ਵੈਂਟੀਲੇਟਰਜ਼

*986 (ਸੀ.ਯੂ.) **ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਡਾਕਟਰੀ ਸਿੱਖਿਆ ਅਤੇ ਖੋਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਗੁਰੂ ਨਾਨਕ ਦੇਵ ਹਸਪਤਾਲ, ਅੰਮ੍ਰਿਤਸਰ ਦੇ ਵੱਖ ਵੱਖ ਸੰਕਟਕਾਲੀ (ਐਮਰਜੰਸੀ) ਵਿਭਾਗਾਂ ਵਿਚ ਇਸ ਸਮੇਂ ਕੁੱਲ ਕਿੰਨੇ ਵੈਂਟੀਲੇਟਰਜ਼ ਹਨ;

(ਅ) 1 ਜਨਵਰੀ, 1997 ਤੋਂ 31 ਦਸੰਬਰ, 1997 ਤਕ ਦੇ ਸਮੇਂ ਦੌਰਾਨ ਉਪ੍ਰੋਕਤ ਭਾਗ (ੳ) ਵਿਚ ਵਰਣਿਤ 'ਵੈਂਟੀਲੇਟਰਜ਼' ਨਾਲ ਕਿੰਨੇ ਮਰੀਜ਼ਾਂ ਦਾ ਇਲਾਜ ਕੀਤਾ ਗਿਆ ;

(ੲ) ਉਪ੍ਰੋਕਤ ਭਾਗ (ਅ) ਵਿਚ ਵਰਣਿਤ ਸਮੇਂ ਦੇ ਦੌਰਾਨ ਹਰ ਇਕ 'ਵੈਂਟੀਲੇਟਰ' ਕਿੰਨੀ ਵਾਰੀ ਅਤੇ ਕਿੰਨੇ ਕਿੰਨੇ ਦਿਨਾਂ ਲਈ ਖਰਾਬ ਰਿਹਾ ;

(ਸ) ਕੀ ਅਜਿਹੇ ਦਿਨਾਂ ਲਈ ਜਦੋਂ ਉਕਤ 'ਵੈਂਟੀਲੇਟਰਜ਼' ਖ਼ਰਾਬ ਰਹੇ ਕੋਈ ਬਦਲਵੇਂ ਪ੍ਰਬੰਧ ਕੀਤੇ ਗਏ ਸਨ; ਜੇਕਰ ਅਜਿਹਾ ਹੋਵੇ, ਤਾਂ ਉਸ ਦੇ ਵੇਰਵੇ ਕੀ ਹਨ ;

**ਸਰਦਾਰ ਮਹੇਸ਼ ਇੰਦਰ ਸਿੰਘ ਗਰੇਵਾਲ** : (ੳ) ਗੁਰੂ ਨਾਨਕ ਦੇਵ ਹਸਪਤਾਲ, ਅੰਮ੍ਰਿਤਸਰ ਵਿਖੇ ਹੇਠ ਲਿਖੇ ਵਿਭਾਗਾਂ ਵਿੱਚ ਜੋ ਕਿ ਐਮਰਜੈਂਸੀ ਕੰਮ ਨਾਲ ਸਬੰਧਤ ਹਨ, ਵਿਚ ਉਨ੍ਹਾਂ ਦੇ ਸਾਹਮਣੇ ਲਿਖੇ ਅਨੁਸਾਰ ਵੈਂਟੀਲੇਟਰ ਲੱਗੇ ਹੋਏ ਹਨ :—

| ਵਿਭਾਗ | ਕਿਸਮ | ਗਿਣਤੀ |
|---|---|---|
| ਐਮਰਜੈਂਸੀ | ਰੀਸਸੀਟੇਸ਼ਨ ਵੈਂਟੀਲੇਟਰ | 1 |
| ਮੈਡੀਸਨ-6 ਯੂਨਿਟ | -ਉਹੀ- | 6 |
| ਕਾਰਡੀਆਲੋਜੀ | -ਉਹੀ- | 1 |
| ਕਾਰਡੀਓਥਰੈਸਿਕ | -ਉਹੀ- | 1 |
| ਸਰਜਰੀ | -ਉਹੀ- | 1 |
| ਆਈ.ਸੀ.ਯੂ. | ਇਨਟੈਨਸਿਵ ਕੇਅਰ ਵੈਂਟੀਲੇਟਰ | 1 |
| ਐਨਸਥੀਸੀਆ | ਐਨਸਥੀਸੀਆ ਵੈਂਟੀਲੇਟਰ | 11 |

[ਡਾਕਟਰੀ ਸਿੱਖਿਆ ਅਤੇ ਖੋਜ ਮੰਤਰੀ]

(ਅ) ਮਿਤੀ 1.1.1997 ਤੋਂ 31.12.97 ਤੱਕ ਦੇ ਸਮੇਂ ਦੌਰਾਨ ਵੱਖ ਵੱਖ ਵਿਭਾਗ ਵਿੱਚ ਉਪਰੋਕਤ ਦਿੱਤੇ ਅਨੁਸਾਰ 429 ਮਰੀਜ਼ਾਂ ਨੂੰ ਰੀਸਸੀਟੇਸ਼ਨ ਵੈਂਟੀਲੇਟਰ ਦੀ ਸਹੂਲਤ ਮੁਹੱਈਆ ਕਰਵਾਈ ਗਈ ਹੈ। ਇਸ ਤੋਂ ਇਲਾਵਾ ਇੰਨਟੈਨਸਿਵ ਕੇਅਰ ਯੂਨਿਟ ਵਿੱਚ 20 ਮਰੀਜ਼ਾਂ ਨੂੰ ਲੰਮੇ ਸਮੇਂ ਲਈ ਬਨਾਵਟੀ ਵੈਂਟੀਲੇਟਰ ਦੀ ਸਹੂਲਤ ਦਿੱਤੀ ਗਈ ਹੈ ਅਤੇ ਆਪਰੇਸ਼ਨ ਥੀਏਟਰਾਂ ਵਿੱਚ ਐਨਸਥੀਸੀਆ ਦੌਰਾਨ 1900 ਮਰੀਜ਼ਾਂ ਨੂੰ ਬਨਾਵਟੀ ਵੈਂਟੀਲੇਸ਼ਨ ਦੀ ਸਹੂਲਤ ਦਿੱਤੀ ਗਈ ਹੈ।

(ੲ) ਸਾਲ 1997 ਵਿੱਚ ਸਾਰੇ ਵੈਂਟੀਲੇਟਰ ਚਾਲੂ ਹਾਲਤ ਵਿੱਚ ਰਹੇ ਹਨ।

(ਸ) ਉਪਰੋਕਤ (ੲ) ਭਾਗ ਨੂੰ ਮੁੱਖ ਰੱਖਦੇ ਹੋਏ ਬਦਲਵੇ ਪ੍ਰਬੰਧਾਂ ਦੀ ਲੋੜ ਨਹੀਂ ਪਈ।

---

## ਅੰਮ੍ਰਿਤਸਰ ਜ਼ਿਲ੍ਹੇ ਵਿਚ 'ਸ਼ਗਨ ਸਕੀਮ' ਅਧੀਨ ਲਿਆਂਦੇ ਗਏ ਲਾਭਪਾਤਰਾਂ ਦੀ ਗਿਣਤੀ

*1004 (ਸੀ.ਯੂ.) **ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਅਨੁਸੂਚਿਤ ਜਾਤੀਆਂ ਅਤੇ ਪੱਛੜੀਆ ਸ੍ਰੇਣੀਆਂ ਦੇ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਜ਼ਿਲ੍ਹਾ ਅੰਮ੍ਰਿਤਸਰ ਦੀਆਂ ਤਹਿਸੀਲ-ਵਾਰ ਕਿੰਨੀਆਂ ਕਿੰਨੀਆਂ ਲੜਕੀਆਂ ਹਨ ਜਿਨ੍ਹਾਂ ਨੂੰ ਰਾਜ ਸਰਕਾਰ ਦੁਆਰਾ ਉਨ੍ਹਾਂ ਦੀ ਸ਼ਾਦੀ ਸਮੇਂ "ਸ਼ਗਨ-ਸਕੀਮ" ਅਧੀਨ 'ਸ਼ਗਨ' ਦਿੱਤਾ ਗਿਆ ਅਤੇ 19 ਮਾਰਚ, 1998 ਤਕ ਅਜਿਹੀਆਂ ਕਿੰਨੀਆਂ ਦਰਖਾਸਤਾਂ ਪੈਂਡਿੰਗ ਪਈਆਂ ਸਨ ?

**ਸਰਦਾਰ ਸਰਵਣ ਸਿੰਘ ਫਿਲੌਰ** : ਜ਼ਿਲ੍ਹਾ ਅੰਮ੍ਰਿਤਸਰ ਦੀਆਂ ਅਨੁਸੂਚਿਤ ਜਾਤੀਆਂ ਦੀਆਂ ਲੜਕੀਆਂ ਜਿਨ੍ਹਾਂ ਨੂੰ 19 ਮਾਰਚ 1998 ਤੱਕ "ਸ਼ਗਨ ਸਕੀਮ" ਤਹਿਤ ਉਨ੍ਹਾਂ ਦੀ ਸ਼ਾਦੀ ਸਮੇਂ ਸ਼ਗਨ ਦਿੱਤਾ ਗਿਆ, ਦੀ ਗਿਣਤੀ ਅਤੇ ਉਸ ਮਿਤੀ ਤੱਕ ਸ਼ਗਨ ਲਈ ਪੈਂਡਿੰਗ ਪਈਆਂ ਦਰਖਾਸਤਾਂ ਦਾ ਤਹਿਸੀਲਵਾਰ ਵੇਰਵਾ ਹੇਠਾਂ ਲਿਖੇ ਅਨੁਸਾਰ ਹੈ :—

| ਲੜੀ ਨੰ : | ਤਹਿਸੀਲ | ਜਿੰਨੀਆਂ ਲੜਕੀਆਂ ਨੂੰ ਸ਼ਗਨ ਦਿੱਤਾ ਗਿਆ | ਜਿੰਨੀਆਂ ਦਰਖਾਸਤਾਂ ਪੈਂਡਿੰਗ ਹਨ |
|---|---|---|---|
| 1. | ਅੰਮ੍ਰਿਤਸਰ-1 | 776 | 469 |
| 2. | ਅੰਮ੍ਰਿਤਸਰ-11 | 769 | 633 |
| 3. | ਖਡੂਰ ਸਾਹਿਬ | 419 | 174 |
| 4. | ਬਾਬਾ ਬਕਾਲਾ | 419 | 234 |
| 5. | ਪੱਟੀ | 641 | 273 |
| 6. | ਤਰਨਤਾਰਨ | 611 | 381 |
| 7. | ਅਜਨਾਲਾ | 346 | 276 |
| | ਜੋੜ : | 3981 | 2440 |

UNSTARRED QUESTIONS (CONVERTED AS SUCH FROM BEING STARRED QUESTIONS) AND ANSWERS

## ਸੜਕ ਸੁਰੱਖਿਆ ਸਪਤਾਹ

*1005 (ਸੀ.ਯੂ.) ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਪਹਿਲੀ ਅਪ੍ਰੈਲ, 1997 ਤੋਂ 23 ਫਰਵਰੀ, 1998 ਤਕ ਦੇ ਸਮੇਂ ਦੌਰਾਨ ਰਾਜ ਵਿਚ ਕੋਈ ਸੜਕ ਸੁਰੱਖਿਆ ਸਪਤਾਹ ਮਨਾਇਆ ਗਿਆ ਸੀ ; ਜੇਕਰ ਅਜਿਹਾ ਹੋਵੇ, ਤਾਂ ਕਿਸ ਮਿਤੀ (ਮਿਤੀਆਂ) ਨੂੰ ਸੜਕ ਸੁਰੱਖਿਆ ਸਪਤਾਹ ਐਲਾਨ ਕੀਤਾ/ਮਨਾਇਆ ਗਿਆ ਸੀ ;

(ਅ) ਰਾਜ ਵਿਚ ਸੜਕ ਸੁਰੱਖਿਆ ਸਪਤਾਹ ਦੌਰਾਨ ਕੁੱਲ ਕਿੰਨੀਆਂ ਸੜਕ ਦੁਰਘਟਨਾਵਾਂ ਵਾਪਰੀਆਂ ਅਤੇ ਉਕਤ ਦੁਰਘਟਨਾਵਾਂ ਵਿਚ ਮਰੇ/ਜ਼ਖਮੀ ਹੋਏ ਵਿਅਕਤੀਆਂ ਦੀ ਜ਼ਿਲ੍ਹਾ-ਵਾਰ ਗਿਣਤੀ ਕਿੰਨੀ-ਕਿੰਨੀ ਹੈ ;

(ੲ) ਉਕਤ ਸੜਕ ਸੁਰੱਖਿਆ ਸਪਤਾਹ ਦੌਰਾਨ ਆਵਾਜਾਈ ਨਿਯਮਾਂ ਦੀ ਉਲੰਘਣਾ ਕਰਨ ਵਜੋਂ ਪੁਲਿਸ ਦੁਆਰਾ ਚਲਾਨ ਕੀਤੇ ਗਏ ਵਿਅਕਤੀਆਂ/ਗੱਡੀਆਂ ਦੀ ਜ਼ਿਲ੍ਹਾ-ਵਾਰ ਕੁੱਲ ਗਿਣਤੀ ਅਤੇ ਵੇਰਵੇ ਕੀ ਕੀ ਹਨ ਅਤੇ ਇਸ ਤਰ੍ਹਾਂ ਰਾਜ ਦੇ ਖਜ਼ਾਨੇ ਨੂੰ ਕੁੱਲ ਕਿੰਨੀ ਆਮਦਨ ਹੋਈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਹਾਂ ਜੀ । ਮਿਤੀ 5/1/98 ਤੋਂ 11/1/1998 ਤਕ ਰੋਡ ਸੇਫਟੀ ਸਪਤਾਹ ਮਨਾਇਆ ਗਿਆ ਸੀ ।

(ਅ) ਅਤੇ (ੲ) ਜ਼ਿਲ੍ਹਾ-ਵਾਰ ਸੂਚਨਾ ਨਾਲ ਨੱਥੀ ਕੀਤੀ ਜਾਂਦੀ ਹੈ ।

**ਭਾਗ 'ਅ' ਅਤੇ 'ੲ' ਦੀ ਜ਼ਿਲ੍ਹਾ ਵਾਰ ਸੂਚਨਾ**

| ਭਾਗ (ਅ) | | | | ਭਾਗ (ੲ) | |
|---|---|---|---|---|---|
| ਜ਼ਿਲ੍ਹਾ | ਸੜਕ ਦੁਰਘਟਨਾਵਾਂ ਵਾਪਰੀਆਂ | ਵਿਅਕਤੀ ਮਰੇ | ਵਿਅਕਤੀ ਜ਼ਖਮੀ ਹੋਏ | ਗੱਡੀਆਂ/ ਵਿਅਕਤੀ ਦੇ ਚਲਾਨ ਕੀਤੇ | ਜੁਰਮਾਨਾ ਵਸੂਲ ਕੀਤਾ |
| ਪਟਿਆਲਾ | 8 | 3 | 10 | 67 | 25050-00 |
| ਬਰਨਾਲਾ | 2 | 2 | 2 | 4 | 700-00 |
| ਸੰਗਰੂਰ | 3 | 2 | 1 | — | — |
| ਨਵਾਂ ਸ਼ਹਿਰ | 2 | — | 7 | 30 | — |

[ਮੁੱਖ ਮੰਤਰੀ]

| | | | | | |
|---|---|---|---|---|---|
| ਫਿਰੋਜ਼ਪੁਰ | 1 | 3 | 4 | 4 | 2700-00 |
| ਅੰਮ੍ਰਿਤਸਰ | 2 | — | 4 | 236 | 65000-00 |
| ਹੁਸ਼ਿਆਰਪੁਰ | 2 | 1 | 2 | 230 | — |
| ਫਤਿਹਗੜ੍ਹ ਸਾਹਿਬ | 1 | 1 | — | 7 | — |
| ਮਾਨਸਾ | 1 | 5 | — | — | — |
| ਕਪੂਰਥਲਾ | 4 | 4 | 1 | 29 | 2300-00 |
| ਮਜੀਠਾ | 2 | 1 | 1 | 1 | 2000-00 |
| ਰੂਪਨਗਰ | 2 | 1 | 1 | 34 | 1750-00 |
| ਫਰੀਦਕੋਟ | — | — | — | 5 | — |
| ਬਟਾਲਾ | — | — | — | 80 | 8500-00 |
| ਜਲੰਧਰ | 4 | 2 | 2 | 4 | 2100-00 |
| ਤਰਨ ਤਾਰਨ | — | — | — | 9 | 5375-00 |
| ਬਠਿੰਡਾ | — | — | — | 7 | 8100-00 |
| ਗੁਰਦਾਸਪੁਰ | 2 | 1 | 1 | 144 | 11750-00 |
| ਮੋਗਾ | 3 | 1 | 2 | — | — |
| ਲੁਧਿਆਣਾ | 7 | 3 | 4 | 52 | 18200-00 |
| ਜਗਰਾਉਂ | — | — | — | 10 | — |
| ਮੁਕਤਸਰ | — | — | — | — | — |
| ਖੰਨਾ | 2 | 2 | — | — | — |
| ਕੁੱਲ | 48 | 32 | 42 | 953 | 1,53,525-00 |

ਜ਼ਿਲ੍ਹਾ ਮਾਨਸਾ ਵਿਚ ਪੀਲੇ ਕਾਰਡਾਂ ਤੇ ਕਣਕ ਦੇਣੀ

*1030 (ਸ਼੍ਰੀ.ਯੂ.) ਸਰਦਾਰ ਅਜੀਤ ਇੰਦਰ ਸਿੰਘ ਮੋਫਰ : ਕੀ ਖੁਰਾਕ ਅਤੇ ਸਪਲਾਈਜ਼ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲਾ ਮਾਨਸਾ ਦੇ ਲੋਕਾਂ ਨੂੰ ਪੀਲੇ ਕਾਰਡਾਂ ਦੀ

ਸਹੂਲਤ ਉਪਲੱਬਧ ਕਰਵਾਈ ਗਈ ਹੈ ; ਜੇਕਰ ਅਜਿਹਾ ਹੋਵੇ,ਤਾਂ ਪੀਲੇ ਕਾਰਡ ਤੇ ਪ੍ਰਤੀ ਵਿਅਕਤੀ ਕਣਕ ਦੀ ਕਿੰਨੀ ਮਾਤਰਾ ਦਿੱਤੀ ਜਾਂਦੀ ਹੈ ; ਜੇਕਰ ਨਹੀ, ਤਾਂ ਇਸ ਦੇ ਕਾਰਣ ਕੀ ਹਨ ?

**SHRI MADHAN MOHAN MITTAL :** Yes, please, State Government issue 10 Kg. of foodgrains (8.50 kg. Wheat—1.50 kg. Rice) per month per Scheduled Caste family having Yellow Card in accordance with the scale of foodgrains fixed by the Government of India.

———

### ਪਿੰਡ ਕੁਸਲਾ ਵਿਚ ਵਿਅਕਤੀ ਦੀ ਬਿਜਲੀ ਲੱਗਣ ਨਾਲ ਮੌਤ

*1033 (ਸ੍ਰੀ. ਯੂ.) **ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਕੀ ਸਾਲ 1996 ਦੌਰਾਨ ਪਿੰਡ ਕੁਸਲਾ, ਸਬ-ਡਵੀਜ਼ਨ ਸਰਦੂਲਗੜ੍ਹ, ਜ਼ਿਲ੍ਹਾ ਮਾਨਸਾ ਦੀ ਮੁੱਖ ਸੜਕ ਤੇ ਬਿਜਲੀ ਦੀਆਂ ਤਾਰਾਂ ਨਿਰਧਾਰਤ ਉਚਾਈ, ਤੋਂ ਘੱਟ ਉਚਾਈ ਤੇ ਹੋਣ ਕਰਕੇ ਬਿਜਲੀ ਦਾ ਕਰੰਟ ਲੱਗਣ ਨਾਲ ਕੋਈ ਵਿਅਕਤੀ ਮਰ ਗਿਆ ਸੀ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ, ਤਾਂ ਕੀ ਮਿਤਕ ਦੇ ਪਰਿਵਾਰ ਨੂੰ ਕੋਈ ਮੁਆਵਜ਼ਾ ਦਿੱਤਾ ਗਿਆ ਹੈ ; ਜੇਕਰ ਅਜਿਹਾ ਹੈ, ਤਾਂ ਉਸਦੇ ਵੇਰਵੇ ਕੀ ਹਨ ; ਜੇਕਰ ਨਹੀਂ, ਤਾਂ ਇਸਦੇ ਕਾਰਣ ਕੀ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਹਾਂ ਜੀ, ਦੋ ਵਿਅਕਤੀ ਸਰਦੂਲਗੜ੍ਹ ਉਪ ਮੰਡਲ (ਮਾਨਸਾ) ਅਧੀਨ ਪਿੰਡ ਕੁਸਲਾ ਦੀ ਮੁੱਖ ਸੜਕ ਉੱਤੇ ਬਿਜਲੀ ਦੀਆਂ ਲਾਇਨਾਂ ਦੀ ਘੱਟ ਕਲੀਅਰੈਂਸ ਕਰਕੇ ਕਰੰਟ ਨਾਲ ਮਰ ਗਏ ਸਨ ।

(ਅ) ਮ੍ਰਿਤਕਾਂ ਦੇ ਕਾਨੂੰਨੀ ਵਾਰਸਾਂ ਨੂੰ ਮੁਆਵਜ਼ੇ ਦੀ ਬਣਦੀ ਅਦਾਇਗੀ ਹੇਠ ਲਿਖੇ ਅਨੁਸਾਰ ਕਰ ਦਿੱਤੀ ਗਈ ਹੈ :-

ਸ੍ਰੀ ਸੁੱਖਾ ਸਿੰਘ ਪੁੱਤਰ ਸ੍ਰੀ ਚੰਨਾਂ ਸਿੰਘ ਰੁਪਏ 1,59,506/-

ਸ੍ਰੀ ਮੱਖਣ ਸਿੰਘ ਪੁੱਤਰ ਸ੍ਰੀ ਨਰੰਜਣ ਸਿੰਘ ਰੁਪਏ 1,54,006/-

———

### ਬੋਹਾ ਕਸਬੇ ਵਿਖੇ ਵਾਟਰ-ਵਰਕਸ ਦੀ ਉਸਾਰੀ

*1034 (ਸ੍ਰੀ. ਯੂ.) **ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਕੀ ਜਨ ਸਿਹਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਕਸਬਾ ਬੋਹਾ, ਜ਼ਿਲ੍ਹਾ ਮਾਨਸਾ ਵਿਖੇ ਕੋਈ ਨਵਾਂ

[ਸਰਦਾਰ ਅਜੀਤ ਇੰਦਰ ਸਿੰਘ ਮੋਫਰ]

ਵਾਟਰ–ਵਰਕਸ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸਨੂੰ ਕਦੋਂ ਤੱਕ ਅਮਲੀ ਰੂਪ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਰਾਜਾ ਨਰਿੰਦਰ ਸਿੰਘ** : ਪਿੰਡ ਬੋਹਾ, ਜ਼ਿਲ੍ਹਾ ਮਾਨਸਾ ਵਿਖੇ ਨਵਾਂ ਵਾਟਰ ਵਰਕਸ ਬਣਾਉਣ ਦੀ ਮਹਿਕਮੇ ਕੋਲ ਕੋਈ ਤਜ਼ਵੀਜ਼ ਨਹੀਂ ਹੈ ।

---

### ਮਜਦੂਰਾਂ ਲਈ ਘੱਟੋ-ਘੱਟ ਉਜਰਤਾਂ ਦੀ ਸੋਧ

*1044 (ਸੀ. ਯੂ.) **ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਸਥਾਨਕ ਸਰਕਾਰ ਅਤੇ ਕਿਰਤ ਅਤੇ ਰੁਜ਼ਗਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਮਜ਼ਦੂਰਾਂ ਲਈ ਘੱਟੋ-ਘੱਟ ਉਜਰਤਾਂ ਦੀਆਂ ਦਰਾਂ ਪਿਛਲੀ ਵਾਰ ਕਿਸ ਮਿਤੀ ਨੂੰ ਸੋਧੀਆਂ ਗਈਆਂ ਸਨ ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਉਜਰਤਾਂ ਦੀਆਂ ਦਰਾਂ ਦੀ ਦੁਬਾਰਾ ਸੋਧ ਕਰਨੀ ਡਿਊ ਹੋ ਗਈ ਹੈ ; ਜੇਕਰ ਅਜਿਹਾ ਹੋਵੇ, ਤਾਂ ਕਿਸ ਮਿਤੀ ਤੋਂ ਅਤੇ ਇਨ੍ਹਾਂ ਦਰਾਂ ਦੀ ਸੋਧ ਕਦੋਂ ਤੱਕ ਕੀਤੇ ਜਾਣ ਦੀ ਸੰਭਾਵਨਾ ਹੈ ?

**ਸ੍ਰੀ ਬਲਰਾਮ ਜੀ ਦਾਸ ਟੰਡਨ** : (ੳ) ਪਿਛਲੀ ਵਾਰ ਘੱਟੋ-ਘੱਟ ਉਜਰਤਾਂ ਦੀਆਂ ਦਰਾਂ ਮਿਤੀ 01/7/95 ਨੂੰ ਸੋਧੀਆਂ ਸਨ ।

(ਅ) ਨਹੀ , ਇਸ ਵੇਲੇ ਮਿਨੀਮਮ ਵੇਜਿਜ਼ ਰਿਵਾਈਜ਼ਡ ਕਰਨ ਦੀ ਕੋਈ ਤਜਵੀਜ਼ ਨਹੀਂ ਹੈ ।

---

### ਨਿਸ਼ਾਨ ਵਾਲਾ ਪ੍ਰਸ਼ਨ ਨੰ: 1052* (ਸੀ. ਯੂ)

(ਇਸ ਸਵਾਲ ਦਾ ਜਵਾਬ ਹਾਲੇ ਤੱਕ ਪ੍ਰਾਪਤ ਨਹੀਂ ਹੋਇਆ ।)

---

### ਵਿਦਿਆਰਥੀਆਂ ਦੇ ਫੰਡਾਂ ਦੇ ਗਬਨ ਵਿਰੁੱਧ ਸ਼ਿਕਾਇਤਾਂ

*1053 (ਸੀ. ਯੂ.). **ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਨੂੰ ਜ਼ਿਲ੍ਹਾ ਅੰਮ੍ਰਿਤਸਰ ਵਿਚ ਸਕੂਲਾਂ ਵਿਚ ਪੇਰੈਂਟਸ ਟੀਚਰਜ਼ ਐਸੋਸੀਏਸ਼ਨ ਦੇ ਫੰਡ ਸਮੇਤ ਵੱਖ–ਵੱਖ ਵਿਦਿਆਰਥੀ ਫੰਡਾਂ ਵਿਚੋਂ ਫੰਡਾਂ ਦੇ ਗਬਨ ਦਾ ਦੋਸ਼ ਲਗਾਉਂਦੀਆਂ ਕੋਈ ਸ਼ਿਕਾਇਤਾਂ 1 ਅਪ੍ਰੈਲ, 1992 ਤੋਂ 31 ਮਾਰਚ, 1997 ਤੱਕ ਦੇ ਸਮੇਂ ਦੌਰਾਨ ਪ੍ਰਾਪਤ ਹੋਈਆਂ ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦੇ ਵੇਰਵੇ ਕੀ ਹਨ ਅਤੇ ਹਰ ਇਕ ਕੇਸ ਵਿਚ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ ?

**ਸਰਦਾਰ ਤੋਤਾ ਸਿੰਘ** : ਜ਼ਿਲ੍ਹਾ ਅੰਮ੍ਰਿਤਸਰ ਵਿੱਚ 1-4-1992 ਤੋਂ 31-3-1997 ਦੇ ਸਮੇਂ ਦੌਰਾਨ ਵਿਦਿਆਰਥੀ ਫੰਡਾਂ ਦੇ ਗਬਨ ਸਬੰਧੀ ਕੁਝ ਸ਼ਿਕਾਇਤਾਂ ਪ੍ਰਾਪਤ

---

*For Starred Question No. 1052 (C.U.) and Reply there to please See Appendix to Annexure to this Debate.

ਹੋਈਆਂ ਸਨ । ਹਰੇਕ ਕੇਸ ਵਿੱਚ ਕੀਤੀ ਕਾਰਵਾਈ ਦੇ ਵੇਰਵੇ ਸਟੇਟਮੈਂਟ (ਅਨੁਲੱਗ) ਦੇ ਰੂਪ ਵਿੱਚ ਵਿਧਾਨ ਸਭਾ ਦੇ ਸਦਨ ਵਿੱਚ ਰੱਖਣ ਲਈ ਇਸ ਨਾਲ ਨੱਥੀ ਕੀਤੇ ਜਾਂਦੇ ਹਨ ।

**ਵਿਦਿਆਰਥੀਆਂ ਦੇ ਗਬਨ ਵਿਰੁੱਧ ਸ਼ਿਕਾਇਤਾਂ ਸਬੰਧੀ ਸਟੇਟਮੈਂਟ**

ਜ਼ਿਲ੍ਹਾ ਅੰਮ੍ਰਿਤਸਰ ਵਿੱਚ ਸਟੂਡੈਂਟ ਫੰਡ ਵਿੱਚ ਘਪਲੇਬਾਜ਼ੀ ਸਬੰਧੀ ਕੁਝ ਸ਼ਿਕਾਇਤਾਂ 1-4-1992 ਤੋਂ 31-3-1997 ਤੱਕ ਦੇ ਸਮੇਂ ਦੌਰਾਨ ਪ੍ਰਾਪਤ ਹੋਈਆਂ ਸਨ । ਹਰੇਕ ਕੇਸ ਦਾ ਵੇਰਵਾ ਅਤੇ ਉਸ ਵਿੱਚ ਕੀਤੀ ਗਈ ਜਾਂ ਕੀਤੀ ਜਾ ਰਹੀ ਕਾਰਵਾਈ ਹੇਠ ਲਿਖੇ ਅਨੁਸਾਰ ਹੈ :-

1. ਸ੍ਰੀਮਤੀ ਰਾਜਿੰਦਰ ਕੌਰ, ਹੈਡ ਮਿਸਟ੍ਰੈਸ (ਰਿਟਾਇਰਡ) ਜਦੋਂ ਸਰਕਾਰੀ ਹਾਈ ਸਕੂਲ, ਸਠਿਆਲਾ ਵਿਖੇ ਕੰਮ ਕਰ ਰਹੀ ਸੀ ਤਾਂ ਉਸ ਵਿਰੁੱਧ 13.27 ਲੱਖ ਰੁਪਏ ਦੀ ਕਥਿਤ ਘਪਲੇਬਾਜ਼ੀ ਦਾ ਇਲਜ਼ਾਮ ਲੱਗਾ ਸੀ, ਉਸ ਵਿਚੋਂ 3300/- ਰੁਪਏ ਸਟੂਡੈਂਟ ਫੰਡ ਨਾਲ ਸਬੰਧਤ ਸੀ । ਇਸ ਟੀਚਰ ਵਿਰੁੱਧ ਧਾਰਾ 409/420, 468/471, 419/467 ਆਈ.ਪੀ.ਸੀ. ਅਧੀਨ ਫੌਜਦਾਰੀ ਕੇਸ ਦਰਜ ਕੀਤਾ ਜਾ ਚੁੱਕਾ ਹੈ । ਇਹ ਟੀਚਰ ਪੁਲਿਸ ਅਧਿਕਾਰੀਆਂ ਰਾਹੀਂ ਹਿਰਾਸਤ ਵਿੱਚ ਵੀ ਲਈ ਗਈ ਸੀ । ਇਸ ਉਪਰੰਤ ਇਸ ਨੂੰ ਮਾਨਯੋਗ ਹਾਈਕੋਰਟ ਵੱਲੋਂ ਜਮਾਨਤ ਤੇ ਰਿਹਾਅ ਕਰ ਦਿੱਤਾ ਗਿਆ ਸੀ । ਉਸਨੂੰ ਸੇਵਾ ਨਵਿਰਤੀ ਉਪਰੰਤ ਮਿਲਣ ਵਾਲੇ ਲਾਭ, ਸਿਵਾਏ ਪ੍ਰੋਵੀਜ਼ਨਲ ਪੈਨਸ਼ਨ 75% ਦੇ, ਰੋਕ ਲਏ ਗਏ ਹਨ । ਉਸ ਵੱਲੋਂ ਆਪਣੇ ਸੇਵਾ-ਨਿਵਿਰਤੀ ਉਪਰੰਤ ਮਿਲਣ ਵਾਲੇ ਲਾਭ ਪ੍ਰਾਪਤ ਕਰਨ ਲਈ ਮਾਨਯੋਗ ਪੰਜਾਬ ਅਤੇ ਹਰਿਆਣਾ ਹਾਈ ਕੋਰਟ ਵਿੱਚ ਰਿੱਟ ਪਟੀਸ਼ਨ ਨੰ: 1477 ਆਫ 98 ਦਾਇਰ ਕੀਤੀ ਗਈ ਸੀ । ਇਸਦੇ ਫੌਜਦਾਰੀ ਕੇਸ ਵਿੱਚ ਪੁਲਿਸ ਅਧਿਕਾਰੀਆਂ ਵੱਲੋਂ ਅਜੇ ਚਲਾਨ ਪੇਸ਼ ਕੀਤਾ ਜਾਣਾ ਹੈ ਅਤੇ ਵਿਭਾਗ ਵੱਲੋਂ ਸਬੰਧਤ ਸੀਨੀਅਰ ਸੁਪਰਡੰਟ ਪੁਲਿਸ ਨੂੰ ਵਾਰ-ਵਾਰ ਲਿਖਤੀ ਰੂਪ ਵਿੱਚ ਬੇਨਤੀ ਕੀਤੀ ਜਾ ਚੁੱਕੀ ਹੈ ਕਿ ਕਾਰਵਾਈ ਜਲਦੀ ਕੀਤੀ ਜਾਵੇ ।

2. ਸ੍ਰੀਮਤੀ ਪ੍ਰਕਾਸ਼ ਕੌਰ, ਹੈਡਮਿਸਟ੍ਰੈਸ, ਸਰਕਾਰੀ ਹਾਈ ਸਕੂਲ, ਖਾਰਾ (ਹੁਣ ਉਪ ਜ਼ਿਲ੍ਹਾ ਸਿੱਖਿਆ ਅਧਿਕਾਰੀ, ਅੰਮ੍ਰਿਤਸਰ) ਵਿਰੁੱਧ 1.35 ਲੱਖ ਰੁਪਏ ਦੀ ਸਟੂਡੈਂਟ ਫੰਡ ਵਿੱਚੋਂ ਕਥਿਤ ਘਪਲੇਬਾਜ਼ੀ ਸਬੰਧੀ ਸ਼ਿਕਾਇਤ ਪ੍ਰਾਪਤ ਹੋਈ ਸੀ । ਇਸ ਸ਼ਿਕਾਇਤ ਦੀ ਇਨਕੁਆਰੀ ਉਪ ਸਰਕਲ ਸਿੱਖਿਆ ਅਫਸਰ, ਜਲੰਧਰ ਵੱਲੋਂ ਕਰਵਾਈ ਗਈ ਅਤੇ ਮੁੱਢਲੀ ਇਨਕੁਆਰੀ ਰਾਹੀਂ ਇਹ ਪਾਇਆ ਗਿਆ ਕਿ ਸ਼ਿਕਾਇਤ ਨਿਰਾਧਾਰ ਹੈ ।

3. ਇਸੇ ਤਰ੍ਹਾਂ ਹੀ ਇੱਕ ਹੋਰ ਸ਼ਿਕਾਇਤ ਸ੍ਰੀ ਸਰਬਜੋਤ ਸਿੰਘ, ਹੈਡਮਾਸਟਰ, ਸਰਕਾਰੀ ਹਾਈ ਸਕੂਲ, ਕੋਮਪੁਰ ਅਤੇ ਹੁਣ ਪ੍ਰਿੰਸੀਪਲ, ਸਰਕਾਰੀ ਸੀਨੀਅਰ ਸੈਕੰਡਰੀ ਸਕੂਲ, ਕੋਹਾਲੀ (ਅੰਮ੍ਰਿਤਸਰ) ਵਿਰੁੱਧ ਪ੍ਰਾਪਤ ਹੋਈ ਸੀ ਜਿਸ ਵਿੱਚ ਅਮੱਲਗਾਮੇਟਿਡ ਫੰਡ ਦੀ 50,000/- ਰੁਪਏ ਦੀ ਘਪਲੇਬਾਜ਼ੀ ਦਾ ਇਲਜ਼ਾਮ ਲਗਾਇਆ ਗਿਆ ਸੀ । ਸਬੰਧਤ ਜ਼ਿਲ੍ਹਾ ਸਿੱਖਿਆ ਅਫਸਰ ਵੱਲੋਂ ਇਸ ਸ਼ਿਕਾਇਤ ਵਿੱਚ ਦਰਜ ਇਲਜ਼ਾਮ ਦੀ ਇਨਕੁਆਰੀ ਕੀਤੀ ਗਈ ਸੀ । ਇਨਕੁਆਰੀ ਉਪਰੰਤ ਸ਼ਿਕਾਇਤ ਗੁੰਮਨਾਮ ਅਤੇ ਨਿਰਾਧਾਰ ਪਾਈ ਗਈ । ਇਨਕੁਆਰੀ ਅਫਸਰ ਦੀ ਰਿਪੋਰਟ ਵਿਚਾਰਨ ਉਪਰੰਤ ਡਾਇਰੈਕਟੋਰੇਟ ਵੱਲੋਂ ਇਹ ਸ਼ਿਕਾਇਤ ਫਾਈਲ ਕਰ ਦਿੱਤੀ ਗਈ ।

[ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ]

4. ਸ੍ਰੀ ਭਗਵੰਤ ਸਿੰਘ (ਰਿਟਾਇਰਡ) ਸੋਸ਼ਲ ਸਟੱਡੀਜ਼ ਮਾਸਟਰ ਨੇ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ, ਤਰਸਿੱਕਾ ਵਿਖੇ 9-6-87 ਤੋਂ 31-5-88 ਤੱਕ ਬਤੌਰ ਇੰਚਾਰਜ ਕੰਮ ਕੀਤਾ ਸੀ। ਉਸਨੇ ਕਥਿਤ ਤੌਰ ਤੇ 1.04 ਲੱਖ ਰੁਪਏ ਦੀ ਘਪਲੇ-ਬਾਜ਼ੀ ਕੀਤੀ। ਪੁਲਿਸ ਅਧਿਕਾਰੀਆਂ ਨੂੰ ਇਸ ਰਿਟਾਇਰੀ ਦੇ ਵਿਰੁੱਧ ਫੌਜਦਾਰੀ ਕੇਸ ਦਰਜ ਕਰਨ ਲਈ ਬੇਨਤੀ ਕੀਤੀ ਜਾ ਚੁੱਕੀ ਹੈ। ਮਗਰ ਉਸ ਵਿਰੁੱਧ ਅਜੇ ਤੱਕ ਐਫ. ਆਈ. ਆਰ. ਦਰਜ ਨਹੀਂ ਕੀਤੀ ਗਈ ਹੈ। ਉਸਦੇ ਸੇਵਾ ਨਿਵਿਰਤੀ ਵਾਲੇ ਲਾਭ ਅਜੇ ਤੱਕ ਨਹੀਂ ਦਿੱਤੇ ਗਏ।

5 ਸ੍ਰੀ ਮੰਗਤ ਰਾਮ ਵਧਾਵਾ ਜੋ ਕਿ ਸਰਕਾਰੀ ਸੀਨੀਅਰ ਸੈਕੰਡਰੀ ਸਕੂਲ, ਤਰਨਤਾਰਨ ਵਿਖੇ ਬਤੌਰ ਪ੍ਰਿੰਸੀਪਲ ਕੰਮ ਕਰ ਰਹੇ ਸਨ, ਨੇ ਅਮੱਲਗਾਮੇਟਿਡ ਫੰਡਾਂ ਵਿੱਚੋਂ 87 ਹਜ਼ਾਰ ਰੁਪਏ ਦੀ ਰਾਸ਼ੀ ਦੀ ਘਪਲੇਬਾਜ਼ੀ ਕੀਤੀ ਸੀ। ਇਸ ਕੇਸ ਦੀ ਮੁੱਢਲੀ ਇਨਕੁਆਰੀ ਜ਼ਿਲ੍ਹਾ ਸਿੱਖਿਆ ਅਫਸਰ, ਅੰਮ੍ਰਿਤਸਰ ਰਾਹੀਂ ਕਰਵਾਈ ਗਈ ਅਤੇ ਉਸਨੂੰ ਸਜਾ ਦੇਣ ਲਈ ਕੇਸ ਸਰਕਾਰ ਦੇ ਵਿਚਾਰ ਅਧੀਨ ਹੈ। ਉਸਦੀ ਗਰੈਚੁਟੀ ਦੀ ਪੇਮੈਂਟ ਰੋਕ ਦਿੱਤੀ ਗਈ ਹੈ।

---

### ਉਦਯੋਗਿਕ ਕਾਮਿਆਂ ਦੀਆਂ ਘੱਟੋ ਘੱਟ ਉਜਰਤਾਂ ਦੀ ਸੋਧਨਾ

*1054 (ਸੀ.ਯੂ.). ਕਾਮਰੇਡ ਹਰਦੇਵ ਸਿੰਘ ਅਰਸ਼ੀ : ਕੀ ਸਥਾਨਕ ਸਰਕਾਰ ਅਤੇ ਕਿਰਤ ਅਤੇ ਰੁਜ਼ਗਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਘੱਟੋ-ਘੱਟ ਉਜਰਤਾਂ ਐਕਟ ਅਧੀਨ ਆਉਂਦੇ ਉਦਯੋਗਾਂ ਵਿਚ ਘੱਟੋ-ਘੱਟ ਉਜਰਤਾਂ ਨੂੰ ਸੋਧਣ ਲਈ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ ; ਜੇਕਰ ਅਜਿਹਾ ਹੋਵੇ, ਤਾਂ ਕਦੋਂ ?

ਸ੍ਰੀ ਬਲਰਾਮ ਜੀ ਦਾਸ ਟੰਡਨ : ਨਹੀਂ। ਇਸ ਵੇਲੇ ਮਿਨੀਮਮ ਵੇਜਿਜ਼ ਐਕਟ, 1948 ਅਧੀਨ ਆਉਂਦੇ ਉਦਯੋਗਾਂ ਵਿੱਚ ਕੰਮ ਕਰਦੇ ਕਿਰਤੀਆਂ ਦੀਆਂ ਉਜ਼ਰਤਾਂ ਨੂੰ ਰੀਵਾਈਜ਼ ਕਰਨ ਸਬੰਧੀ ਕੋਈ ਤਜਵੀਜ਼ ਵਿਚਾਰ ਅਧੀਨ ਨਹੀਂ ਹੈ।

---

### ਸੰਤ ਲੌਂਗੋਵਾਲ ਇੰਸਟੀਚਿਊਟ ਆਫ਼ ਇੰਜੀਨੀਅਰਿੰਗ ਐਂਡ ਟੈਕਨਾਲੋਜੀ ਦੀ ਮੈਨੇਜਮੈਂਟ ਦੁਆਰਾ ਹੇਰਾ-ਫੇਰੀਆਂ

*1078. (ਸੀ. ਯੂ.) ਕਾਮਰੇਡ ਹਰਦੇਵ ਸਿੰਘ ਅਰਸ਼ੀ : ਕੀ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਸਾਲ 1997-98 ਦੌਰਾਨ ਸੰਤ ਲੌਂਗੋਂਵਾਲ ਇੰਸਟੀਚਿਊਟ ਆਫ ਇੰਜੀਨੀਅਰਿੰਗ ਐਂਡ ਟੈਕਨਾਲੋਜੀ ਦੀ ਮੈਨੇਜਮੈਂਟ ਦੁਆਰਾ ਕੀਤੀਆਂ ਗਈਆਂ ਹੇਰਾ-ਫੇਰੀਆਂ ਦਾ ਕੋਈ ਕੇਸ ਸਰਕਾਰ ਦੇ ਧਿਆਨ ਵਿਚ ਆਇਆ ਹੈ ;

(ਅ) ਜੇਕਰ ਉਪ੍ਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ, ਤਾਂ ਕੀ ਇਸ ਸਬੰਧ ਵਿਚ ਕੋਈ ਪੁੱਛ-ਪੜਤਾਲ ਕੀਤੀ ਗਈ ਹੈ ; ਜੇਕਰ ਅਜਿਹਾ ਹੋਵੇ, ਤਾਂ ਉਸ ਦੀ ਇਕ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਵੇ ?

ਡਾਕਟਰ ਉਪਿੰਦਰਜੀਤ ਕੌਰ : ਨਹੀਂ ਜੀ ।

---

## ਗੌਰਮਿੰਟ ਇੰਸਟੀਚਿਊਟ ਆਫ ਗਾਰਮੈਂਟ ਟੈਕਨਾਲੋਜੀ ਦੇ ਵਿਦਿਆਰਥੀ ਦੁਆਰਾ ਆਤਮ ਹੱਤਿਆ

*1079(ਸੀ. ਯੂ.) **ਕਾਮਰੇਡ ਹਰਦੇਵ ਸਿੰਘ ਅਰਸ਼ੀ** :- ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਗੌਰਮਿੰਟ ਇੰਸਟੀਚਿਊਟ ਆਫ ਗਾਰਮੈਂਟ ਟੈਕਨਾਲੋਜੀ, ਅੰਮ੍ਰਿਤਸਰ ਦੇ ਕਿਸੇ ਵਿਦਿਆਰਥੀ ਨੇ 9 ਮਈ, 1988 ਨੂੰ ਜਾਂ ਇਸ ਦੇ ਲਗਭਗ ਆਤਮ ਹੱਤਿਆ ਕੀਤੀ ; ਜੇਕਰ ਅਜਿਹਾ ਹੋਵੇ ਤਾਂ ਉਸ ਦਾ ਨਾਂ ਅਤੇ ਉਮਰ ਕਿੰਨੀ ਸੀ ;

(ਅ) ਕੀ ਉਕਤ ਵਿਦਿਆਰਥੀ ਨੇ ਪਿਛੇ ਕੋਈ ਆਤਮ ਹੱਤਿਆ ਸਬੰਧੀ ਨੋਟ ਛੱਡਿਆ ; ਜੇਕਰ ਅਜਿਹਾ ਹੋਵੇ, ਤਾਂ ਉਸ ਦੀ ਇਕ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਵੇ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਹਾਂ ਜੀ ਅਮਿਤ ਕੁਮਾਰ ਜੋਸ਼ੀ ਉਮਰ 17 ਸਾਲ ਤੋਂ ਜ਼ਿਆਦਾ ।

(ਅ) ਨਹੀਂ ਜੀ ।

---

## ਝੂਠੇ ਡਾਕਟਰੀ ਸਰਟੀਫਿਕੇਟ ਜਾਰੀ ਕਰਨਾ

*1081 (ਸੀ. ਯੂ.) **ਕਾਮਰੇਡ ਹਰਦੇਵ ਸਿੰਘ ਅਰਸ਼ੀ** :- ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਨੂੰ 1 ਜਨਵਰੀ, 1998 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੌਰਾਨ ਅੰਮ੍ਰਿਤਸਰ ਦੇ ਸਿਵਲ ਹਸਪਤਾਲਾਂ ਦੇ ਡਾਕਟਰਾਂ ਦੁਆਰਾ ਪੈਸੇ ਲੈ ਕੇ ਝੂਠੇ ਡਾਕਟਰੀ ਸਰਟੀਫਿਕੇਟ ਜਾਰੀ ਕਰਨ ਦਾ ਦੋਸ਼ ਲਗਾਉਂਦੀਆਂ, ਕੋਈ ਸ਼ਿਕਾਇਤਾਂ ਮਿਲੀਆਂ ਹਨ ; ਜੇਕਰ ਅਜਿਹਾ ਹੋਵੇ, ਤਾਂ ਹਰ ਇਕ ਸ਼ਿਕਾਇਤ ਅਤੇ ਉਸ ਤੇ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ ਅਤੇ ਹਰ ਇਕ ਕੇਸ ਦੀ ਤਾਜ਼ਾ ਸਥਿਤੀ ਕੀ ਹੈ ?

**ਸ਼੍ਰੀ ਮਨੋਰੰਜਨ ਕਾਲੀਆ** : ਹਾਂ ਜੀ । ਸਿਵਲ ਹਸਪਤਾਲ, ਅੰਮ੍ਰਿਤਸਰ ਦੇ ਚਾਰ ਡਾਕਟਰਾਂ ਵਿਰੁੱਧ ਸ਼ਿਕਾਇਤਾਂ ਪ੍ਰਾਪਤ ਹੋਈਆਂ ਹਨ ਜਿਨ੍ਹਾਂ ਦਾ ਵਿਵਰਣ, ਕੀਤੀ ਗਈ ਕਾਰਵਾਈ ਅਤੇ ਹਰੇਕ ਕੇਸ ਦੀ ਤਾਜ਼ਾ ਸਥਿਤੀ ਸਦਨ ਦੇ ਪਟੱਲ ਤੇ ਰੱਖੀ ਜਾਂਦੀ ਹੈ ।

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

## ਵਿਵਰਣ

### ਝੂਠੇ ਡਾਕਟਰੀ ਸਰਟੀਫਿਕੇਟ ਜਾਰੀ ਕਰਨਾ

ਸਿਵਲ ਹਸਪਤਾਲ, ਅੰਮ੍ਰਿਤਸਰ ਵਿਖੇ 4 ਡਾਕਟਰਾਂ ਦੇ ਵਿਰੁੱਧ ਝੂਠੇ ਡਾਕਟਰੀ ਸਰਟੀ-ਫਿਕੇਟ ਜਾਰੀ ਕਰਨ ਸਬੰਧੀ ਮਿਤੀ 1-1-1998 ਤੋਂ ਹੁਣ ਜੋ ਸ਼ਿਕਾਇਤਾਂ ਪ੍ਰਾਪਤ ਹੋਈਆਂ ਹਨ ਦਾ ਵੇਰਵਾ ਨਿਮਨ ਅਨੁਸਾਰ ਹੈ :-

| ਲੜੀ ਨੰ : | ਸ਼ਿਕਾਇਤ ਕਰਤਾ ਦਾ ਨਾਂ | ਡਾਕਟਰ ਦਾ ਨਾਂ | ਕੀਤੀ ਗਈ ਕਾਰਵਾਈ/ਤਾਜ਼ਾ ਸਥਿਤੀ |
|---|---|---|---|
| 1. | ਸ੍ਰੀਮਤੀ ਦਰਸ਼ਨ ਕੌਰ ਪਤਨੀ ਸ੍ਰੀ ਜਸਬੀਰ ਸਿੰਘ, 11/237, ਗਲੀ ਮਿਸਤਰੀਆਂ ਵਾਲੀ, ਤਰਨ ਤਾਰਨ, ਅੰਮ੍ਰਿਤਸਰ । ਅਤੇ ਸ੍ਰੀ ਸੱਤਪਾਲ ਡਾਂਗ ਸਾਬਕਾ ਐਮ.ਐਲ.ਏ. । | ਡਾ: ਰਵੀ ਕਾਂਤਾ ਸੇਵਾ ਨੰ: 3217 | ਡਾਕਟਰ ਨੂੰ ਨੌਕਰੀ ਤੋਂ ਮੁਅੱਤਲ ਕੀਤਾ ਜਾ ਚੁੱਕਾ ਹੈ ਅਤੇ ਉਸ ਵਿਰੁੱਧ ਵੱਡੀਆਂ ਸਜ਼ਾਵਾਂ ਦੇਣ ਲਈ ਅਨੁਸਾਸ਼ਨੀ ਕਾਰਵਾਈ ਆਰੰਭੀ ਜਾ ਚੁੱਕੀ ਹੈ । |
| 2. | ਸ੍ਰੀ ਰਮੇਸ਼ ਕੁਮਾਰ ਪੁੱਤਰ ਸ੍ਰੀ ਜਮਨਾ ਦਾਸ, ਗਿੱਲ ਵਾਲੀ ਗੇਟ, ਅੰਮ੍ਰਿਤਸਰ । ਸ਼ਿਕਾਇਤ ਡੀ. ਸੀ., ਅੰਮ੍ਰਿਤਸਰ ਰਾਹੀਂ ਪ੍ਰਾਪਤ ਹੋਈ) । | ਡਾ: ਸੁਖਵਿੰਦਰ ਸਿੰਘ ਸੇਵਾ ਨੰ : 4453 | ਇਨਕੁਆਰੀ ਦੌਰਾਨ ਸ਼ਿਕਾਇਤ ਕਰਤਾ ਨੂੰ ਲਿਖਤੀ ਰਜਿਸਟਰਡ ਪੱਤਰ ਭੇਜਣ ਦੇ ਬਾਵਜੂਦ ਵੀ ਉਹ ਹਾਜ਼ਰ ਨਹੀਂ ਹੋਇਆ, ਇਸ ਲਈ ਸ਼ਿਕਾਇਤ ਸਿਵਲ ਸਰਜਨ ਅੰਮ੍ਰਿਤਸਰ ਵਲੋਂ ਦਾਖਲ ਦਫਤਰ ਕਰ ਦਿੱਤੀ ਗਈ ਹੈ । |
| 3. | ਇੰ: ਯੋਗਿੰਦਰ ਮੋਹਨ, 20 ਸੇਵਾ ਨਗਰ, ਰਾਮ ਤੀਰਥ ਰੋਡ, ਅੰਮ੍ਰਿਤਸਰ । | ਡਾ: ਸੁਰਿੰਦਰ ਸਿੰਘ, ਸੇਵਾ ਨੰ: 2230 | ਡਾਕਟਰ ਨੂੰ ਨੌਕਰੀ ਤੋਂ ਮੁਅੱਤਲ ਕੀਤਾ ਜਾ ਚੁੱਕਾ ਹੈ ਅਤੇ ਉਸ ਵਿਰੁੱਧ ਵੱਡੀਆਂ ਸਜ਼ਾਵਾਂ ਦੇਣ ਲਈ ਅਨੁਸਾਸ਼ਨੀ ਕਾਰਵਾਈ ਆਰੰਭੀ ਜਾ ਚੁੱਕੀ ਹੈ । |
| 4. | ਸ੍ਰੀ ਦੇਵ ਰਾਜ ਸ਼ਰਮਾ, ਪ੍ਰਧਾਨ, ਭਾਰਤੀਆ ਮਜ਼ਦੂਰ ਸੰਘ, ਅੰਮ੍ਰਿਤਸਰ । | ਡਾ: ਹਰਵੰਤ ਸਿੰਘ ਗਿੱਲ, ਸੇਵਾ ਨੰ: 1964 | ਡਾਕਟਰ ਨੌਕਰੀ ਤੋਂ ਮੁਅੱਤਲ ਕੀਤਾ ਜਾ ਚੁੱਕਾ ਹੈ ਅਤੇ ਉਸ ਵਿਰੁੱਧ ਵੱਡੀਆਂ ਸਜ਼ਾਵਾਂ ਦੇਣ ਲਈ ਅਨੁਸਾਸ਼ਨੀ ਕਾਰਵਾਈ ਆਰੰਭੀ ਜਾ ਚੁੱਕੀ ਹੈ । |

## ਅੱਤਵਾਦੀਆਂ ਦੁਆਰਾ ਮਾਰੇ ਗਏ ਪੁਲਿਸ ਕਰਮਚਾਰੀਆਂ ਦੀਆਂ ਵਿਧਵਾਵਾਂ ਨੂੰ ਮੁਫਤ ਯਾਤਰਾ ਦੀ ਸੁਵਿਧਾ

*1082 (ਸੀ. ਯੂ.) ਕਾਮਰੇਡ ਹਰਦੇਵ ਸਿੰਘ ਅਰਸ਼ੀ : ਕੀ ਟਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਕੀ ਸਰਕਾਰ ਨੇ ਅੱਤਵਾਦੀਆਂ ਦੁਆਰਾ ਮਾਰੇ ਗਏ ਪੁਲਿਸ ਕਰਮਚਾਰੀਆਂ ਦੀਆਂ ਵਿਧਵਾਵਾਂ ਨੂੰ ਪੰਜਾਬ ਰੋਡਵੇਜ਼ ਅਤੇ/ਜਾਂ ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ (ਪੀ.ਆਰ.ਟੀ.ਸੀ.) ਦੀਆਂ ਬੱਸਾਂ ਵਿਚ ਮੁਫਤ ਸਫਰ ਕਰਨ ਦੀ ਸੁਵਿਧਾ ਦੇਣ ਲਈ 1996 ਦੌਰਾਨ ਕਿਸੇ ਸਮੇਂ ਜਾਂ ਜਨਵਰੀ, 1997 ਵਿਚ ਕੋਈ ਫੈਸਲਾ ਕੀਤਾ ਸੀ ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ, ਤਾਂ ਕੀ ਉਕਤ ਫੈਸਲਾ ਲਾਗੂ ਕਰ ਦਿੱਤਾ ਗਿਆ ਹੈ ; ਜੇਕਰ ਅਜਿਹਾ ਹੋਵੇ, ਤਾਂ ਇਸ ਸਬੰਧ ਵਿਚ ਜਾਰੀ ਕੀਤੀਆਂ ਗਈਆਂ ਹਦਾਇਤਾਂ ਦੀ ਇਕ ਕਾਪੀ ਸਦਨ ਦੀ ਮੇਜ਼ ਤੇ ਰੱਖੀ ਜਾਵੇ ; ਜੇਕਰ ਨਹੀਂ, ਤਾਂ ਉਸ ਦੇ ਕਾਰਨ ਕੀ ਹਨ ?

**ਸਰਦਾਰ ਰਘਬੀਰ ਸਿੰਘ** : (ੳ) ਹਾਂ ਜੀ ।

(ਅ) ਹਾਂ ਜੀ, ਹਦਾਇਤਾਂ ਦੀਆਂ ਕਾਪੀਆਂ ਸਦਨ ਦੀ ਮੇਜ਼ ਤੇ ਰੱਖੀਆਂ ਜਾਂਦੀਆਂ ਹਨ ।

ਪੰਜਾਬ ਸਰਕਾਰ
ਟਰਾਂਸਪੋਰਟ ਵਿਭਾਗ
(ਟਰਾਂਸਪੋਰਟ-1 ਸ਼ਾਖਾ)

ਸੇਵਾ ਵਿਖੇ

1) ਡਾਇਰੈਕਟਰ,
ਸਟੇਟ ਟਰਾਂਸਪੋਰਟ ਕਮਿਸ਼ਨਰ, ਪੰਜਾਬ,
ਚੰਡੀਗੜ੍ਹ ।

2) ਸਟੇਟ ਟਰਾਂਸਪੋਰਟ ਕਮਿਸ਼ਨਰ, ਪੰਜਾਬ,
ਚੰਡੀਗੜ੍ਹ ।

ਮੀਮੋ ਨੰ: 1/151/96-4 ਟੀ 1/15538.

ਮਿਤੀ : ਚੰਡੀਗੜ੍ਹ, 27-12-96.

**ਵਿਸ਼ਾ** :- ਪੰਜਾਬ ਗੌਰਮਿੰਟ ਪੀਪਲ-ਓਰੀਐਂਟਡ ਐਕਸ਼ਨ ਪਲਾਨ ਅਨਾਊਂਸਡ ਬਾਈ

[ਟਰਾਂਸਪੋਰਟ ਮੰਤਰੀ]

ਮਿਸਿਜ਼ ਰਾਜਿੰਦਰ ਕੌਰ ਭੱਠਲ, ਚੀਫ ਮਨਿਸਟਰ, ਪੰਜਾਬ, ਐਟ ਲੁਧਿਆਣਾ ਆਨ 22.12.1996 ।

***

ਉਪਰੋਕਤ ਵਿਸ਼ੇ ਤੇ ਆਪ ਜੀ ਨਾਲ ਪ੍ਰਮੁੱਖ ਸਕੱਤਰ, ਟਰਾਂਸਪੋਰਟ ਜੀ ਦੀ ਪ੍ਰਧਾਨਗੀ ਹੇਠ ਮਿਤੀ 27.12.96 ਨੂੰ ਹੋਈ ਮੀਟਿੰਗ ਦੇ ਹਵਾਲੇ ਵਿੱਚ ।

2. ਮੀਟਿੰਗ ਵਿੱਚ ਕੀਤੇ ਗਏ ਫੈਸਲੇ ਅਨੁਸਾਰ ਵਿਭਾਗਾਂ ਵਲੋਂ ਜਦੋਂ ਤੱਕ ਨਿਯਮਤ ਕਾਰਜ ਵਿਧੀ ਲਾਗੂ ਨਹੀਂ ਕੀਤੀ ਜਾਂਦੀ, ਉਸ ਵੇਲੇ ਤੱਕ 60 ਸਾਲ ਦੀ ਉਮਰ ਤੋਂ ਉਪਰ ਦੀਆਂ ਔਰਤਾਂ ਨੂੰ ਮੁਫਤ ਸਫਰ ਕਰਨ ਦੀ ਸੁਵਿਧਾ ਪ੍ਰਾਪਤ ਕਰਨ ਲਈ ਉਮਰ ਦੇ ਸਬੂਤ ਵਜੋਂ ਸਰਟੀਫਿਕੇਟ ਦੇਣਾ ਜ਼ਰੂਰੀ ਹੈ ਅਤੇ ਇਹ ਸਰਟੀਫਿਕੇਟ ਪਿੰਡ ਦੇ ਸਰਪੰਚ, ਪੰਚਾਇਤ ਸਕੱਤਰ, ਬੀ.ਡੀ.ਓ., ਐਸ.ਡੀ.ਐਮ., ਐਮ.ਐਲ.ਏ. ਅਤੇ ਮੈਂਬਰ ਪਾਰਲੀਮੈਂਟ ਵੱਲੋਂ ਜ਼ਾਰੀ ਕੀਤਾ ਜਾ ਸਕਦਾ ਹੈ । ਉਮਰ ਦੇ ਸਬੂਤ ਵਜੋਂ ਪਾਸਪੋਰਟ ਅਤੇ ਵੋਟਰ ਸ਼ਨਾਖਤੀ ਕਾਰਡ ਵੀ ਪੇਸ਼ ਕੀਤਾ ਜਾ ਸਕਦਾ ਹੈ ।

3. ਸ਼ਹਿਰ ਦੇ ਨਿਵਾਸੀਆਂ ਲਈ ਮਿਊਂਸਿਪਲ ਕੌਂਸਲਰ ਅਤੇ ਕਾਰਜ ਸਾਧਕ ਅਫ਼ਸਰ, ਐਸ.ਡੀ.ਐਮ., ਐਮ.ਐਲ.ਏ. ਅਤੇ ਮੈਂਬਰ ਪਾਰਲੀਮੈਂਟ ਵਲੋਂ ਸਰਟੀਫਿਕੇਟ ਜਾਰੀ ਕੀਤਾ ਜਾ ਸਕਦਾ ਹੈ । ਉਮਰ ਦੇ ਸਬੂਤ ਵਜੋਂ ਪਾਸਪੋਰਟ ਅਤੇ ਵੋਟਰ ਸ਼ਨਾਖਤੀ ਪੱਤਰ ਪੇਸ਼ ਕੀਤਾ ਜਾ ਸਕਦਾ ਹੈ ।

4. ਅੱਤਵਾਦ ਤੋਂ ਪ੍ਰਭਾਵਿਤ ਹੋਈਆਂ ਵਿਧਵਾਵਾਂ ਦੀ ਮੁਫਤ ਸਫਰ ਕਰਨ ਦੀ ਸਹੂਲਤ ਦੇ ਸਬੰਧ ਵਿਚ ਮੁੜ ਵਸਾਊ ਵਿਭਾਗ ਵੱਲੋਂ ਜਾਰੀ ਕੀਤਾ ਲਾਲ ਕਾਰਡ ਇਸ ਮੰਤਵ ਲਈ ਯੋਗ ਹੋਵੇਗਾ । ਇਸ ਮੰਤਵ ਲਈ ਅਖਬਾਰਾਂ ਵਿੱਚ ਮਿਤੀ 31.12.1996 ਅਤੇ 1.1.1997 ਨੂੰ ਪ੍ਰੈਸ ਨੋਟ ਦੇ ਦਿੱਤਾ ਜਾਵੇ ਅਤੇ ਇਹ ਪਲਾਨ ਮਿਤੀ 11.1.97 ਤੋਂ ਲਾਗੂ ਕਰ ਦਿਤੀ ਜਾਵੇ ।

ਸੁਪਰਡੰਟ

---

ਮੀਮੋ ਨੰਬਰ 12.10.98-4 ਟੀ 1/2570 ਮਿਤੀ 16.3.1997 ਵਲੋਂ ਸਕੱਤਰ ਟਰਾਂਸਪੋਰਟ, ਪੰਜਾਬ ਚੰਡੀਗੜ੍ਹ ਵੱਲੋਂ ਸਟੇਟ ਟਰਾਂਸਪੋਰਟ, ਪੰਜਾਬ ਅਤੇ ਮੈਨੇਜਿੰਗ ਡਾਇਰੈਕਟਰ ਪੀ.ਆਰ.ਟੀ.ਸੀ. ਪਟਿਆਲਾ ।

ਵਿਸ਼ਾ : ਅੱਤਵਾਦ ਤੋਂ ਪ੍ਰਭਾਵਿਤ ਹੋਈਆਂ ਵਿਧਵਾਵਾਂ ਨੂੰ ਪੰਜਾਬ ਰੋਡਵੇਜ਼ ਅਤੇ ਪੀ.ਆਰ.ਟੀ.ਸੀ. ਦੀਆਂ ਬੱਸਾਂ ਵਿਚ ਸਫਰ ਦੀ ਸਹੂਲਤ ਲੈਣ ਬਾਰੇ ।

---

ਕਿਰਪਾ ਕਰਕੇ ਉਪਰੋਕਤ ਵਿਸ਼ੇ ਵੱਲ ਧਿਆਨ ਦੇਣ ਦੀ ਖੇਚਲ ਕਰਨ ।

2. ਸਰਕਾਰ ਦੇ ਪੱਤਰ ਨੰ: 1/151/96-4 ਟੀ 1/15538 ਮਿਤੀ 27.12.96

ਰਾਹੀਂ ਜਾਰੀ ਕੀਤੀਆਂ ਹਦਾਇਤਾਂ ਅਨੁਸਾਰ ਅੱਤਵਾਦ ਤੋਂ ਪ੍ਰਭਾਵਿਤ ਵਿਧਵਾਵਾਂ ਨੂੰ ਪੰਜਾਬ ਰੋਡਵੇਜ਼ ਅਤੇ ਪੀ.ਆਰ.ਟੀ.ਸੀ. ਦੀਆਂ ਬੱਸਾਂ ਵਿਚ ਮੁਫਤ ਸਫਰ ਕਰਨ ਦੀ ਸਹੂਲਤ ਦਿੱਤੀ ਗਈ ਹੈ । ਸਰਕਾਰ ਦੇ ਧਿਆਨ ਵਿਚ ਲਿਆਉਂਦਾ ਗਿਆ ਹੈ ਕਿ ਇਨ੍ਹਾਂ ਹਦਾਇਤਾਂ ਦੀ ਇੰਨ-ਬਿਨ ਪਾਲਣਾ ਨਹੀਂ ਕੀਤੀ ਜਾ ਰਹੀ । ਕ੍ਰਿਪਾ ਕਰਕੇ ਇਨ੍ਹਾਂ ਹਦਾਇਤਾਂ ਦੀ ਸਖ਼ਤੀ ਨਾਲ ਪਾਲਣਾ ਕਰਨ ਬਾਰੇ ਆਪਣੇ ਅਧੀਨ ਅਮਲੇ ਨੂੰ ਲੋੜੀਂਦੀਆਂ ਹਦਾਇਤਾਂ ਜਾਰੀ ਕੀਤੀਆਂ ਜਾਣ ।

---

ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ, ਪਟਿਆਲਾ ।

ਪਿੱਠ ਅੰਕਣ ਨੰ: 1613/ਪੀ.ਆਰ.ਟੀ.ਸੀ/ਟੀ. ਮਿਤੀ 24.4.98

ਉਪਰੋਕਤ ਦਾ ਇਕ ਉਤਾਰਾ :-

1. ਜਨਰਲ ਮੈਨੇਜਰ, ਪੀ.ਆਰ.ਟੀ.ਸੀ. ਪਟਿਆਲਾ-1,2, ਬਠਿੰਡਾ-1,2 ਬਰਨਾਲਾ, ਬੁਢਲਾਡਾ, ਚੰਡੀਗੜ੍ਹ, ਕਪੂਰਥਲਾ, ਲੁਧਿਆਣਾ, ਕਪੂਰਥਲਾ, ਫਰੀਦਕੋਟ ਨੂੰ ਸੂਚਨਾ ਅਤੇ ਕੰਮਪਲਾਇੰਸ ਹਿੱਤ । ਇੰਨ-ਬਿੰਨ ਪਾਲਣਾ ਕਰਨ ਉਪਰੰਤ ਰਿਪੋਰਟ ਦਿੱਤੀ ਜਾਵੇ ।
2. ਜਨਰਲ ਮੈਨੇਜਰ (ਇੰਨਫੋਰਸਮੈਂਟ) ਮੁੱਖ ਦਫਤਰ ਨੂੰ ਸੂਚਨਾ ਹਿੱਤ ।
3. ਮੁੱਖ ਲੇਖਾ ਅਫਸਰ-ਕਮ-ਵਿੱਤੀ ਸਲਾਹਕਾਰ, ਮੁੱਖ ਦਫਤਰ ਨੂੰ ਸੂਚਨਾ ਅਤੇ ਯੋਗ ਕਾਰਵਾਈ ਹਿੱਤ ।

ਸਹੀ/-

ਮੈਨੇਜਿੰਗ ਡਾਇਰੈਕਟਰ,
ਪੈਪਸੂ ਰੋਡ ਟਰਾਂਸਪੋਰਟ ਕਾਰਪੋਰੇਸ਼ਨ,
ਪਟਿਆਲਾ ।

---

**ਜ਼ਿਲ੍ਹਾ ਵਿਕਾਸ ਅਤੇ ਯੋਜਨਾ ਬੋਰਡ, ਸੰਗਰੂਰ ਦਾ ਗਠਨ**

***1111 (ਸੀ.ਯੂ.) ਸਰਦਾਰ ਜਗਤਾਰ ਸਿੰਘ ਰਾਜਲਾ** : ਕੀ ਵਿੱਤ ਅਤੇ ਯੋਜਨਾ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਵੱਖ-ਵੱਖ ਸਾਲਾਂ 1997-98 ਅਤੇ 1998-99 ਲਈ ਜ਼ਿਲ੍ਹਾ ਵਿਕਾਸ ਅਤੇ ਯੋਜਨਾ ਬੋਰਡ, ਸੰਗਰੂਰ ਲਈ ਨਾਮਜ਼ਦ ਕੀਤੇ ਗਏ ਮੈਂਬਰਾਂ ਦੇ ਨਾਂ ਕੀ-ਕੀ ਹਨ ਅਤੇ ਅਜਿਹੀਆਂ ਨਾਮਜ਼ਦਗੀਆਂ ਕਰਨ ਲਈ ਕੀ ਕਸੌਟੀ ਅਪਣਾਈ ਗਈ ?

**ਕੈਪਟਨ ਕੰਵਲਜੀਤ ਸਿੰਘ** : ਜ਼ਿਲ੍ਹਾ ਯੋਜਨਾਬੰਦੀ ਅਤੇ ਵਿਕਾਸ ਬੋਰਡਾਂ ਵਿੱਚ ਨਾਮਜ਼ਦਗੀਆਂ ਅਤੇ ਨਿਯੁਕਤੀਆਂ ਮਿਤੀ 3.6.1997 (ਜਿਸ ਤਰ੍ਹਾਂ 7 ਮਈ, 1998 ਨੂੰ

[ਵਿੱਤ ਅਤੇ ਯੋਜਨਾ ਮੰਤਰੀ]

ਜਾਰੀ ਨੋਟੀਫਿਕੇਸ਼ਨ ਅਨੁਸਾਰ) ਨੂੰ ਹੋਈ ਨੋਟੀਫਿਕੇਸ਼ਨ ਅਨੁਸਾਰ ਕੀਤੀਆਂ ਜਾਂਦੀਆਂ ਹਨ, ਜੋ ਕਿ ਅੰਤਿਕਾ-1 ਤੇ ਲਗਾਈ ਗਈ ਹੈ। ਸ੍ਰੀ ਸੁਰਜੀਤ ਸਿੰਘ ਬਰਨਾਲਾ, ਯੂਨੀਅਨ ਮੰਤਰੀ ਨੇ ਸਾਲ 1997-98 ਦੌਰਾਨ ਸ੍ਰੀ ਗੁਰਿੰਦਰਪਾਲ ਸਿੰਘ ਧਨੌਲਾ ਨੂੰ ਆਪਣਾ ਨੁਮਾਇੰਦਾ ਨਿਯੁਕਤ ਕੀਤਾ ਹੈ ਅਤੇ ਸਾਲ 1997-98 ਅਤੇ 1998-99 ਦੌਰਾਨ ਕੋਈ ਹੋਰ ਮੈਂਬਰ ਨਾਮਜ਼ਦ ਨਹੀਂ ਕੀਤਾ ਗਿਆ।

ਅੰਤਿਕਾ-1

ਪੰਜਾਬ ਸਰਕਾਰ

ਯੋਜਨਾਬੰਦੀ ਵਿਭਾਗ

ਨੋਟੀਫਿਕੇਸ਼ਨ

ਮਿਤੀ 3 ਜੂਨ, 1997

ਨੰ: 2/1/ਪਸਪਬ/ਐਲ.ਪੀ.ਡੀ./ਅਕਉ (II)-97/3987—ਪੰਜਾਬ ਸਰਕਾਰ ਦੇ ਨੋਟੀਫਿਕੇਸ਼ਨ ਨੰ: 2/8/88-ਐਮ.ਪੀ.ਡੀ.-11/8238, ਮਿਤੀ 19 ਅਗਸਤ, 1993 ਦੇ ਅਧਿਲੰਘਣ ਵਿੱਚ ਪੰਜਾਬ ਦੇ ਗਵਰਨਰ, ਪੰਜਾਬ ਦੇ ਹਰ ਇੱਕ ਜ਼ਿਲ੍ਹੇ ਲਈ ਨਿਮਨ-ਲਿਖਤ ਅਨੁਸਾਰ ਜ਼ਿਲ੍ਹਾ ਯੋਜਨਾ ਅਤੇ ਵਿਕਾਸ ਬੋਰਡਾਂ ਦੇ ਪੁਨਰਗਠਨ ਦੀ ਖੁਸ਼ੀ ਲੈਂਦੇ ਹਨ :—

| | | |
|---|---|---|
| 1. | ਕੈਬਨਿਟ ਮੰਤਰੀ | ਚੇਅਰਮੈਨ |
| 2. | ਸਟੇਟ ਮੰਤਰੀ | ਚੇਅਰਮੈਨ/ਵਾਈਸ ਚੇਅਰਮੈਨ |
| 3. | ਪਾਰਲੀਮੈਂਟ ਦੇ ਸਾਰੇ ਮੌਜੂਦਾ ਮੈਂਬਰ ਜਿਨ੍ਹਾਂ ਦਾ ਹਲਕਾ ਪੂਰੀ ਤਰ੍ਹਾਂ ਜਾਂ ਹਲਕੇ ਦਾ ਕੁਝ ਹਿੱਸਾ ਜ਼ਿਲ੍ਹੇ ਵਿੱਚ ਪੈਂਦਾ ਹੋਵੇ। | ਮੈਂਬਰ |
| 4. | ਪੰਜਾਬ ਵਿਧਾਨ ਸਭਾ ਦੇ ਸਪੀਕਰ, ਡਿਪਟੀ ਸਪੀਕਰ ਅਤੇ ਹਰ ਮੰਤਰੀ ਵਲੋਂ ਆਪਣੀ ਥਾਂ ਤੇ ਆਪਣੇ ਹਲਕੇ ਵਿਚੋਂ ਆਪਣੀ ਚੋਣ ਦਾ ਇਕ ਨੁਮਾਇੰਦਾ। | ਮੈਂਬਰ |
| 5. | ਯੂਨੀਅਨ ਮੰਤਰੀਆਂ ਵਲੋਂ ਆਪਣੀ ਜਗ੍ਹਾ ਤੇ ਮੀਟਿੰਗ ਅਟੈਂਡ ਕਰਨ ਲਈ ਆਪਣੇ ਹਲਕੇ ਵਿਚੋਂ ਆਪਣੀ ਚੋਣ ਦਾ ਇਕ ਨੁਮਾਇੰਦਾ। | ਮੈਂਬਰ |
| 6. | ਰਾਜ ਸਰਕਾਰ ਵਲੋਂ ਨਿਯੁਕਤ ਕੀਤੇ ਜਾਣ ਵਾਲੇ ਚਾਰ ਨਾਨ-ਆਫੀਸ਼ੀਅਲ ਮੈਂਬਰ | ਮੈਂਬਰ |

| | | |
|---|---|---|
| 7. | ਜ਼ਿਲ੍ਹੇ ਦੇ ਸਾਰੇ ਮੌਜੂਦਾ ਐਮ.ਐਲ.ਏ. | ਮੈਂਬਰ |
| 8. | ਜ਼ਿਲ੍ਹੇ ਦੀ ਹਰ ਇਕ ਸਬ–ਡਵੀਜ਼ਨ ਵਿਚੋਂ ਇਕ ਸਰਪੰਚ ਜੋ ਕਿ ਜ਼ਿਲ੍ਹਾ ਪ੍ਰਸ਼ਾਸਨ ਦੀਆਂ ਸਿਫਾਰਸ਼ਾਂ ਤੇ ਰਾਜ ਸਰਕਾਰ ਦੀ ਮੰਨਜ਼ੂਰੀ ਉਪਰੰਤ ਨਿਯੁਕਤ ਕੀਤਾ ਜਾਵੇਗਾ । | ਮੈਂਬਰ |
| 9. | ਡਿਪਟੀ ਕਮਿਸ਼ਨਰ | ਮੈਂਬਰ ਸਕੱਤਰ |
| 10. | ਐਡੀਸ਼ਨਲ ਡਿਪਟੀ ਕਮਿਸ਼ਨਰ (ਵਿਕਾਸ) | ਐਡੀਸ਼ਨਲ ਸਕੱਤਰ |

2. ਚੇਅਰਮੈਨ ਦੀ ਗੈਰਹਾਜ਼ਰੀ ਵਿੱਚ ਵਾਈਸ ਚੇਅਰਮੈਨ ਮੀਟਿੰਗ ਦੀ ਪ੍ਰਧਾਨਗੀ ਕਰਨਗੇ ।

3. ਚੁਣੇ ਹੋਏ ਮੈਂਬਰ ਦੀ ਮਿਆਦ ਉਨ੍ਹਾਂ ਸਮਾਂ ਹੋਵੇਗੀ, ਜਿੰਨਾਂ ਸਮਾਂ ਉਹ ਰਿਸਪੈਕਟਿਵ ਕਪੈਸਟੀ ਵਿੱਚ ਰਹਿੰਦਾ ਹੈ । ਜਦੋਂ ਕਿ ਨਾਮਜ਼ਦ ਕੀਤੇ ਗਏ ਮੈਂਬਰ ਅਤੇ ਨਾਨ–ਅਫੀਸ਼ੀਅਲ ਮੈਂਬਰਾਂ ਦੀ ਮਿਆਦ ਦੋ ਸਾਲ ਹੋਵੇਗੀ । ਜੇਕਰ ਕੋਈ ਨਾਮਜ਼ਦ ਕੀਤਾ ਗਿਆ ਮੈਂਬਰ ਬੋਰਡ ਦੀਆਂ ਤਿੰਨ ਲਗਾਤਾਰ ਮੀਟਿੰਗਾਂ ਵਿੱਚ ਬਿਨਾਂ ਕਿਸੇ ਉਚਿਤ ਕਾਰਨ ਅਤੇ ਚੇਅਰਮੈਨ ਨੂੰ ਪਹਿਲਾਂ ਦੱਸੇ ਬਗੈਰ ਹਾਜ਼ਰ ਨਹੀਂ ਹੁੰਦਾ, ਤਾਂ ਉਹ ਬੋਰਡ ਦਾ ਮੈਂਬਰ ਰਿਹਾ ਨਹੀਂ ਸਮਝਿਆ ਜਾਵੇਗਾ ਅਤੇ ਉਸ ਦੀ ਜਗ੍ਹਾ ਤੇ ਨਵਾਂ ਮੈਂਬਰ ਨਾਮਜ਼ਦ ਕੀਤਾ ਜਾ ਸਕਦਾ ਹੈ ।

4. ਜ਼ਿਲ੍ਹਾ ਪੱਧਰ ਦੇ ਸਾਰੇ ਸਬੰਧਿਤ ਅਫਸਰ ਬੋਰਡ ਦੀਆਂ ਮੀਟਿੰਗਾਂ ਵਿੱਚ ਹਾਜ਼ਰ ਰਹਿਣਗੇ । ਜ਼ਿਲ੍ਹੇ ਦਾ ਉਪ ਅਰਥ ਅਤੇ ਅੰਕੜਾ ਸਲਾਹਕਾਰ, ਜ਼ਿਲ੍ਹਾ ਯੋਜਨਾ ਅਤੇ ਵਿਕਾਸ ਬੋਰਡ ਦੇ ਕੰਮ ਕਾਜ ਵਿੱਚ ਲੋੜੀਂਦੀ ਸਕੱਤਰੇਤ ਸਹਾਇਤਾ ਯਕੀਨੀ ਬਣਾਵੇਗਾ ਅਤੇ ਇਹ ਯਕੀਨੀ ਬਣਾਏਗਾ ਕਿ ਰਾਜ ਯੋਜਨਾਬੰਦੀ ਵਿਭਾਗ ਵਲੋਂ ਸਮੇਂ–ਸਮੇਂ ਤੇ ਜਾਰੀ ਕੀਤੀਆਂ ਗਈਆਂ ਸਾਰੀਆਂ ਹਦਾਇਤਾਂ ਜ਼ਿਲ੍ਹਾ ਯੋਜਨਾ ਅਤੇ ਵਿਕਾਸ ਬੋਰਡ ਦੇ ਮੈਂਬਰਾਂ ਦੇ ਧਿਆਨ ਵਿੱਚ ਲਿਆ ਦਿੱਤੀਆਂ ਜਾਂਦੀਆਂ ਹਨ । ਉਸ ਨੂੰ ਸਾਰੇ ਕੰਮਾਂ/ਸਕੀਮਾਂ ਦਾ ਮੁਆਇੰਨਾ ਕਰਨ ਦਾ ਅਤੇ ਯੋਜਨਾਬੰਦੀ ਵਿਭਾਗ ਨੂੰ ਰੈਗੂਲਰ ਰਿਪੋਰਟਾਂ ਭੇਜਣ ਦਾ ਅਧਿਕਾਰ ਹੋਵੇਗਾ ।

5. ਜ਼ਿਲ੍ਹਾ ਯੋਜਨਾ ਅਤੇ ਵਿਕਾਸ ਬੋਰਡ ਦੇ ਕਾਰਜ ਨਿਮਨ ਅਨੁਸਾਰ ਹੋਣਗੇ :—

(1) ਲੋਕਾਂ ਦੀਆਂ ਲੋੜਾਂ ਅਤੇ ਸਥਾਨਕ ਅਗੇਤਤਾਵਾਂ ਦੇ ਆਧਾਰ ਤੇ ਦੀਰਘਕਾਲੀ ਜ਼ਿਲ੍ਹਾ ਪਰਿਪੇਖ ਯੋਜਨਾ ਬਣਾਉਣੀ ਅਤੇ ਜ਼ਿਲ੍ਹੇ ਦੇ ਯੋਜਨਾਬੰਦੀ ਵਿਕਾਸ ਦੀ ਨੀਤੀ ਤਿਆਰ ਕਰਨੀ ।

(2) ਹਰੇਕ ਸਾਲ ਦੇ ਸ਼ੁਰੂ ਹੋਣ ਤੋਂ ਪਹਿਲਾਂ ਪਲਾਨ ਫੰਡਜ਼ ਰਾਜ ਮੰਡੀਕਰਨ

[ਵਿੱਤ ਅਤੇ ਯੋਜਨਾ ਮੰਤਰੀ]

ਬੋਰਡ, ਰਾਜ ਦਿਹਾਤੀ ਵਿਕਾਸ ਬੋਰਡ ਅਤੇ ਕਮਿਊਨਿਟੀ ਅੰਸ਼ਦਾਨ ਤੇ ਉਪਲਬਧ ਸਾਧਨਾਂ ਨੂੰ ਧਿਆਨ ਵਿੱਚ ਰੱਖਦੇ ਹੋਏ ਸਕੀਮਾਂ/ ਪ੍ਰੋਗਰਾਮਾਂ ਦੀ ਅਗੇਤਵਾਰ ਸੂਚੀ ਤਿਆਰ ਕਰਨੀ ।

(3) ਸਕੀਮਾਂ/ਪ੍ਰੋਗਰਾਮਾਂ ਅਤੇ ਪ੍ਰਾਜੈਕਟਾਂ ਨੂੰ ਉਚਿਤ ਤੌਰ ਤੇ ਅਮਲੀ ਰੂਪ ਦੇਣ ਲਈ ਢੁਕਵੇਂ ਉਪਰਾਲੇ ਕਰਨੇ ।

(4) ਪ੍ਰਾਜੈਕਟਾਂ ਦੀ ਪ੍ਰਗਤੀ ਦਾ ਨਿਰੀਖਣ ਕਰਨਾ ਅਤੇ ਇਸ ਮੰਤਵ ਲਈ ਜ਼ਿਲ੍ਹਾ ਯੋਜਨਾ ਅਤੇ ਵਿਕਾਸ ਬੋਰਡ ਲੋੜ ਅਨੁਸਾਰ ਅਕਸਰ ਮੀਟਿੰਗ ਕਰੇਗਾ । ਬੋਰਡ ਕਾਰਗੁਜ਼ਾਰੀ ਸਬੰਧੀ ਰਿਪੋਰਟਾਂ ਰਾਜ ਯੋਜਨਾ ਅਤੇ ਵਿਕਾਸ ਬੋਰਡ ਨੂੰ ਬਕਾਇਦਾ ਵਕਫੇ ਤੇ ਭੇਜੇਗਾ ।

(5) ਲੋਕਾਂ ਦੀ ਵੱਧ ਤੋਂ ਵੱਧ ਸ਼ਮੂਲੀਅਤ ਅਤੇ ਉਨ੍ਹਾਂ ਦਾ ਆਪਣੇ ਨੇਤਾਵਾਂ ਪ੍ਰਤੀ ਵੱਧ ਤੋਂ ਵੱਧ ਵਿਸ਼ਵਾਸ ਅਤੇ ਵਿਕਾਸ ਪ੍ਰਾਜੈਕਟਾਂ ਨੂੰ ਅਮਲੀ ਰੂਪ ਦੇਣ ਦੀ ਸਮਰੱਥਾ ਨੂੰ ਯਕੀਨੀ ਬਣਾਉਣ ਲਈ ਪੰਚਾਇਤਾਂ ਅਤੇ ਹੋਰਨਾਂ ਸਥਾਨਕ ਸੰਸਥਾਵਾਂ ਨੂੰ ਵਿਕਾਸ ਪ੍ਰਾਜੈਕਟਾਂ ਦੇ ਕੰਮ ਨੂੰ ਅਮਲ ਵਿਚ ਲਿਆਉਣ ਲਈ ਹੱਥ ਵਿਚ ਲੈਣ ਵਾਸਤੇ ਉਤਸ਼ਾਹਿਤ ਕਰਨਾ । ਇਹ ਸ਼ਮੂਲੀਅਤ ਮਾਲੀ ਅਤੇ ਜਿਸਮਾਨੀ ਦੋਹਾਂ ਤਰ੍ਹਾਂ ਦੀ ਹੋਣੀ ਚਾਹੀਦੀ ਹੈ ।

(6) ਰਾਜ ਯੋਜਨਾ ਬੋਰਡ ਦੁਆਰਾ ਸੌਂਪਿਆ ਜਾਣ ਵਾਲਾ ਕੋਈ ਵੀ ਹੋਰ ਸਬੰਧਿਤ ਕਾਰਜ ।

ਚੇਅਰਮੈਨ, ਜ਼ਿਲ੍ਹਾ ਯੋਜਨਾ ਅਤੇ ਵਿਕਾਸ ਬੋਰਡ ਦੁਆਰਾ ਨਿਰਧਾਰਤ ਕੀਤੀ ਜਾਣ ਵਾਲੀ ਥਾਂ ਤੇ ਸਮੇਂ-ਸਮੇਂ ਸਿਰ ਇਸ ਬੋਰਡ ਦੀ ਮੀਟਿੰਗ ਹੋਇਆ ਕਰੇਗੀ ।

ਏ.ਕੇ. ਦੁੱਬੇ

ਸਕੱਤਰ, ਪੰਜਾਬ ਸਰਕਾਰ,

ਯੋਜਨਾਬੰਦੀ ਵਿਭਾਗ ।

ਚੰਡੀਗੜ੍ਹ :

ਮਿਤੀ: 17.5.1997

UNSTARRED QUESTIONS (CONVERTED AS SUCH FROM BEING STARRED QUESTIONS) AND ANSWERS

ਪੰਜਾਬ ਸਰਕਾਰ

ਯੋਜਨਾਬੰਦੀ ਵਿਭਾਗ

**ਨੋਟੀਫਿਕੇਸ਼ਨ**

7 ਮਈ, 1998

ਨੰ: 2/1/ਪੀ.ਐਸ.ਪੀ.ਬੀ./ਐਲ.ਪੀ.ਡੀ.ਆਰ.ਓ.-II/97/3129 —ਪੰਜਾਬ ਸਰਕਾਰ ਦੀ ਨੋਟੀਫਿਕੇਸ਼ਨ ਨੰ: 2/8/88-ਐਲ.ਪੀ.ਡੀ/II/3987 ਮਿਤੀ 3 ਜੂਨ, 1997 ਵਿਚ ਸੁਧਾਰ ਕਰਦੇ ਹੋਏ ਕਲਾਜ਼ (3) ਵਿਚ ਨਿਮਨ ਅਨੁਸਾਰ ਸੋਧ ਕੀਤੀ ਜਾਂਦੀ ਹੈ:—

| | | |
|---|---|---|
| (ੳ) | ਲੋਕ ਸਭਾ ਦੇ ਸਾਰੇ ਮੌਜੂਦਾ ਮੈਂਬਰ ਜਿਨ੍ਹਾਂ ਦਾ ਹਲਕਾ ਪੂਰੀ ਤਰ੍ਹਾਂ ਜਾਂ ਹਲਕੇ ਦਾ ਕੁਝ ਹਿੱਸਾ ਜ਼ਿਲ੍ਹੇ ਵਿਚ ਪੈਂਦਾ ਹੋਵੇ । | ਮੈਂਬਰ |
| (ਅ) | ਰਾਜ ਸਭਾ ਦੇ ਸਾਰੇ ਮੌਜੂਦਾ ਮੈਂਬਰ ਜੋ ਜ਼ਿਲ੍ਹੇ ਵਿੱਚ ਰਜਿਸਟਰਡ ਵੋਟਰ ਹਨ । | ਮੈਂਬਰ |

ਏ.ਕੇ. ਦੂੱਬੇ
ਪ੍ਰਮੁੱਖ ਸਕੱਤਰ, ਪੰਜਾਬ ਸਰਕਾਰ
ਯੋਜਨਾਬੰਦੀ ਵਿਭਾਗ ।

---

## ਸ਼ਹਿਰੀ ਇਲਾਕਿਆਂ ਵਿਚ ਚੁੰਗੀ ਦੀ ਦਰ ਵਧਾਉਣਾ

*1112 (ਸੀ.ਯੂ.) **ਸਰਦਾਰ ਜਗਤਾਰ ਸਿੰਘ ਰਾਜਲਾ** : ਕੀ ਸਥਾਨਕ ਸਰਕਾਰ ਅਤੇ ਕਿਰਤ ਅਤੇ ਰੁਜ਼ਗਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸ੍ਰੀ ਰਾਜ ਵਿਚ ਸ਼ਹਿਰੀ ਇਲਾਕਿਆਂ ਵਿਚ ਚੁੰਗੀ ਦੀ ਦਰ ਵਧਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਉਸ ਦੇ ਵੇਰਵੇ ਕੀ ਹਨ ।

**ਸ੍ਰੀ ਬਲਰਾਮਜੀ ਦਾਸ ਟੰਡਨ** : ਹਾਂ ਜੀ, ਅੰਤਿਮ ਫੈਸਲਾ ਅਜੇ ਲਿਆ ਜਾਣਾ ਹੈ ।

---

## ਪੁਲਿਸ ਅਫਸਰਾਂ ਦੀ ਸੇਵਾਂ ਦੀ ਮਿਆਦ ਵਿਚ ਵਾਧਾ ਕਰਨਾ

*1135 (ਸੀ.ਯੂ.) **ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਵੱਖ-ਵੱਖ ਪੀ.ਪੀ.ਐਸ. ਅਤੇ ਆਈ.ਪੀ.ਐਸ. ਅਫਸਰਾਂ ਸਮੇਤ ਪੰਜਾਬ ਪੁਲਿਸ ਦੇ ਉਨ੍ਹਾਂ ਅਫਸਰਾਂ ਦੇ ਨਾਂ ਅਤੇ ਅਹੁਦੇ ਕੀ-ਕੀ ਹਨ ਜਿਨ੍ਹਾਂ ਨੂੰ 1 ਅਪ੍ਰੈਲ, 1997 ਤੋਂ ਮਿਤੀ ਅੰਤ ਤੱਕ ਦੇ ਸਮੇਂ ਤੱਕ ਸੇਵਾ ਦੀ ਮਿਆਦ ਵਿਚ ਐਕਸਟੈਂਸ਼ਨ ਦਿੱਤੀ ਗਈ ਅਤੇ ਹਰ ਇਕ ਕੇਸ ਵਿਚ ਕਿੰਨੀ ਐਕਸਟੈਂਸਨ ਦਿੱਤੀ ਗਈ ।

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਨਿਮਨ ਦਰਸਾਏ ਆਈ.ਪੀ.ਐਸ. ਅਤੇ ਪੀ.ਪੀ.ਐਸ ਅਫਸਰਾਂ ਦੀ ਸੇਵਾ ਵਿਚ 1 ਅਪ੍ਰੈਲ 1997 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੌਰਾਨ ਵਾਧਾ ਕੀਤਾ ਗਿਆ ਸੀ :—

1. ਸ੍ਰੀ ਸੁਖਦੇਵ ਸਿੰਘ, ਪੀ.ਪੀ.ਐਸ, ਡੀ.ਆਈ.ਜੀ/ ... ਸੇਵਾ ਵਿਚ 1 ਫਰਵਰੀ, 1998

[ਮੁੱਖ ਮੰਤਰੀ]

| | |
|---|---|
| ਪੁਲਿਸ-ਟੈਲੀ-ਕਮਿਊਨੀਕੇਸ਼ਨਜ਼. ਪੰਜਾਬ, ਚੰਡੀਗੜ੍ਹ । | ਤੋਂ 31 ਮਾਰਚ, 1998 ਤੱਕ 2 ਮਹੀਨੇ ਲਈ ਵਾਧਾ ਕੀਤਾ ਗਿਆ । |
| 2. ਸ੍ਰੀ ਪੀ. ਸੀ. ਡੋਗਰਾ, ਆਈ. ਪੀ. ਐਸ, ਡਾਇਰੈਕਟਰ ਜਨਰਲ ਪੁਲਿਸ, ਪੰਜਾਬ | ਸੇਵਾ ਵਿਚ 1 ਅਪ੍ਰੈਲ, 1998 ਤੋਂ 30 ਸਤੰਬਰ 1998, ਤੱਕ 6 ਮਹੀਨੇ ਲਈ ਵਾਧਾ ਕੀਤਾ ਗਿਆ । |

ਹੋਰ ਕਿਸੇ ਵੀ ਸੇਵਾ ਵਿਚ ਵਾਧਾ ਨਹੀਂ ਕੀਤਾ ਗਿਆ ।

---

### ਲੌਂਗੋਵਾਲ ਵਿਖੇ ਇੰਜੀਨੀਅਰਿੰਗ ਕਾਲਜ ਵਿਚ ਸੀਟਾਂ ਦੀ ਰਿਜ਼ਰਵੇਸ਼ਨ

*1143 (ਸੀ.ਯੂ.) **ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਕੀ ਤਕਨੀਕੀ ਸਿੱਖਿਆ ਅਤੇ ਉਦਯੋਗਿਕ ਸਿਖਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਲੌਂਗੋਵਾਲ ਵਿਖੇ ਇੰਜੀਨੀਅਰਿੰਗ ਕਾਲਜ ਖੋਲ੍ਹਣ ਲਈ ਜ਼ਮੀਨ ਪ੍ਰਾਪਤ ਕਰਦੇ ਸਮੇਂ ਸਰਕਾਰ ਨੇ ਉਨ੍ਹਾਂ ਵਿਅਕਤੀਆਂ, ਜਿਨ੍ਹਾਂ ਦੀ ਜ਼ਮੀਨ ਪ੍ਰਾਪਤ ਕੀਤੀ ਗਈ ਸੀ, ਲਈ ਸੀਟਾਂ ਰਿਜ਼ਰਵ ਕਰਨ/ਰੁਜ਼ਗਾਰ ਦੇਣ ਸਬੰਧੀ ਕੋਈ ਉਪਬੰਧ ਕੀਤਾ ਸੀ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ, ਤਾਂ ਕੀ ਉਕਤ ਸੰਸਥਾ ਵਿਚ ਦਾਖਲਾ ਲੈਣ ਲਈ ਅਤੇ ਵੱਖ-ਵੱਖ ਕੈਟਾਗਰੀਆਂ (ਸ਼੍ਰੇਣੀਆਂ) ਵਿਚ ਨੌਕਰੀਆਂ ਲਈ ਸਬੰਧਿਤ ਵਿਅਕਤੀਆਂ ਲਈ ਕੋਈ ਸੀਟਾਂ ਰਿਜ਼ਰਵ ਰੱਖੀਆਂ ਗਈਆਂ ਹਨ; ਜੇਕਰ ਅਜਿਹਾ ਹੋਵੇ, ਤਾਂ ਇਸ ਸਬੰਧੀ ਵੇਰਵੇ ਕੀ ਹਨ ਅਤੇ ਜੇਕਰ ਨਹੀਂ ਤਾਂ ਉਸ ਦੇ ਕਾਰਨ ਕੀ ਹਨ ?

**ਡਾਕਟਰ ਉਪਿੰਦਰਜੀਤ ਕੌਰ** : (ੳ) ਨਹੀਂ ਜੀ ।

(ਅ) ਉਪਰੋਕਤ (ੳ) ਦੇ ਸਨਮੁੱਖ, ਸੀਟਾਂ ਵਿਰੁੱਧ ਦਾਖਲਿਆਂ ਲਈ ਅਤੇ ਨੌਕਰੀਆਂ ਲਈ ਰਾਖਵਾਂਕਰਨ ਰੱਖਣ ਦਾ ਕੋਈ ਉਪਬੰਧ ਨਹੀਂ ਕੀਤਾ ਗਿਆ ।

---

### ਨਾਬਾਰਡ ਅਧੀਨ ਖਰਚ

*1144 (ਸੀ.ਯੂ.) **ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਸਾਲ 1997-98 ਦੇ ਦੌਰਾਨ ਨਾਬਾਰਡ ਅਧੀਨ ਪ੍ਰਾਪਤ ਹੋਈ ਰਕਮ ਦੇ ਜ਼ਿਲ੍ਹਾ-ਵਾਰ ਵੇਰਵੇ ਕੀ ਹਨ ਅਤੇ ਕਿੰਨਾ ਖਰਚ ਹੋਇਆ ਅਤੇ ਕਿਹੜੀਆਂ ਕਿਹੜੀਆਂ ਮੱਦਾਂ (ਸਕੀਮਾਂ) ਤੇ ਇਹ ਰਕਮ ਖ਼ਰਚ ਕੀਤੀ ਗਈ ?

## UNSTARRED QUESTIONS (CONVERTED AS SUCH FROM BEING STARRED QUESTIONS) AND ANSWERS

**ਸਰਦਾਰ ਗੁਰਦੇਵ ਸਿੰਘ ਬਾਦਲ :** ਸਾਲ 1997–98 ਦੌਰਾਨ ਨਾਬਾਰਡ ਤੋਂ ਲਈ ਗਈ ਰਕਮ ਦਾ ਜ਼ਿਲ੍ਹਾ–ਵਾਰ ਸਕੀਮ–ਵਾਰ ਵੇਰਵਾ ਅਨੁਲੱਗ 1, 2 ਅਤੇ 3 ਤੇ ਹੈ ਅਤੇ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ । ਇਨ੍ਹਾਂ ਅਨੁਲੱਗ 1, 2 ਅਤੇ 3 ਅਨੁਸਾਰ ਲਈ ਗਈ ਰਕਮ ਜਿਨ੍ਹਾਂ ਸਕੀਮਾਂ ਵਾਸਤੇ ਲਈ ਗਈ ਸੀ, ਉਨ੍ਹਾਂ ਵਿੱਚ ਖਰਚ ਕੀਤੀ ਗਈ ।

### ਅਨੁਲੱਗ–1

ਸਾਲ 1997–98 ਦੌਰਾਨ ਨਾਬਾਰਡ ਤੋਂ ਲਏ ਗਏ ਥੋੜ੍ਹੇ ਸਮੇਂ ਦੇ ਖੇਤੀਬਾੜੀ ਕਰਜ਼ੇ ਸੀਮਾਵਾਂ

(ੳ) **ਸਹਿਕਾਰੀ ਬੈਂਕਾਂ ਦੁਆਰਾ ਲਈ ਗਈ ਰਕਮ**

| | ਜ਼ਿਲ੍ਹਾ | ਰਕਮ ਲੱਖਾਂ ਵਿੱਚ |
|---|---|---|
| 1. | ਅੰਮ੍ਰਿਤਸਰ | 2470 |
| 2. | ਬਠਿੰਡਾ | 2552 |
| 3. | ਫਰੀਦਕੋਟ ਅਤੇ ਮੁਕਤਸਰ | 3671 |
| 4. | ਫਿਰੋਜ਼ਪੁਰ | 6458 |
| 5. | ਗੁਰਦਾਸਪੁਰ | 1185 |
| 6. | ਲੁਧਿਆਣਾ | 3500 |
| 7. | ਮੋਗਾ | 2700 |
| 8. | ਪਟਿਆਲਾ | 4125 |
| 9. | ਰੋਪੜ | 0900 |
| 10. | ਸੰਗਰੂਰ | 4467 |
| 11. | ਫਤਿਹਗੜ੍ਹ ਸਾਹਿਬ | 1681 |
| 12. | ਮਾਨਸਾ | 1414 |
| 13. | ਜਲੰਧਰ | ) ਇਹ ਬੈਂਕ ਆਪਣੇ ਕੋਲ ਕਰਜ਼ੇ ਦੇਣ ਯੋਗ ਸਾਧਨਾਂ |

[ਖੇਤੀਬਾੜੀ ਮੰਤਰੀ]

| | | |
|---|---|---|
| 14. | ਹੁਸ਼ਿਆਰਪੁਰ | ) ਦਾ 40% ਹਿੱਸਾ ਨਹੀਂ ਵਰਤ ਸਕੇ, ਇਸ ਕਰਕੇ ਇਹ ਨਾਬਾਰਡ ਤੋਂ ਰੀਫਾਈਨਾਂਸ ਦੀ ਸਹੂਲਤ ਨਹੀਂ ਲੈ ਸਕੇ । |
| 15. | ਕਪੂਰਥਲਾ | ) |
| 16. | ਨਵਾਂ ਸ਼ਹਿਰ | ) |
| | ਕੁੱਲ | 35123 |

(ਅ) **ਸਾਲ 1997-98 ਦੌਰਾਨ ਨਾਬਾਰਡ ਤੋਂ ਖੇਤਰੀ ਗ੍ਰਾਮੀਣ ਬੈਂਕਾਂ ਦੁਆਰਾ ਲਏ ਗਏ ਥੋੜ੍ਹੇ ਸਮੇਂ ਦੀ ਕਰਜ਼ਾ ਸੀਮਾ**

| ਖੇਤਰੀ ਗ੍ਰਾਮੀਣ ਬੈਂਕ ਦਾ ਨਾਂ | ਜ਼ਿਲ੍ਹੇ | ਰਕਮ (ਲੱਖਾਂ ਵਿਚ) |
|---|---|---|
| 1. ਸ਼ਿਵਾਲਿਕ ਕਸ਼ੇਤਰੀਯਾ ਗ੍ਰਾਮੀਣ ਬੈਂਕ, ਹੁਸ਼ਿਆਰਪੁਰ | ਹੁਸ਼ਿਆਰਪੁਰ, ਰੋਪੜ, ਨਵਾਂ ਸ਼ਹਿਰ | 43.96 |
| 2. ਕਪੂਰਥਲਾ-ਫਿਰੋਜ਼ਪੁਰ ਕਸ਼ੇਤਰੀਯਾ ਗ੍ਰਾਮੀਣ ਬੈਂਕ, ਕਪੂਰਥਲਾ | ਕਪੂਰਥਲਾ, ਫਿਰੋਜ਼ਪੁਰ | 242.16 |
| 3. ਗੁਰਦਾਸਪੁਰ-ਅੰਮ੍ਰਿਤਸਰ ਕਸ਼ੇਤਰੀਯਾ ਗ੍ਰਾਮੀਣ ਵਿਕਾਸ ਬੈਂਕ, ਗੁਰਦਾਸਪੁਰ | ਗੁਰਦਾਸਪੁਰ, ਅੰਮ੍ਰਿਤਸਰ | 23.33 |
| 4. ਫਰੀਦਕੋਟ-ਬਠਿੰਡਾ ਕਸ਼ੇਤਰੀਯਾ ਗ੍ਰਾਮੀਣ ਬੈਂਕ, ਬਠਿੰਡਾ | ਫਰੀਦਕੋਟ, ਮੋਗਾ, ਮਾਨਸਾ ਮੁਕਤਸਰ, ਬਠਿੰਡਾ । | 133.04 |
| 5. ਮਾਲਵਾ ਗ੍ਰਾਮੀਣ ਬੈਂਕ, ਸੰਗਰੂਰ | ਸੰਗਰੂਰ, ਪਟਿਆਲਾ, ਫਤਿਹਗੜ੍ਹ ਸਾਹਿਬ । | 674.50 |
| | ਕੁੱਲ | 1116.99 |

ਨੋਟ:—ਖੇਤਰੀ ਗ੍ਰਾਮੀਣ ਬੈਂਕਾਂ ਦੁਆਰਾ ਨਾਬਾਰਡ ਤੋਂ ਲਏ ਗਏ ਰੀਫਾਈਨਾਂਸ ਦੀ ਜ਼ਿਲ੍ਹਾਵਾਰ ਵੰਡ ਨਹੀਂ ਕੀਤੀ ਜਾਂਦੀ ਕਿਉਂਕਿ ਇਹ ਬੈਂਕ ਸਾਰੇ ਬੈਂਕਾਂ ਲਈ ਇਕੱਠੀ ਰਕਮ ਲੈਂਦੇ ਹਨ ।

ਕੁੱਲ ਜੋੜ 36239.99 ਲੱਖ

ਯਾਨੀ 362.40 ਕਰੋੜ

## ਅਨੁਲੱਗ-2

ਸਕੀਮ ਵਾਰ/ਜ਼ਿਲ੍ਹਾ ਵਾਰ ਸਾਲ 1997-98 ਦੌਰਾਨ ਨਾਬਾਰਡ ਦੁਆਰਾ ਦਿੱਤੇ ਗਏ ਕਰਜ਼ੇ/ਰੀ-ਫਾਈਨਾਂਸ ਦਾ ਵੇਰਵਾ (ਰੁਪਏ ਲੱਖਾਂ ਵਿਚ)

| ਲੜੀ ਨੰ: | ਜ਼ਿਲ੍ਹਾ | ਛੋਟੀ ਸਿੰਚਾਈ | ਭੂਮੀ ਸੁਧਾਰ/ ਖੁਸ਼ਕ ਜ਼ਮੀਨ ਸੁਧਾਰ | ਖੇਤੀ ਮਸ਼ੀਨਰੀ | ਪੌਦੇ ਅਤੇ ਬਾਗਬਾਨੀ | ਡੇਅਰੀ | ਮੁਰਗੀ ਪਾਲਣ | ਭੇ.ਬ.ਸੂਰ ਦੀ ਪਾਲਣਾ | ਮੱਛੀ ਪਾਲਣ | ਖੇਤੀ ਉਦਯੋਗ | ਫੁਟਕਲ ਮਕੀਮਾਂ | ਆਈ.ਆਰ ਡੀ.ਪੀ. | ਗੈਰ-ਖੇਤੀ ਖੇਤਰ 22 | ਗੈਰ-ਖੇਤੀ ਖੇਤਰ ਅਤੇ ਹੋਰ | ਕੁੱਲ ਜੋੜ |
|---|---|---|---|---|---|---|---|---|---|---|---|---|---|---|---|
| 1 | ਪਟਿਆਲਾ | 23.978 | 91.219 | 2721.668 | 38.072 | 732.708 | 247.528 | 11.336 | 82.672 | 38.240 | — | 4.174 | 224.543 | 205.070 | 4421.408 |
| 2 | ਸੰਗਰੂਰ | — | 42.769 | 803.474 | 66.945 | 1271.367 | 516.310 | 7.879 | 4.774 | 84.823 | — | 23.350 | 419.978 | 248.638 | 3490.307 |
| 3 | ਬਠਿੰਡਾ | 608.228 | 51.040 | 311.725 | 76.027 | 408.229 | 255.769 | 30.749 | 31.531 | 12.850 | 25.00 | 2.897 | 133.258 | 92.447 | 2039.750 |
| 4 | ਫਿਰੋਜ਼ਪੁਰ | 618.792 | 98.008 | 548.242 | 171.291 | 804.593 | 678.780 | 131.132 | 24.783 | 320.868 | — | 1.310 | 234.475 | 190.379 | 3822.647 |
| 5 | ਅੰਮ੍ਰਿਤਸਰ | — | 57.969 | 658.183 | 7.149 | 431.273 | 106.010 | 5.083 | 16.585 | 12.114 | — | 33.521 | 102.800 | 38.302 | 1463.989 |
| 6 | ਗੁਰਦਾਸਪੁਰ | 46.474 | 54.084 | 561.349 | 0.904 | 311.980 | 241.994 | 2.411 | 5.663 | 26.616 | 1.835 | 33.653 | 169.704 | 32.965 | 1529.632 |
| 7. | ਕਪੂਰਥਲਾ | — | 14.972 | 296.625 | — | 215.900 | 16.159 | 0.574 | 28.300 | 1.300 | — | 9.584 | 74.900 | 39.651 | 697.465 |
| 8. | ਨਵਾਂ ਸ਼ਹਿਰ | 10.317 | — | 93.116 | — | 52.851 | 51.604 | — | 13.398 | — | — | 4.381 | 87.404 | 53.833 | 366.904 |
| 9. | ਮੁਕਤਸਰ | 84.132 | 26.866 | 146.259 | 32,062 | 145.929 | 16.542 | 6.347 | 7.079 | 28.230 | — | 4.270 | 60.452 | 49.330 | 607.497 |
| 10. | ਜਲੰਧਰ | — | 46.968 | 470.745 | 1.811 | 276.939 | 48.552 | 5.710 | 1.800 | 9.580 | — | 7.900 | 29.490 | 115.006 | 1010.509 |
| 11 | ਲੁਧਿਆਣਾ | — | 54.416 | 881.845 | 15.587 | 526.215 | 142.461 | — | 64.258 | 5.182 | 10.610 | 11.655 | 214.501 | 193.473 | 2120.204 |
| 12. | ਹੁਸ਼ਿਆਰਪੁਰ | 245.290 | 13.283 | 364.172 | 43.723 | 322.693 | 17.693 | 0.271 | 5.806 | 7.300 | 0.748 | 23.659 | 68.502 | 69.778 | 1232.9188 |
| 13. | ਰੋਪੜ | 264.689 | 43.512 | 261.134 | 8.226 | 258.659 | 56.899 | — | 22.848 | 9.100 | 0.357 | 2.734 | 69.967 | 27.563 | 1025.68 |
| 14 | ਫਰੀਦਕੋਟ | 679.060 | 38.557 | 321.024 | 141.277 | 447.049 | 319.837 | 57.283 | 16.893 | 25.712 | — | 7.004 | 295.598 | 109.651 | 2458.935 |
| 15 | ਮਾਨਸਾ | 791.204 | 27.652 | 174.541 | 4.387 | 195.322 | 101.181 | 0.200 | 14.057 | 10.202 | — | 8.460 | 261.050 | 30.056 | 1618.316 |
| 16. | ਫਤਿਹਗੜ੍ਹ ਸਾਹਿਬ | — | 19.114 | 386.750 | 9.691 | 484.101 | 35.998 | — | 21.085 | 1.750 | — | 3.100 | 50.133 | 33.894 | 1045.616 |
| 17. | ਮੋਗਾ | — | 3.002 | 230.681 | — | 38.290 | — | — | — | 11.200 | 22.500 | 3.133 | 78.381 | 73.079 | 460.266 |
| | ਕੁੱਲ ਜੋੜ | 372.164 | 684.431 | 9229.733 | 617.152 | 6924.098 | 2903.601 | 248.475 | 361.532 | 605.061 | 61.050 | 184.794 | 2505.140 | 1654.820 | 29412.051 |

ਸੂਚੀ ਵਿਚ ਇਕ-ਅੱਖਰੀ ਦਾ ਵੇਰਵਾ

1. ਭੇ.ਬ.ਸੂਰ ਦਾ ਪਾਲਣਾ— ਭੇਡਾਂ, ਬਕਰੀਆਂ, ਸੂਰਾਂ ਦੀ ਪਾਲਣਾ
2. ਆਈ. ਆਰ. ਡੀ. ਪੀ.—ਸੰਗਠਿਤ ਦਿਹਾਤੀ ਵਿਕਾਸ ਪ੍ਰੋਗਰਾਮ

ਅਨੁਲੱਗ–3

ਸਾਲ 1997-98 ਦੌਰਾਨ ਨਾਬਾਰਡ ਵਲੋਂ ਪੇਂਡੂ ਮੁੱਢਲੀਆਂ ਸਹੂਲਤਾਂ ਵਿਕਾਸ ਫੰਡ ਫੇਜ਼ 2 ਅਤੇ 3 ਅਧੀਨ ਸਿੰਚਾਈ ਵਿਭਾਗ ਨੂੰ ਦਿੱਤੇ ਕਰਜ਼ੇ ।

ਫੇਜ਼-2 ਸਾਲ 1997-98 ਦੌਰਾਨ 69,50 ਕਰੋੜ ਰੁਪਏ ਦੀ ਲਾਗਤ ਦਾ ਪ੍ਰੋਜੈਕਟ ਲਾਗੂ ਕੀਤਾ ਗਿਆ । ਇਸ ਪ੍ਰੋਜੈਕਟ ਨੂੰ ਜ਼ਿਲ੍ਹਾਵਾਰ ਦਿੱਤੀ ਗਈ ਰਕਮ ਹੇਠ ਲਿਖੇ ਅਨੁਸਾਰ ਹੈ :—

| ਲੜੀ ਨੰ: | ਜ਼ਿਲ੍ਹਾ | ਰਕਮ ਲੱਖਾਂ ਵਿਚ |
|---|---|---|
| 1. | ਰੋਪੜ | 139.36 |
| 2. | ਪਟਿਆਲਾ | 351.00 |
| 3. | ਫਤਿਹਗੜ੍ਹ ਸਾਹਿਬ | 7.00 |
| 4. | ਸੰਗਰੂਰ | 20.00 |
| 5. | ਜਲੰਧਰ | 425.00 |
| 6. | ਕਪੂਰਥਲਾ | 250.00 |
| 7. | ਨਵਾਂ ਸ਼ਹਿਰ | 305.00 |
| 8. | ਹੁਸ਼ਿਆਰਪੁਰ | 135.00 |
| 9. | ਲੁਧਿਆਣਾ | 205.00 |
| 10. | ਫਿਰੋਜ਼ਪੁਰ | 178.00 |
| 11. | ਬਠਿੰਡਾ | 17.00 |
| 12. | ਮੁਕਤਸਰ | 865.00 |
| 13. | ਗੁਰਦਾਸਪੁਰ | 163.21 |
| 14. | ਅੰਮ੍ਰਿਤਸਰ | 314.35 |
| | ਕੁੱਲ ਜੋੜ | 3364.92 |

[ਮੁੱਖ ਮੰਤਰੀ]

ਫੇਜ਼-3 ਇਸ ਪ੍ਰੋਜੈਕਟ ਦੇ ਅਧੀਨ ਨਾਬਾਰਡ ਦੁਆਰਾ ਵਿੱਤ ਵਿਭਾਗ ਨੂੰ 1879.61 ਲੱਖ ਰੁਪਏ ਦੀ ਰਕਮ ਦਿੱਤੀ ਗਈ ਹੈ, ਪ੍ਰੰਤੂ 1997-98 ਦੌਰਾਨ ਇਹ ਪ੍ਰੋਜੈਕਟ ਲਾਗੂ ਕਰਨ ਲਈ ਵਿਭਾਗ ਨੂੰ 700 ਲੱਖ ਰੁਪਏ ਦਿੱਤੇ ਗਏ। ਜ਼ਿਲ੍ਹਾਵਾਰ ਫੰਡ ਹੇਠ ਲਿਖੇ ਅਨੁਸਾਰ ਹੈ :—

| ਲੜੀ ਨੰ : | ਜ਼ਿਲ੍ਹਾ | ਰਕਮ ਲੱਖਾਂ ਵਿੱਚ |
|---|---|---|
| 1. | ਮੁਕਤਸਰ ਅਤੇ ਫਿਰੋਜ਼ਪੁਰ | 670.00 |
| 2. | ਸੰਗਰੂਰ | 30.00 |
| | ਜੋੜ | 700.00 |
| | ਕੁੱਲ ਜੋੜ | 4064.92 |
| | ਯਾਨੀ ਕਿ | 40.65 ਕਰੋੜ ਰੁਪਏ |

———

### ਹਥਿਆਰਾਂ ਦੇ ਲਸੰਸ ਜਾਰੀ ਕਰਨ ਸਬੰਧੀ ਨੀਤੀ ਦਾ ਉਦਾਰੀਕਰਨ

*1145 (ਸੀ.ਯੂ.). ਸਰਦਾਰ ਅਜੀਤ ਇੰਦਰ ਸਿੰਘ ਮੋਫਰ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਰਾਜ ਵਿਚ ਹਥਿਆਰਾਂ ਦੇ ਲਸੰਸ ਜਾਰੀ ਕਰਨ ਸਬੰਧੀ ਨੀਤੀ ਦੇ ਉਦਾਰੀਕਰਨ ਸਬੰਧੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ, ਤਾਂ ਇਸਦੇ ਵੇਰਵੇ ਕੀ ਹਨ; ਜੇਕਰ ਨਹੀਂ, ਤਾਂ ਇਸ ਦੇ ਕਾਰਨ ਕੀ ਹਨ ?

ਸਰਦਾਰ ਪ੍ਰਕਾਸ਼ ਸਿੰਘ ਬਾਦਲ : ਹਾਂ ਜੀ। ਆਮ ਜਨਤਾ ਦੀਆਂ ਮੁਸ਼ਕਿਲਾਂ ਨੂੰ ਧਿਆਨ ਵਿੱਚ ਰੱਖਦੇ ਹੋਏ ਰਾਜ ਸਰਕਾਰ 12 ਬੋਰ ਗੰਨਜ਼ ਦੇ ਲਸੰਸ ਜਾਰੀ ਕਰਨ/ਨਵੀਨ ਕਰਨ ਦੇ ਅਧਿਕਾਰ ਸਬ-ਡਵੀਜ਼ਨਲ ਮੈਜਿਸਟਰੇਟਸ ਨੂੰ ਦੇਣਾ ਚਾਹੁੰਦੀ ਹੈ ਅਤੇ ਇਸ ਸਬੰਧ ਵਿਚ ਮਾਮਲਾ ਭਾਰਤ ਸਰਕਾਰ, ਗ੍ਰਹਿ ਮੰਤਰਾਲਾ ਨਾਲ ਪਹਿਲਾਂ ਹੀ ਉਠਾਇਆ ਹੋਇਆ ਹੈ ਜੋ ਕਿ ਉਨ੍ਹਾਂ ਦੇ ਵਿਚਾਰ-ਅਧੀਨ ਹੈ।

———

### ਲੋਟਰੀ ਟਿਕਟਾਂ ਦੀਆਂ ਦਰਾਂ ਘੱਟ ਕਰਨਾ

*1146 (ਸੀ.ਯੂ.). ਸਰਦਾਰ ਅਜੀਤ ਇੰਦਰ ਸਿੰਘ ਮੋਫਰ : ਕੀ ਮਾਲ ਅਤੇ ਪੁਨਰਵਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਰਾਜ ਵਿਚ ਇਸ ਸਮੇਂ ਲੋਟਰੀ ਟਿਕਟ ਦੀ ਦਰ 15 ਰੁਪਏ ਹੈ ਜਦੋਂ ਕਿ ਗੁਆਂਢੀ ਰਾਜਾਂ ਅਰਥਾਤ ਹਰਿਆਣਾ

ਅਤੇ ਰਾਜਸਥਾਨ ਆਦਿ ਵਿਚ ਇਸ ਦੀ ਦਰ ਕੇਵਲ 4.5) ਰੁਪਏ ਹੀ ਹੈ; ਜੇਕਰ ਅਜਿਹਾ ਹੋਵੇ ਤਾਂ ਕੀ ਸਰਕਾਰ ਦਾ ਨੌਕਰੀ ਟਿਕਟਾਂ ਦੀ ਦਰ ਘੱਟ ਕਰਨ ਦਾ ਵਿਚਾਰ ਹੈ ਤਾਂ ਕਿ ਇਸ ਦਰ ਨੂੰ ਗੁਆਂਢੀ ਰਾਜਾਂ ਦੇ ਬਰਾਬਰ ਲਿਆਂਦਾ ਜਾ ਸਕੇ ?

**ਸਰਦਾਰ ਪ੍ਰਕਾਸ਼ ਸਿੰਘ ਮਜੀਠੀਆ** : ਹਾਂ ਜੀ। ਇਸ ਵੇਲੇ ਜੁਡੀਸ਼ੀਅਲ ਐਕਟ ਉਤੇ ਮੌਜੂਦਾ ਅਸ਼ਟਾਮ ਡਿਊਟੀ ਦੀ ਦਰ ਨੂੰ ਘੱਟ ਕਰਨ ਦੀ ਕੋਈ ਤਜਵੀਜ਼ ਨਹੀਂ ਹੈ।

---

## ਮਾਨਸਾ ਵਿਖੇ ਪੰਜਾਬ ਰਾਜ ਬਿਜਲੀ ਬੋਰਡ ਦਾ ਸਰਕਲ ਦਫਤਰ ਸਥਾਪਿਤ ਕਰਨਾ

*1171 (ਸੀ.ਯੂ.). **ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਮਾਨਸਾ ਜ਼ਿਲ੍ਹਾ ਹੈੱਡ ਕੁਆਟਰ ਵਿਖੇ ਪੰਜਾਬ ਰਾਜ ਬਿਜਲੀ ਬੋਰਡ ਦਾ ਇਕ ਸਰਕਲ ਦਫਤਰ ਸਥਾਪਿਤ ਕਰਨ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕਦੋਂ ਤੱਕ ਸਥਾਪਿਤ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਨਹੀਂ ਜੀ।

---

## ਪੰਜਾਬ ਸਕੂਲ ਸਿੱਖਿਆ ਬੋਰਡ ਵਿੱਚ ਕਲਰਕਾਂ ਦੀਆਂ ਰਾਖਵੀਆਂ ਅਸਾਮੀਆਂ ਨੂੰ ਭਰਨਾ

*1226 (ਸੀ.ਯੂ.). **ਸਰਦਾਰ ਜਗਤਾਰ ਸਿੰਘ ਰਾਜਲਾ** : ਕੀ ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਪੰਜਾਬ ਸਕੂਲ ਸਿੱਖਿਆ ਬੋਰਡ ਵਿੱਚ ਇਸ ਸਮੇਂ ਕਲਰਕਾਂ ਦੀਆਂ ਅਸਾਮੀਆਂ ਦੀ ਕੁੱਲ ਗਿਣਤੀ ਕਿੰਨੀ ਹੈ ਅਤੇ ਇਨ੍ਹਾਂ ਵਿਚੋਂ ਅਨੁਸੂਚਿਤ ਜਾਤੀਆਂ ਲਈ ਰਾਖਵੀਆਂ ਅਸਾਮੀਆਂ ਦੀ ਗਿਣਤੀ ਕਿੰਨੀ ਹੈ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਰਾਖਵੀਆਂ ਅਸਾਮੀਆਂ ਵਿਰੁੱਧ ਸਰਕਾਰੀ ਹਦਾਇਤਾਂ ਅਨੁਸਾਰ ਨਿਯੁਕਤ ਬਾਲਮੀਕੀ/ਮਜ਼ਬੀ ਸਿੱਖ ਜਾਤੀਆਂ ਨਾਲ ਸਬੰਧਿਤ ਕਰਮਚਾਰੀਆਂ ਦੀ ਗਿਣਤੀ ਕਿੰਨੀ ਹੈ ;

(ੲ) ਉਕਤ ਰਾਖਵੀਆਂ ਅਸਾਮੀਆਂ ਵਿਚ ਬੈਕਲਾਗ, ਜੇਕਰ ਕੋਈ ਹੋਵੇ, ਅਤੇ ਉਕਤ ਬੈਕਲਾਗ ਨੂੰ ਪੂਰਾ ਕਰਨ ਲਈ ਸਰਕਾਰ ਦੁਆਰਾ ਕੀ ਕਦਮ ਚੁੱਕੇ ਜਾ ਰਹੇ ਹਨ ?

[ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ]

**ਸਰਦਾਰ ਤੋਤਾ ਸਿੰਘ** : (ੳ) ਪੰਜਾਬ ਸਕੂਲ ਸਿੱਖਿਆ ਬੋਰਡ ਵਿੱਚ ਕਲਰਕਾਂ ਦੀਆਂ ਅਸਾਮੀਆਂ ਅਤੇ ਉਸ ਵਿੱਚ ਰਿਜ਼ਰਵੇਸ਼ਨ ਦਾ ਵੇਰਵਾ ਇਸ ਤਰ੍ਹਾਂ ਹੈ :—

| | | |
|---|---|---|
| (i) | ਕੁੱਲ ਆਸਾਮੀਆਂ (ਕਲਰਕ) | 671 |
| (ii) | ਕੁੱਲ ਭਰੀਆਂ ਆਸਾਮੀਆਂ | 537 |
| (iii) | ਅਨੁਸੂਚਿਤ ਜਾਤੀ ਲਈ ਰਾਖਵੀਆਂ ਆਸਾਮੀਆਂ | 168 |
| (iv) | ਅਨੁਸੂਚਿਤ ਜਾਤੀ ਦੇ ਉਮੀਦਵਾਰਾਂ ਦੁਆਰਾ ਭਰੀਆਂ ਆਸਾਮੀਆਂ | 77 |

(ਅ) ਕਲਰਕਾਂ ਦੀਆਂ ਅਸਾਮੀਆਂ ਅਤੇ ਉਸ ਵਿੱਚ ਬਾਲਮੀਕੀ ਅਤੇ ਮਜ਼੍ਹਬੀ ਸਿੱਖਾਂ ਦੀ ਗਿਣਤੀ ਦਾ ਵੇਰਵਾ ਇਸ ਤਰ੍ਹਾਂ ਹੈ :—

| | | |
|---|---|---|
| (i) | ਭਰੀਆਂ ਆਸਾਮੀਆਂ ਦੀ ਗਿਣਤੀ | 537 |
| (ii) | ਅਨੁਸੂਚਿਤ ਜਾਤੀਆਂ ਦੁਆਰਾ ਭਰੀਆਂ ਆਸਾਮੀਆਂ ਦੀ ਗਿਣਤੀ | 77 |
| (iii) | ਇਨ੍ਹਾਂ 77 ਆਸਾਮੀਆਂ ਵਿੱਚੋਂ ਬਾਲਮੀਕੀ/ਮਜ਼੍ਹਬੀ ਸਿੱਖਾਂ ਦੀ ਗਿਣਤੀ | 8 |

(ੲ) ਕਲਰਕਾਂ ਦੇ ਕਾਡਰ ਵਿੱਚ ਅਨੁਸੂਚਿਤ ਜਾਤੀਆਂ ਦਾ 91 ਅਸਾਮੀਆਂ ਦਾ ਬੈਕਲਾਗ ਹੈ। ਇਸ ਨੂੰ ਪੂਰਨ ਲਈ 34 ਅਸਾਮੀਆਂ ਕੇਵਲ ਅਨੁਸੂਚਿਤ ਜਾਤੀ ਲਈ ਸਪੈਸ਼ਲ ਡਰਾਇਵ ਅਧੀਨ ਵਿਗਿਆਪਿਤ ਕੀਤੀਆਂ ਗਈਆਂ ਹਨ। 100 ਹੋਰ ਅਸਾਮੀਆਂ ਸਾਰੀਆਂ ਕੈਟਾਗਰੀਆਂ ਲਈ ਵਿਗਿਆਪਿਤ ਕੀਤੀਆਂ ਗਈਆਂ ਹਨ, ਜਿਨ੍ਹਾਂ ਵਿਚੋਂ 25 ਅਸਾਮੀਆਂ ਅਨੁਸੂਚਿਤ ਜਾਤੀਆਂ ਦੇ ਉਮੀਦਵਾਰਾਂ ਲਈ ਰਾਖਵੀਆਂ ਰੱਖੀਆਂ ਗਈਆਂ ਹਨ। ਭਰਤੀ ਦੀ ਕਾਰਵਾਈ ਮੁਕੰਮਲ ਹੋਣ ਤੇ 59 ਅਸਾਮੀਆਂ ਦਾ ਬੈਕਲਾਗ ਪੂਰਾ ਹੋ ਜਾਵੇਗਾ ਅਤੇ ਬਾਕੀ 32 ਅਸਾਮੀਆਂ ਦਾ ਬੈਕਲਾਗ, ਜਦੋਂ ਵੀ ਖਾਲੀ ਅਸਾਮੀਆਂ ਉਪਲਬਧ ਹੋਣਗੀਆਂ, ਪੂਰਾ ਕਰ ਲਿਆ ਜਾਵੇਗਾ।

———

**ਅਨੁਸੂਚਿਤ ਜਾਤੀਆਂ ਨੂੰ ਸੀਮਿਤ ਬੋਲੀ ਰਾਹੀਂ ਵੇਚੀ ਗਈ ਜ਼ਮੀਨ ਦੀਆਂ ਰਜਿਸਟਰੀਆਂ ਵਿਚ ਬੇਕਾਇਦਗੀਆਂ ਵਿਰੁੱਧ ਸ਼ਿਕਾਇਤਾਂ**

*1227 (ਸੀ.ਯੂ.). **ਸਰਦਾਰ ਜਗਤਾਰ ਸਿੰਘ ਰਾਜਲਾ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਤਹਿਸੀਲ ਸ਼ਾਹਕੋਟ, ਜ਼ਿਲ੍ਹਾ ਜਲੰਧਰ ਵਿਚ ਅਨੁਸੂਚਿਤ ਜਾਤੀਆਂ ਨਾਲ ਸਬੰਧਿਤ ਵਿਅਕਤੀਆਂ ਨੂੰ ਸੀਮਿਤ ਬੋਲੀ ਰਾਹੀਂ ਸਰਕਾਰ ਦੁਆਰਾ ਵੇਚੀ ਗਈ ਜ਼ਮੀਨ ਦੀਆਂ ਰਜਿਸਟਰੀਆਂ ਨੂੰ ਜ਼ਮੀਨ ਦੇ ਵਿਕਰੀਨਾਮੇ ਜਾਰੀ ਕਰਨ ਤੋਂ

ਪਹਿਲਾਂ ਹੀ ਨਵੰਬਰ, 1993 ਵਿਚ ਮਾਲ ਵਿਭਾਗ ਦੇ ਕਰਮਚਾਰੀਆਂ ਦੀ ਮਿਲੀ-ਭੁਗਤ ਨਾਲ ਗੈਰ-ਅਨੁਸੂਚਿਤ ਜਾਤੀ ਦੇ ਵਿਅਕਤੀਆਂ ਦੁਆਰਾ ਆਪਣੇ ਨਾਵਾਂ ਤੇ ਕਰਵਾਉਣ ਸਬੰਧੀ ਜੂਨ, 1995 ਦੌਰਾਨ ਚੌਕਸੀ ਵਿਭਾਗ ਵਿਚ ਕਿੰਨੀਆਂ ਸ਼ਿਕਾਇਤਾਂ ਪ੍ਰਾਪਤ ਹੋਈਆਂ ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਸ਼ਿਕਾਇਤਾਂ ਦੀ ਸਰਕਾਰ ਦੁਆਰਾ ਕੋਈ ਜਾਂਚ-ਪੜਤਾਲ ਕੀਤੀ ਗਈ ਹੈ; ਜੇਕਰ ਅਜਿਹਾ ਹੋਵੇ, ਤਾਂ ਉਸ ਤੇ ਕੀਤੀ ਗਈ ਕਾਰਵਾਈ ਦੇ ਵੇਰਵੇ ਕੀ ਹਨ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : (ੳ) ਹਾਂ ਜੀ । ਇਸ ਸਬੰਧ ਵਿੱਚ ਸ਼੍ਰੀ ਪਾਲ ਸਿੰਘ ਪਾਸੋਂ ਇੱਕ ਸ਼ਿਕਾਇਤ ਪ੍ਰਾਪਤ ਹੋਈ ਸੀ ।

(ਅ) ਹਾਂ ਜੀ । ਇਸ ਸ਼ਿਕਾਇਤ ਦੀ ਪੜਤਾਲ ਕੀਤੀ ਗਈ ਅਤੇ ਚੌਕਸੀ ਬਿਓਰੋ ਨੇ ਆਪਣੀ ਰਿਪੋਰਟ ਮਿਤੀ 30-10-97 ਨੂੰ ਭੇਜੀ ਜਿਸ ਦੇ ਆਧਾਰ ਤੇ ਇੱਕ ਨਾਇਬ ਤਹਿਸੀਲਦਾਰ, ਇੱਕ ਕਾਨੂੰਗੋ, ਦੋ ਪਟਵਾਰੀਆਂ ਅਤੇ ਦੋ ਪ੍ਰਾਈਵੇਟ ਵਿਅਕਤੀਆਂ ਵਿਰੁੱਧ ਇੱਕ ਫੌਜਦਾਰੀ ਕੇਸ ਥਾਣਾ ਚੌਕਸੀ ਬਿਓਰੋ, ਜਲੰਧਰ, ਵਿਖੇ ਦਰਜ ਕੀਤਾ ਗਿਆ । ਇਹ ਕੇਸ ਤਫ਼ਤੀਸ਼ ਅਧੀਨ ਹੈ ।

---

**ਤਹਿਸੀਲ ਸਮਾਨਾ ਵਿਚ ਮੁੱਢਲੇ ਸਿਹਤ ਕੇਂਦਰਾਂ/ਉਪ-ਕੇਂਦਰਾਂ ਵਿਚ ਅਮਲੇ ਦੀ ਕਮੀ**

*1228 (ਸੀ.ਸੁ.). **ਸਰਦਾਰ ਜਗਤਾਰ ਸਿੰਘ ਰਾਜਲਾ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਤਹਿਸੀਲ ਸਮਾਣਾ, ਜ਼ਿਲ੍ਹਾ ਪਟਿਆਲਾ ਵਿਚ ਵੱਖ-ਵੱਖ ਹਸਪਤਾਲਾਂ/ਮੁੱਢਲੇ ਸਿਹਤ ਕੇਂਦਰਾਂ/ਉਪ-ਕੇਂਦਰਾਂ ਵਿਚ ਅਮਲੇ ਦੀ ਕੋਈ ਕਮੀ ਹੈ ; ਜੇਕਰ ਅਜਿਹਾ ਹੋਵੇ ਤਾਂ ਇਸ ਸਮੇਂ ਇਸ ਦੇ ਕਾਡਰ-ਵਾਰ ਵੇਰਵੇ ਕੀ ਹਨ ;

(ਅ) ਉਕਤ ਅਮਲੇ ਦੀ ਕਮੀ ਨੂੰ ਪੂਰਾ ਕਰਨ ਲਈ ਸਰਕਾਰ ਦੁਆਰਾ ਚੁੱਕੇ ਜਾ ਰਹੇ ਕਦਮਾਂ ਦੇ ਵੇਰਵੇ ਕੀ ਹਨ ?

**ਸ਼੍ਰੀ ਮਨੋਰੰਜਨ ਕਾਲੀਆ** : (ੳ) ਤਹਿਸੀਲ ਸਮਾਣਾ, ਜ਼ਿਲ੍ਹਾ ਪਟਿਆਲਾ ਦੇ ਹਸਪਤਾਲਾਂ/ਮੁੱਢਲਾ ਸਿਹਤ ਕੇਂਦਰਾਂ/ਸਬ-ਸੈਂਟਰਾਂ ਵਿਚ ਸਟਾਫ਼ ਦੀ ਕੋਈ ਘਾਟ ਨਹੀਂ ਹੈ, ਸਿਵਾਏ ਹੇਠ ਦਰਸਾਈਆਂ ਆਸਾਮੀਆਂ ਦੇ :—

| ਲੜੀ ਨੰ : | ਕੈਟਾਗਰੀ ਦਾ ਨਾਮ | ਖਾਲੀ |
|---|---|---|
| 1. | ਸਟਾਫ਼ ਨਰਸ | 7 |

[ਸਿਹਤ ਅਤੇ ਪਰਿਵਾਰ ਭਲਾਈ ਮੰਤਰੀ]

| | | |
|---|---|---|
| 2. | ਐਮ.ਪੀ.ਐਚ. ਡਬਲਿਯੂ (ਫੀਮੇਲ) | 22 |
| 3. | ਸੀਨੀਅਰ ਮਲੇਰੀਆ ਇੰਸਪੈਕਟਰ | 3 |
| 4. | ਐਮ.ਪੀ.ਐਚ. ਡਬਲਿਯੂ ਸੁਪਰਵਾਈਜ਼ਰ | 2 |
| 5. | ਸਟੈਨੋ | 1 |

(ਅ) ਪੈਰਾ-ਮੈਡੀਕਲ ਅਤੇ ਮਨਿਸਟੀਰੀਅਲ ਸਟਾਫ ਦੀਆਂ ਅਸਾਮੀਆਂ ਨੂੰ ਭਰਨ ਲਈ ਡੀਮਾਂਡ ਸੁਬਾਰਡੀਨੇਟ ਸਰਵਿਸਜ਼ ਸਿਲੈਕਸ਼ਨ ਬੋਰਡ, ਪੰਜਾਬ, ਚੰਡੀਗੜ੍ਹ ਨੂੰ ਭੇਜੀ ਜਾ ਚੁੱਕੀ ਹੈ, ਪਰ ਉਨ੍ਹਾਂ ਦੀ ਚੋਣ ਅਜੇ ਨਹੀਂ ਹੋਈ ਹੈ।

---

### ਹੋਮਿਓਪੈਥਿਕ ਡਿਸਪੈਂਸਰੀਆਂ ਲਈ ਦਵਾਈਆਂ ਦੀ ਖਰੀਦ

*1229 (ਸੀ.ਯੂ.). (1) ਸਰਦਾਰ ਜਗਤਾਰ ਸਿੰਘ ਰਾਜਲਾ
(2) ਸਰਦਾਰ ਮੱਖਣ ਸਿੰਘ } : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਸਾਲ 1996-97 ਅਤੇ 1997-98 ਦੇ ਦੌਰਾਨ ਪੰਜਾਬ ਹੋਮਿਓਪੈਥਿਕ ਕੌਂਸਲ ਦੁਆਰਾ ਕੋਈ ਟੌਨਿਕ ਕਿਸਮ ਦੀਆਂ ਦੀਆਂ ਦਵਾਈਆਂ ਖਰੀਦੀਆਂ ਗਈਆਂ ਸਨ; ਜੇਕਰ ਅਜਿਹਾ ਹੋਵੇ, ਤਾਂ ਉਹ ਕਿੰਨੇ ਮੁੱਲ ਦੀਆਂ ਸਨ ਅਤੇ ਉਨ੍ਹਾਂ ਫਰਮਾਂ ਦੇ ਨਾਂ ਕੀ ਹਨ ਜਿਨ੍ਹਾਂ ਤੋਂ ਇਹ ਦਵਾਈਆਂ ਖਰੀਦੀਆਂ ਗਈਆਂ ਸਨ;

(ਅ) ਹੋਮਿਓਪੈਥਿਕ ਡਿਸਪੈਂਸਰੀਆਂ ਨੂੰ ਉਪਰੋਕਤ ਭਾਗ (ੳ) ਵਿਚ ਵਰਣਿਤ ਦਵਾਈਆਂ ਦੀ ਵੰਡ ਕਰਨ ਲਈ ਕੀ ਕਸੌਟੀ ਅਪਣਾਈ ਗਈ ਸੀ ?

**ਸ਼੍ਰੀ ਮਨੋਰੰਜਨ ਕਾਲੀਆ** : (ੳ) ਪੰਜਾਬ ਹੋਮਿਓਪੈਥਿਕ ਕੌਂਸਲ ਵਲੋਂ ਦਵਾਈਆਂ ਦੀ ਖਰੀਦ ਨਹੀਂ ਕੀਤੀ ਜਾਂਦੀ। ਹੋਮਿਓਪੈਥਿਕ ਵਿਭਾਗ ਵਲੋਂ ਸਾਲ 1996-97 ਦੇ ਦੌਰਾਨ ਟੌਨਿਕ ਟਾਈਪ ਦਵਾਈਆਂ ਦੀ ਖਰੀਦ ਉਤੇ 1,82,532/- ਰੁ: ਖਰਚ ਕੀਤੇ ਗਏ ਸੀ ਜਿਨ੍ਹਾਂ ਦੀ ਖਰੀਦ ਡਾ: ਵੈਲਮੈਨ ਹੋਮਿਓਪੈਥਿਕ ਲੈਬਾਰਟਰੀ, ਨਵੀਂ ਦਿੱਲੀ ਤੋਂ ਕੀਤੀ ਗਈ ਸੀ। ਸਾਲ 1997-98 ਦੇ ਦੌਰਾਨ ਕੋਈ ਦਵਾਈ ਨਹੀਂ ਖਰੀਦੀ ਗਈ।

(ਅ) ਉਪਰੋਕਤ ਭਾਗ 'ੳ' ਵਿੱਚ ਵਰਣਿਤ ਦਵਾਈਆ ਦੀ ਵੰਡ ਸਰਕਾਰੀ ਹੋਮਿਓ-ਪੈਥਿਕ ਡਿਸਪੈਂਸਰੀਆਂ ਵਿੱਚ ਕਰਨ ਲਈ ਬਰਾਬਰ-ਬਰਾਬਰ ਮਾਤਰਾ ਦੀ ਕਸੌਟੀ ਅਪਣਾਈ ਗਈ ਸੀ।

---

## UNSTARRED QUESTIONS (CONVERTED AS SUCH FROM BEING STARRED QUESTIONS) AND ANSWERS

### ਰਾਜ ਵਿਚ ਉਦਯੋਗ ਵਿਕਾਸ ਕੇਂਦਰਾਂ ਦੀ ਗਿਣਤੀ

*1232. (ਸੀ.ਯੂ.). ਸ੍ਰੀ ਤਿਕਸ਼ਨ ਸੂਦ : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਅਜਿਹੇ ਜ਼ਿਲ੍ਹਿਆਂ/ਥਾਵਾਂ ਦੇ ਨਾਂ ਕੀ-ਕੀ ਹਨ ਜਿਥੇ ਉਦਯੋਗ ਵਿਕਾਸ ਕੇਂਦਰ (ਇੰਜੀਨੀਅਰਿੰਗ) ਇਸ ਵੇਲੇ ਕੰਮ ਕਰ ਰਹੇ ਹਨ ਅਤੇ ਇਹ ਕੇਂਦਰ ਕਦੋਂ ਤੋਂ ਕੰਮ ਕਰ ਰਹੇ ਹਨ ;

(ਅ) ਉਪਰੋਕਤ ਭਾਗ (ੳ) ਵਿਚ ਹਵਾਲਾ ਦਿੱਤੇ ਕੇਂਦਰਾਂ ਵਿਚ ਕੰਮ ਕਰ ਰਹੇ ਕਰਮ-ਚਾਰੀਆਂ ਦੀ ਗਿਣਤੀ ਕਿੰਨੀ-ਕਿੰਨੀ ਹੈ ;

(ੲ) ਉਕਤ ਕੇਂਦਰਾਂ ਸਬੰਧੀ ਥਾਂ ਬਦਲੀ, ਤਬਾਦਲੇ, ਬੰਦ ਕਰਨ ਜਾਂ ਖੋਲ੍ਹਣ ਲਈ ਕੀ ਕਸੌਟੀ ਬਣਾਈ ਗਈ ਹੈ ?

ਸਰਦਾਰ ਪ੍ਰਕਾਸ਼ ਸਿੰਘ ਬਾਦਲ : (ੳ ਤੇ ਅ) ਇਸ ਵੇਲੇ ਰਾਜ ਵਿਚ ਇੰਜੀਨੀਅਰਿੰਗ ਟਰੇਡ ਨਾਲ ਸਬੰਧਤ 10 ਉਦਯੋਗਿਕ ਵਿਕਾਸ ਕੇਂਦਰ ਕੰਮ ਕਰ ਰਹੇ ਹਨ। ਇਨ੍ਹਾਂ ਕੇਂਦਰਾਂ ਦੀ ਸਥਿਤੀ, ਕਦੋਂ ਤੋਂ ਹੋਂਦ ਵਿਚ ਆਏ ਅਤੇ ਇਨ੍ਹਾਂ ਵਿਚ ਕਿੰਨੇ ਕਰਮਚਾਰੀ ਹਨ, ਬਾਰੇ ਸੂਚਨਾ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

(ੲ) ਕਿਸੇ ਵੀ ਵਿਕਾਸ ਕੇਂਦਰ ਨੂੰ ਬੰਦ/ਸ਼ਿਫਟ/ਤਬਦੀਲ ਕਰਨ ਸਬੰਧੀ ਨਿਰਨਾ ਉਸ ਕੇਂਦਰ ਦੀ ਕਾਰਗੁਜ਼ਾਰੀ ਤੇ ਨਿਰਭਰ ਕਰਦਾ ਹੈ। ਹਾਲ ਦੀ ਘੜੀ ਅਜਿਹੇ ਨਵੇਂ ਕੇਂਦਰ ਨਹੀਂ ਖੋਲ੍ਹੇ ਜਾ ਰਹੇ ਹਨ।

### ਇੰਜੀਨੀਅਰਿੰਗ ਟਰੇਡ ਦੇ ਉਦਯੋਗਿਕ ਵਿਕਾਸ ਕੇਂਦਰਾਂ ਸਬੰਧੀ ਸੂਚਨਾ

| ਲੜੀ ਨੰ : | ਕੇਂਦਰ ਦਾ ਨਾਂ | ਸਟਾਫ ਦੀ ਗਿਣਤੀ | ਕਦੋਂ ਤੋਂ ਕੰਮ ਕਰ ਰਿਹਾ ਹੈ। |
|---|---|---|---|
| (1) | ਉਦਯੋਗਿਕ ਵਿਕਾਸ ਕੇਂਦਰ, (ਇੰਜ:) ਬਟਾਲਾ (ਗੁਰਦਾਸਪੁਰ) | 12 | 1963-64 |
| (2) | ਉਦਯੋਗਿਕ ਵਿਕਾਸ ਕੇਂਦਰ (ਇੰਜ.) ਜਲੰਧਰ। | 26 | 1963-64 |
| (3) | ਉਦਯੋਗਿਕ ਵਿਕਾਸ ਕੇਂਦਰ (ਇੰਜ.) ਪਟਿਆਲਾ। | 36 | 1956-5 |

[ਮੁੱਖ ਮੰਤਰੀ]

| | | | |
|---|---|---|---|
| (4) | ਉਦਯੋਗਿਕ ਵਿਕਾਸ ਕੇਂਦਰ (ਇੰਜ.) ਲੁਧਿਆਣਾ । | 16 | 1956-57 |
| (5) | ਉਦਯੋਗਿਕ ਵਿਕਾਸ ਕੇਂਦਰ (ਇੰਜ.) ਅੰਮ੍ਰਿਤਸਰ । | 45 | 1962-63 |
| (6) | ਉਦਯੋਗਿਕ ਵਿਕਾਸ ਕੇਂਦਰ (ਇੰਜ.) ਬਠਿੰਡਾ । | 16 | 1976-77 |
| (7) | ਉਦਯੋਗਿਕ ਵਿਕਾਸ ਕੇਂਦਰ (ਇੰਜ.) ਹੁਸ਼ਿਆਰਪੁਰ । | 20 | 1976-77 |
| (8) | ਉਦਯੋਗਿਕ ਵਿਕਾਸ ਕੇਂਦਰ (ਇੰਜ.) ਮੋਗਾ । | 12 | 1963-64 |
| (9) | ਉਦਯੋਗਿਕ ਵਿਕਾਸ ਕੇਂਦਰ (ਇੰਜ.) ਮੰਡੀ ਗੋਬਿੰਦਗੜ੍ਹ (ਫਤਿਹਗੜ੍ਹ ਸਾਹਿਬ) । | 10 | 1955-56 |
| (10) | ਉਦਯੋਗਿਕ ਵਿਕਾਸ ਕੇਂਦਰ (ਇੰਜ.) ਮੁਹਾਲੀ । | 08 | 1986-87 |

———

# APPENDIX TO ANNEXURE

## TO

## PUNJAB VIDHAN SABHA DEBATES

*9th July, 1998*

*Vol. V No. 13*

## STARRED QUESTION (C.U) AND ANSWER

**ਝੂਠੀਆਂ ਸਾਲਾਨਾ ਗੁਪਤ ਰਿਪੋਰਟਾਂ ਦੇ ਅਧਾਰ ਤੇ ਸਟੇਟ ਐਵਾਰਡਜ਼ ਪ੍ਰਾਪਤ ਕਰਨ ਲਈ ਅਧਿਆਪਕਾਂ ਵਿਰੁੱਧ ਜਾਂਚ ਪੜਤਾਲ**

*1052 (C.U) . **ਕਾਮਰੇਡ ਹਰਦੇਵ ਸਿੰਘ ਅਰਸ਼ੀ :** ਕੀ ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਕਿਸੇ ਸਕੂਲ ਅਧਿਆਪਕਾਂ ਵਿਰੁੱਧ ਕੋਈ ਸ਼ਿਕਾਇਤਾਂ ਜਿਨ੍ਹਾਂ ਵਿੱਚ ਝੂਠੀਆਂ ਸਾਲਾਨਾ ਗੁਪਤ ਰਿਪੋਰਟਾਂ ਦੇ ਆਧਾਰ ਤੇ ਸਟੇਟ ਅੱਵਾਰਡਜ਼ ਪ੍ਰਾਪਤ ਕਰਨ ਦੇ ਦੋਸ਼ ਲਗਾਏ ਗਏ ਹੋਣ, ਇਸ ਵਕਤ ਸਰਕਾਰ ਕੋਲ ਪੁੱਛ-ਪੜਤਾਲ ਲਈ ਪੈਂਡਿੰਗ ਹਨ ; ਜੇਕਰ ਅਜਿਹਾ ਹੋਵੇ, ਤਾਂ ਅਜਿਹੇ ਅਧਿਆਪਕਾਂ ਦੇ ਨਾਂ ਕੀ ਕੀ ਹਨ, ਕਿਹੜੀਆਂ ਕਿਹੜੀਆਂ ਤਰੀਕਾਂ ਨੂੰ ਇਹ ਸ਼ਿਕਾਇਤਾਂ ਪਹਿਲਾਂ ਪ੍ਰਾਪਤ ਹੋਈਆਂ ਹਨ, ਅਤੇ ਹਰ ਇੱਕ ਕੇਸ ਵਿੱਚ ਪੁੱਛ-ਪੜਤਾਲ ਦੀ ਸਥਿਤੀ ਕੀ ਹੈ ?

**ਸਰਦਾਰ ਤੋਤਾ ਸਿੰਘ :** ਨਹੀਂ ਜੀ, ਇਸ ਸਮੇਂ ਕੋਈ ਵੀ ਅਜਿਹੀ ਸ਼ਿਕਾਇਤ ਪੈਂਡਿੰਗ ਨਹੀਂ ਹੈ ।

———

3721—4-99—305 ਕਾਪੀਆਂ—ਪੰਜਾਬ ਸਰਕਾਰ ਪ੍ਰੈਸ ਮੁਹਾਲੀ ।

# PUNJAB VIDHAN SABHA

## DEBATES

*21st December, 1998*

VOL. VI NO. 1

## OFFICIAL REPORT

CONTENTS

*Monday, the 21st December, 1998*




PUNJAB VIDHAN SABHA SECRETARIAT, CHANDIGARH

Price Rs—————

# PUNJAB VIDHAN SABHA

*Monday, the 21st December, 1998*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh, at 2.00 P.M. Mr. Speaker (Sardar Charnjit Singh Atwal) in the Chair.*

---

## OATH OR AFFIRMATION BY A MEMBER

**ਸ੍ਰੀ ਸਪੀਕਰ :** ਸਭ ਤੋਂ ਪਹਿਲਾਂ ਸੰਵਿਧਾਨ ਦੇ ਅਨੁਛੇਦ 188 ਅਧੀਨ, ਸਰਦਾਰ ਕੰਵਲਜੀਤ ਸਿੰਘ, ਜੋ ਹਲਕਾ ਆਦਮਪੁਰ-28 (ਜ਼ਿਲ੍ਹਾ ਜਲੰਧਰ) ਦੀ ਜ਼ਿਮਨੀ ਚੋਣ ਤੋਂ ਇੰਡੀਅਨ ਨੈਸ਼ਨਲ ਕਾਂਗਰਸ ਦੇ ਉਮੀਦਵਾਰ ਵਜੋਂ ਜੇਤੂ ਕਰਾਰ ਦਿੱਤੇ ਗਏ ਹਨ, ਉਹ ਸਹੁੰ ਚੁੱਕਣਗੇ । (ਥੰਪਿੰਗ)

(ਇਸ ਸਮੇਂ ਸਰਦਾਰ ਕੰਵਲਜੀਤ ਸਿੰਘ (ਇੰਡੀਅਨ ਨੈਸ਼ਨਲ ਕਾਂਗਰਸ) ਨੇ ਬਤੌਰ ਮੈਂਬਰ, ਪੰਜਾਬ ਵਿਧਾਨ ਸਭਾ, ਪੰਜਾਬੀ ਵਿਚ ਸਹੁੰ ਚੁੱਕੀ)

(ਕਾਂਗਰਸ ਬੈਂਚਾਂ ਵਲੋਂ ਥੰਪਿੰਗ)

## OBITUARY REFERENCES

**ਸ੍ਰੀ ਸਪੀਕਰ :** ਇਸ ਤੋਂ ਬਾਅਦ ਹੁਣ ਅਕਾਲ ਚਲਾਣਿਆਂ ਦਾ ਵਰਣਨ ਹੋਵੇਗਾ ।

**ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ) :** ਸਪੀਕਰ ਸਾਹਿਬ, ਪਿਛਲੇ ਵਿਧਾਨ ਸਭਾ ਦੇ ਸੈਸ਼ਨ ਤੋਂ ਬਾਅਦ ਸਾਡੇ ਪੰਜਾਬ ਵਿਚ ਅਤੇ ਦੇਸ਼ ਵਿਚ ਬਹੁਤ ਉੱਚ ਹਸਤੀਆਂ ਸਦੀਵੀ ਵਿਛੋੜਾ ਦੇ ਗਈਆਂ ਹਨ ਅਤੇ ਕੁਝ ਦੁਰਘਟਨਾਵਾਂ ਵੀ ਹੋਈਆਂ ਹਨ ਜਿਹੜੀਆਂ ਬਹੁਤ ਹੀ ਦੁੱਖਦਾਈ ਹਨ । ਸਾਡੇ ਇਸ ਸਦਨ ਦੇ ਮੈਂਬਰ ਅਤੇ ਕੈਬਨਿਟ ਦੇ ਮੈਂਬਰ ਸਰਦਾਰ ਸਰੂਪ ਸਿੰਘ ਸਾਡੇ ਵਿਚ ਨਹੀਂ ਰਹੇ । ਮੈਂ ਡੂੰਘੇ ਦੁੱਖ ਅਤੇ ਅਫਸੋਸ ਨਾਲ ਸਰਦਾਰ ਸਰੂਪ ਸਿੰਘ, ਸਾਬਕਾ ਮਕਾਨ ਉਸਾਰੀ ਮੰਤਰੀ ਜੋ ਕਿ ਅਕਾਲ ਚਲਾਣਾ ਕਰ ਗਏ ਹਨ, ਨੂੰ ਸ਼ਰਧਾਂਜਲੀ ਭੇਂਟ ਕਰਦਾ ਹਾਂ । ਸਰਦਾਰ ਸਰੂਪ ਸਿੰਘ ਦਾ ਜਨਮ ਪਾਕਿਸਤਾਨ ਵਿਚ ਹੋਇਆ ਸੀ ਅਤੇ ਪਾਰਟੀਸ਼ਨ ਤੋਂ ਬਾਅਦ ਉਹ ਜਲੰਧਰ ਵਿੱਚ ਆ ਕੇ ਵਸੇ । ਥੋੜ੍ਹੇ ਚਿਰ ਵਿਚ ਹੀ ਆਪਣੀ ਕਾਬਲੀਅਤ ਦੇ ਨਾਲ ਦੋ ਵਾਰ ਉਹ ਮਿਊਂਸਿ- ਪਲ ਕਮੇਟੀ ਦੇ ਮੈਂਬਰ ਬਣੇ । ਉਹ ਉੱਚ ਕੋਟੀ ਦੇ ਸੋਸ਼ਲਿਸਟ ਲੀਡਰ ਸਨ ਅਤੇ ਉਨ੍ਹਾਂ ਨੇ ਫਰੀਡਮ ਮੂਵਮੈਂਟ ਦੇ ਵਿੱਚ ਹਿੱਸਾ ਲਿਆ ਅਤੇ ਕਈ ਵਾਰ ਜੇਲ੍ਹ ਗਏ । ਉਹ ਇਸ ਹਾਊਸ ਦੇ ਤਿੰਨ ਵਾਰ ਮੈਂਬਰ ਚੁਣੇ ਗਏ ਔਰ ਹੁਣੇ ਜਿਸ ਤਰ੍ਹਾਂ ਮੈਂ ਪਹਿਲੇ ਦਸਿਆ

[ਮੁੱਖ ਮੰਤਰੀ]

ਹੈ, ਉਹ ਸਾਡੀ ਮੌਜੂਦਾ ਕੈਬਨਿਟ ਦੇ ਇਕ ਕਾਬਲ ਮੰਤਰੀ ਹੋਏ ਹਨ । ਉਹ ਬਹੁਤ ਅੱਛੇ ਐਡਮਿਨਿਸਟ੍ਰੇਟਰ ਸਨ ਅਤੇ ਬਹੁਤ ਪਿਆਰ ਵਾਲੇ ਵਿਅਕਤੀ ਸਨ। ਲੋਕ ਉਨ੍ਹਾਂ ਦਾ ਇਤਨਾ ਸਤਿਕਾਰ ਕਰਦੇ ਸਨ ਕਿ ਉਨ੍ਹਾਂ ਦੀ ਉਮਰ ਵਾਲੇ ਵਿਅਕਤੀ ਵੀ ਉਨ੍ਹਾਂ ਨੂੰ ਬਾਪੂ ਸਰੂਪ ਸਿੰਘ ਕਹਿ ਕੇ ਬੁਲਾਉਂਦੇ ਸਨ । ਉਨ੍ਹਾਂ ਦੇ ਚਲੇ ਜਾਣ ਨਾਲ ਸਮੁੱਚੇ ਪੰਜਾਬ ਨੂੰ ਬਹੁਤ ਵੱਡਾ ਘਾਟਾ ਪਿਆ ਹੈ ਔਰ ਇਹ ਜਿਹੜਾ ਦੁੱਖ ਹੈ, ਇਹ ਅਸਹਿ ਹੈ, ਅਕਹਿ ਹੈ । ਅਸੀਂ ਪਰਮਾਤਮਾ ਅੱਗੇ, ਵਾਹਿਗੁਰੂ ਅੱਗੇ ਅਰਦਾਸ ਕਰਦੇ ਹਾਂ ਕਿ ਉਨ੍ਹਾਂ ਦੀ ਆਤਮਾ ਨੂੰ ਉਹ ਆਪਣੇ ਚਰਨਾਂ ਵਿਚ ਨਿਵਾਸ ਬਖਸ਼ਣ ।

ਪੰਜਾਬ ਦੀ ਇੱਕ ਹੋਰ ਉਘੀ ਸ਼ਖਸੀਅਤ ਜਥੇਦਾਰ ਜੀਵਨ ਸਿੰਘ ਉਮਰਾਨੰਗਲ ਵੀ ਇਸ ਜਹਾਨ ਤੋਂ ਅਕਾਲ ਚਲਾਣਾ ਕਰ ਗਏ ਹਨ । ਜਥੇਦਾਰ ਜੀਵਨ ਸਿੰਘ ਉਮਰਾਨੰਗਲ ਅਜਿਹੀ ਸ਼ਖਸੀਅਤ ਸੀ ਕਿ ਜਿਸ ਨੂੰ ਪੰਜਾਬ ਵਿਚ ਬੱਚੇ ਤੋਂ ਲੈ ਕੇ ਬਜ਼ੁਰਗ ਤਕ ਸਾਰੇ ਜਾਣਦੇ ਸਨ । ਉਹ 82 ਸਾਲ ਦੀ ਉਮਰ ਵਿਚ ਅਕਾਲ ਚਲਾਣਾ ਕਰ ਗਏ । ਉਨ੍ਹਾਂ ਦਾ ਜਨਮ ਜ਼ਿਲ੍ਹਾ ਕਪੂਰਥਲਾ ਦੇ ਪਿੰਡ ਧਾਰੀਵਾਲ ਵਿਖੇ ਹੋਇਆ । ਉਹ ਪੰਜਾਬ ਵਿਧਾਨ ਸਭਾ ਦੇ ਤਿੰਨ ਵਾਰ ਮੈਂਬਰ ਰਹੇ, ਮਨਿਸਟਰ ਵੀ ਰਹੇ । ਉਹ 11 ਸਾਲ ਸ਼੍ਰੋਮਣੀ ਅਕਾਲੀ ਦਲ ਦੇ ਜਨਰਲ ਸਕੱਤਰ ਰਹੇ । ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਵੀ ਲੰਮਾ ਅਰਸਾ ਜਨਰਲ ਸਕੱਤਰ ਰਹੇ । ਜਿਤਨੀਆਂ ਵੀ ਸ਼੍ਰੋਮਣੀ ਅਕਾਲੀ ਦਲ ਨੇ ਪੰਜਾਬ ਦੇ ਹਿੱਤਾਂ ਲਈ, ਦੇਸ਼ ਦੇ ਹਿੱਤਾਂ ਲਈ ਲੜਾਈਆਂ ਲੜੀਆਂ, ਉਨ੍ਹਾਂ ਵਿਚ ਬਹੁਤ ਵੱਡਾ ਹਿੱਸਾ ਪਾਇਆ । 26 ਵਾਰ ਉਹ ਜੇਲ੍ਹ ਗਏ । ਸਭ ਤੋਂ ਵੱਡੀ ਗੱਲ ਇਹ ਹੈ ਕਿ ਮਿਲੀਟੈਂਸੀ ਦੇ ਦੌਰਾਨ, ਜਥੇਦਾਰ ਜੀਵਨ ਸਿੰਘ ਉਮਰਾਨੰਗਲ ਜੀ ਨੇ ਬਹੁਤ ਵੱਡੇ ਹੌਸਲੇ ਨਾਲ ਆਪਣੀ ਆਵਾਜ਼ ਮਿਲੀਟੈਂਸੀ ਦੇ ਖਿਲਾਫ ਚੁੱਕੀ, ਭਾਵੇਂ ਪਰਿਵਾਰ ਦਾ ਨੁਕਸਾਨ ਵੀ ਹੋਇਆ । ਉਨ੍ਹਾਂ ਦਾ ਸਪੁੱਤਰ ਵੀ ਚਲਾ ਗਿਆ ਪਰ ਉਹ ਆਪਣੇ ਅਸੂਲ ਤੋਂ ਪਾਸੇ ਨਹੀਂ ਹੋਏ । ਉਨ੍ਹਾਂ ਨੂੰ ਮਹਾਰਾਣਾ ਪਰਤਾਪ ਐਵਾਰਡ ਨਾਲ ਸਨਮਾਨਿਆ ਗਿਆ । ਉਨ੍ਹਾਂ ਨੂੰ ਪਦਮ ਭੂਸ਼ਨ ਅਤੇ ਨੈਸ਼ਨਲ ਐਮਟੀ ਐਵਾਰਡ ਨਾਲ ਸਨਮਾਨਿਤ ਕੀਤਾ ਗਿਆ ਸੀ । ਉਨ੍ਹਾਂ ਦੇ ਚਲੇ ਜਾਣ ਨਾਲ ਪੰਜਾਬ ਨੂੰ ਇਕ ਬਹੁਤ ਵੱਡਾ ਘਾਟਾ ਪਿਆ ਹੈ। ਅਸੀਂ ਆਪ ਉਨ੍ਹਾਂ ਤੋਂ ਵਾਂਝੇ ਹੋ ਗਏ ਹਾਂ । ਅਜਿਹੀ ਸਖਸ਼ੀਅਤ ਦੇ ਚਲੇ ਜਾਣ ਨਾਲ ਘਾਟਾ ਪੂਰਾ ਕਰਨਾ ਬਹੁਤ ਅਸੰਭਵ ਹੈ ।

ਸ੍ਰੀ ਫਕੀਰ ਚੰਦ ਸ਼ਰਮਾ, ਸਾਬਕਾ ਮੰਤਰੀ ਅੰਮ੍ਰਿਤਸਰ ਜ਼ਿਲ੍ਹੇ ਦੇ ਰਹਿਣ ਵਾਲੇ ਸਨ । ਉਨ੍ਹਾਂ ਨੇ ਆਜ਼ਾਦੀ ਦੇ ਘੋਲ ਵਿਚ ਬਹੁਤ ਸਾਰਾ ਹਿੱਸਾ ਲਿਆ ਅਤੇ ਉਹ ਬਹੁਤ ਹੀ ਪਰੋਮੀਨੇਟ ਸਮਾਜ ਸੇਵਕ ਸਨ । ਉਨ੍ਹਾਂ ਨੇ ਗਰੀਬਾਂ ਲਈ ਔਰ ਡਾਊਨ ਟਰੌਡਨ ਲਈ ਆਵਾਜ਼ ਉਠਾਈ । ਉਹ ਪੰਜਾਬ ਦੇ ਸਟੇਟ ਮਨਿਸਟਰ ਵੀ ਰਹੇ, ਇਸ ਸਦਨ ਦੇ ਮੈਂਬਰ ਵੀ ਰਹੇ ।

ਚੌਧਰੀ ਰਿਜ਼ਕ ਰਾਮ, ਸਾਬਕਾ ਮੰਤਰੀ ਜੁਆਇੰਟ ਪੰਜਾਬ ਵੇਲੇ ਦੇ ਸਨ । ਉਹ ਉਸ ਤੋਂ ਬਾਅਦ ਵੀ ਲੰਬਾ ਅਰਸਾ ਸਿਆਸਤ ਵਿਚ ਸਰਗਰਮ ਰਹੇ । ਪੰਜਾਬ ਵਿਧਾਨ ਸਭਾ ਦੇ ਦੋ ਵਾਰ ਮੈਂਬਰ ਰਹੇ ਜਦੋਂ ਸਾਂਝਾ ਪੰਜਾਬ ਸੀ । ਉਹ ਫਿਰ ਹਰਿਆਣਾ ਵਿਧਾਨ ਸਭਾ ਦੇ ਤਿੰਨ ਵਾਰ ਮੈਂਬਰ ਰਹੇ । ਜੁਆਇੰਟ ਪੰਜਾਬ ਵਿਚ ਵੀ ਉਹ ਮਨਿਸਟਰ ਰਹੇ । ਹਰਿਆਣਾ ਬਣਨ ਤੋਂ ਬਾਅਦ ਉਹ ਕੈਬਨਿਟ ਮੰਤਰੀ ਵੀ ਰਹੇ । ਉਨ੍ਹਾਂ ਦੀ ਜੁਦਾਈ ਵੀ

ਅਕਹਿ ਅਤੇ ਅਸਹਿ ਹੈ । ਅਸੀਂ ਬਹੁਤ ਵੱਡੇ ਪਾਰਲੀਮੈਂਟੇਰੀਅਨ ਤੋਂ, ਬਹੁਤ ਵੱਡੇ ਐਡ-ਮਨਿਸਟ੍ਰੇਟਿਰ ਤੋਂ ਵਾਂਝੇ ਹੋ ਗਏ ਹਾਂ ।

ਜਥੇਦਾਰ ਨਰੰਜਨ ਸਿੰਘ ਪੱਟੀ, ਤਿੰਨ ਦਫਾ ਵਿਧਾਨ ਸਭਾ ਦੇ ਮੈਂਬਰ ਰਹੇ । ਮੈਂ ਕਹਿ ਸਕਦਾ ਹਾਂ ਕਿ ਉਹ ਟਕਸਾਲੀ ਪੰਜਾਬੀ ਸਨ । ਜਥੇਦਾਰ ਸਾਹਿਬ ਨੇ ਬਹੁਤ ਵੱਡੀਆਂ ਕੁਰਬਾਨੀਆਂ ਕੀਤੀਆਂ । ਕੋਈ ਵੀ ਇਹੋ ਜਿਹਾ ਮੋਰਚਾ, ਕੋਈ ਵੀ ਇਹੋ ਜਿਹੀ ਸਿਆਸੀ ਲੜਾਈ ਨਹੀਂ ਹੋਵੇਗੀ, ਜਿਸ ਵਿਚ ਉਨ੍ਹਾਂ ਨੇ ਹਿੱਸਾ ਨਾ ਲਿਆ ਹੋਵੇ । ਉਹ ਆਪਣੇ ਡਿਸਟ੍ਰਿਕਟ ਦੇ ਅਕਾਲੀ ਜਥੇ ਦੇ ਪ੍ਰੈਜ਼ੀਡੈਂਟ ਵੀ ਰਹੇ ਅਤੇ ਸਾਰੇ ਪੰਜਾਬ ਵਿੱਚ ਤੇ ਖਾਸ ਕਰਕੇ ਅਕਾਲੀ ਦਲ ਵਿਚ ਉਨ੍ਹਾਂ ਦਾ ਮਾਣ ਤੇ ਸਤਿਕਾਰ ਸੀ । ਉਨ੍ਹਾਂ ਦੇ ਚਲੇ ਜਾਣ ਦਾ ਵੀ ਸਾਨੂੰ ਗਹਿਰਾ ਦੁੱਖ ਤੇ ਅਫਸੋਸ ਹੈ ।

ਸਪੀਕਰ ਸਾਹਿਬ, ਸ੍ਰੀ ਦੀਨਾ ਨਾਥ ਅਗਰਵਾਲ ਇਸ ਅਸੰਬਲੀ ਦੇ ਮੈਂਬਰ ਰਹੇ ਅਤੇ ਉਹ ਲੁਧਿਆਣਾ ਵਿਖੇ ਕਈ ਇੰਡਸਟਰੀਅਲ ਐਸੋਸੀਏਸ਼ਨ ਦੇ ਚੇਅਰਮੈਨ ਰਹੇ । ਉਨ੍ਹਾਂ ਦੇ ਚਲੇ ਜਾਣ ਨਾਲ ਵੀ ਸਾਨੂੰ ਬਹੁਤ ਘਾਟਾ ਪਿਆ ਹੈ ।

ਸਪੀਕਰ ਸਾਹਿਬ, ਸਰਦਾਰ ਮੱਘਰ ਸਿੰਘ, ਸੁਤੰਤਰਤਾ ਸੰਗਰਾਮੀ ਬਹੁਤ ਉਚ ਕੋਟੀ ਦੇ ਫਰੀਡਮ ਫਾਈਟਰ ਸਨ । ਉਨ੍ਹਾਂ ਨੇ ਪਿੰਡ ਬੱਪੀਆਣਾ, ਜ਼ਿਲ੍ਹਾ ਮਾਨਸਾ ਵਿਖੇ ਜਨਮ ਲਿਆ । ਉਹ ਪਹਿਲਾਂ ਬ੍ਰਿਟਿਸ਼ ਆਰਮੀ ਵਿਚ ਭਰਤੀ ਹੋਏ ਅਤੇ ਉਸ ਤੋਂ ਬਾਅਦ ਆਈ.ਐਨ.ਏ. ਵਿਚ ਵੀ ਉਨ੍ਹਾਂ ਨੇ ਕੰਮ ਕੀਤਾ ਅਤੇ ਜਰਮਨੀ ਦੇ ਫਰੰਟ ਤੇ ਲੜਦੇ ਹੋਏ ਉਨ੍ਹਾਂ ਨੇ 6 ਮਹੀਨੇ ਕੈਦ ਵੀ ਕੱਟੀ । ਉਨ੍ਹਾਂ ਦੇ ਚਲੇ ਜਾਣ ਤੇ ਵੀ ਸਾਨੂੰ ਗਹਿਰਾ ਦੁੱਖ ਤੇ ਅਫਸੋਸ ਹੈ ।

ਸਪੀਕਰ ਸਾਹਿਬ, ਇਸੇ ਤਰ੍ਹਾਂ ਸਰਦਾਰ ਈਸ਼ਰ ਸਿੰਘ ਖਾਬੜਾ ਵੀ ਬਹੁਤ ਵੱਡੇ ਸੁਤੰਤਰਤਾ ਸੰਗਰਾਮੀ ਸਨ, ਬਹੁਤ ਵੱਡੇ ਫਰੀਡਮ ਫਾਈਟਰ ਸਨ । ਉਹ ਗਦਰ ਪਾਰਟੀ ਦੇ ਬੜੇ ਐਕਟਿਵ ਮੈਂਬਰ ਹੋਏ ਹਨ ਅਤੇ ਭਾਰਤ ਛੋੜੋ ਅੰਦੋਲਨ ਵਿੱਚ ਉਨ੍ਹਾਂ ਨੇ ਬਹੁਤ ਵੱਡਾ ਹਿੱਸਾ ਲਿਆ । ਉਨ੍ਹਾਂ ਦੇ ਚਲੇ ਜਾਣ ਦਾ ਵੀ ਸਾਨੂੰ ਬਹੁਤ ਗਹਿਰਾ ਦੁੱਖ ਅਤੇ ਅਫਸੋਸ ਹੈ ।

ਸਪੀਕਰ ਸਾਹਿਬ ਸਰਦਾਰ ਅਮਰਜੀਤ ਸਿੰਘ ਜਿਹੜੇ ਕਿ ਪਟਿਆਲਾ ਦੇ ਰਹਿਣ ਵਾਲੇ ਸਨ, ਬਹੁਤ ਹੀ ਪਾਪੂਲਰ ਤੇ ਸੋਸ਼ਲ ਇਨਸਾਨ ਸਨ । ਪਹਿਲਾਂ ਉਹ ਕੋਆਪਰੇਟਿਵ ਮੂਵਮੈਂਟ ਵਿਚ ਅਫਸਰ ਰਹੇ ਅਤੇ ਉਸ ਮੂਵਮੈਂਟ ਵਿਚ ਉਨ੍ਹਾਂ ਨੇ ਬੜੀ ਅਹਿਮ ਭੂਮਿਕਾ ਨਿਭਾਈ । ਉਸ ਤੋਂ ਬਾਅਦ ਉਹ ਪੰਜਾਬ ਪਬਲਿਕ ਸਰਵਿਸ ਕਮਿਸ਼ਨ ਦੇ ਚੇਅਰਮੈਨ ਵੀ ਰਹੇ ਅਤੇ ਹਿੰਦੁਸਤਾਨ ਦੀ ਜਿਹੜੀ ਰੋਡ ਸੇਫਟੀ ਕਮੇਟੀ ਹੈ, ਉਸ ਦੇ ਵੀ ਉਹ ਚੇਅਰਮੈਨ ਰਹੇ । ਸਾਰੇ ਪੰਜਾਬੀ ਉਨ੍ਹਾਂ ਦਾ ਬੜਾ ਆਦਰ ਤੇ ਸਤਿਕਾਰ ਕਰਦੇ ਸਨ । ਉਨ੍ਹਾਂ ਦੇ ਚਲੇ ਜਾਣ ਨਾਲ ਅਸੀਂ ਇਕ ਬਹੁਤ ਹੀ ਵੱਡੇ ਸਮਾਜ ਸੇਵਕ ਤੇ ਕਾਬਲ ਇਨਸਾਨ ਤੋਂ ਵਾਂਝੇ ਹੋ ਗਏ ਹਾਂ ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸ਼੍ਰੋਮਣੀ ਢਾਡੀ ਤੇ ਸ਼੍ਰੋਮਣੀ ਸਾਹਿਤਕਾਰ ਗਿਆਨੀ ਸੋਹਨ ਸਿੰਘ ਸੀਤਲ ਜਿਹੜੇ ਕਿ ਢਾਡੀ ਦਰਬਾਰ ਦੇ ਖੇਤਰ ਵਿਚ ਉਚ ਕੋਟੀ ਦੇ ਢਾਡੀ

[ਮੁੱਖ ਮੰਤਰੀ]

ਸਨ ਅਤੇ ਉਨ੍ਹਾਂ ਦੇ ਮੁਕਾਬਲੇ ਦਾ ਕੋਈ ਢਾਡੀ ਨਹੀਂ ਹੋਇਆ, ਉਹ ਵੀ ਸਾਨੂੰ ਸਦੀਵੀ ਵਿਛੋੜਾ ਦੇ ਗਏ ਸਨ। ਉਹ ਸ਼੍ਰੋਮਣੀ ਢਾਡੀ ਹੋਣ ਦੇ ਨਾਲ ਨਾਲ ਸ਼੍ਰੋਮਣੀ ਸਾਹਿਤਕਾਰ ਵੀ ਸਨ। ਉਨ੍ਹਾਂ ਨੇ 79 ਵਾਰਾਂ, 22 ਨਾਵਲ ਅਤੇ 24 ਸ਼ਾਰਟ ਸਟੋਰੀਜ਼ ਲਿਖੀਆਂ ਅਤੇ 12 ਕਿਤਾਬਾਂ ਸਿੱਖ ਹਿਸਟਰੀ ਨਾਲ ਸਬੰਧਿਤ ਲਿਖੀਆਂ। ਉਨ੍ਹਾਂ ਦੇ ਨਾਵਲ "ਜੁੱਗ ਬਦਲ ਗਿਆ" ਉਤੇ ਭਾਰਤ ਦੀ ਸਾਹਿਤ ਅਕਾਡਮੀ ਵਲੋਂ ਉਨ੍ਹਾਂ ਨੂੰ ਸਾਹਿਤ ਅਕਾਡਮੀ ਪੁਰਸਕਾਰ ਪ੍ਰਦਾਨ ਕੀਤਾ ਗਿਆ ਅਤੇ ਪ੍ਰੋਫੈਸਰ ਮੋਹਨ ਸਿੰਘ ਯਾਦਗਾਰੀ ਫਾਊਂਡੇਸ਼ਨ ਵੱਲੋਂ ਸ਼੍ਰੋਮਣੀ ਢਾਡੀ ਪੁਰਸਕਾਰ ਪ੍ਰਦਾਨ ਕੀਤਾ ਗਿਆ। ਇਸ ਤੋਂ ਇਲਾਵਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਵੀ ਉਨ੍ਹਾਂ ਨੂੰ ਉਚ ਕੋਟੀ ਦੇ ਪੁਰਸਕਾਰ ਨਾਲ ਸਨਮਾਨਿਤ ਕੀਤਾ। ਉਨ੍ਹਾਂ ਦੇ ਸਦੀਵੀ ਵਿਛੋੜੇ ਨਾਲ ਰਾਜ ਇਕ ਮਹਾਨ ਸਾਹਿਤਕਾਰ ਅਤੇ ਲੇਖਕ ਦੀਆਂ ਸੇਵਾਵਾਂ ਤੋਂ ਵਾਂਝਾ ਹੋ ਗਿਆ ਹੈ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸਰਦਾਰ ਨਵਤੇਜ ਸਿੰਘ ਪੁਆਧੀ ਵੀ ਪੰਜਾਬੀ ਦੇ ਬਹੁਤ ਵੱਡੇ ਸਾਹਿਤਕਾਰ ਸਨ ਅਤੇ ਬਹੁਤ ਵੱਡੇ ਰਾਈਟਰ ਸਨ। ਉਨ੍ਹਾਂ ਨੇ ਕਈ ਕਿਤਾਬਾਂ ਲਿਖੀਆਂ। ਉਹ ਨੈਸ਼ਨਲ ਬੈਕਵਰਡ ਕਲਾਸਿਜ਼ ਕਮਿਸ਼ਨ ਦੇ ਮੈਂਬਰ ਰਹੇ। ਉਹ ਗਰੀਬਾਂ ਦੇ ਅਤੇ ਗਰੀਬ ਵਰਗ ਦੇ ਬਹੁਤ ਹੀ ਹਮਦਰਦ ਸਨ, ਜਿਨ੍ਹਾਂ ਦੀ ਕਿ ਉਨ੍ਹਾਂ ਨੇ ਸਾਰੀ ਜ਼ਿੰਦਗੀ ਸੇਵਾ ਕੀਤੀ। ਉਨ੍ਹਾਂ ਨੂੰ ਪੰਜਾਬੀ ਸਾਹਿਤ ਅਕਾਡਮੀ ਐਵਾਰਡ ਵੀ ਮਿਲਿਆ। ਉਨ੍ਹਾਂ ਦੇ ਚਲੇ ਜਾਣ ਤੇ ਵੀ ਸਾਨੂੰ ਬਹੁਤ ਅਫਸੋਸ ਤੇ ਗਹਿਰਾ ਦੁੱਖ ਹੈ।

ਸਪੀਕਰ ਸਾਹਿਬ, ਜਥੇਦਾਰ ਤਾਰਾ ਸਿੰਘ ਜੀ ਆਪਣੇ ਹਾਊਸ ਦੇ ਮੈਂਬਰ ਰਹੇ ਹਨ। ਉਨ੍ਹਾਂ ਨੇ ਆਪਣੀ ਜ਼ਿੰਦਗੀ ਸ਼੍ਰੋਮਣੀ ਕਮੇਟੀ ਵਿਚ ਸੇਵਾਦਾਰ ਦੀ ਹੈਸੀਅਤ ਵਿਚ ਸ਼ੁਰੂ ਕੀਤੀ ਅਤੇ ਲੰਬੇ ਚਿਰ ਤੱਕ ਉਹ ਸੰਗਤਾਂ ਦੀ ਸੇਵਾ ਕਰਦੇ ਰਹੇ। ਫਿਰ ਉਹ ਨੌਸ਼ਹਿਰਾ ਪੰਨੂਆ ਗਰਾਮ ਪੰਚਾਇਤ ਦੇ ਮੈਂਬਰ ਰਹੇ। ਉਸ ਤੋਂ ਬਾਅਦ ਉਹ ਬਰਮਾ ਵਿੱਚ ਜਾ ਕੇ ਜਿਹੜੀਆਂ ਗੋਲਡ ਮਾਈਨਜ਼ ਹਨ, ਉਨ੍ਹਾਂ ਦੀ ਸੁਪਰਵਾਈਜ਼ਰੀ ਕਰਦੇ ਰਹੇ। ਫਿਰ ਉਨ੍ਹਾਂ ਨੇ ਆਪਣੀ ਇਹ ਨੌਕਰੀ ਛੱਡ ਕੇ ਇੰਡੀਪੈਂਡੈਂਸ ਮੂਵਮੈਂਟ ਵਿਚ ਹਿੱਸਾ ਲਿਆ। ਉਨ੍ਹਾਂ ਦੇ ਵਿਛੜਣ ਨਾਲ ਪਿਆ ਘਾਟਾ ਪੂਰਾ ਨਹੀਂ ਹੋ ਸਕਦਾ। ਆਪਾਂ ਇਕ ਬਹੁਤ ਹੀ ਸੁਲਝਿਆ ਹੋਇਆ ਅਤੇ ਗਰੀਬਾਂ ਦਾ ਹਮਦਰਦ ਇਨਸਾਨ ਖੋਹ ਲਿਆ ਹੈ।

ਸਪੀਕਰ ਸਾਹਿਬ, ਬੜੇ ਦੁੱਖ ਦੇ ਨਾਲ ਮੈਂ ਇਹ ਗੱਲ ਕਹਿਣੀ ਚਾਹੁੰਦਾ ਹਾਂ ਕਿ ਕਾਮਰੇਡ ਅਰਸ਼ੀ ਸਾਹਿਬ ਜਿਹੜੇ ਕਿ ਆਪਣੇ ਇਸ ਹਾਊਸ ਦੇ ਮੈਂਬਰ ਹਨ, ਦੇ ਸਤਿ-ਕਾਰਯੋਗ ਪਿਤਾ ਕਾਮਰੇਡ ਜਾਗੀਰ ਸਿੰਘ ਜੀ ਵੀ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਅਰਸ਼ੀ ਸਾਹਿਬ ਅਤੇ ਸਾਰੇ ਹਾਊਸ ਨੂੰ ਬੜਾ ਵੱਡਾ ਘਾਟਾ ਪਿਆ ਹੈ। ਮੈਂ ਉਨ੍ਹਾਂ ਦੇ ਦੁੱਖ ਵਿਚ ਸ਼ਰੀਕ ਹੁੰਦਾ ਹਾਂ। ਅਰਸ਼ੀ ਸਾਹਿਬ ਨੂੰ ਵੇਖ ਕੇ ਪਤਾ ਲੱਗ ਸਕਦਾ ਹੈ ਕਿ ਉਨ੍ਹਾਂ ਦੇ ਪਿਤਾ ਜੀ ਕਿੰਨੇ ਵੱਡੇ ਇਨਸਾਨ ਸਨ। ਕਿਸੇ ਦਰਖਤ ਦੇ ਫਲ ਨੂੰ ਵੇਖ ਕੇ ਹੀ ਪਤਾ ਲੱਗ ਜਾਂਦਾ ਹੈ ਕਿ ਉਹ ਦਰਖਤ ਕਿਹੋ ਜਿਹਾ ਹੈ। ਜੇ ਫ਼ਲ ਮਿੱਠਾ ਹੋਵੇ ਤਾਂ ਅਸੀਂ ਕਹਿੰਦੇ ਹਾਂ ਕਿ ਦਰਖਤ ਬਹੁਤ ਚੰਗਾ ਹੈ। ਕਾਮਰੇਡ ਅਰਸ਼ੀ ਜੀ ਆਪਣੇ ਪਿਤਾ ਜੀ ਤੋਂ ਸਿੱਖਿਆ ਅਤੇ ਸਰਪ੍ਰਸਤੀ ਲੈ ਕੇ ਹੀ ਅੱਜ ਇਹ ਲੋਕ ਸੇਵਾ ਕਰ ਰਹੇ ਹਨ।

ਸਪੀਕਰ ਸਾਹਿਬ, ਪਿੱਛੇ ਜਿਹੇ ਸਾਡੇ ਦੇਸ਼ ਵਿਚ ਦੋ ਬਹੁਤ ਹੀ ਦਰਦਨਾਕ ਘਟਨਾਵਾਂ ਹੋਈਆਂ ਹਨ। ਉਨ੍ਹਾਂ ਵਿਚੋਂ ਇਕ ਖੰਨੇ ਵਿਖੇ ਹੋਇਆ ਰੇਲ ਹਾਦਸਾ ਹੈ। ਪੰਜਾਬ ਵਿੱਚ

ਹੀ ਨਹੀਂ ਬਲਕਿ ਸਾਰੇ ਹਿੰਦੁਸਤਾਨ ਦੇ ਵਿਚ ਇੰਨੀ ਵੱਡੀ ਟਰੈਜਿਡੀ ਸ਼ਾਇਦ ਹੀ ਪਹਿਲਾਂ ਹੋਈ ਹੋਵੇ । ਇਹ ਹਾਦਸਾ 26 ਨਵੰਬਰ ਨੂੰ ਹੋਇਆ ਜਦੋਂ ਦੋ ਰੇਲ ਗੱਡੀਆਂ— ਫਰੰਟੀਅਰ ਮੇਲ ਅਤੇ ਸਿਆਲਦਾ ਐਕਸਪ੍ਰੈਸ ਆਪਸ ਵਿਚ ਟਕਰਾ ਗਈਆਂ । ਇਸ ਹਾਦਸੇ ਵਿਚ 222 ਮਾਸੂਮ ਬੱਚੇ, ਬੀਬੀਆਂ, ਨੌਜਵਾਨ ਅਤੇ ਬਜ਼ੁਰਗ ਸ਼ਹਾਦਤ ਦੇ ਗਏ ਅਤੇ 259 ਜ਼ਖਮੀ ਹੋਏ । ਜਿਸ ਵਕਤ ਇਹ ਹਾਦਸਾ ਹੋਇਆ, ਮੈਂ ਉਸ ਵਕਤ ਦਿੱਲੀ ਸੀ ਅਤੇ ਮੈਂ ਉਸੇ ਵਕਤ ਰੇਲ ਮੰਤਰੀ ਨੂੰ ਇਸ ਬਾਰੇ ਦੱਸਿਆ । ਉਨ੍ਹਾਂ ਨੂੰ ਬਲਕਿ ਮੇਰੇ ਤੋਂ ਪਹਿਲਾਂ ਹੀ ਪਤਾ ਸੀ । ਅਸੀਂ ਇਕੱਠੇ ਹੀ ਘਟਨਾ ਵਾਲੀ ਥਾਂ ਤੇ ਪੁੱਜੇ ਅਤੇ ਕਾਫੀ ਸਮਾਂ ਉਥੇ ਗੁਜ਼ਾਰਿਆ । ਉਥੇ ਇਹੋ ਜਿਹਾ ਦਰਦਨਾਕ ਮੌਕਾ ਸੀ ਕਿ ਖੜ੍ਹਾ ਹੋਣਾ ਵੀ ਮੁਸ਼ਕਲ ਸੀ । ਇਹ ਬਹੁਤ ਵੱਡੀ ਟਰੈਜਿਡੀ ਹੋਈ ਹੈ । ਪੰਜਾਬ ਸਰਕਾਰ ਦੇ ਕੋਲ ਜਿੰਨੇ ਵੀ ਉਦਮ ਸਨ, ਉਹ ਸਾਰੇ ਵਰਤੇ ਗਏ ਅਤੇ ਜਿਹੜੇ ਜ਼ਖਮੀ ਸਨ, ਉਨ੍ਹਾਂ ਦਾ ਇਲਾਜ ਕਰਵਾਇਆ ਅਤੇ ਐਲਾਨ ਕੀਤਾ ਕਿ ਸਾਰੇ ਜ਼ਖਮੀਆਂ ਦਾ ਇਲਾਜ ਮੁਫਤ ਹੋਵੇਗਾ ਅਤੇ ਸਰਕਾਰੀ ਖਰਚੇ ਤੇ ਹੋਵੇਗਾ । ਰੇਲ ਮੰਤਰੀ ਜੀ ਨੇ ਉਥੇ ਹੀ 25-25 ਹਜ਼ਾਰ ਰੁਪਏ ਦੀ ਐਕਸ-ਗ੍ਰੇਸ਼ੀਆ ਗ੍ਰਾਂਟ ਦਿੱਤੀ ਅਤੇ ਜਿਸ ਦੀ ਡੈਥ ਹੋਈ, ਉਸ ਦੇ ਪਰਿਵਾਰ ਨੂੰ ਸਾਢੇ ਚਾਰ ਲੱਖ ਰੁਪਿਆ ਦੇਣ ਦਾ ਐਲਾਨ ਵੀ ਕੀਤਾ ।

ਸਪੀਕਰ ਸਾਹਿਬ, ਇਸੇ ਤਰ੍ਹਾਂ ਹੀ ਮਾਲਪਾ, ਜ਼ਿਲ੍ਹਾ ਪਿਥੌਰਗੜ੍ਹ ਵਿਖੇ ਲੈਂਡ ਸਲਾਈਡ ਦਾ ਦੁਖਾਂਤ ਵੀ ਹੋਇਆ ਹੈ । ਉਥੇ ਵੀ ਲੋਕਾਂ ਦਾ ਬਹੁਤ ਵੱਡਾ ਨੁਕਸਾਨ ਹੋਇਆ ਹੈ । ਇਸ ਤਰੀਕੇ ਦੇ ਨਾਲ ਇਹ ਦੋ ਬਹੁਤ ਵੱਡੀਆਂ ਦੁਰਘਟਨਾਵਾਂ ਹੋਈਆਂ ਹਨ ਜਿਸ ਦਾ ਸਾਡੇ ਦੇਸ਼ ਵਾਸੀਆਂ ਨੂੰ ਬਹੁਤ ਹੀ ਦੁੱਖ ਹੈ ।

ਸਪੀਕਰ ਸਾਹਿਬ, ਇਕ ਹੋਰ ਚੀਜ਼ ਵੀ ਮੈਂ ਕਹਿਣੀ ਚਾਹੁੰਦਾ ਹਾਂ ਜੋ ਕਿ ਅੱਜ ਦੇ ਪ੍ਰੋਗਰਾਮ ਵਿਚ ਪਹਿਲਾਂ ਲਿਖੀ ਨਹੀਂ ਗਈ । ਸਾਡੀ ਭੈਣ ਲਕਸ਼ਮੀ ਕਾਂਤਾ ਚਾਵਲਾ, ਐਮ.ਐਲ.ਏ. ਦੇ ਮਾਤਾ ਜੀ ਵੀ ਅਕਾਲ ਚਲਾਣਾ ਕਰ ਗਏ ਹਨ । ਮੈਂ ਅਫਸੋਸ ਵਾਸਤੇ ਉਨ੍ਹਾਂ ਦੇ ਘਰ ਵੀ ਗਿਆ ਹਾਂ ਅਤੇ ਚਾਹੁੰਦਾ ਹਾਂ ਕਿ ਅੱਜ ਆਪਾਂ ਸਾਰੇ ਮਿਲ ਕੇ ਉਨ੍ਹਾਂ ਦਾ ਅਫਸੋਸ ਕਰੀਏ ਕਿਉਂਕਿ ਮਾਂ-ਬਾਪ ਇਹੋ ਜਿਹੀ ਚੀਜ਼ ਹੈ, ਜਿਸ ਦੀ ਕੀਮਤ ਦਾ ਪਤਾ ਉਦੋਂ ਹੀ ਲੱਗਦਾ ਹੈ ਜਦੋਂ ਉਹ ਵਿਛੜ ਜਾਂਦੇ ਹਨ । ਪਿਆਰ ਤਾਂ ਹੋਰ ਵੀ ਬਹੁਤ ਸਾਰੇ ਹਨ ਪਰ ਮਾਂ ਦਾ ਬੇਟੇ ਜਾਂ ਬੇਟੀ ਨਾਲ ਜੋ ਪਿਆਰ ਹੈ, ਉਸ ਦੇ ਮੁਕਾਬਲੇ ਵਿਚ ਹੋਰ ਕੋਈ ਵੀ ਪਿਆਰ ਨਹੀ ਕਿਹਾ ਜਾ ਸਕਦਾ । ਇਸ ਲਈ ਭੈਣ ਜੀ ਦੇ ਇਸ ਦੁੱਖ ਵਿਚ ਅਸੀਂ ਸਾਰੇ ਸ਼ਰੀਕ ਹੁੰਦੇ ਹਾਂ ।

ਅੰਤ ਵਿਚ, ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਇਹ ਜੋ ਸਾਰੇ ਦੁੱਖਦਾਈ ਕਾਂਡ ਹੋਏ ਹਨ ਅਤੇ ਦੁੱਖਦਾਈ ਮੌਤਾਂ ਹੋਈਆਂ ਹਨ, ਉਨ੍ਹਾਂ ਦੇ ਪਰਿਵਾਰਾਂ ਨੂੰ ਸਾਰੇ ਹਾਊਸ ਵੱਲੋਂ ਇਕ ਮਤਾ ਪਾਸ ਕਰਕੇ ਭੇਜੀਏ ਤਾਂ ਜੋ ਆਪਣੇ ਦੁੱਖ ਦਾ ਇਜ਼ਹਾਰ ਉਨ੍ਹਾਂ ਕੋਲ ਕੀਤਾ ਜਾ ਸਕੇ ।

**ਚੌਧਰੀ ਜਗਜੀਤ ਸਿੰਘ** (ਕਰਤਾਰਪੁਰ, ਐਸ.ਸੀ.) : ਮਾਨਯੋਗ ਸਪੀਕਰ ਸਾਹਿਬ, ਪਿਛਲੇ ਸੈਸ਼ਨ ਤੋਂ ਬਾਅਦ ਪੰਜਾਬ ਵਿਚੋਂ ਸਾਡੀਆਂ ਬਹੁਤ ਹੀ ਸਖਸ਼ੀਅਤਾਂ ਸਾਡੇ ਕੋਲੋਂ ਵਿਛੜ ਗਈਆਂ ਹਨ । ਇਨ੍ਹਾਂ ਵਿਚੋਂ ਸਾਡੇ ਮੰਤਰੀ ਸਰਦਾਰ ਸਰੂਪ ਸਿੰਘ ਜੀ ਜਿਹੜੇ

[ਚੌਧਰੀ ਜਗਜੀਤ ਸਿੰਘ]

ਕਿ ਜਲੰਧਰ ਨਾਲ ਤਅਲੁੱਕ ਰੱਖਦੇ ਸਨ, ਉਹ ਬੜੇ ਹੀ ਪੁਰਸ਼ਾਰਥੀ ਔਰ ਬੜੇ ਸਮਾਜ ਸੇਵੀ ਸਨ । ਉਨ੍ਹਾਂ ਨੇ ਪਾਕਿਸਤਾਨ ਤੋਂ ਇਥੇ ਆ ਕੇ ਕਾਂਗਰਸ ਪਾਰਟੀ ਵਿੱਚ ਜੁਆਇਨ ਕੀਤਾ ਔਰ ਉਸ ਤੋਂ ਬਾਅਦ ਉਹ ਕਾਂਗਰਸ ਪਾਰਟੀ ਵੱਲੋਂ ਦੋ ਵਾਰੀ ਜਲੰਧਰ ਮਿਉਂਸਿਪਲ ਕਮੇਟੀ ਦੇ ਮੈਂਬਰ ਬਣੇ ਔਰ ਉਸ ਤੋਂ ਬਾਅਦ ਜਲੰਧਰ ਛਾਉਣੀ ਤੋਂ ਕਾਂਗਰਸ ਦੀ ਟਿਕਟ ਤੇ ਐਮ. ਐਲ. ਏ. ਬਣੇ । ਉਸ ਤੋਂ ਬਾਅਦ ਉਹ ਅਕਾਲੀ ਪਾਰਟੀ ਦੇ ਵਿੱਚ ਸ਼ਾਮਲ ਹੋ ਗਏ । ਦੋ ਵਾਰੀ ਫਿਰ ਉਹ ਆਦਮਪੁਰ ਤੋਂ ਜਿੱਤੇ । ਉਨ੍ਹਾਂ ਨੇ ਆਪਣੇ ਸਮੇਂ ਵਿੱਚ ਸਮਾਜ ਦੀ ਬੜੀ ਸੇਵਾ ਕੀਤੀ ਔਰ ਮੰਤਰੀ ਦੇ ਤੌਰ ਤੇ ਉਨ੍ਹਾਂ ਪੰਜਾਬ ਨੂੰ ਇੱਕ ਨਵੀਂ ਦਿਸ਼ਾ ਸ਼ਹਿਰੀ ਵਿਕਾਸ ਦੇ ਵਿੱਚ ਦੇਣ ਦੀ ਕੋਸ਼ਿਸ਼ ਕੀਤੀ । ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਦੇ ਜਿਹੜੇ ਪੁਰਾਣੇ ਮਹਾਨ ਵਿਅਕਤੀ ਹਨ ਔਰ ਮੈਨੂੰ ਯਾਦ ਹੈ ਕਿ ਇੱਕ ਵਾਰ ਜਦੋਂ ਸ੍ਰੀਮਤੀ ਇੰਦਰਾ ਗਾਂਧੀ ਜੀ ਨੇ ਸਾਰੇ ਬੈਂਕ ਨੈਸ਼ਨੇਲਾਈਜ਼ ਕੀਤੇ ਸਨ ਤਾਂ ਮੈਨੂੰ ਵੀ ਉਹ ਨਾਲ ਲੈ ਕੇ ਸਾਡੇ ਦੇਸ਼ ਦੇ ਪ੍ਰਧਾਨ ਮੰਤਰੀ ਸ੍ਰੀਮਤੀ ਇੰਦਰਾ ਗਾਂਧੀ ਜੀ ਨੂੰ ਵਧਾਈ ਦੇਣ ਵਾਸਤੇ ਗਏ ਸਨ । ਉਨ੍ਹਾਂ ਦੀਆਂ ਬੜੀਆਂ ਯਾਦਾਂ ਸਾਡੇ ਮਨ ਵਿੱਚ ਹਨ । ਉਨ੍ਹਾਂ ਦੇ ਅਕਾਲ ਚਲਾਣਾ ਕਰ ਜਾਣ ਨਾਲ ਪੰਜਾਬ ਨੂੰ ਨਾ ਪੂਰਾ ਹੋਣ ਵਾਲਾ ਘਾਟਾ ਪਿਆ ਹੈ ਕਿਉਂਕਿ ਇੱਕ ਬੜੇ ਹੀ ਚੰਗੇ ਸਮਾਜ ਸੇਵੀ ਸਾਡੇ ਕੋਲੋਂ ਵਿਛੜ ਗਏ ਹਨ । ਮੈਂ ਉਨ੍ਹਾਂ ਦੇ ਅਕਾਲ ਚਲਾਣਾ ਕਰ ਜਾਣ ਤੇ ਬੜੇ ਗਹਿਰੇ ਦੁੱਖ ਦਾ ਪ੍ਰਗਟਾਵਾ ਕਰਦਾ ਹਾਂ ਔਰ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਸਪੀਕਰ ਸਾਹਿਬ, ਸਾਡੇ ਇਕ ਹੋਰ ਬੜੇ ਹੀ ਮਹਾਨ ਵਿਅਕਤੀ, ਜਥੇਦਾਰ ਸਰਦਾਰ ਜੀਵਨ ਸਿੰਘ ਉਮਰਾਨੰਗਲ ਜੀ ਜਿਹੜੇ ਕਿ ਇਕ ਬਹੁਤ ਹੀ ਬਜ਼ੁਰਗ ਸਿਆਸਤ-ਦਾਨ ਸਨ ਅਤੇ ਸਾਡੇ ਕੋਲੋਂ ਵਿਛੜ ਗਏ ਹਨ । ਉਨ੍ਹਾਂ ਨੇ ਆਪਣਾ ਜੀਵਨ ਅਕਾਲੀ ਪਾਰਟੀ ਵਿੱਚੋਂ ਸ਼ੁਰੂ ਕੀਤਾ । ਉਹ ਕਈ ਵਾਰੀ ਅਕਾਲੀ ਪਾਰਟੀ ਦੇ ਜਨਰਲ ਸਕੱਤਰ ਰਹੇ, ਮੀਤ ਪ੍ਰਧਾਨ ਰਹੇ, ਕਾਰਜਕਾਰੀ ਮੈਂਬਰ ਵੀ ਰਹੇ । ਸਪੀਕਰ ਸਾਹਿਬ, ਸਭ ਤੋਂ ਵੱਡੀ ਗੱਲ ਮੈਂ ਇਨ੍ਹਾਂ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਪੰਜਾਬ ਦੇ ਵਿੱਚ ਰਾਜ ਮੰਤਰੀ ਦੇ ਤੌਰ ਤੇ ਔਰ ਰੈਵਨਿਊ ਮੰਤਰੀ ਦੇ ਤੌਰ ਤੇ ਇਨ੍ਹਾਂ ਮਹਿਕਮਿਆਂ ਨੂੰ ਬੜੇ ਚੰਗੇ ਢੰਗ ਨਾਲ ਚਲਾਉਣ ਦਾ ਯਤਨ ਕੀਤਾ ਔਰ ਆਪਣੇ ਵੱਲੋ ਭਰਪੂਰ ਕੋਸ਼ਿਸ਼ਾਂ ਕੀਤੀਆਂ ਕਿ ਜਿਹੜੇ ਸਾਡੇ ਪੰਜਾਬ ਦੇ ਜ਼ਿਮੀਂਦਾਰ ਹਨ, ਜਿਹੜੇ ਰੈਵਨਿਊ ਡਿਪਾਰਟਮੈਂਟ ਦੇ ਨਾਲ ਤਾਅਲੁੱਕ ਰੱਖਦੇ ਹਨ, ਜਿੰਨਾਂ ਨੂੰ ਆਮ ਤੌਰ ਤੇ ਇਸ ਮਹਿਕਮੇ ਦੇ ਨਾਲ ਕੰਮ ਰਹਿੰਦਾ ਹੈ, ਉਨ੍ਹਾਂ ਦੀ ਕਿਸ ਤਰ੍ਹਾਂ ਸੇਵਾ ਕੀਤੀ ਜਾ ਸਕਦੀ ਹੈ। ਲੋਕਾਂ ਨੂੰ ਕਿਸ ਤਰ੍ਹਾਂ ਜਿਹੜੀਆਂ ਕਿਸਾਨਾਂ ਦੀਆਂ ਲੋੜਾਂ ਹਨ, ਉਹ ਆਸਾਨੀ ਨਾਲ ਦਿੱਤੀਆਂ ਜਾ ਸਕਦੀਆਂ ਹਨ । ਇਸ ਦੇ ਨਾਲ ਹੀ ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਉਹ ਇਕ ਬਹੁਤ ਸੈਕੂਲਰ ਇਨਸਾਨ ਸਨ ਅਤੇ ਫਿਰਕਾਪ੍ਰਸਤ ਲੋਕਾਂ ਦੇ ਬਹੁਤ ਵਿਰੋਧੀ ਸਨ । ਉਹ ਇੱਕ ਸੱਚੇ ਦੇਸ਼ ਭਗਤ ਸਨ । ਸਪੀਕਰ ਸਾਹਿਬ, ਇਥੇ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੇ ਅੱਤਵਾਦ ਦੇ ਸਮੇਂ ਵਿੱਚ, ਅੱਤਵਾਦ ਦੇ ਖਿਲਾਫ ਡੱਟ ਕੇ ਮੁਕਾਬਲਾ ਕੀਤਾ ਅਤੇ ਉਹ ਨਿੱਖਰ ਕੇ ਆਪਣੇ ਪਿੰਡ ਰਹਿੰਦੇ ਸਨ ਅਤੇ ਅੱਤਵਾਦ ਦੀ ਮੁਖਾਲਫਤ ਵੀ ਉਹ ਨਿੱਖਰ ਕੇ ਕਰਦੇ ਰਹੇ । ਉਹ ਕਦੇ ਵੀ ਅੱਤਵਾਦ ਤੋਂ ਡਰੇ ਨਹੀਂ ਅਤੇ ਕਦੇ ਵੀ ਲੁਕੇ ਨਹੀਂ । ਸਪੀਕਰ ਸਾਹਿਬ, ਉਹ ਬਹੁਤ ਮਹਾਨ ਸਨ । ਇੱਥੇ ਹੀ ਬੱਸ ਨਹੀ, ਉਨ੍ਹਾਂ ਨੇ ਅੱਤਵਾਦ ਦੇ ਖਿਲਾਫ ਆਪਣੇ ਪੁੱਤਰ ਦੀ ਸ਼ਹਾਦਤ ਵੀ ਦਿੱਤੀ ਲੇਕਿਨ

ਬਿਰਧ ਅਵਸਥਾ ਦੇ ਬਾਵਜੂਦ, ਪੁੱਤਰ ਦੀ ਸ਼ਹਾਦਤ ਦੇ ਬਾਵਜੂਦ ਵੀ ਉਨ੍ਹਾਂ ਅੱਤਵਾਦ ਦਾ ਡੱਟ ਕੇ ਮੁਕਾਬਲਾ ਕੀਤਾ। ਸਪੀਕਰ ਸਾਹਿਬ, ਉਨ੍ਹਾਂ ਨੇ ਜਗਤ ਅਕਾਲੀ ਦਲ ਵੀ ਕਾਇਮ ਕੀਤਾ। ਮੈਂ ਕਹਿਣਾ ਚਾਹੁੰਦਾ ਹਾਂ ਕਿ ਉਨ੍ਹਾਂ ਦੇ ਚਲੇ ਜਾਣ ਨਾਲ ਸਾਡੇ ਪੰਜਾਬ ਦਾ ਇਕ ਮਹਾਨ ਸਪੂਤ, ਜਿਹੜਾ ਕਿ ਹਮੇਸ਼ਾ ਹੀ ਅੱਤਵਾਦ ਔਰ ਵੱਖਵਾਦ ਦੇ ਖਿਲਾਫ ਲੜਦਾ ਰਿਹਾ ਹੈ, ਉਹ ਸਾਡੇ ਕੋਲੋਂ ਜੁਦਾ ਹੋ ਗਿਆ ਹੈ। ਸਾਨੂੰ ਪੰਜਾਬ ਨੂੰ ਇਸ ਦਾ ਬਹੁਤ ਵੱਡਾ ਘਾਟਾ ਪਿਆ ਹੈ। ਮੈਂ ਆਪਣੇ ਵੱਲੋਂ ਉਨ੍ਹਾਂ ਪ੍ਰਤੀ ਬਹੁਤ ਗਹਿਰੇ ਦੁੱਖ ਦਾ ਪ੍ਰਗਟਾਵਾ ਕਰਦਾ ਹਾਂ ਔਰ ਸ਼ਰਧਾ ਦੇ ਫੁੱਲ ਉਨ੍ਹਾਂ ਨੂੰ ਭੇਂਟ ਕਰਦਾ ਹਾਂ।

ਸਪੀਕਰ ਸਾਹਿਬ, ਇਕ ਹੋਰ ਸਾਡੇ ਬਹੁਤ ਬਜ਼ੁਰਗ ਸਿਆਸਤਦਾਨ ਸ੍ਰੀ ਫਕੀਰ ਚੰਦ ਸ਼ਰਮਾ ਜਿਹੜੇ ਸਾਡੇ ਸਾਬਕਾ ਮੰਤਰੀ ਸਨ, ਗਾਂਧੀਵਾਦੀ ਸਨ, ਬੜੇ ਹੀ ਅੱਛੇ ਸਿਆਸਤ-ਦਾਨ ਸਨ, ਸੱਚੇ ਤੇ ਸੁੱਚੇ ਕੰਮ ਕਰਨ ਵਾਲੇ ਇਨਸਾਨ ਸਨ, ਉਹ ਸਾਡੇ ਵਿਚੋਂ ਚਲੇ ਗਏ ਹਨ। ਭਾਵੇਂ ਉਹ ਮਨਿਸਟਰੀ ਵਿਚ ਥੋੜ੍ਹਾ ਚਿਰ ਹੀ ਰਹੇ ਪਰ ਉਨ੍ਹਾਂ ਨੇ ਪੰਜਾਬ ਦੇ ਲੋਕਾਂ ਦੀ ਸੇਵਾ ਕਰਨ ਦਾ ਭਰਪੂਰ ਯਤਨ ਕੀਤਾ। ਉਹ ਸਾਡੀ ਕਾਂਗਰਸ ਪਾਰਟੀ ਦੇ ਉਘੇ ਨੇਤਾ ਸਨ ਅਤੇ ਸ਼ਰਾਫਤ ਦਾ ਪੁਲ ਸਨ। ਮੈਂ ਇਥੇ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਅੰਮ੍ਰਿਤਸਰ ਸ਼ਹਿਰ ਦੀ ਖੂਬਸੂਰਤੀ ਵਾਸਤੇ, ਇੰਡਸਟਰੀ ਵਾਸਤੇ ਅਤੇ ਅੰਮ੍ਰਿਤਸਰ ਸ਼ਹਿਰ ਦੇ ਲੋਕਾਂ ਵਾਸਤੇ ਉਨ੍ਹਾਂ ਨੇ ਬੜੀ ਸੇਵਾ ਕੀਤੀ। ਉਹ ਇਕ ਚੰਗੇ ਸਮਾਜ ਸੇਵੀ ਸਨ। ਉਨ੍ਹਾਂ ਦੇ ਜਾਣ ਨਾਲ ਸਾਡੇ ਸਾਰੇ ਪੰਜਾਬ ਨੂੰ ਘਾਟਾ ਪਿਆ ਹੈ। ਮੈਂ ਉਨ੍ਹਾਂ ਦੇ ਅਕਾਲ ਚਲਾਣਾ ਕਰ ਜਾਣ ਤੇ, ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ਅਤੇ ਗਹਿਰੇ ਦੁੱਖ ਦਾ ਪ੍ਰਗਟਾਵਾ ਕਰਦਾ ਹਾਂ।

ਸਪੀਕਰ ਸਾਹਿਬ, ਇਕ ਹੋਰ ਸਾਡੇ ਸਾਂਝੇ ਪੰਜਾਬ ਦੇ ਮਹਾਨ ਨੇਤਾ, ਚੌਧਰੀ ਰਿਜ਼ਕ ਰਾਮ ਜੀ ਸਾਥੋਂ ਵਿਛੜ ਗਏ। ਸਪੀਕਰ ਸਾਹਿਬ, ਮੈਨੂੰ ਯਾਦ ਹੈ ਕਿ ਮੈਂ ਆਪਣੇ ਪਿੰਡ ਦੀ ਐਗਰੀਕਲਚਰ ਕੋ-ਆਪਰੇਟਿਵ ਸਰਵਿਸ ਸੁਸਾਇਟੀ ਦਾ ਪ੍ਰਧਾਨ ਸੀ ਅਤੇ ਚੌਧਰੀ ਰਿਜ਼ਕ ਰਾਮ ਜੀ ਉਸ ਵੇਲੇ ਐਗਰੀਕਲਚਰ ਮਨਿਸਟਰ ਸਨ, ਸਾਂਝੇ ਪੰਜਾਬ ਵਿਚ ਉਹ ਮੇਰੇ ਪਿੰਡ ਐਗਰੀਕਲਚਰ ਕੋ-ਆਪਰੇਟਿਵ ਸਰਵਿਸ ਸੁਸਾਇਟੀ ਦੇ ਗਡਾਊਨ ਦਾ ਨੀਂਹ ਪੱਥਰ ਰੱਖਣ ਗਏ ਸਨ। ਅੱਜ ਜਦੋਂ ਸ਼ੋਕ ਪ੍ਰਸਤਾਵਾਂ ਵਿੱਚ ਉਨ੍ਹਾਂ ਦਾ ਨਾਂ ਆਇਆ ਉਹ ਮੈਨੂੰ ਯਾਦ ਆਏ ਅਤੇ ਉਨ੍ਹਾਂ ਦੀ ਸਪੀਚ ਮੈਨੂੰ ਯਾਦ ਆਈ। ਉਨ੍ਹਾਂ ਨੇ ਪੰਜਾਬ ਵਾਸਤੇ ਬੜੇ ਕੰਮ ਕੀਤੇ। ਉਹ ਰਾਜ ਸਭਾ ਦੇ ਮੈਂਬਰ ਵੀ ਰਹੇ। ਦੋ ਵਾਰ ਸਾਂਝੇ ਪੰਜਾਬ ਵਿਚ ਐਮ. ਐਲ. ਏ. ਬਣੇ। ਫਿਰ ਹਰਿਆਣਾ ਤੋਂ ਵੀ ਉਹ ਐਮ.ਐਲ.ਏ. ਬਣੇ। ਉਹ ਬੜੇ ਹੀ ਨੇਕ ਇਨਸਾਨ ਸਨ। ਮੈਂ ਸਮਝਦਾ ਹਾਂ ਕਿ ਉਨ੍ਹਾਂ ਦੇ ਜਾਣ ਨਾਲ ਸਾਂਝੇ ਪੰਜਾਬ ਅਤੇ ਹਰਿਆਣਾ ਦੋਨਾਂ ਦੀ ਜਿਹੜੀ ਸਾਂਝ ਸਾਡੇ ਬਜ਼ੁਰਗਾਂ ਕਰਕੇ ਬਣੀ ਸੀ, ਉਸ ਸਾਂਝ ਦੀ ਕੜੀ ਅੱਜ ਟੁੱਟੀ ਹੈ। ਮੈਂ ਸਮਝਦਾ ਹਾਂ ਕਿ ਉਹ ਇਕ ਚੰਗੇ ਪਾਰਲੀਮੈਂਟੇਰੀਅਨ ਸਨ, ਚੰਗੇ ਸਿਆਸਤਦਾਨ ਸਨ ਅਤੇ ਸਮੁੱਚੇ ਪੰਜਾਬ ਨੂੰ ਪਿਆਰ ਕਰਨ ਵਾਲੇ, ਸਮਾਜ ਨੂੰ ਪਿਆਰ ਕਰਨ ਵਾਲੇ ਇਨਸਾਨ ਸਨ। ਉਹ ਸਾਡੇ ਵਿਚੋਂ ਅੱਜ ਚਲੇ ਗਏ ਹਨ। ਉਨ੍ਹਾਂ ਦੇ ਵਾਸਤੇ ਮੈਂ ਡੂੰਘੇ ਦੁੱਖ ਦਾ ਪ੍ਰਗਟਾਵਾ ਕਰਦਾ ਹਾਂ ਅਤੇ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਸਪੀਕਰ ਸਾਹਿਬ, ਇਕ ਸਾਡੇ ਹੋਰ ਐਮ. ਐਲ. ਏ. ਜਥੇਦਾਰ ਨਰੰਜਨ ਸਿੰਘ ਪੱਟੀ ਜੀ ਸਾਥੋਂ ਚਲੇ ਗਏ। ਉਹ ਇਕ ਸੂਝਵਾਨ ਅਤੇ ਸੱਚੇ ਸੁੱਚੇ ਇਨਸਾਨ ਸਨ, ਜਿਨ੍ਹਾਂ ਨੇ ਅਕਾਲੀ ਪਾਰਟੀ ਵੱਲੋਂ ਪੰਜਾਬ ਦੀ ਅਸੈਂਬਲੀ ਵਿਚ ਆ ਕੇ ਬੜੀ ਸੇਵਾ ਕੀਤੀ। ਸਪੀਕਰ ਸਾਹਿਬ, ਉਹ ਦਲਿਤ ਵਰਗ, ਦਲਿਤ ਸਮਾਜ ਅਤੇ ਗਰੀਬ ਲੋਕਾਂ ਦੀ

[ਚੌਧਰੀ ਜਗਜੀਤ ਸਿੰਘ]

ਸੇਵਾ ਕਰਦੇ ਸੀ ਅਤੇ ਬੜੇ ਸੱਚੇ ਇਨਸਾਨ ਸੀ । ਜਿਥੇ ਉਨ੍ਹਾਂ ਨੇ ਸਮਾਜ ਦੀ ਸੇਵਾ ਕੀਤੀ ਉਥੇ ਉਹ ਇਕ ਅਗਾਂਹਵਧੂ ਲੀਡਰ ਵੀ ਸਨ । ਉਨ੍ਹਾਂ ਦੇ ਜਾਣ ਨਾਲ ਵੀ ਸਾਡੇ ਪਿਆਰੇ ਪੰਜਾਬ ਨੂੰ ਬੜਾ ਘਾਟਾ ਪਿਆ ਹੈ । ਉਨ੍ਹਾਂ ਦੇ ਲਈ ਮੈਂ ਆਪਣੇ ਦਿਲੋਂ ਗਹਿਰੇ ਦੁੱਖ ਦਾ ਪ੍ਰਗਟਾਵਾ ਕਰਦਾ ਹਾਂ ਅਤੇ ਸ਼ਰਧਾ ਦੇ ਫੁੱਲ ਭੇਟ ਕਰਦਾ ਹਾਂ ।

ਸਪੀਕਰ ਸਾਹਿਬ, ਇਕ ਸਾਡੇ ਸਾਬਕਾ ਐਮ. ਐਲ. ਏ. ਜਥੇਦਾਰ ਤਾਰਾ ਸਿੰਘ ਜੀ 1985 ਵਿਚ ਅਕਾਲੀ ਦਲ ਵੱਲੋਂ ਐਮ. ਐਲ. ਏ. ਬਣੇ ਸਨ । ਜਿਥੇ ਉਹ ਇਕ ਚੰਗੇ ਸੇਵਾਦਾਰ ਸਨ, ਅੱਛੇ ਸਿਆਸਤਦਾਨ ਸਨ, ਉਥੇ ਉਹ ਸਿਮਰਨ ਵੀ ਕਰਦੇ ਸਨ ਅਤੇ ਗੁਰਦੁਆਰਾ ਸਾਹਿਬ ਦੀ ਬੜੀ ਸੇਵਾ ਕਰਦੇ ਸਨ । ਉਨ੍ਹਾਂ ਦੇ ਨਾਮ ਦੀ ਬੜੀ ਮਹਿਮਾ ਸੀ । ਉਨ੍ਹਾਂ ਦਾ ਬੜਾ ਪਿਆਰ ਤੇ ਸਤਿਕਾਰ ਸੀ । ਉਨ੍ਹਾਂ ਦੇ ਅਕਾਲ ਚਲਾਣੇ ਦੇ ਨਾਲ ਵੀ ਸਾਡੇ ਪੰਜਾਬ ਨੂੰ ਬੜਾ ਘਾਟਾ ਪਿਆ ਹੈ । ਉਹ ਪੁਰਾਣੇ ਬਜ਼ੁਰਗ ਸਨ, ਪੁਰਾਣੇ ਸੇਵਾਦਾਰ ਸਨ ਜਿਨ੍ਹਾਂ ਨੇ ਕਿ ਪੰਜਾਬ ਦੀ ਸੇਵਾ ਕੀਤੀ । ਉਹ ਸਾਡੇ ਵਿਚੋਂ ਚਲੇ ਗਏ । ਉਨ੍ਹਾਂ ਦਾ ਘਾਟਾ ਕਦੀ ਵੀ ਪੂਰਾ ਨਹੀਂ ਹੋ ਸਕੇਗਾ ।

ਸਪੀਕਰ ਸਾਹਿਬ, ਇਕ ਹੋਰ ਸਾਡੇ ਸਾਬਕਾ ਐਮ. ਐਲ. ਏ. ਸ੍ਰੀ ਦੀਨਾ ਨਾਥ ਅਗਰਵਾਲ, ਜਿਹੜੇ ਸਾਡੀ ਕਾਂਗਰਸ ਪਾਰਟੀ ਦੇ ਸਨ । ਉਨ੍ਹਾਂ ਨੇ ਵੀ ਲੋਕਾਂ ਦੀ ਬੜੀ ਸੇਵਾ ਕੀਤੀ ਅਤੇ ਉਹ ਵਿਧਾਨ ਸਭਾ ਦੇ ਐਮ. ਐਲ. ਏ. ਬਣੇ । ਉਹ ਬੜੀ ਹਿੰਮਤ ਵਾਲੇ ਇਨਸਾਨ ਸਨ ਅਤੇ ਸਾਡੀ ਕਾਂਗਰਸ ਪਾਰਟੀ ਦੇ ਉਘੇ ਰੁਕਨ ਸਨ । ਸਪੀਕਰ ਸਾਹਿਬ, ਲੁਧਿਆਣਾ ਕਿਉਂਕਿ ਇੰਡਸਟਰੀਅਲ ਸ਼ਹਿਰ ਹੈ ਔਰ ਇਸ ਇੰਡਸਟਰੀਅਲ ਸ਼ਹਿਰ ਦੀ ਉਨ੍ਹਾਂ ਨੇ ਤਨਦੇਹੀ ਨਾਲ ਸੇਵਾ ਕੀਤੀ । ਸਪੀਕਰ ਸਾਹਿਬ, ਇਹ ਤੁਹਾਡਾ ਆਪਣਾ ਸ਼ਹਿਰ ਹੈ, ਉਨ੍ਹਾਂ ਨੇ ਇੰਡਸਟਰੀ ਦੇ ਬੜ੍ਹਾਵੇ ਲਈ ਅਤੇ ਸ਼ਹਿਰ ਦੀ ਡਿਵੈਲਪ-ਮੈਂਟ ਲਈ ਆਪਣਾ ਬੜਾ ਵੱਡਾ ਯੋਗਦਾਨ ਪਾਇਆ ਔਰ ਮੈਂ ਸਮਝਦਾ ਹਾਂ ਕਿ ਉਨ੍ਹਾਂ ਦੇ ਸਾਡੇ ਵਿਚੋਂ ਚਲੇ ਜਾਣ ਨਾਲ ਸਾਨੂੰ ਬਹੁਤ ਵੱਡਾ ਘਾਟਾ ਪਿਆ ਹੈ । ਮੈਂ ਆਪਣੇ ਵਲੋਂ ਡੂੰਘੇ ਦੁੱਖ ਦਾ ਪ੍ਰਗਟਾਵਾ ਕਰਦਾ ਹਾਂ ਅਤੇ ਸ਼ਰਧਾ ਦੇ ਫੁੱਲ ਭੇਟ ਕਰਦਾ ਹਾਂ ।

ਸਪੀਕਰ ਸਾਹਿਬ, ਸਰਦਾਰ ਮੱਘਰ ਸਿੰਘ ਜੀ ਜਿਹੜੇ ਫਰੀਡਮ ਫਾਈਟਰ ਸਨ, ਉਨ੍ਹਾਂ ਨੇ ਆਪਣੀ ਜ਼ਿੰਦਗੀ ਵਿਚ ਦੇਸ਼ ਨੂੰ ਆਜ਼ਾਦ ਕਰਾਉਣ ਵਾਸਤੇ ਸੇਵਾ ਕੀਤੀ ਔਰ ਉਹ ਨਜ਼ਰਬੰਦ ਵੀ ਰਹੇ । ਉਨ੍ਹਾਂ ਨੇ ਆਜ਼ਾਦ ਹਿੰਦ ਫੌਜ ਵਿੱਚ ਜਾ ਕੇ ਦੇਸ਼ ਦੀ ਆਜ਼ਾਦੀ ਵਾਸਤੇ ਬੜਾ ਕੰਮ ਕੀਤਾ ਔਰ ਮੈਂ ਸਮਝਦਾ ਹਾਂ ਕਿ ਅੱਜ ਜੋ ਕੁਝ ਵੀ ਅਸੀਂ ਹਾਂ, ਉਹ ਇਨ੍ਹਾਂ ਦੇਸ਼ ਭਗਤਾਂ ਦੀ, ਇਹ ਜਿਹੜੇ ਜੰਗੇ ਆਜ਼ਾਦੀ ਦੇ ਫਰੀਡਮ ਫਾਈਟਰ ਹਨ ਇਨ੍ਹਾਂ ਦੇ ਕਾਰਨ ਹੀ ਅਸੀਂ ਸਾਰੇ ਦੇਸ਼ ਵਿਚ ਆਜ਼ਾਦੀ ਦਾ ਆਨੰਦ ਮਾਣ ਰਹੇ ਹਾਂ । ਸਰਦਾਰ ਮੱਘਰ ਸਿੰਘ ਜੀ ਦੇ ਚਲੇ ਜਾਣ ਨਾਲ ਸਾਡੇ ਪੰਜਾਬ ਦਾ ਇਕ ਜੰਗੇ ਆਜ਼ਾਦੀ ਦਾ ਯੋਧਾ ਸਾਡੇ ਪਾਸੋਂ ਚਲਿਆ ਗਿਆ ਹੈ, ਜਿਨ੍ਹਾਂ ਦੀ ਘਾਟ ਕਦੇ ਵੀ ਪੂਰੀ ਨਹੀਂ ਹੋ ਸਕਦੀ । ਮੈਂ ਉਨ੍ਹਾਂ ਦੇ ਅਕਾਲ ਚਲਾਣੇ ਤੇ ਗਹਿਰੇ ਦੁੱਖ ਦਾ ਪ੍ਰਗਟਾਵਾ ਕਰਦਾ ਹਾਂ ਔਰ ਉਨ੍ਹਾਂ ਨੂੰ ਵੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਸਪੀਕਰ ਸਾਹਿਬ, ਸਰਦਾਰ ਅਮਰਜੀਤ ਸਿੰਘ ਜੀ, ਚੇਅਰਮੈਨ, ਪੰਜਾਬ ਪਬਲਿਕ ਸਰਵਿਸ ਕਮਿਸ਼ਨ ਦਾ ਕੋਆਪਰੇਟਿਵ ਦੇ ਖੇਤਰ ਵਿੱਚ ਬੜਾ ਵੱਡਾ ਯੋਗਦਾਨ ਰਿਹਾ ਹੈ । ਉਹ ਪੰਜਾਬ ਕੋਆਪਰੇਟਿਵ ਬੈਂਕ ਦੇ ਐਮ. ਡੀ. ਵੀ ਰਹੇ ਔਰ ਪੰਜਾਬ ਦੇ ਹਾਊਸਫੈਡ ਦੇ ਵੀ

ਐਮ.ਡੀ. ਰਹੇ ਔਰ ਪੰਜਾਬ ਪਬਲਿਕ ਸਰਵਿਸ ਕਮਿਸ਼ਨ ਦੇ ਚੇਅਰਮੈਨ ਵੀ ਰਹੇ ਔਰ ਸਾਈਕਲ ਅਪੋਲੋ ਜੋ ਫੈਡਰੇਸ਼ਨ ਹੈ, ਉਸ ਦੇ ਵੀ ਉਹ ਚੇਅਰਮੈਨ ਰਹੇ । ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਉਹ ਬੜੇ ਪੁੱਜੇ ਹੋਏ ਇਨਸਾਨ ਸਨ, ਜਿਨ੍ਹਾਂ ਨੇ ਵੱਖ ਵੱਖ ਖੇਤਰਾਂ ਵਿੱਚ ਸੇਵਾ ਕੀਤੀ । ਉਨ੍ਹਾਂ ਦੀ ਸੇਵਾ ਖਾਸ ਕਰਕੇ ਕੋਆਪਰੇਟਿਵ ਡਿਪਾਰਟਮੈਂਟ ਵਿੱਚ ਕਦੇ ਭੁਲਾਈ ਨਹੀਂ ਜਾ ਸਕਦੀ । ਮੈਂ ਉਨ੍ਹਾਂ ਦੇ ਲਈ ਵੀ ਗਹਿਰੇ ਦੁੱਖ ਦਾ ਪ੍ਰਗਟਾਵਾ ਕਰਦਾ ਹਾਂ ਅਤੇ ਉਨ੍ਹਾਂ ਨੂੰ ਵੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਸਪੀਕਰ ਸਾਹਿਬ, ਸਰਦਾਰ ਸੋਹਣ ਸਿੰਘ ਸੀਤਲ, ਸ਼੍ਰੋਮਣੀ ਢਾਡੀ ਅਤੇ ਸਾਹਿਤਕਾਰ ਜਿਹੜੇ ਸਾਡੇ ਵਿਚੋਂ ਚਲੇ ਗਏ ਹਨ, ਉਨ੍ਹਾਂ ਨੇ ਵੀ ਪੰਜਾਬ ਨੂੰ ਬਹੁਤ ਵੱਡੀ ਦੇਣ ਦਿੱਤੀ । ਜਿੱਥੇ ਉਹ ਨਾਵਲਕਾਰ ਸੀ, ਗੀਤਕਾਰ, ਸਾਹਿਤਕਾਰ ਸੀ ਉਥੇ ਉਹ ਬਹੁਤ ਵੱਡੇ ਇਤਿਹਾਸ-ਕਾਰ ਵੀ ਸੀ । ਉਨ੍ਹਾਂ ਨੇ ਬਹੁਤ ਸਾਰੀਆਂ ਪੁਸਤਕਾਂ ਲਿਖੀਆਂ ਔਰ ਉਨ੍ਹਾਂ ਨੇ ਪੰਜਾਬ ਦਾ ਜਿਹੜਾ ਪਿਛੋਕੜ ਹੈ, ਪੰਜਾਬ ਦਾ ਜਿਹੜਾ ਕਲਚਰ ਹੈ, ਉਸ ਨੂੰ ਆਪਣੀਆਂ ਕਿਤਾਬਾਂ ਰਾਹੀਂ ਉਜਾਗਰ ਕੀਤਾ । ਇਸ ਤਰ੍ਹਾਂ ਦੇ ਲਿਖਾਰੀ, ਇਸ ਤਰ੍ਹਾਂ ਦੇ ਇਤਿਹਾਸਕਾਰ ਦੇ ਸਾਡੇ ਵਿਚੋਂ ਚਲੇ ਜਾਣ ਨਾਲ ਸਾਡੇ ਸੂਬੇ ਪੰਜਾਬ ਨੂੰ ਬਹੁਤ ਵੱਡਾ ਘਾਟਾ ਪਿਆ ਹੈ । ਮੈਂ ਉਨ੍ਹਾਂ ਦੇ ਵਾਸਤੇ ਵੀ ਆਪਣੇ ਵਲੋਂ ਗਹਿਰੇ ਦੁੱਖ ਦਾ ਪ੍ਰਗਟਾਵਾ ਕਰਦਾ ਹਾਂ ਔਰ ਉਨ੍ਹਾਂ ਨੂੰ ਵੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਸਪੀਕਰ ਸਾਹਿਬ, ਸਰਦਾਰ ਨਵਤੇਜ ਸਿੰਘ ਪੁਆਧੀ ਜਿਹੜੇ ਨੈਸ਼ਨਲ ਬੈਕਵਰਡ ਕਲਾਸਿਜ਼ ਕਮਿਸ਼ਨ ਦੇ ਮੈਂਬਰ ਵੀ ਰਹੇ ਔਰ ਜਿਨ੍ਹਾਂ ਨੇ ਗਰੀਬਾਂ ਵਾਸਤੇ, ਦਲਿਤਾਂ ਵਾਸਤੇ ਔਰ ਪਛੜੇ ਵਰਗਾਂ ਵਾਸਤੇ ਬਹੁਤ ਕੰਮ ਕੀਤਾ । ਉਨ੍ਹਾਂ ਦੀ ਇਸ ਪਾਸੇ ਬਹੁਤ ਰੁਚੀ ਸੀ ਔਰ ਜਿੱਥੇ ਉਹ ਬੈਕਵਰਡ ਕਲਾਸਿਜ਼ ਕਮਿਸ਼ਨ ਦੇ ਮੈਂਬਰ ਵੀ ਰਹੇ, ਉਥੇ ਉਹ ਕਹਾਣੀਕਾਰ ਵੀ ਸਨ । ਉਨ੍ਹਾਂ ਨੇ ਤਿੰਨ ਕਹਾਣੀਆਂ ਦੇ ਸੰਗ੍ਰਹਿ ਪ੍ਰਕਾਸ਼ਿਤ ਕੀਤੇ ਔਰ ਪੰਜਾਬੀ ਸਾਹਿਤ ਅਕਾਡਮੀ ਦੇ ਮੀਤ ਪ੍ਰਧਾਨ ਵੀ ਰਹੇ । ਮੈਂ ਸਮਝਦਾ ਹਾਂ ਕਿ ਇਸ ਤਰ੍ਹਾਂ ਦੇ ਲਿਖਾਰੀ ਵੱਲੋਂ ਜਿਨ੍ਹਾਂ ਨੇ ਸਾਡੇ ਪੰਜਾਬ ਦਾ ਸਾਡੇ ਦੇਸ਼ ਦਾ ਇਤਿਹਾਸ ਜਿਹੜਾ ਹੈ, ਉਸ ਨੂੰ ਲਿਖ ਕੇ ਆਉਣ ਵਾਲਿਆਂ ਲਈ ਕਾਇਮ ਕੀਤਾ ਹੈ, ਉਹ ਸਾਡੇ ਵਿਚੋਂ ਚਲੇ ਗਏ ਹਨ, ਉਨ੍ਹਾਂ ਦੇ ਨਾਲ ਵੀ ਬੜਾ ਘਾਟਾ ਪਿਆ ਹੈ । ਉਨ੍ਹਾਂ ਦੇ ਵਾਸਤੇ ਵੀ ਮੈਂ ਆਪਣੇ ਵੱਲੋਂ ਗਹਿਰੇ ਦੁੱਖ ਦਾ ਪ੍ਰਗਟਾਵਾ ਕਰਦਾ ਹਾਂ ।

ਸਪੀਕਰ ਸਾਹਿਬ, ਜਿਹੜਾ ਖੰਨੇ ਰੇਲਵੇ ਹਾਦਸਾ ਹੋਇਆ, ਉਥੇ ਮੈਂ ਵੀ ਗਿਆ ਸੀ । ਮੈਂ ਸਾਰੇ ਹਸਪਤਾਲਾਂ ਵਿੱਚ ਜਾ ਕੇ ਜ਼ਖਮੀਆਂ ਨੂੰ ਦੇਖਿਆ ਹੈ । ਇਹ ਬੜਾ ਦਰਦਨਾਕ ਸੀਨ ਸੀ ਔਰ ਦੇਖਿਆ ਨਹੀਂ ਜਾ ਸਕਦਾ ਸੀ । ਇੰਨਾ ਵੱਡਾ ਦੁਖਾਂਤ ਪੰਜਾਬ ਅੰਦਰ ਹੋਇਆ ਹੈ । ਸਪੀਕਰ ਸਾਹਿਬ, ਮੈਂ ਇੱਥੇ ਜ਼ਰੂਰ ਕਹਿਣਾ ਚਾਹਾਂਗਾ ਕਿ ਹਾਦਸੇ ਵਾਲੀ ਜਗ੍ਹਾ ਤੇ ਨਾਲ ਦੇ ਪਿੰਡਾਂ ਦੇ ਲੋਕਾਂ ਨੇ ਜਾ ਕੇ ਜ਼ਖਮੀਆਂ ਦੀ ਬਹੁਤ ਮਦਦ ਕੀਤੀ, ਲਾਸ਼ਾਂ ਨੂੰ ਕੱਢਿਆ ਔਰ ਹਾਦਸੇ ਵਿਚ ਲੋਕਾਂ ਨੂੰ ਬਚਾਉਣ ਵਿੱਚ ਕਾਫੀ ਸੇਵਾ ਕੀਤੀ, ਇਹ ਬਿਆਨ ਨਹੀਂ ਕੀਤੀ ਜਾ ਸਕਦੀ । ਮੈਂ ਸੀ. ਐਮ. ਸੀ. ਹਸਪਤਾਲ ਵਿੱਚ ਵੀ ਗਿਆ । ਉਥੋਂ ਦੇ ਡਾਕਟਰਾਂ ਦੀ ਟੀਮ ਮੈਨੂੰ ਇਕੱਲੇ ਇਕੱਲੇ ਮਰੀਜ਼ ਪਾਸ ਲੈ ਕੇ ਗਈ । ਮੈਂ ਸਿਵਲ ਹਸਪਤਾਲ ਵਿੱਚ ਵੀ ਗਿਆ । ਜਿਹੜੇ ਮਰੀਜ਼ ਸਨ, ਉਹ ਦੇਖੇ ਨਹੀਂ ਜਾ ਰਹੇ ਸਨ । ਕਿਸੇ ਦਾ ਕੁਝ ਟੁੱਟ ਚੁੱਕਾ ਸੀ, ਕਿਸੇ ਨੂੰ ਇਹ ਨਹੀਂ ਸੀ

[ਚੌਧਰੀ ਜਗਜੀਤ ਸਿੰਘ]

ਪਤਾ ਕਿ ਉਸ ਦਾ ਬਾਪ ਜਿਉਂਦਾ ਹੈ ਜਾਂ ਕਿਸੀ ਨੂੰ ਇਹ ਨਹੀਂ ਸੀ ਪਤਾ ਕਿ ਉਸ ਦੀ ਮਾਂ ਜਿਉਂਦੀ ਹੈ । ਇੱਕ ਛੋਟੇ ਜਿਹੇ ਬੱਚੇ ਨੂੰ ਹਸਪਤਾਲ ਵਾਲੇ ਚੁੱਕੀ ਫਿਰਦੇ ਸਨ । ਉਸ ਦੇ ਮਾਂ-ਬਾਪ ਮਰ ਚੁੱਕੇ ਸਨ । ਇਸ ਤਰ੍ਹਾਂ ਦਾ ਦਰਦਨਾਕ ਔਰ ਅਫਸੋਸਨਾਕ ਹਾਦਸਾ ਕਦੀ ਸਾਡੇ ਪੰਜਾਬ ਵਿੱਚ ਨਹੀਂ ਸੀ ਹੋਇਆ । ਮੈਂ ਇਨ੍ਹਾਂ ਲਈ ਬਹੁਤ ਹੀ ਗਹਿਰੇ ਦੁੱਖ ਦਾ ਪ੍ਰਗਟਾਵਾ ਕਰਦਾ ਹਾਂ ਔਰ ਜ਼ਖਮੀਆਂ ਦੀ ਸਿਹਤ ਵਾਸਤੇ ਮੈਂ ਸ਼ੁਭ-ਕਾਮਨਾਵਾਂ ਕਰਦਾ ਹਾਂ ਤਾਂ ਕਿ ਉਹ ਛੇਤੀ ਤੋਂ ਛੇਤੀ ਸਿਹਤਯਾਬ ਹੋਣ । ਜਿਹੜਾ ਸਾਡੇ ਵਿਚੋਂ 222 ਬੱਚੇ, ਭੈਣ, ਭਰਾ ਚਲੇ ਗਏ ਹਨ, ਉਨ੍ਹਾਂ ਨੂੰ ਵੀ ਮੈਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਕੈਲਾਸ਼ ਮਾਨ ਸਰੋਵਰ ਵਿਖੇ ਢਿੱਗਾਂ ਡਿੱਗਣ ਨਾਲ ਮੌਤਾਂ ਹੋਈਆਂ, ਉਹ ਵੀ ਬਹੁਤ ਵੱਡਾ ਹਾਦਸਾ ਸੀ ਜਿਹੜਾ ਦੇਖਿਆ ਨਹੀਂ ਜਾ ਸਕਦਾ ਸੀ । ਮੈਂ ਉਨ੍ਹਾਂ ਨੂੰ ਵੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ਅਤੇ ਉਨ੍ਹਾਂ ਪ੍ਰਤੀ ਗਹਿਰੇ ਦੁੱਖ ਦਾ ਪ੍ਰਗਟਾਵਾ ਕਰਦਾ ਹਾਂ ।

ਸਪੀਕਰ ਸਾਹਿਬ, ਇਥੇ ਹੀ ਬੱਸ ਨਹੀਂ, ਸਾਡੇ ਬਹੁਤ ਹੀ ਮਾਨਯੋਗ, ਸਤਿਕਾਰਯੋਗ ਇਸ ਅਸੰਬਲੀ ਦੇ ਐਮ. ਐਲ. ਏ. ਅਰਸ਼ੀ ਜੀ ਜਿਹੜੇ ਕਮਿਊਨਿਸਟ ਪਾਰਟੀ ਆਫ ਇੰਡੀਆ ਦੇ ਲੀਡਰ ਹਨ, ਉਨ੍ਹਾਂ ਦੇ ਫਾਦਰ ਕਾਮਰੇਡ ਜਾਗੀਰ ਸਿੰਘ ਜੀ ਸਾਡੇ ਕੋਲੋਂ ਹਮੇਸ਼ਾ ਲਈ ਚਲੇ ਗਏ ਹਨ । ਮੈਂ ਉਨ੍ਹਾਂ ਦੇ ਪ੍ਰਤੀ ਵੀ ਗਹਿਰੇ ਦੁੱਖ ਦਾ ਪ੍ਰਗਟਾਵਾ ਕਰਦਾ ਹਾਂ ਔਰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ । ਭਾਵੇਂ ਮੈਂ ਉਨ੍ਹਾਂ ਨੂੰ ਕਦੀ ਮਿਲ ਨਹੀਂ ਸਕਿਆ ਪਰ ਮਾਨਯੋਗ ਐਮ. ਐਲ. ਏ. ਸਾਹਿਬ ਜਦੋਂ ਮਿਲਦੇ ਹਨ ਤਾਂ ਉਨ੍ਹਾਂ ਦੀ ਗੱਲਬਾਤ, ਉਨ੍ਹਾਂ ਦੇ ਅਸੰਬਲੀ ਵਿੱਚ ਯੋਗਦਾਨ ਅਤੇ ਜੋ ਉਨ੍ਹਾਂ ਦੀ ਸੂਝ-ਬੂਝ ਹੈ, ਉਸ ਤੋਂ ਇਹ ਮਹਿਸੂਸ ਹੁੰਦਾ ਹੈ ਕਿ ਕਾਮਰੇਡ ਜਾਗੀਰ ਸਿੰਘ ਜੀ, ਜਿਨ੍ਹਾਂ ਦੇ ਆਪਣੇ ਸਪੁੱਤਰ ਇੰਨੇ ਸੂਝਵਾਨ ਹਨ, ਉਹ ਆਪ ਕਿੰਨੇ ਮਹਾਨ ਹੋਣਗੇ । ਮੈਂ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਸਪੀਕਰ ਸਾਹਿਬ, ਸਾਡੀ ਭੈਣ ਲਕਸ਼ਮੀ ਕਾਂਤਾ ਚਾਵਲਾ ਜੀ ਜੋ ਸਾਡੇ ਮਾਨਯੋਗ ਤੇ ਸਤਿਕਾਰਯੋਗ ਮੈਂਬਰ ਹਨ, ਉਨ੍ਹਾਂ ਦੇ ਮਾਤਾ ਜੀ ਦਾ ਦਿਹਾਂਤ ਹੋ ਗਿਆ ਹੈ । ਮੈਂ ਉਨ੍ਹਾਂ ਦੇ ਮਾਤਾ ਜੀ ਦੇ ਦਿਹਾਂਤ ਤੇ ਗਹਿਰੇ ਦੁੱਖ ਦਾ ਪ੍ਰਗਟਾਵਾ ਕਰਦਾ ਹਾਂ ਅਤੇ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ । ਮੈਂ ਸਮਝਦਾ ਹਾਂ ਕਿ ਮਾਂ ਬਾਪ ਦਾ ਪਤਾ ਉਨ੍ਹਾਂ ਦੇ ਚਲੇ ਜਾਣ ਤੋ ਬਾਅਦ ਹੀ ਲੱਗਦਾ ਹੈ ਕਿ ਉਨ੍ਹਾਂ ਦੀਆਂ ਕਿੰਨੀਆਂ ਠੰਢੀਆਂ ਛਾਵਾਂ ਹੁੰਦੀਆਂ ਹਨ । ਇਸ ਕਰਕੇ ਮੈਂ ਫਿਰ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਸਪੀਕਰ ਸਾਹਿਬ, ਸਾਡੇ ਬਹੁਤ ਹੀ ਮਹਾਨ ਪੱਤਰਕਾਰ ਸਰਦਾਰ ਤਾਰਾ ਸਿੰਘ ਹੇਅਰ ਜਿਹੜੇ ਮੇਰੇ ਜਲੰਧਰ ਜ਼ਿਲ੍ਹੇ ਨਾਲ ਤਾਅਲੁੱਕ ਰੱਖਦੇ ਸਨ ਔਰ ਕੈਨੇਡਾ ਵਿਖੇ ਇੰਡੋ-ਕੈਨੇਡੀਆ ਅਖਬਾਰ ਕੱਢਦੇ ਸਨ, ਉਹ ਵੀ ਸਾਡੇ ਕੋਲੋਂ ਚਲੇ ਗਏ ਹਨ । ਉਹ ਬਹੁਤ ਅੱਛੇ ਜਰਨਲਿਸਟ ਸਨ । ਮੈਨੂੰ ਕੈਨੇਡਾ ਜਾ ਕੇ ਉਨ੍ਹਾਂ ਨੂੰ ਮਿਲਣ ਦਾ ਮੌਕਾ ਮਿਲਿਆ ਹੈ ਔਰ ਮੈਂ ਉਨ੍ਹਾਂ ਦੀ ਅਖਬਾਰ ਦੇ ਦਫਤਰ ਵੀ ਗਿਆ ਹਾਂ । ਉਹ ਜਦੋਂ ਵੀ ਪੰਜਾਬ ਆਉਂਦੇ ਸਨ ਤਾਂ ਉਨ੍ਹਾਂ ਨੂੰ ਜਲੰਧਰ ਵਿਖੇ ਮਿਲਣ ਦਾ ਮੌਕਾ ਮਿਲਦਾ ਰਹਿੰਦਾ ਸੀ ਅਤੇ ਉਨ੍ਹਾਂ ਦੀ ਗੱਲਬਾਤ ਸੁਣਨ ਦਾ ਮੌਕਾ ਮਿਲਦਾ ਰਹਿੰਦਾ ਸੀ । ਉਨ੍ਹਾਂ ਦੀ ਅਖਬਾਰ ਪੜ੍ਹਨ ਦਾ ਮੌਕਾ

ਵੀ ਮਿਲਦਾ ਰਿਹਾ ਹੈ । ਉਹ ਸੁੱਚੇ-ਸੁੱਚੇ ਜਰਨਲਿਸਟ ਸਨ ਅਤੇ ਸੱਚੀ ਗੱਲ ਕਹਿਣ ਵਾਲੇ ਸਨ । ਉਨ੍ਹਾਂ ਨੂੰ ਕੈਨੇਡਾ ਵਿੱਚ ਗੋਲੀਆਂ ਮਾਰ ਕੇ ਸ਼ਹੀਦ ਕਰ ਦਿੱਤਾ ਹੈ । ਉਨ੍ਹਾਂ ਨੂੰ ਵੀ ਮੈਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ਔਰ ਉਨ੍ਹਾਂ ਦੇ ਚਲੇ ਜਾਣ ਤੇ ਗਹਿਰੇ ਦੁੱਖ ਦਾ ਪ੍ਰਗਟਾਵਾ ਕਰਦਾ ਹਾਂ ।

ਸਪੀਕਰ ਸਾਹਿਬ, ਜੋ ਮਤਾ ਸਾਡੇ ਮਾਨਯੋਗ ਲੀਡਰ ਆਫ਼ ਦੀ ਹਾਊਸ ਨੇ ਰੱਖਿਆ ਹੈ, ਮੈਂ ਉਸ ਮਤੇ ਦੀ ਪ੍ਰੋੜਤਾ ਕਰਦਾ ਹਾਂ । ਆਪਣੀ ਕਾਂਗਰਸ ਪਾਰਟੀ ਵੱਲੋਂ ਵੀ ਪ੍ਰੋੜਤਾ ਕਰਦਾ ਹਾਂ ਤਾਂ ਕਿ ਇਹ ਸਾਰੇ ਜਿਹੜੇ ਪਰਿਵਾਰ ਹਨ, ਉਨ੍ਹਾਂ ਨੂੰ ਇਹ ਮਤਾ ਪਾਸ ਕਰਕੇ ਭੇਜਿਆ ਜਾਵੇ ਅਤੇ ਅਸੀਂ ਸਾਰਾ ਹਾਊਸ ਉਨ੍ਹਾਂ ਦੇ ਦੁੱਖ ਦੇ ਵਿੱਚ ਸ਼ਰੀਕ ਹੋ ਸਕੀਏ, ਧੰਨਵਾਦ ।

**ਸਥਾਨਕ ਸਰਕਾਰ, ਕਿਰਤ ਤੇ ਰੁਜ਼ਗਾਰ ਮੰਤਰੀ (ਸ਼੍ਰੀ ਬਲਰਾਮ ਜੀ ਦਾਸ ਟੰਡਨ) :** ਸਪੀਕਰ ਸਾਹਿਬ, ਜਿਹੜਾ ਮਤਾ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ, ਮੁੱਖ ਮੰਤਰੀ ਜੀ ਨੇ ਰੱਖਿਆ ਹੈ, ਮੈਂ ਉਸੇ ਸਬੰਧ ਵਿੱਚ ਖੜ੍ਹਾ ਹੋਇਆ ਹਾਂ ਕਿ ਜਿਹੜੇ ਲੋਕ ਪਿਛਲੇ ਥੋੜ੍ਹੇ ਜਿਹੇ ਅਰਸੇ ਵਿੱਚ ਸਾਡੇ ਕੋਲੋਂ ਜੁਦਾ ਹੋ ਗਏ ਹਨ, ਉਹ ਮਹਾਨ ਵਿਅਕਤੀ ਜਿਨ੍ਹਾਂ ਦੇ ਵਿੱਚ ਕਈ ਐਸੇ ਫਰੀਡਮ ਫਾਈਟਰ ਸਨ, ਕਈਂ ਐਸੇ ਲੋਕ ਸਨ ਜਿਨ੍ਹਾਂ ਨੇ ਸਮਾਜ ਦੀ ਬੜੀ ਸੇਵਾ ਕੀਤੀ ਔਰ ਕਈ ਐਸੇ ਲੋਕ ਸਨ, ਜਿਹੜੇ ਬੜੇ ਉਘੇ ਲਿਖਾਰੀ ਸਨ, ਜਿਨ੍ਹਾਂ ਨੇ ਆਪਣੀ ਕਲਮ ਨਾਲ ਇਸ ਸਮਾਜ ਔਰ ਦੇਸ਼ ਦੀ ਸੇਵਾ ਕੀਤੀ ਅਤੇ ਲਿਟਰੇਚਰ ਦੀ ਸੇਵਾ ਕੀਤੀ, ਉਹ ਅੱਜ ਸਾਡੇ ਦਰਮਿਆਨ ਨਹੀਂ ਰਹੇ, ਮੈਂ ਉਨ੍ਹਾਂ ਦੇ ਵਾਸਤੇ ਸ਼ਰਧਾ ਦੇ ਫੁੱਲ ਭੇਂਟ ਕਰਨ ਵਾਸਤੇ ਖੜ੍ਹਾ ਹੋਇਆ ਹਾਂ ।

ਸਰਦਾਰ ਸਰੂਪ ਸਿੰਘ ਜੀ ਸਾਡੇ ਸਾਥੀ ਸਨ । ਉਹ ਇਸ ਪੰਜਾਬ ਦੀ ਮਨਿਸਟਰੀ ਦੇ ਇੱਕ ਆਲ੍ਹਾ ਰੁਕਨ ਸਨ ਔਰ ਉਨ੍ਹਾਂ ਨੇ ਪੰਜਾਬ ਦੇ ਵਿੱਚ ਜੋ ਸੇਵਾ ਕੀਤੀ, ਖਾਸ ਕਰਕੇ ਜਲੰਧਰ ਵਿੱਚ, ਜਿਥੋਂ ਉਹ ਚੁਣੇ ਹੋਏ ਵਿਧਾਇਕ ਵੀ ਸਨ, ਉਹ ਸ਼ਲਾਘਾਯੋਗ ਹੈ । ਪਹਿਲਾਂ ਉਨ੍ਹਾਂ ਨੇ ਮਿਊਂਸਿਪਲ ਕਾਰਪੋਰੇਸ਼ਨ, ਜਲੰਧਰ ਦੇ ਪ੍ਰਧਾਨ ਦੇ ਤੌਰ ਤੇ ਨਗਰ ਦੀ ਸੇਵਾ ਕੀਤੀ । ਉਨ੍ਹਾਂ ਨੇ ਜੋ ਕੰਮ ਆਪਣੇ ਉਸ ਡਿਪਾਰਟਮੈਂਟ ਦੇ ਵਿੱਚ ਕੀਤਾ, ਉਸ ਨੂੰ ਕਦੇ ਭੁਲਾਇਆ ਨਹੀਂ ਜਾ ਸਕਦਾ । ਉਨ੍ਹਾਂ ਨੇ ਜਲੰਧਰ ਦੀ ਇੰਡਸਟਰੀ ਦੇ ਵਿੱਚ ਵੀ ਉਘਾ ਪਾਰਟ ਅਦਾ ਕੀਤਾ । ਉਥੇ ਇੰਡਸਟਰੀਅਲ ਮਾਹੌਲ ਬਣਾਉਣ ਦੇ ਵਿੱਚ ਉਨ੍ਹਾਂ ਦਾ ਬੜਾ ਵੱਡਾ ਹਿੱਸਾ ਸੀ, ਅੱਜ ਮੈਂ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਵੱਲੋਂ ਉਨ੍ਹਾਂ ਦੇ ਅਕਾਲ ਚਲਾਣੇ ਤੇ ਗਹਿਰੇ ਦੁੱਖ ਦਾ ਇਜ਼ਹਾਰ ਕਰਦਾ ਹਾਂ ।

ਜਥੇਦਾਰ ਜੀਵਨ ਸਿੰਘ ਉਮਰਾਨੰਗਲ ਜੀ ਨੇ ਜੋ ਸੇਵਾ ਕੀਤੀ, ਉਸ ਨੂੰ ਪੰਜਾਬ ਹੀ ਨਹੀਂ, ਹਿੰਦੁਸਤਾਨ ਦੇ ਲੋਕ ਵੀ ਭੁਲਾ ਨਹੀਂ ਸਕਦੇ ਔਰ ਖਾਸ ਕਰਕੇ ਉਸ ਮੌਕੇ ਤੇ, ਜਿਸ ਦੇ ਨਾਲ ਕਿ ਪੰਜਾਬ ਦੇ ਲੋਕ ਕਈ ਵਾਰ ਉਸ ਮੌਕੇ ਨੂੰ ਸੋਚਦੇ ਹਨ ਤਾਂ ਦਿਲ ਕੰਬਣ ਲੱਗਦਾ ਹੈ । ਕਿਸ ਤਰ੍ਹਾਂ ਨਾਲ ਇੱਕ ਇੱਕ ਪਿੰਡ ਵਿੱਚ ਗਏ ਅਤੇ ਝੰਡਾ ਚੁੱਕ ਕੇ ਉਨ੍ਹਾਂ ਨੇ ਪੰਜਾਬ ਦੀ ਸੇਵਾ ਕੀਤੀ । ਉਨ੍ਹਾਂ ਨੇ ਸਾਰਿਆਂ ਪਿੰਡਾਂ ਵਿੱਚ ਲੋਕਾਂ ਨੂੰ ਪਿਆਰ ਦਾ ਸੰਦੇਸ਼ ਦਿੱਤਾ ਔਰ ਪਿਆਰ ਵੰਡਿਆ ਔਰ ਉਸ ਵਾਸਤੇ ਕੁਰਬਾਨੀ ਵੀ ਦੇਣੀ ਪਈ ਤਾਂ ਹੱਸ ਕੇ ਦਿੱਤੀ । ਸਾਡੇ ਮਹਾਨ ਗੁਰੂਆਂ ਨੇ ਜੋ ਕਿਹਾ, ਇੱਕ ਤਰ੍ਹਾਂ ਨਾਲ ਜੋ ਉਨ੍ਹਾਂ

[ਸਥਾਨਕ ਸਰਕਾਰ, ਕਿਰਤ ਤੇ ਰੁਜ਼ਗਾਰ ਮੰਤਰੀ]

ਦੀ ਸੋਚ ਹੈ ਦੇਸ਼ ਦੀ ਏਕਤਾ ਵਾਸਤੇ, ਸਮਾਜ ਦੀ ਏਕਤਾ ਵਾਸਤੇ, ਉਸ ਵਾਸਤੇ ਉਹ ਗਏ। ਕਿੰਨੇ ਦੁੱਖ ਦੀ ਗੱਲ ਹੈ ਕਿ ਉਹ ਸਾਡੇ ਦਰਮਿਆਨ ਨਹੀਂ ਰਹੇ ਔਰ ਇਸ ਨਾਲ ਪੰਜਾਬ ਔਰ ਹਿੰਦੁਸਤਾਨ ਨੂੰ ਬਹੁਤ ਵੱਡਾ ਘਾਟਾ ਪਿਆ ਹੈ ਔਰ ਇਸ ਨਾਤੇ ਨਾਲ ਮੈਂ ਸ਼ਰਧਾ ਦੇ ਫੁੱਲ ਉਨ੍ਹਾਂ ਦੇ ਚਰਨਾਂ ਵਿੱਚ ਭੇਂਟ ਕਰਦਾ ਹਾਂ।

ਇਸ ਦੇ ਨਾਲ ਹੀ ਫਕੀਰ ਚੰਦ ਸ਼ਰਮਾ ਵੀ ਸਾਡੇ ਵਿੱਚ ਨਹੀਂ ਰਹੇ। ਉਹ ਆਜ਼ਾਦੀ ਘੁਲਾਟੀਏ ਰਹੇ ਹਨ ਅਤੇ ਉਹ ਅੰਮ੍ਰਿਤਸਰ ਦੀ ਖਾਸ ਸ਼ਖਸੀਅਤ ਸਨ। ਉਨ੍ਹਾਂ ਨੇ ਸਾਰੇ ਲੋਕਾਂ ਨੂੰ ਪਿਆਰ ਵੰਡਿਆ ਹੈ। ਉਨ੍ਹਾਂ ਨੇ ਜੋ ਸੇਵਾ ਕੀਤੀ ਹੈ, ਉਹ ਭੁਲਾਈ ਨਹੀਂ ਜਾ ਸਕਦੀ।

ਚੌਧਰੀ ਰਿਜ਼ਕ ਰਾਮ ਸਾਂਝੇ ਪੰਜਾਬ ਦੇ ਮਨਿਸਟਰ ਰਹੇ, ਐਮ.ਐਲ.ਏ. ਰਹੇ। ਉਹ ਹਰਿਆਣਾ ਦੇ ਵਿੱਚ ਵੀ ਰਹੇ ਔਰ ਫਿਰ ਰਾਜ ਸਭਾ ਦੇ ਸਦੱਸਿਆ ਦੇ ਤੌਰ ਤੇ ਵੀ ਉਨ੍ਹਾਂ ਨੇ ਸੇਵਾ ਕੀਤੀ। ਉਨ੍ਹਾਂ ਨੇ ਪੰਜਾਬ ਦੀ ਜੋ ਸੇਵਾ ਕੀਤੀ ਹੈ, ਉਹ ਭੁਲਾਈ ਨਹੀਂ ਜਾ ਸਕਦੀ।

ਇਸ ਤੋਂ ਇਲਾਵਾ ਜਥੇਦਾਰ ਨਰੰਜਨ ਸਿੰਘ ਪੱਟੀ ਵਾਲੇ ਇੱਕ ਦਰਵੇਸ਼ ਦੀ ਤਰ੍ਹਾਂ ਕੰਮ ਕਰਦੇ ਰਹੇ ਹਨ ਔਰ ਸੱਚੇ ਅਕਾਲੀ ਦੇ ਤੌਰ ਤੇ ਉਨ੍ਹਾਂ ਨੇ ਜੋ ਜੀਵਨ ਦਾ ਪ੍ਰਦਰਸ਼ਨ ਕੀਤਾ ਹੈ, ਉਹ ਭੁਲਾਇਆ ਨਹੀਂ ਜਾ ਸਕਦਾ। ਇਸ ਦੇ ਨਾਲ ਹੀ ਜਥੇਦਾਰ ਤਾਰਾ ਸਿੰਘ ਜੀ ਔਰ ਸ੍ਰੀ ਦੀਨਾ ਨਾਥ ਜੀ ਅਗਰਵਾਲ ਜਿਨ੍ਹਾਂ ਨੇ ਬਹੁਤ ਵੱਡੀ ਸੇਵਾ ਕੀਤੀ ਹੈ ਔਰ ਖਾਸ ਕਰਕੇ ਉਨ੍ਹਾਂ ਦੀ ਜਿਹੜੀ ਟੈਕਸਟਾਈਲ ਇੰਡਸਟਰੀ ਵਿੱਚ ਸੇਵਾ ਸੀ, ਉਹ ਹਮੇਸ਼ਾ ਯਾਦ ਰਹੇਗੀ। ਟੈਕਸਟਾਈਲ ਦੇ ਕੰਮ ਅਤੇ ਹੌਜ਼ਰੀ ਦੇ ਕੰਮ ਨੂੰ ਉਨ੍ਹਾਂ ਦੇ ਚਲੇ ਜਾਣ ਨਾਲ ਬਹੁਤ ਘਾਟਾ ਪਿਆ ਹੈ। ਜਿਥੇ ਉਨ੍ਹਾਂ ਨੇ ਇੰਡਸਟਰੀ ਦੀ ਸੇਵਾ ਵਿੱਚ ਆਪਣਾ ਜੀਵਨ ਬਿਤਾਇਆ, ਉਥੇ ਉਹ ਐਮ.ਐਲ.ਏ. ਵੀ ਰਹੇ। ਸਾਡੇ ਨਾਲ ਸਾਥੀ ਬਣ ਕੇ ਕੰਮ ਕਰਦੇ ਰਹੇ ਚਾਹੇ ਉਹ ਆਪੋਜ਼ਿਟ ਬੈਠਦੇ ਰਹੇ ਹਨ। ਜਿਹੜੀ ਉਨ੍ਹਾਂ ਦੀ ਸੇਵਾ ਇੰਡਸਟਰੀ ਦੇ ਤੌਰ ਹੈ, ਸਾਰੇ ਲੋਕ ਉਨ੍ਹਾਂ ਨੂੰ ਯਾਦ ਕਰਦੇ ਹਨ ਅਤੇ ਪ੍ਰਸ਼ੰਸਾ ਕਰਦੇ ਹਨ।

ਇਸ ਤੋਂ ਇਲਾਵਾ ਜਿਨ੍ਹਾਂ ਨੇ ਆਜ਼ਾਦੀ ਵਾਸਤੇ ਆਪਾ ਵਾਰਨ ਦਾ ਯਤਨ ਕੀਤਾ ਸਰਦਾਰ ਮੱਘਰ ਸਿੰਘ ਜੀ ਅਤੇ ਸਰਦਾਰ ਈਸ਼ਰ ਸਿੰਘ ਖਾਬੜਾ, ਜਿਨ੍ਹਾਂ ਨੇ ਆਪਣੇ ਆਪਣੇ ਢੰਗ ਨਾਲ, ਤਰੀਕੇ ਨਾਲ ਇਸ ਆਜ਼ਾਦੀ ਦੀ ਲਾੜੀ ਨੂੰ ਲਿਆਉਣ ਵਾਸਤੇ ਆਪਣਾ ਯੋਗਦਾਨ ਦਿੱਤਾ। ਔਰ ਕਈ ਤਰ੍ਹਾਂ ਦੇ ਨਾਲ ਉਨ੍ਹਾਂ ਨੇ ਜੋ ਲੋਕਾਂ ਦੀ ਸੇਵਾ ਕੀਤੀ ਉਹ ਕਦੇ ਭੁਲਾਈ ਨਹੀਂ ਜਾ ਸਕਦੀ। ਉਨ੍ਹਾਂ ਵਲੋਂ ਪੰਜਾਬ ਦੇ ਲੋਕਾਂ ਵਾਸਤੇ ਕੀਤੇ ਗਏ ਕਾਰਜ ਇੱਕ ਚਾਨਣ-ਮੁਨਾਰੇ ਦੀ ਤਰ੍ਹਾਂ ਰਹਿਣਗੇ।

ਇਸੇ ਤਰ੍ਹਾਂ ਸਰਦਾਰ ਅਮਰਜੀਤ ਸਿੰਘ, ਸਾਬਕਾ ਚੇਅਰਮੈਨ, ਪੰਜਾਬ ਪਬਲਿਕ ਸਰਵਿਸ ਕਮਿਸ਼ਨ ਰਹੇ ਜਿਹੜੇ ਕਿ ਸਾਡੇ ਵਿਚੋਂ ਚਲੇ ਗਏ ਹਨ, ਉਨ੍ਹਾਂ ਦਾ ਇਸ ਮੂਵਮੈਂਟ ਵਿੱਚ ਦਿਤਾ ਹੋਇਆ ਯੋਗਦਾਨ ਸਾਨੂੰ ਹਮੇਸ਼ਾ ਹੀ ਯਾਦ ਰਹੇਗਾ। ਉਨ੍ਹਾਂ ਨੇ ਪੰਜਾਬ ਦੀ ਇਤਨੀ ਜ਼ਿਆਦਾ ਸੇਵਾ ਕੀਤੀ ਜਿਹੜੀ ਕਿ ਸਦਾ ਯਾਦ ਰੱਖੀ ਜਾਵੇਗੀ। ਉਨ੍ਹਾਂ ਨੇ ਇਸ

ਕਮਿਸ਼ਨ ਵਿੱਚ ਕੰਮ ਕਰਕੇ ਬਹੁਤ ਜ਼ਿਆਦਾ ਚੰਗੇ ਲੋਕ ਸਾਨੂੰ ਦਿੱਤੇ ਜਿਹੜੇ ਹੁਣ ਵੀ ਪੰਜਾਬ ਦੀ ਪੂਰੀ ਸੇਵਾ ਕਰ ਰਹੇ ਹਨ ਔਰ ਆਉਣ ਵਾਲੇ ਸਮੇਂ ਦੇ ਵਿੱਚ ਵੀ ਕਰਦੇ ਰਹਿਣਗੇ । ਮੈਂ ਤਾਂ ਸਮਝਦਾ ਹਾਂ ਕਿ ਉਨ੍ਹਾਂ ਨੇ ਜੋ ਪੰਜਾਬ ਦੇ ਲੋਕਾਂ ਪ੍ਰਤੀ ਯੋਗਦਾਨ ਪਾਇਆ ਹੈ, ਉਹ ਅਲਾਹੀ ਯੋਗਦਾਨ ਸੀ ।

ਸਾਡੇ ਲਿਟਰੇਰੀ ਵਿਅਕਤੀ ਸਰਦਾਰ ਸੋਹਨ ਸਿੰਘ ਸੀਤਲ ਜਿਹੜੇ ਕਿ ਸ਼੍ਰੋਮਣੀ ਸਾਹਿਤਕਾਰ ਅਤੇ ਸ਼੍ਰੋਮਣੀ ਢਾਡੀ ਦੇ ਤੌਰ ਤੇ ਲੋਕਾਂ ਦੀ ਸੇਵਾ ਕਰਦੇ ਰਹੇ ਹਨ, ਉਨ੍ਹਾਂ ਨੂੰ ਪ੍ਰਸ਼ੰਸਾ ਪੱਤਰ ਵੀ ਮਿਲਿਆ । ਉਨ੍ਹਾਂ ਦਾ ਚਲੇ ਜਾਣਾ ਬਹੁਤ ਵੱਡਾ ਘਾਟਾ ਹੈ । ਇਸੇ ਤਰ੍ਹਾਂ ਸਰਦਾਰ ਨਵਤੇਜ ਸਿੰਘ ਪੁਆਧੀ ਜਿਨ੍ਹਾਂ ਨੇ ਬਹੁਤ ਚੰਗੀਆਂ ਪੁਸਤਕਾਂ ਵੀ ਲਿਖੀਆਂ ਔਰ ਇਨ੍ਹਾਂ ਦੀ ਪੰਜਾਬੀ ਲਿਟਰੇਚਰ ਬਹੁਤ ਵੱਡੀ ਸ਼ਾਨ ਸਮਝੀ ਜਾਂਦੀ ਹੈ, ਉਹ ਵੀ ਅੱਜ ਸਾਡੇ ਦਰਮਿਆਨ ਨਹੀਂ ਰਹੇ । ਉਨ੍ਹਾਂ ਦੇ ਚਲੇ ਜਾਣ ਤੇ ਮੈਂ ਡੂੰਘੇ ਦੁੱਖ ਦਾ ਪ੍ਰਗਟਾਵਾ ਕਰਦਾ ਹਾਂ ਅਤੇ ਉਨ੍ਹਾਂ ਦੇ ਚਰਨਾਂ ਵਿੱਚ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ । ਉਨ੍ਹਾਂ ਦੁਆਰਾ ਲਿਟਰੇਰੀ ਸਬੰਧੀ ਕੀਤੇ ਗਏ ਕੰਮਾਂ ਨੂੰ ਕਦੇ ਭੁਲਾਇਆ ਨਹੀਂ ਜਾ ਸਕਦਾ ।

ਇਸ ਤੋਂ ਇਲਾਵਾ ਸਪੀਕਰ ਸਾਹਿਬ, ਜਿਹੜੀ ਖੰਨੇ ਦੇ ਕੋਲ ਇੱਕ ਛੋਟੀ ਜਿਹੀ ਗਲਤੀ ਦੇ ਕਾਰਨ ਜੋ ਉਥੇ ਇੰਨਾ ਵੱਡਾ ਹਾਦਸਾ ਵਾਪਰਿਆ ਹੈ, ਉਹ ਬਹੁਤ ਦੁੱਖਦਾਈ ਹੈ । ਇਸ ਛੋਟੀ ਜਿਹੀ ਗਲਤੀ ਵੱਲ ਸਬੰਧਿਤ ਅਧਿਕਾਰੀਆਂ ਨੂੰ ਧਿਆਨ ਦੇਣਾ ਚਾਹੀਦਾ ਸੀ । ਇੰਨੀ ਛੋਟੀ ਜਿਹੀ ਗਲਤੀ ਕਾਰਨ ਇੰਨੀਆਂ ਜ਼ਿਆਦਾ ਮਹਾਨ ਜ਼ਿੰਦੜੀਆਂ ਜਿਹੜੀਆਂ ਸਦਾ ਦੀ ਨੀਂਦ ਸੌਂ ਗਈਆਂ ਹਨ ਅਤੇ ਉਨ੍ਹਾਂ ਨੇ ਹਾਲੇ ਇਸ ਦੁਨੀਆਂ ਦੇ ਵਿੱਚ ਬਹੁਤ ਕੁਝ ਕਰਨਾ ਸੀ । ਉਥੇ ਦੋ ਸੌ ਤੋਂ ਵੀ ਉਤੇ ਮਨੁੱਖੀ ਜਾਨਾਂ ਚਲੀਆਂ ਗਈਆਂ ਹਨ । ਮੈਂ ਉਨ੍ਹਾਂ ਦੇ ਚਲੇ ਜਾਣ ਤੇ ਬਹੁਤ ਡੂੰਘੇ ਦੁੱਖ ਦਾ ਪ੍ਰਗਟਾਵਾ ਕਰਦਾ ਹਾਂ । ਸਪੀਕਰ ਸਾਹਿਬ, ਜੋ ਉਥੋਂ ਦੇ ਲੋਕਾਂ ਨੇ ਇਸ ਟਰੈਜਡੀ ਵਿਚ ਫਸੇ ਲੋਕਾਂ ਦੀ ਸੇਵਾ ਕੀਤੀ, ਉਹ ਬਹੁਤ ਹੀ ਸ਼ਲਾਘਾਯੋਗ ਸੀ । ਇਸ ਦੇ ਨਾਲ ਪੰਜਾਬ ਦਾ ਸਿਰ ਉਚਾ ਹੁੰਦਾ ਹੈ । ਇਹ ਘਟਨਾ ਤਕਰੀਬਨ 3.15 ਵਜੇ ਤੜਕੇ ਵਾਪਰੀ ਜਦੋਂ ਕਿ ਸਾਰੇ ਲੋਕੀਂ ਘੂਕ ਸੁੱਤੇ ਹੁੰਦੇ ਹਨ । ਪਰ ਉਥੋਂ ਦੇ ਨੇੜੇ ਦੇ ਪਿੰਡਾਂ ਦੇ ਲੋਕਾਂ ਨੇ ਇਕ ਦਮ ਉਥੇ ਪਹੁੰਚ ਕੇ ਆਪਣੇ ਆਪਣੇ ਟਰੈਕਟਰ ਟਰਾਲੀਆਂ ਜੋੜ ਕਰਕੇ ਜਾਂ ਹੋਰ ਕਈ ਸਾਧਨਾਂ ਰਾਹੀਂ ਉਨ੍ਹਾਂ ਲੋਕਾਂ ਦੀ ਸੇਵਾ ਕੀਤੀ ਅਤੇ ਜਿਹੜੀਆਂ ਕੀਮਤੀ ਜਾਨਾਂ ਬਚਾਈਆਂ ਜਾ ਸਕਦੀਆਂ ਹਨ, ਉਹ ਉਨ੍ਹਾਂ ਨੇ ਬਚਾਈਆਂ ਅਤੇ ਉਨ੍ਹਾਂ ਨੂੰ ਉਥੋਂ ਕੱਢ ਕੇ ਉਨ੍ਹਾਂ ਨੂੰ ਇਲਾਜ ਵਾਸਤੇ ਨੇੜੇ ਹਸਪਤਾਲਾਂ ਵਿੱਚ ਭੇਜਿਆ । ਇਸ ਤਰ੍ਹਾਂ ਸੇਵਾ ਕਰਨ ਵਾਲੇ ਲੋਕ ਦੂਜਿਆਂ ਦੇ ਲਈ ਇੱਕ ਮਿਸਾਲ ਬਣਦੇ ਹਨ । ਉਨ੍ਹਾਂ ਦਾ ਕੀਮਤੀ ਸਮਾਨ ਇੱਕ ਇੱਕ ਕੱਢ ਕੇ, ਸਾਰੀ ਰਾਤ ਜ਼ਖਮੀਆਂ ਨੂੰ ਕੱਢਿਆ ਅਤੇ ਹੋਰ ਹਰ ਤਰ੍ਹਾਂ ਦੇ ਨਾਲ ਸੇਵਾ ਕੀਤੀ, ਚਾਹ ਵਾਲੇ ਨੂੰ ਚਾਹ ਦਿੱਤੀ ਅਤੇ ਹਰ ਇੱਕ ਦੀ ਲੋੜ ਅਨੁਸਾਰ ਮਦਦ ਕੀਤੀ । ਇਨ੍ਹਾਂ ਲੋਕਾਂ ਦੀ ਜਿੰਨੀ ਵੀ ਪ੍ਰਸ਼ੰਸਾ ਕੀਤੀ ਜਾਵੇ ਉਤਨੀ ਥੋੜੀ ਹੈ ।

ਇਸ ਤੋਂ ਇਲਾਵਾ ਮਾਨ ਸਰੋਵਰ ਤੇ ਗਏ ਕਾਫੀ ਯਾਤਰੂ ਜਿਹੜਾ ਕਿ ਉਤਰ ਪ੍ਰਦੇਸ਼ ਦੇ ਜ਼ਿਲ੍ਹਾ ਪਿਥੌਰਾਗੜ੍ਹ ਵਿੱਚ ਪੈਂਦਾ ਹੈ ਅਤੇ ਇਸ ਦੇ ਇਕ ਪਾਸੇ ਚੀਨ ਅਤੇ ਦੂਜੇ ਪਾਸੇ ਨੇਪਾਲ ਦੀਆਂ ਸਰਹੱਦਾਂ ਲੱਗਦੀਆਂ ਹਨ ਉਥੇ ਇਹ ਯਾਤਰੀ ਲੈਂਡ ਸਲਾਈਡ ਹੋਣ ਕਰਕੇ ਸਦਾ ਦੀ ਨੀਂਦ ਸੌਂ ਗਏ । ਇਹ ਜਿਸ ਕਿਸਮ ਦਾ ਹਾਦਸਾ ਹੋਇਆ ਹੈ ਔਰ ਜੋ ਲੋਕ ਮਾਰੇ ਗਏ ਹਨ ਉਨ੍ਹਾਂ ਦੇ ਪ੍ਰਤੀ ਮੈਂ ਡੂੰਘੇ ਦੁੱਖ ਦਾ ਪ੍ਰਗਟਾਵਾ ਕਰਦਾ ਹਾਂ ਅਤੇ ਉਨ੍ਹਾਂ ਦੇ ਚਰਨਾਂ ਵਿੱਚ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

[ਸਥਾਨਕ ਸਰਕਾਰ, ਕਿਰਤ ਤੇ ਰੁਜ਼ਗਾਰ ਮੰਤਰੀ]

ਸਪੀਕਰ ਸਾਹਿਬ, ਸਾਡੇ ਮਾਨਯੋਗ ਮੈਂਬਰ ਅਰਸ਼ੀ ਸਾਹਿਬ ਦੇ ਪਿਤਾ ਜੀ ਜਿਨ੍ਹਾਂ ਨੂੰ ਕਿ ਸਾਨੂੰ ਦੇਖਣ ਔਰ ਸੁਨਣ ਦਾ ਮੌਕਾ ਨਹੀਂ ਮਿਲਿਆ, ਉਹ ਵੀ ਅਕਾਲ ਚਲਾਣਾ ਕਰ ਗਏ ਹਨ। ਜਿਸ ਤਰ੍ਹਾਂ ਅਰਸ਼ੀ ਸਾਹਿਬ ਇੱਕ ਸੁਲਝੇ ਹੋਏ ਮੈਂਬਰ ਹਨ, ਇਸੇ ਤਰ੍ਹਾਂ ਮੈਂ ਸਮਝਦਾ ਹਾਂ ਕਿ ਇਨ੍ਹਾਂ ਦੇ ਪਿਤਾ ਜੀ ਵੀ ਸੁਲਝੇ ਹੋਏ ਇਨਸਾਨ ਹੋਣਗੇ। ਉਹ ਵੀ ਕਾਮਰੇਡ ਸਨ ਅਤੇ ਉਨ੍ਹਾਂ ਨੇ ਸਮਾਜ ਦੀ ਸੇਵਾ ਵਿਚ ਯੋਗਦਾਨ ਪਾਇਆ। ਉਨ੍ਹਾਂ ਦੇ ਵਾਸਤੇ ਮੈਂ ਆਪਣੇ ਵਲੋਂ ਤੇ ਪਾਰਟੀ ਵਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਇਸ ਤੋਂ ਇਲਾਵਾ ਭੈਣ ਲਕਸ਼ਮੀ ਕਾਂਤਾ ਜੀ ਜੋ ਸਾਡੇ ਇਸ ਹਾਊਸ ਦੇ ਮੈਂਬਰ ਵੀ ਹਨ ਅਤੇ ਉਹ ਬਹੁਤ ਚੰਗੀ ਤਰ੍ਹਾਂ ਪੰਜਾਬ ਦੀ ਸੇਵਾ ਵੀ ਕਰ ਰਹੇ ਹਨ, ਉਨ੍ਹਾਂ ਦੀ ਮਾਤਾ ਜੀ ਵੀ ਅਕਾਲ ਚਲਾਣਾ ਕਰ ਗਏ ਹਨ, ਉਨ੍ਹਾਂ ਨੂੰ ਵੀ ਮੈਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਇਸ ਤੋਂ ਇਲਾਵਾ ਸਰਦਾਰ ਤਾਰਾ ਸਿੰਘ ਹੇਅਰ ਜਿਹੜੇ ਕਿ ਕੈਨੇਡਾ ਦੇ ਵਿੱਚ ਪੰਜਾਬੀ ਸਾਹਿਤਕਾਰ ਵਜੋਂ ਸੇਵਾ ਕਰ ਰਹੇ ਸਨ, ਅਖਬਾਰ ਨਵੀਸ ਵੀ ਸਨ ਔਰ ਪੰਜਾਬ ਦੇ ਲੋਕਾਂ ਨੂੰ ਚੰਗੀ ਸੇਧ ਦਿੰਦੇ ਸਨ ਔਰ ਉਚੇ ਆਦਰਸ਼ਾਂ ਨੂੰ ਲੈ ਕਰਕੇ ਕਾਰਜ ਕਰਦੇ ਸਨ, ਉਹ ਵੀ ਅੱਜ ਸਾਡੇ ਦਰਮਿਆਨ ਨਹੀਂ ਰਹੇ। ਮੈਂ ਆਪਣੇ ਦਿਲੋਂ ਉਨ੍ਹਾਂ ਦੇ ਪਰਿਵਾਰ ਨਾਲ ਡੂੰਘੇ ਦੁੱਖ ਦਾ ਪ੍ਰਗਟਾਵਾ ਕਰਦਾ ਹਾਂ ਅਤੇ ਉਨ੍ਹਾਂ ਦੇ ਚਰਨਾਂ ਵਿੱਚ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ। ਅੱਜ ਜੋ ਸਾਡੇ ਮਾਨਯੋਗ ਮੁੱਖ ਮੰਤਰੀ ਜੀ ਨੇ ਪ੍ਰਸਤਾਵ ਪੇਸ਼ ਕੀਤਾ ਹੈ, ਉਸਦੀ ਮੈਂ ਪ੍ਰੋੜਤਾ ਕਰਦਾ ਹਾਂ ਅਤੇ ਦੁੱਖੀ ਪਰਿਵਾਰਾਂ ਦੇ ਮੈਂਬਰਾਂ ਨਾਲ ਡੂੰਘੇ ਦੁੱਖ ਦਾ ਪ੍ਰਗਟਾਵਾ ਕਰਦਾ ਹਾਂ। ਜੈ ਭਾਰਤ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** (ਬੁੱਢਲਾਡਾ) : ਸਤਿਕਾਰਯੋਗ ਸਪੀਕਰ ਸਾਹਿਬ, ਕੁਦਰਤ ਦਾ ਇੱਕ ਅਟੱਲ ਨਿਯਮ ਹੈ ਕਿ ਜਿਹੜਾ ਇਨਸਾਨ ਇਸ ਦੁਨੀਆਂ ਵਿੱਚ ਆਉਂਦਾ ਹੈ ਉਹ ਆਪਣਾ ਸਮਾਂ ਪੂਰਾ ਕਰਕੇ ਇਸ ਸੰਸਾਰ ਵਿਚੋਂ ਚਲਾ ਜਾਂਦਾ ਹੈ। ਜਦੋਂ ਉਹ ਸਾਨੂੰ ਵਿਛੋੜਾ ਦੇ ਜਾਂਦੇ ਹਨ ਉਨ੍ਹਾਂ ਵੱਲੋਂ ਜੋ ਯੋਗਦਾਨ ਹੁੰਦਾ ਹੈ, ਚਾਹੇ ਰਾਜਨੀਤਕ ਖੇਤਰ ਵਿੱਚ ਹੋਵੇ, ਚਾਹੇ ਸਾਹਿਤ ਦਾ ਖੇਤਰ ਹੋਵੇ, ਚਾਹੇ ਸਮਾਜਿਕ ਖੇਤਰ ਹੋਵੇ, ਚਾਹੇ ਧਾਰਮਿਕ ਖੇਤਰ ਹੋਵੇ ਉਨ੍ਹਾਂ ਵਿਚੋਂ ਵਿਚਰਦਿਆਂ ਜਿਹੜੇ ਵਿਛੜਦੇ ਵੇਖਦੇ ਹਾਂ ਤਾਂ ਨਾ ਕੇਵਲ ਇਕ ਵੱਡਾ ਖਲਾਅ ਪੈਦਾ ਹੋ ਜਾਂਦਾ ਹੈ ਬਲਕਿ ਸਬੰਧਤ ਖੇਤਰ ਨੂੰ ਵੱਡਾ ਘਾਟਾ ਵੀ ਪੈਂਦਾ ਹੈ। ਜਿਸ ਨੂੰ ਪੂਰਾ ਹੋਣ ਲਈ ਲੰਮਾ ਸਮਾਂ ਚਾਹੀਦਾ ਹੈ। ਪਿਛਲੇ ਇਜਲਾਸ ਤੋਂ ਬਾਅਦ, 9 ਜੁਲਾਈ ਤੋਂ ਬਾਅਦ ਅਸੀਂ ਇਥੇ ਜੁੜੇ ਹਾਂ। ਛੇ ਮਹੀਨੇ ਦਾ ਵਕਫਾ ਬੀਤਣ ਦੇ ਵਿਚ-ਵਿਚ ਬਹੁਤ ਸਾਰੀਆਂ ਅਹਿਮ ਸ਼ਖਸੀਅਤਾਂ ਸਾਡੇ ਕੋਲੋਂ ਵਿਛੜ ਗਈਆਂ ਹਨ, ਜਿਸ ਨਾਲ ਇਸ ਦੇਸ਼ ਨੂੰ, ਸਾਰੇ ਪੰਜਾਬ ਨੂੰ ਅਤੇ ਹਾਊਸ ਨੂੰ ਡੂੰਘਾ ਸਦਮਾ ਪਹੁੰਚਿਆ ਹੈ। ਅੱਜ ਵੀ ਜਦੋਂ ਸਾਹਮਣੇ ਨਿਗਾਹ ਮਾਰਦੇ ਹਾਂ ਜਿਨ੍ਹਾਂ ਨੂੰ ਸਤਿਕਾਰ ਨਾਲ 'ਬਾਪੂ ਜੀ' ਸੱਦਦੇ ਸੀ, ਮੇਰੇ ਕਹਿਣ ਦਾ ਭਾਵ ਬਾਪੂ ਸਰੂਪ ਸਿੰਘ ਜੀ ਤੋਂ ਹੈ, ਜੋ ਕਿ ਪਿਛਲੇ ਸੈਸ਼ਨ ਵਿਚ ਬਤੌਰ ਮਨਿਸਟਰ ਜ਼ਿੰਮੇਵਾਰੀ ਨਿਭਾਅ ਰਹੇ ਸੀ, ਉਹ ਅੱਜ ਸਾਡੇ ਦਰਮਿਆਨ ਨਹੀਂ ਹਨ। ਉਨ੍ਹਾਂ ਦੀ ਗੈਰਹਾਜ਼ਰੀ ਨੂੰ ਅਸੀਂ ਬਹੁਤ ਡੂੰਘੀ ਤਰ੍ਹਾਂ ਅਨੁਭਵ ਕਰਦੇ ਹਾਂ। ਐਸੇ ਸੁਲਝੇ ਹੋਏ ਇਨਸਾਨ ਦਾ ਇਸ ਵਕਤ ਸਾਡੇ ਕੋਲੋਂ ਵਿਛੜ ਜਾਣਾ ਜਿਥੇ ਉਨ੍ਹਾਂ ਦੇ ਪਰਿਵਾਰ ਲਈ ਬਹੁਤ ਦੁੱਖ ਦੀ ਗੱਲ ਹੈ, ਉਥੇ

ਸਮੁੱਚੇ ਪੰਜਾਬ ਵਾਸਤੇ ਔਰ ਇਸ ਹਾਊਸ ਵਾਸਤੇ ਅਤੇ ਵਿਸ਼ੇਸ਼ ਕਰਕੇ ਅਕਾਲੀ ਪਾਰਟੀ ਲਈ ਬਹੁਤ ਘਾਟਾ ਪਿਆ ਹੈ। ਸੀ.ਐਮ. ਸਾਹਿਬ ਨੇ ਵਰਣਨ ਕੀਤਾ ਹੈ ਕਿ ਉਹ ਇਕ ਸੁਤੰਤਰਤਾ ਸੰਗਰਾਮੀ ਸਨ ਜਿਨ੍ਹਾਂ ਨੇ 1938 ਵਿਚ ਕਾਂਗਰਸ ਜੁਆਇਨ ਕੀਤੀ ਅਤੇ 1942 ਵਿਚ ਭਾਰਤ ਛੱਡੋ ਅੰਦੋਲਨ ਵਿਚ ਹਿੱਸਾ ਲਿਆ, ਜੇਲ੍ਹ ਯਾਤਰਾ ਕੀਤੀ। ਮੈਨੂੰ ਇਸ ਗੱਲ ਦਾ ਮਾਣ ਹੈ ਕਿ ਅਕਾਲੀ ਪਾਰਟੀ ਜੁਆਇਨ ਕਰਨ ਤੋਂ ਪਹਿਲਾਂ ਪ੍ਰੋਗਰੈਸਿਵ ਮੂਵਮੈਂਟ ਨਾਲ ਉਨ੍ਹਾਂ ਦਾ ਕਿਸੇ ਨਾ ਕਿਸੇ ਰੂਪ ਵਿਚ ਸਬੰਧ ਰਿਹਾ। ਇੰਡੋ-ਸੋਵੀਅਤ ਕਲਚਰ ਸੁਸਾਇਟੀ ਦੇ ਉਹ ਅਹੁਦੇਦਾਰ ਰਹੇ। ਉਹ ਇੰਡੋ-ਜੀ.ਡੀ.ਆਰ. ਕਲਚਰ ਸੁਸਾਇਟੀ ਦੇ ਵੀ ਅਹੁਦੇਦਾਰ ਰਹੇ। ਸੋਸ਼ਲਿਸਟ ਕੰਟਰੀਜ਼ ਵਿਚ ਬਤੌਰ ਮੈਂਬਰ ਡੈਲੀਗੇਸ਼ਨ ਲੀਡ ਕਰਨ ਦਾ ਮਾਣ ਵੀ ਉਨ੍ਹਾਂ ਨੂੰ ਮਿਲਿਆ। 1972 ਵਿਚ ਪਹਿਲੀ ਵਾਰੀ ਮੈਨੂੰ ਇਕ ਫੰਕਸ਼ਨ ਵਿਚ ਨਿੱਜੀ ਤੌਰ ਤੇ ਉਨ੍ਹਾਂ ਨੂੰ ਮਿਲਣ ਦਾ ਮੌਕਾ ਮਿਲਿਆ। ਇਥੇ ਕਈਂ ਵਾਰੀ ਮੈਂ ਮਹਿਸੂਸ ਕੀਤਾ ਸੀ ਕਿ ਉਹ ਵਡੇਰੀ ਉਮਰ ਦੇ ਲਗਦੇ ਹਨ ਤੇ ਲਗਦਾ ਸੀ ਕਿ ਜਿਵੇਂ ਉਹ ਹਾਊਸ ਦੀ ਕਾਰਵਾਈ ਵੱਲ ਧਿਆਨ ਨਹੀਂ ਦੇ ਰਹੇ ਲੇਕਿਨ ਉਹ ਕਿੰਨੇ ਸੁਚੇਤ ਸੀ ਕਿ ਜਦੋਂ ਕਦੀ ਇਸ ਤਰ੍ਹਾਂ ਦਾ ਸਵਾਲ ਹੁੰਦਾ, ਜਿਸ ਵਿਚ ਉਨ੍ਹਾਂ ਦੇ ਧਿਆਨ ਦੀ ਲੋੜ ਹੁੰਦੀ, ਤਦ ਉਹ ਉਸੇ ਵੇਲੇ ਹਾਊਸ ਨੂੰ ਸੁਚੇਤ ਰੂਪ ਵਿਚ ਜਵਾਬ ਦਿੰਦੇ ਸਨ। ਇਹ ਸਮੇਂ ਦੀ ਮੰਗ ਸੀ, ਇੱਛਾ ਸੀ ਕਿ ਇਸ ਤਰ੍ਹਾਂ ਪੰਜਾਬ ਦੀ ਲੋਕਾਂ ਦੀ ਸੇਵਾ ਕਰਨ ਵਾਲੇ ਆਗੂ ਸਾਡੇ ਵਿਚ ਹੁੰਦੇ। ਪਰ ਕੁਦਰਤ ਨੂੰ ਕੁਝ ਹੋਰ ਹੀ ਮਨਜ਼ੂਰ ਸੀ। ਉਨ੍ਹਾਂ ਦਾ ਸਾਡੇ ਕੋਲੋਂ ਇਸ ਤਰ੍ਹਾਂ ਵਿਛੜਨਾ, ਉਨ੍ਹਾਂ ਦੀ ਯਾਦ ਵਿਚ ਸ਼ਰਧਾਂਜਲੀ ਭੇਂਟ ਕਰਦੇ ਹੋਏ ਉਨ੍ਹਾਂ ਦੇ ਦੁਖੀ ਪਰਿਵਾਰ ਨਾਲ ਆਪਣੀ ਪਾਰਟੀ ਵਲੋਂ ਮੈਂ ਡੂੰਘੀ ਹਮਦਰਦੀ ਪ੍ਰਗਟ ਕਰਦਾ ਹਾਂ।

ਜਥੇਦਾਰ ਜੀਵਨ ਸਿੰਘ ਉਮਰਾਨੰਗਲ ਜੀ ਅਕਾਲੀ ਪਾਰਟੀ ਦੇ ਆਗੂ ਅਤੇ ਪੰਜਾਬ ਦੇ ਮਨਿਸਟਰ ਰਹੇ ਸਨ। ਉਨ੍ਹਾਂ ਦੀ ਸਮੁੱਚੇ ਪੰਜਾਬ ਨੂੰ ਵੱਡੀ ਦੇਣ ਹੈ। ਉਹ ਬਹੁਤ ਵੱਡੇ ਦੇਸ਼ ਭਗਤ ਸਨ। ਉਨ੍ਹਾਂ ਨੇ ਇਸ ਦੇਸ਼ ਵਿਚ ਏਕਤਾ ਤੇ ਅਖੰਡਤਾ ਨੂੰ ਬਰਕਰਾਰ ਰੱਖਣ ਲਈ ਇਸ ਦੇਸ਼ ਵਿਚੋਂ ਕਾਲੀਆਂ ਸ਼ਕਤੀਆਂ ਨੂੰ ਹਟਾਉਣ ਲਈ, ਜਿਹੜੀਆਂ ਕਿ ਇਸ ਦੇਸ਼ ਵਿਚ ਕਿਸੇ ਨਾ ਕਿਸੇ ਰੂਪ ਵਿਚ ਫਿਰਕੂ ਤਾਕਤਾਂ ਨੂੰ ਚੁੱਕ ਰਹੀਆਂ ਸਨ, ਨਾਲ ਨਿਪਟਣ ਲਈ ਸੰਘਰਸ਼ ਕੀਤਾ। ਜਿਸ ਵੇਲੇ ਪੰਜਾਬ ਵਿਚ ਕਾਲੀਆਂ ਰਾਤਾਂ ਦਾ ਦੌਰ ਸੀ, ਪੈਰੇਲਲ ਸਰਕਾਰਾਂ ਚਲ ਰਹੀਆਂ ਸਨ, ਬਹੁਤੇ ਰਾਜਸੀ ਆਗੂ ਖਾਮੋਸ਼ ਬੈਠੇ ਸਨ ਰਾਜਨੀਤਿਕ ਲੋਕਾਂ ਵੱਲੋਂ ਇਸ ਵੱਲ ਧਿਆਨ ਦੇਣ ਦਾ ਵਕਤ ਆਇਆ, ਇਸ ਵਿਚ ਉਨ੍ਹਾਂ ਦਾ ਨਾਮ ਅਸੀਂ ਉਚੇਚੇ ਤੌਰ ਤੇ ਲੈ ਸਕਦੇ ਹਾਂ, ਜਿਨ੍ਹਾਂ ਨੇ ਪੰਜਾਬ ਵਿਚ ਸ਼ਾਂਤੀ ਦਾ ਮਾਹੌਲ ਲਿਆਂਦਾ। ਅੱਜ ਅਸੀਂ ਉਨ੍ਹਾਂ ਦੀ ਘਾਟ ਮਹਿਸੂਸ ਕਰ ਰਹੇ ਹਾਂ। ਦੇਸ਼ ਭਗਤ ਲੋਕਾਂ ਨੇ ਇਸ ਦੇਸ਼ ਵਿਚ ਸ਼ਾਂਤੀ ਲਿਆਉਣ ਵਾਸਤੇ ਕੁਰਬਾਨੀਆਂ ਕੀਤੀਆਂ। ਜੱਥੇਦਾਰ ਉਮਰਾਨੰਗਲ ਜੀ ਦਾ ਇਸ ਵਿਚ ਅਹਿਮ ਰੋਲ ਹੈ। ਉਨ੍ਹਾਂ ਨੇ ਫਿਰਕਾਪ੍ਰਸਤੀ ਦੇ ਖਿਲਾਫ ਡਟ ਕੇ ਅਵਾਜ਼ ਉਠਾਈ। ਸਭਿਆਚਾਰਕ ਸਾਂਝ ਨੂੰ ਕਾਇਮ ਰੱਖਣ ਵਾਸਤੇ ਚਾਹੇ ਆਪਣੇ ਨੌਜਵਾਨ ਪੁੱਤਰ ਦੀ ਸ਼ਹੀਦੀ ਦੇਣੀ ਪਈ, ਪੰਜਾਬ ਦੀ ਔਖੇ ਸਮੇਂ ਵਿਚ ਸੇਵਾ ਕੀਤੀ। ਜਥੇਦਾਰ ਜੀਵਨ ਸਿੰਘ ਉਮਰਾਨੰਗਲ ਜੀ ਨੇ ਔਖੀ ਘੜੀ ਵਿਚ ਪੰਜਾਬ ਦੀ ਬਾਂਹ ਫੜ੍ਹੀ ਸੀ ਅਤੇ ਜਿਹੜੇ ਪੂਰਨੇ ਉਨ੍ਹਾਂ ਨੇ ਪੰਜਾਬ ਵਿਚ ਪਾਏ ਹਨ ਅਤੇ ਉਨ੍ਹਾਂ ਨੇ ਪੰਜਾਬ ਦੇ ਪ੍ਰਤੀ ਅਤੇ ਦੇਸ਼ ਦੇ ਪ੍ਰਤੀ ਜਿਹੜੀ ਕੁਰਬਾਨੀ ਦਿੱਤੀ, ਮੈਂ ਆਪਣੀ ਪਾਰਟੀ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਵੱਲੋਂ ਉਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ । ਉਨ੍ਹਾਂ ਨੂੰ ਸਰਕਾਰ ਵਲੋਂ ਪਦਮ ਸ੍ਰੀ ਅਵਾਰਡ ਅਤੇ ਮਹਾਰਾਣਾ ਅਵਾਰਡ ਨਾਲ ਸਨਮਾਨਿਆ ਗਿਆ । ਉਹ ਇਕ ਪੰਜਾਬ ਲਈ ਮਿਸਾਲ ਹਨ । ਉਨ੍ਹਾਂ ਦੇ ਸਦੀਵੀ ਵਿਛੋੜੇ ਨਾਲ ਪੰਜਾਬ ਦੇ ਲੋਕਾਂ ਨੂੰ ਘਾਟ ਮਹਿਸੂਸ ਹੋ ਰਹੀ ਹੈ । ਮੇਰਾ ਸਿਰ ਉਨ੍ਹਾਂ ਦੇ ਅਗੇ ਝੁਕਦਾ ਹੈ । ਸਾਨੂੰ ਵੀ ਉਨ੍ਹਾਂ ਦੇ ਪਾਏ ਪੂਰਨਿਆਂ ਉਤੇ ਚਲਣਾ ਚਾਹੀਦਾ ਹੈ ਅਤੇ ਦੇਸ਼ ਦੀ ਏਕਤਾ ਅਤੇ ਅੰਖਡਤਾ ਲਈ ਜਿਹੜੀ ਉਨ੍ਹਾਂ ਦੀ ਕੁਰਬਾਨੀ ਹੈ, ਉਸ ਨੂੰ ਸਦਾ ਲਈ ਯਾਦ ਰੱਖਿਆ ਜਾਵੇਗਾ ਅਤੇ ਅਸੀਂ ਇਸ ਤੋਂ ਪਿਛੇ ਨਹੀਂ ਹਟਾਂਗੇ ਅਤੇ ਉਨ੍ਹਾਂ ਦੇ ਪੂਰਨਿਆਂ ਉਤੇ ਪੂਰਾ ਪਹਿਰਾ ਦੇਵਾਂਗੇ । ਅਸੀਂ ਇਸ ਹਾਊਸ ਦੇ ਵਿਚ ਪ੍ਰਤਿੱਗਿਆ ਕਰਦੇ ਹਾਂ ਅਤੇ ਸਾਡੀ ਸੱਚੀ ਸ਼ਰਧਾ ਉਨ੍ਹਾਂ ਲਈ ਇਹੀ ਹੋਵੇਗੀ ਕਿ ਅਸੀਂ ਉਨ੍ਹਾਂ ਦੇ ਪਾਏ ਗਏ ਪੂਰਨਿਆਂ ਉਤੇ ਚੱਲੀਏ ।

ਇਸੇ ਤਰ੍ਹਾਂ ਸ਼੍ਰੀ ਫਕੀਰ ਚੰਦ ਸ਼ਰਮਾ, ਸਾਬਕਾ ਮੰਤਰੀ, ਦੋ-ਢਾਈ ਸਾਲ ਪਹਿਲੇ ਇਸ ਹਾਊਸ ਦੇ ਮੈਂਬਰ ਸਨ ਅਤੇ ਉਹ ਮਨਿਸਟਰ ਵੀ ਰਹੇ । ਉਹ ਇਕ ਦਰਵੇਸ਼ ਸਿਆਸਤਦਾਨ ਸਨ । ਉਨ੍ਹਾਂ ਦੇ ਵਿਚ ਇਤਨੀ ਨਿਮਰਤਾ ਸੀ ਜਿਹੜੀ ਕਿਸੇ ਹੋਰ ਵਿਅਕਤੀ ਵਿਚ ਨਹੀਂ ਮਿਲਦੀ ਸੀ ਅਤੇ ਰਾਜਨੀਤੀ ਵਿਚ ਇਕ ਸਿਆਸਤਦਾਨ ਸਨ ਅਤੇ ਤਜਰਬੇਕਾਰ ਸਨ । ਉਹ ਸਾਥੀ ਐਮ.ਐਲ.ਏਜ਼. ਨੂੰ ਇਸ ਤਰ੍ਹਾਂ ਗਲਵੱਕੜੀ ਪਾ ਮਿਲਦੇ ਸਨ ਜਿਸ ਤਰ੍ਹਾਂ ਕਿਸੇ ਪਰਿਵਾਰ ਦਾ ਵੱਡਾ ਬਜ਼ੁਰਗ ਕਿਸੇ ਨੂੰ ਪਿਆਰ ਨਾਲ ਮਿਲਦਾ ਸੀ ਅਤੇ ਬੜਾ ਨਿੱਘ ਆਉਂਦਾ ਸੀ । ਉਨ੍ਹਾਂ ਦੇ ਅਕਾਲ ਚਲਾਣੇ ਨਾਲ ਉਨ੍ਹਾਂ ਦੇ ਪਰਿਵਾਰ ਨੂੰ ਤਾਂ ਦੁੱਖ ਹੈ ਪਰ ਅੰਮ੍ਰਿਤਸਰ ਦੇ ਲੋਕਾਂ ਨੂੰ ਅਤੇ ਸਾਥੀ ਐਮ.ਐਲ.ਏਜ਼. ਨੂੰ ਉਨ੍ਹਾਂ ਦੀ ਬਹੁਤ ਘਾਟ ਮਹਿਸੂਸ ਹੋ ਰਹੀ ਹੈ ਅਤੇ ਕਾਂਗਰਸ ਪਾਰਟੀ ਨੂੰ ਵੀ ਘਾਟ ਮਹਿਸੂਸ ਹੋ ਰਹੀ ਹੈ । ਉਨ੍ਹਾਂ ਦੇ ਵਿਛੋੜੇ ਨਾਲ ਸਾਨੂੰ ਸਾਰਿਆਂ ਨੂੰ ਬਹੁਤ ਦੁੱਖ ਹੈ ।

ਇਸੇ ਤਰ੍ਹਾਂ ਚੌਧਰੀ ਰਿਜ਼ਕ ਰਾਮ, ਜੋ ਸਾਂਝੇ ਪੰਜਾਬ ਦੇ ਵਿਚ ਬਤੌਰ ਇਸ ਹਾਊਸ ਦੇ ਮੈਂਬਰ ਰਹੇ ਸਨ ਅਤੇ ਮਨਿਸਟਰ ਵੀ ਰਹੇ ਸਨ ਅਤੇ ਉਨ੍ਹਾਂ ਨੇ ਪੰਜਾਬ ਦੀ ਸੇਵਾ ਕੀਤੀ । ਪੰਜਾਬ ਦੀ ਪਾਰਟੀਸ਼ਨ ਤੋਂ ਬਾਅਦ ਉਨ੍ਹਾਂ ਨੇ ਹਰਿਆਣੇ ਵਿਚ ਬੜਾ ਯੋਗਦਾਨ ਪਾਇਆ ਅਤੇ ਉਹ ਇਕ ਕਾਬਲੇ ਸ਼ਖਸੀਅਤ ਰੱਖਦੇ ਸਨ । ਉਨ੍ਹਾਂ ਦਾ ਨਾਂ ਹਮੇਸ਼ਾ ਯਾਦ ਕੀਤਾ ਜਾਵੇਗਾ ਅਤੇ ਯਾਦ ਕਰਦੇ ਰਹਾਂਗੇ । ਉਨ੍ਹਾਂ ਦਾ ਵਿਛੋੜਾ ਸਾਡੇ ਲਈ ਬੜਾ ਦੁਖਦਾਈ ਹੈ ।

ਜਥੇਦਾਰ ਨਰੰਜਨ ਸਿੰਘ ਪੱਟੀ, ਸਾਬਕਾ ਐਮ.ਐਲ.ਏ., ਇਨ੍ਹਾਂ ਬਾਰੇ ਜਿਸ ਤਰ੍ਹਾਂ ਬਾਦਲ ਸਾਹਿਬ ਨੇ ਕਿਹਾ ਹੈ ਮੈਂ ਇਨ੍ਹਾਂ ਦੇ ਨਾਲ ਸਹਿਮਤ ਹਾਂ ਕਿ ਉਨ੍ਹਾਂ ਨੂੰ ਅਸੀਂ ਟਕਸਾਲੀ ਭਾਸ਼ਾ ਵਿਚ ਵਰਣਨ ਕਰ ਸਕਦੇ ਹਾਂ । ਉਨ੍ਹਾਂ ਦੀ ਸ਼ਬਦਾਵਲੀ ਟਕਸਾਲੀ ਸੀ । ਇਨ੍ਹਾਂ ਦੇ ਅਕਾਲ ਚਲਾਣੇ ਨਾਲ ਸਾਨੂੰ ਬਹੁਤ ਦੁੱਖ ਹੈ ਅਤੇ ਇਨ੍ਹਾਂ ਨੂੰ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਇਸੇ ਤਰ੍ਹਾਂ ਸਰਦਾਰ ਤਾਰਾ ਸਿੰਘ ਅਟਾਰੀ, ਸਾਬਕਾ ਐਮ.ਐਲ.ਏ., ਅਤੇ ਸ਼੍ਰੀ ਦੀਨਾ ਨਾਥ ਅਗਰਵਾਲ, ਸਾਬਕਾ ਐਮ.ਐਲ.ਏ., ਇਹ ਦੋਨੋਂ ਮੈਂਬਰ ਸਾਹਿਬਾਨ ਇਸੇ ਪਵਿੱਤਰ ਹਾਊਸ ਦੇ ਮੈਂਬਰ ਰਹੇ ਹਨ । ਇਨ੍ਹਾਂ ਦੇ ਵਿਛੋੜੇ ਨਾਲ ਸਾਨੂੰ ਸਾਰਿਆਂ ਨੂੰ ਦੁੱਖ ਹੈ ।

ਉਨ੍ਹਾਂ ਦੇ ਪਰਿਵਾਰ ਦੇ ਵਾਸਤੇ ਦੁਖਦਾਈ ਹੈ ਅਤੇ ਪੰਜਾਬ ਦੇ ਵਾਸਤੇ ਵੀ ਬਹੁਤ ਦੁਖਦਾਈ ਹੈ ।

ਸਰਦਾਰ ਮੱਘਰ ਸਿੰਘ, ਸੁਤੰਤਰਤਾ ਸੰਗਰਾਮੀ, ਮੈਨੂੰ ਮਾਣ ਹੈ ਕਿ ਉਹ ਮੇਰੇ ਜ਼ਿਲ੍ਹਾ ਮਾਨਸਾ ਦੇ ਰਹਿਣ ਵਾਲੇ ਸਨ। ਮੇਰੀ ਪਾਰਟੀ ਨਾਲ ਆਖਰ ਤਕ ਸਬੰਧਤ ਰਹੇ ਅਤੇ ਇਕ ਦਲਿਤ ਪਰਿਵਾਰ ਨਾਲ ਸਬੰਧ ਰੱਖਦੇ ਸਨ । ਘਰ ਵਿਚ ਤੰਗੀ ਦੇ ਬਾਵਜੂਦ ਉਹ ਸਾਡੀ ਹਰ ਮੂਵਮੈਂਟ ਦੇ ਵਿਚ ਹਿੱਸਾ ਲੈਂਦੇ ਰਹੇ ਅਤੇ ਸਾਡੀ ਪਾਰਟੀ ਦੇ ਲਈ ਕਾਫੀ ਉਨ੍ਹਾਂ ਦਾ ਯੋਗਦਾਨ ਰਿਹਾ ਹੈ ਅਤੇ ਦੇਸ਼ ਦੀ ਆਜ਼ਾਦੀ ਲਈ ਵੀ ਉਨ੍ਹਾਂ ਨੇ ਕਾਫੀ ਯੋਗਦਾਨ ਪਾਇਆ ਅਤੇ ਦੇਸ਼ ਦੀ ਅਜ਼ਾਦੀ ਤੋਂ ਬਅਦ ਵੀ ਦੇਸ਼ ਦੀ ਮਿਹਨਤਕਸ਼ ਜਨਤਾ ਦੀ ਸੇਵਾ ਕੀਤੀ ਅਤੇ ਘਰ ਵੀ ਗਰੀਬੀ ਅਤੇ ਤੰਗੀ ਹੋਣ ਦੇ ਬਾਵਜੂਦ ਵੀ ਉਹ ਸਾਡੀ ਪਾਰਟੀ ਦੀ ਹਰ ਮੂਵਮੈਂਟ ਵਿਚ ਹਿੱਸਾ ਲੈਂਦੇ ਰਹੇ । ਇਨ੍ਹਾਂ ਦੇ ਵਿਛੋੜੇ ਨਾਲ ਜੋ ਘਾਟ ਪਈ ਹੈ, ਉਹ ਪੂਰੀ ਨਹੀਂ ਹੋ ਸਕਦੀ । ਇਨ੍ਹਾਂ ਨੂੰ ਮੈਂ ਆਪਣੇ ਵਲੋਂ ਅਤੇ ਪਾਰਟੀ ਵਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਸਰਦਾਰ ਈਸ਼ਰ ਸਿੰਘ ਖਾਬੜਾ, ਸੁਤੰਤਰਤਾ ਸੰਗਰਾਮੀ ਅਤੇ ਸਰਦਾਰ ਅਮਰਜੀਤ ਸਿੰਘ, ਸਾਬਕਾ ਚੇਅਰਮੈਨ, ਪੰਜਾਬ ਪਬਲਿਕ ਸਰਵਿਸ ਕਮਿਸ਼ਨ ਦਾ ਸੁਤੰਤਰਤਾ ਲਹਿਰ ਦੇ ਵਿਚ ਬੜਾ ਯੋਗਦਾਨ ਰਿਹਾ ਹੈ ਅਤੇ ਇਨ੍ਹਾਂ ਦਾ ਨਾਂ ਉੱਚ ਕੋਟੀ ਦੇ ਵਿਅਕਤੀਆਂ ਵਿਚੋਂ ਲਿਆ ਜਾਂਦਾ ਹੈ ਅਤੇ ਇਨ੍ਹਾਂ ਨੇ ਪੰਜਾਬ ਦੀ ਕੋਆਪਰੇਟਿਵ ਮੂਵਮੈਂਟ ਦੇ ਵਿਚ ਬਹੁਤ ਹਿੱਸਾ ਲਿਆ ਹੈ । ਇਨ੍ਹਾਂ ਦੇ ਵਿਛੋੜੇ ਸਾਡੇ ਲਈ ਬੜੇ ਦੁਖਦਾਈ ਹਨ ।

ਗਿਆਨੀ ਸੋਹਨ ਸਿੰਘ ਸੀਤਲ, ਸ਼੍ਰੋਮਣੀ ਢਾਡੀ ਤੇ ਸ਼੍ਰੋਮਣੀ ਸਾਹਿਤਕਾਰ ਸਨ । ਪੰਜਾਬੀ ਸਾਹਿਤ ਵਿਚ ਇਨ੍ਹਾਂ ਦਾ ਬੜਾ ਯੋਗਦਾਨ ਰਿਹਾ ਹੈ ਅਤੇ ਪੰਜਾਬ ਦੀ ਸਿੱਖਿਆ ਦੇ ਵਿਚ ਕੋਈ ਕਲਾਸ ਨਹੀਂ ਹੋਵੇਗੀ ਜਿਥੇ ਸਰਦਾਰ ਸੋਹਨ ਸਿੰਘ ਸੀਤਲ ਦਾ ਨਾਂ ਨਾ ਆਉਂਦਾ ਹੋਵੇ । ਉਨ੍ਹਾਂ ਦਾ ਨਾਂ ਕਿਸੇ ਨਾ ਕਿਸੇ ਰੂਪ ਵਿਚ ਚਾਹੇ ਉਹ ਪੇਪਰ ਸੈੱਟ ਕਰਨ ਦੇ ਵਿਚ, ਚਾਹੇ ਸਿਲੇਬਸ ਸੈਟ ਕਰਨ ਦੇ ਵਿਚ, ਚਾਹੇ ਪੰਜਾਬੀ ਲਿਟਰੇਚਰ ਦੇ ਵਿਚ, ਉਨ੍ਹਾਂ ਦਾ ਨਾਂ ਜ਼ਰੂਰ ਆਉਂਦਾ ਸੀ ਅਤੇ ਜਿਸ ਵੇਲੇ ਮੈਂ ਦਸਵੀਂ ਕਲਾਸ ਵਿਚ ਪੜ੍ਹਦਾ ਸੀ ਉਨ੍ਹਾਂ ਦਾ ਪੰਜਾਬੀ ਦਾ ਨਾਵਲ "ਤੂਤਾਂ ਵਾਲਾ ਖੂਹ" ਬੜਾ ਮਸ਼ਹੂਰ ਸੀ ਅਤੇ ਪੰਜਾਬੀ ਸਾਹਿਤ ਦੇ ਖੇਤਰ ਵਿਚ ਉਨ੍ਹਾਂ ਦਾ ਬਹੁਤ ਵੱਡਾ ਯੋਗਦਾਨ ਰਿਹਾ ਹੈ । ਸ਼੍ਰੋਮਣੀ ਢਾਡੀ ਅਤੇ ਸਿੱਖ ਲਹਿਰ ਪ੍ਰਤੀ, ਪੰਜਾਬੀ ਸਾਹਿਤ ਪ੍ਰਤੀ ਉਨ੍ਹਾਂ ਦੀ ਬੜੀ ਦੇਣ ਸੀ । ਸੋ ਇਸ ਤਰ੍ਹਾਂ ਸ਼੍ਰੋਮਣੀ ਢਾਡੀ ਦਾ, ਇਕ ਸ਼੍ਰੋਮਣੀ ਸਾਹਿਤਕਾਰ ਦਾ ਜਿੱਥੇ ਵਿਛੋੜਾ ਸਾਡੇ ਸਮੁੱਚੇ ਪੰਜਾਬੀਆਂ ਵਾਸਤੇ ਦੁਖਦਾਈ ਹੈ, ਉਥੇ ਸਮੁੱਚੇ ਪੰਜਾਬੀ ਸਾਹਿਤ ਜਗਤ ਨੂੰ ਨਾ ਪੂਰਾ ਹੋਣ ਵਾਲਾ ਘਾਟਾ ਪਿਆ ਹੈ । ਸੋ ਉਨ੍ਹਾਂ ਨੂੰ ਮੈਂ ਆਪਣੀ ਪਾਰਟੀ ਵਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ । ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਇਸ ਨੂੰ ਇਸ ਵਿਚ ਜ਼ਰੂਰ ਸ਼ਾਮਿਲ ਕੀਤਾ ਜਾਵੇ । ਸਰਦਾਰ ਤਾਰਾ ਸਿੰਘ ਹੇਅਰ, ਜਿਹੜਾ ਸਮੁੱਚੀ ਪੱਤਰਕਾਰੀ ਨੂੰ ਵੀ ਚੈਲੰਜ ਹੋਇਆ । ਅੱਜ ਦੇਸ਼ ਦੇ ਵਿਚ ਫੰਡਾਮੈਂਟਲ ਫੋਰਸਿਜ਼ ਇਕ ਪਾਸੇ ਸਿਰ ਚੁੱਕ ਰਹੀਆਂ ਹਨ ਔਰ ਲੇਬਰ ਫੋਰਸਿਜ਼ ਦੀ ਜਿਹੜੀ ਲੜਾਈ ਹੈ ਔਰ ਤਕਰੀਬਨ ਹਰ ਧਰਮ ਵਿਚ ਹੀ ਹੈ, ਇਸ ਵੇਲੇ ਉਭਰ ਕੇ ਸਾਹਮਣੇ ਆ ਰਹੀ ਹੈ ਔਰ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਸਰਦਾਰ ਤਾਰਾ ਸਿੰਘ ਹੇਅਰ ਦੀ ਇਸ ਮੌਕੇ ਤੇ ਹੋਈ ਹੱਤਿਆ ਇਸਦਾ ਪ੍ਰਮਾਣ ਹੈ । ਉਹ ਕੋਈ ਸਾਧਾਰਨ ਹਤਿਆਰੇ ਨਹੀਂ ਜਿਨ੍ਹਾਂ ਨੇ ਹੱਤਿਆ ਕੀਤੀ ਹੈ । ਉਨ੍ਹਾਂ ਦੇ ਪਿਛੇ ਉਨ੍ਹਾਂ ਦੀ ਇਕ ਵਿਚਾਰਧਾਰਾ ਹੈ, ਜਿਸ ਵਿਚਾਰਧਾਰਾ ਨੂੰ ਅਸੀਂ ਇਕ ਬੇ-ਬੁਨਿਆਦ ਅਤੇ ਇਕ ਫੰਡਾਮੈਂਟਲਿਸਟਸ ਵਿਚਾਰਧਾਰਾ ਕਹਿ ਸਕਦੇ ਹਾਂ । ਜਿਹੜੀ ਵਿਚਾਰਧਾਰਾ ਅੱਤਵਾਦ ਨੂੰ ਜਨਮ ਦੇਣ ਦਾ ਕਾਰਨ ਬਣਦੀ ਹੈ ਔਰ ਇਹ ਸਾਡੇ ਸਾਰਿਆਂ ਵਾਸਤੇ ਇਕ ਚੈਲੰਜ ਵੀ ਹੈ, ਚਿਤਾਵਨੀ ਵੀ ਹੈ । ਜਿਥੇ ਸਾਨੂੰ ਇਕ ਪੰਜਾਬੀ ਅਤੇ ਬਹੁਤ ਵਧੀਆ ਸਾਹਿਤਕਾਰ, ਪੱਤਰਕਾਰ ਦਾ ਸਮੁਚੇ ਜਗਤ ਨੂੰ ਘਾਟਾ ਪਿਆ ਹੈ, ਉਸ ਦੇ ਨਾਲ ਇਕ ਚੈਲੰਜ ਵੀ ਹੈ, ਸਾਰੀਆਂ ਦੇਸ਼ ਭਗਤ ਤਾਕਤਾਂ ਨੂੰ, ਸਾਰੀਆਂ ਉਦਾਰਵਾਦੀ ਤਾਕਤਾਂ ਨੂੰ ਜੋ ਸੋਚ ਰੱਖਦੀਆਂ ਹਨ, ਕਿ ਅਸੀਂ ਡਟ ਕੇ ਪਹਿਰਾ ਦੇਈਏ, ਸੂਬੇਦਾਰ ਜੀਵਨ ਸਿੰਘ ਉਮਰਾਨੰਗਲ ਜੀ ਦੇ ਵਿਚਾਰਾਂ ਤੇ ਔਰ ਜੋ ਹੇਅਰ ਸਾਹਿਬ ਨੇ ਪਿਛੇ ਖਾਸ ਕਰਕੇ ਜੋ ਕਰੂਸ਼ਲ ਸਮਾਂ ਸੀ, ਅਸੀਂ ਸਾਰੇ ਜਾਣਦੇ ਹਾਂ, ਮੈਂ ਦੁਹਰਾਉਣਾ ਨਹੀਂ ਚਾਹੁੰਦਾ, ਇਹ ਕੋਈ ਪਲੇਟਫਾਰਮ ਨਹੀਂ । ਉਸ ਦੇ ਵਿਚ ਜੋ ਉਨ੍ਹਾਂ ਨੇ ਡਟ ਕੇ ਪਹਿਰਾ ਦਿੱਤਾ ਹੈ, ਅੱਜ ਅਸੀਂ ਉਨ੍ਹਾਂ ਨੂੰ ਸੱਚੀ ਸ਼ਰਧਾਂਜਲੀ ਭੇਂਟ ਕਰਦੇ ਹੋਏ, ਉਹ ਸਾਰੀਆਂ ਜਿਹੜੀਆਂ ਟਰੈਡੀਸ਼ਨ ਹਨ, ਪਰੰਪਰਾਵਾਂ ਹਨ ਕੱਟੜਤਾ ਦੇ ਖਿਲਾਫ ਅਸੀਂ ਡਟ ਕੇ ਪਹਿਰਾ ਦੇਈਏ, ਇਨ੍ਹਾਂ ਨੂੰ ਵੀ ਅਸੀਂ ਸ਼ਰਧਾ ਦੇ ਫੁਲ ਭੇਂਟ ਕਰੀਏ । ਇਸ ਨੂੰ ਇਸ ਲਿਸਟ ਦੇ ਵਿਚ ਜ਼ਰੂਰ ਸ਼ਾਮਿਲ ਕੀਤਾ ਜਾਏ ।

ਮੈਂ ਆਪਣੀ ਸਤਿਕਾਰਯੋਗ ਭੈਣ ਬੀਬੀ ਲਕਸ਼ਮੀ ਕਾਂਤਾ ਜੀ ਜਿਨ੍ਹਾਂ ਦੇ ਸਤਿਕਾਰਯੋਗ ਮਾਤਾ ਜੀ ਪਿਛਲੇ ਸਮੇਂ ਵਿਛੜ ਗਏ ਹਨ । ਪਰਿਵਾਰਕ ਰਿਸ਼ਤਿਆਂ ਵਿਚ ਮਾਂ-ਬਾਪ ਦਾ ਬਹੁਤ ਉਘਾ ਯੋਗਦਾਨ ਹੁੰਦਾ ਹੈ । ਲੇਕਿਨ ਸਾਰੇ ਰਿਸ਼ਤਿਆਂ ਵਿਚੋਂ ਕੋਈ ਪਵਿੱਤਰ ਰਿਸ਼ਤਾ ਹੈ, ਸਾਰਿਆਂ ਤੋਂ ਮਮਤਾ ਭਰਿਆ, ਮੋਹ ਭਰਿਆ, ਅਗਰ ਕੋਈ ਰਿਸ਼ਤਾ ਹੈ ਤਾਂ ਮਾਂ ਤੋਂ ਵਡਾ ਕੋਈ ਰਿਸ਼ਤਾ ਨਹੀਂ । ਰਿਸ਼ਤੇ ਸਾਰੇ ਹੀ ਮਹਾਨ ਹਨ ਲੇਕਿਨ ਮਾਂ ਦਾ ਰਿਸ਼ਤਾ ਪਰਿਵਾਰਕ ਰਿਸ਼ਤਿਆਂ ਵਿਚ ਸਭ ਤੋਂ ਉਤਮ ਹੁੰਦਾ ਹੈ । ਮਾਂ ਦੇ ਨਿੱਘ ਵਿਚੋਂ ਸਮੁੱਚਾ ਜਿਹੜਾ ਪਰਿਵਾਰ ਹੈ, ਅੱਜ ਉਹ ਵਾਂਝਾ ਹੋ ਗਿਆ ਹੈ । ਉਨ੍ਹਾਂ ਦੇ ਦੁਖੀ ਪਰਿਵਾਰ ਨਾਲ ਮੈਂ ਵੀ ਆਪਣੇ ਵਲੋਂ ਤਹਿ ਦਿਲੋਂ ਹਮਦਰਦੀ ਪ੍ਰਗਟ ਕਰਦਾ ਹਾਂ । ਖੰਨਾ ਦੇ ਨੇੜੇ, ਬਹੁਤ ਹੀ ਜਿਸ ਨੂੰ ਵਰਣਨ ਕਰਨ ਵੇਲੇ ਵੀ ਸ਼ਾਇਦ ਤਕੜਾ ਦਿਲ ਹੀ ਚਾਹੀਦਾ ਹੈ, ਜੋ ਤਸਵੀਰਾਂ ਟੀ.ਵੀ. ਤੇ ਦੇਖੀਆਂ, ਲਾਸ਼ਾਂ ਵੇਖੀਆਂ ਔਰ ਜੋ ਜ਼ਖਮੀ ਤਰਾਹ ਤਰਾਹ ਕਰ ਰਹੇ ਸੀ । ਟੰਡਨ ਸਾਹਿਬ ਨੇ ਠੀਕ ਕਿਹਾ ਸੀ ਕਿ ਜੋ ਇਕ ਮਨੁੱਖੀ ਗਲਤੀ ਹੈ ਉਸ ਦੇ ਕਾਰਨ 222 ਜਾਨਾਂ, ਸ਼ਾਇਦ ਪਤਾ ਨਹੀਂ ਕਿਤਨੀਆਂ ਮਾਵਾਂ ਨਿਪੁੱਤੀਆਂ ਹੋ ਗਈਆਂ, ਕਿੰਨੀਆਂ ਸੁਹਾਗਣਾਂ ਦੇ ਸੁਹਾਗ ਚਲੇ ਗਏ ਕਿੰਨੇ ਮਾਂ-ਬਾਪ ਜਿਹੜੇ ਵੱਡੀ ਉਮਰ ਵਿਚ ਸਨ, ਉਨ੍ਹਾਂ ਦੇ ਸਹਾਰੇ ਚਲੇ ਗਏ । ਇਹ ਇਕ ਬਹੁਤ ਵੱਡਾ ਕਹਿਰ ਸਾਡੀ ਪੰਜਾਬ ਦੀ ਧਰਤੀ ਤੇ ਵਾਪਰਿਆ ਹੈ । ਆਸ ਹੈ ਕਿ ਇਸ ਤੋਂ ਕੋਈ ਸਬਕ ਵੀ ਕੱਢੇ ਹੋਣਗੇ । ਸਾਡੀ ਰੇਲਵੇ ਸ਼ਾਇਦ ਦੁਨੀਆਂ ਵਿਚ ਇਕ ਦੂਜੀ ਵੱਡੀ ਰੇਲਵੇ ਹੈ । ਕਰੋੜਾਂ ਲੋਕ ਇਸ ਨੂੰ ਰੋਜ਼ ਇਸਤੇਮਾਲ ਕਰਦੇ ਹਨ । ਮੈਂ, ਸਪੀਕਰ ਸਾਹਿਬ, ਸੀ. ਐਮ. ਸਾਹਿਬ ਨੂੰ ਵੀ ਕਹਾਂਗਾ, ਇਹ ਬੜੀ ਚਿੰਤਾ ਹੈ ਕਿ ਰੋਜ਼ ਕੋਈ ਨਾ ਕੋਈ ਖਬਰ ਆਉਂਦੀ ਹੈ । ਅਜੇ ਕੱਲ੍ਹ ਹੀ ਇਸੇ ਤਰ੍ਹਾਂ ਦਾ ਇਕ ਇੰਸੀਡੈਂਟ ਹੁੰਦਾ ਹੁੰਦਾ ਬਚ ਗਿਆ । ਇਹ ਬਰੂਨੀ

ਐਕਸਪ੍ਰੈਸ ਦੀ ਕਪਲੀਨ ਟੁੱਟ ਗਈ ਲੇਕਿਨ ਕੁਦਰਤੀ ਉਸ ਦਾ ਬਚਾਓ ਹੋ ਗਿਆ । ਇਸ ਵੱਲ ਧਿਆਨ ਦੇਣਾ ਚਾਹੀਦਾ ਹੈ । ਲੇਕਿਨ ਇਥੇ ਜੋ ਹਾਦਸਾ ਵਾਪਰਿਆ । ਇਸ ਦੇ ਵਿਚ ਸਭ ਤੋਂ ਜ਼ਿਆਦਾ ਜਿਤਨੀ ਵੀ ਸ਼ਲਾਘਾ ਕੀਤੀ ਜਾ ਸਕਦੀ ਹੈ ਉਹ ਉਥੋਂ ਦੇ ਇਲਾਕੇ ਦੇ ਲੋਕਾਂ ਦੀ ਕੀਤੀ ਜਾ ਸਕਦੀ ਹੈ, ਜਿਨ੍ਹਾਂ ਨੇ ਜ਼ਖਮੀਆਂ ਦੀ ਸੰਭਾਲ ਦਾ, ਉਨ੍ਹਾਂ ਨੂੰ ਹਸਪਤਾਲ ਪਹੁੰਚਾਣ ਦਾ ਕੰਮ ਕੀਤਾ । ਸਾਰਿਆਂ ਤੋਂ ਵਡੀ ਗੱਲ, ਸਪੀਕਰ ਸਾਹਿਬ, ਜਿਸ ਨਾਲ ਸਾਡਾ ਸਿਰ ਉੱਚਾ ਹੁੰਦਾ ਹੈ, ਦੋ ਨੌਜਵਾਨ ਜਿਨ੍ਹਾਂ ਨੂੰ ਸਨਮਾਨਿਆ ਵੀ ਗਿਆ ਹੈ। ਉਹ ਇਕ ਚੰਗੇ ਟਰੇਡ ਯੂਨੀਅਨ ਲਹਿਰ ਨਾਲ ਤਾਅਲੁੱਕ ਵੀ ਰਖਦੇ ਹਨ । ਉਹ ਦੋਵੇਂ ਭਰਾ ਹਨ । ਇਕ ਜਿਹੜਾ ਵਿਅਕਤੀ ਹਾਦਸੇ ਵਿਚ ਮਾਰਿਆ ਗਿਆ, ਉਨ੍ਹਾਂ ਨੂੰ ਉਸ ਦਾ ਪੰਜ ਲੱਖ ਰੁਪਿਆ ਮਿਲਿਆ । ਲੇਕਿਨ ਉਨ੍ਹਾਂ ਨੇ ਇਕ ਸੱਚੇ ਬਹਾਦਰ, ਇਕ ਸੱਚੇ ਸਪੂਤ ਹੋਣ ਦਾ ਸਬੂਤ ਦਿਤਾ ਅਤੇ ਸਬੰਧਤ ਸਿਵਲ ਐਡਮਨਿਸਟ੍ਰੇਸ਼ਨ ਨੂੰ ਤੁਰੰਤ ਉਨ੍ਹਾਂ ਨੂੰ ਹੈਂਡ ਓਵਰ ਕੀਤਾ । ਉਨ੍ਹਾਂ ਦੇ ਮਨ ਵਿਚ ਕਿਸੇ ਤਰ੍ਹਾਂ ਦੀ ਵੀ ਮੈਲ ਨਹੀਂ ਆਈ । ਇਸ ਦੇ ਨਾਲ ਸਾਡੇ ਸਾਰੇ ਪੰਜਾਬੀਆਂ ਦਾ ਸਿਰ ਉੱਚਾ ਹੋਇਆ ਹੈ । ਸਾਰੇ ਪੀੜਤ ਪਰਿਵਾਰਾਂ ਦੇ ਨਾਲ ਮੈਂ ਦਿਲੀ ਹਮਦਰਦੀ ਪ੍ਰਗਟ ਕਰਦਾ ਹਾਂ । ਮੈਂ ਹਾਊਸ ਵੱਲੋਂ ਉਨ੍ਹਾਂ ਲੋਕਾਂ ਦੀ ਬੜੀ ਸ਼ਲਾਘਾ ਕਰਦਾ ਹਾਂ, ਜਿਨ੍ਹਾਂ ਨੇ ਦੁੱਖ ਦੀ ਘੜੀ ਵਿਚ ਆ ਕੇ ਬਾਂਹ ਫੜੀ । ਜ਼ਖਮੀਆਂ ਦੀ ਸੇਵਾ ਸੰਭਾਲ ਕੀਤੀ । ਇਸੇ ਤਰ੍ਹਾਂ ਜਿਹੜੀ ਮਾਨ ਸਰੋਵਰ ਦੀ ਦੁਰਘਟਨਾ ਹੈ, ਉਹ ਵੀ ਸਾਡੇ ਸਾਰਿਆਂ ਵਾਸਤੇ ਦੁਖਦਾਈ ਹੈ । ਲੋਕ ਸ਼ਰਧਾ ਭਾਵਨਾ ਨਾਲ ਉਥੇ ਗਏ, ਲੇਕਿਨ ਵਾਪਿਸ ਨਹੀਂ ਆਏ, ਉਹ ਜਿਸ ਸ਼ਰਧਾ ਦੇ ਨਾਲ ਗਏ ਸੀ ਉਸੇ ਸ਼ਰਧਾ ਦੇ ਨਾਲ ਵਾਪਿਸ ਨਹੀਂ ਆਏ, ਸ਼ਾਇਦ ਪਤਾ ਨਹੀਂ ਕੀ ਕਾਰਨ ਹੈ, ਕੁਦਰਤ ਨੂੰ ਕੀ ਮਨਜ਼ੂਰ ਸੀ ਜਾਂ ਉਨ੍ਹਾਂ ਦੀ ਸ਼ਰਧਾ ਵਿਚ ਕੋਈ ਕਮੀ ਰਹਿ ਗਈ ਸੀ ਜਾਂ ਭਗਵਾਨ ਨੂੰ ਉਨ੍ਹਾਂ ਦੀ ਸ਼ਰਧਾ ਮਨਜ਼ੂਰ ਨਹੀਂ ਹੋਈ । ਲੇਕਿਨ ਉਨ੍ਹਾਂ ਦਾ ਵੀ ਵੱਡੀ ਗਿਣਤੀ ਵਿਚ ਸਾਡੇ ਨਾਲੋਂ ਵਿਛੜਨਾ ਸਾਡੇ ਸਾਰਿਆਂ ਵਾਸਤੇ ਦੁੱਖ ਦਾ ਵਿਸ਼ਾ ਹੈ ।

ਸਪੀਕਰ ਸਾਹਿਬ, ਮੈਂ ਸਾਰੀਆਂ ਰਾਜਨੀਤਕ ਪਾਰਟੀਆਂ ਦਾ ਅਤੇ ਖਾਸ ਤੌਰ ਤੇ ਸੀ. ਐਮ. ਸਾਹਿਬ, ਚੌਧਰੀ ਸਾਹਿਬ ਅਤੇ ਟੰਡਨ ਸਾਹਿਬ ਦਾ ਨਿੱਜੀ ਤੌਰ ਤੇ ਆਪਣੇ ਵੱਲੋਂ ਅਤੇ ਆਪਣੇ ਪਰਿਵਾਰ ਵੱਲੋਂ ਇਸ ਗੱਲ ਦਾ ਧੰਨਵਾਦ ਕਰਦਾ ਹਾਂ ਕਿ ਇਹ ਸਾਡੇ ਦੁੱਖ ਵਿਚ ਸ਼ਰੀਕ ਹੋਏ ਹਨ ਅਤੇ ਇਨ੍ਹਾਂ ਨੇ ਸਾਡੇ ਵਾਸਤੇ ਹਮਦਰਦੀ ਪ੍ਰਗਟ ਕੀਤੀ ਹੈ । ਅੰਤ ਵਿਚ ਮੈਂ ਆਪਣੇ ਵੱਲੋਂ ਅਤੇ ਆਪਣੀ ਪਾਰਟੀ ਸੀ.ਪੀ.ਆਈ. ਵੱਲੋਂ ਸਾਰੀਆਂ ਵਿਛੜੀਆਂ ਸ਼ਖਸੀਅਤਾਂ ਦੀ ਯਾਦ ਵਿੱਚ ਸਿਰ ਝੁਕਾਉਂਦਾ ਹਾਂ ਅਤੇ ਉਨ੍ਹਾਂ ਨੂੰ ਆਪਣੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ (ਸਰਦੂਲਗੜ੍ਹ)** : ਸਪੀਕਰ ਸਾਹਿਬ, ਗੁਰਬਾਣੀ ਦਾ ਅਟੱਲ ਫੁਰਮਾਨ ਹੈ :

ਰਾਮ ਗਇਓ ਰਾਵਨੁ ਗਇਓ
ਜਾਕਉ ਬਹੁ ਪਰਵਾਰ ॥
ਕਹੁ ਨਾਨਕ ਥਿਰੁ ਕਛੁ ਨਹੀਂ
ਸੁਪਨੇ ਜਿਉ ਸੰਸਾਰ ॥

[ਸਰਦਾਰ ਅਜੀਤ ਇੰਦਰ ਸਿੰਘ ਮੋਫਰ]

ਪਿਛਲੇ ਹਾਊਸ ਤੋਂ ਇਸ ਹਾਊਸ ਦੇ ਜੁੜਨ ਤੱਕ ਬਹੁਤ ਹੀ ਉਘੀਆਂ ਸ਼ਖਸੀਅਤਾਂ ਸਾਡੇ ਤੋਂ ਵਿਛੜ ਗਈਆਂ ਹਨ । ਜੋ ਵੀ ਇਸ ਸੰਸਾਰ ਵਿਚ ਆਇਆ ਹੈ, ਉਸਨੇ ਜਾਣਾ ਹੀ ਹੈ ਚਾਹੇ ਕੋਈ ਕਿੰਨਾ ਵੱਡਾ ਵੀ ਕਿਉਂ ਨਾ ਹੋਵੇ । ਮੈਂ ਆਪਣੇ ਵੱਲੋਂ, ਆਪਣੀ ਪਾਰਟੀ ਵੱਲੋਂ ਸਾਰੀਆਂ ਵਿਛੜੀਆਂ ਸ਼ਖਸੀਅਤਾਂ ਨੂੰ ਨਮਸਕਾਰ ਕਰਦਾ ਹਾਂ ਅਤੇ ਉਨ੍ਹਾਂ ਨੂੰ ਸ਼ਰਧਾਂਜਲੀ ਭੇਂਟ ਕਰਦਾ ਹਾਂ ।

ਸਪੀਕਰ ਸਾਹਿਬ, ਸਰਦਾਰ ਸਰੂਪ ਸਿੰਘ ਜੀ, ਜਿਨ੍ਹਾਂ ਨੂੰ ਅਸੀਂ ਬਾਪੂ ਜੀ ਕਹਿੰਦੇ ਸੀ, ਸਾਡੇ ਇਸ ਹਾਊਸ ਦੇ ਮੈਂਬਰ ਸਨ, ਮਨਿਸਟਰ ਸਨ, ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ । ਉਨ੍ਹਾਂ ਦੇ ਸਾਡੇ ਕੋਲੋਂ ਵਿਛੜਨ ਤੇ ਮੈਂ ਆਪਣੇ ਵੱਲੋਂ ਉਨ੍ਹਾਂ ਨੂੰ ਸ਼ਰਧਾਂਜਲੀ ਭੇਂਟ ਕਰਦਾ ਹਾਂ ।

ਸਪੀਕਰ ਸਾਹਿਬ, ਜਥੇਦਾਰ ਜੀਵਨ ਸਿੰਘ ਉਮਰਾਨੰਗਲ ਲੰਬੇ ਚਿਰ ਤੱਕ ਅਕਾਲੀ ਸਿਆਸਤ ਵਿਚ ਅਹਿਮ ਭੂਮਿਕਾ ਨਿਭਾਉਂਦੇ ਰਹੇ । ਉਹ ਸਾਡੇ ਵਾਲਦ ਸਾਹਿਬ ਨਾਲ ਐਮ.ਐਲ.ਏ. ਰਹੇ । ਉਨ੍ਹਾਂ ਦੇ ਚਲੇ ਜਾਣ ਤੇ ਮੈਂ ਦੁੱਖ ਦਾ ਪ੍ਰਗਟਾਵਾ ਕਰਨ ਦੇ ਨਾਲ ਨਾਲ ਉਨ੍ਹਾਂ ਨੂੰ ਸ਼ਰਧਾਂਜਲੀ ਭੇਂਟ ਕਰਦਾ ਹਾਂ । ਸਪੀਕਰ ਸਾਹਿਬ, ਸ਼੍ਰੀ ਫਕੀਰ ਚੰਦ ਸ਼ਰਮਾ, ਸਾਡੇ ਐਕਸ ਮਨਿਸਟਰ ਰਹੇ ਹਨ । ਉਨ੍ਹਾਂ ਦਾ ਅਚਨਚੇਤ ਦਿਹਾਂਤ ਹੋ ਗਿਆ ਹੈ । ਉਨ੍ਹਾਂ ਨੂੰ ਮੈਂ ਆਪਣੇ ਵਲੋਂ ਸ਼ਰਧਾਂਜਲੀ ਭੇਂਟ ਕਰਦਾ ਹਾਂ । ਸਪੀਕਰ ਸਾਹਿਬ, ਇਸੇ ਤਰ੍ਹਾਂ ਚੌਧਰੀ ਰਿਜ਼ਕ ਰਾਮ, ਇਸ ਹਾਊਸ ਦੇ ਐਮ.ਐਲ.ਏ. ਰਹੇ । ਉਹ ਵੀ ਸਾਡੇ ਫਾਦਰ ਸਾਹਿਬ ਨਾਲ ਐਮ.ਐਲ.ਏ. ਰਹੇ । ਉਹ ਬਹੁਤ ਕੱਟੜ ਧਾਰਮਿਕ ਨੇਤਾ ਸਨ ਜੋ ਧਰਮ ਲਈ ਕੁਰਬਾਨੀ ਦੇਣ ਵਾਸਤੇ ਤਤਪਰ ਰਹਿੰਦੇ ਸਨ । ਉਨ੍ਹਾਂ ਦੇ ਚਲੇ ਜਾਣ ਤੇ ਮੈਂ ਆਪਣੇ ਵੱਲੋਂ ਦੁੱਖ ਦਾ ਪ੍ਰਗਟਾਵਾ ਕਰਦਾ ਹਾਂ ਅਤੇ ਉਨ੍ਹਾਂ ਨੂੰ ਸ਼ਰਧਾਂਜਲੀ ਭੇਂਟ ਕਰਦਾ ਹਾਂ ।

ਸਪੀਕਰ ਸਾਹਿਬ, ਇਸੇ ਤਰ੍ਹਾਂ ਜਥੇਦਾਰ ਨਰੰਜਨ ਸਿੰਘ ਪੱਟੀ, ਸਾਬਕਾ ਮੈਂਬਰ, ਜਥੇਦਾਰ ਤਾਰਾ ਸਿੰਘ, ਸਾਬਕਾ ਐਮ.ਐਲ.ਏ., ਅਤੇ ਸ਼੍ਰੀ ਦੀਨਾ ਨਾਥ ਅਗਰਵਾਲ ਐਕਸ ਐਮ.ਐਲ.ਏ. ਦੇ ਵਿਛੜ ਜਾਣ ਤੇ ਮੈਂ ਆਪਣੇ ਵੱਲੋਂ ਡੂੰਘੇ ਦੁੱਖ ਦਾ ਇਜ਼ਹਾਰ ਕਰਦਾ ਹਾਂ ਅਤੇ ਸ਼ਰਧਾਂਜਲੀ ਭੇਂਟ ਕਰਦਾ ਹਾਂ ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸਰਦਾਰ ਮੱਘਰ ਸਿੰਘ ਜੀ, ਸੁਤੰਤਰਤਾ ਸੰਗਰਾਮੀ ਸਾਡੇ ਜ਼ਿਲ੍ਹੇ ਨਾਲ ਸਬੰਧਤ ਸਨ ਜਿਨ੍ਹਾਂ ਨੇ ਦੇਸ਼ ਨੂੰ ਆਜ਼ਾਦ ਕਰਵਾਉਣ ਲਈ ਬਹੁਤ ਵੱਡੀਆਂ ਕੁਰਬਾਨੀਆਂ ਦਿੱਤੀਆਂ । ਉਨ੍ਹਾਂ ਨੇ ਆਪਣੇ ਪਰਿਵਾਰ ਦੀ ਅਤੇ ਹਰ ਤਰ੍ਹਾਂ ਦੀ ਕੁਰਬਾਨੀ ਦਿੱਤੀ ਅਤੇ ਕੋਈ ਪਰਵਾਹ ਨਹੀਂ ਕੀਤੀ । ਉਨ੍ਹਾਂ ਦੇ ਸਾਡੇ ਨਾਲੋਂ ਵਿਛੜਨ ਤੇ ਮੈਂ ਆਪਣੇ ਵੱਲੋਂ ਉਨ੍ਹਾਂ ਦੀ ਯਾਦ ਵਿਚ ਸਿਰ ਝੁਕਾ ਕੇ ਸ਼ਰਧਾਂਜਲੀ ਭੇਂਟ ਕਰਦਾ ਹਾਂ ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਸਰਦਾਰ ਈਸ਼ਰ ਸਿੰਘ ਖਾਬੜਾ, ਸੁਤੰਤਰਤਾ ਸੰਗਰਾਮੀ ਦੇ ਚਲੇ ਜਾਣ ਤੇ ਮੈਂ ਆਪਣੇ ਵੱਲੋਂ ਦੁੱਖ ਦਾ ਪ੍ਰਗਟਾਵਾ ਕਰਦਾ ਹਾਂ ਅਤੇ ਉਨ੍ਹਾਂ ਨੂੰ ਸ਼ਰਧਾਂਜਲੀ ਭੇਂਟ ਕਰਦਾ ਹਾਂ ।

ਸਪੀਕਰ ਸਾਹਿਬ, ਸਰਦਾਰ ਅਮਰਜੀਤ ਸਿੰਘ ਜੀ ਕੋਆਪਰੇਟਿਵ ਮੂਵਮੈਂਟ ਦੇ ਬਹੁਤ ਵੱਡੇ ਸੇਵਾਦਾਰ ਰਹੇ ਜਿਨ੍ਹਾਂ ਨੇ ਇਸ ਮੂਵਮੈਂਟ ਨੂੰ ਅੱਗੇ ਲਿਜਾਣ ਲਈ ਆਪਣਾ ਪੂਰਾ ਯੋਗਦਾਨ ਪਾਇਆ। ਉਹ ਪੰਜਾਬ ਪਬਲਿਕ ਸਰਵਿਸ ਕਮਿਸ਼ਨ ਦੇ ਚੇਅਰਮੈਨ ਦੇ ਤੌਰ ਤੇ ਵੀ ਕੰਮ ਕਰਦੇ ਰਹੇ ਅਤੇ ਹਰ ਵਕਤ ਲੋਕਾਂ ਨੂੰ ਇਨਸਾਫ ਦੇਣ ਵਾਸਤੇ ਤਤਪਰ ਰਹੇ। ਉਹ ਵੀ ਪਿਛਲੇ ਸਮੇਂ ਵਿਚ ਸਾਡੇ ਵਿਚੋਂ ਵਿਛੜ ਗਏ ਹਨ। ਉਨ੍ਹਾਂ ਦੇ ਵਿਛੜਨ ਤੇ ਮੈਂ ਦੁੱਖ ਦਾ ਇਜ਼ਹਾਰ ਕਰਦਾ ਹਾਂ ਅਤੇ ਉਨ੍ਹਾਂ ਦੇ ਪਰਿਵਾਰ ਨਾਲ ਹਮਦਰਦੀ ਜ਼ਾਹਿਰ ਕਰਦਾ ਹਾਂ।

ਸਪੀਕਰ ਸਾਹਿਬ, ਗਿਆਨੀ ਸੋਹਨ ਸਿੰਘ ਜੀ ਸੀਤਲ ਸ਼੍ਰੋਮਣੀ ਅਵਾਰਡ ਨਾਲ ਸਨਮਾਨਿਤ ਢਾਡੀ ਸਨ। ਇਹੋ ਜਿਹੀਆਂ ਸ਼ਖਸੀਅਤਾਂ ਦਾ ਚਲੇ ਜਾਣਾ ਸਾਡੇ ਵਾਸਤੇ ਅਤੇ ਕੌਮ ਵਾਸਤੇ ਇਕ ਘਾਟੇ ਵਾਲੀ ਗੱਲ ਹੈ। ਮੈਂ ਆਪਣੇ ਵੱਲੋਂ ਉਨ੍ਹਾਂ ਨੂੰ ਸ਼ਰਧਾਂਜਲੀ ਭੇਂਟ ਕਰਦਾ ਹਾਂ। ਇਸੇ ਤਰ੍ਹਾਂ ਸਰਦਾਰ ਨਵਤੇਜ ਸਿੰਘ ਜੀ ਪੁਆਧੀ ਇਕ ਬਹੁਤ ਵੱਡੇ ਲਿਖਾਰੀ, ਪੋਇਟ ਅਤੇ ਪੰਜਾਬੀ ਸਾਹਿਤ ਦੇ ਮਾਹਿਰ ਹੋਏ ਹਨ। ਉਹ ਮਾਇਨਾਰਟੀ ਕਮਿਸ਼ਨ ਦੇ ਵੀ ਮੈਂਬਰ ਰਹੇ ਅਤੇ ਜਿਨ੍ਹਾਂ ਨੇ ਪਿੰਡ ਪੱਧਰ ਤੱਕ ਜਾ ਕੇ ਦਲਿਤ ਲੋਕਾਂ ਨੂੰ ਉਚਾ ਚੁੱਕਣ ਵਾਸਤੇ ਆਪਣੇ ਜੀਵਨ ਦਾ ਸਮਾਂ ਲਾਇਆ, ਉਨ੍ਹਾਂ ਦਾ ਸਾਡੇ ਵਿਚੋਂ ਚਲੇ ਜਾਣਾ ਬਹੁਤ ਦੁੱਖ ਵਾਲੀ ਗੱਲ ਹੈ। ਮੈਂ ਉਨ੍ਹਾਂ ਦੇ ਪਰਿਵਾਰ ਨਾਲ ਦਿਲੀ ਹਮਦਰਦੀ ਦਾ ਇਜ਼ਹਾਰ ਕਰਦਾ ਹੋਇਆ ਆਪਣੇ ਵੱਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਸਪੀਕਰ ਸਾਹਿਬ, ਸਾਡੇ ਸਤਿਕਾਰਯੋਗ ਮੈਂਬਰ ਸਾਹਿਬ, ਸਾਡੇ ਅਰਸ਼ੀ ਜੀ, ਐਮ.ਐਲ.ਏ., ਦੇ ਪਿਤਾ ਸਰਦਾਰ ਜਗੀਰ ਸਿੰਘ ਜੀ ਅਕਾਲ ਚਲਾਣਾ ਕਰ ਗਏ ਹਨ। ਉਨ੍ਹਾਂ ਦੇ ਚਲੇ ਜਾਣ ਤੇ ਮਨ ਨੂੰ ਬਹੁਤ ਦੁੱਖ ਲਗਾ ਹੈ। ਮੈਂ ਉਨ੍ਹਾਂ ਦੇ ਦੁੱਖ ਵਿਚ ਸ਼ਰੀਕ ਹੁੰਦਾ ਹੋਇਆ ਉਨ੍ਹਾਂ ਨੂੰ ਸ਼ਰਧਾਂਜਲੀ ਭੇਂਟ ਕਰਦਾ ਹਾਂ। ਇਸੇ ਤਰ੍ਹਾਂ, ਸਾਡੇ ਸਤਿਕਾਰਯੋਗ ਮੈਂਬਰ ਸਾਹਿਬਾ ਚਾਵਲਾ ਜੀ ਦੀ ਮਾਤਾ ਜੀ ਦਾ ਦਿਹਾਂਤ ਹੋ ਗਿਆ ਹੈ। ਮੈਂ ਆਪਣੇ ਵੱਲੋਂ ਉਨ੍ਹਾਂ ਦੇ ਮਾਤਾ ਜੀ ਨੂੰ ਸ਼ਰਧਾਂਜਲੀ ਭੇਂਟ ਕਰਦਾ ਹਾਂ।

ਪਿਛੇ ਜਿਹੇ, ਸਪੀਕਰ ਸਾਹਿਬ, ਬਹੁਤ ਵੱਡੀਆਂ ਦੋ ਦੁਰਘਟਨਾਵਾਂ ਵਾਪਰੀਆਂ ਹਨ। ਪਹਿਲੀ ਦੁਰਘਟਨਾ ਖੰਨਾ ਨੇੜੇ ਹੋਈ। ਇਹ ਗੱਲ ਵੀ ਠੀਕ ਹੈ ਕਿ ਕਿਹਾ ਜਾਂਦਾ ਹੈ ਕਿ ਕੁਦਰਤ ਵਲੋਂ ਜੋ ਹੋਣਾ ਲਿਖਿਆ ਹੈ ਉਹ ਕੋਈ ਟਾਲ ਨਹੀਂ ਸਕਦਾ ਲੇਕਿਨ ਜਿੰਨੀਆਂ ਵੀ ਕੀਮਤੀ ਜਾਨਾਂ ਗਈਆਂ, ਜਿਨ੍ਹਾਂ ਲੋਕਾਂ ਨਾਲ ਇਹ ਵਾਪਰਿਆ, ਉਨ੍ਹਾਂ ਦੇ ਦੁੱਖ ਦਾ ਅੰਦਾਜ਼ਾ ਲਗਾਉਣਾ ਔਖਾ ਹੈ। ਇਹ ਐਡਾ ਦਰਦ ਭਰਿਆ ਮੌਕਾ ਸੀ ਕਿ ਜਿਹੜਾ ਵੀ ਉਸ ਨੂੰ ਦੇਖਦਾ ਜਾਂ ਸੁਣਦਾ ਸੀ, ਉਸ ਦਾ ਦਿਲ ਕੰਬ ਜਾਂਦਾ ਸੀ। ਇਹ ਜਿੰਨੀਆਂ ਵੀ ਰੂਹਾਂ ਵਿਛੜੀਆਂ ਹਨ, ਮੈਂ ਉਨ੍ਹਾਂ ਨੂੰ ਆਪਣੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ। ਉਥੇ ਆਲੇ-ਦੁਆਲੇ ਦੇ ਪਿੰਡਾਂ ਦੇ ਲੋਕਾਂ ਨੇ ਮਨੁੱਖਤਾ ਦੀ ਇਕ ਬਹੁਤ ਵੱਡੀ ਮਿਸਾਲ ਦਿੱਤੀ। ਜਿਨ੍ਹਾਂ ਲੋਕਾਂ ਨੇ ਉਥੇ ਸੇਵਾ ਕੀਤੀ, ਮੈਂ ਉਨ੍ਹਾਂ ਸਾਰਿਆਂ ਦਾ ਇਸ ਹਾਊਸ ਵੱਲੋਂ ਧੰਨਵਾਦ ਕਰਦਾ ਹਾਂ। ਸਪੀਕਰ ਸਾਹਿਬ, ਸਾਨੂੰ ਇਕ ਚੀਜ਼ ਵੱਲ ਜ਼ਰੂਰ ਗੌਰ ਕਰਨਾ ਚਾਹੀਦਾ ਹੈ ਕਿ ਜਦੋਂ ਕੋਈ ਇਹੋ ਜਿਹਾ ਦੁਖਾਂਤ ਪੰਜਾਬ ਵਿਚ ਵਾਪਰਦਾ ਹੈ ਅਤੇ ਸੈਂਟਰ ਵੱਲੋਂ ਕੋਈ ਇਨਕੁਆਇਰੀ ਕੀਤੀ ਜਾਂਦੀ ਹੈ ਤਾਂ ਉਸ ਵਿਚ ਪੰਜਾਬ ਦਾ ਜਾਂ ਪੰਜਾਬ ਸਰਕਾਰ ਦਾ ਵੀ ਕੋਈ ਨੁਮਾਇੰਦਾ ਸ਼ਾਮਲ ਕੀਤਾ ਜਾਣਾ ਚਾਹੀਦਾ ਹੈ ਤਾਂ ਕਿ

[ਸਰਦਾਰ ਅਜੀਤ ਇੰਦਰ ਸਿੰਘ ਮੋਫਰ]

ਸਹੀ ਤੱਥਾਂ ਦਾ ਪਤਾ ਲੱਗ ਸਕੇ ਕਿਉਂਕਿ ਅਜਿਹਾ ਨਾ ਹੋਣ ਦੀ ਸੂਰਤ ਵਿਚ ਜੋ ਵੀ ਤੱਥ ਸਾਹਮਣੇ ਆਉਂਦੇ ਹਨ, ਪਬਲਿਕ ਵਿਚ ਉਸ ਦਾ ਪ੍ਰਭਾਵ ਕੁਝ ਹੋਰ ਤਰ੍ਹਾਂ ਦਾ ਪੈਂਦਾ ਹੈ । ਇਸ ਕਰਕੇ ਇਸ ਤਰ੍ਹਾਂ ਦੀ ਇਨਕੁਆਇਰੀ ਵਿਚ ਸਾਡੀ ਸ਼ਮੂਲੀਅਤ ਹੋਣੀ ਜ਼ਰੂਰੀ ਹੈ ।

ਇਸੇ ਤਰ੍ਹਾਂ ਹੀ ਪਿਥੌਰਾਗੜ੍ਹ ਵਿਖੇ ਵੀ ਦੁਖਾਂਤ ਵਾਪਰਿਆ ਹੈ । ਮੈਂ 4 ਦਿਨ ਪਹਿਲਾਂ ਹੀ ਉਥੋਂ ਗੁਜ਼ਰਿਆ ਸੀ ਜਿਥੇ ਇਹ ਦੁਖਾਂਤ ਵਾਪਰਿਆ । ਜਿਥੇ ਲੋਕ ਨਹਾ ਰਹੇ ਸਨ, ਜਿਥੇ ਉਹ ਕੈਂਪ ਲਗਾਇਆ ਗਿਆ ਸੀ, ਉਥੇ ਕਬੀਰ ਬੇਦੀ ਦੀ ਪਤਨੀ ਵੀ ਸੀ ਜੋ ਇਸ ਵੇਲੇ ਸਾਡੇ ਵਿਚ ਨਹੀਂ ਰਹੀ । ਇਸ ਹਾਦਸੇ ਨੂੰ ਐਵਰਟ ਕੀਤਾ ਜਾ ਸਕਦਾ ਸੀ । ਇਹੋ ਜਿਹੀਆ ਥਾਵਾਂ ਤੇ ਜਿਥੇ ਸ਼ਰਧਾਲੂ/ਯਾਤਰੀ ਜਾਂਦੇ ਹਨ, ਉਥੇ ਸਰਕਾਰ ਦਾ ਫਰਜ਼ ਬਣਦਾ ਹੈ ਕਿ ਪਰਾਪਰ ਇੰਤਜ਼ਾਮ ਕਰੇ ਅਤੇ ਬਾਕਾਇਦਾ ਨਾਲ ਗਾਈਡ ਭੇਜੇ । ਜਦੋਂ ਇਹ ਦੁਖਾਂਤ ਵਾਪਰਿਆ, ਉਦੋਂ ਕਿਸੇ ਨੂੰ ਕੋਈ ਪਤਾ ਨਹੀਂ ਸੀ ਕਿ ਇਸ ਤਰ੍ਹਾਂ ਦਾ ਡਿਜ਼ਾਸਟਰ ਵੀ ਹੋ ਸਕਦਾ ਹੈ । ਮੈਂ ਇਨ੍ਹਾਂ ਵਿਛੜੀਆਂ ਰੂਹਾਂ ਨੂੰ ਆਪਣੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਇਨ੍ਹਾਂ ਸਾਰੀਆਂ ਘਟਨਾਵਾਂ ਵਿਚ ਜਿੰਨੀਆਂ ਵੀ ਕੀਮਤੀ ਜਾਨਾਂ ਗਈਆਂ ਹਨ, ਮੈਂ ਆਪਣੇ ਵੱਲੋਂ ਅਤੇ ਪਾਰਟੀ ਵੱਲੋਂ ਉਨ੍ਹਾਂ ਸਾਰੀਆਂ ਨੂੰ ਆਪਣੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

**ਸਰਦਾਰ ਧਨਵੰਤ ਸਿੰਘ (ਧੂਰੀ)** : ਮਾਨਯੋਗ ਸਪੀਕਰ ਸਾਹਿਬ, ਕੁਦਰਤ ਦੇ ਰੂਲ ਅਨੁਸਾਰ ਬੜੀਆਂ ਦੁਖਦ ਘਟਨਾਵਾਂ ਜੋ ਪਿਛਲੇ ਸੈਸ਼ਨ ਤੋਂ ਲੈ ਕੇ ਹੁਣ ਤੱਕ ਵਾਪਰੀਆਂ ਹਨ, ਉਨ੍ਹਾਂ ਨੇ ਸਾਡੇ ਸਾਰਿਆਂ ਦੇ ਦਿਲ ਹਲੂਣ ਕੇ ਰੱਖ ਦਿੱਤੇ ਹਨ । ਜਿਥੋਂ ਤੱਕ ਸਰਦਾਰ ਸਰੂਪ ਸਿੰਘ ਜੀ ਦੀ ਗੱਲ ਹੈ, ਉਹ ਮਹਾਨ ਦੇਸ਼ ਭਗਤ ਵੀ ਰਹੇ ਅਤੇ ਉਨ੍ਹਾਂ ਨੇ ਵੱਖ-ਵੱਖ ਪਾਰਟੀਆਂ ਵਿਚ ਕੰਮ ਵੀ ਕੀਤਾ ਹੈ । ਉਨ੍ਹਾਂ ਨੇ ਆਪਣੀ ਸਿਆਸੀ ਜ਼ਿੰਦਗੀ ਬਤੌਰ ਮਿਉਂਸਿਪਲ ਕਮਿਸ਼ਨਰ ਸ਼ੁਰੂ ਕੀਤੀ । ਉਸ ਤੋਂ ਬਾਅਦ ਉਹ ਐਮ.ਐਲ.ਏ., ਰਹੇ, ਰਾਜ ਮੰਤਰੀ ਰਹੇ ਅਤੇ ਫਿਰ ਸਾਡੇ ਕੈਬਨਿਟ ਮੰਤਰੀ ਵੀ ਰਹੇ । ਜਿਹੜੇ ਇਹੋ ਜਿਹੇ ਇਨਸਾਨ ਹੁੰਦੇ ਹਨ, ਉਹ ਸਭ ਤੋਂ ਪਹਿਲਾਂ ਇਨਸਾਨੀ ਕਦਰਾਂ-ਕੀਮਤਾਂ ਨਿਭਾਉਂਦੇ ਹਨ ਅਤੇ ਉਸ ਤੋਂ ਬਾਅਦ ਹੋਰ ਕੋਈ ਕੰਮ ਕਰਦੇ ਹਨ । ਜਿਥੋਂ ਤੱਕ ਵਿਧਾਨ ਸਭਾ ਦੇ ਵਿਚ ਸਰਦਾਰ ਸਰੂਪ ਸਿੰਘ ਦੇ ਰੋਲ ਦਾ ਸਬੰਧ ਹੈ, ਉਹ ਜਦੋਂ ਬੋਲਦੇ ਹੁੰਦੇ ਸਨ ਤਾਂ ਨਿਰਪੱਖ ਹੋ ਕੇ ਅਤੇ ਪਾਰਟੀਬਾਜ਼ੀ ਤੋਂ ਉਪਰ ਉਠ ਕੇ ਬੋਲਦੇ ਸਨ । ਉਨ੍ਹਾਂ ਦੇ ਵਿਛੜ ਜਾਣ ਤੇ ਮੈਂ ਆਪਣੇ ਇੰਡੀਪੈਂਡੈਂਟ ਗਰੁੱਪ ਵੱਲੋਂ ਉਨ੍ਹਾਂ ਨੂੰ ਆਪਣੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਜਥੇਦਾਰ ਜੀਵਨ ਸਿੰਘ ਉਮਰਾਨੰਗਲ ਤਿੰਨ ਦਫਾ ਵਿਧਾਨ ਸਭਾ ਦੇ ਮੈਂਬਰ ਰਹੇ । ਉਨ੍ਹਾਂ ਦਾ ਨਾਂ ਉਦੋਂ ਇੰਟਰਨੈਸ਼ਨਲ ਹੁਕ-ਅੱਪ ਤੇ ਵੀ ਆਇਆ ਜਦੋਂ ਉਨ੍ਹਾਂ ਦੇ ਸਪੁੱਤਰ ਨੇ ਸਾਡੇ ਪੰਜਾਬ ਲਈ ਅਤੇ ਦੇਸ਼ ਲਈ ਆਪਣੀ ਸ਼ਹਾਦਤ ਦਿੱਤੀ । ਉਹ ਵੇਖਣ ਵਾਲਾ ਸਮਾਂ ਸੀ । ਜਥੇਦਾਰ ਜੀਵਨ ਸਿੰਘ ਜੀ ਆਪਣੇ ਸਾਰੇ ਪਰਿਵਾਰ ਨੂੰ ਇਸ ਤਰ੍ਹਾਂ ਧੀਰਜ ਦੇ ਰਹੇ ਸੀ ਜਿਸ ਤਰ੍ਹਾਂ ਕਿ ਕੋਈ ਬਹੁਤ ਵੱਡਾ ਮਹਾਂਪੁਰਸ਼ ਭਾਣੇ ਨੂੰ ਮੰਨ ਕੇ,

ਪ੍ਰਵਾਨ ਕਰਕੇ ਇਹ ਕਹੇ ਕਿ ਜੋ ਕੁਝ ਅਸੀਂ ਕੀਤਾ ਹੈ, ਉਹ ਸਾਰਾ ਆਪਣੇ ਦੇਸ਼ ਲਈ ਆਪਣੇ ਪੰਜਾਬ ਲਈ ਕੀਤਾ ਹੈ। ਸਾਰੇ ਦੇਸ਼ ਵਿਚ ਉਨ੍ਹਾਂ ਦਾ ਬਹੁਤ ਵੱਡਾ ਨਾਂ ਹੈ ਬਲਕਿ ਇੰਟਰਨੈਸ਼ਨਲ ਲੈਵਲ ਤੱਕ ਵੀ ਉਨ੍ਹਾਂ ਦਾ ਨਾਂ ਹੈ।

ਸ਼੍ਰੀ ਫਕੀਰ ਚੰਦ ਸ਼ਰਮਾ ਜੀ ਇਸ ਵਿਧਾਨ ਸਭਾ ਵਿੱਚ 1992 ਤੋਂ ਮੇਰੇ ਨਾਲ ਦੀ ਸੀਟ ਤੇ ਬੈਠਦੇ ਰਹੇ। ਉਹ ਬੜੇ ਦਰਵੇਸ਼ ਸਿਆਸਤਦਾਨ ਸਨ। ਭਾਵੇਂ ਬਤੌਰ ਐਮ. ਐਲ. ਏ., ਉਨ੍ਹਾਂ ਨੇ 1992 ਵਿਚ ਕੰਮ ਕਰਨਾ ਸ਼ੁਰੂ ਕੀਤਾ, ਉਸ ਤੋਂ ਪਹਿਲਾਂ ਵੀ ਉਨ੍ਹਾਂ ਨੇ ਸ਼੍ਰੀ ਬ੍ਰਿਜ ਭੂਸ਼ਨ ਮਹਿਰਾ ਜੋ ਕਿ ਇਥੇ ਸਪੀਕਰ ਰਹੇ ਹਨ, ਦੇ ਨਾਲ ਦੇਸ਼ ਅਤੇ ਪੰਜਾਬ ਦੀ ਸੇਵਾ ਕੀਤੀ। ਉਹ ਬੜੇ ਸ਼ਰੀਫ ਇਨਸਾਨ ਸਨ। ਮੈਂ ਆਪਣੇ ਇੰਡੀਪੈਂਡੈਂਟ ਗਰੁੱਪ ਵੱਲੋਂ ਉਨ੍ਹਾਂ ਨੂੰ ਆਪਣੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਚੌਧਰੀ ਰਿਜ਼ਕ ਰਾਮ ਜੀ ਦੋ ਦਫਾ ਵੱਡੇ ਪੰਜਾਬ ਵਿਚ, ਤਿੰਨ ਦਫਾ ਹਰਿਆਣਾ ਵਿਚ ਐਮ. ਐਲ. ਏ., ਰਹੇ ਅਤੇ ਇਨ੍ਹਾਂ ਦੋਨਾਂ ਰਾਜਾਂ ਦੀ ਸੇਵਾ ਕੀਤੀ। ਉਨ੍ਹਾਂ ਦੇ ਚਰਨਾਂ ਵਿਚ ਵੀ ਮੈਂ ਆਪਣੇ ਇੰਡੀਪੈਂਡੈਂਟ ਗਰੁੱਪ ਵੱਲੋਂ ਆਪਣੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਸਪੀਕਰ ਸਾਹਿਬ, ਜੱਥੇਦਾਰ ਨਰੰਜਨ ਸਿੰਘ ਪੱਟੀ, ਸਾਬਕਾ ਐਮ. ਐਲ. ਏ. ਜਿਨ੍ਹਾਂ ਨੇ ਸ਼੍ਰੋਮਣੀ ਅਕਾਲੀ ਦਲ ਦੀ ਸੇਵਾ ਕੀਤੀ। ਉਹ ਵੀ ਇਸ ਹਾਊਸ ਨੂੰ ਮਾਰਗ ਦਰਸ਼ਨ ਦਿੰਦੇ ਰਹੇ ਹਨ, ਮੈਂ ਉਨ੍ਹਾਂ ਦੇ ਚਰਨਾਂ ਵਿੱਚ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਸ਼੍ਰੀ ਦੀਨਾ ਨਾਥ ਜੀ ਅਗਰਵਾਲ ਸਾਹਿਬ, ਜੋ ਕਾਂਗਰਸ ਪਾਰਟੀ ਦੇ ਨਾਲ ਸਬੰਧ ਰੱਖਦੇ ਸਨ, ਜਿਨ੍ਹਾਂ ਨੇ ਇੰਡਸਟਰੀ ਨੂੰ ਉਪਰ ਚੁੱਕਣ ਲਈ ਬਹੁਤ ਵੱਡਾ ਯੋਗਦਾਨ ਪਾਇਆ ਮੈਂ ਉਨ੍ਹਾਂ ਦੇ ਚਰਨਾਂ ਵਿਚ ਵੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਸਪੀਕਰ ਸਾਹਿਬ, ਸਰਦਾਰ ਮੱਘਰ ਸਿੰਘ ਅਤੇ ਸਰਦਾਰ ਈਸ਼ਰ ਸਿੰਘ ਖਾਬੜਾ ਜੋ ਕਿ ਬਹੁਤ ਵੱਡੇ ਆਜ਼ਾਦੀ ਘੁਲਾਟੀਏ ਸਨ, ਜਿਨ੍ਹਾਂ ਦੇ ਯੋਗਦਾਨ ਨਾਲ ਅਸੀਂ ਸਾਰੇ ਇਸ ਆਜ਼ਾਦ ਦੇਸ਼ ਦੇ ਨਾਗਰਿਕ ਬਣੇ ਹਾਂ, ਮੈਂ ਉਨ੍ਹਾਂ ਮਹਾਨ ਸ਼ਖਸ਼ੀਅਤਾਂ ਨੂੰ ਵੀ ਆਪਣੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ।

ਸਰਦਾਰ ਅਮਰਜੀਤ ਸਿੰਘ, ਮੇਰਾ ਖਿਆਲ ਹੈ ਕਿ ਆਪਾਂ ਤਕਰੀਬਨ ਇਸ ਹਾਊਸ ਵਿੱਚ ਜਿੰਨੇ ਮੈਂਬਰ ਬਣੇ ਹਾਂ ਅੱਧੇ ਤੋਂ ਵੱਧ ਅਜਿਹੇ ਮੈਂਬਰ ਹੋਵਾਂਗੇ ਜਿਹੜੇ ਕਿ ਕੋਆਪ੍ਰੇਟਿਵ ਸੈਕਟਰ ਵਿੱਚੋਂ ਆਏ ਹਾਂ। ਮੈਂ ਵੀ, ਸਪੀਕਰ ਸਾਹਿਬ, ਇਨ੍ਹਾਂ ਵਿੱਚੋਂ ਹੀ ਇੱਕ ਹਾਂ। ਜਦੋਂ ਸਰਦਾਰ ਅਮਰਜੀਤ ਸਿੰਘ ਪੰਜਾਬ ਸਟੇਟ ਕੋਆਪ੍ਰੇਟਿਵ ਬੈਂਕ ਦੇ ਮੁੱਖੀ ਸਨ, ਉਨ੍ਹਾਂ ਨੇ ਹਮੇਸ਼ਾ ਕੋਆਪ੍ਰੇਟਿਵ ਨੂੰ ਉਚਾ ਚੁੱਕਣ ਦੀ ਕੋਸ਼ਿਸ਼ ਕੀਤੀ ਅਤੇ ਹਮੇਸ਼ਾ ਨਿਰਪੱਖ ਹੋ ਕੇ ਫੈਸਲੇ ਲੈਣ ਦੇ ਯਤਨ ਕੀਤੇ, ਭਾਵੇਂ ਸਰਕਾਰ ਕਿਸੇ ਵੀ ਪਾਰਟੀ ਦੀ ਹੋਵੇ। ਉਹ ਹੋਰ ਕਈ ਉਚੇ ਅਹੁਦਿਆਂ ਤੇ ਪਹੁੰਚੇ। ਇਹੋ ਜਿਹੀ ਸ਼ਖਸੀਅਤ ਦਾ ਚਲੇ ਜਾਣਾ ਸਾਡੇ ਲਈ ਬੜੀ ਦੁਖਦਾਇਕ ਗੱਲ ਹੈ। ਮੈਂ ਉਨ੍ਹਾਂ ਲਈ ਆਪਣੇ ਗਰੁੱਪ ਵੱਲੋਂ ਸ਼ਰਧਾ ਦੇ ਫੁੱਲ ਉਨ੍ਹਾਂ ਦੇ ਚਰਨਾਂ ਵਿੱਚ ਭੇਂਟ ਕਰਦਾ ਹਾਂ।

[ਸਰਦਾਰ ਧਨਵੰਤ ਸਿੰਘ]

ਗਿਆਨੀ ਸੋਹਨ ਸਿੰਘ ਸੀਤਲ ਜੋ ਕਿ ਸ਼੍ਰੋਮਣੀ ਢਾਡੀ ਸਨ, ਉਹ ਮਹਾਨ ਧਾਰਮਿਕ ਸਾਹਿਤਕਾਰ ਸਨ । ਉਨ੍ਹਾਂ ਦੇ ਚਲੇ ਜਾਣ ਨਾਲ ਵੀ ਸਾਡੇ ਸਮਾਜ ਨੂੰ, ਸਾਡੇ ਪੰਜਾਬ ਨੂੰ ਬਹੁਤ ਵੱਡਾ ਘਾਟਾ ਪਿਆ ਹੈ । ਇਹੋ ਜਿਹੇ ਇਨਸਾਨ ਦੇ ਚਲੇ ਜਾਣ ਨਾਲ ਕਈ ਵਾਰ ਸਾਡਾ ਸਾਹਿਤ ਵੀ ਰੁਕਦਾ ਹੈ । ਮੈਂ ਇਸ ਮਹਾਨ ਸ਼ਖਸੀਅਤ ਦੇ ਚਰਨਾਂ ਵਿਚ ਵੀ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਸਪੀਕਰ ਸਾਹਿਬ, ਸਰਦਾਰ ਨਵਤੇਜ ਸਿੰਘ ਪੁਆਧੀ ਸਾਹਿਬ, ਜੋ ਕਿ ਪੰਜਾਬ ਦੇ ਸਾਹਿਤਕਾਰ ਸਨ, ਉਨ੍ਹਾਂ ਦੇ ਚਲੇ ਜਾਣ ਨਾਲ ਵੀ ਸਾਨੂੰ ਬਹੁਤ ਦੁੱਖ ਹੋਇਆ ਹੈ ਅਤੇ ਸਮਾਜ ਨੂੰ ਬਹੁਤ ਘਾਟਾ ਪਿਆ ਹੈ । ਮੈਂ ਉਨ੍ਹਾਂ ਦੇ ਚਰਨਾਂ ਵਿੱਚ ਵੀ ਆਪਣੇ ਵੱਲੋਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਸਪੀਕਰ ਸਾਹਿਬ, ਜਿਹੜਾ ਖੰਨਾ ਵਿਖੇ ਹਾਦਸਾ ਹੋਇਆ ਹੈ ਸ਼ਾਇਦ ਇੱਥੇ ਜੋ ਲਿਖਿਆ ਗਿਆ ਹੈ, ਮੇਰੇ ਖਿਆਲ ਵਿੱਚ ਇਹ ਤੱਥ ਠੀਕ ਨਾ ਹੋਵੇ । ਮੈਂ ਖੁਦ ਉਸ ਦਿਨ ਬਾਈ ਚਾਂਸ, ਫਤਿਹਗੜ੍ਹ ਸਾਹਿਬ ਆਇਆ ਹੋਇਆ ਸੀ ਅਤੇ ਕਈ ਅਫਸਰਾਂ ਦੇ ਨਾਲ ਮੈਨੂੰ ਵੀ ਉਸ ਹਾਦਸੇ ਵਾਲੇ ਸਥਾਨ ਤੇ ਜਾਣ ਦਾ ਮੌਕਾ ਮਿਲਿਆ । ਸਪੀਕਰ ਸਾਹਿਬ, ਦੇਖ ਕੇ ਇਸ ਤਰਾਂ ਲਗਦਾ ਸੀ ਕਿ ਸੈਂਕੜੇ ਹੀ ਨਹੀਂ ਸ਼ਾਇਦ ਹਜ਼ਾਰਾਂ ਜਾਨਾਂ ਉਥੇ ਗਈਆਂ ਹੋਣ । ਸਪੀਕਰ ਸਾਹਿਬ, ਜਿੱਥੋਂ ਤੱਕ ਉਥੋਂ ਦੇ ਲੋਕਾਂ ਦਾ ਸਵਾਲ ਹੈ, ਭਾਵੇਂ ਕੋਈ ਕਿਸੇ ਜਾਤੀ ਨਾਲ ਸਬੰਧਤ ਸੀ, ਭਾਵੇਂ ਕਿਸੇ ਕੌਮ ਨਾਲ ਸਬੰਧ ਰੱਖਦਾ ਸੀ ਤਾਂ ਜਿਸ ਨੂੰ ਵੀ ਦੇਖਦੇ ਸੀ ਖੂਨ ਨਾਲ ਲੱਥ-ਪੱਥ ਸੀ । ਜੋ ਕੋਈ ਮਿਸਤਰੀ ਦਾ ਕੰਮ ਜਾਣਦਾ ਸੀ ਤਾਂ ਉਹ ਵੈਲਡਿੰਗ ਦੇ ਨਾਲ ਡੱਬੇ ਕੱਟ ਕੱਟ ਕੇ ਲਾਸ਼ਾਂ ਕਢਦਾ ਸੀ ਅਤੇ ਜੋ ਕੋਈ ਹੋਰ ਕੰਮ ਕਰ ਸਕਦਾ ਸੀ ਤਾਂ ਉਹ ਉਸ ਤਰ੍ਹਾਂ ਲੋਕਾਂ ਦੀ ਮਦਦ ਕਰਦਾ ਸੀ, ਕੋਈ ਮਰੀਜਾਂ ਨੂੰ ਚੁਕੀ ਜਾ ਰਿਹਾ ਸੀ, ਕੋਈ ਚਾਹ ਬਣਾ ਕੇ ਦੇ ਰਿਹਾ ਸੀ ਲੇਕਿਨ ਇਹ ਇਕ ਬੜਾ ਹੀ ਦਿਲ ਹਿਲਾ ਦੇਣ ਵਾਲਾ ਅਤੇ ਦੁਖਦਾਇਕ ਹਾਦਸਾ ਸੀ । ਉਨ੍ਹਾਂ ਮ੍ਰਿਤਕਾਂ ਵਾਸਤੇ ਵੀ ਮੈਂ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ ।

ਮਾਨਯੋਗ ਸਪੀਕਰ ਸਾਹਿਬ, ਜਦੋਂ ਵੀ ਸਾਡਾ ਵਿਧਾਨ ਸਭਾ ਸਮਾਗਮ ਆਉਂਦਾ ਹੈ ਇੱਕ ਗੱਲ ਪਤਾ ਨਹੀਂ ਪ੍ਰਮਾਤਮਾ ਨੂੰ ਕੀ ਮਨਜ਼ੂਰ ਹੈ, ਸਾਡੇ ਸ਼ਰਧਾਲੂਆਂ ਨਾਲ ਭਾਵੇਂ ਮੱਕੇ ਦੀ ਭਗਦੜ ਹੋਵੇ, ਭਾਵੇਂ ਕੋਈ ਹੋਰ ਸਥਾਨ ਹੋਵੇ, ਕੋਈ ਨਾ ਕੋਈ ਹਾਦਸਾ ਸਾਡੇ ਯਾਤਰੂਆਂ ਨਾਲ ਜ਼ਰੂਰ ਵਾਪਰ ਜਾਂਦਾ ਹੈ, ਜਿਸ ਨਾਲ ਕਿ ਮੌਤਾਂ ਹੁੰਦੀਆਂ ਹਨ । ਇਸੇ ਤਰ੍ਹਾਂ ਹੀ ਉਤਰ ਪ੍ਰਦੇਸ਼ ਵਿੱਚ ਮਾਲਪਾ, ਜ਼ਿਲ੍ਹਾ ਪਿਥੋਰਾਗੜ੍ਹ ਲੈਂਡ ਸਲਾਈਡ ਦੁਖਾਂਤ ਵਾਪਰਿਆ ਜਿਸ ਵਿੱਚ ਕਈ ਜਾਨਾਂ ਦਾ ਨੁਕਸਾਨ ਹੋਇਆ । ਮੈਂ ਇਸ ਪ੍ਰਤੀ ਵੀ ਆਪਣੇ ਦੁੱਖ ਦਾ ਪ੍ਰਗਟਾਵਾ ਕਰਦਾ ਹਾਂ ।

ਮਾਨਯੋਗ ਸਪੀਕਰ ਸਾਹਿਬ, ਕਾਮਰੇਡ ਅਰਸ਼ੀ ਜੀ ਦੇ ਪਿਤਾ ਜੀ ਸਰਦਾਰ ਜਗੀਰ ਸਿੰਘ ਜੋ ਕਿ ਸਵਰਗਵਾਸ ਹੋ ਗਏ ਹਨ, ਉਨ੍ਹਾਂ ਦੇ ਲਈ ਵੀ ਮੈਂ ਬੜੇ ਦੁੱਖ ਦਾ ਪ੍ਰਗਟਾਵਾ ਕਰਦਾ ਹਾਂ । ਸਪੀਕਰ ਸਾਹਿਬ, ਮੇਰੀ ਸਮਝ ਅਨੁਸਾਰ ਇਸ ਧਰਤੀ ਤੇ ਜੇ ਕੋਈ ਰਿਸ਼ਤਾ ਹੈ ਤਾਂ ਮਾਂ-ਬਾਪ ਦਾ ਹੀ ਰਿਸ਼ਤਾ ਹੈ ਜਿਹੜੇ ਹਮੇਸ਼ਾ ਸੋਚਦੇ ਹਨ ਕਿ ਮੇਰੀ ਔਲਾਦ, ਮੇਰਾ ਪਰਿਵਾਰ, ਮੇਰੇ ਬੱਚੇ ਮੇਰੇ ਤੋਂ ਵੱਡੇ ਹੋਣ । ਮੇਰਾ ਖਿਆਲ ਹੈ ਕਿ ਹੋਰ ਸਾਰੇ ਰਿਸ਼ਤੇ ਸ਼ਾਇਦ ਗਲਤ ਸਾਬਤ ਹੋਣ ਪਰ ਇਕ ਮਾਤਾ-ਪਿਤਾ ਦਾ ਹੀ ਅਜਿਹਾ ਰਿਸ਼ਤਾ ਹੈ, ਜਿਹੜਾ

ਹਮੇਸ਼ਾ ਸੋਚਦਾ ਹੈ ਕਿ ਮੇਰੀ ਔਲਾਦ ਮੇਰੇ ਨਾਲੋਂ ਵੱਡੀ ਹੋਵੇ । ਇਹ ਪਰਿਵਾਰ ਦੀ ਜ਼ਿੰਮੇਵਾਰੀ ਵੀ ਬਣ ਜਾਂਦੀ ਹੈ ਕਿ ਉਹ ਆਪਣੇ ਮਾਤਾ-ਪਿਤਾ ਦਾ ਨਾਂ ਉੱਚਾ ਕਰਨ ਅਤੇ ਉਹ ਮੇਰੇ ਖਿਆਲ ਵਿਚ ਅਰਸ਼ੀ ਸਾਹਿਬ ਪੂਰੀ ਜ਼ਿੰਮੇਵਾਰੀ ਨਿਭਾ ਰਹੇ ਹਨ ।

ਇਸੇ ਤਰ੍ਹਾਂ ਹੀ ਬੀਬੀ ਚਾਵਲਾ ਜੀ ਦੇ ਮਾਤਾ ਵੀ ਅਕਾਲ ਚਲਾਣਾ ਕਰ ਗਏ ਹਨ । ਅਸੀਂ ਬੀਬੀ ਚਾਵਲਾ ਜੀ ਨੂੰ ਦੇਖਦੇ ਹਾਂ ਜਦੋਂ ਵੀ ਵਿਧਾਨ ਸਭਾ ਵਿਚ ਕੋਈ ਸੱਚੀ ਗੱਲ ਕਹਿਣੀ ਹੁੰਦੀ ਹੈ ਤਾਂ ਉਹ ਹਮੇਸ਼ਾ ਹੀ ਪਾਰਟੀ ਤੋਂ ਉਪਰ ਉਠ ਕੇ ਕਹਿੰਦੇ ਹਨ, ਉਨ੍ਹਾਂ ਪ੍ਰਤੀ ਵੀ ਮੈਂ ਦੁੱਖ ਪ੍ਰਗਟ ਕਰਦਾ ਹਾਂ । ਇਸ ਦੇ ਨਾਲ ਹੀ ਤਾਰਾ ਸਿੰਘ ਹੇਅਰ ਜਿਹੜੇ ਇਕ ਸ਼੍ਰੋਮਣੀ ਪੱਤਰਕਾਰ ਸਨ । ਉਨ੍ਹਾਂ ਨੂੰ ਅਸੀਂ ਸੱਚੇ ਦੇਸ਼ ਭਗਤ ਕਹਿ ਸਕਦੇ ਹਾਂ । ਉਨ੍ਹਾਂ ਹਿੰਦੁਸਤਾਨ ਵਿਚ ਹੀ ਨਹੀਂ, ਦੁਨੀਆਂ ਵਿਚ ਪੰਜਾਬੀ ਅਤੇ ਪੰਜਾਬੀਅਤ ਦੀ ਗੱਲ ਕੀਤੀ । ਕਈ ਵਾਰੀ ਇਹੋ ਜਿਹੀ ਗੱਲ ਹੋ ਜਾਂਦੀ ਹੈ ਤਾਂ ਦੁੱਖ ਹੁੰਦਾ ਹੈ । ਸਪੀਕਰ ਸਾਹਿਬ, ਕੋਈ ਇਨਸਾਨ ਕਹੇ ਕਿ ਉਸ ਬੰਦੇ ਨੂੰ ਮਾਰਿਆਂ ਬੁਰਾ ਨਹੀ ਲਗਦਾ, ਭਾਵੇਂ ਇਹ ਮੇਰੇ ਅਲਫਾਜ਼ ਗਲਤ ਵਰਤੇ ਗਏ ਹਨ ਪਰ ਮੈਂ ਜ਼ਰੂਰ ਸਰਦਾਰ ਤਾਰਾ ਸਿੰਘ ਹੇਅਰ ਲਈ ਸ਼ਰਧਾ ਦੇ ਫੁੱਲ ਭੇਂਟ ਕਰਦਾ ਹਾਂ । ਮੈਂ ਬੇਨਤੀ ਕਰਦਾ ਹਾਂ ਕਿ ਸਾਡੇ ਪੱਤਰਕਾਰ ਵੀਰਾਂ ਨੂੰ ਹਮੇਸ਼ਾ ਨਿਰਪੱਖ ਹੋ ਕੇ ਦੇਸ਼ ਲਈ ਅਤੇ ਸਾਰੀ ਦੁਨੀਆਂ ਲਈ ਸੱਚੀ ਗੱਲ ਸਾਹਮਣੇ ਲਿਆਉਣੀ ਚਾਹੀਦੀ ਹੈ । ਮੈਂ, ਮੁੱਖ ਮੰਤਰੀ ਸਾਹਿਬ ਨੇ ਜੋ ਇਸ ਦੁਖਾਂਤ ਲਈ ਲਫਜ਼ ਕਹੇ ਹਨ, ਉਨ੍ਹਾਂ ਨਾਲ ਪੂਰਨ ਤੌਰ ਤੇ ਸਹਿਮਤ ਹਾਂ ਅਤੇ ਆਪਣੇ ਦਿਲ ਦੀਆਂ ਗਹਿਰਾਈਆਂ ਤੋਂ ਸਾਰੇ ਪਰਿਵਾਰਾਂ ਨਾਲ ਦੁੱਖ ਵਿਚ ਸ਼ਰੀਕ ਹੁੰਦਾ ਹਾਂ । ਜੈ ਹਿੰਦ ।

**ਸ੍ਰੀ ਸਪੀਕਰ** : ਇਸ ਹਾਊਸ ਦੇ ਸਾਰੇ ਮੈਂਬਰ ਸਾਹਿਬਾਨ ਵੱਲੋਂ ਉਨ੍ਹਾਂ ਸਾਰੀਆਂ ਵਿਛੜੀਆਂ ਸ਼ਖਸੀਅਤਾਂ ਅਤੇ ਭਿਆਨਕ ਹਾਦਸਿਆਂ ਦੇ ਮ੍ਰਿਤਕਾਂ ਨੂੰ, ਜੋ ਅੱਜ ਸਾਡੇ ਦਰਮਿਆਨ ਨਹੀਂ ਹਨ, ਪ੍ਰਤੀ ਜੋ ਸ਼ਰਧਾ ਦੇ ਫੁੱਲ ਭੇਂਟ ਕੀਤੇ ਗਏ ਹਨ, ਮੈਂ ਉਨ੍ਹਾਂ ਨਾਲ ਸ਼ਰੀਕ ਹੁੰਦਾ ਹੋਇਆ ਸਾਰੇ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਦਾ ਹਾਂ ਕਿ ਉਹ ਵਿਛੜੀਆਂ ਰੂਹਾਂ ਦੀ ਆਤਮਿਕ ਸ਼ਾਂਤੀ ਲਈ ਦੋ ਮਿੰਟ ਖੜ੍ਹੇ ਹੋ ਕੇ ਮੌਨ ਧਾਰਨ ਕਰਨ । ਇਸ ਤਰ੍ਹਾਂ ਇਹ ਉਨ੍ਹਾਂ ਪ੍ਰਤੀ ਸੱਚੀ ਸ਼ਰਧਾਂਜਲੀ ਹੋਵੇਗੀ ।

(ਇਸ ਸਮੇਂ ਸਦਨ ਵਿਚ ਸਾਰੇ ਹਾਜ਼ਰ ਮਾਨਯੋਗ ਮੈਂਬਰ ਸਾਹਿਬਾਨ ਨੇ ਖੜ੍ਹੇ ਹੋ ਕੇ ਦੋ ਮਿੰਟ ਲਈ ਮੌਨ ਧਾਰਨ ਕੀਤਾ) ।

ਸਦਨ ਦੀ ਇੱਛਾ ਅਨੁਸਾਰ ਸ਼ੋਕ ਮਤੇ ਸਬੰਧਤ ਪਰਿਵਾਰਾਂ ਨੂੰ ਭੇਜ ਦਿੱਤੇ ਜਾਣਗੇ ।

**ਸ੍ਰੀ ਸਪੀਕਰ** : ਸਦਨ ਮੰਗਲਵਾਰ, ਮਿਤੀ 22 ਦਸੰਬਰ, 1998 ਨੂੰ 9-00 ਵਜੇ ਸਵੇਰ ਤੱਕ ਸਥੱਗਿਤ ਕੀਤਾ ਜਾਂਦਾ ਹੈ ।

*3-23 ਵਜੇ ਬਾਅਦ ਦੁਪਹਿਰ ।

(ਇਸ ਉਪਰੰਤ ਸਦਨ ਮੰਗਲਵਾਰ, 22 ਦਸੰਬਰ, 1998 ਦੇ 9-00 ਵਜੇ ਸਵੇਰ ਤੱਕ * ਸਥੱਗਿਤ ਹੋ ਗਿਆ ) ।

ਪੰਜਾਬ ਸਰਕਾਰ ਪ੍ਰੈਸ, ਮੁਹਾਲੀ—3698—2-99/305 (ਆਫਸੈਟ ਪੇਪਰ)

# Punjab Vidhan Sabha

DEBATES

*22nd December, 1998*

**Vol. VI-No. 2**

**OFFICIAL REPORT**

CONTENTS

*Tuesday, the 22nd December, 1998*



**Punjab Vidhan Sabha Secretariat, Chandigarh.**

Price : Rs..........

PAGE

# PUNJAB VIDHAN SABHA

*Tuesday, the 22nd December, 1998*

*The Vidhan Sabha met in the Punjab Vidhan Sabha Hall, Vidhan Bhavan, Sector 1, Chandigarh, at 9-00 A.M. Mr. Speaker (Sardar Charnjit Singh Atwal) in the Chair.*

---

## DIRECTION BY THE SPEAKER

**ਸ੍ਰੀ ਸਪੀਕਰ** : ਮੈਨੂੰ ਅਫਸੋਸ ਨਾਲ ਕਹਿਣਾ ਪੈਂਦਾ ਹੈ ਕਿ ਪਿਛਲੇ ਸੈਸ਼ਨ ਦੌਰਾਨ ਮੇਰੇ ਵੱਲੋਂ ਡਾਇਰੈਕਸ਼ਨ ਦੇਣ ਦੇ ਬਾਵਜੂਦ ਵੀ ਕਈ ਮਹਿਕਮਿਆਂ ਵੱਲੋਂ ਅੱਜ ਮਿਤੀ 22-12-1998 ਦੇ ਹੇਠ ਲਿਖੇ ਸਵਾਲਾਂ ਦੇ ਜਵਾਬ ਵੀ ਸਮੇਂ ਸਿਰ ਨਹੀਂ ਆਏ :—

| ਸਵਾਲ ਨੰ: | ਮਹਿਕਮਾ |
|---|---|
| 1296 | ਲੋਕ ਨਿਰਮਾਣ ਵਿਭਾਗ |
| 1276 | -ਉਹੀ- |
| 1285 | -ਉਹੀ- |
| 1295 | -ਉਹੀ- |
| 1286 | ਲੋਕਲ ਗੌਰਮਿੰਟ |
| 1297 | ਸਕੂਲ ਸਿੱਖਿਆ |
| 1300 | ਮਾਲ ਵਿਭਾਗ |
| 1255 | ਦਿਹਾਤੀ ਵਿਕਾਸ (ਜਵਾਬ ਕੁਝ ਘੰਟੇ ਪਹਿਲਾਂ ਆਇਆ) |
| 1259 | ਖੇਤੀਬਾੜੀ ਵਿਭਾਗ |

ਇਹ ਹਾਊਸ ਦੀ ਮਰਿਆਦਾ ਦੇ ਖਿਲਾਫ ਹੈ। ਮੰਤਰੀ ਸਾਹਿਬਾਨ ਨੂੰ ਫਿਰ ਹਦਾਇਤ ਕੀਤੀ ਜਾਂਦੀ ਹੈ ਕਿ ਉਹ ਸਬੰਧਤ ਮਹਿਕਮਿਆਂ ਨੂੰ ਤਾੜਨਾ ਕਰਨ ਅਤੇ ਸਵਾਲਾਂ ਦਾ ਜਵਾਬ 48 ਘੰਟੇ ਪਹਿਲਾਂ ਭੇਜਣਾ ਯਕੀਨੀ ਬਣਾਉਣ। ਜੇਕਰ ਅੱਗੇ ਤੋਂ ਇਸ ਸਬੰਧ ਵਿਚ ਕੋਈ ਕੁਤਾਹੀ ਕੀਤੀ ਗਈ ਤਾਂ ਇਹ ਹਾਊਸ ਦੀ ਮਰਿਆਦਾ ਦੀ ਉਲੰਘਣਾ ਸਮਝੀ ਜਾਵੇਗੀ ਅਤੇ ਯੋਗ ਕਾਰਵਾਈ ਕੀਤੀ ਜਾਵੇਗੀ।

[ਸ਼੍ਰੀ ਸਪੀਕਰ]

ਇਹ ਵੀ ਵੇਖਣ ਵਿਚ ਆਇਆ ਹੈ ਕਿ ਜਿਹੜੇ ਸਵਾਲਾਂ ਦੀ ਮਿਥੇ ਸਮੇਂ ਲਈ ਐਕਸ-ਟੈਨਸ਼ਨ ਮੰਗੀ ਜਾਂਦੀ ਹੈ, ਉਨ੍ਹਾਂ ਦੇ ਜਵਾਬ ਕਈ-ਕਈ ਮਹੀਨੇ ਬਾਅਦ ਵੀ ਨਹੀਂ ਦਿੱਤੇ ਜਾਂਦੇ ਜਿਸ ਨਾਲ ਸਵਾਲ ਕਰਨ ਦੀ ਮਹੱਤਤਾ ਹੀ ਖਤਮ ਹੋ ਜਾਂਦੀ ਹੈ। ਇਸ ਤਰ੍ਹਾਂ ਕਰਨ ਨਾਲ ਵੀ ਹਾਊਸ ਦੀ ਮਰਿਆਦਾ ਦੀ ਉਲੰਘਣਾ ਹੁੰਦੀ ਹੈ।

ਮੈਨੂੰ ਪੂਰਨ ਆਸ ਹੈ ਕਿ ਅੱਗੇ ਤੋਂ ਸਦਨ ਦੀ ਮਰਿਆਦਾ ਨੂੰ ਬਰਕਰਾਰ ਰੱਖਿਆ ਜਾਵੇਗਾ, otherwise I will have to take action.

---

## STARRED QUESTIONS AND ANSWERS

### 'ਛੇਹਰਟਾ ਮਾਈਨਰ' ਨੂੰ ਮੁੜ ਚਾਲੂ ਕਰਨਾ

*1261. **ਸਰਦਾਰ ਗੁਲਜ਼ਾਰ ਸਿੰਘ ਰਣੀਕੇ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਇਹ ਠੀਕ ਹੈ ਕਿ ਜ਼ਿਲ੍ਹਾ ਅੰਮ੍ਰਿਤਸਰ ਵਿਚ 'ਛੇਹਰਟਾ ਮਾਈਨਰ' ਲੰਬੇ ਸਮੇਂ ਤੋਂ ਬੰਦ ਪਈ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕਾਰਣ ਕੀ ਹਨ ਅਤੇ ਉਸ ਨੂੰ ਮੁੜ ਚਾਲੂ ਕਰਨ ਲਈ ਕੀ ਕਾਰਵਾਈ ਕੀਤੀ ਜਾ ਰਹੀ ਹੈ ?

**ਸਰਦਾਰ ਸਿਕੰਦਰ ਸਿੰਘ ਮਲੂਕਾ (ਰਾਜ ਮੰਤਰੀ ਸਿੰਚਾਈ)** : ਹਾਂ ਜੀ, ਕਿਉਂਕਿ ਅੰਮ੍ਰਿਤਸਰ ਮਿਊਂਸੀਪਲ ਕਾਰਪੋਰੇਸ਼ਨ ਨੇ ਗੰਦਾ ਪਾਣੀ ਰਾਜਬਾਹੇ ਦੀ ਬੁਰਜੀ 58717 ਤੇ ਪਾ ਦਿੱਤਾ ਸੀ ਜਿਸ ਦੇ ਸਿੱਟੇ ਵਜੋਂ ਬੁਰਜੀ 58717 ਤੋਂ ਥੱਲੇ ਇਹ ਰਾਜਬਾਹਾ ਬਹੁਤ ਬੁਰੀ ਤਰ੍ਹਾਂ ਭੁੱਲ ਨਾਲ ਭਰ ਚੁੱਕਾ ਹੈ ਅਤੇ ਆਪਣੀ ਅਧਿਕਾਰਤ ਸਮਰੱਥਾ ਅਨੁਸਾਰ ਨਹਿਰੀ ਪਾਣੀ ਸਿੰਚਾਈ ਲਈ ਨਹੀਂ ਲੈ ਸਕਦਾ। ਅੰਮ੍ਰਿਤਸਰ ਮਿਊਂਸੀਪਲ ਕਾਰਪੋਰੇਸ਼ਨ ਨੂੰ ਸਿੱਧੇ ਤੌਰ ਤੇ ਇਸ ਗੰਦੇ ਪਾਣੀ ਦਾ ਕੋਈ ਹੋਰ ਬਦਲਵਾਂ ਪ੍ਰਬੰਧ ਕਰਨ ਲਈ ਕਿਹਾ ਹੈ। ਇਸ ਰਾਜਬਾਹੇ ਦੀ ਬੁਰਜੀ 19000 ਤੋਂ 96638 ਤੱਕ ਦਾ ਇਕ ਪ੍ਰਾਜੈਕਟ ਅਨੁਮਾਨ ਜਿਸ ਦਾ ਨਾਂ ਰੀਮਾਡਲਿੰਗ ਆਫ ਚੈਨਲ ਆਫ ਯੂ.ਬੀ.ਡੀ.ਸੀ. ਸਿਸਟਮ ਆਨ ਅਕਾਊਂਟ ਆਫ ਰਵੀਜ਼ਨ ਆਫ ਵਾਟਰ ਅਲਾਊਂਸ (ਪੋਸਟ ਰਣਜੀਤ ਸਾਗਰ ਡੈਮ) ਜਿਹੜਾ ਕਿ ਭਾਰਤ ਸਰਕਾਰ ਵੱਲ ਫੰਡਾਂ ਲਈ ਭੇਜਿਆ ਹੋਇਆ ਹੈ, ਵਿਚ ਵੀ ਇਸ ਰਾਜਬਾਹੇ ਦੀ ਭੱਲ ਸਫਾਈ/ਰੀਕੰਡੀਸ਼ਨਿੰਗ ਦਾ ਉਪਬੰਧ ਕੀਤਾ ਹੈ।

**ਸਰਦਾਰ ਗੁਲਜ਼ਾਰ ਸਿੰਘ ਰਣੀਕੇ** : ਸਪੀਕਰ ਸਾਹਿਬ, ਮੰਤਰੀ ਸਾਹਿਬ ਨੇ ਹਾਊਸ ਵਿੱਚ ਕਿਹਾ ਹੈ ਕਿ ਕਾਰਪੋਰੇਸ਼ਨ ਨੂੰ ਬਦਲਵੇਂ ਪ੍ਰਬੰਧ ਬਾਰੇ ਕਿਹਾ ਗਿਆ ਹੈ। ਕੀ ਮੰਤਰੀ ਸਾਹਿਬ ਦੱਸਣ ਦੀ ਖੇਚਲ ਕਰਨਗੇ ਕਿ ਜਿਹੜਾ ਕਾਰਪੋਰੇਸ਼ਨ ਨੂੰ ਬਦਲਵੇਂ ਪ੍ਰਬੰਧ ਵਾਸਤੇ ਕਿਹਾ ਗਿਆ ਹੈ. ਉਸਦੇ ਵੇਰਵੇ ਕੀ ਹਨ ਅਤੇ ਇਸ ਲਈ ਕਿੰਨਾ ਸਮਾਂ ਲੱਗੇਗਾ ? ਕਦੋਂ ਤੱਕ ਇਸ ਨਾਲੇ ਤੋਂ ਪਾਣੀ ਵੱਖਰਾ ਕਰ ਲਿਆ ਜਾਵੇਗਾ ?

**ਰਾਜ ਮੰਤਰੀ** : ਸਰ, ਇਸ ਸਬੰਧ ਵਿੱਚ ਮੈਂ ਦੱਸਣਾ ਚਾਹੁੰਦਾ ਹਾਂ ਕਿ ਕਈ ਵੇਰ ਡਿਪਟੀ ਕਮਿਸ਼ਨਰ ਅੰਮ੍ਰਿਤਸਰ ਨੂੰ ਕਿਹਾ ਗਿਆ ਹੈ ਅਤੇ ਜ਼ਿਲ੍ਹਾ ਸ਼ਿਕਾਇਤ ਨਿਵਾਰਣ ਕਮੇਟੀ ਦੀਆਂ ਮੀਟਿੰਗਾਂ ਸਮੇਂ ਵੀ ਕਿਹਾ ਗਿਆ ਹੈ। ਸਰਕਾਰ ਇਸ ਪਾਸੇ ਲੱਗੀ ਹੋਈ ਹੈ ਕਿ ਛੇਤੀ ਤੋਂ ਛੇਤੀ ਮਿਊਂਸੀਪਲ ਕਮੇਟੀ ਤੇ ਦਬਾਅ ਪਾ ਕੇ ਇਸ ਦੇ ਬਦਲਵੇਂ

ਪ੍ਰਬੰਧ ਕਰਨ ਲਈ ਕਿਹਾ ਜਾਵੇ ਅਤੇ ਜਦੋਂ ਫੰਡਜ਼ ਆ ਜਾਣਗੇ ਤਾਂ ਇਸ ਰਜਵਾਹੇ ਨੂੰ ਸਾਫ ਕਰਵਾ ਕੇ ਪਾਣੀ ਚਾਲੂ ਕੀਤਾ ਜਾਵੇ ।

**ਸਰਦਾਰ ਗੁਲਜ਼ਾਰ ਸਿੰਘ ਰਣੀਕੇ** : ਸਪੀਕਰ ਸਾਹਿਬ, ਇਹ ਜਿਹੜੀ ਛੇਹਰਟਾ ਡਿਸਟਰੀਬਿਊਟਰੀ ਹੈ, ਇਸ ਵਿੱਚ ਕਾਰਪੋਰੇਸ਼ਨ ਪਿਛਲੇ 10 ਸਾਲਾਂ ਤੋਂ ਪਾਣੀ ਪਾ ਰਹੀ ਹੈ । ਜਦੋਂ ਵੀ ਸਾਡੀ ਸਰਕਾਰ ਬਣੀ ਹੈ, ਇਸ ਬਾਰੇ ਡਿਪਟੀ ਕਮਿਸ਼ਨਰ, ਅੰਮ੍ਰਿਤਸਰ ਨੂੰ ਕਿਹਾ ਗਿਆ ਹੈ । ਇਸ ਤੋਂ ਪਹਿਲਿਆਂ ਸਰਕਾਰਾਂ ਨੇ ਇਸ ਵੱਲ ਧਿਆਨ ਨਹੀਂ ਦਿੱਤਾ । ਇਸ ਡਿਸਟਰੀਬਿਊਟਰੀ ਦਾ ਪਾਣੀ ਬੰਦ ਹੋਇਆ ਪਿਆ ਹੈ ਅਤੇ 20-25 ਪਿੰਡ ਜੋ ਮੇਰੇ ਹਲਕੇ ਦੇ ਹਨ, ਇਸ ਦੇ ਨਾਲ ਪ੍ਰਭਾਵਿਤ ਹੋ ਰਹੇ ਹਨ ਅਤੇ ਉਨ੍ਹਾਂ ਦਾ ਨੁਕਸਾਨ ਹੋ ਰਿਹਾ ਹੈ । ਲੋਕਾਂ ਤੋਂ ਸੀਵਰੇਜ ਬੋਰਡ ਪਾਣੀ ਦਾ ਬਿਲ ਵੀ ਲਈ ਜਾਂਦਾ ਹੈ ਅਤੇ ਨੁਕਸਾਨ ਵੀ ਜਾਦਾ ਹੋ ਰਿਹਾ ਹੈ । ਇਸ ਲਈ ਕੀ ਮੰਤਰੀ ਜੀ ਕਾਰਪੋਰੇਸ਼ਨ ਤੋਂ ਜਿਨ੍ਹਾਂ ਲੋਕਾਂ ਦਾ ਨੁਕਸਾਨ ਹੋਇਆ ਹੈ, ਉਨ੍ਹਾਂ ਨੂੰ ਮੁਆਵਜ਼ਾ ਦਿਵਾਉਣ ਦੀ ਖੇਚਲ ਕਰਨਗੇ ?

**ਰਾਜ ਮੰਤਰੀ** : ਐਮ.ਐਲ.ਏ. ਸਾਹਿਬ ਇਸ ਬਾਰੇ ਲਿਖ ਕੇ ਦੇ ਦੇਣ । ਅਗਰ ਇਸ ਬਾਰੇ ਕੋਈ ਕਾਨੂੰਨ ਇਜਾਜ਼ਤ ਦੇਵੇਗਾ ਤਾਂ ਉਸ ਤੇ ਵਿਚਾਰ ਕੀਤਾ ਜਾਵੇਗਾ ।

---

**ਸੀਵਰੇਜ ਸਿਸਟਮ ਦੇ ਟੁੱਟ ਜਾਣ ਕਾਰਣ ਕੋਟਕਪੂਰਾ ਵਿਚ ਹੋਈਆਂ ਮੌਤਾਂ**

*1286 **ਸਰਦਾਰ ਮਨਤਾਰ ਸਿੰਘ ਬਰਾੜ** : ਕੀ ਸਥਾਨਕ ਸਰਕਾਰ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ–

(ੳ) ਕੀ ਇਹ ਠੀਕ ਹੈ ਕਿ ਅਕਤੂਬਰ, 1998 ਵਿਚ ਕੋਟਕਪੂਰਾ ਵਿਖੇ ਸੀਵਰੇਜ਼ ਸਿਸਟਮ ਦੇ ਟੁੱਟ ਜਾਣ ਕਾਰਣ ਕਈ ਮੌਤਾਂ ਹੋਈਆਂ ਸਨ ; ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਦਾ ਵੇਰਵਾ ਕੀ ਹੈ ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਮੰਦਭਾਗੀ ਘਟਨਾ ਵਿਚ ਮਰੇ ਵਿਅਕਤੀਆਂ ਦੇ ਆਸ਼ਰਿਤਾਂ ਨੂੰ ਕੋਈ ਅਨੁਗ੍ਰਹਿ ਗਰਾਂਟ ਦਿਤੀ ਗਈ ਹੈ ਅਤੇ ਭਵਿੱਖ ਵਿਚ ਅਜਿਹੀਆਂ ਦੁਰਘਟਨਾਵਾਂ ਨੂੰ ਦੁਬਾਰਾ ਵਾਪਰਣ ਤੋਂ ਰੋਕਣ ਲਈ ਸਰਕਾਰ ਦੁਆਰਾ ਕੀਤੇ ਗਏ ਉਪਾਵਾਂ ਦੇ ਵੇਰਵੇ ਕੀ ਹਨ ?

Shri Balramji Das Tondon : No casualties............

**ਸ੍ਰੀ ਸਪੀਕਰ** : ਟੰਡਨ ਸਾਹਿਬ, ਪੰਜਾਬੀ ਵਿਚ ਜਵਾਬ ਦਿਉ । (ਥੰਪਿੰਗ)

**ਮੰਤਰੀ** : (ੳ) ਅਕਤੂਬਰ. 1998 ਵਿੱਚ ਕੋਟਕਪੂਰਾ ਵਿਖੇ ਸੀਵਰੇਜ ਸਿਸਟਮ ਫੇਲ੍ਹ ਹੋਣ ਕਾਰਨ ਕੋਈ ਮੌਤ ਨਹੀਂ ਹੋਈ । ਫਿਰ ਵੀ ਦੱਸਿਆ ਜਾਂਦਾ ਹੈ ਕਿ ਜੋ 12 ਮੌਤਾਂ ਹੋਈਆਂ ਹਨ, ਉਹ ਹੈਂਡ ਪੰਪਾਂ ਦਾ ਪਾਣੀ ਪੀਣ ਕਾਰਨ ਹੋਈਆਂ ਹਨ ਜੋ ਕਿ ਖਾਰਾ ਹੋਣ ਕਾਰਨ ਪੀਣਯੋਗ ਨਹੀਂ ਸੀ । ਇਹਨਾਂ ਮੌਤਾਂ ਦਾ ਇੱਕ ਕਾਰਣ ਹੋਰ ਵੀ ਸੀ ਕਿ ਕੁਝ ਘਰਾਂ ਦੇ ਵਾਟਰ ਸਪਲਾਈ ਦੇ ਕੁਨੈਕਸ਼ਨਾਂ ਵਿੱਚ ਗੰਦਾ ਪਾਣੀ ਰਲ ਗਿਆ ਸੀ ।

[ਸਥਾਨਕ ਸਰਕਾਰ ਮੰਤਰੀ]

(ਅ) ਹਾਂ ਜੀ। ਮਰਨ ਵਾਲੇ 12 ਵਿਅਕਤੀਆਂ ਦੇ ਨਜ਼ਦੀਕੀਆਂ ਨੂੰ ਪੰਜਾਹ-ਪੰਜਾਹ ਹਜ਼ਾਰ ਰੁਪਏ ਐਕਸਗਰੇਸ਼ੀਆ ਗਰਾਂਟ ਵਜੋਂ ਦਿੱਤੇ ਗਏ ਹਨ। ਖਰਾਬ ਸੀਵਰੇਜ ਸਿਸਟਮ ਨੂੰ ਬਦਲਣ ਦੀ ਤਜਵੀਜ਼ ਹੈ, ਇਸ ਨੂੰ ਬਦਲਣ ਲਈ 185.06 ਲੱਖ ਰੁਪਏ ਖਰਚ ਹੋਣ ਦਾ ਅਨੁਮਾਨ ਹੈ।

**ਸਰਦਾਰ ਮਨਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਜੋ ਗੰਦਾ ਪਾਣੀ ਪੀਣ ਵਾਲੇ ਪਾਣੀ ਵਿੱਚ ਰਲ ਗਿਆ ਸੀ, ਉਸ ਸਬੰਧ ਵਿੱਚ ਸਬੰਧਿਤ ਅਫਸਰਾਂ ਨੂੰ ਕੀ ਸਜ਼ਾ ਦਿੱਤੀ ਗਈ ਹੈ ?

**ਮੰਤਰੀ** : ਸਪੀਕਰ ਸਾਹਿਬ, ਇਸ ਬਾਰੇ ਇਨਕੁਆਇਰੀ ਹੋਈ ਸੀ। ਪਬਲਿਕ ਹੈਲਥ ਦੇ ਚੀਫ ਇੰਜੀਨੀਅਰ ਦੀ ਇਸ ਗੱਲ ਉਤੇ ਡਿਊਟੀ ਲਗਾਈ ਗਈ ਸੀ। ਉਨ੍ਹਾਂ ਨੂੰ ਇਹ ਦੇਖਣ ਵਾਸਤੇ ਕਿਹਾ ਗਿਆ ਸੀ ਕਿ ਕੀ ਗੱਲ ਹੋਈ ਹੈ। ਇਸ ਵਿੱਚ ਮੇਨ ਤੌਰ ਤੇ ਇਹ ਦੇਖਣ ਵਿੱਚ ਆਇਆ ਹੈ ਕਿ ਇੱਕ ਤਾਂ ਜਿਹੜਾ ਵਾਟਰ ਸਪਲਾਈ ਦਾ ਸਿਸਟਮ ਹੈ, ਉਹ ਉਥੇ ਟਿਊਬਵੈਲ ਦੇ ਬੇਸ ਤੇ ਨਹੀਂ ਹੈ ਸਗੋਂ ਕੈਨਾਲ ਵਾਟਰ ਦੇ ਬੇਸ ਤੇ ਹੈ। ਇਸ ਕਰਕੇ ਲੋਕਾਂ ਨੂੰ ਠੀਕ ਪਾਣੀ ਦੇਣ ਵਾਸਤੇ ਅਤੇ ਪਾਣੀ ਦੀ ਕਲੋਰੀਨੇਸ਼ਨ ਕਰਨ ਵਾਸਤੇ ਕੈਨਾਲ ਵਿੱਚ ਜਿਹੜਾ ਪਾਣੀ 15 ਦਿਨ ਬੇਸ ਤੇ ਸੀ, ਉਹ ਲਗਭਗ 22 ਦਿਨ ਪਾਣੀ ਬੰਦ ਪਿਆ ਰਿਹਾ। 15 ਦਿਨ ਦੀ ਤਾਂ ਸਪਲਾਈ ਹੁੰਦੀ ਰਹੀ ਪਰ ਬਾਕੀ 22 ਦਿਨ ਪਾਣੀ ਨਾ ਮਿਲਣ ਕਰਕੇ ਲੋਕਾਂ ਨੇ ਪਾਣੀ ਹੈਂਡ ਪੰਪਾਂ, ਖੂਹਾਂ ਔਰ ਹੋਰ ਦੂਸਰੇ ਸਾਧਨਾਂ ਤੋਂ ਵਰਤਣਾ ਸ਼ੁਰੂ ਕਰ ਦਿੱਤਾ। ਇਸ ਕਰਕੇ ਇਹ ਸਾਰੀ ਗੱਲ ਹੋਈ। ਅੱਗੇ ਤੋਂ ਇਸ ਸਬੰਧੀ ਹਦਾਇਤਾਂ ਜਾਰੀ ਕਰ ਦਿੱਤੀਆਂ ਹਨ ਕਿ ਪੂਰਾ ਪ੍ਰਬੰਧ ਕੀਤਾ ਜਾਵੇ ਔਰ ਇਸ ਸਬੰਧੀ ਪਹਿਲਾਂ ਇੰਟੀਮੇਸ਼ਨ ਦਿੱਤੀ ਜਾਵੇ ਤਾਂ ਕਿ ਕੋਈ ਐਸੀ ਗੱਲ ਨਾ ਹੋ ਸਕੇ।

**ਸਰਦਾਰ ਮਨਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਮਿਤੀ 1-7-98 ਨੂੰ ਪਿਛਲੇ ਸੈਸ਼ਨ ਦੌਰਾਨ ਮੈਂ ਸਥਾਨਕ ਸਰਕਾਰ ਮੰਤਰੀ ਜੀ ਦੇ ਧਿਆਨ ਵਿੱਚ ਲਿਆਂਦਾ ਸੀ ਕਿ ਬਾਰਸ਼ਾਂ ਚਾਲੂ ਹੋਣ ਵਾਲੀਆਂ ਹਨ ਔਰ ਸੀਵਰੇਜ ਸਿਸਟਮ ਖਰਾਬ ਪਿਆ ਹੈ ਜਿਸ ਕਰਕੇ ਗੰਦੇ ਪਾਣੀ ਦਾ ਪੀਣ ਵਾਲੇ ਪਾਣੀ ਵਿੱਚ ਜਾਣ ਦਾ ਖਦਸ਼ਾ ਹੈ। ਇਸ ਕਰਕੇ ਸਾਡੀ ਮਾਲੀ ਮਦਦ ਕਰਕੇ ਇਸ ਨੂੰ ਠੀਕ ਕੀਤਾ ਜਾਵੇ ਪਰੰਤੂ ਕੀ ਮੰਤਰੀ ਜੀ ਦੱਸਣਗੇ ਕਿ ਇਸ ਤੇ ਗੌਰ ਕਿਉਂ ਨਹੀਂ ਕੀਤੀ ਗਈ ?

**ਸ਼੍ਰੀ ਸਪੀਕਰ** : ਇਹ ਸਪਲੀਮੈਂਟਰੀ ਇਸ ਕੁਐਸਚਨ ਨਾਲ ਸਬੰਧਿਤ ਨਹੀਂ ਹੈ।

**ਸਰਦਾਰ ਹੀਰਾ ਸਿੰਘ ਗਾਬੜੀਆ** : ਸਪੀਕਰ ਸਾਹਿਬ, ਹੁਣੇ ਮੰਤਰੀ ਜੀ ਨੇ ਦੱਸਿਆ ਹੈ ਕਿ ਗੰਦਾ ਪਾਣੀ ਮਿਲਣ ਕਾਰਨ ਉਥੇ ਮੌਤਾਂ ਹੋਈਆਂ ਸਨ ਔਰ ਪੰਜਾਹ-ਪੰਜਾਹ ਹਜ਼ਾਰ ਰੁਪਏ ਗਰਾਂਟ ਵਜੋਂ ਦਿੱਤੇ ਗਏ। ਸਪੀਕਰ ਸਾਹਿਬ, ਇਸੇ ਤਰ੍ਹਾਂ ਲੁਧਿਆਣੇ ਵਿੱਚ ਵੀ ਗੰਦਾ ਪਾਣੀ ਮਿਲਣ ਕਾਰਨ 3-4 ਮੌਤਾਂ ਹੋ ਗਈਆਂ ਸਨ ਪਰ ਉਨ੍ਹਾਂ ਨੂੰ ਗਰਾਂਟ ਅਜੇ ਤੱਕ ਨਹੀਂ ਦਿੱਤੀ ਗਈ . . . ।

**ਸ਼੍ਰੀ ਸਪੀਕਰ** : ਗਾਬੜੀਆ ਸਾਹਿਬ, ਇਹ ਕੁਐਸਚਨ ਲੁਧਿਆਣੇ ਨਾਲ ਸਬੰਧਿਤ ਨਹੀਂ ਹੈ। ਤੁਸੀਂ ਕੋਟਕਪੂਰੇ ਨਾਲ ਸਬੰਧਿਤ ਕੋਈ ਸਪਲੀਮੈਂਟਰੀ ਕਰੋ।

**ਸਰਦਾਰ ਮਨਤਾਰ ਸਿੰਘ ਬਰਾੜ** : ਸਪੀਕਰ ਸਾਹਿਬ, ਮੰਤਰੀ ਜੀ ਨੇ ਦੱਸਿਆ ਹੈ ਕਿ ਇਸ ਕੰਮ ਨੂੰ ਠੀਕ ਕਰਨ ਵਾਸਤੇ ਸਰਕਾਰ ਨੇ 185.06 ਲੱਖ ਰੁਪਏ ਜਮ੍ਹਾਂ ਕਰਵਾਏ ਹਨ। ਕੀ ਮੰਤਰੀ ਜੀ ਦੱਸਣਗੇ ਕਿ ਇਹ ਕੰਮ ਕਦੋਂ ਚਾਲੂ ਹੋ ਜਾਵੇਗਾ ਅਤੇ ਕਦੋਂ ਖਤਮ ਹੋਵੇਗਾ ?

**ਮੰਤਰੀ** : ਇਸ ਤੇ ਜਲਦੀ ਹੀ ਕੰਮ ਸ਼ੁਰੂ ਹੋ ਜਾਵੇਗਾ ਅਤੇ ਕੋਸ਼ਿਸ਼ ਕਰਾਂਗੇ ਕਿ ਜਿੰਨੀ ਜਲਦੀ ਹੋ ਸਕੇ, ਇਸ ਨੂੰ ਪੂਰਾ ਕੀਤਾ ਜਾਵੇ।

## OBSERVATION BY THE SPEAKER

**ਸ਼੍ਰੀ ਸਪੀਕਰ** : ਇਸ ਤੋਂ ਪਹਿਲਾਂ ਕਿ ਅਗਲੇ ਕੁਐਸਚਨਾਂ ਬਾਰੇ ਗੱਲ ਕਰੀਏ, ਮੈਂ ਪ੍ਰੈਸ ਵਾਲੇ ਮੈਂਬਰ ਸਹਿਬਾਨ ਨੂੰ ਬੇਨਤੀ ਕਰਾਂਗਾ ਕਿ ਜਿਹੜਾ ਪਾਰਟ ਮੈਂ ਅਲਾਓ ਨਾ ਕਰਾਂ ਅਤੇ ਜਿਹੜਾ ਹਾਊਸ ਦੀ ਕਾਰਵਾਈ ਵਿਚੋਂ ਐਕਸਪੰਜ ਕਰਾਂ, ਉਸ ਨੂੰ ਉਹ ਕਿਰਪਾ ਕਰਕੇ ਪ੍ਰੈਸ ਵਿੱਚ ਲਿਖਣ ਦੀ ਖੇਚਲ ਨਾ ਕਰਨ ਕਿਉਂਕਿ ਇਹ ਇਸ ਤਰ੍ਹਾਂ ਨਾਲ ਹਾਊਸ ਦੀ ਮਰਿਆਦਾ ਦੇ ਉਲਟ ਕੀਤਾ ਜਾਂਦਾ ਹੈ। ਮੈਂ ਚਾਹੁੰਦਾ ਹਾਂ ਕਿ ਇਸ ਤੇ ਵੀ ਜ਼ਰੂਰ ਅਮਲ ਹੋਵੇ।

## STARRED QUESTIONS AND ANSWERS *(Resumption)*

**ਨਿਸ਼ਾਨ ਵਾਲਾ ਪ੍ਰਸ਼ਨ ਨੰ: 1275**

**ਸ਼੍ਰੀ ਸਪੀਕਰ** : ਨਿਸ਼ਾਨ ਵਾਲੇ ਪ੍ਰਸ਼ਨ ਨੰ: 1275* ਦੀ ਐਕਸਟੈਨਸ਼ਨ ਮੰਗੀ ਗਈ ਹੈ ਜੋ ਕਿ ਇਕ ਹਫ਼ਤੇ ਵਾਸਤੇ ਦੇ ਦਿੱਤੀ ਗਈ ਹੈ।

ਅ.ਸ.ਪੱ. ਨੰ:

ਸ਼ੇਵਾਂ ਸਿੰਘ ਸ਼ੇਖਵਾਂ

ਰਾਜ ਮੰਤਰੀ,

ਸੂਚਨਾ ਤੇ ਲੋਕ ਸੰਪਰਕ ਅਤੇ ਮਾਲ ਤੇ ਪੁਨਰਵਾਸ ਵਿਭਾਗ, ਪੰਜਾਬ।

ਫੋਨ ਨੰ: (ਦ.) (ਘ.)

ਅ.ਸ.ਪ. ਨੰ: 4/22/98-ਸਸ-1/9726
ਚੰਡੀਗੜ੍ਹ, ਮਿਤੀ, 15-12-98

ਵਿਸ਼ਾ :—ਪੰਜਾਬ ਵਿਧਾਨ ਸਭਾ ਨਿਸ਼ਾਨ ਵਾਲੇ ਪ੍ਰਸ਼ਨ ਨੰ: 1275 ਵੱਲੋਂ ਸ. ਚਰਨਜੀਤ ਸਿੰਘ, ਐਮ. ਐਲ. ਏ. ਬਾਬਤ ਜ਼ਿਲ੍ਹਾ ਨਵਾਂ ਸ਼ਹਿਰ ਦੇ ਸੇਮ ਨਾਲ ਪ੍ਰਭਾਵਿਤ ਪਿੰਡਾਂ ਦੇ ਨਾਂ ਅਤੇ ਪ੍ਰਭਾਵਿਤ ਹੋਏ ਰਕਬੇ ਦਾ ਮੁਆਵਜ਼ਾ ਦੇਣ ਸਬੰਧੀ।

*For Starred Question No. 1275 and reply thereto, please see Appendix to this Debate.

[ਸ੍ਰੀ ਸਪੀਕਰ]

ਪਿਆਰੇ ਸ੍ਰੀ ਅਟਵਾਲ ਜੀ,

ਮਿਤੀ 22.12.1998 ਲਈ ਪ੍ਰਸ਼ਨਾਂ ਦੀ ਸੂਚੀ ਵਿੱਚ ਦਰਜ ਪੰਜਾਬ ਵਿਧਾਨ ਸਭਾ ਦੇ ਚਿੰਨ੍ਹ ਅੰਕਿਤ ਪ੍ਰਸ਼ਨ ਨੰ: 1275 ਜੋ ਕਿ ਸ. ਚਰਨਜੀਤ ਸਿੰਘ, ਐਮ.ਐਲ.ਏ. ਦੇ ਨਾਂ ਹੈ, ਦਾ ਉੱਤਰ ਅਜੇ ਤਿਆਰ ਨਹੀਂ ਹੋਇਆ। ਲੋੜੀਂਦੀ ਸੂਚਨਾ ਸਬੰਧਤ ਡਿਪਟੀ ਕਮਿਸ਼ਨਰ ਤੋਂ ਇਕੱਤਰ ਕੀਤੀ ਜਾ ਰਹੀ ਹੈ। ਇਸ ਲਈ ਮੇਰੀ ਬੇਨਤੀ ਹੈ ਕਿ ਕ੍ਰਿਪਾ ਕਰਕੇ ਇਸ ਪ੍ਰਸ਼ਨ ਦਾ ਉੱਤਰ ਦੇਣ ਲਈ 15 ਦਿਨਾਂ ਦਾ ਸਮਾਂ ਵਧਾ ਦਿੱਤਾ ਜਾਵੇ।

ਆਦਰ ਸਹਿਤ,

ਹਿਤੂ,<br>
ਸਹੀ/-<br>
(ਸੇਵਾ ਸਿੰਘ ਸੇਖਵਾਂ)

ਸ੍ਰ. ਚਰਨਜੀਤ ਸਿੰਘ ਅਟਵਾਲ,<br>
ਸਪੀਕਰ,<br>
ਪੰਜਾਬ ਵਿਧਾਨ ਸਭਾ,<br>
ਚੰਡੀਗੜ੍ਹ।

---

## ਡਾਇਰੈਕਟਰ, ਚੱਕਬੰਦੀ ਦੁਆਰਾ ਕੇਸਾਂ ਦਾ ਨਿਪਟਾਰਾ

*1300. **ਸਰਦਾਰ ਅਮਰਜੀਤ ਸਿੰਘ ਸਮਰਾ** : ਕੀ ਮਾਲ ਅਤੇ ਪੁਨਰਵਾਸ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਵਿੱਤੀ ਕਮਿਸ਼ਨਰ, ਮਾਲ ਨੇ ਡਾਇਰੈਕਟਰ/ਵਧੀਕ ਡਾਇਰੈਕਟਰ ਚੱਕਬੰਦੀ ਦੀਆਂ ਸ਼ਕਤੀਆਂ ਆਪਣੇ ਹੱਥ ਵਿਚ ਲਈਆਂ ਹੋਈਆਂ ਹਨ; ਜੇਕਰ ਅਜਿਹਾ ਹੋਵੇ ਤਾਂ ਡਾਇਰੈਕਟਰ/ਵਧੀਕ ਡਾਇਰੈਕਟਰ, ਚੱਕਬੰਦੀ, ਮੁਹਾਲੀ ਦੀ ਅਦਾਲਤ ਵਿਚ ਇਸ ਸਮੇਂ ਕਿੰਨੇ ਕੇਸ ਪੈਂਡਿੰਗ ਪਏ ਹੋਏ ਹਨ ਅਤੇ ਉਸ ਦੇ ਕਾਰਣ ਕੀ ਹਨ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਕੇਸਾਂ ਨੂੰ ਕਦੋਂ ਤੱਕ ਨਿਪਟਾਏ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਸੇਵਾ ਸਿੰਘ ਸੇਖਵਾਂ (ਰਾਜ ਮੰਤਰੀ, ਲੋਕ ਸੰਪਰਕ, ਮਾਲ ਅਤੇ ਮੁੜ ਵਸੇਬਾ)** : ਸਪੀਕਰ ਸਾਹਿਬ, ਜਵਾਬ ਦੇਣ ਤੋਂ ਪਹਿਲਾਂ ਆਪ ਜੀ ਵੱਲੋਂ ਜੋ 1300 ਨੰਬਰ ਸਵਾਲ ਦਾ ਜਵਾਬ ਲੇਟ ਆਉਣ ਬਾਰੇ ਕਿਹਾ ਗਿਆ ਸੀ, ਮੈਂ ਉਸ ਦਾ ਸਪੱਸ਼ਟੀਕਰਨ ਦੇਣਾ ਚਾਹੁੰਦਾ ਹਾਂ।

**ਸ੍ਰੀ ਸਪੀਕਰ** : ਸਪੱਸ਼ਟੀਕਰਨ ਦੀ ਲੋੜ ਨਹੀਂ, ਤੁਸੀਂ ਜਵਾਬ ਹੀ ਦਿਓ।

**ਰਾਜ ਮੰਤਰੀ** : (ੳ) ਅਤੇ (ਅ) ਨਹੀਂ ਜੀ । 'ਦੀ ਈਸਟ ਪੰਜਾਬ ਹੋਲਡਿੰਗਜ਼ (ਕੰਨਸਾਲੀਡੇਸ਼ਨ ਐਂਡ ਪ੍ਰੀਵੈਨਸ਼ਨ ਆਫ਼ ਫਰੈਗਮੈਂਟੇਸ਼ਨ) ਐਕਟ, 1948, ਦੀ ਧਾਰਾ 42 ਅਧੀਨ ਸਰਕਾਰ ਨੇ ਉਚਿਤ ਪੱਧਰ ਤੇ ਰਾਜ ਸਰਕਾਰ ਦੀਆਂ ਤਾਕਤਾਂ ਡਾਇਰੈਕਟਰ ਵਧੀਕ ਡਾਇਰੈਕਟਰ ਚੱਕਬੰਦੀ ਤੋਂ ਵਾਪਸ ਲਈਆਂ ਹਨ ਜੋ ਕਿ ਪਹਿਲਾਂ ਉਨ੍ਹਾਂ ਨੂੰ ਡੈਲੀਗੇਟ ਕੀਤੀਆਂ ਗਈਆਂ ਸਨ । ਇਨ੍ਹਾਂ ਕੇਸਾਂ ਦੀ ਗਿਣਤੀ 891 ਹੈ । ਇਹ ਅਦਾਲਤੀ ਕੇਸ ਹਨ । ਇਨ੍ਹਾਂ ਦੇ ਲੰਬਿਤ ਹੋਣ ਬਾਰੇ ਕੋਈ ਇਕੱਲਾ ਕਾਰਨ ਨਹੀਂ ਹੈ । ਅਦਾਲਤੀ ਕੇਸਾਂ ਦੇ ਦਾਇਰ ਹੋਣ ਬਾਰੇ ਅਤੇ ਨਿਪਟਾਰੇ ਬਾਰੇ ਇੱਕ ਲਗਾਤਾਰ ਅਦਾਲਤੀ ਪ੍ਰੋਸੈਸ ਹੋਣ ਕਰਕੇ ਇਨ੍ਹਾਂ ਦੇ ਨਿਪਟਾਰੇ ਬਾਰੇ ਕੋਈ ਖਾਸ ਸਮਾਂ ਸੀਮਾ ਦੇਣਾ ਸੰਭਵ ਨਹੀਂ । ਫਿਰ ਵੀ ਇਨ੍ਹਾਂ ਦੇ ਛੇਤੀ ਨਿਪਟਾਰੇ ਦਾ ਮਾਮਲਾ ਸਰਕਾਰ ਦੇ ਸਰਗਰਮੀ ਨਾਲ ਵਿਚਾਰ ਅਧੀਨ ਹੈ ।

**ਸਰਦਾਰ ਅਮਰਜੀਤ ਸਿੰਘ ਸਮਰਾ** : ਸਪੀਕਰ ਸਾਹਿਬ, ਕੀ ਮੰਤਰੀ ਜੀ ਦੱਸਣਗੇ ਕਿ ਜਨਵਰੀ, 1997 ਤੋਂ ਪਹਿਲਾਂ ਕਿੰਨੇ ਅਤੇ 31 ਦਸੰਬਰ, 1997 ਤੋਂ ਬਾਅਦ ਦੇ ਕਿੰਨੇ ਕੇਸ ਪੈਂਡਿੰਗ ਹਨ ਅਤੇ ਕਦੋਂ ਤੱਕ ਐਫ.ਸੀ.ਆਰ. ਉਨ੍ਹਾਂ ਕੇਸਾਂ ਦਾ ਭੁਗਤਾਨ ਕਰ ਦੇਣਗੇ ?

**ਰਾਜ ਮੰਤਰੀ** : ਸਮੇਂ ਸਮੇਂ ਸਿਰ 'ਦੀ ਈਸਟ ਪੰਜਾਬ ਹੋਲਡਿੰਗਜ਼ (ਕਨਸਾਲੀਡੇਸ਼ਨ ਐਂਡ ਪ੍ਰੀਵੈਨਸ਼ਨ ਆਫ ਫਰੈਗਮੈਨਟੇਸ਼ਨ) ਐਕਟ, 1948' ਦੀ ਧਾਰਾ 42 ਅਧੀਨ ਰਾਜ ਸਰਕਾਰ ਦੀਆਂ ਤਾਕਤਾਂ ਡਾਇਰੈਕਟਰ ਚੱਕਬੰਦੀ ਅਤੇ ਉਸ ਦੇ ਥੱਲੇ ਅਮਲੇ ਨੂੰ ਡੈਲੀਗੇਟ ਕੀਤੀਆਂ ਜਾਂਦੀਆਂ ਰਹੀਆਂ ਹਨ । ਅਧਿਸੂਚਨਾ ਮਿਤੀ 31.10.1994 ਰਾਹੀਂ ਇਹ ਤਾਕਤਾਂ ਡਾਇਰੈਕਟਰ ਅਤੇ ਵਧੀਕ ਡਾਇਰੈਕਟਰ ਚੱਕਬੰਦੀ ਨੂੰ ਡੈਲੀਗੇਟ ਕੀਤੀਆਂ ਗਈਆਂ ਸਨ । ਇਹ ਧਿਆਨ ਵਿੱਚ ਆਇਆ ਸੀ ਕਿ ਇਨ੍ਹਾਂ ਤਾਕਤਾਂ ਨੂੰ ਨਿਆਂ-ਸੰਗਤ ਢੰਗ ਨਾਲ ਨਹੀਂ ਵਰਤਿਆ ਗਿਆ । ਕਿਉਂਕਿ ਰਾਜ ਸਰਕਾਰ ਵੱਲੋਂ ਪਾਸ ਕੀਤੇ ਕਿਸੇ ਹੁਕਮ ਵਿਰੁੱਧ ਚਾਰਾਜੋਈ ਹਾਈ ਕੋਰਟ ਵਿੱਚ ਕੀਤੀ ਜਾ ਸਕਦੀ ਹੈ, ਇਸ ਤਰ੍ਹਾਂ ਨਤੀਜੇ ਦੇ ਤੌਰ ਤੇ ਡਾਇਰੈਕਟਰ/ਵਧੀਕ ਡਾਇਰੈਕਟਰ ਚੱਕਬੰਦੀ ਦੇ ਹੁਕਮਾਂ ਵਿਰੁੱਧ ਬਹੁਤ ਸਾਰੀਆਂ ਰਿੱਟਾਂ ਹਾਈ ਕੋਰਟ ਵਿੱਚ ਦਾਇਰ ਹੋਈਆਂ ਅਤੇ ਕੇਸ ਮੁੜ ਵਿਚਾਰਨ ਲਈ ਵਾਪਸ ਕੀਤੇ ਗਏ । ਬਹੁਤ ਸਾਰੀ ਗਿਣਤੀ ਵਿੱਚ ਸ਼ਿਕਾਇਤਾਂ ਵੀ ਹੋਈਆਂ ਅਤੇ ਚੱਕਬੰਦੀ ਦੀ ਕਾਰਵਾਈ ਜਿਹੜੀ ਕਿ 30 ਤੋਂ 40 ਸਾਲ ਪਹਿਲਾਂ ਹੋ ਚੁੱਕੀ ਹੈ, ਉਹਨਾਂ ਕੇਸਾਂ ਨੂੰ ਥੋਥੀਆਂ ਦਲੀਲਾਂ ਦੇ ਆਧਾਰ ਤੇ ਸਬੰਧਤ ਪਾਰਟੀਆਂ ਦੀ ਮਿਲੀਭੁਗਤ ਨਾਲ ਮੁੜ ਖੋਲ੍ਹਿਆ ਗਿਆ । ਬਹੁਤ ਸਾਰੇ ਕੇਸਾਂ ਵਿੱਚ ਪੰਚਾਇਤ ਦੀ ਮਲਕੀਅਤ ਵਾਲੀ ਜ਼ਮੀਨ ਦੀ ਐਕਟ ਦੀ ਧਾਰਾ 42 ਅਧੀਨ ਵੰਡ ਬਾਰੇ ਵੀ ਮੰਗ ਕੀਤੀ ਗਈ ।

ਇਹ ਮਾਮਲਾ ਘੋਖਿਆ ਗਿਆ ਅਤੇ ਰਾਜ ਸਰਕਾਰ ਦੀਆਂ ਜੋ ਤਾਕਤਾਂ ਡਾਇਰੈਕਟਰ/ਵਧੀਕ ਡਾਇਰੈਕਟਰ ਚੱਕਬੰਦੀ ਕੋਲ ਸਨ, ਉਹ ਮੁੱਖ ਮੰਤਰੀ ਦੇ ਹੁਕਮਾਂ ਮਿਤੀ 18.11.1997 ਰਾਹੀਂ ਵਾਪਸ ਲੈ ਲਈਆਂ ਗਈਆਂ ਅਤੇ ਵਿੱਤੀ ਕਮਿਸ਼ਨਰ (ਮਾਲ) ਜੀ ਨੂੰ ਡੈਲੀਗੇਟ ਕੀਤੀਆਂ ਗਈਆਂ । ਮੁੱਖ ਮੰਤਰੀ ਜੀ ਦੇ ਇਸ ਫ਼ੈਸਲੇ ਨਾਲ ਡਾਇਰੈਕਟਰ/ਵਧੀਕ ਡਾਇਰੈਕਟਰ/ਸਹਾਇਕ ਡਾਇਰੈਕਟਰ ਚੱਕਬੰਦੀ ਦੀਆਂ ਤਾਕਤਾਂ ਵਿੱਚ ਕੋਈ ਕਮੀ

[ਰਾਜ ਮੰਤਰੀ, ਲੋਕ ਸੰਪਰਕ ਅਤੇ ਮੁੜ ਵਸੇਬਾ]

ਨਹੀਂ ਆਉਂਦੀ ਸਗੋਂ ਇਸ ਫੈਸਲੇ ਨਾਲ ਜਿਸ ਅਸਲ ਅਥਾਰਟੀ ਦੀਆਂ ਇਹ ਤਾਕਤਾਂ ਸਨ, ਉਸ ਕੋਲ ਵਾਪਸ ਜਾਂਦੀਆਂ ਹਨ। ਚੱਕਬੰਦੀ ਵਿਭਾਗ ਦੇ ਅਫਸਰਾਂ ਕੋਲ ਪਹਿਲਾਂ ਹੀ ਚੱਕਬੰਦੀ ਐਕਟ ਦੀ ਧਾਰਾ 21 ਅਧੀਨ ਕਾਫੀ ਐਪੇਲੇਟ/ਰਵੀਜ਼ਨਲ ਤਾਕਤਾਂ ਹਨ, ਜਿਨ੍ਹਾਂ ਵਿੱਚ ਕਿਸੇ ਕਿਸਮ ਦੀ ਕੋਈ ਕਮੀ ਨਹੀਂ ਕੀਤੀ ਗਈ।

ਇਸ ਵੇਲੇ ਜਿਹੜੇ ਕੇਸਾਂ ਦੀ ਮੈਂ ਤੁਹਾਨੂੰ ਗਿਣਤੀ 891 ਦੱਸੀ ਹੈ, ਉਨ੍ਹਾਂ ਵਿੱਚ ਜਿਹੜੇ ਡਾਇਰੈਕਟਰ ਕਨਸੋਲੀਡੇਸ਼ਨ, ਪੰਜਾਬ, ਜਲੰਧਰ ਕੋਲ ਹਨ, ਉਨ੍ਹਾਂ ਦੀ ਗਿਣਤੀ 50 ਹੈ ਜਿਹੜੇ ਕਿ ਰਸਤਿਆਂ ਨਾਲ ਸਬੰਧਤ ਹਨ। ਜਿਹੜੇ ਦੁਬਾਰਾ ਵੰਡ ਦੇ ਹਨ ਜਾਂ ਜ਼ੁਮਲਾ ਮੁਸ਼ਤਰਕਾ ਦੇ ਹਨ, ਉਨ੍ਹਾਂ ਦੀ ਗਿਣਤੀ 50 ਹੈ। ਹੱਕਦਾਰ ਦਾ ਜਿਥੇ ਘਾਟਾ ਹੋਵੇ, ਹੱਕ ਪ੍ਰਾਪਤ ਕਰਨ ਵਾਸਤੇ ਕੇਸ ਕੀਤਾ ਹੋਵੇ, ਉਨ੍ਹਾਂ ਦੀ ਗਿਣਤੀ 22 ਹੈ। ਪੈਟੀਸ਼ਨ ਅਗੇਂਸਟ ਆਰਡਰ ਦੇ 38 ਕੇਸ ਹਨ। ਕੁਰੱਪਸ਼ਨ ਦੇ ਕੇਸਾਂ ਦੀ ਗਿਣਤੀ 57 ਹੈ। ਬਹਾਲੀ ਦੇ ਕੇਸਾਂ ਦੀ ਗਿਣਤੀ 21 ਹੈ। ਇਸੇ ਤਰ੍ਹਾਂ ਜਿਹੜੇ ਐਡੀਸ਼ਨਲ ਡਾਇਰੈਕਟਰ, ਐਸ.ਏ.ਐਸ. ਨਗਰ, ਮੋਹਾਲੀ ਕੋਲ ਕੇਸ ਹਨ, ਉਹ ਇਸ ਤਰ੍ਹਾਂ ਹਨ : ਰਸਤਿਆਂ ਦੇ ਕੇਸ 87, ਦੁਬਾਰਾ ਵੰਡ ਦੇ ਕੇਸ 19, ਹੱਕਦਾਰ ਦੇ ਘਾਟੇ ਦੇ ਕੇਸ 125, ਪੈਟੀਸ਼ਨ ਅਗੇਂਸਟ ਆਰਡਰ 111, ਕੁਰੱਪਸ਼ਨ ਦੇ ਕੇਸ 112 ਅਤੇ ਜਿਨ੍ਹਾਂ ਕੇਸਾਂ ਵਿੱਚ ਹਾਈ ਕੋਰਟ ਤੋਂ ਰਿਮਾਂਡ ਲਿਆ ਗਿਆ ਹੈ, ਉਹ 31 ਹਨ; ਜਿਹੜੇ ਕੇਸ ਅਸਿਸਟੈਂਟ ਡਾਇਰੈਕਟਰ ਕਨਸੋਲੀਡੇਸ਼ਨ, ਜਲੰਧਰ ਕੋਲ ਹਨ, ਉਹ ਹਨ : ਰਸਤਿਆਂ ਦੇ 47, ਦੁਬਾਰਾ ਵੰਡ ਦੇ 10, ਹੱਕਦਾਰ ਦੇ ਘਾਟੇ ਦੇ 37, ਪੈਟੀਸ਼ਨ ਅਗੇਂਸਟ ਆਰਡਰ ਦੇ 18 ਅਤੇ ਕੁਰੱਪਸ਼ਨ ਦੇ ਕੇਸ 70 ਹਨ। ਇਸ ਤਰ੍ਹਾਂ ਇਹ ਟੋਟਲ 891 ਕੇਸ ਹਨ ਲੇਕਿਨ ਇਨ੍ਹਾਂ ਵਿਚੋਂ 125 ਕੇਸ ਜਿਹੜੇ ਹਨ, ਉਹ ਪਹਿਲੇ ਫਾਈਨਾਂਸ਼ੀਅਲ ਕਮਿਸ਼ਨਰ ਜਿਹੜੇ ਸਨ, ਉਨ੍ਹਾਂ ਨੇ ਸਟੇਅ ਕੀਤੇ ਹੋਏ ਹਨ ਅਤੇ ਬਾਕੀ ਦਾ ਰਿਕਾਰਡ ਵੱਖ ਵੱਖ ਰਿਕਾਰਡ ਰੂਮਾਂ ਵਿਚ ਪਿਆ ਹੈ।

**ਸਰਦਾਰ ਅਮਰਜੀਤ ਸਿੰਘ ਸਮਰਾ** : ਸਪੀਕਰ ਸਾਹਿਬ, ਇਨ੍ਹਾਂ ਨੇ ਜੋ ਇਹ ਕੰਮ ਜਲਦੀ ਨੇਪਰੇ ਚਾੜ੍ਹਨ ਦੀ ਕੋਸ਼ਿਸ਼ ਕੀਤੀ ਹੈ, ਮੈਂ ਇਸ ਦੇ ਲਈ ਇਨ੍ਹਾਂ ਦਾ ਧੰਨਵਾਦ ਕਰਦਾ ਹਾਂ।

**ਸ਼੍ਰੀ ਸਪੀਕਰ** : ਇਨ੍ਹਾਂ ਨੇ ਕਾਫੀ ਡਿਟੇਲ ਦੇ ਵਿਚ ਜਵਾਬ ਦੇ ਦਿੱਤਾ ਹੈ।

---

### ਜ਼ਿਲ੍ਹਾ ਅੰਮ੍ਰਿਤਸਰ ਦੇ ਬਲਾਕ ਗੰਡੀਵਿੰਡ ਵਿਚ ਲਿੰਕ ਸੜਕਾਂ ਨੂੰ ਪੱਕਾ ਕਰਨਾ

*1262. **ਸਰਦਾਰ ਗੁਲਜ਼ਾਰ ਸਿੰਘ ਰਣੀਕੇ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲ੍ਹਾ ਅੰਮ੍ਰਿਤਸਰ ਦੇ ਗੰਡੀਵਿੰਡ ਬਲਾਕ ਵਿਚ ਸਰਹੱਦੀ ਇਲਾਕੇ ਨਾਲ ਲਗਦੇ ਪਿੰਡਾਂ ਵਿਚ ਮੌਜੂਦਾ ਕੱਚੀਆਂ ਲਿੰਕ ਸੜਕਾਂ ਨੂੰ ਪੱਕਾ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਉਸਦੇ ਵੇਰਵੇ ਕੀ ਹਨ ?

**ਸਰਦਾਰ ਨਿਰਮਲ ਸਿੰਘ ਕਾਹਲੋਂ (ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ)** : ਹਾਂ ਜੀ।

ਪੰਜਾਬ ਸਰਕਾਰ ਵੱਲੋਂ ਇੱਕ ਬੈਂਕ ਲੋਨ ਪ੍ਰੋਜੈਕਟ ਅਧੀਨ ਕੁੱਲ 2134.71 ਕਿਲੋ-ਮੀਟਰ ਨਵੀਆਂ ਸੜਕਾਂ ਬਣਾਉਣ ਦੀ ਤਜਵੀਜ਼ ਹੈ, ਜਿਹਨਾਂ ਤੇ ਕੁੱਲ 213.47 ਕਰੋੜ ਰੁਪਏ ਖਰਚੇ ਜਾਣਗੇ। ਇਸ ਪ੍ਰੋਜੈਕਟ ਅਧੀਨ ਬਲਾਕ ਗੰਡੀਵਿੰਡ ਦੀਆਂ ਸੜਕਾਂ ਵੀ ਆਉਂਦੀਆਂ ਹਨ। ਇਹਨਾਂ ਦੀ ਕੁੱਲ ਗਿਣਤੀ 16 ਹੈ ਅਤੇ ਕੁੱਲ ਲੰਬਾਈ 11.60 ਕਿਲੋਮੀਟਰ ਹੈ ਜਿਹਨਾਂ ਦਾ ਵੇਰਵਾ ਸਦਨ ਦੀ ਮੇਜ਼ ਤੇ ਰੱਖਿਆ ਜਾਂਦਾ ਹੈ।

## ਸੜਕਾਂ ਦਾ ਵੇਰਵਾ

| ਲੜੀ ਨੰ: | ਸੜਕ ਦਾ ਨਾਂ | ਲੰਬਾਈ | |
|---|---|---|---|
| 1. | ਛਾਪਾ ਪਿੰਡ ਦੀ ਪੱਕੀ ਸੜਕ ਤੋਂ ਗੁਰਦੁਆਰਾ। | 0.80 ਕਿ.ਮੀ. | |
| 2. | ਭੁਚਰਖੁਰਦ ਤੋਂ ਗੁਰਦੁਆਰਾ ਤਿੰਨ ਧਰਮ ਅਸਥਾਨ। | 0.80 | ,, |
| 3. | ਬਰਿਆੜੀ ਤੋਂ ਜ਼ਿਮੀਦਾਰਾ ਦਾ ਗੁਰਦੁਆਰਾ ਅਤੇ ਮਜ਼ਬੀ ਸਿੰਘਾਂ ਦਾ ਗੁਰਦੁਆਰਾ। | 0.65 | ,, |
| 4. | ਚੀਮਾਂ ਖੁਰਦ ਤੋਂ ਗੁਰਦੁਆਰਾ। | 0.50 | ,, |
| 5. | ਨੌਸ਼ਹਿਰਾ ਢਾਲਾ ਤੋਂ ਗੁਰਦੁਆਰਾ ਬਾਲਾ ਜਲਣ। | 0.25 | ,, |
| 6. | ਚੀਮਾਂ ਕਲਾਂ ਤੋਂ ਗੁਰਦੁਆਰਾ। | 0.60 | ,, |
| 7. | ਮੱਲੀਆਂ ਤੋਂ ਗੁਰਦੁਆਰਾ। | 0.30 | ,, |
| 8. | ਛੀਨਾਂ ਬਿੱਧੀਚੰਦ ਤੋਂ ਗੁਰਦੁਆਰਾ ਸਾਹਿਬ। | 0.30 | ,, |
| 9. | ਪਿੰਡ ਲੋਹੀਆ ਗੁਰਦੁਆਰਾ ਬਾਬਾ ਬਿੱਧੀ ਚੰਦ (ਅਟਾਰੀ ਝਬਾਲ ਰੋਡ) | 2.50 | ,, |
| 10. | ਜਨੋਲ ਤੋਂ ਗੁਰਦੁਆਰਾ ਪਾਤਸ਼ਾਹੀ ਛੇਵੀਂ। | 0.50 | ,, |
| 11. | ਅਟਾਰੀ-ਚੋਗਾਵਾਂ ਰੋਡ ਤੋਂ ਗੁਰਦੁਆਰਾ ਬਾਬਾ ਜੀਵਨ ਸਿੰਘ ਰਣੀਕੇ। | 1.00 | ,, |
| 12. | ਅਟਾਰੀ ਬੱਚੀਵਿੰਡ ਰੋਡ ਤੋਂ ਸਮਾਧਾਂ ਗੁਲਾਬ ਸ਼ਾਹੀ। | 0.60 | ,, |
| 13. | ਦਾਉਕੇ ਭਰੋਵਾਲ ਤੋਂ ਗੁਰਦੁਆਰਾ ਨਾਹਰ ਸਿੰਘ। | 0.50 | ,, |
| 14. | ਖਾਸਾ ਭਕਨਾ ਰੋਡ ਤੋਂ ਸਮਸ਼ਾਨ-ਘਾਟ ਭਕਨਾ। | 0.50 | ,, |

[ਪੇਂਡੂ ਵਿਕਾਸ ਅਤੇ ਪੰਚਾਇਤ ਮੰਤਰੀ]

| | | |
|---|---|---|
| 15. | ਭਕਨਾ ਢੰਡ ਰੋਡ ਤੋਂ ਪੀਰ ਹਦੂਰੀ । | 0.80 ਕਿ.ਮੀ. |
| 16. | ਅਟਾਰੀ ਝਬਾਲ ਰੋਡ ਤੋਂ ਬਾਬਾ ਪੀਰ ਸ਼ਾਹੀ (ਆਈ.ਜੀ. ਸਕੂਲ) ਅਤੇ ਬਾਬਾ ਹਾਜ਼ੀ ਸ਼ਾਹ ਲੜਕੀਆਂ ਦੇ ਸਕੂਲ ਲਾਗੇ । | 1.00 ,, |
| | ਜੋੜ | 11.60 ,, |

**ਸਰਦਾਰ ਗੁਲਜ਼ਾਰ ਸਿੰਘ ਰਣੀਕੇ** : ਸਪੀਕਰ ਸਾਹਿਬ, ਜੋ ਮੰਤਰੀ ਜੀ ਨੇ ਵੇਰਵੇ ਮੇਜ਼ ਤੇ ਰੱਖੇ ਹਨ, ਇਹ ਮੇਰੇ ਖਿਆਲ ਵਿੱਚ ਮਹਿਕਮੇ ਵੱਲੋਂ ਘਰ ਸੁੱਤੇ ਪਿਆ ਹੀ ਭੇਜ ਦਿੱਤੇ ਗਏ ਹਨ । ਗੰਡੀ-ਵਿੰਡ ਬਲਾਕ ਵਿੱਚ 45-50 ਕਿਲੋਮੀਟਰ ਸੜਕਾਂ ਹਨ ਪਰ ਉਸ ਦਾ ਵੇਰਵਾ ਮਹਿਕਮੇ ਨੇ ਸਿਰਫ 16 ਕਿਲੋਮੀਟਰ ਹੀ ਦਿੱਤਾ ਹੈ । ਜੋ ਰਿਪੋਰਟ ਮੰਗਵਾਈ ਗਈ ਹੈ ਔਰ ਮਹਿਕਮੇ ਨੇ ਜਿਹੜੇ ਤੱਥਾਂ ਤੇ ਰਿਪੋਰਟ ਭੇਜੀ ਹੈ, ਇਸ ਪਵਿੱਤਰ ਹਾਊਸ ਦੇ ਵਿੱਚ ਉਹ ਤੱਥ ਗਲਤ ਹਨ । ਕੀ ਇਨ੍ਹਾਂ ਬਾਰੇ ਮੰਤਰੀ ਜੀ ਕੁਝ ਦੱਸਣਗੇ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੇਰੇ ਕੋਲ ਜਿਹੜੇ ਵੇਰਵੇ ਆਏ ਹਨ, ਉਹ ਮੈਂ ਇਨ੍ਹਾਂ ਦੇ ਨੋਟਿਸ ਵਿੱਚ ਲਿਆਂਦੇ ਹਨ । ਜੇਕਰ ਇਹ ਮਹਿਸੂਸ ਕਰਦੇ ਹਨ ਕਿ ਕੋਈ ਵੇਰਵੇ ਰਹਿ ਗਏ ਹਨ ਤਾਂ ਇਹ ਹੋਰ ਦੱਸ ਦੇਣ । ਇਸ ਤੇ ਕਾਰਵਾਈ ਵੀ ਕੀਤੀ ਜਾਵੇਗੀ ਅਤੇ ਇਸ ਗੱਲ ਦੇ ਮੁਤੱਲਕ ਵਿਚਾਰ ਵੀ ਕੀਤਾ ਜਾਵੇਗਾ ।

**ਸਰਦਾਰ ਗੁਲਜ਼ਾਰ ਸਿੰਘ ਰਣੀਕੇ** : ਸਪੀਕਰ ਸਾਹਿਬ, ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਲੋਨ ਲੈਣ ਦਾ ਜੋ ਪ੍ਰਾਸੈਸ ਹੈ, ਉਹ ਕਦੋਂ ਤੱਕ ਪੂਰਾ ਹੋ ਜਾਵੇਗਾ ? ਉਹ ਲੋਨ ਕਦੋਂ ਤੱਕ ਮਿਲ ਜਾਵੇਗਾ ਅਤੇ ਇਹ ਸੜਕਾਂ ਪੱਕੀਆਂ ਕਰਨ ਦਾ ਉਪਰਾਲਾ ਤੁਸੀਂ ਕਦੋਂ ਤੱਕ ਕਰੋਗੇ ?

**ਸ਼੍ਰੀ ਸਪੀਕਰ** : ਮੰਤਰੀ ਜੀ, ਇਨ੍ਹਾਂ ਸੜਕਾਂ ਨੂੰ ਪੱਕੀਆਂ ਕਰਨ ਦਾ ਕੋਈ ਟਾਈਮ ਦੱਸੋ ।

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਲੋਨ ਲੈਣ ਦਾ ਜੋ ਪ੍ਰਾਸੈਸ ਹੈ, ਉਹ ਸ਼ੁਰੂ ਹੈ । ਕੋਸ਼ਿਸ਼ ਹੈ ਕਿ ਬਹੁਤ ਹੀ ਜਲਦੀ ਲੋਨ ਲੈ ਕੇ ਪੰਜਾਬ ਦੀਆਂ ਜਿਹੜੀਆਂ ਸਾਰੀਆਂ ਸੜਕਾਂ ਹਨ, ਉਹ ਚੰਗੇ ਤਰੀਕੇ ਨਾਲ ਤਿਆਰ ਕਰ ਲਈਆਂ ਜਾਣ । ਬਹੁਤਾ ਟਾਈਮ ਨਹੀਂ ਲੱਗੇਗਾ । ਇਸ ਬਾਰੇ ਮੈਂ ਇਨ੍ਹਾਂ ਨੂੰ ਯਕੀਨ ਦਿਵਾਉਂਦਾ ਹੈ ।

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਪੀਕਰ ਸਾਹਿਬ, ਕਈ ਪਿੰਡਾਂ ਦੇ ਵਿੱਚ ਹਾਲੇ ਤੱਕ ਸੜਕਾਂ ਬਣੀਆਂ ਹੀ ਨਹੀਂ ਹਨ, ਕੱਚੀਆਂ ਸੜਕਾਂ ਹਨ । ਕੀ ਮੰਤਰੀ ਜੀ ਇਨ੍ਹਾਂ ਪਿੰਡਾਂ ਵਿਚ ਪਹਿਲ ਦੇ ਆਧਾਰ ਤੇ ਸੜਕਾਂ ਬਣਾਉਣਗੇ ?

**ਸ਼੍ਰੀ ਸਪੀਕਰ** : ਵੈਸੇ ਇਹ ਇਸ ਸਵਾਲ ਨਾਲ ਮਿਲਦਾ ਨਹੀਂ......

**ਸਰਦਾਰ ਇੰਦਰਜੀਤ ਸਿੰਘ ਜ਼ੀਰਾ** : ਸਪੀਕਰ ਸਾਹਿਬ, ਮਿਲਦਾ ਹੈ ਜੀ । ਮੈਂ ਤਾਂ ਇਨ੍ਹਾਂ ਤੋਂ ਇਹੀ ਪੁੱਛਣਾ ਚਾਹੁੰਦਾ ਹਾਂ ਕਿ ਜਿਨ੍ਹਾਂ ਪਿੰਡਾਂ ਦੀਆਂ ਹਾਲੇ ਤੱਕ ਕੋਈ ਵੀ ਸੜਕਾਂ ਤਿਆਰ ਨਹੀਂ ਹੋਈਆਂ, ਕੀ ਉਨ੍ਹਾਂ ਨੂੰ ਇਹ ਪਹਿਲ ਦੇ ਆਧਾਰ ਤੇ ਬਣਾਉਣਗੇ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਇਹ ਗੱਲ ਗੰਡੀਵਿੰਡ ਬਲਾਕ ਦੀ ਸ਼ੁਰੂ ਹੋਈ ਹੈ ਅਤੇ ਉਸ ਦੀ ਮੈਂ ਰਿਪੋਰਟ ਦੇ ਦਿੱਤੀ ਹੈ । ਬਾਕੀ ਹੋਰ ਵੀ ਸੜਕਾਂ ਬਣਾਉਣ ਦਾ ਸਾਡਾ ਪ੍ਰੋਗਰਾਮ ਹੈ ਅਤੇ ਜਿਥੇ ਪਹਿਲਾਂ ਕੋਈ ਸੜਕ ਨਹੀਂ ਬਣੀ, ਉਸ ਨੂੰ ਪਹਿਲ ਦੇ ਆਧਾਰ ਤੇ ਅਸੀਂ ਬਣਾਉਣਾ ਹੀ ਹੈ । ਇਹ ਮੈਂ ਇਨ੍ਹਾਂ ਨੂੰ ਯਕੀਨ ਦਿਵਾਉਂਦਾ ਹਾਂ ।

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ......

**ਸ਼੍ਰੀ ਸਪੀਕਰ** : ਡੋਗਰਾ ਜੀ, ਤੁਹਾਡਾ ਵੀ ਕੋਈ ਮਸਲਾ ਹੈ......?

**ਸ਼੍ਰੀ ਰਮੇਸ਼ ਚੰਦਰ ਡੋਗਰਾ** : ਮੈਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹਾਂਗਾ ਕਿ ਕੋਈ 15-20 ਸਾਲਾਂ ਦਾ ਸਮਾਂ ਫਸਟ ਲਿੰਕ ਸੜਕਾਂ ਬਣਾਉਣ ਦਾ ਹੋ ਚੁੱਕਿਆ ਹੈ ਕਿ ਫਸਟ ਲਿੰਕ ਰੋਡਜ਼ ਚਲ ਰਹੀਆਂ ਹਨ ਤੇ ਕਾਫੀ ਪਿੰਡਾਂ ਵਿਚ ਬਣ ਵੀ ਚੁੱਕੀਆਂ ਹਨ ਪਰ ਮੇਰੇ ਹਲਕੇ ਵਿੱਚ ਕੋਈ ਵੀ ਫਸਟ ਲਿੰਕ ਸੜਕ ਨਹੀਂ ਬਣੀ । ਕੀ ਮੰਤਰੀ ਜੀ ਮੇਰੇ ਹਲਕੇ ਵਿੱਚ......

**ਸ਼੍ਰੀ ਸਪੀਕਰ** : ਡੋਗਰਾ ਜੀ, ਨਹੀਂ । ਜੇ ਕੋਈ ਗੱਲ ਹੁੰਦੀ ਤਾਂ ਮੈਂ ਕਹਿ ਦਿੰਦਾ । ਪਰ ਇਸ ਸਵਾਲ ਤੇ ਤੁਸੀਂ ਬੈਠ ਜਾਓ । ਤੁਸੀਂ ਆਪਣੇ ਹਲਕੇ ਦੇ ਬਾਰੇ ਵੱਖਰਾ ਸਵਾਲ ਦੇ ਦਿਓ ।

---

### ਧਾਰ ਬਲਾਕ ਵਿਚ ਲਿੰਕ ਸੜਕਾਂ ਦੀ ਉਸਾਰੀ

*1296. **ਸ਼੍ਰੀ ਸੱਤਿਆ ਪਾਲ ਸੈਣੀ** : ਕੀ ਖੇਤੀਬਾੜੀ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :-

(ੳ) ਕੀ ਧਾਰ ਬਲਾਕ, ਜ਼ਿਲ੍ਹਾ ਗੁਰਦਾਸਪੁਰ ਵਿਚ ਅਜਿਹੇ ਕੋਈ ਪਿੰਡ ਹਨ ਜਿਨ੍ਹਾਂ ਨੂੰ ਹਾਲੇ ਤਕ ਮੁੱਖ ਸੜਕਾਂ ਨਾਲ ਨਹੀਂ ਜੋੜਿਆ ਗਿਆ ਹੈ; ਜੇਕਰ ਅਜਿਹਾ ਹੋਵੇ, ਤਾਂ ਉਨ੍ਹਾਂ ਦੇ ਵੇਰਵੇ ਕੀ ਹਨ ;

(ਅ) ਕੀ ਸਰਕਾਰ ਦੀ ਉਪਰੋਕਤ ਭਾਗ (ੳ) ਵਿਚ ਵਰਣਿਤ ਪਿੰਡਾਂ ਨੂੰ ਮੁੱਖ ਸੜਕਾਂ ਨਾਲ ਜੋੜਨ ਦੀ ਤਜਵੀਜ਼ ਹੈ; ਜੇਕਰ ਅਜਿਹਾ ਹੋਵੇ ਤਾਂ ਉਕਤ ਮੰਤਵ ਲਈ ਕੁੱਲ ਕਿੰਨੇ ਕਿਲੋਮੀਟਰ ਲੰਬੀ ਸੜਕ ਉਸਾਰੀ ਜਾਣੀ ਲੋੜੀਂਦੀ ਹੈ ਅਤੇ ਤਜਵੀਜ਼ ਨੂੰ ਕਦੋਂ ਤੱਕ ਨੇਪਰੇ ਚਾੜ੍ਹਨ ਦੀ ਸੰਭਾਵਨਾ ਹੈ ?

**ਸ਼੍ਰੀ ਮਦਨ ਮੋਹਨ ਮਿੱਤਲ (ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : (ੳ) 1971 ਦੇ ਸੈਨਸਜ਼ ਅਨੁਸਾਰ ਧਾਰ ਬਲਾਕ ਵਿੱਚ ਆਉਂਦੇ ਸਾਰੇ ਪਿੰਡ

[ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ]

ਪੱਕਾ ਰੋਡ ਨਾਲ ਲਿੰਕ ਕੀਤੇ ਜਾ ਚੁੱਕੇ ਹਨ । 1991 ਦੀ ਸੈਨਸਜ਼ ਅਨੁਸਾਰ ਧਾਰ ਬਲਾਕ ਵਿੱਚ 20 ਪਿੰਡ ਪੱਕਾ ਰੋਡ ਨਾਲ ਜੋੜਨੇ ਰਹਿੰਦੇ ਹਨ, ਜਿਹਨਾਂ ਦਾ ਵਿਵਰਨ ਅਨੁਲੱਗ 'ੳ' ਤੇ ਹੈ ।

(ਅ) ਜਿਹੜੇ ਪਿੰਡ ਅਜੇ ਤੱਕ ਮੁੱਖ ਸੜਕਾਂ ਨਾਲ ਜੋੜੇ ਨਹੀਂ ਗਏ ਉਨ੍ਹਾਂ ਨੂੰ ਮੁੱਖ ਸੜਕ ਨਾਲ ਜੋੜਨ ਦੀ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ । ਧਨ ਰਾਸ਼ੀ ਦੀ ਘਾਟ ਕਾਰਨ ਰਹਿੰਦੇ ਸਾਰੇ ਪਿੰਡਾਂ ਨੂੰ ਤੁਰੰਤ ਮੁੱਖ ਸੜਕਾਂ ਨਾਲ ਜੋੜਿਆ ਜਾਣਾ ਸੰਭਵ ਨਹੀਂ ਹੈ । ਨਿਕਟ ਭਵਿੱਖ ਵਿੱਚ ਨਵੀਆਂ ਬਣਾਈਆਂ ਜਾਣ ਵਾਲੀਆਂ ਸੜਕਾਂ ਦੀ ਲੰਬਾਈ ਅਤੇ ਇਨ੍ਹਾਂ ਦੇ ਬਣਾਉਣ ਵਿੱਚ ਲੱਗਣ ਵਾਲੇ ਸਮੇਂ ਸਬੰਧੀ ਜਾਣਕਾਰੀ ਅੰਤਮ ਫੈਸਲਾ ਹੋ ਜਾਣ ਉਪਰੰਤ ਹੀ ਦਿੱਤੀ ਜਾ ਸਕਦੀ ਹੈ ।

ਅਨੁਲੱਗ 'ੳ'

| | | | | | |
|---|---|---|---|---|---|
| 1) | ਬਧਾਨੀ | 2) | ਗੁਨੇਹਾ | 3) | ਤੇਲਾ ਲਾਹੜੀ |
| 4) | ਖਾਸਾ | 5) | ਭੂਨ | 6) | ਦੁਰੰਗ |
| 7) | ਗਨੇਰਾ ਟਿੱਕਾ | 8) | ਹਾੜਾ | 9) | ਕੋਈ ਟਿੱਕਾ ਭੂਨਗਰੇਤ |
| 10) | ਕੁਟੀ ਟਿਕਾ ਰਾਹੀ | 11) | ਕੁਟੀ ਟਿੱਕਾ ਪਨਸਾਲੋ | 12) | ਲਦਾਤੀ |
| 13) | ਮੇਰਵਾਨ ਟਿੱਕਾ ਕਾਮਿਲ | 14) | ਤਰੁਤਵਾਨ | 15) | ਪਤਰਾਂ ਲਵਾਂ |
| 16) | ਸਤੀਨ | 17) | ਮੰਗਣੀ ਟਿੱਕਾ ਭੱਟੀ | 18) | ਨਲੋਹ |
| 19) | ਨਿਆਰੀ | 20) | ਧਾਰ ਕਲਾਂ | | |

**ਸ੍ਰੀ ਸੱਤਿਆ ਪਾਲ ਸੈਣੀ** : ਸਪਲੀਮੈਂਟਰੀ, ਸਪੀਕਰ ਸਾਹਿਬ । ਜਿਹੜੇ ਅੰਕੜੇ 1971 ਵਿਚ ਪ੍ਰਾਪਤ ਹੋਏ, ਉਨ੍ਹਾਂ ਵਿਚ ਸੂਚਿਤ ਕੀਤਾ ਗਿਆ ਸੀ ਕਿ ਸਾਰੇ ਪਿੰਡਾਂ ਨੂੰ ਸੜਕਾਂ ਨਾਲ ਲਿੰਕ ਕਰ ਲਿਆ ਗਿਆ । 1991 ਵਿਚ ਜਿਹੜੇ ਅੰਕੜੇ ਪ੍ਰਾਪਤ ਹੋਏ, ਉਨ੍ਹਾਂ ਵਿਚ ਮੰਨਿਆ ਗਿਆ ਹੈ ਕਿ 20 ਪਿੰਡਾਂ ਨੂੰ ਸੜਕ ਨਾਲ ਲਿੰਕ ਕਰਨਾ ਬਾਕੀ ਰਹਿੰਦਾ ਹੈ ਪਰ ਵਾਸਤਵਿਕਤਾ ਇਹ ਹੈ ਕਿ ਅਜੇ ਤੱਕ 98 ਪਿੰਡਾਂ ਵਿਚੋਂ 40 ਪਿੰਡ ਲਿੰਕ ਹੋਣੇ ਰਹਿੰਦੇ ਹਨ ਜਿਹੜੇ ਕਿ ਇਸ ਧਾਰ ਬਲਾਕ ਦੇ ਇਕੱਲੇ ਦੇ ਹਨ । ਇਹ ਇਕ ਅਚੰਭਾ ਹੈ ਕਿ ਪੰਜਾਬ ਦਾ ਇਹ ਦੋਜ਼ਖ ਧਾਰ ਬਲਾਕ ਵਿਚ ਹੀ ਹੈ । ਇਸ ਵਿਚ ਅਜੇ ਵੀ 50 ਪ੍ਰਤੀਸ਼ਤ ਪਿੰਡਾਂ ਦੀਆਂ ਸੜਕਾਂ ਮੋਟਰਏਬਲ ਨਹੀਂ ਹਨ । ਉਨ੍ਹਾਂ ਤੇ ਮੋਟਰ ਨਹੀਂ ਜਾ ਸਕਦੀ । ਕੀ ਮੰਤਰੀ ਜੀ ਤੋਂ ਮੈਂ ਪੁੱਛ ਸਕਦਾ ਹਾਂ............

**ਸ੍ਰੀ ਸਪੀਕਰ** : ਤੁਸੀਂ ਕੁਐਸਚਨ ਕਰੋ ।

**ਸ੍ਰੀ ਸੱਤਿਆ ਪਾਲ ਸੈਣੀ** : ਹਾਂ ਜੀ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਇਸ ਦੇ ਕੀ ਕਾਰਨ ਹਨ ? ਇਨ੍ਹਾਂ ਵਿਚ ਕੰਮ-ਸੇ-ਕਮ ਕੁਝ ਬਹੁਤ ਅਵੱਸ਼ਕ ਪਿੰਡ ਜੋ ਹਨ, ਜਿਥੇ ਸੜਕਾਂ ਹਾਲੇ ਤੱਕ ਨਹੀਂ ਬਣੀਆਂ ਹਨ ਅਤੇ ਜਿਹੜੇ ਪਿੰਡਾਂ ਵਿਚ ਬਣੀਆਂ ਵੀ ਹਨ, ਉਹ ਵੀ ਡੈਮ ਕਾਰਨ ਬਣੀਆਂ ਹਨ । ਆਰ. ਐਸ ਡੀ. ਉਥੇ ਬਣਨਾ ਸੀ ਤਾਂ ਉਹ ਸੜਕਾਂ ਬਣੀਆਂ ਹਨ । ਧਾਰ ਬਲਾਕ ਦੀਆਂ ਸੜਕਾਂ ਮੋਟਰਏਬਲ ਨਹੀਂ ਹਨ ।

ਕੀ ਇਹ ਆਸ਼ਵਾਸਨ ਦੇਣਗੇ ਕਿ ਜਿਹੜਾ ਬੈਕਲਾਗ ਇਸ ਇਲਾਕੇ ਦੀਆਂ ਸੜਕਾਂ ਨੂੰ ਲਿੰਕ ਕਰਨ ਦਾ ਪਿਆ ਹੈ, ਉਸ ਨੂੰ ਪੂਰਾ ਕੀਤਾ ਜਾਵੇਗਾ ? ਇਸ ਨੂੰ ਇਹ ਵਿਚਾਰ ਅਧੀਨ ਨਾ ਛੱਡਣ । ਇਸ ਨੂੰ ਇਹ ਯਕੀਨੀ ਬਣਾਉਣ ਤਾਂ ਕਿ ਇਹ ਧਾਰ ਦਾ ਇਲਾਕਾ ਵੀ ਪੰਜਾਬ ਦੀਆਂ ਖੁਸ਼ੀਆਂ ਵਿਚ ਸ਼ਾਮਲ ਹੋ ਸਕੇ । ਮੰਤਰੀ ਜੀ ਇਸ ਬਾਰੇ ਕੋਈ ਸਪੈਸਿਫਿਕ ਆਸ਼ਵਾਸਨ ਦੇਣ ।

**ਮੰਤਰੀ** : ਸਪੀਕਰ ਸਾਹਿਬ, ਵੈਸੇ ਤਾਂ ਮੈਂ ਜਵਾਬ ਦੇ ਦਿੱਤਾ ਹੈ । ਬੜੀ ਚੰਗੀ ਗੱਲ ਹੈ ਕਿ ਵਿਧਾਇਕ ਸਾਹਿਬ ਨੂੰ ਪਹਿਲੀ ਵਾਰ ਉਸ ਇਲਾਕੇ ਵਿਚੋਂ ਨੁਮਾਇੰਦਾ ਬਣਨ ਦਾ ਮੌਕਾ ਮਿਲਿਆ ਹੈ । ਇਨ੍ਹਾਂ ਨੇ ਉਸ ਇਲਾਕੇ ਦੀ ਡਿਮਾਂਡ ਚੰਗੇ ਤਰੀਕੇ ਨਾਲ ਪ੍ਰਜੈਕਟ ਕੀਤੀ ਹੈ ਜਿਹੜੀ ਪਹਿਲਾਂ ਕਦੇ ਨਹੀਂ ਹੋਈ । ਇਥੇ 20 ਸੜਕਾਂ ਦੇ ਲਿਸਟ ਵਿਚ ਨਾਮ ਹਨ ਪਰ ਇਹ ਕਹਿ ਰਹੇ ਹਨ ਕਿ ਤਕਰੀਬਨ 80 ਚਾਹੀਦੀਆਂ ਹਨ । ਸਾਡੇ ਤਾਂ 20 ਰਹਿੰਦੀਆਂ ਹਨ । ਇਹ ਲਿਸਟ ਦੇ ਦੇਣ । ਪੰਜਾਬ ਸਰਕਾਰ ਨੇ ਫੈਸਲਾ ਕੀਤਾ ਸੀ ਕਿ ਹਰ ਹਲਕੇ ਵਿਚ 20 ਕਿਲੋਮੀਟਰ ਨਵੀਆਂ ਸੜਕਾਂ ਬਣਨੀਆਂ ਹਨ । ਇਨ੍ਹਾਂ ਐਮ. ਐਲ. ਏ. ਦੇ ਹਲਕੇ ਵਿਚ 4 ਪੈਂਦੀਆਂ ਹਨ ਜੋ ਇਹ ਹਨ 3 ਨੰਬਰ, 4 ਨੰਬਰ, 6 ਨੰਬਰ ਅਤੇ 17 ਨੰਬਰ । ਇਨ੍ਹਾਂ ਨੇ ਜੋ ਲਿਸਟ ਦਿੱਤੀ ਹੈ ਅਤੇ ਜਿਹੜੀਆਂ 20 ਕਿਲੋਮੀਟਰ ਬਣਨੀਆਂ ਹਨ, ਉਨ੍ਹਾਂ ਸੜਕਾਂ ਦੀ ਗੱਲ ਸੀਰੀਅਲ ਨੰ: 4 ਤੇ ਵਰਨਣ ਕੀਤੀ ਗਈ ਹੈ । ਜਿਹੜੀਆਂ ਸੜਕਾਂ ਨੂੰ ਪ੍ਰਾਇਰਟੀ ਦਿੱਤੀ ਗਈ ਹੈ, ਇਹ 4 ਸੜਕਾਂ ਇਨ੍ਹਾਂ ਦੇ ਇਲਾਕੇ ਵਿਚ ਪੈਂਦੀਆਂ ਹਨ, ਬਾਕੀਆਂ ਦੀ ਇਹ ਲਿਸਟ ਦੇ ਦੇਣ, ਉਨ੍ਹਾਂ ਨੂੰ ਵੀ ਪ੍ਰਾਇਰਟੀ ਦੇ ਆਧਾਰ ਤੇ ਲਿਆ ਜਾਵੇਗਾ ।

**ਸ਼੍ਰੀ ਸੱਤਿਆ ਪਾਲ ਸੈਣੀ** : ਸਪਲੀਮੈਂਟਰੀ, ਸਪੀਕਰ ਸਾਹਿਬ । ਜਿਹੜੀ 20 ਦੀ ਸੂਚੀ ਹੈ ਉਹ ਮਿਲ ਗਈ ਹੈ । ਪਦਨ, ਸੰਗਾਰ, ਬੀਆ, ਚਵਾਰਾ, ਕੋਟ, ਸਲਾੜੀ ਖੜੂ, ਕਲਾਨੂੰ, ਪਰਾਲ, ਤਰੇਟੀਵਾਲਾ, ਸਟੀ ਇਹ 10 ਪਿੰਡ ਹਨ ਜਿਨ੍ਹਾਂ ਦੀਆਂ ਸੜਕਾਂ ਰਹਿੰਦੀਆਂ ਹਨ । ਇਹ ਮਾਨਯੋਗ ਮੰਤਰੀ ਮੋਹਨ ਲਾਲ ਜੀ, ਦੇ ਖੇਤਰ ਵਿਚ ਹਨ । ਕੀ ਇਹ ਲਿੰਕ ਸੜਕਾਂ ਬਣਾਉਣ ਲਈ ਆਸ਼-ਵਾਸਨ ਦੇਣਗੇ ?

**ਸ਼੍ਰੀ ਸਪੀਕਰ** : ਪਹਿਲਾਂ ਸਵਾਲ ਪੁੱਛੋ ।

**ਸ਼੍ਰੀ ਸੱਤਿਆ ਪਾਲ ਸੈਣੀ** : ਇਨ੍ਹਾਂ ਨੇ ਸਪੈਸਿਫਿਕ ਕੁਝ ਨਹੀਂ ਕਿਹਾ ਕਿ ਇਸ ਵੱਲ ਇਹ ਕਦੋਂ ਤੱਕ ਧਿਆਨ ਦੇਣਗੇ । ਕੁਝ ਸਪੈਸਿਫਿਕ ਨਾ ਕਹਿ ਕੇ 'ਵਿਚਾਰ ਲਿਆ ਜਾਵੇਗਾ' ਜਾਂ 'ਸੋਚ ਲਿਆ ਜਾਵੇਗਾ' ਇਹੀ ਕਹਿ ਦਿੱਤਾ । ਧੰਨਵਾਦ ।

---

### ਪਿਆਜ਼ ਦੀ ਸਸਤੇ ਭਾਅ ਦੀਆਂ ਦੁਕਾਨਾਂ ਰਾਹੀਂ ਸਪਲਾਈ

*1268. **ਕਾਮਰੇਡ ਅਜੈਬ ਸਿੰਘ ਰੌਂਤਾ** : ਕੀ ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਰਾਜ ਸਰਕਾਰ ਨੇ ਸਾਲ 1998 ਦੌਰਾਨ ਸਸਤੇ ਭਾਅ ਦੀਆਂ ਦੁਕਾਨਾਂ ਰਾਹੀਂ ਰਾਸ਼ਨ ਕਾਰਡ ਹੋਲਡਰਾਂ ਨੂੰ ਪਿਆਜ਼ ਸਪਲਾਈ ਕੀਤੇ ਹਨ ; ਜੇਕਰ ਅਜਿਹਾ ਹੋਵੇ, ਤਾਂ

[ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ]

ਕਦੋਂ ਅਤੇ ਕਿਸ ਭਾਅ ਅਤੇ ਹਰ ਇਕ ਉਪਭੋਗਤਾ ਨੂੰ ਕਿੰਨੀ ਕਿੰਨੀ ਮਾਤਰਾ ਵਿਚ ਪਿਆਜ਼ ਸਪਲਾਈ ਕੀਤੇ ਗਏ ;

(ਅ) ਕੀ ਸਾਲ 1998 ਦੌਰਾਨ ਰਾਸ਼ਨ ਕਾਰਡ ਹੋਲਡਰਾਂ ਨੂੰ ਆਟਾ, ਮਿਟੀ ਦਾ ਤੇਲ ਅਤੇ ਚੀਨੀ ਤੋਂ ਇਲਾਵਾ ਕੋਈ ਹੋਰ ਵਸਤੂ ਵੀ ਸਸਤੇ ਭਾਅ ਦੀਆਂ ਦੁਕਾਨਾਂ ਰਾਹੀਂ ਸਪਲਾਈ ਕੀਤੀ ਗਈ ਸੀ ; ਜੇਕਰ ਅਜਿਹਾ ਹੋਵੇ ਤਾਂ ਅਜਿਹੀਆਂ ਵਸਤੂਆਂ ਦੇ ਵੇਰਵੇ ਕੀ ਹਨ ਅਤੇ ਇਹ ਕਿਸ ਦਰ ਤੇ ਅਤੇ ਹਰ ਇਕ ਉਪ-ਭੋਗਤਾ ਨੂੰ ਅਜਿਹੀਆਂ ਵਸਤੂਆਂ ਕਿੰਨੀ ਕਿੰਨੀ ਮਾਤਰਾ ਵਿਚ ਸਪਲਾਈ ਕੀਤੀਆਂ ਗਈਆਂ ਸਨ ?

**ਸ੍ਰੀ ਮਦਨ ਮੋਹਨ ਮਿੱਤਲ :** (ੲ) ਨਹੀਂ ਜੀ ।

(ਅ) ਆਟਾ, ਮਿੱਟੀ ਦਾ ਤੇਲ ਅਤੇ ਲੈਵੀ ਚੀਨੀ ਤੋਂ ਇਲਾਵਾ ਸਰਕਾਰ ਵੱਲੋਂ ਰਾਸ਼ਨ ਕਾਰਡ ਹੋਲਡਰਾਂ ਨੂੰ ਸਸਤੇ ਭਾਅ ਦੀਆਂ ਦੁਕਾਨਾਂ/ਡਿਪੂਆਂ ਰਾਹੀਂ ਕੋਈ ਵਸਤੂ ਜਾਰੀ ਨਹੀਂ ਕੀਤੀ ਗਈ ਹੈ । ਪ੍ਰੰਤੂ ਅਨੁਸੂਚਿਤ ਜਾਤੀਆਂ ਦੇ ਪਰਿਵਾਰ ਜਿਨ੍ਹਾਂ ਪਾਸ ਪੀਲੇ ਕਾਰਡ ਹਨ, ਨੂੰ ਕਣਕ ਤੇ ਚਾਵਲ ਜਾਰੀ ਕੀਤੇ ਗਏ ਹਨ । ਟੀਚੇ, ਮਿਥੀ ਲੋਕ ਵੰਡ ਪ੍ਰਣਾਲੀ ਅਧੀਨ ਵੰਡੇ ਗਏ ਕਣਕ ਤੇ ਚਾਵਲਾਂ ਦਾ ਭਾਅ ਅਤੇ ਸਕੇਲ (ਮਿਕਦਾਰ) ਹੇਠ ਲਿਖੇ ਅਨੁਸਾਰ ਹੈ:-

| ਵਸਤੂ ਦਾ ਨਾਂ | ਪ੍ਰਚੂਨ ਕੀਮਤ |
|---|---|
| ਕਣਕ | 2.58/- ਰੁਪਏ ਪ੍ਰਤੀ ਕਿਲੋ |
| ਚਾਵਲ | 3.61/- ਰੁਪਏ ਪ੍ਰਤੀ ਕਿਲੋ |

| ਵਸਤੂ ਦਾ ਨਾਂ | ਸਕੇਲ |
|---|---|
| ਕਣਕ | 8 ਕਿਲੋ 500 ਗ੍ਰਾਮ ਪ੍ਰਤੀ ਪਰਿਵਾਰ ਪ੍ਰਤੀ ਮਹੀਨਾ |
| ਚਾਵਲ | 1 ਕਿਲੋ 500 ਗ੍ਰਾਮ ਪ੍ਰਤੀ ਪਰਿਵਾਰ ਪ੍ਰਤੀ ਮਹੀਨਾ |

ਉਪਰੋਕਤ ਸਕੇਲ ਭਾਰਤ ਸਰਕਾਰ ਵੱਲੋਂ ਗਰੀਬੀ ਦੀ ਰੇਖਾ ਤੋਂ ਹੇਠਾਂ ਰਹਿਣ ਵਾਲੇ ਪਰਿਵਾਰਾਂ ਲਈ 10 ਕਿਲੋ ਅਨਾਜ ਪ੍ਰਤੀ ਪਰਿਵਾਰ ਪ੍ਰਤੀ ਮਹੀਨਾ ਨਿਸ਼ਚਿਤ ਕੀਤੇ ਸਕੇਲ ਅਨੁਸਾਰ ਨਿਰਧਾਰਤ ਕੀਤਾ ਗਿਆ ਹੈ ।

**ਕਾਮਰੇਡ ਅਜੈਬ ਸਿੰਘ ਰੌਂਤਾ :** ਸਪੀਕਰ ਸਾਹਿਬ, ਪਿਛੇ ਗੰਢਿਆਂ ਦਾ ਅਕਾਲ ਪੈ ਗਿਆ ਅਤੇ ਇਹ ਮਾਰਕਿਟ ਦੇ ਵਿਚ 60 ਤੋਂ 80 ਰੁਪਏ ਕਿਲੋ ਦੇ ਭਾਅ ਵਿਚ ਵਿੱਕੇ, ਵਪਾਰੀਆਂ ਨੇ ਗੰਢਿਆਂ ਨੂੰ ਸਟੋਰ ਕਰ ਲਿਆ ਅਤੇ ਸੈਂਟਰਲ ਗੌਰਮਿੰਟ ਨੇ ਗੰਢਿਆਂ ਨੂੰ ਬਾਹਰਲੇ ਮੁਲਕਾਂ ਵਿਚ ਸਪਲਾਈ ਕੀਤਾ । ਇਥੇ ਗੰਢਿਆਂ ਦੀਆਂ ਕੀਮਤਾਂ ਵਿਚ ਵਪਾਰੀਆਂ ਨੇ ਵਾਧਾ ਕਰ ਦਿੱਤਾ ਅਤੇ ਸਰਕਾਰ ਇਸ ਉਤੇ ਕੰਟਰੋਲ ਨਹੀਂ ਕਰ ਸਕੀ । ਮਾਰਕਿਟ ਦੇ ਵਿਚ ਗੰਢਿਆਂ ਦਾ ਅਕਾਲ ਪੈ ਗਿਆ ਸੀ ।

**ਸ੍ਰੀ ਸਪੀਕਰ** : ਰੌਂਤਾ ਸਾਹਿਬ, ਤੁਸੀਂ ਸਵਾਲ ਪੁੱਛੋ ।

**ਕਾਮਰੇਡ ਅਜੈਬ ਸਿੰਘ ਰੌਂਤਾ** : ਸਪੀਕਰ ਸਾਹਿਬ, ਮੇਰੇ ਕਹਿਣ ਦਾ ਮਤਲਬ ਇਹ ਹੈ ਕਿ ਸਰਕਾਰ ਗੰਢਿਆਂ ਦੀਆਂ ਕੀਮਤਾਂ ਉਤੇ ਕੰਟਰੋਲ ਨਹੀਂ ਕਰ ਸਕੀ ਅਤੇ ਲੋਕਾਂ ਨੂੰ ਸਸਤੇ ਭਾਅ ਉਤੇ ਨਹੀਂ ਦੇ ਸਕੀ । ਮੈਂ ਫੂਡ ਐਂਡ ਸਪਲਾਈਜ਼ ਮਨਿਸਟਰ ਸਾਹਿਬ ਤੋਂ ਜਾਣਨਾ ਚਾਹੁੰਦਾ ਹਾਂ ਕਿ ਇਸ ਤਰ੍ਹਾਂ ਸਰਕਾਰ ਕਿਉਂ ਨਹੀਂ ਕਰ ਸਕੀ ?

**ਮੰਤਰੀ** : ਸਪੀਕਰ ਸਾਹਿਬ, ਪਿਆਜ਼ ਕੋਈ ਈਸੈਂਸ਼ੀਅਲ ਕਾਮੋਡਿਟੀ ਨਹੀਂ ਹੈ ਅਤੇ ਨਾ ਹੀ ਅਕਾਲ ਵਾਲੀ ਸਿਚੂਏਸ਼ਨ ਅਰਾਈਜ਼ ਹੋਈ ਸੀ ।

**ਕਾਮਰੇਡ ਅਜੈਬ ਸਿੰਘ ਰੌਂਤਾ** : ਸਪੀਕਰ ਸਾਹਿਬ, ਉਸ ਵਕਤ ਅਖਬਾਰਾਂ ਦੇ ਵਿਚ ਮਨਿਸਟਰ ਸਾਹਿਬ ਦੇ ਬਹੁਤ ਬਿਆਨ ਆਉਂਦੇ ਰਹੇ ਸਨ ਕਿ ਸਰਕਾਰ ਨੇ 8 ਲੱਖ ਕੁਇੰਟਲ ਕਣਕ ਪੀਲੇ ਕਾਰਡ ਹੋਲਡਰਜ਼ ਨੂੰ ਦੇਣ ਲਈ ਰਿਜ਼ਰਵ ਰੱਖੀ ਹੋਈ ਹੈ ਪਰ ਮੈਂ ਪੁੱਛਣਾ ਚਾਹੁੰਦਾ ਹਾਂ ਕਿ ਪੀਲੇ ਕਾਰਡ ਹੋਲਡਰਜ਼ ਸਟੇਟ ਦੇ ਵਿਚ ਕਿੰਨੇ ਹਨ ?

**ਸ੍ਰੀ ਸਪੀਕਰ** : ਇਸ ਸਵਾਲ ਦੇ ਨਾਲ ਇਸ ਦਾ ਕੋਈ ਸਬੰਧ ਨਹੀਂ ਹੈ ।

**ਕਾਮਰੇਡ ਅਜੈਬ ਸਿੰਘ ਰੌਂਤਾ** : ਸਪੀਕਰ ਸਾਹਿਬ, ਮੈਂ ਪੁੱਛਣਾ ਚਾਹੁੰਦਾ ਹਾਂ ਕਿ ਪੀਲੇ ਕਾਰਡ ਹਾਲੇ ਲੋਕਾਂ ਨੂੰ ਜਾਰੀ ਹਨ ਜਾਂ ਸਰਕਾਰ ਨੇ ਬੰਦ ਕਰ ਦਿੱਤੇ ਹਨ ਅਤੇ ਪੀਲੇ ਕਾਰਡ ਰਾਜ ਵਿਚ ਕਿੰਨੇ ਹਨ ?

**ਮੰਤਰੀ** : ਸਪੀਕਰ ਸਾਹਿਬ, ਮੈਂ ਕਿਹਾ ਸੀ ਕਿ ਪਿਛਲੇ ਸਾਲ ਭਾਰਤ ਸਰਕਾਰ ਨੇ ਇਕ ਸਕੀਮ ਲਾਗੂ ਕੀਤੀ ਸੀ । ਪਹਿਲੇ ਪਬਲਿਕ ਡਿਸਟ੍ਰੀਬਿਊਸ਼ਨ ਸਿਸਟਮ ਰਾਹੀਂ ਜੋ ਪਾਵਰਟੀ ਲਾਈਨ ਦੇ ਥੱਲੇ ਸਨ, ਉਨ੍ਹਾਂ ਨੂੰ ਚਾਵਲ ਅਤੇ ਕਣਕ ਦੇਣ ਦੀ ਪ੍ਰੋਵੀਜ਼ਨ ਸੀ । ਅਸੀਂ ਇਨ੍ਹਾਂ ਫੈਮਿਲੀਜ਼ ਨੂੰ ਸਟੇਟ ਦੇ ਵਿਚ ਆਈਡੈਂਟੀਫਾਈ ਕੀਤਾ ਸੀ ਜਿਨ੍ਹਾਂ ਦੀ ਗਿਣਤੀ 13 ਲੱਖ ਦੇ ਕਰੀਬ ਸੀ ਪਰ ਭਾਰਤ ਸਰਕਾਰ ਨੇ ਸਰਵੇ ਕਰਕੇ ਕੇਵਲ 4 ਲੱਖ ਅਨੁਸੂਚਿਤ ਜਾਤੀ ਫੈਮਿਲੀਜ਼ ਨੂੰ ਹੀ ਆਈਡੈਂਟੀਫਾਈ ਕੀਤਾ ਸੀ । 1996-97 ਦੇ ਵਿਚ ਆਈਡੈਂਟੀਫਾਈ ਕੀਤਾ ਸੀ । ਇਨ੍ਹਾਂ ਕੈਟੇਗਰੀਜ਼ ਦੇ ਲੋਕਾਂ ਨੂੰ ਜਿਨ੍ਹਾਂ ਕੋਲ ਪੀਲੇ ਕਾਰਡ ਸਨ, ਉਨ੍ਹਾਂ ਨੂੰ ਕਣਕ ਅਤੇ ਚਾਵਲ ਸਸਤੇ ਭਾਅ ਤੇ ਦਿੱਤੇ ਜਾਂਦੇ ਸਨ । ਇਹ ਪੀਲੇ ਕਾਰਡ ਕਿਸੇ ਨੂੰ ਮਿਲੇ ਹਨ ਜਾਂ ਨਹੀਂ ਇਹ ਮੇਰਾ ਸਬਜੈਕਟ ਨਹੀਂ ਹੈ । ਇਹ ਸੈਪਰੇਟ ਨੋਟਿਸ ਦੇ ਦੇਣ, ਅਸੀਂ ਉਸ ਦਾ ਜਵਾਬ ਦੇ ਦੇਵਾਂਗੇ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਭਾਰਤ ਸਰਕਾਰ ਦੀ ਇਕ ਟਾਰਗੇਟਿਡ ਪੀ.ਡੀ.ਐਸ. ਸਕੀਮ ਸੀ ਜਿਸ ਦੇ ਰਾਹੀਂ ਬੀਲੋਅ ਪਾਵਰਟੀ ਲਾਈਨ ਵਾਲੇ ਵਿਅਕਤੀਆਂ ਨੂੰ ਕਵਰ ਕੀਤਾ ਗਿਆ ਸੀ ਅਤੇ ਈਸੈਂਸ਼ੀਅਲ ਕਮਾਡਿਟੀਜ਼ ਚੀਪ ਰੇਟ ਤੇ ਉਨ੍ਹਾਂ ਨੂੰ ਪ੍ਰੋਵਾਈਡ ਕੀਤੀਆਂ ਜਾਣੀਆਂ ਸਨ ਪਰ ਹੁਣ ਇਨ੍ਹਾਂ ਦਾ ਬਿਆਨ ਆ ਗਿਆ ਹੈ ਕਿ ਸਰਕਾਰ ਕੇਵਲ ਤਿੰਨ ਚੀਜ਼ਾਂ ਹੀ ਪ੍ਰੋਵਾਈਡ ਕਰੇਗੀ ਜਿਵੇਂ ਲੈਵੀ ਸ਼ੂਗਰ, ਮਿੱਟੀ ਦਾ ਤੇਲ ਅਤੇ ਵ੍ਹੀਟ । ਇਹ ਚੀਜ਼ਾਂ ਗਰੀਬੀ ਰੇਖਾ ਤੋਂ ਹੇਠਾਂ ਦੀ ਕੈਟਾਗਰੀ ਦੇ ਲੋਕਾਂ ਨੂੰ ਦੇਣ ਦਾ ਵਾਅਦਾ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਸਰਕਾਰ ਨੇ ਕੀਤਾ ਸੀ ਪਰ ਮਾਰਕਿਟ ਦੇ ਵਿਚ ਆਟਾ 8.50 ਰੁਪਏ ਪ੍ਰਤੀ ਕਿਲੋ ਓਪਨ ਵਿਚ ਵਿਕ ਰਿਹਾ ਹੈ ਜਦ ਕਿ ਇਸੈਂਸ਼ੀਅਲ ਕਮਾਡਿਟੀਜ਼ ਦੀ ਲਿਸਟ 14 ਚੀਜ਼ਾਂ ਦੀ ਹੈ। ਫੇਰ ਇਨ੍ਹਾਂ ਨੇ ਇਸ ਗੱਲ ਦੀ ਗਰੰਟੀ ਕਿਉਂ ਨਹੀਂ ਦਿਤੀ ਅਤੇ ਵਾਜਬ ਭਾਅ ਉਤੇ ਲੋਕਾਂ ਨੂੰ ਇਹ ਚੀਜ਼ਾਂ ਕਿਉਂ ਨਹੀਂ ਪ੍ਰੋਵਾਈਡ ਕੀਤੀਆਂ ਗਈਆਂ ? ਕੀ ਸਰਕਾਰ ਇਹ ਜ਼ਰੂਰੀ ਵਸਤੂਆਂ ਵਾਜਬ ਭਾਅ ਉਤੇ ਪ੍ਰੋਵਾਈਡ ਕਰਵਾਉਣ ਦਾ ਭਰੋਸਾ ਦਿੰਦੀ ਹੈ ?

**ਮੰਤਰੀ** : ਸਪੀਕਰ ਸਾਹਿਬ, ਭਾਰਤ ਸਰਕਾਰ ਨੇ ਇਸ ਮਹਿੰਗਾਈ ਨੂੰ ਮੱਦੇ-ਨਜ਼ਰ ਰੱਖਦੇ ਹੋਏ ਇਕ ਨਵੀਂ ਸਕੀਮ ਨੂੰ ਲਾਗੂ ਕੀਤਾ ਹੈ ਜਿਸ ਦੇ ਤਹਿਤ ਉਸ ਨੇ ਵ੍ਹੀਟ ਨੂੰ ਓਪਨ ਮਾਰਕਿਟ ਦੇ ਵਿਚ ਰੀਲੀਜ਼ ਕੀਤਾ ਹੈ ਅਤੇ ਇਸ ਦੀ ਪ੍ਰਾਈਸ ਨੂੰ ਫਿਕਸ ਕਰ ਦਿਤਾ ਹੈ। ਇਸ ਸਕੀਮ ਅਧੀਨ ਪੰਜਾਬ ਸਰਕਾਰ ਨੇ ਵੀ ਵ੍ਹੀਟ ਦੀ ਆਪਣੀ ਡੀਮਾਂਡ ਭਾਰਤ ਸਰਕਾਰ ਨੂੰ ਭੇਜੀ ਹੈ। ਜੋ ਅਸੀਂ ਫੇਅਰ ਪ੍ਰਾਈਸ ਸ਼ਾਪਸ ਦੇ ਰਾਹੀਂ ਪਹਿਲੇ ਆਟਾ ਡਿਸਟ੍ਰਿਬਿਊਟ ਕਰਦੇ ਸੀ, ਹੁਣ ਅਸੀਂ ਵ੍ਹੀਟ ਦਿਆ ਕਰਾਂਗੇ। ਓ.ਐਮ.ਐਸ.ਐਸ ਸਕੀਮ ਅਧੀਨ ਅਸੀਂ ਡਿਸਟ੍ਰਿਬਿਊਸ਼ਨ ਕਰਾਂਗੇ। ਅਸੀਂ ਆਟਾ ਵੀ ਦੇ ਸਕਦੇ ਹਾਂ ਪਰ ਜਿਹੜੀ ਸਕੀਮ ਸਰਕਾਰ ਨੇ ਹੁਣ ਫਾਰਮੂਲੇਟ ਕੀਤੀ ਹੈ ਅਤੇ ਡੀਟੇਲ ਵਿਚ ਜੋ ਜਾਣਕਾਰੀ ਪ੍ਰਾਪਤ ਹੋਈ ਹੈ, ਉਸ ਮੁਤਾਬਿਕ ਅਸੀਂ ਸਪਲਾਈ ਜ਼ਰੂਰ ਦਿਆਂਗੇ। ਜੋ ਰੇਟ ਹੋਏਗਾ ਔਰ ਜੋ ਫਿਕਸਡ ਰੇਟ ਆ ਰਿਹਾ ਹੈ, We are visualizing for that.

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਮੈਂ ਆਟੇ ਦਾ ਜ਼ਿਕਰ ਨਹੀਂ ਕੀਤਾ। ਕੀ ਮੰਤਰੀ ਜੀ ਹਾਊਸ ਨੂੰ ਭਰੋਸਾ ਦਿਵਾਉਣਗੇ ਅਤੇ ਘੱਟੋ-ਘੱਟ 14 ਜ਼ਰੂਰੀ ਵਸਤਾਂ ਜੋ ਜੀਵਨ ਲੋੜ ਵਾਸਤੇ ਹਨ, ਉਨ੍ਹਾਂ ਵਸਤਾਂ ਬਾਰੇ ਸਭ ਨੂੰ ਪਤਾ ਹੈ, ਉਹ ਵਸਤਾਂ ਪਬਲਿਕ ਵੰਡ ਪ੍ਰਣਾਲੀ ਰਾਹੀਂ ਮੁਹੱਈਆ ਕਰਵਾਉਣਗੇ ? ਕੀ ਮੰਤਰੀ ਜੀ ਗਰੰਟੀ ਕਰਨਗੇ ਕਿ ਸਰਕਾਰ ਇਹ ਵਸਤਾਂ ਦੇਣ ਲਈ ਯਤਨ ਕਰ ਰਹੀ ਹੈ ?

**ਮੰਤਰੀ** : ਇਸ ਬਾਰੇ ਮੈਂ ਦੱਸ ਦਿੱਤਾ ਹੈ ਜੀ।

**ਸ੍ਰੀ ਸਪੀਕਰ** : ਮੌਫਰ ਸਾਹਿਬ, ਤੁਸੀਂ ਪੁੱਛੋ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਪਿਆਜ਼ ਦੀ ਕੀਮਤ ਇਤਨੀ ਵਧ ਗਈ ਹੈ ਕਿ ਇਹ ਪਿਆਜ਼ 60/- ਰੁਪਏ ਕਿਲੋ ਵਿਕ ਰਿਹਾ ਹੈ। ਸਰਕਾਰ ਪਿਆਜ਼ ਨੂੰ ਈਸੈਂਸ਼ੀਅਲ ਕਮਾਡਿਟੀ ਡਿਕਲੇਅਰ ਕਿਉਂ ਨਹੀਂ ਕਰਦੀ ?

**ਮੰਤਰੀ** : ਮੈਂ ਆਨਰੇਬਲ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਈਸੈਂਸ਼ੀਅਲ ਕਮਾਡਿਟੀਜ਼ ਸਟੇਟ ਡਿਕਲੇਅਰ ਨਹੀਂ ਕਰਦੀ। It is to be done by the Government of India. It is a central Act. ਇਹ ਸੈਂਟਰਲ ਗੌਰਮਿੰਟ ਨੇ ਕਰਨਾ ਹੁੰਦਾ ਹੈ।

**ਸ੍ਰੀ ਅਵਤਾਰ ਹੈਨਰੀ** : ਸਪੀਕਰ ਸਾਹਿਬ, ਮੰਤਰੀ ਜੀ ਨੇ ਕਿਹਾ ਹੈ ਕਿ ਸੈਂਟਰਲ ਗੌਰਮਿੰਟ ਨੇ ਸਰਵੇ ਕੀਤਾ ਹੈ ਤਾਂ 4 ਲੱਖ ਪਰਿਵਾਰ ਗਰੀਬੀ ਰੇਖਾ ਤੋਂ ਹੇਠਾਂ ਆਉਂਦੇ ਹਨ। ਪੰਜਾਬ ਗੌਰਮਿੰਟ ਨੇ ਸਰਵੇ ਕੀਤਾ ਤਾਂ 12 ਲੱਖ ਪਰਿਵਾਰ ਆਉਂਦੇ ਹਨ। ਜਿਹੜੇ 8 ਲੱਖ ਪਰਿਵਾਰ ਰਹਿ ਗਏ ਹਨ, ਕੀ ਉਨ੍ਹਾਂ ਨੂੰ ਵੀ ਇਹ ਚੀਜ਼ਾਂ ਮੁਹੱਈਆ ਕਰਵਾਉਣਗੇ ?

**ਸ੍ਰੀ ਸਪੀਕਰ** : ਇਸ ਦਾ ਜਵਾਬ ਆ ਚੁੱਕਾ ਹੈ ।

**ਸ੍ਰੀ ਅਵਤਾਰ ਹੈਨਰੀ** : 4 ਲੱਖ ਸੈਂਟਰਲ ਗੌਰਮਿੰਟ ਨੇ ਦੱਸਿਆ ਹੈ ਅਤੇ 12 ਲੱਖ ਪੰਜਾਬ ਗੌਰਮਿੰਟ ਨੇ ਦੱਸਿਆ ਹੈ, ਤਾਂ ਕੀ ਬਾਕੀ 8 ਲੱਖ ਪਰਿਵਾਰਾਂ ਨੂੰ ਉਹ ਇਹ ਵਸਤਾਂ ਮੁਹੱਈਆ ਕਰਵਾਉਣਗੇ ?

**ਮੰਤਰੀ** : ਆਨਰੇਬਲ ਮੈਂਬਰ ਸਾਹਿਬ ਨੇ, ਸਪੀਕਰ ਸਾਹਿਬ ਸਕੀਮ ਪੜ੍ਹੀ ਨਹੀਂ ਹੈ । ਇਹ ਸਾਰਾ ਮੈਟੀਰੀਅਲ ਭਾਰਤ ਸਰਕਾਰ ਨੇ ਦੇਣਾ ਹੈ ਜੋ ਅਸੀਂ ਲੋਕਾਂ ਨੂੰ ਮੁਹੱਈਆ ਕਰਨਾ ਹੈ । ਉਨ੍ਹਾਂ ਨੇ ਆਈਡੈਂਟੀਫਾਈ ਕੀਤਾ ਹੈ । ਭਾਰਤ ਸਰਕਾਰ ਨੇ ਕਰਾਈਟੀਰੀਆ ਰੱਖ ਦਿੱਤਾ ਅਤੇ ਉਸ ਕਰਾਈਟੇਰੀਆ ਦੇ ਤਹਿਤ ਹੀ ਕਣਕ ਚੁੱਕੀ ਗਈ । 4 ਲੱਖ ਪਰਿਵਾਰਾਂ ਦਾ ਸੈਂਟਰਲ ਗੌਰਮਿੰਟ ਨੇ ਸਰਵੇ ਕੀਤਾ ਹੈ । ਪੰਜਾਬ ਵਿਚ ਪਹਿਲਾਂ ਹੀ ਵ੍ਹੀਟ ਕਾਫ਼ੀ ਹੁੰਦੀ ਹੈ ਅਤੇ ਕਾਮੇ ਪਹਿਲਾਂ ਹੀ ਸਟਾਕ ਭਰ ਲੈਂਦੇ ਹਨ । ਜਿਹੜਾ ਕੋਟਾ ਰਿਜ਼ਰਵ ਕੀਤਾ ਹੋਇਆ ਹੈ, ਉਹ ਵੀ ਪੂਰਾ ਨਹੀਂ ਚੁੱਕਿਆ ਜਾਂਦਾ । ਅਸੀਂ ਵ੍ਹੀਟ ਡਿਪੂਆਂ ਤੇ ਭੇਜੀ but nobody came forward to purchase it. ਵ੍ਹੀਟ ਸਰਪਲਸ ਹੋਣ ਕਰਕੇ ਕੋਈ ਚੁੱਕਦਾ ਹੀ ਨਹੀਂ ।

**ਸ੍ਰੀ ਅਵਤਾਰ ਹੈਨਰੀ** : ਸਪੀਕਰ ਸਾਹਿਬ, ਜੇਕਰ ਮੰਤਰੀ ਜੀ ਕਹਿੰਦੇ ਹਨ ਕਿ ਵ੍ਹੀਟ ਸਰਪਲਸ ਹੈ ਤਾਂ ਫਿਰ ਚਾਰ ਮਹੀਨੇ ਪਹਿਲਾਂ ਜਿਹੜੀ ਕਣਕ 475/- ਕੁਇੰਟਲ ਦਿੱਤੀ ਗਈ ਸੀ, ਉਸ ਦਾ ਆਟਾ ਹੁਣ ਸਾਢੇ ਅੱਠ ਰੁਪਏ ਕਿਲੋ ਕਿਉਂ ਵਿਕ ਰਿਹਾ ਹੈ ? ਪੰਜਾਬ ਗੌਰਮਿੰਟ ਨੇ ਇਸ ਬਾਰੇ ਕੀ ਕੀਤਾ ਹੈ ?

**Mr. Speaker :** Not allowed, ਇਹ ਬਣਦੀ ਨਹੀਂ ਗੱਲ । Yes, Comrade Ajaib Singh Raunta. Next Question.

———

**ਸਸਤੇ ਭਾਅ ਦੀਆਂ ਦੁਕਾਨਾਂ ਰਾਹੀਂ ਵਸਤੂਆਂ ਦੀ ਸਪਲਾਈ**

*1269. **ਕਾਮਰੇਡ ਅਜੈਬ ਸਿੰਘ ਰੌਂਤਾ** : ਕੀ ਖੁਰਾਕ ਤੇ ਸਪਲਾਈਜ਼ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਸਸਤੇ ਭਾਅ ਦੀਆਂ ਦੁਕਾਨਾਂ ਨੂੰ 1 ਮਾਰਚ, 1997 ਤੋਂ ਮਿਤੀ ਅੰਤ ਤਕ ਦੇ ਸਮੇਂ ਦੌਰਾਨ ਹਰ ਮਹੀਨੇ ਆਟੇ ਦੀ ਜ਼ਿਲ੍ਹਾ-ਵਾਰ ਕਿੰਨੀ ਕਿੰਨੀ ਮਾਤਰਾ ਸਪਲਾਈ ਕੀਤੀ ਗਈ ਅਤੇ ਇਹ ਕਿਸ ਦਰ (ਕਿਹੜੀਆਂ ਦਰਾਂ) ਤੇ ਵੇਚਿਆ ਗਿਆ ;

(ਅ) ਰਾਜ ਸਰਕਾਰ ਪਾਸ ਇਸ ਸਮੇਂ ਅਜਿਹੀ, ਕਣਕ ਦਾ ਸਟਾਕ ਕਿੰਨਾ ਹੈ ਜਿਹੜੀ ਕਿ ਰਾਜ ਸਰਕਾਰ ਦੁਆਰਾ ਆਪਣੇ ਪੱਧਰ ਤੇ ਖਰੀਦੀ ਗਈ ਸੀ ;

(ੲ) ਸਸਤੇ ਭਾਅ ਦੀਆਂ ਦੁਕਾਨਾਂ ਰਾਹੀਂ ਹਰ ਮਹੀਨੇ ਰਾਸ਼ਨ ਕਾਰਡ ਹੋਲਡਰਾਂ ਨੂੰ ਕਿਸ ਦਰ ਤੇ ਚੀਨੀ ਵੇਚੀ ਜਾ ਰਹੀ ਹੈ ਅਤੇ ਇਹ ਚੀਨੀ ਉਕਤ ਦੁਕਾਨਾਂ ਨੂੰ ਕਿਸ ਦਰ ਤੇ ਸਪਲਾਈ ਕੀਤੀ ਜਾ ਰਹੀ ਹੈ ?

**Shri Madan Mohan Mittal** : (a) The details of districtwise quantity of Atta supplied to Fair Price Shops alongwith rates in the State per month during the period from 1-3-1997 to-date under Public Distribution System and open market sale scheme (D) respectively is attached at Annexure-I and Annexure-II.

(b) The State Government has not purchased any wheat stocks over and above the Central Pool.

(c) At present levy sugar is being sold to the ration card holders at the rate of Rs. 11 40/- per k.g. and the levy sugar is supplied to the Fair Price Shops by the PUNSUP at the rate of Rs. 1141.19 per quintal. It is also stated that the depot holders are getting Rs. 19.67 per quintal on account of realisation from empty Gunny bag as fixed by the Government of India.

## ANNEXURE I

**District-wise PDS Atta sold by PUNSUP from 3/97 to 11/98. (FIGS. IN QTLS)**

(Fig. in [illegible])

| Month | AMR. | BTD | FDK | FZR | FGS | GDR | HSR | JAL | KPT | LDH | MNS | N. S. | PTA | ROP | SAN | TOTAL |
|---|---|---|---|---|---|---|---|---|---|---|---|---|---|---|---|---|
| 3/97 | 12920 | 8350 | 11368 | 7812 | — | 16327 | 6258 | 420 | 5587 | 9099 | 3631 | 4 | 6993 | 7728 | 8496 | 104993 |
| 4/97 | 9361 | 5050 | 819 | 1515 | 1343 | 11510 | 2339 | 10991 | 2397 | 31445 | 1437 | 172 | 5881 | 5146 | 1132 | 90538 |
| 5/97 | 7191 | 2130 | 421 | 64 | 1762 | 11369 | 1844 | 9633 | 3562 | 22692 | 745 | — | 3404 | 2155 | 156 | 67129 |
| 6/97 | 6636 | 540 | 199 | — | 795 | 505 | 3 | 353 | 1806 | 10652 | 273 | — | 35 | 438 | — | 22235 |
| 7/97 | 2488 | — | — | — | — | 491 | 80 | 204 | 944 | 1710 | 18 | — | — | 54 | — | 6189 |
| 8/97 | 990 | 180 | — | — | — | 288 | 909 | — | — | 11690 | — | — | — | 197 | — | 14254 |
| 9/97 | 855 | 360 | — | — | — | 165 | 155 | — | 39 | 7892 | — | — | — | — | — | 9466 |
| 10/97 | 1931 | — | 21 | — | — | 873 | 3 | — | — | 576 | — | — | — | — | — | 3404 |
| 11/97 | 176 | — | 32 | — | — | 2628 | — | — | 295 | 105 | — | — | — | — | — | 3236 |
| 12/97 | 17 | — | 15 | — | — | 5060 | 50 | — | 789 | — | — | — | — | — | — | 5931 |
| 1/98 | — | — | 85 | — | — | 3290 | 686 | 701 | 945 | — | — | — | — | — | — | 5707 |
| 2/98 | — | — | 85 | — | — | 601 | 116 | 1626 | — | 999 | — | — | — | — | — | 3427 |
| 3/98 | 270 | 20 | 30 | — | — | 1231 | — | 54 | — | 10 | — | — | — | — | — | 1615 |
| 4/98 | — | — | — | 11 | — | 127 | — | — | — | — | — | — | — | — | — | 138 |
| 5/98 | — | — | — | — | — | 23 | — | — | — | — | — | — | — | — | — | 23 |
| 6/98 | — | — | — | — | — | — | — | — | — | — | — | — | — | — | — | — |
| 7/98 | — | — | — | — | — | — | — | — | — | — | — | — | — | — | — | — |
| 8/98 | — | — | — | — | — | — | — | — | — | — | — | — | — | — | — | — |
| 9/98 | — | — | — | — | — | — | — | — | — | — | — | — | — | — | — | — |
| 10/98 | — | — | — | — | — | — | — | — | — | — | — | — | — | — | — | — |
| 11/98 | — | — | — | — | — | — | — | — | — | — | — | — | — | — | — | — |
| | 42835 | 16630 | 13075 | 9402 | 3900 | 54488 | 12443 | 23982 | 16364 | 97070 | 6155 | 176 | 16313 | 15718 | 9784 | 338335 |

**Note :** Information of Moga and Muktsar districts included in Faridkot district.

(*) **Retail rate of PDS Atta** 459.46 PER Qtls. say Rs. 4 .6 per kg.

**Whole Sale Rate** 455.30 per qtls.

## ANNEXURE II

(Figs. in Q'ls) (Figs. in Qtls)

**District-wise Omss Atta sold by PUNSUP from 3/97 to 11/98**

| Month | ASR | BTD | FDK | FZR | FGS | GDR | HSR | JAL | KPT | LDH | MNS | N. S. | PTA | ROP | SGR | TOTAL |
|---|---|---|---|---|---|---|---|---|---|---|---|---|---|---|---|---|
| 3/97 | 3837 | 130 | — | 93 | 2500 | 1409 | 3266 | 559 | 751 | 5522 | 967 | 945 | 4136 | 3195 | 1422 | 28732 |
| 4/97 | 887 | 80 | — | 6 | 600 | 1054 | 825 | 49 | 513 | 5077 | 1012 | — | 2453 | 1901 | 1383 | 15840 |
| 5/97 | — | 30 | — | — | — | 216 | 446 | — | 355 | 1751 | 39 | — | 692 | 680 | 190 | 4399 |
| 6/97 | 105 | 20 | — | — | — | 99 | 330 | — | 118 | 603 | 13 | — | 222 | 117 | 19 | 1646 |
| 7/97 | 36 | — | — | — | 250 | 09 | 268 | — | 118 | 671 | — | — | 225 | — | — | 1577 |
| 8/97 | 22 | — | — | — | — | — | 228 | 18 | 23 | 463 | — | — | 194 | — | — | 948 |
| 9/97 | 07 | — | — | — | — | — | 181 | — | — | 463 | — | — | 198 | — | — | 849 |
| 10/97 | — | — | — | — | — | 56 | 151 | — | 12 | 356 | — | — | 171 | — | — | 746 |
| 11/97 | — | — | — | — | — | — | 193 | — | 113 | 552 | — | — | 173 | — | — | 1031 |
| 12/97 | — | — | — | — | — | — | 180 | — | 70 | 824 | — | — | 291 | 133 | — | 1498 |
| 1/98 | — | — | — | — | — | — | 29 | — | — | 416 | — | — | 665 | — | — | 1110 |
| 2/98 | — | — | — | — | — | — | 06 | — | 61 | 388 | — | — | 365 | 204 | — | 1024 |
| 3/98 | — | — | — | — | — | — | 257 | 9 | 82 | 271 | — | — | 271 | 254 | — | 1144 |
| 4/98 | — | — | — | — | — | — | 240 | — | 30 | 22 | — | — | 104 | 104 | — | 500 |
| 5/98 | — | — | — | — | — | — | 73 | — | — | 34 | — | — | 14 | 18 | — | 139 |
| 6/98 | — | — | — | — | — | — | 67 | — | — | 5 | — | — | — | 10 | — | 82 |
| 7/98 | — | — | — | — | — | — | 107 | — | — | — | — | — | 83 | 26 | — | 216 |
| 8/98 | — | — | — | — | — | — | 129 | — | — | — | — | — | 90 | 60 | — | 279 |
| 9/98 | — | — | — | — | — | — | — | — | — | 10 | — | — | 119 | 33 | — | 162 |
| 10/98 | — | — | — | — | — | — | — | — | — | — | — | — | 111 | — | — | 111 |
| 11/98 | — | — | — | — | — | — | — | — | — | — | — | — | 165 | — | — | 165 |
| Total | 4894 | 260 | — | 99 | 3350 | 2843 | 6976 | 635 | 2246 | 17428 | 2031 | 945 | 10742 | 6735 | 3014 | 62198 |

**Note : (1) OMSS Atta Rate — Rs. 580 per qtl.** Rs. 60/- per 10 kg. theli upto Dec. 1998

Rs. 70/- w.e.f. January, 1998.

**ਕਾਮਰੇਡ ਅਜੈਬ ਸਿੰਘ ਰੌਂਤਾ** : ਸਪਲੀਮੈਂਟਰੀ, ਸਰ । ਸਪੀਕਰ ਸਾਹਿਬ, ਅਨੁਲੱਗ 'ੳ' ਵਿਚ ਉਨ੍ਹਾਂ ਨੇ 3/97 ਤੋਂ ਲੈ ਕੇ 11/98 ਤੱਕ ਜੋ ਸਾਰਣੀ ਦਿੱਤੀ ਹੈ, ਉਸ ਵਿਚ 3/97 ਵਿਚ 12920 ਕੁਇੰਟਲ ਅਤੇ ਅੱਗੇ 4/97 ਵਿਚ 9361 ਕੁਇੰਟਲ ਅੰਮ੍ਰਿਤਸਰ ਬਾਰੇ ਫਿਗਰ ਜਿਹੜੀ ਹੈ, ਉਹ ਆ ਗਈ । ਮੈਂ ਇਹ ਪੁੱਛਣਾ ਚਾਹੁੰਦਾ ਹਾਂ ਕਿ ਇਸ ਫਿਗਰ ਦੇ ਘਟਣ ਦਾ ਕੀ ਕਾਰਣ ਹੈ ? ਜਦੋਂ ਫਸਲ ਨੇ ਆਉਣਾ ਹੈ, ਜਦੋਂ ਕਣਕ ਦੀ ਆਮਦ ਹੁੰਦੀ ਹੈ ਮਾਰਚ-ਅਪ੍ਰੈਲ ਵਿਚ, ਉਦੋਂ ਤਾਂ ਸਾਰਿਆਂ ਦੇ ਵੱਸ ਦੀ ਗੱਲ ਹੈ ਕਿ ਉਹ ਕਣਕ ਖਰੀਦ ਸਕਣ । ਅਗਰ ਅੰਮ੍ਰਿਤਸਰ, ਬਠਿੰਡਾ, ਫਰੀਦਕੋਟ ਆਦਿ ਦਾ ਡਾਟਾ ਹੀ ਦੇਖ ਲਈਏ ਤਾਂ ਅੰਮ੍ਰਿਤਸਰ ਵਿਚ 3/97 ਵਿਚ 12920 ਕੁਇੰਟਲ ਦਾ ਹਿਸਾਬ ਕਿਤਾਬ ਦਰਸਾਇਆ ਗਿਆ ਹੈ ਪਰ ਜਦੋਂ ਥੱਲੇ ਆ ਕੇ ਨਾ ਕਣਕ ਰਹਿੰਦੀ ਹੈ ਜਿਮੀਂਦਾਰ ਕੋਲ ਅਤੇ ਨਾ ਹੀ ਖੇਤ ਮਜਦੂਰ ਕੋਲ, ਉਦੋਂ ਜਾ ਕੇ 1/98 ਤੋਂ ਜਮ੍ਹਾਂ ਹੀ ਇਸ ਦੀ ਸਪਲਾਈ ਕਿਉਂ ਬੰਦ ਕਰ ਦਿੱਤੀ ਗਈ, ਇਸ ਦੇ ਕੀ ਕਾਰਣ ਹਨ ?

**ਮੰਤਰੀ** : ਸਪੀਕਰ ਸਾਹਿਬ, ਇਹ ਤਾਂ ਬੰਦ ਨਹੀਂ ਕੀਤੀ ਜੀ । ਮੈਂ ਆਲਰੇਡੀ ਸਟੇਟ ਕੀਤਾ ਹੈ ਕਿ ਪੰਜਾਬ ਸਰਪਲੱਸ ਸਟੇਟ ਹੋਣ ਦੇ ਨਾਤੇ ਇਥੋਂ ਦੇ ਲੋਕ ਕਣਕ ਖਰੀਦਣ ਹੀ ਨਹੀਂ ਆਉਂਦੇ । ਅਸੀਂ ਸਪਲਾਈ ਬੰਦ ਨਹੀਂ ਕੀਤੀ । ਮਹੀਨਾ 3/97 ਤੋਂ ਪਨਸਪ ਰਾਹੀਂ ਜ਼ਿਲ੍ਹਾਵਾਰ ਸਪਲਾਈ ਦਾ ਵੇਰਵਾ ਦਿੱਤਾ ਹੈ । ਆਟੇ ਬਾਰੇ ਮੈਂ ਅਰਜ਼ ਕੀਤਾ ਹੈ ਕਿ ਟਾਰਗੇਟਡ ਪਬਲਿਕ ਡਿਸਟ੍ਰਿਬਿਊਸ਼ਨ ਸਿਸਟਮ ਲਾਗੂ ਹੋਣ ਕਰਕੇ ਅਸੀਂ ਆਟਾ ਸਪਲਾਈ ਨਹੀਂ ਕਰ ਸਕਦੇ ਸੀ ਕਿਉਂਕਿ ਵ੍ਹੀਟ ਸਪਲਾਈ ਦੀ ਸਕੀਮ ਮਿਤੀ 1-10-97 ਤੋਂ ਲਾਗੂ ਹੋ ਗਈ ਸੀ । ਹੁਣ ਅਸੀਂ ਵ੍ਹੀਟ ਸਪਲਾਈ ਕਰਦੇ ਹਾਂ । ਸਪੀਕਰ ਸਾਹਿਬ, ਹੁਣੇ ਇਕ ਨਵੀਂ ਚਿੱਠੀ ਭਾਰਤ ਸਰਕਾਰ ਵੱਲੋਂ ਆਈ ਹੈ ਕਿ ਅਸੀਂ ਵ੍ਹੀਟ ਲੈ ਸਕਦੇ ਹਾਂ ਓਪਨ ਮਾਰਕੀਟ ਵਿਚੋਂ ਅਤੇ ਉਸ ਦਾ ਆਟਾ ਬਣਾ ਕੇ ਡਿਪੂਆਂ ਤੇ ਵੇਚ ਸਕਦੇ ਹਾਂ । ਅਸੀਂ ਇਸ ਕਿਸਮ ਦੀ ਡਿਮਾਂਡ ਰੇਜ਼ ਕੀਤੀ ਹੈ ਅਤੇ ਹੁਣ ਫਾਰਮੂਲਾ ਬਣਾ ਰਹੇ ਹਾਂ ਕਿ ਇਸ ਦਾ ਪਿਸਾਈ ਆਦਿ ਤੋਂ ਬਾਅਦ ਰੇਟ ਕੀ ਕਰਨਾ ਹੈ । ਜੋ ਰੇਟ ਬਣ ਕੇ ਆਉਣਗੇ, ਉਸ ਨੂੰ ਮਿਨੀਮਮ ਰੇਟ ਤੇ ਸਪਲਾਈ ਕਰ ਦਿਆਂਗੇ । ਬਾਕੀ ਕਾਰਣ ਤਾਂ ਇਹੀ ਹੈ ਕਿ ਆਟਾ ਵੇਚਣਾ ਸਰਕਾਰ ਵੱਲੋਂ ਪੀ. ਡੀ. ਐਸ. ਸਿਸਟਮ ਵਿਚ ਬੰਦ ਹੋ ਗਿਆ ਸੀ, ਇਸ ਲਈ ਸਪਲਾਈ ਨਹੀਂ ਕੀਤਾ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੰਤਰੀ ਜੀ ਤੋਂ ਸੈਕਿੰਡ ਪੈਰੇ ਦੇ ਜਵਾਬ ਬਾਰੇ ਜੋ ਅਨੈਕਸਚਰ-2 ਲੱਗਾ ਹੋਇਆ ਹੈ, ਪੁੱਛਣਾ ਚਾਹੁੰਦਾ ਹਾਂ ਕਿ ਕੀ ਮੰਤਰੀ ਜੀ ਐਕਸਪਲੇਨ ਕਰਨਗੇ ਕਿ ਸਾਰੇ ਡਿਸਟ੍ਰਿਕਟਸ ਦੀ ਜੋ ਤਸਵੀਰ ਦਿੱਤੀ ਗਈ ਹੈ ੳ. ਐਮ. ਐਸ. ਐਸ. ਆਟੇ ਦੀ ਸਪਲਾਈ ਬਾਰੇ, ਉਸ ਵਿਚ ਪਟਿਆਲਾ ਵਿਚ ਸਿਰਫ ਇਕ ਮੰਥ ਮਿੱਸ ਹੈ, ਬਾਕੀ ਸਾਰਿਆਂ ਵਿਚ ਆਟਾ ਸਪਲਾਈ ਕੀਤਾ ਗਿਆ ਹੈ ਪਰ ਫਰੀਦਕੋਟ ਵਿਚ ਸਾਰਿਆਂ ਹੀ ਮਹੀਨਿਆਂ ਵਿਚ ਜ਼ਰਾ ਜਿੰਨਾ ਵੀ ਆਟਾ ਸਪਲਾਈ ਨਹੀਂ ਕੀਤਾ ਗਿਆ । ਇਹ ਪਿੱਕ ਐਂਡ ਚੂਜ਼ ਇਨ੍ਹਾਂ ਦੇ ਡਿਪਾਰਟਮੈਂਟ ਵੱਲੋਂ ਹੈ ਜਾਂ ਇਸ ਦੇ ਹੋਰ ਕੋਈ ਕਾਰਣ ਹਨ ? ਕਣਕ ਦੀਆਂ ਕੀਮਤਾਂ, ਆਟੇ ਦੀਆਂ ਦੀਆਂ ਕੀਮਤਾਂ ਲਗਾਤਾਰ ਵਧ ਰਹੀਆਂ ਹਨ ਅਤੇ ਇਹ ਸਾਰੇ ਡਿਸਟ੍ਰਿਕਟਸ ਵਿਚ ਬਰੂ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਪਨਸਪ ਇਨ੍ਹਾਂ ਵਸਤੂਆਂ ਦੀ ਸਪਲਾਈ ਦੇ ਰਹੇ ਹਨ ਤਾਂ ਫਿਰ ਕੀ ਕਾਰਣ ਹਨ ਅਤੇ ਇਹ ਸਪਲਾਈ ਇਕ ਸਾਰ ਕਿਉਂ ਨਹੀਂ ਕੀਤੀ ਜਾਂਦੀ ?

**ਮੰਤਰੀ** : ਸਪੀਕਰ ਸਾਹਿਬ, ਇਹ ਤਾਂ ਡਿਮਾਂਡ ਐਂਡ ਸਪਲਾਈ ਦਾ ਕੁਐਸਚਨ ਹੈ । ਜਿਥੇ ਡਿਮਾਂਡ ਨਹੀਂ ਹੈ ਉਥੇ ਸਪਲਾਈ ਨਹੀਂ ਕੀਤੀ । ਉਲਟਾ ਸਾਡੇ ਕੋਲ ਤਾਂ ਸਟਾਕ ਹੈ ਪਰ ਡਿਮਾਂਡ ਨਹੀਂ ਹੈ । ਮੈਂ ਤਾਂ ਆਲਰੇਡੀ ਸਬਮਿਟ ਕੀਤਾ ਹੈ ।

———

ਪੰਚਾਇਤ ਚੋਣਾਂ ਲਈ ਤੈਨਾਤ ਕੀਤੇ ਗਏ ਅਫਸਰਾਂ/ਕਰਮਚਾਰੀਆਂ ਦੀ ਮੁਅੱਤਲੀ

*1255. **ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਜੂਨ, 1998 ਦੇ ਮਹੀਨੇ ਵਿਚ ਰਾਜ ਵਿਚ ਹੋਈਆਂ ਪੰਚਾਇਤ ਚੋਣਾਂ ਦੇ ਦੌਰਾਨ ਚੋਣ ਡਿਊਟੀ ਨਿਭਾਉਂਦੇ ਹੋਏ ਕਰਮਚਾਰੀਆਂ ਦੁਆਰਾ ਕੀਤੀਆਂ ਗਈਆਂ ਬੇਕਾਇਦਗੀਆਂ ਕਾਰਨ ਦਿਹਾਤੀ ਵਿਕਾਸ ਅਤੇ ਪੰਚਾਇਤ ਵਿਭਾਗ ਦੇ ਕੋਈ ਅਫਸਰ/ਕਰਮਚਾਰੀ ਮੁਅੱਤਲ ਕੀਤੇ ਗਏ ਸਨ ; ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਦੇ ਨਾਂ ਅਤੇ ਅਹੁਦੇ ਕੀ ਕੀ ਹਨ ਅਤੇ ਹਰ ਇਕ ਕੇਸ ਵਿਚ ਚੋਣ ਡਿਊਟੀ ਕਿਸ ਕਿਸਮ ਦੀ ਨਿਰਧਾਰਿਤ ਕੀਤੀ ਗਈ ਸੀ, ਕਿਸ ਕਿਸ ਤਰੀਕ ਨੂੰ ਅਫਸਰ/ਕਰਮਚਾਰੀ ਮੁਅੱਤਲ ਕੀਤੇ ਗਏ ਸਨ ਅਤੇ ਕੀ ਉਨ੍ਹਾਂ ਵਿਰੁੱਧ ਕੋਈ ਐਫ.ਆਈ.ਆਰ. ਦਰਜ ਕੀਤੀ ਗਈ ਸੀ, ਕਿਸ ਕਿਸਮ ਦੀ ਬੇਕਾਇਦਗੀ ਕੀਤੀ ਗਈ ਅਤੇ ਕੀ ਉਨ੍ਹਾਂ ਵਿਰੁੱਧ ਕੋਈ ਫੌਜਦਾਰੀ ਕੇਸ ਦਰਜ ਕੀਤੇ ਹੋਏ ਹਨ ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਅਫਸਰਾਂ/ਕਰਮਚਾਰੀਆਂ ਵਿਚੋਂ ਕਿਸੇ ਅਫਸਰ/ਕਰਮਚਾਰੀ ਨੂੰ ਚੋਣਾਂ ਤੋਂ ਬਾਅਦ ਬਹਾਲ ਕਰ ਦਿੱਤਾ ਗਿਆ ; ਜੇਕਰ ਅਜਿਹਾ ਹੋਵੇ ਤਾਂ ਹਰ ਇਕ ਕੇਸ ਵਿਚ ਮੁਅੱਤਲ ਦੇ ਹੁਕਮ ਖਾਰਜ ਕੀਤੇ ਜਾਣ ਦੀ ਤਾਰੀਕ ਕੀ ਹੈ, ਮੁਅੱਤਲੀ ਤੋਂ ਪਹਿਲਾਂ/ਮੁਅੱਤਲੀ ਖਾਰਜ ਹੋਣ ਤੋਂ ਬਾਅਦ ਪੋਸਟਿੰਗ ਦੀ ਥਾਂ ਜਿਹੜੀ ਹੈ ਅਤੇ ਮੁਅੱਤਲੀ ਹੁਕਮਾਂ ਨੂੰ ਖਾਰਜ ਕਰਨ ਦੇ ਕੀ ਕਾਰਨ ਹਨ ?

**ਸਰਦਾਰ ਨਿਰਮਲ ਸਿੰਘ ਕਾਹਲੋਂ** : (ੳ) ਅਤੇ (ਅ) ਲੋੜੀਂਦੀ ਸੂਚਨਾ ਅਨੁਲੱਗ ਹ ਅਤੇ ਖ ਅਨੁਸਾਰ ਸਦਨ ਦੀ ਮੇਜ਼ ਉਤੇ ਰੱਖੀ ਜਾਂਦੀ ਹੈ ।

ਅਨੁਲੱਗ 'ਹ'

| ਲੜੀ ਨੰ: | ਨਾਂ | ਅਹੁਦਾ | ਡਿਊਟੀ | ਮੁਅੱਤਲੀ ਦੀ ਮਿਤੀ | ਐਫ.ਆਈ.ਆਰ. | ਬੇਕਾਇਦਗੀ ਦੀ ਕਿਸਮ |
|---|---|---|---|---|---|---|
| 1 | 2 | 3 | 4 | 5 | 6 | 7 |
| | ਸ/ਸ਼੍ਰੀ | | | | | |
| 1. | ਬਲਕਾਰ ਸਿੰਘ | ਬੀ.ਡੀ.ਪੀ.ਓ. | ਰਿਟਰਨਿੰਗ ਅਫਸਰ | 16-6-98 | ਰਾਜ ਚੋਣ ਕਮਿਸ਼ਨ ਐਕਟ, 1994 ਦੀ ਧਾਰਾ 120 ਅਤੇ 124 ਅਧੀਨ ਮੁਕੱਦਮਾ ਦਾਇਰ ਹੋਇਆ । | ਜੂਨ, 1998 ਦੀਆਂ ਚੋਣਾਂ ਦੌਰਾਨ ਮੰਗੀ ਗਈ ਸੂਚਨਾ ਵਧੀਕ ਡਿਪਟੀ ਕਮਿਸ਼ਨਰ (ਵਿ) ਫਿਰੋਜ਼ਪੁਰ ਨੂੰ ਸਮੇਂ ਸਿਰ ਨਾ ਭੇਜਣਾ । |
| 2. | ਛਤਰਪਾਲ ਸਿੰਘ | ਬੀ.ਡੀ.ਪੀ.ਓ. | ਰਿਟਰਨਿੰਗ ਅਫਸਰ | 16-6-98 | -ਉਹੀ- | ਚੋਣਾਂ ਦੌਰਾਨ ਬਗੈਰ ਅਫਸਰਾਂ ਨੂੰ ਦੱਸੇ ਚੰਡੀਗੜ੍ਹ ਚਲੇ ਜਾਣਾ ਅਤੇ ਚੋਣ ਰਜਿਸਟਰ ਮੁਕੰਮਲ ਨਾ ਕਰਨਾ |
| 3. | ਜਸਬੀਰ ਸਿੰਘ | ਬੀ.ਡੀ.ਪੀ.ਓ. | ਰਿਟਰਨਿੰਗ ਅਫਸਰ | 16-6-98 | -ਉਹੀ- | ਚੋਣਾਂ ਦੌਰਾਨ ਗੈਰ ਹਾਜ਼ਰ ਹੋਣਾ ਅਤੇ ਚੋਣ ਨਿਸ਼ਾਨ ਗਲਤ ਅਲਾਟ ਕਰਨਾ । |

[ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ]

| 1 | 2 | 3 | 4 | 5 | 6 | 7 |
|---|---|---|---|---|---|---|
| 4. | ਦੀਦਾਰ ਸਿੰਘ | ਐਸ.ਈ.ਪੀ.ਓ. ਵਾਧੂ ਚਾਰਜ ਬੀ.ਡੀ.ਪੀ.ਓ. | ਰਿਟਰਨਿੰਗ ਅਫ਼ਸਰ | 16-6-98 | -ਉਹੀ- | ਨੋਮੀਨੇਸ਼ਨ ਸਬੰਧੀ ਸੂਚਨਾ ਨਾ ਭੇਜਣਾ ਅਤੇ ਚੋਣ ਪ੍ਰੋਸੈਸ ਦੀ ਉਲੰ-ਘਣਾ ਕਰਨਾ । |
| 5. | ਰੋਸ਼ਨ ਸਿੰਘ ਭੱਟੀ | ਬੀ.ਡੀ.ਪੀ.ਓ. | ਰਿਟਰਨਿੰਗ ਅਫ਼ਸਰ | 16-6-98 | -ਉਹੀ- | ਨੋਮੀਨੇਸ਼ਨ ਪੇਪਰ ਰੱਦ ਕਰਨਾ, ਨੋਮੀਨੇਸ਼ਨ ਫਾਈਲਾਂ ਗੁੰਮ ਕਰਨਾ, ਨਤੀਜੇ ਗਲਤ ਭੇਜਣਾ, ਨੋਮੀਨੇਸ਼ਨ ਪੇਪਰਾਂ ਨਾਲ ਫੀਸ ਦੀ ਰਸੀਦ ਨਾ ਲਾਉਣਾ ਅਤੇ ਗਲਤ ਰਿਪੋਰਟਾਂ ਭੇਜਣਾ ਆਦਿ । |
| 6. | ਰਵਿੰਦਰਪਾਲ ਸਿੰਘ | ਬੀ.ਡੀ.ਪੀ.ਓ. | ਰਿਟਰਨਿੰਗ ਅਫ਼ਸਰ | 16-6-98 | -ਉਹੀ- | ਚੋਣਾਂ ਸਬੰਧੀ ਸੂਚਨਾ ਸਮੇਂ ਸਿਰ ਨਾ ਭੇਜਣਾ । |
| 7. | ਸੁਰਜੀਤ ਸਿੰਘ | ਆਫ਼ੀਸੀਏਟਿੰਗ ਬੀ.ਡੀ.ਪੀ.ਓ. | ਰਿਟਰਨਿੰਗ ਅਫ਼ਸਰ | 16-6-98 | -ਉਹੀ- | ਚੋਣਾਂ ਸਬੰਧੀ ਸੂਚਨਾ ਸਮੇਂ ਸਿਰ ਨਾ ਭੇਜਣਾ । |
| 8. | ਮਲਕੀਤ ਸਿੰਘ | ਐਸ.ਈ.ਪੀ.ਓ. ਵਾਧੂ ਚਾਰਜ ਬੀ.ਡੀ.ਪੀ.ਓ. | ਰਿਟਰਨਿੰਗ ਅਫ਼ਸਰ | 16-6-98 | -ਉਹੀ- | ਬੈਲਟ ਪੇਪਰ ਲੈ ਕੇ ਦਿੱਲੀ ਸਮੇਂ ਸਿਰ ਨਾ ਪਹੁੰਚਣਾ । |

| 1 | 2 | 3 | 4 | 5 | 6 | 7 |
|---|---|---|---|---|---|---|
| 9. | ਕ੍ਰਿਸ਼ਨ ਲਾਲ | ਬੀ.ਡੀ.ਪੀ.ਓ. | ਰਿਟਰਨਿੰਗ ਅਫ਼ਸਰ | 16-6-98 | -ਉਹੀ- | ਨੋਮੀਨੇਸ਼ਨ ਪੇਪਰ ਨਜਾਇਜ਼ ਤੌਰ ਤੇ ਰੱਦ ਕਰਨਾ । |
| 10. | ਮੁਨਸ਼ੀ ਰਾਮ | ਐਸ.ਈ.ਪੀ.ਓ. ਵਾਧੂ ਚਾਰਜ ਬੀ.ਡੀ.ਪੀ.ਓ. | ਰਿਟਰਨਿੰਗ ਅਫ਼ਸਰ | 16-6-98 | -ਉਹੀ- | ਨਜਾਇਜ਼ ਤੌਰ ਤੇ ਨੋਮੀਨੇਸ਼ਨ ਪੇਪਰ ਰੱਦ ਕਰਨਾ ਅਤੇ ਰਿਸ਼ਵਤ ਲੈਣਾ । |
| 11. | ਜਗਦੀਸ਼ ਰਾਜ | ਸੁਪਰਡੰਟ | ਸਹਾਇਕ ਰਿਟਰਨਿੰਗ ਅਫ਼ਸਰ | 16-6-98 | -ਉਹੀ- | ਨਜਾਇਜ਼ ਤੌਰ ਤੇ ਨੋਮੀਨੇਸ਼ਨ ਪੇਪਰ ਰੱਦ ਕਰਨਾ ਅਤੇ ਰਿਸ਼ਵਤ ਲੈਣਾ । |
| 12. | ਪਰਮਜੀਤ ਸਿੰਘ | ਐਸ.ਈ.ਪੀ.ਓ. ਵਾਧੂ ਚਾਰਜ ਬੀ.ਡੀ.ਪੀ.ਓ. | ਰਿਟਰਨਿੰਗ ਅਫ਼ਸਰ | 16-6-98 | -ਉਹੀ- | ਸਮੇਂ ਸਿਰ ਰਿਪੋਰਟ ਨਾ ਭੇਜਣਾ । |
| 13. | ਮਹਿੰਦਰ ਸਿੰਘ ਸਿੱਧੂ | ਬੀ.ਡੀ.ਪੀ.ਓ. | ਰਿਟਰਨਿੰਗ ਅਫ਼ਸਰ | 12-10-98 | ਐਫ.ਆਈ.ਆਰ. ਅਧੀਨ ਧਾਰਾ 467, 468, 471, 120-ਬੀ, ਆਈ.ਪੀ.ਸੀ. | ਰਿਕਾਰਡ ਦੀ ਭੰਨਤੋੜ, ਨੋਮੀਨੇਸ਼ਨ ਪੇਪਰ ਗੁੰਮ ਕਰਨਾ, ਚੋਣ ਨਿਸ਼ਾਨ ਅਲਾਟ ਨਾ ਕਰਨਾ, ਰਿਸ਼ਵਤ ਲੈਣਾ, ਚੁਣੇ ਸਰਪੰਚਾਂ ਨੂੰ ਚਾਰਜ ਨਾ ਦਿਵਾਉਣਾ । |

[ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ]

| 1 | 2 | 3 | 4 | 5 | 6 | 7 |
|---|---|---|---|---|---|---|
| | | | | | 7-13(2) ਭ੍ਰਿਸ਼ਟਾਚਾਰ ਰੋਕਣ ਸਬੰਧੀ ਐਕਟ 1988 । | |
| 14. | ਬਲਵੰਤ ਸਿੰਘ | ਕਲੱਰਕ | ਸਪੋਰਟਿੰਗ ਸਟਾਫ | 12-10-98 | -ਉਹੀ- | -ਉਹੀ- |
| 15. | ਭਗਤ ਸਿੰਘ | ਗਰਾਮ ਸੇਵਕ | -ਉਹੀ- | 12-10-98 | -ਉਹੀ- | -ਉਹੀ- |
| 16. | ਉਜਾਗਰ ਸਿੰਘ | ਪੰਚਾਇਤ ਸਕੱਤਰ | -ਉਹੀ- | 2-11-98 | -ਉਹੀ- | -ਉਹੀ- |
| 17. | ਸਾਧੂ ਸਿੰਘ | ਜੇ.ਈ. | -ਉਹੀ- | 3-11-98 | -ਉਹੀ- | -ਉਹੀ- |

## ਅਨੁਲੱਗ 'ਖ'

| ਲੜੀ ਨੰ: | ਬੀ.ਡੀ.ਪੀ.ਓ. ਦਾ ਨਾਂ | ਮੁਅੱਤਲੀ ਦੇ ਹੁਕਮ ਖਾਰਜ਼ ਕੀਤੇ ਜਾਣ ਦੀ ਮਿਤੀ | ਮੁਅੱਤਲੀ ਤੋਂ ਪਹਿਲਾਂ ਪੋਸਟਿੰਗ | ਮੁਅੱਤਲੀ ਤੋਂ ਬਾਅਦ ਪੋਸਟਿੰਗ | ਮੁਅੱਤਲੀ ਦੇ ਹੁਕਮ ਖਾਰਜ਼ ਕਰਨ ਦੇ ਕਾਰਨ |
|---|---|---|---|---|---|
| 1 | 2 | 3 | 4 | 5 | 6 |
| | ਸ/ਸ੍ਰੀ | | | | |
| 1. | ਬਲਕਾਰ ਸਿੰਘ | 9-7-98 | ਜਲਾਲਾਬਾਦ | ਬਠਿੰਡਾ | ਪ੍ਰਬੰਧਕੀ ਕਾਰਨਾਂ ਕਰਕੇ । |
| 2. | ਛਤਰਪਾਲ ਸਿੰਘ | 9-7-98 | ਫਰੀਦਕੋਟ | ਫਰੀਦਕੋਟ | ਡੀ.ਸੀ. ਫਰੀਦਕੋਟ ਦੀ ਸਿਫਾਰਸ਼ ਅਤੇ ਪ੍ਰਬੰਧਕੀ ਕਾਰਨਾਂ ਕਰਕੇ । |
| 3. | ਜਸਬੀਰ ਸਿੰਘ | 9-7-98 | ਅਮਲੋਹ | ਡੇਹਲੋਂ | ਪ੍ਰਬੰਧਕੀ ਕਾਰਨਾਂ ਕਰਕੇ । |
| 4. | ਦੀਦਾਰ ਸਿੰਘ | 9-7-98 | ਅਜਨਾਲਾ | ਅਜਨਾਲਾ | ਪ੍ਰਬੰਧਕੀ ਕਾਰਨਾਂ ਕਰਕੇ । |
| 5. | ਰੌਸ਼ਨ ਸਿੰਘ ਭੱਟੀ | 9-7-98 | ਨਥਾਣਾ | ਨਿਹਾਲ ਸਿੰਘ ਵਾਲਾ | ਡੀ.ਸੀ. ਬਠਿੰਡਾ ਦੀ ਸਿਫਾਰਸ਼ ਅਤੇ ਪ੍ਰਬੰਧਕੀ ਕਾਰਨਾਂ ਕਰਕੇ । |
| 6. | ਰਵਿੰਦਰਪਾਲ ਸਿੰਘ | 9-7-98 | ਮਖੂ | ਮਖੂ | ਪ੍ਰਬੰਧਕੀ ਕਾਰਨਾਂ ਕਰਕੇ । |

[ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ]

| | | | | | |
|---|---|---|---|---|---|
| 7. | ਸੁਰਜੀਤ ਸਿੰਘ | 9-7-98 | ਮਮਦੋਟ | ਨਥਾਣਾ | ਪ੍ਰਬੰਧਕੀ ਕਾਰਨਾਂ ਕਰਕੇ । |
| 8. | ਮਲਕੀਤ ਸਿੰਘ | 9-7-98 | ਸ੍ਰੀ ਹਰਗੋਬਿੰਦਪੁਰ | ਧਰਕਲਾਂ | ਡੀ.ਸੀ. ਗੁਰਦਾਸਪੁਰ ਦੀ ਸਿਫਾਰਸ਼ ਅਤੇ ਪ੍ਰਬੰਧਕੀ ਕਾਰਨਾਂ ਕਰਕੇ । |
| 9. | ਕ੍ਰਿਸ਼ਨ ਲਾਲ | 9-7-98 | ਨੂਰਪੁਰਬੇਦੀ | ਨੂਰਪੁਰਬੇਦੀ | ਡੀ.ਸੀ. ਰੋਪੜ ਦੀ ਸਿਫਾਰਸ਼ ਅਤੇ ਪ੍ਰਬੰਧਕੀ ਕਾਰਨਾਂ ਕਰਕੇ । |
| 10. | ਮੁਨਸ਼ੀ ਰਾਮ | 9-7-98 | ਧਾਰੀਵਾਲ | ਧਾਰੀਵਾਲ | ਡੀ.ਸੀ. ਗੁਰਦਾਸਪੁਰ ਦੀ ਸਿਫਾਰਸ਼ ਅਤੇ ਪ੍ਰਬੰਧਕੀ ਕਾਰਨਾਂ ਕਰਕੇ । |
| 11. | ਪਰਮਜੀਤ ਸਿੰਘ | 9-7-98 | ਚੌਗਾਵਾਂ | ਚੌਗਾਵਾਂ | ਪ੍ਰਬੰਧਕੀ ਕਾਰਨਾਂ ਕਰਕੇ । |

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਇਨ੍ਹਾਂ ਨੇ ਮੇਰੇ ਸਵਾਲ ਦੇ ਉੱਤਰ ਵਿੱਚ ਪੰਚਾਇਤ ਵਿਕਾਸ ਅਫਸਰ/ਬੀ.ਡੀ.ਓ. ਲੈਵਲ ਦੇ 13 ਕਰਮਚਾਰੀ/ਅਫਸਰ ਦੱਸੇ ਹਨ ਜਿਨ੍ਹਾਂ ਨੂੰ ਪੰਚਾਇਤ ਚੋਣਾਂ ਦੇ ਦੌਰਾਨ ਬਤੌਰ ਰਿਟਰਨਿੰਗ ਅਫਸਰ ਡਿਪਿਊਟ ਕੀਤਾ ਗਿਆ ਸੀ ਅਤੇ ਜਿਨ੍ਹਾਂ ਦੇ ਖਿਲਾਫ ਪੰਚਾਇਤ ਐਕਟ ਦੀ ਧਾਰਾ 120/124 ਦੇ ਅਧੀਨ ਕੇਸ ਦਰਜ ਕੀਤੇ ਗਏ ਸੀ। ਇਹ ਲਿਸਟ ਤੁਹਾਡੇ ਕੋਲ ਵੀ ਆਈ ਹੈ। ਇਨ੍ਹਾਂ ਅਧਿਕਾਰੀਆਂ ਦੇ ਖਿਲਾਫ ਦੋਸ਼ ਬੜੇ ਸੀਰੀਅਸ ਹਨ ਜਿਵੇਂ ਕਿ ਨਜਾਇਜ਼ ਤੌਰ ਤੇ ਨਾਮੀਨੇਸ਼ਨ ਪੇਪਰ ਭਰਨੇ, ਰੱਦ ਕਰਨੇ ਅਤੇ ਰਿਸ਼ਵਤ ਲੈਣੀ। ਇਨ੍ਹਾਂ ਤੇ ਪੇਪਰਜ਼ ਗੁੰਮ ਕਰਨ ਦਾ ਵੀ ਦੋਸ਼ ਹੈ। ਇਹ ਸਾਰੇ ਪੰਜਾਬ ਵਿਚ ਚਰਚਾ ਹੋਈ ਸੀ ਕਿ ਸਰਕਾਰ ਦੀ ਮਿਲੀ-ਭੁਗਤ ਦੇ ਨਾਲ ਪੰਚਾਇਤ ਚੋਣਾਂ ਵਿਚ ਇਹ ਧਾਂਦਲੀਆਂ ਹੋਈਆਂ। ਇਨ੍ਹਾਂ ਅਧਿਕਾਰੀਆਂ ਦੇ ਖਿਲਾਫ 16 ਜੂਨ ਨੂੰ ਕੇਸ ਰਜਿਸਟਰ ਕਰ ਦਿੱਤੇ ਅਤੇ ਹਾਲੇ ਇਕ ਮਹੀਨਾ ਵੀ ਪੂਰਾ ਨਹੀਂ ਸੀ ਹੋਇਆ, 9 ਜੁਲਾਈ ਨੂੰ ਕੇਵਲ 2 ਅਧਿਕਾਰੀਆਂ ਨੂੰ ਛੱਡ ਕੇ ਬਾਕੀ ਸਾਰਿਆਂ ਨੂੰ ਬਹਾਲ ਵੀ ਕਰ ਦਿੱਤਾ। ਇੰਨਾ ਹੀ ਨਹੀਂ, ਬਹੁਤਿਆਂ ਨੂੰ ਉਨ੍ਹਾਂ ਦੇ ਪੁਰਾਣੇ ਸਟੇਸ਼ਨਾਂ ਤੇ ਹੀ ਨਿਯੁਕਤ ਵੀ ਕਰ ਦਿੱਤਾ ਜਿਥੇ ਉਹ ਪਹਿਲਾਂ ਕੰਮ ਕਰਦੇ ਸਨ। ਇਹ ਕਿਥੋਂ ਦਾ ਜਸਟਿਸ ਹੋਇਆ ? ਕੀ ਕਾਰਣ ਹਨ ਜਿਨ੍ਹਾਂ ਦੇ ਖਿਲਾਫ ਕੇਸ ਪੈਂਡਿੰਗ ਹਨ, ਉਨ੍ਹਾਂ ਬਾਰੇ ਜਵਾਬ ਵਿਚ ਲਿਖਿਆ ਹੈ ਕਿ ਕਈਆਂ ਦੀ ਤਾਂ ਡੀ.ਸੀ. ਨੇ ਸਿਫਾਰਿਸ਼ ਕਰ ਦਿੱਤੀ ਅਤੇ ਕੁਝ ਨੂੰ ਪ੍ਰਬੰਧਕੀ ਕਾਰਨਾਂ ਕਰਕੇ ਬਹਾਲ ਕਰ ਦਿੱਤਾ ਗਿਆ। ਮੈਂ ਮੰਤਰੀ ਜੀ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਸਰਕਾਰ ਦੀ ਐਸੀ ਕੀ ਮਜਬੂਰੀ ਸੀ ਕਿ ਜਿਨ੍ਹਾਂ ਦੇ ਖਿਲਾਫ ਕੇਸ ਦਰਜ ਕੀਤੇ ਗਏ, ਉਨ੍ਹਾਂ ਨੂੰ ਇਕੋ ਹੀ ਡੇਟ ਵਿਚ ਤਕਰੀਬਨ ਸਾਰਿਆਂ ਨੂੰ ਹੀ ਬਹਾਲ ਵੀ ਕਰ ਦਿੱਤਾ ਗਿਆ ? ਕੀ ਕਾਰਨ ਹੈ ਕਿ ਉਨ੍ਹਾਂ ਨੂੰ ਬਹਾਲ ਕੀਤਾ ਗਿਆ ? ਉਨ੍ਹਾਂ ਨੂੰ ਸਸਪੈਂਡ ਹੀ ਕਿਉਂ ਨਹੀਂ ਰੱਖਿਆ ਗਿਆ।

ਮੰਤਰੀ : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਅਤੇ ਹਾਊਸ ਨੂੰ ਦੱਸਣਾ ਚਾਹੁੰਦਾ ਹਾਂ ਕਿ ਪਿਛਲਾ ਸੈਸ਼ਨ ਜਦੋਂ ਚਾਲੂ ਸੀ ਤਾਂ ਇਹ ਵਿਸ਼ਾ ਉਦੋਂ ਵੀ ਬਹੁਤ ਡਿਸਕਸ ਹੋਇਆ ਸੀ ਅਤੇ ਇਨ੍ਹਾਂ ਦੇ ਧਿਆਨ ਵਿਚ ਇਹ ਵੀ ਲਿਆਂਦਾ ਗਿਆ ਸੀ ਕਿ ਪੰਚਾਇਤ ਇਲੈਕਸ਼ਨਾਂ ਐਤਕੀਂ ਪਹਿਲੀ ਵਾਰੀ ਐਕਟ ਦੇ ਮੁਤਾਬਿਕ ਹੋਈਆਂ ਹਨ ਅਤੇ ਐਕਟ ਦੇ ਸੈਕਸ਼ਨ 23 ਦੇ ਅਧੀਨ ਇਲੈਕਸ਼ਨ ਸਬੰਧੀ ਸਾਰੀਆਂ, ਪਾਵਰਾਂ, ਸਾਰਾ ਅਖਤਿਆਰ ਜੋ ਹੈ, ਉਹ ਸਟੇਟ ਇਲੈਕਸ਼ਨ ਕਮਿਸ਼ਨ ਕੋਲ ਹੈ। ਜੇ ਤੁਸੀਂ ਮੁਨਾਸਿਬ ਸਮਝੋ ਤਾਂ ਮੈਂ ਇਹ ਸੈਕਸ਼ਨ 23 ਪੜ੍ਹ ਕੇ ਸੁਣਾ ਦਿੰਦਾ ਹਾਂ :-

"District Electoral Officer, Electoral Registration Officer, Returning Officer, Assistant Returning Officer, Presiding Officer, Polling Officer and any other Officer, appointed under this Chapter, and any Police Officer designated as such for the time being by the State Government, for the conduct of any election shall be deemed to be on deputation to the Election Commission for the period commencing on and from the date of notification calling for such election..."

[ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ]

ਮੈਂ ਇਨ੍ਹਾਂ ਦੇ ਧਿਆਨ ਵਿਚ ਪਿਛਲੀ ਵਾਰ ਵੀ ਲਿਆਂਦਾ ਸੀ ਕਿ ਇਲੈਕਸ਼ਨ ਨੂੰ ਕੰਡਕਟ ਕਰਨ ਦਾ ਕੰਮ ਇਲੈਕਸ਼ਨ ਕਮਿਸ਼ਨ ਕੋਲ ਹੈ, ਸਟੇਟ ਤਾਂ ਲਾਅ ਐਂਡ ਆਰਡਰ ਨੂੰ ਕੰਟਰੋਲ ਕਰਦੀ ਹੈ। ਇਲੈਕਸ਼ਨ ਦਾ ਕੰਮ ਐਨਾ ਭਾਰਾ ਸੀ ਕਿ 138 ਰਿਟਰਨਿੰਗ ਅਫਸਰ ਲਾਏ ਗਏ। ਉਨ੍ਹਾਂ ਕੋਲ ਇਕ ਦਿਨ ਦੇ ਵਿਚ 24 ਘੰਟਿਆਂ ਵਿਚ 1500 ਨਾਮੀਨੇਸ਼ਨ ਪੇਪਰਜ਼ ਦੀ ਸਕਰੂਟਿਨੀ ਕਰਨੀ ਅਤੇ ਚੋਣ ਨਿਸ਼ਾਨ ਅਲਾਟ ਕਰਨ ਦਾ ਕੰਮ ਸੀ। ਜੇ ਅਸੈਸ ਕੀਤਾ ਜਾਵੇ ਤਾਂ ਇਸ ਤੇ 120 ਘੰਟੇ ਲੱਗਣੇ ਚਾਹੀਦੇ ਸਨ। ਐਨੇ ਥੋੜ੍ਹੇ ਸਮੇਂ ਦੇ ਵਿਚ ਇਹ ਬੜੇ ਬੋਝ ਵਾਲਾ ਕੰਮ ਸੀ ਜੋ ਕਿ ਰਿਟਰਨਿੰਗ ਆਫੀਸਰਜ਼ ਕੋਲੋਂ ਵਕਤ ਸਿਰ ਨਹੀਂ ਹੋ ਸਕਿਆ। ਜ਼ਰੂਰ ਉਨ੍ਹਾਂ ਕੋਲੋਂ ਇਹ ਕੰਮ ਸਿਰੇ ਚਾੜ੍ਹਨ ਵਿਚ ਅਣਗਹਿਲੀ ਹੋਈ ਹੈ। ਇਲੈਕਸ਼ਨ ਕਮਿਸ਼ਨ ਨੇ ਅਫਸਰਾਂ ਦੇ ਖਿਲਾਫ ਰਿਪੋਰਟ ਕੀਤੀ ਅਤੇ ਉਸ ਦਾ ਸਤਿਕਾਰ ਕਰਦਿਆਂ ਅਸੀਂ ਉਨ੍ਹਾਂ ਨੂੰ ਸਸਪੈਂਡ ਕਰ ਦਿੱਤਾ। 4 ਅਫਸਰਾਂ ਦੇ ਖਿਲਾਫ ਤਾਂ ਸਿਰਫ ਐਨੀ ਹੀ ਰਿਪੋਰਟ ਸੀ ਕਿ ਉਹ ਵਕਤ ਸਿਰ ਕਾਗਜ਼ ਦਾਖਲ ਨਹੀਂ ਕਰਵਾ ਸਕੇ। ਇਲੈਕਸ਼ਨ ਕਮਿਸ਼ਨ ਨੇ ਨਾ ਤਾਂ ਪਹਿਲਾਂ ਸਾਡੇ ਅਫਸਰਾਂ ਨਾਲ ਕੋਈ ਮੀਟਿੰਗ ਕੀਤੀ ਅਤੇ ਨਾ ਹੀ ਸਾਡੇ ਅਫਸਰਾਂ ਨੂੰ ਇਸ ਕੰਮ ਦੀ ਕੋਈ ਟ੍ਰੇਨਿੰਗ ਦਿਤੀ ਸੀ। ਬੀ. ਡੀ. ਓ. ਲੈਵਲ ਦੇ ਅਫਸਰ ਰਿਟਰਨਿੰਗ ਅਫਸਰ ਲੱਗੇ ਸਨ ਜਿਨ੍ਹਾਂ ਨੂੰ ਪਹਿਲਾਂ ਇਸ ਕੰਮ ਦੀ ਕੋਈ ਟ੍ਰੇਨਿੰਗ ਨਹੀਂ ਸੀ। ਮੈਂ ਹਾਊਸ ਦੇ ਨੋਟਿਸ ਵਿਚ ਲਿਆਉਣਾ ਚਾਹੁੰਦਾ ਹਾਂ ਅਤੇ ਮਾਨਯੋਗ ਮੈਂਬਰ ਨੂੰ ਦੱਸਣਾ ਚਾਹੁੰਦਾ ਹਾਂ ਕਿ ਅਸੀਂ ਮਹਿਸੂਸ ਕੀਤਾ ਹੈ ਕਿ ਚਾਰ ਅਫਸਰ ਜਿਨ੍ਹਾਂ ਨੇ ਵਕਤ ਸਿਰ ਰਿਪੋਰਟ ਨਹੀਂ ਉਥੇ ਭੇਜੀ, ਉਨ੍ਹਾਂ ਤੇ ਕੋਈ ਸੀਰੀਅੱਸ ਐਲੀਗੇਸ਼ਨ ਨਹੀਂ ਸੀ ਕਿਉਂਕਿ ਵਕਤ ਘੱਟ ਸੀ ਅਤੇ ਕੰਮ ਦਾ ਬੋਝ ਜਿਆਦਾ ਸੀ। ਅਫਸਰਾਂ ਦੇ ਕੋਲ ਵੀ ਇੰਨਾਂ ਥੋੜ੍ਹਾ ਸਮਾਂ ਹੋਣ ਕਰਕੇ ਅਤੇ ਕੰਮ ਦਾ ਭਾਰ ਜ਼ਿਆਦਾ ਹੋਣ ਕਰਕੇ ਉਸਦੇ ਵਿੱਚ ਕੁਝ ਨਾ ਕੁਝ ਅਣਗਹਿਲੀਆਂ ਹੋਈਆਂ, ਇੱਕ ਅੱਧਾ ਅਫਸਰ ਅਤੇ ਸੁਪਰਡੈਂਟ ਵੀ ਅੰਡਰ ਸਸਪੈਨਸ਼ਨ ਹੈ, ਅੱਜ ਤੱਕ, ਔਰ ਇੱਕ ਰਿਟਰਨਿੰਗ ਅਫਸਰ ਵੀ ਅੰਡਰ ਸਸਪੈਨਸ਼ਨ ਹੈ। ਲੇਕਿਨ ਅਸੀਂ ਇਹੀ ਮਹਿਸੂਸ ਕੀਤਾ ਹੈ ਕਿ ਵਕਤ ਦੀ ਕਮੀ ਹੋਣ ਕਰਕੇ ਔਰ ਵਰਕ ਜ਼ਿਆਦਾ ਹੋਣ ਕਰਕੇ ਅਜਿਹੀ ਸਥਿਤੀ ਪੈਦਾ ਹੋ ਗਈ ਪਰ ਉਨ੍ਹਾਂ ਦੀ ਇੰਨੀਂ ਜ਼ਿਆਦਾ ਅਣਗਹਿਲੀ ਨਹੀਂ ਸੀ। ਇਨ੍ਹਾਂ ਕਾਰਨਾਂ ਕਰਕੇ ਉਨ੍ਹਾਂ ਕੋਲੋਂ ਵਕਤ ਸਿਰ ਕੰਮ ਨਹੀਂ ਹੋ ਸਕਿਆ ਔਰ ਪੂਰੀ ਜ਼ਿੰਮੇਵਾਰੀ ਨਾਲ ਉਹ ਕੰਮ ਨਿਭਾ ਨਹੀਂ ਸਕੇ ਕਿਉਂਕਿ ਨਾ ਟ੍ਰੇਨਿੰਗ ਹੀ ਹੋ ਸਕੀ ਅਤੇ ਨਾ ਹੀ ਇਲੈਕਸ਼ਨ ਕਮਿਸ਼ਨ ਦੇ ਨਾਲ ਮੀਟਿੰਗ ਹੋ ਸਕੀ। ਇਲੈਕਸ਼ਨ ਕਮਿਸ਼ਨ ਦੀ ਜਿਹੜੀ ਜ਼ਿੰਮੇਵਾਰੀ ਸੀ, ਜਿਸ ਤਰ੍ਹਾਂ ਸਾਡੇ ਨਾਲ ਮੀਟਿੰਗ ਉਨ੍ਹਾਂ ਨੂੰ ਕਰਨੀ ਚਾਹੀਦੀ ਸੀ, ਉਹ ਨਹੀਂ ਹੋ ਸਕੀ। ਸਪੀਕਰ ਸਾਹਿਬ, ਇਹੀ ਕੁਝ ਕਾਰਨ ਸਨ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਜੋ ਮੈਂ ਪੁੱਛਿਆ ਸੀ, ਉਸਦਾ ਇਨ੍ਹਾਂ ਨੇ ਉਤਰ ਨਹੀਂ ਦਿੱਤਾ ਔਰ ਜੋ ਇਨ੍ਹਾਂ ਨੇ ਸਾਰੀ ਡੀਟੇਲ ਦੇਣ ਦੀ ਕੋਸ਼ਿਸ਼ ਕੀਤੀ ਹੈ, ਉਹ ਮੈਂ ਜਾਨਣਾ ਚਾਹਿਆ ਹੀ ਨਹੀਂ ਸੀ। ਤੁਸੀਂ 138 ਰਿਟਰਨਿੰਗ ਅਫ਼ਸਰ ਕਹਿ ਰਹੇ ਹੋ ਅਤੇ ਜੋ ਕੇਸ ਰਜਿਸਟਰ ਕੀਤੇ ਗਏ, ਉਹ ਹਨ ਕੁੱਲ 13 ਜਦ ਕਿ ਅਸਲ ਵਿਚ ਇਹ ਹਨ 12 ਇੱਕ ਕੇਸ ਤਾਂ ਬਾਅਦ ਵਿਚ ਜਾ ਕੇ 10ਵੇਂ ਮਹੀਨੇ ਵਿਚ ਰਜਿਸਟਰਡ ਹੋਇਆ ਹੈ। ਉਸ ਨੂੰ ਮੈਂ ਇਨ੍ਹਾਂ ਵਿਚ ਸ਼ਾਮਲ ਨਹੀਂ ਕਰਦਾ, ਉਸ ਉਤੇ ਚਾਰਜ ਇਹ ਸੀ ਕਿ ਉਸ ਨੇ ਪੰਚਾਇਤਾਂ ਨੂੰ ਚਾਰਜ ਨਹੀਂ ਦਿਵਾਇਆ। ਸਿਰਫ

ਇਕ ਕੇਸ ਹੈ ਜਿਸ ਵਿਚ ਕਿ ਸਮੇਂ ਸਿਰ ਕਾਗਜ਼ ਨਹੀਂ ਪਹੁੰਚ ਸਕੇ । ਬਾਕੀ ਸਾਰੇ ਕੇਸਾਂ ਦੀ ਲਿਸਟ ਤੁਹਾਡੇ ਕੋਲ ਵੀ ਹੈ । ਦੋਸ਼ ਹਨ ਨਾਮੀਨੇਸ਼ਨ ਪੇਪਰ ਰੱਦ ਕਰਨਾ, ਨਾਮੀ-ਨੇਸ਼ਨ ਫਾਈਲਾਂ ਗੁੰਮ ਕਰਨਾ, ਨਤੀਜੇ ਗਲਤ ਭੇਜਣਾ, ਨਾਮੀਨੇਸ਼ਨ ਪੇਪਰਾਂ ਨਾਲ ਫੀਸ ਦੀ ਰਸੀਦ ਨਾ ਲਾਉਣਾ ਅਤੇ ਗਲਤ ਰਿਪੋਰਟਾਂ ਭੇਜਣਾ । ਇਹ ਸਾਰਾ ਕੁਝ ਕਾਲਮ ਨੰਬਰ 5 ਤੇ ਹੈ । ਸਾਰਿਆਂ ਦੇ ਖਿਲਾਫ ਸੀਰੀਅਸ ਐਲੀਗੇਸ਼ਨ ਹਨ । ਮੈਂ ਵਧਾਈ ਦੇਣਾ ਚਾਹੁੰਦਾ ਹਾਂ ਚੋਣ ਕਮਿਸ਼ਨ ਪੰਜਾਬ ਨੂੰ ਜਿਨ੍ਹਾਂ ਨੇ ਦਖਲਅੰਦਾਜ਼ੀ ਕਰਕੇ ਤੁਹਾਨੂੰ ਮਜਬੂਰ ਕਰ ਦਿੱਤਾ ਕਿ ਜਿਨ੍ਹਾਂ ਤੋਂ ਧੱਕੇ ਨਾਲ ਤੁਸੀਂ ਧਾਂਦਲੀਆਂ ਕਰਵਾ ਰਹੇ ਹੋ ਔਰ ਚੋਣ ਦੁਬਾਰਾ ਨਹੀਂ ਹੋ ਰਹੀ, ਉਨ੍ਹਾਂ ਦੇ ਖਿਲਾਫ ਕੇਸ ਰਜਿਸਟਰਡ ਕੀਤੇ ਜਾਣ । ਨਹੀਂ ਤਾਂ ਸਰਕਾਰ ਨੇ ਆਪਣੇ ਆਪ ਕਦੇ ਇਹ ਕੇਸ ਰਜਿਸਟਰਡ ਨਹੀਂ ਸੀ ਕਰਨੇ । ਮੈਂ ਤਾਂ ਮੰਤਰੀ ਜੀ ਤੋਂ ਇਹ ਜਾਣਨਾ ਚਾਹੁੰਦਾ ਹਾਂ, ਸਪੀਕਰ ਸਾਹਿਬ, ਕਿ 16 ਤਰੀਕ ਨੂੰ ਇਲੈਕਸ਼ਨ ਕਮਿਸ਼ਨ ਦੇ ਦਬਾਅ ਕਾਰਨ ਤਾਂ ਕਿ ਚੋਣਾਂ ਨਿਰਪੱਖ ਹੋ ਸਕਣ, ਇਹ ਕੰਮ...

**ਸ਼੍ਰੀ ਸਪੀਕਰ** : ਅਰਸ਼ੀ ਜੀ, ਤੁਸੀਂ ਕੁਐਸਚਨ ਪੁੱਛੋ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਤੁਸੀਂ ਦੇਖ ਲਓ, ਇਨ੍ਹਾਂ ਨੇ ਕਿੰਨਾ ਸਮਾਂ ਲਾਇਆ ਹੈ । ਮੈਂ ਤਾਂ ਉਸਦਾ ਸਿਰਫ ਅੱਧਾ ਪਰਸੈਂਟ ਹੀ ਸਮਾਂ ਲੈ ਰਿਹਾ ਹਾਂ ।

**ਸ਼੍ਰੀ ਸਪੀਕਰ** : ਤੁਸੀਂ ਕੁਐਸਚਨ ਪੁੱਛੋ ਜੀ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਇਨ੍ਹਾਂ ਨੇ ਵੀ ਖਿਆਲ ਨਹੀਂ ਰੱਖਿਆ ਸੀ । 16 ਤਰੀਕ ਨੂੰ ਕੇਸ ਰਜਿਸਟਰਡ ਕੀਤੇ ਗਏ ਔਰ ਇਹ ਅਜੇ ਤੱਕ ਕਦੇ ਨਹੀਂ ਹੋਇਆ ਕਿ ਜਿਨ੍ਹਾਂ ਤੇ ਕੇਸ ਰਜਿਸਟਰਡ ਹੋਣ, ਉਨ੍ਹਾਂ ਨੂੰ ਇੱਕੋ ਦਿਨ ਵਿਚ ਹੀ ਬਹਾਲ ਕਰ ਦਿੱਤਾ ਜਾਵੇ ਔਰ ਬਹਾਲ ਕਰਕੇ ਫਿਰ ਬਹੁਤਿਆਂ ਨੂੰ ਇੱਕੋ ਹੀ ਦਿਨ ਪੁਰਾਣੇ ਸਟੇਸ਼ਨਾਂ ਤੇ ਹੀ ਲਗਾ ਦਿੱਤਾ ਜਾਵੇ ਤਾਂ ਕਿ ਉਹ ਐਵੀਡੈਂਸ ਨੂੰ ਖਰਾਬ ਕਰ ਸਕਣ ਅਤੇ ਦਬਾਅ ਪਾ ਸਕਣ ।

**ਸ਼੍ਰੀ ਸਪੀਕਰ** : ਤੁਸੀਂ ਰੈਪੀਟੀਸ਼ਨ ਕਰ ਰਹੇ ਹੋ, ਪਲੀਜ਼ ਤੁਸੀਂ ਪ੍ਰਸ਼ਨ ਪੁੱਛੋ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਮੈਂ ਕੁਐਸਚਨ ਪੁੱਛ ਰਿਹਾ ਹਾਂ ਜੀ । ਮੈਂ ਤਾਂ ਦੋ ਸਵਾਲ ਕਰ ਲਏ ਹਨ ਜੀ । ਤੀਜਾ ਪ੍ਰਸ਼ਨ ਇਹ ਕਰਨਾ ਹੈ ਕਿ ਕੀ ਮੰਤਰੀ ਜੀ ਹਾਊਸ ਨੂੰ ਇਸ ਗੱਲ ਦਾ ਭਰੋਸਾ ਦਿਵਾਉਣਗੇ ਕਿ ਜਿਹੜੇ ਅਫਸਰ ਹਨ ਜਿਨ੍ਹਾਂ ਨੂੰ ਪੁਰਾਣੇ ਸਟੇਸ਼ਨਾਂ ਤੇ ਬਹਾਲ ਕੀਤਾ ਗਿਆ, ਉਨ੍ਹਾਂ ਨੂੰ ਫੌਰੀ ਤੌਰ ਤੇ ਸਸਪੈਂਡ ਕਰਕੇ ਉਨ੍ਹਾਂ ਦੇ ਹੈਡ-ਕੁਆਰਟਰ ਬਦਲਣਗੇ ਤਾਂ ਕਿ ਉਹ ਆਪਣੇ ਕੇਸ ਵਿੱਚ ਕਿਸੇ ਤਰ੍ਹਾਂ ਦਾ ਦਬਾਅ ਪਾ ਕੇ ਐਵੀਡੈਂਸ ਖਰਾਬ ਨਾ ਕਰ ਸਕਣ ?

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਮਾਨਯੋਗ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਸ਼ਾਇਦ ਇਨ੍ਹਾਂ ਨੇ ਸਾਰੀ ਇਨਫਰਮੇਸ਼ਨ ਦੇਖੀ ਨਹੀਂ । ਜਿਹੜੇ ਚਾਰ ਰਿਟਰਨਿੰਗ ਅਫਸਰ ਹਨ, ਉਹ ਲੇਟ ਰਿਪੋਰਟ ਭੇਜਣ ਕਾਰਨ ਸਸਪੈਂਡ ਕੀਤੇ ਗਏ ਸਨ । ਇਹ 6,7,8 ਅਤੇ 12 ਨੰਬਰ ਤੇ ਹਨ । ਬਾਕੀ ਜਿਹੜੇ ਅਫਸਰ ਸਨ, ਉਨ੍ਹਾਂ ਬਾਰੇ ਸ਼ਾਇਦ ਇਨ੍ਹਾਂ ਨੇ ਇਨਫਰਮੇਸ਼ਨ ਪੂਰੀ ਤਰ੍ਹਾਂ ਦੇਖੀ ਨਹੀਂ...

ਕਾਮਰੇਡ ਹਰਦੇਵ ਸਿੰਘ ਅਰਸ਼ੀ : (ਬੈਠੇ ਬੈਠੇ) ਤੁਸੀਂ ਭਾਵੇਂ ਸਾਰਿਆਂ ਦਾ ਇਕੱਲੇ ਇਕੱਲੇ ਦਾ ਨੰਬਰ ਪੜ੍ਹ ਦਿਓ।

ਸ਼੍ਰੀ ਸਪੀਕਰ : ਚਲੋ ਅਰਸ਼ੀ ਜੀ, ਕੋਈ ਗੱਲ ਨਹੀਂ।

ਮੰਤਰੀ : ਸਪੀਕਰ ਸਾਹਿਬ, ਜਿਹੜੇ ਪੰਜ ਰਿਟਰਨਿੰਗ ਅਫ਼ਸਰ ਹਨ, ਉਹ ਆਪਣੀਆਂ ਥਾਵਾਂ ਤੇ ਨਹੀਂ ਲਗਾਏ ਗਏ। ਜਿਹੜੇ ਚਾਰ ਸਨ ਜਿਨ੍ਹਾਂ ਨੇ ਰਿਪੋਰਟ ਲੇਟ ਭੇਜੀ ਸੀ ਉਨ੍ਹਾਂ ਤੇ ਕੋਈ ਸੀਰੀਅਸ ਐਲੀਗੇਸ਼ਨ ਨਹੀਂ ਰਹਿ ਜਾਂਦਾ ਕਿਉਂਕਿ ਉਨ੍ਹਾਂ ਨੇ ਬਹੁਤ ਮਿਹਨਤ ਕੀਤੀ ਹੈ। ਉਨ੍ਹਾਂ ਦੇ ਪੈਰ ਵੀ ਸੁੱਜੇ ਹੋਏ ਸਨ ਔਰ ਇਹ ਉਨ੍ਹਾਂ ਦੀ ਮਿਹਨਤ ਨੂੰ ਸਹੀ ਅਸੈੱਸ ਨਹੀਂ ਕਰ ਰਹੇ। ਮੈਂ ਦੱਸਣਾ ਚਾਹੁੰਦਾ ਹਾਂ ਕਿ ਉਨ੍ਹਾਂ ਨੂੰ ਚਾਰਜ-ਸ਼ੀਟ ਵੀ ਕੀਤਾ ਗਿਆ ਸੀ ਔਰ ਉਨ੍ਹਾਂ ਦੇ ਖਿਲਾਫ਼ ਇਨਕੁਆਇਰੀ ਲਈ ਵੀ ਛੇਤੀ ਇਨਕੁਆਇਰੀ ਅਫ਼ਸਰ ਲਾ ਦਿੱਤੇ ਜਾਣਗੇ ਔਰ ਜਿਹੜੀ ਕੋਈ ਸਜ਼ਾ ਉਨ੍ਹਾਂ ਨੂੰ ਦੇਣੀ ਬਣੇਗੀ, ਅਵੱਸ਼ ਦਿਆਂਗੇ। ਮੈਂ ਇਨ੍ਹਾਂ ਨੂੰ ਇਹ ਯਕੀਨ ਦਿਵਾਉਂਦਾ ਹਾਂ।

ਕਾਮਰੇਡ ਹਰਦੇਵ ਸਿੰਘ ਅਰਸ਼ੀ : ਵੈਸੇ ਤਾਂ ਮਾਨਯੋਗ ਸਪੀਕਰ ਸਾਹਿਬ, ਮੇਰੀ ਸੰਤੁਸ਼ਟੀ ਨਹੀਂ ਹੋਈ ਪਰ ਇਨ੍ਹਾਂ ਦੇ ਉਤਰ ਨਾਲ ਇਕ ਗੱਲ ਜ਼ਰੂਰ ਹੈ ਕਿ ਜੋ ਦੋਸ਼ ਲੱਗੇ ਸਨ ਉਹ ਜ਼ਰੂਰ ਸਾਬਤ ਹੋ ਗਏ। ਕੀ ਇਹ ਕ੍ਰਿਪਾ ਕਰਕੇ ਦੱਸਣਗੇ ਕਿ ਉਨ੍ਹਾਂ ਦੇ ਵਿਚ ਪਿੱਕ ਐਂਡ ਚੂਜ਼ ਕਿਉਂ ਹੋ ਰਿਹਾ ਹੈ? ਸਪੀਕਰ ਸਾਹਿਬ, ਕਾਲਮ ਨੰਬਰ 10 ਤੇ 11 ਪੜ੍ਹ ਕੇ ਦੇਖੋ। ਦੋਨਾਂ ਉਤੇ ਦੋਸ਼ ਸੇਮ ਹਨ। 10 ਨੰਬਰ ਵਾਲੇ ਨੂੰ ਤਾਂ ਤੁਰੰਤ 9 ਤਰੀਕ ਨੂੰ ਬਹਾਲ ਕਰ ਦਿੱਤਾ, ਤਾਂ ਫਿਰ ਦੂਸਰੇ ਨੇ ਕੀ ਮਾਂਹ ਮਾਰੇ ਸਨ ਜਾਂ ਕਿ ਉਸ ਦੀ ਸਿਫਾਰਸ਼ ਨਹੀਂ ਪਹੁੰਚੀ? 10 ਨੰਬਰ ਵਾਲੇ ਦੀ ਸਿਫਾਰਸ਼ ਪਹੁੰਚ ਗਈ ਪ੍ਰੰਤੂ ਸੇਮ ਦੋਸ਼ ਅਧੀਨ 11 ਨੰਬਰ ਵਾਲੇ ਨੂੰ ਕਿਉਂ ਛੱਡ ਦਿੱਤਾ......

ਸ਼੍ਰੀ ਸਪੀਕਰ : ਅਰਸ਼ੀ ਸਾਹਿਬ, ਕੋਈ ਕੁਐਸਚਨ ਪੁੱਛੋ।

ਕਾਮਰੇਡ ਹਰਦੇਵ ਸਿੰਘ ਅਰਸ਼ੀ : ਸਪੀਕਰ ਸਾਹਿਬ, ਮੈਂ ਕੁਐਸਚਨ ਹੀ ਪੁੱਛ ਰਿਹਾ ਹਾਂ। 10 ਨੰਬਰ ਤੇ 11 ਨੰਬਰ ਦੋਨਾਂ ਦੇ ਦੋਸ਼ ਸੇਮ ਹਨ। ਪਰ ਇਕ ਨੂੰ ਬਹਾਲ ਕਰ ਦਿੱਤਾ, ਦੂਸਰੇ ਨੂੰ ਨਹੀਂ। ਬਹਾਲ ਕਰਨ ਦਾ ਕਰਾਈਟੇਰੀਆ ਕੀ ਹੈ?

ਸ਼੍ਰੀ ਸਪੀਕਰ : ਉਸ ਦੀ ਰਿਪੋਰਟ ਆ ਗਈ ਹੋਣੀ ਹੈ। ਅਗਲਾ ਸਵਾਲ ਸਰਦਾਰ ਅਜੀਤ ਇੰਦਰ ਸਿੰਘ ਮੋਫਰ ਜੀ।

ਸਰਦਾਰ ਬਚਨ ਸਿੰਘ ਚੀਮਾ : ਸਪੀਕਰ ਸਾਹਿਬ, ਮਿਤੀ 26-6-98 ਨੂੰ ਮੇਰੇ ਹਲਕੇ ਦੇ ਪਿੰਡ ਡਡਹੇੜੀ ਵਿਚ 4-5 ਵਿਆਕਤੀਆਂ ਤੇ ਕੇਸ ਦਰਜ ਕਰਵਾਇਆ ਗਿਆ......

ਸ਼੍ਰੀ ਸਪੀਕਰ : ਚੀਮਾ ਸਾਹਿਬ, ਤੁਸੀਂ ਸੈਪਰੇਟ ਕੁਐਸਚਨ ਦੇ ਦਿਓ। ਤੁਸੀਂ ਬੈਠ ਜਾਓ। ਅਗਲਾ ਸਵਾਲ।

———

## ਸਰਦੂਲਗੜ੍ਹ ਦੇ ਆਲੇ-ਦੁਆਲੇ ਰਿੰਗ ਰੋਡ ਦੀ ਉਸਾਰੀ

*1259 **ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਕੀ ਲੋਕ ਨਿਰਮਾਣ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਜ਼ਿਲਾ ਮਾਨਸਾ ਵਿਖੇ ਕਸਬਾ ਸਰਦੂਲਗੜ੍ਹ ਦੇ ਆਲੇ-ਦੁਆਲੇ ਰਿੰਗ ਰੋਡ ਬਣਾਉਣ ਦੀ ਕੋਈ ਤਜਵੀਜ਼ ਹੈ ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਕਦੋਂ ਤੱਕ ਬਣਾਏ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਨਿਰਮਲ ਸਿੰਘ ਕਾਹਲੋਂ** (ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ) : ਨਹੀਂ ਜੀ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮੈਂ ਪਹਿਲਾਂ ਵੀ ਪਿਛਲੀ ਸਰਕਾਰ ਦੇ ਵੇਲੇ ਸਬੰਧਤ ਮੰਤਰੀ ਜੀ ਨੂੰ ਬੇਨਤੀ ਕੀਤੀ ਸੀ ਅਤੇ ਉਥੋਂ ਪਰਪੋਜ਼ਲ ਦਿੱਤੀ ਸੀ ਰਿੰਗ ਰੋਡ ਦੀ। ਸਰਸੇ ਦੇ ਡੇਰਿਆਂ ਤੇ ਹਰ ਹਫਤੇ ਸ਼ਨਿਚਰਵਾਰ ਅਤੇ ਐਤਵਾਰ ਨੂੰ ਹਜ਼ਾਰਾਂ ਹੀ ਵਹੀਕਲ ਲੰਘਦੇ ਹਨ ਅਤੇ ਐਕਸੀਡੈਂਟਾਂ ਵਿਚ ਕਈ ਮੌਤਾਂ ਹੋ ਚੁੱਕੀਆਂ ਹਨ । ਪਿਛਲੇ ਹਫਤੇ ਵੀ ਇਕੱਠੀਆਂ ਤਿੰਨ ਮੌਤਾਂ ਹੋਈਆਂ ਹਨ । ਜੇਕਰ ਉਥੇ ਰਿੰਗ ਰੋਡ ਦੀ ਪਰਪੋਜ਼ਲ ਨਹੀਂ ਹੈ ਤਾਂ ਫੋਰ-ਲੇਨਿੰਗ ਸੜਕ ਬਣਾਉਣ ਬਾਰੇ ਕੀ ਹਾਊਸ ਦੇ ਅੰਦਰ ਮੰਤਰੀ ਜੀ ਵਿਸ਼ਵਾਸ਼ ਦਿਵਾਉਣਗੇ ?

**ਸ਼੍ਰੀ ਸਪੀਕਰ** : ਉਹ ਐਗਜਿਸਟਿੰਗ ਸੜਕ ਨੂੰ ਚੌੜਾ ਕਰਨ ਬਾਰੇ ਪੁੱਛ ਰਹੇ ਹਨ ।

**ਮੰਤਰੀ** : ਮਾਨਯੋਗ ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਆਨਰੇਬਲ ਮੈਂਬਰ ਸਾਹਿਬ ਨੂੰ ਦੱਸਣਾ ਚਾਹੁੰਦਾ ਹਾਂ ਕਿ ਉਹ ਰਿੰਗ ਰੋਡ ਨਹੀਂ ਬਲਕਿ ਬਾਈ-ਪਾਸ ਹੈ ਅਤੇ ਇਸ ਬਾਈਪਾਸ ਨੂੰ ਚੌੜਾ ਕਰਨ ਦੀ ਤਜਵੀਜ਼ ਉਤੇ ਵਰਕ ਹੋ ਰਿਹਾ ਹੈ। ਇਸ ਸਾਰੇ ਬਾਈਪਾਸ ਦੀ ਲੰਬਾਈ ਢਾਈ ਕਿਲੋਮੀਟਰ ਹੈ। ਇਸ ਵਿਚੋਂ 1.20 ਕਿਲੋਮੀਟਰ ਬਾਈਪਾਸ ਮੁਕੰਮਲ ਹੋ ਚੁੱਕਾ ਹੈ। ਬਾਕੀ ਦੇ 1.30 ਕਿਲੋਮੀਟਰ ਲੰਬਾਈ ਦੇ ਹਿੱਸੇ ਵਿਚ ਸੜਕ ਦੀ ਚੌੜਾਈ ਘੱਟ ਹੈ ਅਤੇ ਪਿੰਡਾਂ ਦੇ ਲੋਕਾਂ ਵੱਲੋਂ ਮਿੱਟੀ ਵੀ ਨਹੀਂ ਪਾਈ ਗਈ ਜਦੋਂ ਉਹ ਮਿੱਟੀ ਪਾ ਦੇਣਗੇ, ਮੈਂ ਤੁਹਾਨੂੰ ਯਕੀਨ ਦਿਵਾਉਂਦਾ ਹਾਂ ਕਿ ਉਦੋਂ ਇਹ ਬਾਈਪਾਸ ਦਾ ਕੰਮ ਮੁਕੰਮਲ ਕਰ ਦਿੱਤਾ ਜਾਵੇਗਾ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਮੰਤਰੀ ਜੀ ਬਾਈਪਾਸ ਬਾਰੇ ਕਹਿ ਰਹੇ ਹਨ ਕਿ ਉਥੇ ਕੰਮ ਹੋਇਆ ਹੈ ਜਦ ਕਿ ਉਥੇ ਬਿਲਕੁਲ ਕੋਈ ਕੰਮ ਨਹੀਂ ਹੋਇਆ। ਇਸ ਦੀ ਇਨਕੁਆਰੀ ਕਰਵਾਈ ਜਾਵੇ । ਜੋ ਸਦਨ ਵਿਚ ਕਿਹਾ ਗਿਆ ਹੈ ਕਿ ਇੰਨਾ ਪੋਰਸ਼ਨ ਬਣਿਆ ਹੋਇਆ ਹੈ, ਉਥੇ ਬਿਲਕੁਲ ਕੁਝ ਨਹੀਂ ਹੋਇਆ। ਮੇਰੀ ਰਿਕੁਐਸਟ ਹੈ ਕਿ ਜੇਕਰ ਰਿੰਗ ਰੋਡ ਨਹੀਂ ਬਣ ਸਕਦੀ ਤਾਂ ਉਸ ਸੜਕ ਨੂੰ ਫੋਰ-ਲੇਨਿੰਗ ਹੀ ਬਣਾ ਦਿੱਤਾ ਜਾਵੇ ਤਾਂ ਜੋ ਕਮ-ਅਜ਼-ਕਮ ਐਕਸੀਡੈਂਟਾਂ ਤੋਂ ਤਾਂ ਬਚਿਆ ਜਾ ਸਕੇ ।

**ਸ਼੍ਰੀ ਸਪੀਕਰ** : ਮੋਫਰ ਜੀ, ਤੁਸੀਂ ਕੋਈ ਕੁਐਸਚਨ ਤਾਂ ਪੁੱਟ ਕਰੋ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਸਪੀਕਰ ਸਾਹਿਬ, ਇਹ ਜੋ ਸਦਨ ਵਿਚ ਗਲਤ ਬੋਲਿਆ ਜਾ ਰਿਹਾ ਹੈ, ਕੀ ਇਸ ਦੀ ਇਨਕੁਆਇਰੀ ਕਰਵਾਈ ਜਾਵੇਗੀ ?

[ਸਰਦਾਰ ਅਜੀਤ ਇੰਦਰ ਸਿੰਘ ਮੋਫਰ]

ਕੀ ਜਿੰਨਾ ਚਿਰ ਕੋਈ ਹੋਰ ਪਰਪੋਜ਼ਲ ਨਹੀਂ ਬਣਦੀ, ਇਸ ਸੜਕ ਨੂੰ ਫੋਰ-ਲੇਨਿੰਗ ਕਰਨ ਦਾ ਭਰੋਸਾ ਦਿਵਾਇਆ ਜਾਵੇਗਾ ?

**ਸ਼੍ਰੀ ਸਪੀਕਰ** : ਕਾਹਲੋਂ ਸਾਹਿਬ, ਜੇਕਰ ਰਿਪੋਰਟ ਗਲਤ ਹੈ ਤਾਂ ਕੀ ਤੁਸੀਂ ਇਨ-ਕੁਆਇਰੀ ਕਰਾਉਣ ਨੂੰ ਤਿਆਰ ਹੋ ?

**ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਰਾਹੀਂ ਆਨਰਏਬਲ ਮੈਂਬਰ ਸਾਹਿਬ ਨੂੰ ਬੇਨਤੀ ਕਰਾਂਗਾ ਕਿ ਜਿਹੜੀ ਉਹ ਗਲਤ ਰਿਪੋਰਟ ਦੀ ਗੱਲ ਕਰਦੇ ਹਨ, ਉਹ ਸੈਸ਼ਨ ਤੋਂ ਬਾਅਦ ਮੇਰੇ ਕੋਲ ਆ ਜਾਣ । ਅਫਸਰਾਂ ਨੂੰ ਸੱਦ ਲਵਾਂਗੇ ਅਤੇ ਇਨ੍ਹਾਂ ਦੀ ਤਸੱਲੀ ਕਰਵਾ ਦਿੱਤੀ ਜਾਵੇਗੀ ।

---

## ਰਾਸ਼ਟਰੀ ਰਾਜ ਮਾਰਗ ਦੀ ਮੁਰੰਮਤ

***1276. ਸਰਦਾਰ ਚਰਨਜੀਤ ਸਿੰਘ ਨਵਾਂ ਸ਼ਹਿਰ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪਿੰਡ ਗੜ੍ਹੀ ਅਤੇ ਨਵਾਂ ਸ਼ਹਿਰ ਵਿਚਕਾਰਲੇ ਰਾਸ਼ਟਰੀ ਰਾਜ ਮਾਰਗ ਦੇ ਹਿੱਸੇ ਜੋ ਕਿ ਬਹੁਤ ਹੀ ਖਸਤਾ ਹਾਲਤ ਵਿਚ ਹਨ, ਦੀ ਮੁਰੰਮਤ ਕਰਨ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਨੂੰ ਕਦੋਂ ਤੱਕ ਅੰਤਿਮ ਰੂਪ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਸ਼੍ਰੀ ਮਦਨ ਮੋਹਨ ਮਿੱਤਲ (ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ)** : ਨਹੀਂ ਜੀ ।

**ਸਰਦਾਰ ਚਰਨਜੀਤ ਸਿੰਘ ਨਵਾਂ ਸ਼ਹਿਰ** : ਸਪੀਕਰ ਸਾਹਿਬ, ਜਿਹੜੀ ਸੜਕ ਦੇ ਬਾਰੇ ਸਵਾਲ ਪੁੱਛਿਆ ਗਿਆ ਹੈ, ਉਹ ਬੜੀ ਇੰਪਾਰਟੈਂਟ ਸੜਕ ਹੈ । ਇਹ ਸੜਕ ਚੰਡੀ-ਗੜ੍ਹ-ਫਗਵਾੜਾ-ਜਲੰਧਰ ਅਤੇ ਅੰਮ੍ਰਿਤਸਰ ਨੂੰ ਜੋੜਦੀ ਹੈ । ਸੜਕ ਤੇ ਖੱਡੇ ਹੋਣ ਕਾਰਨ ਦੋ ਮੌਤਾਂ ਵੀ ਉਥੇ ਹੋ ਚੁੱਕੀਆਂ ਹਨ ਅਤੇ ਸਰਕਾਰ ਦਾ ਜਵਾਬ ਹੈ, 'ਨਹੀਂ ਜੀ ।' ਇਸ ਪਾਸੇ ਸਪੀਕਰ ਸਾਹਿਬ, ਤੁਸੀਂ ਆਪ ਹੀ ਕੁਝ ਕਿਰਪਾ ਕਰੋ ।......

**ਸ਼੍ਰੀ ਸਪੀਕਰ** : ਤੁਸੀਂ ਕੋਈ ਸਵਾਲ ਪੁੱਛੋ ।

**ਸਰਦਾਰ ਚਰਨਜੀਤ ਸਿੰਘ ਨਵਾਂ ਸ਼ਹਿਰ** : ਸਰ, ਉਥੇ ਦੋ ਮੌਤਾਂ ਹੋ ਚੁੱਕੀਆਂ ਹਨ ਅਤੇ ਸਰਕਾਰ ਦਾ ਜਵਾਬ ਹੈ 'ਨਹੀਂ ਜੀ' ।

**ਸ਼੍ਰੀ ਸਪੀਕਰ** : ਤੁਸੀਂ ਕੋਈ ਸਵਾਲ ਪੁੱਛਣਾ ਹੈ ਜਾਂ ਨਹੀਂ......(ਵਿਘਨ)...... ਅਗਲਾ ਸਵਾਲ, ਚੌਧਰੀ ਮੋਹਨ ਲਾਲ ।

---

## ਫਗਵਾੜਾ ਅਤੇ ਰੋਪੜ ਵਿਚਕਾਰ ਟੂਰਿਸਟ ਕੰਪਲੈਕਸ ਦੀ ਸਥਾਪਨਾ

***1302. ਚੌਧਰੀ ਮੋਹਨ ਲਾਲ ਬਹਿਰਾਮ** : ਕੀ ਸੈਰ-ਸਪਾਟਾ ਅਤੇ ਸਭਿਆਚਾਰਕ ਮਾਮ-ਲਿਆਂ ਦੇ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਪੰਜਾਬ ਰਾਜ ਸੈਰ-ਸਪਾਟਾ ਵਿਕਾਸ ਕਾਰਪੋਰੇਸ਼ਨ ਦੀ ਫਗਵਾੜਾ ਅਤੇ ਰੋਪੜ ਵਿਚਕਾਰ ਕਿਸੇ ਥਾਂ ਤੇ ਟੂਰਿਸਟ ਕੰਪਲੈਕਸ/ਫਾਸਟ

ਫੂਡ ਕੰਪਲੈਕਸ ਸਥਾਪਿਤ ਕਰਨ ਦੀ ਕੋਈ ਤਜਵੀਜ਼ ਹੈ; ਜੇਕਰ ਅਜਿਹਾ ਹੋਵੇ ਤਾਂ ਇਸਨੂੰ ਕਦੋਂ ਤੱਕ ਅਤੇ ਕਿਸ ਥਾਂ ਤੇ ਸਥਾਪਿਤ ਕੀਤੇ ਜਾਣ ਦੀ ਸੰਭਾਵਨਾ ਹੈ ?

**ਬੀਬੀ ਜਗੀਰ ਕੌਰ** : ਨਹੀਂ ਜੀ ।

**ਚੌਧਰੀ ਮੋਹਨ ਲਾਲ ਬਹਿਰਾਮ** : ਸਪੀਕਰ ਸਾਹਿਬ, ਮੰਤਰੀ ਜੀ ਨੇ ਮੇਰੇ ਸਵਾਲ ਦਾ ਜਵਾਬ ਨਾਂਹ ਵਿੱਚ ਦਿੱਤਾ ਹੈ । ਮੈਂ ਆਪ ਜੀ ਦੇ ਧਿਆਨ ਵਿੱਚ ਲਿਆਉਣਾ ਚਾਹੁੰਦਾ ਹਾਂ ਕਿ ਫਗਵਾੜੇ ਤੋਂ ਰੋਪੜ ਤੱਕ ਕੋਈ ਵੀ ਟੂਰਿਜ਼ਮ ਦਾ ਕੰਪਲੈਕਸ ਨਹੀਂ ਹੈ । ਪ੍ਰਾਈ- ਵੇਟ ਰੈਸਟੋਰੈਂਟਾਂ ਅਤੇ ਢਾਬਿਆਂ ਵਾਲਿਆਂ ਨੇ ਲੁੱਟ ਮਚਾਈ ਹੋਈ ਹੈ ਅਤੇ ਉਹ ਲੋਕਾਂ ਨੂੰ ਲੁੱਟ ਰਹੇ ਹਨ । ਕੀ ਮੰਤਰੀ ਜੀ ਹਾਊਸ ਨੂੰ ਵਿਸ਼ਵਾਸ ਦਿਵਾਉਣਗੇ ਕਿ ਇਸ ਸੜਕ ਤੇ ਕੋਈ ਟੂਰਿਜ਼ਮ ਦਾ ਕੰਪਲੈਕਸ ਅਗਲੇ ਸਾਲ ਵਿੱਚ ਬਣਾਇਆ ਜਾਵੇਗਾ ?

ਮੰਤਰੀ : ਸਪੀਕਰ ਸਾਹਿਬ, ਸਾਲ 1991-92 ਵਿੱਚ ਇਕ ਤਜਵੀਜ਼ ਬਣੀ ਸੀ ਜਿਸ ਵਿੱਚ 8.84 ਲੱਖ ਰੁਪਏ ਭਾਰਤ ਸਰਕਾਰ ਨੇ ਟੂਰਿਸਟ ਕੰਪਲੈਕਸ ਖੋਲ੍ਹਣ ਲਈ ਦਿੱਤੇ ਸਨ ਅਤੇ ਇਹ ਪ੍ਰੋਪੋਜ਼ਲ ਸੀ ਕਿ ਫਗਵਾੜੇ ਤੋਂ ਰੋਪੜ ਦੇ ਦਰਮਿਆਨ ਕੋਈ ਕੰਪਲੈਕਸ ਖੋਲ੍ਹਿਆ ਜਾਵੇ ਪਰੰਤੂ ਸਾਨੂੰ ਕੋਈ ਵੀ ਜਗ੍ਹਾ ਉਪਲਬਧ ਨਹੀਂ ਹੋਈ ਜਿਥੇ ਇਹ ਕੰਪਲੈਕਸ ਖੋਲ੍ਹਿਆ ਜਾ ਸਕਦਾ । ਵੈਸੇ ਵੀ ਇਹ ਜਿਹੜੀ ਥਾਂ ਹੈ ਫਗਵਾੜੇ ਤੋਂ ਰੋਪੜ, ਇਸ ਨੂੰ ਤਹਿ ਕਰਨ ਵਿੱਚ ਇਕ ਘੰਟੇ ਤੋਂ ਵੀ ਘੱਟ ਦਾ ਸਮਾਂ ਲਗਦਾ ਹੈ । ਰੋਪੜ ਵਿਖੇ ਆਲਰੈਡੀ ਇਕ ਫਾਸਟ ਫੂਡ ਕੰਪਲੈਕਸ ਚਲ ਰਿਹਾ ਹੈ । ਫਿਰ ਅੱਗੇ ਫ਼ਗਵਾੜੇ ਵੀ ਟੂਰਿਸਟ ਕੰਪਲੈਕਸ ਕੰਮ ਕਰ ਰਿਹਾ ਹੈ । ਸਾਡੇ ਕੋਲ 3.50 ਲੱਖ ਰੁਪਿਆ ਪਿਆ ਹੈ, ਪਰ ਜ਼ਮੀਨ ਨਾ ਮਿਲਣ ਕਰਕੇ ਅਸੀਂ ਇਹ ਕੰਪਲੈਕਸ ਨਹੀਂ ਬਣਾ ਸਕੇ । ਜੇਕਰ ਮਾਨਯੋਗ ਮੈਂਬਰ ਸਾਹਿਬ ਸਾਨੂੰ ਕੋਈ ਇਸ ਸੜਕ ਤੇ ਜ਼ਮੀਨ ਫਰੀ-ਆਫ ਕੌਸਟ ਉਪਲਬਧ ਕਰਵਾ ਦੇਣ ਤਾਂ ਅਸੀਂ ਇਹ ਕੰਪਲੈਕਸ ਬਣਾ ਦੇਵਾਂਗੇ, ਵਰਨਾ 3.50 ਲੱਖ ਰੁਪਿਆ ਮਾਤਾ ਜੀਤ ਕੌਰ ਜੀ ਦੇ ਗੁਰਦੁਆਰੇ ਲਈ ਟਰਾਂਸਫਰ ਕਰ ਦੇਵਾਂਗੇ ।

ਚੌਧਰੀ ਮੋਹਨ ਲਾਲ ਬਹਿਰਾਮ : ਸਪੀਕਰ ਸਾਹਿਬ, ਅੱਜ ਕੱਲ ਦੇ ਜਮਾਨੇ ਵਿੱਚ ਕੋਈ ਵੀ ਫਰੀ-ਆਫ-ਕਾਸਟ ਜ਼ਮੀਨ ਦੇਣ ਲਈ ਤਿਆਰ ਨਹੀਂ । ਇਨ੍ਹਾਂ ਨੇ ਵੈਸੇ ਵੀ ਉਥੇ ਫਾਸਟ ਫੂਡ ਦਾ ਕੰਪਲੈਕਸ ਬਣਾਉਣਾ ਹੈ ਜਿਸ ਤੋਂ ਸਰਕਾਰ ਨੂੰ ਇਨਕਮ ਹੋਣੀ ਹੈ । ਸਾਂਝੇ ਕੰਮ ਲਈ ਤਾਂ ਜ਼ਮੀਨ ਦੇਣ ਲਈ ਲੋਕ ਤਿਆਰ ਹੋ ਜਾਂਦੇ ਹਨ । ਇਸ ਲਈ ਮੇਰੀ ਬੇਨਤੀ ਹੈ ਕਿ ਜਿਹੜਾ ਪੈਸਾ ਫਗਵਾੜੇ ਅਤੇ ਰੋਪੜ ਦੇ ਵਿਚਕਾਰ ਕੰਪਲੈਕਸ ਬਣਾਉਣ ਲਈ ਰੱਖਿਆ ਗਿਆ ਸੀ, ਉਹ ਇਥੇ ਰੋਪੜ ਅਤੇ ਫਗਵਾੜੇ ਦੇ ਵਿਚਕਾਰ ਹੀ ਖਰਚ ਕੀਤਾ ਜਾਣਾ ਚਾਹੀਦਾ ਹੈ ਜੀ ।

ਸ਼੍ਰੀ ਸਪੀਕਰ : ਅਗਲਾ ਸਵਾਲ । ਕਾਮਰੇਡ ਹਰਦੇਵ ਸਿੰਘ ਅਰਸ਼ੀ ਜੀ ।

---

### ਝੂਠੀਆਂ ਪੋਸਟ ਮਾਰਟਮ ਰਿਪੋਰਟਾਂ ਜਾਰੀ ਕਰਨਾ

*1254. **ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ "ਝੂਠੀਆਂ ਪੋਸਟ ਮਾਰਟਮ ਰਿਪੋਰਟਾਂ ਜਾਰੀ ਕਰਨ" ਸਬੰਧੀ 26 ਜੂਨ, 1998 (ਬਾਅਦ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਦੁਪਹਿਰ ਦੀ ਬੈਠਕ) ਦੀ ਨਿਸ਼ਾਨ ਵਾਲੇ ਪ੍ਰਸ਼ਨਾਂ ਦੀ ਸੂਚੀ ਵਿਚ ਦਰਜ ਨਿਸ਼ਾਨ ਵਾਲੇ ਪ੍ਰਸ਼ਨ ਨੰ: 1085 ਦੇ ਉੱਤਰ ਦੇ ਹਵਾਲੇ ਵਿਚ ਕਿਰਪਾ ਕਰਕੇ ਦੱਸਣਗੇ ਕਿ ਕੀ ਡਾਕਟਰ ਕੁਮਾਰੀ ਹਰਪੂਨਮ ਮੰਕੂ, ਮੈਡੀਕਲ ਅਫ਼ਸਰ, ਸਿਵਲ ਹਸਪਤਾਲ, ਤਰਨ-ਤਾਰਨ ਵਿਰੁੱਧ ਕੋਈ ਅਨੁਸ਼ਾਸਨੀ ਕਾਰਵਾਈ ਕੀਤੀ ਗਈ ਹੈ; ਜੇਕਰ ਅਜਿਹਾ ਹੋਵੇ ਤਾਂ ਇਸ ਦੇ ਵੇਰਵੇ ਕੀ ਹਨ; ਜੇਕਰ ਨਹੀਂ, ਤਾਂ ਉਸਦੇ ਕੀ ਕਾਰਣ ਹਨ ?

**ਸ਼੍ਰੀ ਮਨੋਰੰਜਨ ਕਾਲੀਆ** : ਹਾਂ ਜੀ, ਡਾ: (ਮਿਸ) ਹਰਪੂਨਮ ਮੰਕੂ, ਮੈਡੀਕਲ ਅਫ਼ਸਰ, ਸਿਵਲ ਹਸਪਤਾਲ, ਤਰਨ ਤਾਰਨ ਨੂੰ ਸਰਕਾਰ ਦੇ ਮੀਮੋ ਨੰ: 3/193/97-6ਸਿ:2/20047, ਮਿਤੀ 25.6.98 ਰਾਹੀਂ ਚਾਰਜਸ਼ੀਟ ਕੀਤਾ ਜਾ ਚੁੱਕਾ ਹੈ। ਚਾਰਜਸ਼ੀਟ ਸਬੰਧੀ ਡਾ: ਮੰਕੂ ਵੱਲੋਂ ਦਿੱਤੇ ਗਏ ਜਵਾਬ ਨੂੰ ਵਿਚਾਰਨ ਉਪਰੰਤ ਡਾ. ਡੀ. ਐਸ. ਗਰੋਵਰ, ਸੰਯੁਕਤ ਡਾਇਰੈਕਟਰ, ਸਿਹਤ ਸੇਵਾਵਾਂ, ਪੰਜਾਬ ਨੂੰ ਰੈਗੂਲਰ ਪੜਤਾਲ ਕਰਨ ਲਈ ਪੜਤਾਲੀਆ ਅਫ਼ਸਰ ਸਰਕਾਰ ਦੇ ਪਿੱਠਅੰਕਣ ਨੰ: 3/193/97-6ਸਿ:2/33388, ਮਿਤੀ 28.8.98 ਰਾਹੀਂ ਨਿਯੁਕਤ ਕੀਤਾ ਜਾ ਚੁੱਕਾ ਹੈ ਜਿਨ੍ਹਾਂ ਵਲੋਂ ਪੜਤਾਲ ਆਉਣੀ ਹੈ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਸੰਖੇਪ ਦੇ ਵਿੱਚ ਤੁਹਾਡੇ ਰਾਹੀਂ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਚਲੋ ਰੂਲਾਂ ਦੇ ਮੁਤਾਬਿਕ ਇਨਕੁਆਇਰੀ ਲਈ ਕੁਝ ਇਨ੍ਹਾਂ ਦੀਆਂ ਫਾਰਮੈਲਟੀਜ਼ ਹੋਣਗੀਆਂ ਕਿ ਇਨਕੁਆਇਰੀ ਕਰਾਉਣੀ ਜ਼ਰੂਰੀ ਹੈ ਅਤੇ ਇਨ੍ਹਾਂ ਨੇ 28.8.1998 ਨੂੰ ਇਨਕੁਆਇਰੀ ਅਫਸਰ ਨਿਯੁਕਤ ਕਰ ਦਿੱਤਾ ਹੈ, ਪਰ ਮੇਰੀ ਬੇਨਤੀ ਹੈ ਕਿ ਫਾਲਸ ਪੋਸਟ ਮਾਰਟਮ ਰਿਪੋਰਟ ਦਾ ਦੋਸ਼ ਤਾਂ ਸਿਵਲ ਸਰਜਨ ਸਾਹਿਬ ਦੀ ਇਨਕੁਆਇਰੀ ਤੇ ਹੀ ਸਾਬਤ ਹੋ ਚੁੱਕਾ ਹੈ। ਫਿਰ ਵੀ ਮੇਰੀ ਬੇਨਤੀ ਹੈ ਕਿ ਮੰਤਰੀ ਜੀ ਹਾਊਸ ਨੂੰ ਇਹ ਇਨਸ਼ੋਅਰ ਕਰਾਉਣ ਕਿ ਜਦੋਂ ਪੜਤਾਲ ਮੁਕੰਮਲ ਹੋ ਜਾਵੇਗੀ ਤਾਂ ਪੜਤਾਲੀਆਂ ਰਿਪੋਰਟ ਤੇ ਐਕਸ਼ਨ ਲਿਆ ਜਾਵੇਗਾ। ਦੂਜਾ ਇਹ ਵੀ ਦੱਸਣ ਦੀ ਖੇਚਲ ਕਰਨ ਕਿ ਕੀ ਕੰਸਰਨਡ ਡਾਕਟਰ ਆਨ-ਡਿਊਟੀ ਹੈ ਅਤੇ ਹੁਣ ਕਿਸ ਸਟੇਸ਼ਨ ਤੇ ਨਿਯੁਕਤ ਹੈ ? ਅਗਰ ਉਹ ਪੁਰਾਣੇ ਸਟੇਸ਼ਨ ਤੇ ਹੀ ਲੱਗੀ ਹੋਈ ਹੈ ਤਾਂ ਇਹ ਵੀ ਵਿਸ਼ਵਾਸ਼ ਦਿਵਾਉਣ ਕਿ ਉਸ ਨੂੰ ਤੁਰੰਤ ਉਥੋਂ ਬਦਲਿਆ ਜਾਵੇਗਾ ਤਾਂ ਕਿ ਉਹ ਗਵਾਹਾਂ ਨੂੰ ਪਰੇਸ਼ਾਨ ਨਾ ਕਰ ਸਕੇ।

**ਸ਼੍ਰੀ ਸਪੀਕਰ** : ਹੁਣ ਪ੍ਰਸ਼ਨ ਕਾਲ ਖਤਮ ਹੁੰਦਾ ਹੈ। The remaining questions shall be deemed to have been answered under Rule 38 of the Rules of Procedure and Conduct of Business in the Punjab Vidhan Sabha (Punjab Legislative Assembly).

---

## WRITTEN ANSWERS TO STARRED QUESTIONS LAID ON THE TABLE OF THE HOUSE UNDER RULE 38

### ਸਬ-ਡਵੀਜ਼ਨ ਸਰਦੂਲਗੜ੍ਹ ਵਿਚ ਡਾਕਟਰਾਂ ਦੀਆਂ ਖਾਲੀ ਪਈਆਂ ਆਸਾਮੀਆਂ ਨੂੰ ਭਰਨਾ

*1260. **ਸਰਦਾਰ ਅਜੀਤ ਇੰਦਰ ਸਿੰਘ ਮੋਫ਼ਰ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਇਸ ਸਮੇਂ ਜ਼ਿਲ੍ਹਾ ਮਾਨਸਾ ਦੀ ਸਰਦੂਲਗੜ੍ਹ ਸਬ-ਡਵੀਜ਼ਨ ਵਿਚ ਡਾਕਟਰਾਂ ਦੀਆਂ ਖਾਲੀ ਪਈਆਂ ਆਸਾਮੀਆਂ ਦੀ ਹੈਲਥ ਸੈਂਟਰ/

ਡਿਸਪੈਂਸਰੀ ਵਾਰ ਗਿਣਤੀ ਕਿੰਨੀ-ਕਿੰਨੀ ਹੈ ਅਤੇ ਇਨ੍ਹਾਂ ਦੇ ਕਦੋਂ ਤੱਕ ਭਰੇ ਜਾਣ ਦੀ ਸੰਭਾਵਨਾ ਹੈ ?

**ਸ਼੍ਰੀ ਮਨੋਰੰਜਨ ਕਾਲੀਆ** : ਸਰਦੂਲਗੜ੍ਹ ਸਬ ਡਵੀਜ਼ਨ ਵਿੱਚ ਡਾਕਟਰਾਂ ਦੀਆਂ ਖਾਲੀ ਪਈਆਂ ਆਸਾਮੀਆਂ ਬਾਰੇ ਸੂਚਨਾ ਇਸ ਪ੍ਰਕਾਰ ਹੈ :—

| | ਕੈਟਾਗਰੀ | ਮਨਜ਼ੂਰਸ਼ੁਦਾ ਅਸਾਮੀਆਂ | ਖਾਲੀ ਅਸਾਮੀਆਂ | ਖਾਲੀ ਥਾਂ ਜਿਥੇ ਅਸਾਮੀਆਂ ਖਾਲੀ ਹਨ |
|---|---|---|---|---|
| 1. | ਸੀਨੀਅਰ ਮੈਡੀਕਲ ਅਫਸਰ | 1 | 1 | ਮੁੱਢਲਾ ਸਿਹਤ ਕੇਂਦਰ, ਸਰਦੂਲਗੜ੍ਹ=1 |
| 2. | ਮੈਡੀਕਲ ਅਫਸਰ | 21 | 12 | ਕਮਿਊਨਟੀ ਸਿਹਤ ਕੇਂਦਰ, ਝੁਨੀਰ=3<br>ਮਿੰਨੀ ਮੁੱਢਲਾ ਸਿਹਤ ਕੇਂਦਰ, ਭੈਣੀਵਾਲ=1<br>ਮਿੰਨੀ ਮੁੱਢਲਾ ਸਿਹਤ ਕੇਂਦਰ, ਜੋੜਕੀਆਂ=1<br>ਸਬਸਿਡਰੀ ਸਿਹਤ ਕੇਂਦਰ, ਦਲੇਲਵਾਲਾ=1<br>ਸਬਸਿਡਰੀ ਸਿਹਤ ਕੇਂਦਰ, ਸੰਘਾ=1<br>ਸਬਸਿਡਰੀ ਸਿਹਤ ਕੇਂਦਰ, ਬਾਜੇਵਾਲਾ=1<br>ਸਬਸਿਡਰੀ ਸਿਹਤ ਕੇਂਦਰ, ਮੋਫਰ=1<br>ਸਬਸਿਡਰੀ ਸਿਹਤ ਕੇਂਦਰ, ਭਾਮੇਵਾਲਾਂ=1<br>ਸਬਸਿਡਰੀ ਸਿਹਤ ਕੇਂਦਰ, ਕੁਸ਼ਲਾ=1<br>ਸਬਸਿਡਰੀ ਸਿਹਤ ਕੇਂਦਰ, ਮਾਖੇਵਾਲਾ=1 |

ਮੈਡੀਕਲ ਅਫਸਰਾਂ ਦੀਆਂ ਖਾਲੀ ਆਸਾਮੀਆਂ ਇਕ ਮਹੀਨੇ ਦੇ ਸਮੇਂ ਵਿਚ ਭਰ ਲਿਤੀਆਂ ਜਾਣਗੀਆਂ, ਕਿਉਂਕਿ ਪੰਜਾਬ ਪਬਲਿਕ ਸਰਵਿਸ ਕਮਿਸ਼ਨ, ਪਟਿਆਲਾ ਤੋਂ ਭਵਿੱਖ ਵਿਚ ਸਿਫਾਰਸ਼ਾਂ ਪ੍ਰਾਪਤ ਹੋ ਰਹੀਆਂ ਹਨ ।

———

### ਰਾਜ ਵਿਚ ਰੂਟ ਪਰਮਿਟ ਜਾਰੀ ਕਰਨਾ

*1257. **ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਟ੍ਰਾਂਸਪੋਰਟ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) 1 ਅਪ੍ਰੈਲ, 1997 ਤੋਂ ਹੁਣ ਤੱਕ ਬੱਸਾਂ/ਟਰੱਕਾਂ/ਮਿੰਨੀ ਬੱਸਾਂ ਚਲਾਉਣ ਲਈ ਸਰਕਾਰ ਦੁਆਰਾ ਕਿੰਨੇ ਨਵੇਂ ਰੂਟ ਪਰਮਿਟ ਜਾਰੀ ਕੀਤੇ ਗਏ ਅਤੇ ਹਰ

[ਸ੍ਰੀਮਤੀ ਲਕਸ਼ਮੀ ਕਾਂਤਾ ਚਾਵਲਾ]

ਇਕ ਕੇਸ ਵਿਚ ਉਕਤ ਰੂਟ ਪਰਮਿਟ ਕਿਸ-ਕਿਸ ਮਿਤੀ ਨੂੰ ਜਾਰੀ ਕੀਤਾ ਗਿਆ ਅਤੇ ਕਿਸ-ਕਿਸ ਟ੍ਰਾਂਸਪੋਰਟ ਕੰਪਨੀ ਨੂੰ ਇਹ ਪਰਮਿਟ ਜਾਰੀ ਕੀਤੇ ਗਏ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਟਰਾਂਸਪੋਰਟ ਕੰਪਨੀਆਂ ਵਿਚੋਂ ਕਿਸੇ ਕੰਪਨੀ ਦੇ ਹਿੱਸੇਦਾਰ ਦੇ ਨਾਂ ਤੇ ਕੋਈ ਹੋਰ ਟਰਾਂਸਪੋਰਟ ਕੰਪ-ਨੀਆਂ ਵੀ ਹਨ; ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਦੇ ਨਾਂ ਅਤੇ ਪਤੇ ਕੀ-ਕੀ ਹਨ ;

(ੲ) ਕੀ ਕੋਈ ਨਵੇਂ ਰੂਟ ਪਰਮਿਟ ਅਜਿਹੀਆਂ ਟਰਾਂਸਪੋਰਟ ਕੰਪਨੀਆਂ ਨੂੰ ਜਾਰੀ ਕੀਤੇ ਗਏ ਹਨ ਜਿਨ੍ਹਾਂ ਦੇ ਨਾਵਾਂ ਤੇ ਪਹਿਲਾਂ ਹੀ ਪੰਜ ਰੂਟ ਪਰਮਿਟਾਂ ਤੋਂ ਵੱਧ ਪਰਮਿਟ ਹਨ; ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਦੇ ਨਾਂ ਅਤੇ ਪਤੇ ਕੀ-ਕੀ ਹਨ ?

**ਸਰਦਾਰ ਰਘਬੀਰ ਸਿੰਘ** : (ੳ) ਮਿਤੀ 1.4.97 ਤੋਂ ਮਿਤੀ 31.10.98 ਤੱਕ 86 ਸਟੇਜ ਕੈਰਿਜ ਪਰਮਿਟ ਬੱਸਾਂ ਲਈ, 14921 ਗੁੱਡਜ਼ ਕੈਰਿਜ ਪਰਮਿਟ ਟਰੱਕਾਂ ਲਈ ਅਤੇ 553 ਸਟੇਜ ਕੈਰਿਜ ਪਰਮਿਟ ਮਿੰਨੀ ਬੱਸਾਂ ਲਈ ਜਾਰੀ ਕੀਤੇ ਗਏ ਹਨ। ਟਰਾਂਸਪੋਰਟ ਕੰਪਨੀਆਂ ਦੇ ਨਾਂ, ਜਿਨ੍ਹਾਂ ਨੂੰ ਬੱਸਾਂ ਅਤੇ ਮਿੰਨੀ ਬੱਸਾਂ ਲਈ ਸਟੇਜ ਕੈਰਿਜ ਪਰਮਿਟ ਜਾਰੀ ਕੀਤੇ ਹਨ, ਜਾਰੀ ਕਰਨ ਦੀ ਮਿਤੀ ਸਮੇਤ ਅਨੁਲੱਗ *(ਏ) ਅਤੇ *(ਬੀ) ਵਿੱਚ ਦਿੱਤੇ ਜਾਂਦੇ ਹਨ।

ਟਰੱਕਾਂ ਲਈ ਗੁੱਡਜ਼ ਕੈਰਿਜ ਪਰਮਿਟ ਹਰ ਇਕ ਬਿਨੈਕਾਰ ਨੂੰ ਖੁੱਲ੍ਹੇ ਤੌਰ ਤੇ ਜਾਰੀ ਕੀਤੇ ਜਾਂਦੇ ਹਨ। ਇਸ ਲਈ ਅਜਿਹੇ ਪਰਮਿਟਾਂ ਦੀ ਵੱਧ ਗਿਣਤੀ (14921) ਹੋਣ ਕਰਕੇ ਉਨ੍ਹਾਂ ਦੀ ਸੂਚੀ ਨਹੀਂ ਬਣਾਈ ਗਈ।

(ਅ) 10 ਟਰਾਂਸਪੋਰਟ ਕੰਪਨੀਆਂ ਦੇ ਹਿੱਸੇਦਾਰਾਂ/ਡਾਇਰੈਕਟਰਾਂ ਦੇ ਹਿੱਸੇ 12 ਹੋਰ ਟਰਾਂਸਪੋਰਟ ਕੰਪਨੀਆਂ ਵਿੱਚ ਹਨ, ਜਿਨ੍ਹਾਂ ਦੀ ਸੂਚੀ ਅਨੁਲੱਗ *(ਸੀ) ਵਿੱਚ ਦਿੱਤੀ ਜਾਂਦੀ ਹੈ।

(ੲ) 10 ਟਰਾਂਸਪੋਰਟ ਕੰਪਨੀਆਂ ਜਿਨ੍ਹਾਂ ਕੋਲ ਪਹਿਲਾਂ ਹੀ 5 ਤੋਂ ਵੱਧ ਰੂਟ ਪਰਮਿਟ ਸਨ, ਨੂੰ 13 ਸਟੇਜ ਕੈਰਿਜ ਪਰਮਿਟ ਮਿਤੀ 1.4.97 ਤੋਂ 31.10.98 ਦੇ ਸਮੇਂ ਦੌਰਾਨ ਜਾਰੀ ਕੀਤੇ ਗਏ ਹਨ। ਇਨ੍ਹਾਂ ਦੇ ਨਾਂ ਅਤੇ ਪਤੇ ਅਨੁਲੱਗ *(ਡੀ) ਵਿੱਚ ਦਿੱਤੇ ਗਏ ਹਨ।

---

*Placed in the Library.

### ਹਿੰਦੀ ਅਧਿਆਪਕਾਂ ਦੀਆਂ ਸੇਵਾਵਾਂ ਨੂੰ ਨਿਯਮਿਤ ਕਰਨਾ

*1297. **ਸ੍ਰੀ ਰਮੇਸ਼ ਚੰਦਰ ਡੋਗਰਾ** : ਕੀ ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਰਾਜ ਦੇ ਸਰਕਾਰੀ ਸਕੂਲਾਂ ਵਿਚ ਕੰਮ ਕਰ ਰਹੇ ਅਜਿਹੇ ਕੋਈ ਹਿੰਦੀ ਅਧਿਆਪਕ ਹਨ ਜਿਨ੍ਹਾਂ ਦੀਆਂ ਸੇਵਾਵਾਂ ਨੂੰ ਅਜੇ ਤੱਕ ਨਿਯਮਿਤ ਨਹੀਂ ਕੀਤਾ ਗਿਆ ਹੈ; ਜੇਕਰ ਅਜਿਹਾ ਹੋਵੇ ਤਾਂ ਉਨ੍ਹਾਂ ਦੀ ਜ਼ਿਲ੍ਹਾ-ਵਾਰ ਗਿਣਤੀ ਕਿੰਨੀ ਹੈ;

(ਅ) ਕੀ ਸਰਕਾਰ ਦੀ ਉਪਰੋਕਤ ਭਾਗ (ੳ) ਵਿਚ ਵਰਣਿਤ ਅਧਿਆਪਕਾਂ ਦੀਆਂ ਸੇਵਾਵਾਂ ਨੂੰ ਨਿਯਮਿਤ ਕਰਨ ਦੀ ਤਜਵੀਜ਼ ਹੈ; ਜੇਕਰ ਅਜਿਹਾ ਹੋਵੇ ਤਾਂ ਕਦੋਂ ਅਤੇ ਇਸ ਮੰਤਵ ਲਈ ਅਪਣਾਈ ਜਾਣ ਵਾਲੀ ਕਸੌਟੀ ਦੇ ਵੇਰਵੇ ਕੀ ਹਨ ?

**ਸਰਦਾਰ ਤੋਤਾ ਸਿੰਘ** : (ੳ) ਜੀ ਹਾਂ, ਕੇਵਲ 4 ਹਿੰਦੀ ਟੀਚਰਾਂ ਦੀਆਂ ਸੇਵਾਵਾਂ ਨਿਯਮਤ ਨਹੀਂ ਕੀਤੀਆਂ ਗਈਆਂ । ਜ਼ਿਲ੍ਹੇਵਾਰ ਸੂਚਨਾ ਇਸ ਪ੍ਰਕਾਰ ਹੈ :–

| | | |
|---|---|---|
| 1 | ਜ਼ਿਲ੍ਹਾ ਹੁਸ਼ਿਆਰਪੁਰ | 1. |
| 2. | ਜ਼ਿਲ੍ਹਾ ਕਪੂਰਥਲਾ | 1. |
| 3. | ਜ਼ਿਲ੍ਹਾ ਪਟਿਆਲਾ | 1. |
| 4. | ਜ਼ਿਲ੍ਹਾ ਲੁਧਿਆਣਾ | 1. |

(ਅ) ਜੀ ਨਹੀਂ । ਇਨ੍ਹਾਂ ਦੇ ਕੇਸ ਸਰਕਾਰ ਦੀਆਂ ਸਮੇਂ ਸਮੇਂ ਸਿਰ ਜਾਰੀ ਕੀਤੀਆਂ ਹਦਾਇਤਾਂ ਅਧੀਨ ਕਵਰ ਨਹੀਂ ਹੁੰਦੇ । ਇਸ ਲਈ ਵਿਸਥਾਰ ਪੂਰਵਕ ਤਜਵੀਜ਼ ਜਾਂ ਕਸੌਟੀ ਦਾ ਸਵਾਲ ਪੈਦਾ ਨਹੀਂ ਹੁੰਦਾ ।

---

### ਬੰਗਾ ਵਿਖੇ ਖੇਡ ਸਟੇਡੀਅਮ ਦੀ ਉਸਾਰੀ

*1301. **ਚੌਧਰੀ ਮੋਹਨ ਲਾਲ ਬਹਿਰਾਮ** : ਕੀ ਖੇਡਾਂ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਬੰਗਾ ਵਿਖੇ ਖੇਡ ਸਟੇਡੀਅਮ ਬਣਾਉਣ ਦੀ ਕੋਈ ਤਜਵੀਜ਼ ਸਰਕਾਰ ਦੇ ਵਿਚਾਰ ਅਧੀਨ ਹੈ; ਜੇਕਰ ਅਜਿਹਾ ਹੋਵੇ ਤਾਂ ਇਸਨੂੰ ਕਦੋਂ ਤੱਕ ਅੰਤਿਮ ਰੂਪ ਦਿੱਤੇ ਜਾਣ ਦੀ ਸੰਭਾਵਨਾ ਹੈ ?

**ਸ੍ਰੀ ਨੁਸਰਤ ਅਲੀ ਖਾਨ** : ਜੀ ਨਹੀਂ । ਬੰਗਾ ਵਿਖੇ ਖੇਡ ਸਟੇਡੀਅਮ ਬਣਾਉਣ ਦੀ ਤਜਵੀਜ਼ ਫਿਲਹਾਲ ਸਰਕਾਰ ਦੇ ਵਿਚਾਰ ਅਧੀਨ ਨਹੀਂ ਹੈ ।

---

**ਮੁੱਢਲਾ ਸਿਹਤ ਕੇਂਦਰ, ਭੋਲ ਕਲੋਟਾ (ਦਸੂਹਾ) ਲਈ ਇਮਾਰਤ ਦਾ ਉਪਬੰਧ**

*1298. **ਸ਼੍ਰੀ ਰਮੇਸ਼ ਚੰਦਰ ਡੋਗਰਾ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਇਹ ਠੀਕ ਹੈ ਕਿ ਮੁੱਢਲਾ ਸਿਹਤ ਕੇਂਦਰ, ਭੋਲ ਕਲੋਟਾ (ਦਸੂਹਾ) ਦੀ ਆਪਣੀ ਕੋਈ ਇਮਾਰਤ ਨਹੀਂ ਹੈ;

(ਅ) ਜੇਕਰ ਉਪਰੋਕਤ ਭਾਗ (ੳ) ਦਾ ਉੱਤਰ ਹਾਂ ਵਿਚ ਹੋਵੇ ਤਾਂ ਸਰਕਾਰ ਦੁਆਰਾ ਉਕਤ ਡਿਸਪੈਂਸਰੀ ਲਈ ਇਮਾਰਤ ਮੁਹੱਈਆ ਕਰਨ ਲਈ ਕੀ ਕਾਰਵਾਈ ਕੀਤੀ ਜਾ ਰਹੀ ਹੈ/ਕੀਤੇ ਜਾਣ ਦਾ ਪ੍ਰਸਤਾਵ ਹੈ ਅਤੇ ਇਮਾਰਤ ਕਦੋਂ ਤੱਕ ਮੁਹੱਈਆ ਕੀਤੇ ਜਾਣ ਦੀ ਸੰਭਾਵਨਾ ਹੈ ?

**ਸ਼੍ਰੀ ਮਨੋਰੰਜਨ ਕਾਲੀਆ** : (ੳ) ਜੀ ਹਾਂ।

(ਅ) ਮਿੰਨੀ ਪੀ. ਐਚ. ਸੀ. ਦੀ ਬਿਲਡਿੰਗ ਲਈ ਜ਼ਮੀਨ ਪੰਚਾਇਤ ਨੇ ਸਰਕਾਰ ਦੇ ਨਾਂ ਤਬਦੀਲ ਕਰ ਦਿੱਤੀ ਹੈ। ਜਦੋਂ ਵੀ ਇਸ ਮੰਤਵ ਲਈ ਫੰਡਜ਼ ਉਪਲਬਧ ਕਰਵਾਏ ਜਾਣਗੇ ਤਾਂ ਬਿਲਡਿੰਗ ਦੀ ਉਸਾਰੀ ਕਰ ਦਿੱਤੀ ਜਾਵੇਗੀ।

———

**ਕੋਟਕਪੂਰਾ ਵਿਖੇ ਰੇਲਵੇ ਓਵਰ-ਬ੍ਰਿਜ ਦੀ ਉਸਾਰੀ**

*1285 **ਸਰਦਾਰ ਮਨਤਾਰ ਸਿੰਘ ਬਰਾੜ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੋਟਕਪੂਰਾ ਵਿਖੇ ਬਣਾਏ ਜਾ ਰਹੇ ਰੇਲਵੇ-ਓਵਰ-ਬ੍ਰਿਜ ਦੀ ਉਸਾਰੀ ਦਾ ਕੰਮ ਕਦੋਂ ਤੱਕ ਮੁਕੰਮਲ ਕੀਤੇ ਜਾਣ ਦੀ ਸੰਭਾਵਨਾ ਹੈ ?

**ਸ਼੍ਰੀ ਮਦਨ ਮੋਹਨ ਮਿੱਤਲ** (ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ) : ਇਸ ਸਥਿਤੀ ਤੇ ਕੋਟਕਪੂਰਾ ਵਿਖੇ ਆਰ. ਓ. ਬੀ. ਨੂੰ ਮੁਕੰਮਲ ਕਰਨ ਲਈ ਕੋਈ ਨਿਸ਼ਚਿਤ ਮਿਤੀ ਨਿਰਧਾਰਤ ਨਹੀਂ ਕੀਤੀ ਜਾ ਸਕਦੀ। ਰੇਲਵੇ ਵਿਭਾਗ ਨਾਲ ਸਬੰਧਤ ਕੰਮ ਹਾਲਾਂ ਸ਼ੁਰੂ ਹੋਣਾ ਰਹਿੰਦਾ ਹੈ। ਫਿਰ ਵੀ ਆਰ. ਓ. ਬੀ. ਨਾਲ ਸੰਬੰਧਤ ਅਪਰੋਚਿਜ਼ ਦੀ ਉਸਾਰੀ ਦਾ ਕੰਮ ਲੋਕ ਨਿਰਮਾਣ ਵਿਭਾਗ ਵੱਲੋਂ ਜ਼ੋਰਾਂ ਤੇ ਹੋ ਰਿਹਾ ਹੈ।

———

**ਸੜਕਾਂ ਦੋਹਰੀਆਂ ਕਰਨਾ**

*1295 **ਸ਼੍ਰੀ ਸੱਤਿਆ ਪਾਲ ਸੈਣੀ** : ਕੀ ਲੋਕ ਕਾਰਜ (ਭਵਨ ਅਤੇ ਮਾਰਗ) ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਕੀ ਸਰਕਾਰ ਦੀ ਪਠਾਨਕੋਟ-ਜਲੰਧਰ ਅਤੇ ਅੰਮ੍ਰਿਤਸਰ-ਪਠਾਨਕੋਟ ਸੜਕਾਂ ਤੇ ਰੋਜ਼ਾਨਾ ਵਾਪਰਦੀਆਂ ਘਾਤਕ ਦੁਰਘਟਨਾਵਾਂ ਦੇ ਮੱਦੇ ਨਜ਼ਰ ਉਹਨਾਂ ਸੜਕਾਂ ਨੂੰ ਦੋਹਰੀਆਂ ਕਰਨ ਦੀ ਕੋਈ ਤਜਵੀਜ਼ ਹੈ ; ਜੇਕਰ ਅਜਿਹਾ ਹੋਵੇ ਤਾਂ ਉਕਤ ਸੜਕਾਂ ਨੂੰ ਦੋਹਰੀਆਂ ਕਰਨ ਦੇ ਕੰਮ ਨੂੰ ਕਦੋਂ ਤੱਕ ਸ਼ੁਰੂ ਕੀਤੇ ਜਾਣ ਦੀ ਸੰਭਾਵਨਾ ਹੈ ?

**ਸ਼੍ਰੀ ਮਦਨ ਮੋਹਨ ਮਿੱਤਲ** (ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ) : ਪਠਾਨਕੋਟ-ਜਲੰਧਰ ਸੜਕ (ਨੈਸ਼ਨਲ ਹਾਈਵੇਜ਼-1ਏ)-ਚਾਰ ਲੇਨ ਕਰਨ ਲਈ ਵਿਚਾਰ ਅਧੀਨ ਹੈ। ਕਿਉਂਕਿ ਇਸ ਦਾ ਫੈਸਲਾ ਭਾਰਤ ਸਰਕਾਰ ਨੇ ਕਰਨਾ ਹੈ, ਇਸ ਲਈ ਸਮਾਂ ਨਿਸ਼ਚਿਤ ਨਹੀਂ ਹੋ ਸਕਦਾ।

ਅੰਮ੍ਰਿਤਸਰ-ਪਠਾਨਕੋਟ (ਨੈਸ਼ਨਲ ਹਾਈਵੇਜ਼-15) ਚਾਰ ਲੇਨ ਵਾਸਤੇ ਵਿਚਾਰ ਅਧੀਨ ਨਹੀਂ ਹੈ।

———

# UNSTARRED QUESTIONS AND ANSWERS

## ਸਰਪੰਚਾਂ ਅਤੇ ਪੰਚਾਂ ਵਿਰੁੱਧ ਚੋਣ ਪੈਟੀਸ਼ਨ

**288 ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਜੂਨ, 1998 ਵਿਚ ਹੋਈਆਂ ਪੰਚਾਇਤ ਚੋਣਾਂ ਵਿਚ ਚੁਣੇ ਗਏ/ਐਲਾਨ ਕੀਤੇ ਸਰਪੰਚਾਂ ਅਤੇ ਪੰਚਾਂ ਦੀ ਚੋਣ ਨੂੰ ਚੁਣੌਤੀ ਦੇਣ ਸਬੰਧੀ ਚੋਣ ਪੈਟੀਸ਼ਨ ਦੀ ਜ਼ਿਲ੍ਹਾਵਾਰ ਗਿਣਤੀ ਕਿੰਨੀ ਹੈ ਜੋ 16 ਅਗਸਤ, 1998 ਤੱਕ ਪੈਂਡਿੰਗ ਪਈਆਂ ਸਨ ;

(ਅ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਪੈਟੀਸ਼ਨਾਂ ਵਿਚੋਂ ਕਿਸੇ ਪੈਟੀਸ਼ਨ ਦਾ ਫੈਸਲਾ ਹੋ ਗਿਆ ਹੈ, ਜੇਕਰ ਅਜਿਹਾ ਹੋਵੇ ਤਾਂ ਉਸਦੇ ਵੇਰਵੇ ਕੀ ਹਨ ?

**ਸਰਦਾਰ ਸੁੱਚਾ ਸਿੰਘ ਲੰਗਾਹ (ਰਾਜ ਮੰਤਰੀ ਚੋਣਾਂ)** : (ੳ) ਜੂਨ, 1998 ਵਿਚ ਹੋਈਆਂ ਪੰਚਾਇਤ ਚੋਣਾਂ ਵਿੱਚ ਚੁਣੇ ਗਏ/ਐਲਾਨ ਕੀਤੇ ਸਰਪੰਚਾਂ ਅਤੇ ਪੰਚਾਂ ਦੀ ਚੋਣ ਨੂੰ ਚੁਣੌਤੀ ਦੇਣ ਸਬੰਧੀ ਚੋਣ ਪਟੀਸ਼ਨਾਂ ਦੀ ਜ਼ਿਲ੍ਹਾਵਾਰ ਗਿਣਤੀ ਜੋ ਮਿਤੀ 16-8-1998 ਤੱਕ ਪੈਂਡਿੰਗ ਪਈਆਂ ਸਨ, ਅਨੁਲੱਗ "ੳ" ਤੇ ਦਿੱਤੀ ਜਾਂਦੀ ਹੈ।

(ਅ) ਉਪਰੋਕਤ ਭਾਗ (ੳ) ਵਿੱਚ ਵਰਣਿਤ ਪਟੀਸ਼ਨਾਂ ਵਿਚੋਂ ਫੈਸਲਾ ਕੀਤੀਆਂ ਚੋਣ ਪਟੀਸ਼ਨਾਂ ਅਤੇ ਇਨ੍ਹਾਂ ਦਾ ਵੇਰਵਾ ਅਨੁਲੱਗ ਵਿੱਚ ਦਿੱਤਾ ਜਾਂਦਾ ਹੈ।

[ਰਾਜ ਮੰਤਰੀ, ਚਣਾ]

## ਅਨੁਲੱਗ "ੳ"

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਸਰਪੰਚਾਂ ਵਿਰੁੱਧ ਮਿਤੀ 16-8-98 ਤੱਕ ਪੈਂਡਿੰਗ ਚੋਣ ਪੈਟੀਸ਼ਨਾਂ । | ਪੰਚਾਂ ਵਿਰੁੱਧ ਮਿਤੀ 16-8-98 ਤੱਕ ਪੈਂਡਿੰਗ ਚੋਣ ਪੈਟੀਸ਼ਨਾਂ । | ਕੁੱਲ |
|---|---|---|---|---|
| 1. | ਅੰਮ੍ਰਿਤਸਰ | 220 | 87 | 307 |
| 2. | ਬਠਿੰਡਾ | 66 | 55 | 121 |
| 3. | ਜਲੰਧਰ | 110 | 90 | 200 |
| 4. | ਲੁਧਿਆਣਾ | 163 | 97 | 260 |
| 5. | ਕਪੂਰਥਲਾ | 76 | 60 | 136 |
| 6. | ਹੁਸ਼ਿਆਰਪੁਰ | 111 | 61 | 172 |
| 7. | ਨਵਾਂ ਸ਼ਹਿਰ | 62 | 28 | 90 |
| 8. | ਰੋਪੜ | 110 | 109 | 219 |
| 9. | ਸੰਗਰੂਰ | 101 | 89 | 190 |
| 10. | ਮਾਨਸਾ | 42 | 12 | 54 |
| 11. | ਫਰੀਦਕੋਟ | 20 | 10 | 30 |
| 12. | ਫਿਰੋਜ਼ਪੁਰ | 292 | 170 | 462 |
| 13. | ਗੁਰਦਾਸਪੁਰ | 229 | 112 | 341 |
| 14. | ਪਟਿਆਲਾ | 150 | 103 | 253 |
| 15. | ਫਤਿਹਗੜ੍ਹ ਸਾਹਿਬ | 89 | 139 | 228 |
| 16. | ਮੋਗਾ | 31 | 22 | 53 |
| 17. | ਮੁਕਤਸਰ | 43 | 28 | 71 |

## ਅਨੁਲੱਗ "ਅ"

| ਲੜੀ ਨੰ: | ਜ਼ਿਲ੍ਹੇ ਦਾ ਨਾਂ | ਮਿਤੀ 16-8-98 ਤੱਕ ਪੈਂਡਿੰਗ ਚੋਣ ਪੈਟੀਸ਼ਨਾਂ ਵਿਚੋਂ ਨਿਪਟਾਈਆਂ ਚੋਣ ਪੈਟੀਸ਼ਨਾਂ ਦੀ ਗਿਣਤੀ ਸਰਪੰਚ | ਪੰਚ | ਨਿਪਟਾਈਆਂ ਚੋਣ ਪੈਟੀਸ਼ਨਾਂ ਦਾ ਵੇਰਵਾ |
|---|---|---|---|---|
| 1. | ਅੰਮ੍ਰਿਤਸਰ | ਨਿੱਲ | ਨਿੱਲ | |
| 2. | ਬਠਿੰਡਾ | ਨਿੱਲ | ਇੱਕ | ਮਿੱਠੂ ਸਿੰਘ ਪੁੱਤਰ ਸਰਬਨ ਸਿੰਘ ਬਨਾਮ ਹਰਦੇਵ ਸਿੰਘ ਪੁੱਤਰ ਜੋਗਿੰਦਰ ਸਿੰਘ ਦੀ ਚੋਣ ਪੈਟੀਸ਼ਨ ਜਿਹੜੀ ਪਿੰਡ ਗੋਨਿਆਣਾ ਕਲਾਂ ਦੀ ਸੀ ਦਾ ਫੈਸਲਾ ਮਿਤੀ 18-8-98 ਨੂੰ ਕੀਤਾ ਗਿਆ। ਇਹ ਚੋਣ ਪੈਟੀਸ਼ਨ ਵਾਪਸ ਲੈਣ ਕਰਕੇ ਖਾਰਜ ਕੀਤੀ ਗਈ। |
| 3. | ਜਲੰਧਰ | ਨਿੱਲ | ਨਿੱਲ | |
| 4. | ਲੁਧਿਆਣਾ | 5 | 4 | ਸਰਪੰਚ :<br>1. ਗੁਰਦੇਵ ਸਿੰਘ ਬਨਾਮ ਕੁਲਦੀਪ ਸਿੰਘ ਪਿੰਡ ਦਾਖਾ ਦੀ ਚੋਣ ਪੈਟੀਸ਼ਨ ਡਿਸ-ਮਿਸਡ ਇਨ ਡਿਫਾਲਟ ਕੀਤੀ ਗਈ।<br>2. ਜਗਦੀਸ਼ ਰਾਏ ਬਨਾਮ ਹਰਦੇਵ ਕੌਰ ਪਿੰਡ ਰਾਮਗੜ੍ਹ ਦੀ ਚੋਣ ਪੈਟੀਸ਼ਨ ਡਿਸਮਿਸ ਇਨ ਡਿਫਾਲਟ ਕੀਤੀ ਗਈ।<br>3. ਹਰਬੰਸ ਕੌਰ ਬਨਾਮ ਬਲਜੀਤ ਕੌਰ ਪਿੰਡ ਰਾਮਗੜ੍ਹ ਸੀਖੀਆਂ ਦੀ ਚੋਣ ਪੈਟੀਸ਼ਨ ਡਿਸਮਿਸ ਇਨ ਡਿਫਾਲਟ ਕੀਤੀ ਗਈ।<br>4. ਮਨਜੀਤ ਸਿੰਘ ਬਨਾਮ ਭਾਨ ਸਿੰਘ ਪਿੰਡ ਰੁਪਾਲੋਂ ਦੀ ਚੋਣ ਪੈਟੀਸ਼ਨ ਡਿਸਮਿਸ ਇਨ ਡਿਫਾਲਟ ਕੀਤੀ ਗਈ।<br>5. ਗੁਰਮੇਲ ਸਿੰਘ ਬਨਾਮ ਰਾਮ ਆਸਰਾ |

| 1 | 2 | 3 | 4 | 5 |
|---|---|---|---|---|
| | | | | ਪਿੰਡ ਰੁਬੋ ਨਿਚੀ ਦੀ ਚੋਣ ਪੈਟੀਸ਼ਨ ਡਿਸਮਿਸ ਇਨ ਡਿਫਾਲਟ ਕੀਤੀ ਗਈ ।<br>ਪੰਚ<br>1. ਸੋਹਣ ਸਿੰਘ ਬਨਾਮ ਸੁਰਿੰਦਰ ਸਿੰਘ ਪਿੰਡ ਲਾਧੀਆਂ ਖੁਰਦ ਦੀ ਚੋਣ ਪੈਟੀਸ਼ਨ ਡਿਸਮਿਸ ਇਨ ਡਿਫਾਲਟ ਕੀਤੀ ਗਈ ।<br>2. ਲਖਵੀਰ ਕੌਰ ਬਨਾਮ ਭਾਗਵੰਤੀ ਪਿੰਡ ਹੌਜਰੀ ਬਾਗ ਦੀ ਚੋਣ ਪੈਟੀਸ਼ਨ ਡਿਸਮਿਸ ਇਨ ਡਿਫਾਲਟ ਕੀਤੀ ਗਈ ।<br>3. ਮਹਿੰਦਰ ਸਿੰਘ ਬਨਾਮ ਜਵਾਲਾ ਸਿੰਘ ਪਿੰਡ ਚੋਕੀਮਾਨ ਦੀ ਚੋਣ ਪੈਟੀਸ਼ਨ ਡਿਸਮਿਸ ਇਨ ਡਿਫਾਲਟ ਕੀਤੀ ਗਈ ।<br>4. ਜਰਨੈਲ ਸਿੰਘ ਬਨਾਮ ਪ੍ਰੀਤਮ ਸਿੰਘ ਪਿੰਡ ਮੈਣੀ ਦੀ ਚੋਣ ਪੈਟੀਸ਼ਨ ਡਿਸਮਿਸ ਇਨ ਡਿਫਾਲਟ ਕੀਤੀ ਗਈ । |
| 5. | ਕਪੂਰਥਲਾ | ਨਿੱਲ | ਨਿੱਲ | |
| 6. | ਹੁਸ਼ਿਆਰਪੁਰ | 5 | 2 | ਸਰਪੰਚ<br>1. ਤੇਜ ਕੌਰ ਬਨਾਮ ਹਰਮੀਤ ਕੌਰ ਪਿੰਡ ਚਿਤੋ ਬਲਾਕ ਹੁਸ਼ਿਆਰਪੁਰ-2<br>2. ਸੁਰਜੀਤ ਕੌਰ ਬਨਾਮ ਤਰਿਪਤਾ ਦੇਵੀ ਆਦਿ ਪਿੰਡ ਸੈਦੋ ਪੱਟੀ ਬਲਾਕ ਹੁਸ਼ਿਆਰਪੁਰ-2<br>3. ਕਮਲਜੀਤ ਕੌਰ ਬਨਾਮ ਰੋਸ਼ਨੀ ਦੇਵੀ ਆਦਿ ਪਿੰਡ ਜੁਝਾਰ ਚਠਿਆਲ ਬਲਾਕ ਭੰਗਾ ।<br>4. ਰੱਖਾ ਰਾਮ ਬਨਾਮ ਡੋਗਰ ਰਾਮ ਆਦਿ ਪਿੰਡ ਬੁਰੇ ਜਟਾਂ ਬਲਾਕ ਹੁਸ਼ਿਆਰਪੁਰ-1<br>5. ਭਗਤ ਸਿੰਘ ਬਨਾਮ ਅਮਰ ਚੰਦ ਆਦਿ ਪਿੰਡ ਹਰਮੋਇਆ ਬਲਾਕ ਹੁਸ਼ਿਆਰਪੁਰ-2 |

| 1 | 2 | 3 | 4 | 5 |
|---|---|---|---|---|
| | | | | ਨੋਟ : ਇਹ ਸਾਰੀਆਂ ਚੋਣ ਪੈਟੀਸ਼ਨਾਂ ਵਾਪਸ ਲੈਣ ਕਰਕੇ ਖਾਰਜ਼ ਕਰ ਦਿੱਤੀਆਂ ਗਈਆਂ ਹਨ । |
| | | | | ਪੰਚ : |
| | | | | 1. ਊਸ਼ਾ ਰਾਣੀ ਬਨਾਮ ਪੁਸ਼ਪਾ ਦੇਵੀ ਪਿੰਡ ਬੁੱਢੀ-ਬੜੁ ਬਲਾਕ ਮੁਕੇਰੀਆਂ । |
| | | | | 2. ਸੋਹਨ ਸਿੰਘ ਬਨਾਮ ਪਰਲਾਦ ਕੁਮਾਰ ਪਿੰਡ ਅਤਵਾਰਪੁਰ ਬਲਾਕ ਭੂੰਗਾ । |
| | | | | ਨੋਟ : ਇਹ ਚੋਣ ਪੈਟੀਸ਼ਨਾਂ ਵਾਪਸ ਲੈਣ ਕਰਕੇ ਖਾਰਜ਼ ਕਰ ਦਿੱਤੀਆਂ ਹਨ । |
| 7. | ਨਵਾਂ ਸ਼ਹਿਰ | ਨਿੱਲ | ਨਿੱਲ | |
| 8. | ਰੋਪੜ | 2 | 1 | ਸਰਪੰਚ : |
| | | | | 1. ਨਿੰਦਰ ਕੌਰ ਬਨਾਮ ਧਰਮ ਸਿੰਘ ਪਿੰਡ ਖਾਨਪੁਰ । |
| | | | | 2. ਬਚਨਾ ਰਾਮ ਬਨਾਮ ਛੋਟੂ ਰਾਮ ਪਿੰਡ ਸਿੰਘਪੁਰਾ । |
| | | | | ਪੰਚ : |
| | | | | 1. ਸੁਰਜੀਤ ਕੌਰ ਬਨਾਮ ਸੀਤਲ ਸਿੰਘ ਪਿੰਡ ਮਾਜਰੀ । |
| | | | | ਨੋਟ : ਉਕਤ ਸਰਪੰਚਾਂ ਅਤੇ ਪੰਚਾਂ ਦੀਆਂ ਚੋਣ ਪੈਟੀਸ਼ਨਾਂ ਵਾਪਸ ਲੈਣ ਕਰਕੇ ਖਾਰਜ਼ ਕਰ ਦਿੱਤੀਆਂ ਗਈਆਂ ਹਨ । |
| 9. | ਸੰਗਰੂਰ | 1 | 9 | ਸਰਪੰਚ : |
| | | | | 1. ਨੌਰੰਗ ਸਿੰਘ ਬਨਾਮ ਗੁਰਬਚਨ ਸਿੰਘ ਪਿੰਡ ਗਹਿਲਾਂ ਦੀ ਚੋਣ ਪੈਟੀਸ਼ਨ ਤੱਥਾਂ |

[ਰਾਜ ਮੰਤਰੀ, ਚੋਣਾਂ]

| 1 | 2 | 3 | 4 | 5 |
|---|---|---|---|---|
| | | | | ਦੇ ਅਧਾਰ ਤੇ ਨਾ ਹੋਣ ਕਰਕੇ ਖਾਰਜ਼ ਕਰ ਦਿੱਤੀ ਗਈ (ਮਿਤੀ 29-10-98) |
| | | | | ਪੰਚ : |
| | | | | 1. ਪਰਮਜੀਤ ਕੌਰ ਬਨਾਮ ਬੀ.ਡੀ.ਪੀ.ਓ. ਪਿੰਡ ਘਨੌਰ ਖੁਰਦ ਦੀ ਚੋਣ ਪੈਟੀਸ਼ਨ ਮਿਤੀ 17-9-98 ਨੂੰ ਪਟੀਸ਼ਨ ਤੱਥਾਂ ਦੇ ਅਧਾਰ ਤੇ ਨਾ ਹੋਣ ਕਰਕੇ ਖਾਰਜ਼ ਕਰ ਦਿੱਤੀ ਗਈ । |
| | | | | 2. ਹਰਨੇਕ ਸਿੰਘ ਬਨਾਮ ਹਰਚਰਨ ਸਿੰਘ ਪਿੰਡ ਛਾਜਲਾ ਦੀ ਚੋਣ ਪੈਟੀਸ਼ਨ ਮਿਤੀ 15-9-98 ਨੂੰ ਵਾਪਸ ਲੈਣ ਕਰਕੇ ਖਾਰਜ ਕਰ ਦਿੱਤੀ ਗਈ । |
| | | | | 3. ਗੁਰਦੇਵ ਕੌਰ ਬਨਾਮ ਹਰਚਰਨ ਸਿੰਘ ਪਿੰਡ ਛਾਜ਼ਲਾ ਦੀ ਚੋਣ ਪੈਟੀਸ਼ਨ ਮਿਤੀ 15-9-98 ਨੂੰ ਪ੍ਰਵਾਨ ਕਰਕੇ ਪਟੀਸ਼ਨਰ ਨੂੰ ਚੁਣਿਆ ਘੋਸ਼ਿਤ ਕਰ ਦਿੱਤਾ ਗਿਆ ਹੈ । |
| | | | | 4. ਪਿਆਰਾ ਸਿੰਘ ਬਨਾਮ ਭਗਵਾਨ ਸਿੰਘ ਪਿੰਡ ਕੋਠੇ ਰੋਹੀ ਸਿੰਘ ਦੀ ਚੋਣ ਪੈਟੀ-ਸ਼ਨ ਮਿਤੀ 14-9-98 ਨੂੰ ਡਿਸਮਿਸ ਇਨ ਡਿਫਾਲਟ ਕਰ ਦਿੱਤੀ ਗਈ ਹੈ । |
| | | | | 5. ਗੁਰਦਿਆਲ ਕੌਰ ਬਨਾਮ ਗੁਰਮੇਲ ਕੌਰ ਪਿੰਡ ਨਦਾਮਪੁਰ ਦੀ ਚੋਣ ਪੈਟੀਸ਼ਨ ਮਿਤੀ 14-9-98 ਨੂੰ ਡਿਸਮਿਸ ਇਨ ਡਿਫਾਲਟ ਕਰ ਦਿੱਤੀ ਗਈ ਹੈ । |
| | | | | 6. ਨੱਛਤਰ ਸਿੰਘ ਬਨਾਮ ਮਲਕੀਅਤ ਸਿੰਘ ਪਿੰਡ ਮਾਰੋਂਨ ਦੀ ਚੋਣ ਪੈਟੀਸ਼ਨ ਮਿਤੀ 14-9-98 ਨੂੰ ਡਿਸਮਿਸ ਇਨ ਡਿਫਾਲਟ ਕਰ ਦਿੱਤੀ ਗਈ ਹੈ । |

| 1 | 2 | 3 | 4 | 5 |
|---|---|---|---|---|
| | | | | 7. ਸੁਰਜੀਤ ਕੌਰ ਬਨਾਮ ਦੇਸ ਰਾਜ ਪਿੰਡ ਸ਼ੇਖੂਪੁਰਾ ਖੁਰਦ ਦੀ ਚੋਣ ਪੈਟੀਸ਼ਨ ਮਿਤੀ 26-10-98 ਨੂੰ ਪ੍ਰਵਾਨ ਕਰ ਲਈ ਗਈ ਹੈ । |
| | | | | 8. ਅਮਰਜੀਤ ਕੌਰ ਬਨਾਮ ਬੀ.ਡੀ.ਪੀ.ਓ. ਪਿੰਡ ਕਾਲਾਝਾੜ ਦੀ ਚੋਣ ਪੈਟੀਸ਼ਨ ਮਿਤੀ 20-10-98 ਨੂੰ ਖਾਰਜ ਕਰ ਦਿੱਤੀ ਗਈ ਹੈ । |
| | | | | 9. ਮਦਨ ਲਾਲ ਤਨਾਮ ਬੀਕਰ ਸਿੰਘ ਪਿੰਡ ਬਖੌਰਾ ਕਲਾਂ ਦੀ ਚੋਣ ਪੈਟੀਸ਼ਨ ਮਿਤੀ 29-10-98 ਨੂੰ ਪਟੀਸ਼ਨ ਤੱਥਾਂ ਦੇ ਆਧਾਰ ਤੇ ਨਾ ਹੋਣ ਕਰਕੇ ਖਾਰਜ ਕਰ ਦਿੱਤੀ ਗਈ ਹੈ । |
| 10. | ਮਾਨਸਾ | 8 | 4 | ਸਰਪੰਚ : |
| | | | | 1. ਅਜੈਬ ਸਿੰਘ ਬਨਾਮ ਗੁਰਚਰਨ ਸਿੰਘ ਪਿੰਡ ਰੰਗ ਰਿਆਲ ਦੀ ਚੋਣ ਪੈਟੀਸ਼ਨ ਮਿਤੀ 4-9-98 ਨੂੰ ਰੱਦ ਕਰ ਦਿੱਤੀ ਗਈ ਹੈ |
| | | | | 2. ਗੁਰਦੇਵ ਸਿੰਘ ਬਨਾਮ ਮਾਨ ਸਿੰਘ ਆਦਿ ਪਿੰਡ ਝੰਡੂਕੇ ਦੀ ਚੋਣ ਪੈਟੀਸ਼ਨ ਮਿਤੀ 11-9-98 ਨੂੰ ਰੱਦ ਕਰ ਦਿੱਤੀ ਗਈ ਹੈ । |
| | | | | 3. ਬਲਜੀਤ ਸਿੰਘ ਬਨਾਮ ਅਮਰੀਕ ਸਿੰਘ ਪਿੰਡ ਖੁਰਦ ਦੀ ਚੋਣ ਪੈਟੀਸ਼ਨ ਮਿਤੀ 11-9-98 ਨੂੰ ਰੱਦ ਕਰ ਦਿੱਤੀ ਗਈ। |
| | | | | 4. ਕੌਰ ਸਿੰਘ ਬਨਾਮ ਸੁਖਦਰਸ਼ਨ ਸਿੰਘ ਪਿੰਡ ਖਾਰਾ ਦੀ ਚੋਣ ਪੈਟੀਸ਼ਨ ਮਿਤੀ 17-9-98 ਨੂੰ ਰੱਦ ਕਰ ਦਿੱਤੀ ਗਈ ਹੈ । |

| 1 | 2 | 3 | 4 | 5 |
|---|---|---|---|---|
| | | | | 5. ਬਲਵਿੰਦਰ ਸਿੰਘ ਬਨਾਮ ਰੰਧੀਰ ਸਿੰਘ ਪਿੰਡ ਸਮਾਓ ਦੀ ਚੋਣ ਪਟੀਸ਼ਨ ਮਿਤੀ 24-9-98 ਨੂੰ ਰੱਦ ਕਰ ਦਿੱਤੀ ਗਈ ਹੈ । |
| | | | | 6. ਅਜੈਬ ਸਿੰਘ ਬਨਾਮ ਅਰਜਨ ਸਿੰਘ ਪਿੰਡ ਬੁਰਜ ਭਲਾਈ ਕੇ ਦੀ ਚੋਣ ਪਟੀਸ਼ਨ ਮਿਤੀ 1-9-98 ਨੂੰ ਖਾਰਜ਼ ਕੀਤੀ ਗਈ ਹੈ । |
| | | | | 7. ਦਵਿੰਦਰ ਸਿੰਘ ਬਨਾਮ ਸੁਰਜੀਤ ਸਿੰਘ ਪਿੰਡ ਡਲੂਆਣਾ ਦੀ ਚੋਣ ਪਟੀਸ਼ਨ ਮਿਤੀ 1-9-98 ਨੂੰ ਖਾਰਜ ਕਰ ਦਿੱਤੀ ਗਈ ਹੈ । |
| | | | | 8. ਰਾਜਿੰਦਰ ਕੁਮਾਰ ਬਨਾਮ ਭਾਗਰਾ ਰਾਮ ਆਦਿ ਪਿੰਡ ਖੇਰਾ ਕਲਾਂ ਦੀ ਚੋਣ ਪੈਟੀਸ਼ਨ ਮਿਤੀ 27-9-98 ਨੂੰ ਖਾਰਜ ਕਰ ਦਿੱਤੀ ਗਈ ਹੈ । |
| | | | | ਨੋਟ : ਇਹ ਸਾਰੀਆਂ ਚੋਣ ਪੈਟੀਸ਼ਨਾਂ ਕੱਚੀ ਪੇਸ਼ੀ ਵਿੱਚ ਹੀ ਖਾਰਜ਼ ਕਰ ਦਿੱਤੀਆਂ ਗਈਆਂ ਹਨ । |
| | | | | ਪੰਚ : |
| | | | | 1. ਮੁਖਤਿਆਰਾ ਸਿੰਘ ਬਨਾਮ ਗੁਰਲਾਲ ਸਿੰਘ ਪਿੰਡ ਖਿਆਲੀ ਚਹਲਾਂ ਵਾਲੀ ਦੀ ਚੋਣ ਪੈਟੀਸ਼ਨ ਮਿਤੀ 11-9-98 ਨੂੰ ਰੱਦ ਕਰ ਦਿੱਤੀ ਗਈ । |
| | | | | 2. ਹਰਨੇਕ ਸਿੰਘ ਬਨਾਮ ਬੂਟਾ ਸਿੰਘ ਪਿੰਡ ਖਿਆਲਾ ਕਲਾਂ ਦੀ ਚੋਣ ਪੈਟੀਸ਼ਨ ਮਿਤੀ 17-9-98 ਨੂੰ ਰੱਦ ਕਰ ਦਿੱਤੀ ਗਈ । |

| 1 | 2 | 3 | 4 | 5 |
|---|---|---|---|---|
| | | | | 3. ਚੇਤ ਸਿੰਘ ਬਨਾਮ ਦਲੀਪ ਕੌਰ ਆਦਿ ਪਿੰਡ ਅਕਲੀਆਂ ਦੀ ਚੋਣ ਪੈਟੀਸ਼ਨ ਮਿਤੀ 24–9–98 ਨੂੰ ਰੱਦ ਕਰ ਦਿੱਤੀ ਗਈ । |
| | | | | ਨੋਟ : ਇਹ ਸਾਰੀਆਂ ਚੋਣ ਪੈਟੀਸ਼ਨ ਕੱਚੀ ਪੇਸ਼ੀ ਵਿੱਚ ਹੀ ਖਾਰਜ਼ ਕਰ ਦਿੱਤੀਆਂ ਗਈਆਂ ਹਨ । |
| | | | | 4. ਗੰਗਾ ਸਿੰਘ ਬਨਾਮ ਇਕਬਾਲ ਸਿੰਘ ਪਿੰਡ ਨੰਦਗੜ੍ਹ ਦੀ ਚੋਣ ਪੈਟੀਸ਼ਨ ਤੇ ਦੁਬਾਰਾ ਚੋਣ ਦੇ ਹੁਕਮ ਮਿਤੀ 17-9-98 ਨੂੰ ਦਿੱਤੇ ਗਏ । |
| 11. | ਫ਼ਰੀਦਕੋਟ | ਨਿੱਲ | ਨਿੱਲ | |
| 12. | ਫ਼ਿਰੋਜ਼ਪੁਰ | ਨਿੱਲ | ਨਿੱਲ | |
| 13. | ਗੁਰਦਾਸਪੁਰ | ਨਿੱਲ | ਨਿੱਲ | |
| 14. | ਪਟਿਆਲਾ | 3 | 2 | ਸਰਪੰਚ : |
| | | | | 1. ਦੇਵ ਸਿੰਘ ਬਨਾਮ ਗੁਰਦਿਆਲ ਸਿੰਘ ਪਿੰਡ ਰਿਆਣਾ ਕਲਾਂ ਦੀ ਚੋਣ ਪੈਟੀਸ਼ਨ ਮਿਤੀ 28–10–98 ਨੂੰ ਸਾਰੇ ਚੋਣ ਲੜਨ ਵਾਲੇ ਉਮੀਦਵਾਰਾਂ ਨੂੰ ਪਾਰਟੀ ਨਾ ਬਨਾਉਣ ਕਰਕੇ ਖਾਰਜ਼ ਕਰ ਦਿੱਤੀ ਗਈ । |
| | | | | 2. ਜਗੀਰ ਸਿੰਘ ਬਨਾਮ ਗੁਰਦੀਪ ਸਿੰਘ ਆਦਿ ਪਿੰਡ ਖਾਰਾ ਦੀ ਚੋਣ ਪੈਟੀਸ਼ਨ ਮਿਤੀ 28-10-98 ਨੂੰ ਵਾਪਸ ਲਈ ਗਈ । |
| | | | | 3. ਗੁਰਦੀਪ ਸਿੰਘ ਬਨਾਮ ਲੀਲੂ ਰਾਮ ਪਿੰਡ ਚਿੜਵੀ ਦੀ ਚੋਣ ਪੈਟੀਸ਼ਨ ਮਿਤੀ 28–10–98 ਨੂੰ ਮਿਆਦ ਤੋਂ ਬਾਅਦ ਹੋਣ ਕਰਕੇ ਖਾਰਜ਼ ਕੀਤੀ ਗਈ । |

[ਰਾਜ ਮੰਤਰੀ, ਚੋਣਾਂ]

| 1 | 2 | 3 | 4 | 5 |
|---|---|---|---|---|
| | | | | ਪੰਚ : |
| | | | | 1. ਮਨਜੀਤ ਕੌਰ ਬਨਾਮ ਸਰਵਣ ਸਿੰਘ ਪਿੰਡ ਬੋੜਾਂ ਖੁਰਦ ਦੀ ਚੋਣ ਪੈਟੀਸ਼ਨ ਮਿਤੀ 9–9–98 ਨੂੰ ਵਾਪਸ ਲੈ ਲਈ ਗਈ । |
| | | | | 2. ਸਾਧੂ ਸਿੰਘ ਬਨਾਮ ਸਰਕਾਰ ਦੀ ਚੋਣ ਪੈਟੀਸ਼ਨ ਪਿੰਡ ਛੱਤ ਮਿਤੀ 28-10-98 ਨੂੰ ਅਦਮ ਪੈਰਵੀ ਖਾਰਜ਼ ਕਰ ਦਿੱਤੀ ਗਈ । |
| 15. | ਫਤਿਹਗੜ੍ਹ ਸਾਹਿਬ | 6 | 6 | ਸਰਪੰਚ : |
| | | | | 1. ਹਰਮੀਤ ਕੌਰ ਬਨਾਮ ਬਲਜਿੰਦਰ ਕੌਰ ਦੀ ਚੋਣ ਪੈਟੀਸ਼ਨ ਤੇ ਬਲਜਿੰਦਰ ਕੌਰ ਨੂੰ ਮਿਤੀ 10–9–98 ਨੂੰ ਸਰਪੰਚ ਘੋਸ਼ਿਤ ਕੀਤਾ ਗਿਆ । |
| | | | | 2. ਮਨਜੀਤ ਕੌਰ ਬਨਾਮ ਜਗੀਰ ਕੌਰ ਪਿੰਡ ਗੋਰਾ ਦੀ ਚੋਣ ਪੈਟੀਸ਼ਨ ਮਿਤੀ 22–10–98 ਨੂੰ ਵਾਪਸ ਲੈ ਲਈ ਗਈ ਹੈ । |
| | | | | 3. ਕਰਮ ਸਿੰਘ ਬਨਾਮ ਸੋਮਾ ਸਿੰਘ ਪਿੰਡ ਚਮਹੇੜੀ ਦੀ ਚੋਣ ਪੈਟੀਸ਼ਨ ਮਿਤੀ 22–10–98 ਨੂੰ ਵਾਪਸ ਲੈ ਲਈ ਗਈ ਹੈ । |
| | | | | 4. ਰਾਜਿੰਦਰ ਸਿੰਘ ਬਨਾਮ ਸੁਖਦੇਵ ਸਿੰਘ ਪਿੰਡ ਅਮਰਗੜ੍ਹ ਦੀ ਚੋਣ ਪੈਟੀਸ਼ਨ ਮਿਤੀ 22-11-98 ਨੂੰ ਵਾਪਸ ਲੈ ਲਈ ਗਈ ਹੈ । |
| | | | | 5. ਰਛਪਾਲ ਸਿੰਘ ਬਨਾਮ ਬਲਜਿੰਦਰ ਸਿੰਘ ਪਿੰਡ ਬੋੜ ਦੀ ਚੋਣ ਪੈਟੀਸ਼ਨ ਮਿਤੀ |

| 1 | 2 | 3 | 4 | 5 |
|---|---|---|---|---|
| | | | | 4–12–98 ਨੂੰ ਵਾਪਸ ਲੈ ਲਈ ਗਈ ਹੈ । |
| | | | | 6. ਜਸਵੰਤ ਕੌਰ ਬਨਾਮ ਲਾਭ ਕੌਰ ਪਿੰਡ ਝਬਾਲਾ ਦੀ ਚੋਣ ਪੈਟੀਸ਼ਨ ਮਿਤੀ 25-8–98 ਨੂੰ ਵਾਪਸ ਲੈ ਲਈ ਗਈ ਹੈ । |
| | | | | ਪੰਚ : |
| | | | | 1. ਪੂਰਨ ਸਿੰਘ ਬਨਾਮ ਦਲਜੀਤ ਕੌਰ ਪਿੰਡ ਸੰਤ ਨਗਰ ਦੀ ਚੋਣ ਪੈਟੀਸ਼ਨ ਮਿਤੀ 6-10–98 ਨੂੰ ਵਾਪਸ ਲੈ ਲਈ ਗਈ ਹੈ । |
| | | | | 2. ਜਸਵੰਤ ਸਿੰਘ ਬਨਾਮ ਸੋਮ ਨਾਥ ਪਿੰਡ ਅਜਨਾਲੀ ਦੀ ਚੋਣ ਪੈਟੀਸ਼ਨ ਮਿਤੀ 29-10–98 ਨੂੰ ਵਾਪਸ ਲੈ ਲਈ ਗਈ ਹੈ । |
| | | | | 3. ਸੁਰਿੰਦਰ ਕੌਰ ਬਨਾਮ ਨਿਰਮਲ ਕੌਰ ਪਿੰਡ ਸੰਗਤਪੁਰਾ ਦੀ ਚੋਣ ਪੈਟੀਸ਼ਨ ਮਿਤੀ 20-10-98 ਨੂੰ ਵਾਪਸ ਲੈ ਗਈ ਹੈ । |
| | | | | 4. ਬਲਜਿੰਦਰ ਸਿੰਘ ਬਨਾਮ ਬਲਦੇਵ ਸਿੰਘ ਪਿੰਡ ਪਡਰਾਲੀ ਦੀ ਚੋਣ ਪੈਟੀਸ਼ਨ ਮਿਤੀ 3-9–98 ਨੂੰ ਵਾਪਸ ਲੈ ਲਈ ਗਈ ਹੈ । |
| | | | | 5. ਅਮਰੀਕ ਸਿੰਘ ਬਨਾਮ ਪ੍ਰੀਜ਼ਾਇਡਿੰਗ ਅਫਸਰ ਪਿੰਡ ਖੱਮਣਾ ਦੀ ਚੋਣ ਪੈਟੀਸ਼ਨ ਦਾ ਫੈਸਲਾ ਮਿਤੀ 1–12–98 ਨੂੰ ਕਰ ਦਿੱਤਾ ਗਿਆ ਹੈ । ਸ੍ਰੀ ਅਮਰੀਕ ਸਿੰਘ ਨੂੰ ਪੰਚ (ਐਸ. ਸੀ.) ਘੋਸ਼ਿਤ ਕੀਤਾ ਗਿਆ ਹੈ । |

[ਰਾਜ ਮੰਤਰੀ, ਚੋਣਾਂ]

| 1 | 2 | 3 | 4 | 5 |
|---|---|---|---|---|
| | | | | 6. ਆਸਾ ਸਿੰਘ ਬਨਾਮ ਸੁਰਜੀਤ ਕੌਰ ਪਿੰਡ ਡੱਲੇਵਾਲ ਦੀ ਚੋਣ ਪੈਟੀਸ਼ਨ ਮਿਤੀ 5-11-98 ਨੂੰ ਪੈਟੀਸ਼ਨਰ ਦੇ ਹਾਜ਼ਰ ਨਾ ਹੋਣ ਕਰਕੇ ਦਾਖਲ ਦਫਤਰ ਕਰ ਦਿੱਤੀ ਗਈ ਹੈ । |
| 16. | ਮੁਕਤਸਰ | 1 | 2 | ਸਰਪੰਚ : |
| | | | | 1. ਤੇਜ ਕੌਰ ਬਨਾਮ ਗੁਰਦਿਆਲ ਕੌਰ, ਸਰਪੰਚ ਗਰਾਮ ਪੰਚਾਇਤ ਫ਼ਤਨਵਾਲਾ ਦੀ ਚੋਣ ਪੈਟੀਸ਼ਨ ਮਿਤੀ 17-9-98 ਨੂੰ ਵਾਪਸ ਲੈਣ ਕਰਕੇ ਖਾਰਜ਼ ਕਰ ਦਿੱਤੀ ਗਈ ਹੈ । |
| | | | | ਪੰਚ : |
| | | | | 1. ਗੁਰਦੇਵ ਕੌਰ ਬਨਾਮ ਬੀ.ਡੀ.ਪੀ.ਓ. (ਆਰ. ਓ.) ਪੰਚ ਗਰਾਮ ਪੰਚਾਇਤ ਉਦਕਰਨ ਦੀ ਚੋਣ ਪੈਟੀਸ਼ਨ ਮਿਤੀ 13-10-98 ਨੂੰ ਵਾਪਸ ਲੈਣ ਕਰਕੇ ਖਾਰਜ ਕਰ ਦਿੱਤੀ ਗਈ ਹੈ । |
| | | | | 2. ਅਜਮੇਰ ਸਿੰਘ ਬਨਾਮ ਨਿੱਕਾ ਸਿੰਘ ਆਦਿ ਦੀ ਪੰਚ ਗਰਾਮ ਪੰਚਾਇਤ ਫਤਨਵਾਲਾ ਦੀ ਚੋਣ ਪੈਟੀਸ਼ਨ ਮਿਤੀ 17-9-98 ਨੂੰ ਵਾਪਸ ਲੈਣ ਕਰਕੇ ਖਾਰਜ਼ ਕਰ ਦਿੱਤੀ ਗਈ ਹੈ । |
| 17. | ਮੋਗਾ | 1 | 2 | ਸਰਪੰਚ : |
| | | | | ਗੁਰਮੇਲ ਕੌਰ ਬਨਾਮ ਗੁਰਦੇਵ ਕੌਰ, ਗਰਾਮ ਪੰਚਾਇਤ ਢੁੱਡੀਕੇ ਦੀ ਚੋਣ ਪੈਟੀਸ਼ਨ ਡਿਸਮਿਸ ਇਨ ਡਿਫਾਲਟ ਕਰ ਦਿੱਤੀ ਗਈ ਹੈ । |
| | | | | ਪੰਚ : |
| | | | | 1. ਠਾਕੁਰ ਸਿੰਘ ਬਨਾਮ ਪ੍ਰੀਤਮ ਸਿੰਘ ਪਿੰਡ ਅਜੀਤਵਾਲ ਦੀ ਚੋਣ ਪੈਟੀਸ਼ਨ |

| 1 | 2 | 3 | 4 | 5 |
|---|---|---|---|---|
| | | | | ਡਿਸਮਿਸ ਇਨ ਡਿਫਾਲਟ ਕਰ ਦਿੱਤੀ ਗਈ ਹੈ । |
| | | | | 2. ਸੁਰਜੀਤ ਸਿੰਘ ਬਨਾਮ ਕੁਲਦੀਪ ਸਿੰਘ ਪਿੰਡ ਮਲਕੇ ਦੀ ਚੋਣ ਪੈਟੀਸ਼ਨ ਵਾਪਸ ਲੈਣ ਕਰਕੇ ਖਾਰਜ ਕਰ ਦਿੱਤੀ ਗਈ ਹੈ । |

## ਮਿਉਂਸਪਲ ਕਾਰਪੋਰੇਸ਼ਨ ਦੇ ਕੌਂਸਲਰਾਂ ਵਿਰੁੱਧ ਚੋਣ ਪੈਟੀਸ਼ਨ

**287. ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਚੋਣਾਂ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ--

(ੳ) ਅਪ੍ਰੈਲ, 1997 ਵਿਚ ਹੋਈਆਂ ਚੋਣਾ ਦੇ ਸਬੰਧ ਵਿਚ ਅੰਮ੍ਰਿਤਸਰ, ਲੁਧਿਆਣਾ ਅਤੇ ਜਲੰਧਰ ਦੀਆਂ ਮਿਉਂਸਪਲ ਕਾਰਪੋਰੇਸ਼ਨਾਂ ਦੇ ਕੌਂਸਲਰਾਂ ਦੀ ਚੋਣ ਵਿਰੁੱਧ ਦਾਇਰ ਕੀਤੀਆਂ ਗਈਆਂ ਚੋਣ ਪੈਟੀਸ਼ਨਾਂ ਦੀ ਜ਼ਿਲ੍ਹਾਵਾਰ ਗਿਣਤੀ ਕਿੰਨੀ ਹੈ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਪੈਟੀਸ਼ਨਾਂ ਵਿਚੋਂ ਉਨ੍ਹਾਂ ਪੈਟੀਸ਼ਨਾਂ ਦੀ ਜ਼ਿਲ੍ਹਾਵਾਰ ਗਿਣਤੀ ਕਿੰਨੀ ਹੈ ਜਿਨ੍ਹਾਂ ਦਾ ਫੈਸਲਾ ਹੋ ਗਿਆ ਹੈ ?

**ਸਰਦਾਰ ਸੁੱਚਾ ਸਿੰਘ ਲੰਗਾਹ** :

(ੳ)

| ਨਗਰ ਨਿਗਮ/ਜ਼ਿਲ੍ਹੇ ਦਾ ਨਾਂ | ਦਾਇਰ ਕੀਤੀਆਂ ਗਈਆਂ ਚੋਣ ਪੈਟੀਸ਼ਨਾਂ ਦੀ ਗਿਣਤੀ |
|---|---|
| ਅੰਮ੍ਰਿਤਸਰ | 13 |
| ਲੁਧਿਆਣਾ | 24 |
| ਜਲੰਧਰ | 4 |

(ਅ)

| | ਫੈਸਲਾ ਕੀਤੀਆਂ ਗਈਆਂ ਚੋਣ ਪੈਟੀਸ਼ਨਾਂ ਦੀ ਗਿਣਤੀ |
|---|---|
| ਅੰਮ੍ਰਿਤਸਰ | 3 |
| ਲੁਧਿਆਣਾ | 22 |
| ਜਲੰਧਰ | — |

---

## ਪੰਜਾਬ ਰਾਜ ਮਹਿਲਾ ਕਮਿਸ਼ਨ ਦੁਆਰਾ ਕੇਸਾਂ ਦਾ ਨਿਪਟਾਰਾ

**288. ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਸਮਾਜਿਕ ਸੁਰੱਖਿਆ ਅਤੇ ਇਸਤਰੀਆਂ ਅਤੇ ਬੱਚਿਆਂ ਦੇ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਗਠਿਤ ਪੰਜਾਬ ਰਾਜ ਮਹਿਲਾ ਕਮਿਸ਼ਨ ਨੇ ਕਦੋਂ ਤੋਂ ਕੰਮ ਕਰਨਾ ਆਰੰਭ ਕੀਤਾ ਅਤੇ ਇਸਦਾ ਪਤਾ ਕੀ ਹੈ ਅਤੇ ਇਸ ਦੇ ਮੈਂਬਰਾਂ ਦੇ ਨਾਂ ਅਤੇ ਪਤੇ ਕੀ-ਕੀ ਹਨ ।

(ਅ) ਉਕਤ ਕਮਿਸ਼ਨਰ ਦੁਆਰਾ ਪ੍ਰਾਪਤ ਕੀਤੇ ਗਏ ਕੇਸਾਂ ਦੀ ਜ਼ਿਲ੍ਹਾਵਾਰ ਗਿਣਤੀ ਕਿੰਨੀ ਹੈ ਅਤੇ ਅਜਿਹੇ ਹਰ ਇਕ ਕੇਸ ਦੀ ਕਿਸਮ ਕੀ ਹੈ ;

(ੲ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਕੇਸਾਂ ਵਿਚੋਂ ਕੋਈ ਕੇਸ ਨਿਪਟਾ ਦਿੱਤੇ ਗਏ ਹਨ, ਜੇਕਰ ਅਜਿਹਾ ਹੋਵੇ ਤਾਂ ਅਜਿਹੇ ਕੇਸਾਂ ਦੇ ਵੇਰਵੇ ਕੀ ਹਨ ?

(ਸ) ਉਕਤ ਕਮਿਸ਼ਨ ਦੇ ਸਭਾਪਤੀ/ਮੈਂਬਰ ਦੁਆਰਾ ਉਪਰੋਕਤ ਭਾਗ (ੲ) ਵਿਚ ਵਰਣਿਤ ਕੇਸਾਂ ਦੇ ਸਬੰਧ ਵਿਚ ਕੀਤੇ ਗਏ ਦੌਰਿਆਂ ਦੇ ਵੇਰਵੇ ਕੀ ਹਨ ?

**ਬੀਬੀ ਜਗੀਰ ਕੌਰ** : (ੳ) ਇਸ ਕਮਿਸ਼ਨ ਨੇ ਮਿਤੀ 4-6-98 ਤੋਂ ਕੰਮ ਸ਼ੁਰੂ ਕੀਤਾ ਹੈ । ਕਮਿਸ਼ਨ ਦੇ ਚੇਅਰਪਰਸਨ ਅਤੇ ਮੈਂਬਰਾਂ ਦਾ ਨਾਂ ਅਤੇ ਪਤਾ ਅਨੁਲੱਗ I ਤੇ ਨੱਥੀ ਹੈ ।

(ਅ) 92 ਕੇਸ ਪ੍ਰਾਪਤ ਹੋਏ । ਜ਼ਿਲ੍ਹੇਵਾਰ ਕੇਸਾਂ ਦੀ ਗਿਣਤੀ ਅਤੇ ਕਿਸਮ ਅਨੁਲੱਗ 'II' ਅਤੇ 'III' ਤੇ ਨੱਥੀ ਹੈ ।

(ੲ) ਹਾਂ ਜੀ, 18 ਕੇਸਾਂ ਦਾ ਨਿਪਟਾਰਾ ਕੀਤਾ ਗਿਆ, ਵੇਰਵਾ ਅਨੁਲੱਗ ,IV' ਤੇ ਨੱਥੀ ਹੈ ।

(ਸ) ਅਨੁਲੱਗ 'V' ਅਨੁਸਾਰ ।

[ਸਮਾਜਿਕ ਸੁਰੱਖਿਆ ਅਤੇ ਇਸਤਰੀਆਂ ਅਤੇ ਬੱਚਿਆਂ ਦੇ ਭਲਾਈ ਮੰਤਰੀ]

## ਅਨੁਲੱਗ-I

### ਪੰਜਾਬ ਰਾਜ ਮਹਿਲਾ ਕਮਿਸ਼ਨ ਦੇ ਚੇਅਰਪਰਸਨ ਅਤੇ ਮੈਂਬਰਾਂ ਦਾ ਨਾਂ ਅਤੇ ਪਤਾ

| ਲੜੀ ਨੰ: | ਨਾਂ | ਅਹੁਦਾ | ਪਤਾ |
|---|---|---|---|
| 1. | ਸੁਰਿੰਦਰ ਕੌਰ ਗਰੇਵਾਲ | ਚੇਅਰਪਰਸਨ | ਪੰਜਾਬ ਰਾਜ ਮਹਿਲਾ ਕਮਿਸ਼ਨ ਕੋਠੀ ਨੰ: 2125, ਸੈਕਟਰ 15-ਸੀ, ਚੰਡੀਗੜ੍ਹ । |
| 2. | ਸ਼੍ਰੀ ਪੀ.ਸੀ. ਡੋਗਰਾ, ਆਈ.ਪੀ.ਐਸ. | ਐਕਸ ਆਫਿਸ਼ਿਉ ਮੈਂਬਰ | ਡਾਇਰੈਕਟਰ ਜਨਰਲ ਆਫ ਪੁਲਿਸ, ਪੰਜਾਬ । |
| 3. | ਸ਼੍ਰੀ ਆਰ.ਐਲ. ਕਲਸੀਆ, ਆਈ.ਏ.ਐਸ. | ਐਕਸ ਆਫਿਸ਼ਿਉ ਮੈਂਬਰ | ਡਾਇਰੈਕਟਰ, ਸਮਾਜਿਕ ਸੁਰੱਖਿਆ ਅਤੇ ਇਸਤਰੀ ਤੇ ਬਾਲ ਵਿਕਾਸ ਵਿਭਾਗ, ਪੰਜਾਬ । |

## ਅਨੁਲੱਗ–II

### ਜ਼ਿਲ੍ਹਵਾਰ ਸ਼ਿਕਾਇਤਾਂ ਦਾ ਵੇਰਵਾ

| ਲੜੀ ਨੰ: | ਜ਼ਿਲ੍ਹਾ | ਗਿਣਤੀ |
|---|---|---|
| 1. | ਅੰਮ੍ਰਿਤਸਰ | 7 |
| 2. | ਸੰਗਰੂਰ | 9 |
| 3. | ਹੁਸ਼ਿਆਰਪੁਰ | 11 |
| 4. | ਕਪੂਰਥਲਾ | 5 |
| 5. | ਗੁਰਦਾਸਪੁਰ | 6 |
| 6. | ਜਲੰਧਰ | 6 |
| 7. | ਪਟਿਆਲਾ | 119 |
| 8. | ਫਰੀਦਕੋਟ | 1 |
| 9. | ਫਿਰੋਜ਼ਪੁਰ | 1 |
| 10. | ਫਤਹਿਗੜ੍ਹ ਸਾਹਿਬ | 2 |
| 11. | ਮੋਗਾ | 1 |
| 12. | ਮਾਨਸਾ | 3 |
| 13. | ਮੁਕਤਸਰ | 1 |
| 14. | ਰੋਪੜ | 2 |
| 15. | ਲੁਧਿਆਣਾ | 9 |
| 16. | ਚੰਡੀਗੜ੍ਹ | 1 |
| | ਕੁੱਲ | 184 |

[ਸਮਾਜਿਕ ਸੁਰੱਖਿਆ ਅਤੇ ਇਸਤਰੀਆਂ ਅਤੇ ਬੱਚਿਆ ਦੇ ਭਲਾਈ ਮੰਤਰੀ]

## ਅਨੁਲੱਗ-III

### ਪੰਜਾਬ ਰਾਜ ਮਹਿਲਾ ਕਮਿਸ਼ਨ ਵਿੱਚ ਪ੍ਰਾਪਤ ਹੋਏ ਕੇਸਾਂ ਦੀ ਕਿਸਮ

| ਲੜੀ ਨੰ: | ਨਾਂ ਤੇ ਪਤਾ | ਸ਼ਿਕਾਇਤ ਦੀ ਕਿਸਮ |
|---|---|---|
| 1 | 2 | 3 |
| **ਜ਼ਿਲ੍ਹਾ ਅੰਮ੍ਰਿਤਸਰ** | | |
| 1. | ਲਖਵਿੰਦਰ ਕੌਰ | ਦਾਜ ਹੋਰ ਲਿਆਉਣ ਲਈ ਤੰਗ ਕਰਨ ਬਾਰੇ । |
| 2. | ਸੁਰਿੰਦਰ ਕੌਰ | ਪੁਲਿਸ ਕਰਮਚਾਰੀ ਵੱਲੋਂ ਸ਼ਿਕਾਇਤ ਕਰਤਾ ਤੇ ਜਿਸਮਾਨੀ ਹਮਲਾ ਕਰਨ ਬਾਰੇ । |
| 3. | ਗੁਰਮੀਤ ਕੌਰ | ਬੇ-ਵਜ੍ਹਾ ਤੰਗ ਕਰਨ ਬਾਰੇ । |
| 4. | ਅੰਮ੍ਰਿਤਪਾਲ ਕੌਰ | ਪਤੀ ਵੱਲੋਂ ਦੂਸਰਾ ਵਿਆਹ ਕਰਾਉਣ ਬਾਰੇ । |
| 5. | ਰੀਟਾ ਚੱਡਾ | ਦਾਜ ਲਿਆਉਣ ਲਈ ਤੰਗ ਕਰਨ ਬਾਰੇ । |
| 6. | ਪਲਵਿੰਦਰ ਕੌਰ | -ਉਕਤ- |
| 7. | ਅਮਰਜੋਤ ਕੌਰ | -ਉਕਤ- |
| **ਜ਼ਿਲ੍ਹਾ ਸੰਗਰੂਰ** | | |
| 1. | ਅਮਰਿੰਦਰ ਕੌਰ | ਪਤੀ ਵੱਲੋਂ ਦੂਸਰੀ ਔਰਤ ਨਾਲ ਸਬੰਧ ਰੱਖਣ ਬਾਰੇ । |
| 2. | ਦਵਿੰਦਰ ਕੌਰ | ਪਤੀ ਵੱਲੋਂ ਛੱਡਣ ਬਾਰੇ । |
| 3. | ਪਰਮਜੀਤ ਕੌਰ | ਦਾਜ ਲਿਆਉਣ ਲਈ ਤੰਗ ਕਰਨ ਬਾਰੇ । |
| 4. | ਅਨੁਪਮ ਕੌਰ | ਪਿਤਾ ਵੱਲੋਂ ਦੂਜਾ ਵਿਆਹ ਕਰਾਉਣ ਬਾਰੇ । |
| 5. | ਮਲਕੀਤ ਕੌਰ | ਪਿੰਡ ਦੇ ਬੰਦਿਆਂ ਵੱਲੋਂ ਪਤੀ ਦੀ ਹੱਤਿਆ ਕਰਨ ਬਾਰੇ । |
| 6. | ਨੀਨਾ ਵਰਮਾ | ਤਲਾਕ ਲੈਣ ਬਾਰੇ । |
| 7. | ਗੁਰਦੇਵ ਸਿੰਘ | ਆਪਣੀ ਲੜਕੀ ਦੇ ਸਹੁਰਿਆਂ ਵੱਲੋਂ ਤੰਗ ਕਰਨ ਬਾਰੇ । |

| 1 | 2 | 3 |
|---|---|---|
| 8. | ਪਰਮਜੀਤ ਕੌਰ | ਪਤੀ ਦੇ ਮਰਨ ਤੋਂ ਬਾਅਦ ਸਹੁਰਿਆਂ ਵੱਲੋਂ ਘਰੋਂ ਕੱਢਣ ਬਾਰੇ । |
| 9. | ਤੇਜਿੰਦਰ ਕੌਰ | ਨੌਕਰੀ ਬਾਰੇ । |
| ਜ਼ਿਲ੍ਹਾ ਹੁਸ਼ਿਆਰਪੁਰ | | |
| 1. | ਕੁਲਦੀਪ ਕੌਰ | ਨੌਕਰੀ ਬਾਰੇ । |
| 2. | ਸੈਕਟਰੀ ਜਨਵਾਦੀ ਸਭਾ | ਮੁਲਾਜ਼ਮ ਔਰਤ ਨੂੰ ਤੰਗ ਕਰਨ ਬਾਰੇ । |
| 3, | ਰਵਿੰਦਰਪਾਲ ਕੌਰ | ਕੁੜੀ ਦੇ ਕਤਲ ਕੇਸ ਵਿੱਚ ਛਾਣਬੀਣ ਕਰਨ ਬਾਰੇ । |
| 4. | ਮਨਜਿੰਦਰ ਕੌਰ | ਦਾਜ ਲਿਆਉਣ ਸਬੰਧੀ ਤੰਗ ਕਰਨ ਬਾਰੇ । |
| 5. | ਦਰਸ਼ਨ ਕੌਰ | ਦਾਜ ਲਿਆਉਣ ਸਬੰਧੀ ਤੰਗ ਕਰਨ ਬਾਰੇ । |
| 6. | ਸੁਰਿੰਦਰ ਕੌਰ | -ਉਕਤ- |
| 7. | ਹਰਜੀਤ ਕੌਰ | ਮਰਜ਼ੀ ਨਾਲ ਵਿਆਹ ਕਰਾਉਣ ਬਾਰੇ । |
| 8. | ਗੁਰਦੀਪ ਕੌਰ | ਸਰਬਜੀਤ ਕੌਰ ਨੂੰ ਸਾੜਨ ਬਾਰੇ । |
| 9. | ਸ਼ਿਆਮ ਸਿੰਘ | ਕੁੜੀ ਨੂੰ ਮਾਰ ਕੇ ਸੁੱਟਣ ਬਾਰੇ । |
| 10. | ਹਰਜੀਤ ਕੌਰ | ਦਾਜ ਲਿਆਉਣ ਲਈ ਤੰਗ ਕਰਨ ਬਾਰੇ । |
| 11. | ਸੁਖਵਿੰਦਰ ਕੌਰ | -ਉਕਤ- |
| ਜ਼ਿਲ੍ਹਾ ਕਪੂਰਥਲਾ | | |
| 1. | ਸੁਖਵਿੰਦਰ ਕੌਰ | ਨੌਕਰੀ ਦਿਵਾਉਣ ਬਾਰੇ । |
| 2. | ਪ੍ਰਿਤਪਾਲ ਕੌਰ | ਮੌਤ ਦੇ ਕੇਸ ਵਿੱਚ ਜਾਂਚ ਪੜਤਾਲ ਕਰਨ ਬਾਰੇ । |
| 3. | ਪ੍ਰਕਾਸ਼ ਕੌਰ | ਦਾਜ ਲਈ ਤੰਗ ਕਰਨ ਬਾਰੇ । |
| 4. | ਜੀਤ ਸਿੰਘ ਕਾਲੜਾ | -ਉਕਤ- |
| 5. | ਪ੍ਰਮੋਦ ਮਸੀਹ | ਮੌਤ ਦੇ ਕੇਸ ਦੀ ਪੜਤਾਲ ਬਾਰੇ । |

| 1 | 2 | 3 |
|---|---|---|
| **ਜ਼ਿਲ੍ਹਾ ਗੁਰਦਾਸਪੁਰ** | | |
| 1. | ਸੁਖਵਿੰਦਰ ਕੌਰ | ਮੌਤ ਦੇ ਕੇਸ ਦੀ ਤਫਤੀਸ਼ ਕਰਾਉਣ ਬਾਰੇ। |
| 2. | ਪਰਮਜੀਤ ਕੌਰ | -ਉਕਤ- |
| 3. | ਸਾਗਰ ਸਿੰਘ ਸਲਾਨਾ | ਦਾਜ ਲਿਆਉਣ ਲਈ ਤੰਗ ਕਰਨ ਬਾਰੇ। |
| 4. | ਸੁਭਾਸ਼ ਗੁਪਤਾ | ਮੌਤ ਦੇ ਕੇਸ ਦੀ ਪੜਤਾਲ ਕਰਾਉਣ ਬਾਰੇ। |
| 5. | ਇੰਦਰਾਵਤੀ | ਜਾਇਦਾਦ ਵਿਚੋਂ ਹੱਕ ਦਿਵਾਉਣ ਬਾਰੇ। |
| 6. | ਹੀਰਾ ਲਾਲ | ਪਤਨੀ ਨੂੰ ਮਾਰਨ ਬਾਰੇ। |
| **ਜ਼ਿਲ੍ਹਾ ਜਲੰਧਰ** | | |
| 1. | ਨਵਜੋਤ ਕੌਰ | ਪਤੀ ਵੱਲੋਂ ਛੱਡਣ ਬਾਰੇ। |
| 2. | ਤੇਜਿੰਦਰ ਕੌਰ | ਇਸਤਰੀ ਨੂੰ ਲੁੱਟਣ ਬਾਰੇ। |
| 3. | ਮਹਿੰਦਰ ਕੌਰ | ਸਿਲਾਈ ਮਸ਼ੀਨ ਦਿਵਾਉਣ ਬਾਰੇ। |
| 4. | ਗਗਨਪ੍ਰੀਤ ਕੌਰ | ਕੋਰਟ ਮੈਰਿਜ ਬਾਰੇ। |
| 5. | ਕਿਰਨ ਬਾਲਾ | ਸਿਲਾਈ ਮਸ਼ੀਨ ਦਿਵਾਉਣ ਬਾਰੇ। |
| 6. | ਸ਼ੀਲਾ | ਪਤੀ ਵੱਲੋਂ ਤੰਗ ਕਰਨ ਬਾਰੇ। |
| **ਜ਼ਿਲ੍ਹਾ ਪਟਿਆਲਾ** | | |
| 1. | ਅੱਛਰੂ ਰਾਮ | ਜਿਸਮਾਨੀ ਤੌਰ ਤੇ ਤੰਗ ਕਰਨ ਬਾਰੇ। |
| 2. | ਕੁਲਵੰਤ ਸਿੰਘ | ਨਾਬਾਲਗ ਤੇ ਪੁਲਿਸ ਵੱਲੋਂ ਝੂਠਾ ਕੇਸ ਦਰਜ ਕਰਨ ਬਾਰੇ। |
| 3. | ਹਰਦੇਵ ਸਿੰਘ | ਦਾਜ ਸਬੰਧੀ ਤੰਗ ਕਰਨ ਬਾਰੇ। |
| 4. | ਦਿਲਬਾਗ ਸਿੰਘ | ਲੜਕੀ ਨੂੰ ਸਾੜਨ ਬਾਰੇ। |
| 5. | ਜਸਬੀਰ ਕੌਰ | ਦਾਜ ਸਬੰਧੀ ਤੰਗ ਕਰਨ ਬਾਰੇ। |
| 6. | ਮਾਲਵਿੰਦਰ ਕੌਰ | ਬਦਲੀ ਬਾਰੇ (ਤਲਾਕ ਉਪਰੰਤ ਵੀ ਪਤੀ ਵੱਲੋਂ ਨੌਕਰੀ ਤੇ ਜਾਣ ਸਮੇਂ ਰਸਤੇ ਵਿੱਚ ਤੰਗ ਕਰਨ ਬਾਰੇ)। |

| 1 | 2 | 3 |
|---|---|---|
| 7. | ਸਵੀਟੀ ਗਰੇਵਾਲ | ਪਤੀ ਤੋਂ ਜਾਇਦਾਦ ਵਿੱਚੋਂ ਹਿੱਸਾ ਲੈਣ ਬਾਰੇ। |
| 8. | ਸ਼ੰਕੁਤਲਾ ਦੇਵੀ | ਦਾਜ ਸਬੰਧੀ ਤੰਗ ਕਰਨ ਬਾਰੇ। |
| 9. | ਸੀਮਾ ਕੁਮਾਰੀ | –ਉਕਤ– |
| 10. | ਪਰਮਜੀਤ ਕੌਰ | –ਉਕਤ– |
| 11. | ਕੁਸ਼ੱਲਿਆ ਰਾਣੀ | ਜਾਇਦਾਦ ਸਬੰਧੀ ਜਵਾਈ ਵੱਲੋਂ ਤੰਗ ਕਰਨ ਬਾਰੇ। |
| 12. | ਸਕੀਨਾ ਬੇਗਮ | ਕੁੜੀ ਦੇ ਲਾਪਤਾ ਹੋਣ ਬਾਰੇ। |
| 13. | ਕਿਰਨਜੀਤ ਕੌਰ | ਦਾਜ ਸਬੰਧੀ ਤੰਗ ਕਰਨ ਬਾਰੇ। |
| 14. | ਰਾਮਪਾਲ ਸਿੰਘ | ਪਤਨੀ ਨੂੰ ਪੇਕਿਆਂ ਤੋਂ ਵਾਪਸ ਲਿਆਉਣ ਬਾਰੇ। |
| 15. | ਮੰਜੂ ਰਾਣੀ | ਦਾਜ ਸਬੰਧੀ ਤੰਗ ਕਰਨ ਬਾਰੇ। |
| 16. | ਸੁਮਿਤਰਾ ਕੌਰ | ਐਕਸੀਡੈਂਟ ਕੇਸ। |
| **ਜ਼ਿਲ੍ਹਾ ਫਰੀਦਕੋਟ** | | |
| 1. | ਮੁਖਤਿਆਰ ਕੌਰ | ਔਰਤਾਂ ਦੀਆਂ ਸਮੱਸਿਆਵਾਂ ਸਬੰਧੀ ਸੁਝਾਅ |
| **ਜ਼ਿਲ੍ਹਾ ਫਿਰੋਜ਼ਪੁਰ** | | |
| 1. | ਗੋਪਾਲ ਸਿੰਘ | ਕੋਰਟ ਕੇਸ। |
| **ਜ਼ਿਲ੍ਹਾ ਫਤਹਿਗੜ੍ਹ ਸਾਹਿਬ** | | |
| 1. | ਅਮਰਜੀਤ ਕੌਰ | ਪਤੀ ਤੋਂ ਆਪਣਾ ਹੱਕ ਕਲੇਮ ਕਰਨ ਬਾਰੇ। |
| 2. | ਮਹਿਲਾ ਮੰਡਲ, ਧਤੌਂਦਾ | ਪੁਰਾਣੇ ਮਹਿਲਾ ਮੰਡਲ ਦਾ ਝਗੜਾ ਨਿਪਟਾ ਕੇ ਨਵਾਂ ਮਹਿਲਾ ਮੰਡਲ ਬਣਾਉਣ ਬਾਰੇ। |
| 3. | ਸੁਨੀਤਾ | ਬਲਾਤਕਾਰ ਸਬੰਧੀ। |
| **ਜ਼ਿਲ੍ਹਾ ਮੋਗਾ** | | |
| 1. | ਸੀਮਾ ਕੁਮਾਰੀ | ਦਾਜ ਸਬੰਧੀ ਤੰਗ ਕਰਨ ਬਾਰੇ। |

[ਸਮਾਜਿਕ ਸੁਰੱਖਿਆ ਅਤੇ ਇਸਤਰੀਆਂ ਅਤੇ ਬੱਚਿਆਂ ਦੇ ਭਲਾਈ ਮੰਤਰੀ]

| 1 | 2 | 3 |
|---|---|---|
| **ਜ਼ਿਲ੍ਹਾ ਮਾਨਸਾ** | | |
| 1. | ਜਸਵਿੰਦਰ ਕੌਰ | ਦਾਜ ਸਬੰਧੀ ਤੰਗ ਕਰਨ ਬਾਰੇ। |
| 2. | ਸਰੋਜ ਸਿੰਗਲਾ | -ਉਕਤ- |
| 3. | ਪ੍ਰਿਤਪਾਲ ਕੌਰ | -ਉਕਤ- |
| **ਜ਼ਿਲ੍ਹਾ ਮੁਕਤਸਰ** | | |
| 1. | ਪ੍ਰੇਮਲਤਾ | ਨੌਕਰੀ ਬਾਰੇ। |
| **ਜ਼ਿਲ੍ਹਾ ਰੂਪਨਗਰ** | | |
| 1. | ਲਾਭ ਕੌਰ | ਐਡਵੋਕੇਟ ਪਾਸੋਂ ਪੈਸੇ ਵਾਪਸ ਲੈਣ ਬਾਰੇ। |
| 2. | ਜਗੀਸਰੋ | ਜ਼ਮਾਨਤ ਤੇ ਰਿਹਾਅ ਕਰਾਉਣ ਬਾਰੇ। |
| 3. | ਕਰਮ ਸਿੰਘ | ਨੌਕਰੀ ਬਾਰੇ। |
| 4. | ਕੁਲਦੀਪ ਕੌਰ | ਬਲਾਤਕਾਰ ਕੇਸ। |
| 5. | ਚਰਨਜੀਤ ਕੌਰ | -ਉਕਤ- |
| 6. | ਕੁਲਵਿੰਦਰ ਕੌਰ | ਦਾਜ ਸਬੰਧੀ ਤੰਗ ਕਰਨ ਬਾਰੇ। |
| 7. | ਇੰਦਰਜੀਤ ਕੌਰ | ਐਕਸੀਡੈਂਟ ਕੇਸ ਵਿਚ ਮੁਆਵਜ਼ਾ ਲੈਣ ਬਾਰੇ। |
| 8. | ਭੁਪਿੰਦਰ ਕੌਰ | ਜਾਇਦਾਦ ਕਲੇਮ। |
| 9. | ਹਰਪ੍ਰੀਤ ਕੌਰ | ਦਾਜ ਸਬੰਧੀ ਤੰਗ ਕਰਨ ਬਾਰੇ। |
| 10. | ਨਜਿੰਦਰ ਕੌਰ | -ਉਕਤ- |
| 11. | ਸੁਨੀਤਾ | -ਉਕਤ- |
| 12. | ਗੁਰਪ੍ਰੀਤ ਕੌਰ | ਪਤੀ ਤੋਂ ਦੁਖੀ ਹੋ ਕੇ ਤਲਾਕ ਦੀ ਮੰਗ ਕਰਨ ਬਾਰੇ। |
| **ਜ਼ਿਲ੍ਹਾ ਲੁਧਿਆਣਾ** | | |
| 1. | ਸਰਬਜੀਤ ਕੌਰ | ਦਾਜ ਤੋਂ ਤੰਗ ਕਰਨ ਬਾਰੇ। |
| 2. | ਗੁਰਚਰਨਪਾਲ ਕੌਰ | ਨੌਕਰੀ ਬਾਰੇ। |

| 1 | 2 | 3 |
|---|---|---|
| 3. | ਰਾਜਵਿੰਦਰ ਕੌਰ | ਦਾਜ ਤੋਂ ਤੰਗ ਕਰਨ ਬਾਰੇ । |
| 4. | ਜਸਵੀਰ ਕੌਰ | -ਉਕਤ- |
| 5. | ਤੇਜਿੰਦਰ ਕੌਰ | ਮੌਤ ਦੇ ਕੇਸ ਦੀ ਛਾਣਬੀਣ ਕਰਨ ਬਾਰੇ । |
| 6. | ਬਲਵਿੰਦਰ ਕੌਰ | -ਉਕਤ- |
| 7. | ਬਲਜੀਤ ਕੌਰ | -ਉਕਤ- |
| 8. | ਬਲਵੀਰ ਕੌਰ | ਐਕਸੀਡੈਂਟ ਕੇਸ ਵਿੱਚ ਮੁਆਵਜ਼ਾ ਲੈਣ ਬਾਰੇ । |
| 9. | ਰਜਿੰਦਰ ਕੌਰ | ਦਾਜ ਤੋਂ ਤੰਗ ਕਰਨ ਬਾਰੇ । |
| **ਚੰਡੀਗੜ੍ਹ** | | |
| 1. | ਇਸਤਰੀ ਵੂਮੈਨ ਕੋਆਰਡੀਨੇਸ਼ਨ ਪੰਜਾਬ, ਚੰਡੀਗੜ੍ਹ । | ਮੈਨੇਜਰ ਵੱਲੋਂ ਇਸਤਰੀ ਨਾਲ ਦੁਰਵਿਵਹਾਰ ਕਰਨ ਬਾਰੇ । |

[ਸਮਾਜਿਕ ਸੁਰੱਖਿਆ ਅਤੇ ਇਸਤਰੀਆਂ ਅਤੇ ਬੱਚਿਆ ਦੇ ਭਲਾਈ ਮੰਤਰੀ]

## ਅਨੁਲੱਗ-IV

### ਪੰਜਾਬ ਰਾਜ ਮਹਿਲਾ ਕਮਿਸ਼ਨ ਵੱਲੋਂ ਹੁਣ ਤੱਕ ਨਿਪਟਾਏ ਕੇਸ਼ਾਂ ਦਾ ਵੇਰਵਾ

| ਲੜੀ ਨੰ: | ਸ਼ਿਕਾਇਤ ਕਰਤਾ | ਵਿਸ਼ਾ | ਕਾਰਵਾਈ |
|---|---|---|---|
| 1 | 2 | 3 | 4 |
| 1. | ਸੋਨੀਆ ਪੁੱਤਰੀ ਅੱਡਰੂ ਰਾਮ, ਰਾਜਪੁਰਾ। | ਘਰ ਤੋਂ ਗਈ ਲੜਕੀ ਬਰਾਮਦ ਕਰਨ ਬਾਰੇ। | ਲੜਕੀ ਨੂੰ ਬਰਾਮਦ ਕਰਕੇ ਸੈਕਟਰ (ਸਵੇਰਾ) ਵਿੱਚ ਦਾਖਲ ਕਰਵਾਇਆ ਗਿਆ ਹੈ, ਜਿਥੇ ਉਹ ਟੇਲਰਿੰਗ ਦਾ ਕੰਮ ਸਿੱਖ ਰਹੀ ਹੈ। |
| 2. | ਸਵੀਟੀ ਗਰੇਵਾਲ ਪਤਨੀ ਸ੍ਰੀ ਰਵੀਜੀਤ ਸਿੰਘ, ਪਟਿਆਲਾ। | ਪਤੀ ਦੀ ਜਾਇਦਾਦ ਵਿੱਚੋਂ ਹੱਕ ਲੈਣ ਬਾਰੇ। | ਆਪਸੀ ਸਮਝੌਤਾ ਕਰਾਉਣ ਉਪਰੰਤ ਹੱਕ ਦਿਵਾ ਦਿੱਤਾ ਗਿਆ ਹੈ। |
| 3. | ਇਸਤਰੀ ਮੁਲਾਜ਼ਮ ਕੁਆਰ-ਡੀਨੇਸ਼ਨ, ਪੰਜਾਬ, ਚੰਡੀਗੜ੍ਹ। | ਇਸਤਰੀ ਮੁਲਾਜ਼ਮ ਨਾਲ ਦੁਰ-ਵਿਵਹਾਰ ਕਰਨ ਬਾਰੇ। | ਸ੍ਰੀ ਜੰਗ ਸਿੰਘ ਮੈਨੇਜਰ, ਪੰਜਾਬ ਰਾਜ ਗੁਦਾਮ ਖਿਲਾਫ ਵਿਭਾਗੀ ਕਾਰਵਾਈ ਹੋ ਚੁੱਕੀ ਹੈ ਅਤੇ ਮਹਿਲਾ ਕਰਮਚਾਰਨ ਬਹਾਲ ਕੀਤੀ ਜਾ ਚੁੱਕੀ ਹੈ। |
| 4. | ਸ਼ਕੁੰਤਲਾ ਦੇਵੀ ਪਤਨੀ ਬਲਵੀਰ ਸਿੰਘ, ਪਟਿਆਲਾ। | ਪਤੀ ਵੱਲੋਂ ਤੰਗ ਕਰਨ ਬਾਰੇ। | ਸ਼ਕੁੰਤਲਾ ਦੇਵੀ ਦੇ ਪਤੀ ਬਲਵੀਰ ਸਿੰਘ ਪਾਸੋਂ ਖਰਚਾ ਬਨਵਾ ਦਿੱਤਾ ਗਿਆ ਹੈ ਅਤੇ ਫੈਸਲਾ ਹੋ ਗਿਆ ਹੈ। |
| 5. | ਮੰਜੂ ਰਾਣੀ ਪਤਨੀ ਸ੍ਰੀ ਰਵਿੰਦਰ ਕੁਮਾਰ, ਪਟਿਆਲਾ। | -ਉਕਤ- | ਪਤਨੀ ਨੂੰ ਖਰਚਾ ਬੰਨ੍ਹ ਦਿੱਤਾ ਗਿਆ ਹੈ, ਕੇਸ ਸੈਟਲ ਹੋ ਗਿਆ ਹੈ। |
| 6. | ਜਸਵੀਰ ਕੌਰ ਪਤਨੀ ਮਲਕੀਤ ਸਿੰਘ, ਪਟਿਆਲਾ। | -ਉਕਤ- | ਲੜਕੀ ਦਾ ਉਸ ਦੇ ਪਤੀ ਨਾਲ ਰਾਜੀਨਾਮਾ ਕਰਵਾ ਦਿੱਤਾ ਗਿਆ ਹੈ, ਦੋਵੇਂ ਖੁਸ਼ ਹਨ। ਕੇਸ ਸੈਟਲ ਹੋ ਗਿਆ ਹੈ। |

| 1 | 2 | 3 | 4 |
|---|---|---|---|
| 7. | ਇੰਦਰਜੀਤ ਕੌਰ ਵਿਧਵਾ ਤਰਲੋਕ ਸਿੰਘ, ਮੋਹਾਲੀ। | ਐਕਸੀਡੈਂਟ ਦਾ ਮੁਆਵਜ਼ਾ ਦਿਵਾਉਣ ਬਾਰੇ। | ਕੇਸ ਅਦਾਲਤ ਦੇ ਸਪੁਰਦ ਕਰਵਾ ਦਿੱਤਾ ਹੈ, ਫੈਸਲਾ ਅਦਾਲਤ ਵੱਲੋਂ ਹੋਣਾ ਹੈ। |
| 8. | ਮਾਲਵਿੰਦਰ ਕੌਰ, ਪਟਿਆਲਾ। | ਬਦਲੀ ਬਾਰੇ। | ਤਲਾਕ ਤੋਂ ਬਾਅਦ ਵੀ ਨੌਕਰੀ ਤੇ ਜਾਣ ਸਮੇਂ ਤੰਗ ਕਰਨ ਕਰਕੇ ਬਦਲੀ ਕਰਵਾ ਦਿੱਤੀ ਗਈ ਹੈ। |
| 9. | ਸੁਮਿੱਤਰ ਕੌਰ, ਪਿੰਡ ਚੂਹੜਪੁਰ, ਪਟਿਆਲਾ। | ਲੜਕੀਆਂ ਨਾਲ ਛੇੜ-ਖਾਨੀ ਕਰਨ ਬਾਰੇ। | ਕੇਸ ਦਾ ਮੌਕੇ ਤੇ ਜਾ ਕੇ ਫੈਸਲਾ ਕਰਵਾ ਦਿੱਤਾ ਹੈ। |
| 10. | ਜਗੀਸਰੋ, ਮੋਰਿੰਡਾ। | ਜੇਲ੍ਹ ਵਿੱਚੋਂ ਜਮਾਨਤ ਬਾਰੇ। | ਲੜਕੀ ਦੀ ਜੇਲ੍ਹ ਵਿੱਚੋਂ ਜਮਾਨਤ ਕਰਵਾ ਦਿੱਤੀ ਗਈ ਹੈ। |
| 11. | ਦਵਿੰਦਰ ਕੌਰ ਪੁੱਤਰੀ ਧਰਮਪਾਲ ਸਿੰਘ, ਸੰਗਰੂਰ। | ਪਤੀ ਵਲੋਂ ਤੰਗ ਕਰਨ ਬਾਰੇ। | ਕੇਸ ਕਪੂਰਥਲਾ ਅਦਾਲਤ ਵਲੋਂ ਸੈਟਲ ਕਰਵਾ ਦਿੱਤਾ ਗਿਆ ਹੈ। |
| 12. | ਸੁਖਵਿੰਦਰ ਕੌਰ ਪਤਨੀ ਅਮਰੀਕ ਸਿੰਘ, ਕਪੂਰਥਲਾ। | ਰੁਜ਼ਗਾਰ ਬਾਰੇ। | ਬਿਨੈਕਾਰ ਦਿਮਾਗੀ ਤੌਰ ਤੇ ਪਾਗਲ ਹੋਣ ਕਾਰਨ ਨੌਕਰੀ ਨਹੀਂ ਮਿਲ ਸਕਦੀ। |
| 13. | ਸੁਨੀਤਾ, ਅਮਲੋਹ। | ਬਲਾਤਕਾਰ ਬਾਰੇ। | ਦੋਸ਼ੀਆਂ ਨੂੰ ਸਜ਼ਾ ਦਿਵਾਉਣ ਬਾਰੇ ਕੇਸ ਅਦਾਲਤ ਵਿੱਚ ਚੱਲ ਰਿਹਾ ਹੈ। |
| 14. | ਸੀਮਾ ਰਾਣੀ ਪਤਨੀ ਸੰਜੀਵ ਕੁਮਾਰ, ਪਟਿਆਲਾ। | ਪਤੀ ਵੱਲੋਂ ਤੰਗ ਕਰਨ ਬਾਰੇ। | ਸਾਰਾ ਸਮਾਨ ਵਾਪਸ ਦਿਵਾ ਦਿੱਤਾ ਹੈ, ਦੋਨਾਂ ਦਾ ਫੈਸਲਾ ਹੋ ਚੁੱਕਾ ਹੈ। |
| 15. | ਕਰਮ ਸਿੰਘ ਮੁਧੋ (ਰੋਪੜ)। | ਨੂੰਹ ਭੁਪਿੰਦਰ ਕੌਰ ਦੀ ਨੌਕਰੀ ਬਾਰੇ। | ਇਹ ਕੇਸ ਬ੍ਰਾਂਚ ਪੋਸਟ ਮਾਸਟਰ ਲੱਗਣ ਵਾਸਤੇ ਨੈਸ਼ਨਲ ਕਮਿਸ਼ਨ ਦਿੱਲੀ ਨੂੰ ਭੇਜ ਦਿੱਤਾ ਹੈ। |

[ਸਮਾਜਿਕ ਸੁਰੱਖਿਆ ਅਤੇ ਇਸਤਰੀਆਂ ਅਤੇ ਬੱਚਿਆਂ ਦੇ ਭਲਾਈ ਮੰਤਰੀ]

| | | | |
|---|---|---|---|
| 16. | ਅਨੂਪਮ ਕੌਰ, ਸੰਗਰੂਰ । | ਪਿਤਾ ਤੋਂ ਹੱਕ ਲੈਣ ਬਾਰੇ । | ਕੇਸ ਮਾਨਯੋਗ ਅਦਾਲਤ ਵਿੱਚ ਪੇਸ਼ ਕਰਵਾ ਦਿੱਤਾ ਗਿਆ ਹੈ। |
| 17. | ਮਹਿਲਾ ਮੰਡਲ, ਧਤੌਂਦਾ ਫਤਹਿਗੜ੍ਹ ਸਾਹਿਬ । | ਮਹਿਲਾ ਮੰਡਲ ਦਾ ਆਪਸੀ ਝਗੜਾ ਨਿਪਟਾਉਣ ਬਾਰੇ । | ਪੰਚਾਇਤ ਵੱਲੋਂ ਪੂਰਾ ਹਿਸਾਬ ਚੈੱਕ ਕਰਵਾ ਕੇ, ਝਗੜਾ ਨਿਪਟਾ ਕੇ ਨਵਾਂ ਮਹਿਲਾ ਮੰਡਲ ਬਣਵਾ ਦਿੱਤਾ ਗਿਆ ਹੈ । |
| 18. | ਕਿਰਨਜੀਤ ਕੌਰ, ਪਿੰਡ ਲੰਗ ਪਟਿਆਲਾ । | ਸਹੁਰਿਆਂ ਵੱਲੋਂ ਤੰਗ ਕਰਨ ਬਾਰੇ । | ਰਾਜ਼ੀਨਾਮਾ ਕਰਵਾ ਦਿੱਤਾ ਗਿਆ ਹੈ । |

## ਅਨੁਲੱਗ–V

ਚੇਅਰਪਰਸਨ, ਪੰਜਾਬ ਰਾਜ ਮਹਿਲਾ ਕਮਿਸ਼ਨ ਵੱਲੋਂ ਕੀਤੇ ਸੈਟਲਡ ਕੇਸਾਂ ਸਬੰਧੀ ਦੌਰਿਆਂ ਦਾ ਵੇਰਵਾ

| 1 | 2 | 3 | 4 |
|---|---|---|---|
| 1. | ਸੋਨੀਆ ਪੁੱਤਰੀ ਸ਼੍ਰੀ ਅੱਛਰੂ ਰਾਮ, ਰਾਜਪੁਰਾ। | ਘਰ ਤੋਂ ਗਈ ਲੜਕੀ ਬਰਾਮਦ ਕਰਨ ਬਾਰੇ | ਕਮਿਸ਼ਨ ਦਫ਼ਤਰ ਵਿੱਚ ਹੀ ਸੈਟਲ ਕੀਤਾ। |
| 2. | ਸਵੀਟੀ ਗਰੇਵਾਲ ਪਤਨੀ ਸ਼੍ਰੀ ਰਵੀਜੀਤ ਸਿੰਘ, ਪਟਿਆਲਾ। | ਪਤੀ ਦੀ ਜਾਇਦਾਦ ਵਿੱਚੋਂ ਹੱਕ ਲੈਣ ਬਾਰੇ। | 26-6-98 ਨੂੰ ਚੰਡੀਗੜ੍ਹ ਤੋਂ ਪਟਿਆਲਾ। |
| 3. | ਇਸਤਰੀ ਮੁਲਾਜ਼ਮ ਕੁਆਰਡੀਨੇਸ਼ਨ, ਪੰਜਾਬ, ਚੰਡੀਗੜ੍ਹ। | ਪਤੀ ਵਲੋਂ ਤੰਗ ਕਰਨ ਬਾਰੇ। | ਕਮਿਸ਼ਨ ਦਫ਼ਤਰ ਵਿੱਚ ਹੀ ਸੈਟਲ ਕੀਤਾ। |
| 4. | ਸ਼ਕੁੰਤਲਾ ਦੇਵੀ ਪਤਨੀ ਬਲਬੀਰ ਸਿੰਘ, ਪਟਿਆਲਾ। | -ਉਕਤ- | ਚੰਡੀਗੜ੍ਹ ਤੋਂ ਪਟਿਆਲਾ 13-7-98 |
| 5. | ਮੰਜੂ ਰਾਣੀ ਪਤਨੀ ਰਵਿੰਦਰ ਕੁਮਾਰ, ਪਟਿਆਲਾ। | -ਉਕਤ- | ਉਕਤ ਦੌਰੇ ਦੌਰਾਨ ਹੀ। |
| 6. | ਜਸਵੀਰ ਕੌਰ ਪਤਨੀ ਮਲਕੀਤ ਸਿੰਘ, ਪਟਿਆਲਾ। | -ਉਕਤ- | 21-7-98 ਨੂੰ ਚੰਡੀਗੜ੍ਹ ਤੋਂ ਪਟਿਆਲਾ। |
| 7. | ਇੰਦਰਜੀਤ ਕੌਰ ਵਿਧਵਾ ਤਰਲੋਕ ਸਿੰਘ, ਮੋਹਾਲੀ। | ਐਕਸੀਡੈਂਟ ਦਾ ਮੁਆਵਜ਼ਾ ਦਿਵਾਉਣ ਬਾਰੇ। | 21-7-98 ਦੇ ਦੌਰਾਨ। |
| ੮. | ਮਾਲਵਿੰਦਰ ਕੌਰ, ਪਟਿਆਲਾ। | ਬਦਲੀ ਬਾਰੇ। | 21-7-98 ਦੇ ਦੌਰਾਨ। |
| ੯. | ਸੁਮਿੱਤਰ ਕੌਰ, ਪਿੰਡ ਚੁਹੜਪੁਰ, ਪਟਿਆਲਾ। | ਲੜਕੀਆਂ ਨਾਲ ਛੇੜ-ਛਾੜ ਕਰਨ ਬਾਰੇ। | 10-8-98 ਚੰਡੀਗੜ੍ਹ ਤੋਂ ਪਟਿਆਲਾ। |

[ਸਮਾਜਿਕ ਸੁਰੱਖਿਆ ਅਤੇ ਇਸਤਰੀਆਂ ਅਤੇ ਬੱਚਿਆਂ ਦੇ ਭਲਾਈ ਮੰਤਰੀ]

| 1 | 2 | 3 | 4 |
|---|---|---|---|
| 10. | ਜਗੀਸਰੋ, ਮੋਰਿੰਡਾ। | ਜ਼ਮਾਨਤ ਕਰਾਉਣ ਬਾਰੇ। | ਕਮਿਸ਼ਨ ਦਫਤਰ ਵਿੱਚ ਹੀ। |
| 11. | ਦਵਿੰਦਰਪਾਲ ਕੌਰ ਪੁੱਤਰੀ ਧਰਮ ਸਿੰਘ, ਸੰਗਰੂਰ। | ਪਤੀ ਵੱਲੋਂ ਤੰਗ ਕਰਨ ਬਾਰੇ। | 9-9-98 ਚੰਡੀਗੜ੍ਹ ਤੋਂ ਕਪੂਰਥਲਾ। |
| 12. | ਸੁਖਵਿੰਦਰ ਕੌਰ ਪਤਨੀ ਅਮਰੀਕ ਸਿੰਘ, ਕਪੂਰਥਲਾ। | ਰੋਜ਼ਗਾਰ ਬਾਰੇ। | -ਉਕਤ- |
| 13. | ਸੁਨੀਤਾ, ਅਮਲੋਹ। | ਬਲਾਤਕਾਰ। | ਚੰਡੀਗੜ੍ਹ ਤੋਂ ਅਮਲੋਹ 26-7-98 |
| 14. | ਸੀਮਾ ਰਾਣੀ ਪਤਨੀ ਸੰਜੀਵ ਕੁਮਾਰ, ਪਟਿਆਲਾ। | ਪਤੀ ਵੱਲੋਂ ਪ੍ਰੇਸ਼ਾਨ ਕਰਨ ਬਾਰੇ। | ਕਮਿਸ਼ਨ ਵਿੱਚ ਹੀ ਸੈਟਲ ਕੀਤਾ। |
| 15. | ਕਰਮ ਸਿੰਘ ਮੁੰਧੋਂ, (ਰੋਪੜ) | ਨੂੰਹ ਭੁਪਿੰਦਰ ਕੌਰ ਦੀ ਨੌਕਰੀ ਬਾਰੇ। | ਕਮਿਸ਼ਨ ਦਫਤਰ ਵਿੱਚ ਹੀ ਸੈਟਲ ਕੀਤਾ। |
| 16. | ਅਨੁਪਮ ਕੌਰ, ਸੰਗਰੂਰ। | ਪਿਤਾ ਤੋਂ ਹੱਕ ਲੈਣ ਬਾਰੇ। | -ਉਕਤ- |
| 17. | ਮਹਿਲਾ ਮੰਡਲ, ਧਰੌਦਾ। | ਮਹਿਲਾ ਮੰਡਲ ਦਾ ਆਪਸੀ ਝਗੜਾ ਨਿਪਟਾਉਣ ਬਾਰੇ। | 28-8-98 ਨੂੰ ਚੰਡੀਗੜ੍ਹ ਤੋਂ ਧਰੌਂਦਾ। |
| 18. | ਕਿਰਨਜੀਤ ਕੌਰ, ਪਿੰਡ ਲੰਗ, ਪਟਿਆਲਾ। | ਸਹੁਰਿਆਂ ਵੱਲੋਂ ਤੰਗ ਕਰਨ ਬਾਰੇ। | 31-8-98 ਚੰਡੀਗੜ੍ਹ ਤੋਂ ਪਟਿਆਲਾ। |

## ਰਾਜ ਵਿੱਚ ਕਤਲ ਦੇ ਕੇਸ

289. **ਕਾਮਰੇਡ ਹਰਦੇਵ ਸਿੰਘ ਅਰਸ਼ੀ** : ਕੀ ਮੁੱਖ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਹਰ ਇਕ ਸਾਲ 1994, 1995, 1996, 1997 ਅਤੇ 1998 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੌਰਾਨ ਦਰਜ ਕੀਤੇ ਗਏ ਕਤਲ ਦੇ ਕੇਸ ਦੀ ਜ਼ਿਲ੍ਹਾਵਾਰ ਗਿਣਤੀ ਕਿੰਨੀ ਹੈ ?

**ਸਰਦਾਰ ਪ੍ਰਕਾਸ਼ ਸਿੰਘ ਬਾਦਲ** : ਲੋੜੀਂਦੀ ਸੂਚਨਾ (ਅਨੁਲੱਗ ਅਨੁਸਾਰ) ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ ।

[ਮੁੱਖ ਮੰਤਰੀ]

## ਅਨੁਲੱਗ

| ਲੜੀ ਨੰ: | ਜ਼ਿਲ੍ਹੇ ਦਾ ਨਾਂ/ ਪੁਲਿਸ ਸਟੇਸ਼ਨ | 1994 | 1995 | 1996 | 1997 | 1998 (30.9.98 ਤੱਕ) |
|---|---|---|---|---|---|---|
| 1 | 2 | 3 | 4 | 5 | 6 | 7 |
| 1. | ਅੰਮ੍ਰਿਤਸਰ | 33 | 33 | 37 | 47 | 37 |
| 2. | ਤਰਨਤਾਰਨ | 34 | 43 | 31 | 28 | 34 |
| 3. | ਮਜੀਠਾ | 25 | 28 | 34 | 40 | 27 |
| 4. | ਗੁਰਦਾਸਪੁਰ | 31 | 24 | 19 | 26 | 18 |
| 5. | ਬਟਾਲਾ | 20 | 26 | 20 | 20 | 15 |
| 6. | ਜਲੰਧਰ | 61 | 54 | 67 | 68 | 46 |
| 7. | ਹੁਸ਼ਿਆਰਪੁਰ | 37 | 37 | 42 | 37 | 22 |
| 8. | ਕਪੂਰਥਲਾ | 14 | 20 | 30 | 18 | 17 |
| 9. | ਨਵਾਂ ਸ਼ਹਿਰ | — | 11 | 12 | 15 | 10 |
| 10. | ਪਟਿਆਲਾ | 56 | 54 | 50 | 45 | 30 |
| 11. | ਸੰਗਰੂਰ | 33 | 51 | 35 | 43 | 31 |
| 12. | ਬਰਨਾਲਾ | 15 | 16 | 11 | 22 | 14 |
| 13. | ਫਤਹਿਗੜ੍ਹ ਸਾਹਿਬ | 18 | 16 | 18 | 16 | 9 |
| 14. | ਲੁਧਿਆਣਾ | 45 | 47 | 65 | 59 | 48 |
| 15. | ਜਗਰਾਓਂ | 14 | 16 | 20 | 23 | 13 |
| 16. | ਖੰਨਾ | 6 | 14 | 16 | 16 | 5 |
| 17. | ਰੋਪੜ | 23 | 16 | 25 | 27 | 13 |
| 18. | ਫਿਰੋਜ਼ਪੁਰ | 76 | 65 | 53 | 64 | 49 |

| | | | | | | |
|---|---|---|---|---|---|---|
| 19. | ਮੁਕਤਸਰ | — | 22 | 23 | 21 | 27 |
| 20. | ਮੋਗਾ | — | 19 | 14 | 28 | 16 |
| 21. | ਫਰੀਦਕੋਟ | 51 | 22 | 16 | 10 | 7 |
| 22. | ਬਠਿੰਡਾ | 43 | 21 | 27 | 40 | 35 |
| 23. | ਮਾਨਸਾ | 27 | 24 | 30 | 25 | 17 |
| 24. | ਜੀ.ਆਰ.ਪੀ. | — | — | 11 | 17 | 9 |
| | ਕੁੱਲ ਜੋੜ | 662 | 679 | 706 | 755 | 559 |

**ਸਰਕਾਰੀ ਸੀਨੀਅਰ ਸੈਕੰਡਰੀ ਸਕੂਲਾਂ ਵਿਚ ਲੈਕਚਰਾਰਾਂ ਦੀਆਂ ਖਾਲੀ ਆਸਾਮੀਆਂ**

290. **ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਰਾਜ ਵਿਚ ਇਸ ਸਮੇਂ ਸੀਨੀਅਰ ਸੈਕੰਡਰੀ ਸਕੂਲਾਂ ਦੀ ਜ਼ਿਲ੍ਹਾਵਾਰ ਗਿਣਤੀ ਕਿੰਨੀ ਹੈ :

(ਅ) ਲੈਕਚਰਾਰਾਂ ਦੀਆਂ ਆਸਾਮੀਆਂ ਦੀ ਜ਼ਿਲ੍ਹਾਵਾਰ ਅਤੇ ਵਿਸ਼ਾਵਾਰ ਗਿਣਤੀ ਕਿੰਨੀ ਹੈ ਜੋ ਉਕਤ ਸਕੂਲਾਂ ਵਿਚ ਇਸ ਸਮੇਂ ਖਾਲੀ ਪਈਆਂ ਹਨ;

(ੲ) ਉਪਰੋਕਤ ਭਾਗ (ਅ) ਵਿਚ ਵਰਣਿਤ ਖਾਲੀ ਆਸਾਮੀਆਂ ਹਰ ਇਕ ਸਕੂਲ ਵਿਚ ਕਦੋਂ ਤੋਂ ਖਾਲੀ ਪਈਆਂ ਹਨ ?

**ਸਰਦਾਰ ਤੋਤਾ ਸਿੰਘ** : (ੳ) ਇਸ ਸਮੇਂ ਰਾਜ ਵਿਚ ਸਰਕਾਰੀ ਸੀਨੀਅਰ ਸੈਕੰਡਰੀ ਸਕੂਲਾਂ ਦੀ ਗਿਣਤੀ 829 ਹੈ । ਜ਼ਿਲ੍ਹਾਵਾਰ ਗਿਣਤੀ ਨੱਥੀ ਅਨੁਲੱਗ *'ੳ' ਵਿਚ ਦੱਸੀ ਗਈ ਹੈ ।

(ਅ) ਇਸ ਸਮੇਂ ਰਾਜ ਵਿਚ ਲੈਕਚਰਾਰਾਂ ਦੀਆਂ 1811 ਆਸਾਮੀਆਂ ਖਾਲੀ ਹਨ । ਜ਼ਿਲ੍ਹਾਵਾਰ ਅਤੇ ਵਿਸ਼ਾਵਾਰ ਗਿਣਤੀ ਨੱਥੀ ਅਨੁਲੱਗ *'ਅ' ਵਿਚ ਦੱਸੀ ਗਈ ਹੈ ।

(ੲ) ਉਪਰੋਕਤ ਭਾਗ 'ਅ' ਵਿਚ ਵਰਣਿਤ ਖਾਲੀ ਆਸਾਮੀਆਂ ਹਰ ਇੱਕ ਸਕੂਲ ਵਿਚ ਕਦੋਂ ਤੋਂ ਖਾਲੀ ਹਨ, ਸਬੰਧੀ ਵੇਰਵਾ ਨੱਥੀ ਅਨੁਲੱਗ *'ੲ' ਵਿਚ ਦੱਸਿਆ ਗਿਆ ਹੈ ।

---

**ਸਰਕਾਰੀ ਪ੍ਰਾਇਮਰੀ ਸਕੂਲਾਂ ਵਿਚ ਅਧਿਆਪਕਾਂ ਦੀ ਕਮੀ**

291. **ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ** : ਕੀ ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿਖਿਆ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ :—

(ੳ) ਰਾਜ ਵਿਚ ਇਸ ਸਮੇਂ ਸਰਕਾਰੀ ਪ੍ਰਾਇਮਰੀ ਸਕੂਲਾਂ ਦੀ ਜ਼ਿਲ੍ਹਾਵਾਰ ਗਿਣਤੀ ਕਿੰਨੀ ਹੈ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਸਕੂਲਾਂ ਵਿਚੋਂ ਉਨ੍ਹਾਂ ਸਕੂਲਾਂ ਦੀ ਜ਼ਿਲ੍ਹਾਵਾਰ ਗਿਣਤੀ ਕਿੰਨੀ ਹੈ ਜਿਨ੍ਹਾਂ ਵਿਚ ਅਧਿਆਪਕਾਂ ਦੀ ਗਿਣਤੀ ਮਨਜ਼ੂਰ-ਸ਼ੁਦਾ ਗਿਣਤੀ ਨਾਲੋਂ ਘੱਟ ਹੈ ਅਤੇ ਅਜਿਹੇ ਅਧਿਆਪਕਾਂ ਦੀਆਂ ਆਸਾਮੀਆਂ ਕਦੋਂ ਤੋਂ ਮਨਜ਼ੂਰ ਸ਼ੁਦਾ ਗਿਣਤੀ ਨਾਲੋਂ ਘੱਟ ਚਲੀਆਂ ਆ ਰਹੀਆਂ ਹਨ ਅਤੇ ਇਸਦੇ ਕੀ ਕਾਰਨ ਹਨ ?

---

*Placed in the Library

ਸਰਦਾਰ ਤੋਤਾ ਸਿੰਘ : (ੳ) ਰਾਜ ਵਿੱਚ ਇਸ ਸਮੇਂ ਸਰਕਾਰੀ ਪ੍ਰਾਇਮਰੀ ਸਕੂਲਾਂ ਦੀ ਜ਼ਿਲ੍ਹਾਵਾਰ ਗਿਣਤੀ ਹੇਠ ਲਿਖੇ ਅਨੁਸਾਰ ਹੈ :—

| ਲੜੀ ਨੰ : | ਜ਼ਿਲ੍ਹੇ ਦਾ ਨਾਂ | ਸ. ਪ੍ਰਾ. ਸਕੂਲਾਂ ਦੀ ਗਿਣਤੀ |
|---|---|---|
| 1. | ਅੰਮ੍ਰਿਤਸਰ | 1400 |
| 2. | ਬਠਿੰਡਾ | 346 |
| 3. | ਫਿਰੋਜ਼ਪੁਰ | 1210 |
| 4. | ਫਰੀਦਕੋਟ | 220 |
| 5. | ਫਤਿਹਗੜ੍ਹ ਸਾਹਿਬ | 451 |
| 6. | ਗੁਰਦਾਸਪੁਰ | 1543 |
| 7. | ਹੁਸ਼ਿਆਰਪੁਰ | 1262 |
| 8. | ਜਲੰਧਰ | 965 |
| 9. | ਕਪੂਰਥਲਾ | 536 |
| 10. | ਲੁਧਿਆਣਾ | 966 |
| 11. | ਮੋਗਾ | 210 |
| 12. | ਮੁਕਤਸਰ | 301 |
| 13. | ਮਾਨਸਾ | 277 |
| 14. | ਨਵਾਂ ਸ਼ਹਿਰ | 439 |
| 15. | ਪਟਿਆਲਾ | 1156 |
| 16. | ਸੰਗਰੂਰ | 826 |
| 17. | ਰੋਪੜ | 864 |
| | ਕੁੱਲ | 12972 |

[ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ]

(ਅ) ਜ਼ਿਲ੍ਹਾਵਾਰ ਉਨ੍ਹਾਂ ਸਕੂਲਾਂ ਦੀ ਗਿਣਤੀ ਜੋ ਮਨਜ਼ੂਰਸ਼ੁਦਾ ਪੋਸਟਾਂ ਤੋਂ ਘੱਟ ਹੈ, ਹੇਠ ਲਿਖੇ ਅਨੁਸਾਰ ਹੈ :—

| ਲੜੀ ਨੰ : | ਜ਼ਿਲ੍ਹੇ ਦਾ ਨਾਂ | ਸਕੂਲਾਂ ਦੀ ਗਿਣਤੀ | ਜਿੰਨੇ ਸਮੇਂ ਤੋਂ ਖਾਲੀ ਹਨ |
|---|---|---|---|
| 1. | ਅੰਮ੍ਰਿਤਸਰ | 77 | 3 ਮਹਿਨੇ ਤੋਂ 5 ਸਾਲ |
| 2. | ਬਠਿੰਡਾ | 6 | 1 ਮਹੀਨੇ ਤੋਂ 6 ਮਹੀਨੇ |
| 3. | ਫਰੀਦਕੋਟ | 32 | 4 ਮਹੀਨੇ ਤੋਂ ਵੱਧ |
| 4. | ਫਿਰੋਜ਼ਪੁਰ | 362 | 1 ਮਹੀਨੇ ਤੋਂ 15 ਸਾਲ ਤੱਕ |
| 5. | ਫਤਿਹਗੜ੍ਹ ਸਾਹਿਬ | 148 | 1 ਮਹੀਨੇ ਤੋਂ 6 ਸਾਲ ਤੱਕ |
| 6. | ਗੁਰਦਾਸਪੁਰ | 22 | 1 ਮਹੀਨੇ ਤੋਂ 3 ਮਹੀਨੇ |
| 7. | ਹੁਸ਼ਿਆਰਪੁਰ | 51 | 2 ਮਹੀਨੇ |
| 8. | ਜਲੰਧਰ | 267 | 1 ਮਹੀਨੇ ਤੋਂ 3 ਸਾਲ |
| 9. | ਕਪੂਰਥਲਾ | 52 | 4 ਮਹੀਨੇ ਤੋਂ ਵੱਧ |
| 10. | ਲੁਧਿਆਣਾ | 97 | 1 ਸਾਲ ਤੋਂ ਵੱਧ |
| 11. | ਮਾਨਸਾ | 12 | 4 ਮਹੀਨੇ ਤੋਂ ਵੱਧ |
| 12. | ਮੋਗਾ | 56 | 2 ਮਹੀਨੇ ਤੋਂ ਢਾਈ ਸਾਲ ਤੱਕ |
| 13. | ਮੁਕਤਸਰ | 91 | 1 ਸਾਲ ਤੋਂ ਵੱਧ |
| 14. | ਨਵਾਂ ਸ਼ਹਿਰ | 141 | 1 ਸਾਲ ਤੋਂ ਵੱਧ |
| 15. | ਪਟਿਆਲਾ | 220 | 4 ਮਹੀਨੇ ਤੋਂ 3 ਸਾਲ |
| 16. | ਰੋਪੜ | 103 | 1 ਮਹੀਨੇ ਤੋਂ ਢਾਈ ਸਾਲ |
| 17. | ਸੰਗਰੂਰ | 21 | ਡੇਢ ਮਹੀਨੇ ਤੋਂ 2 ਸਾਲ |
| | ਕੁੱਲ | 1758 | |

ਇਹ ਪੋਸਟਾਂ ਰਿਟਾਇਰਮੈਂਟ, ਮੌਤ, ਅਸਤੀਫੇ ਅਤੇ ਬਦਲੀਆਂ ਕਾਰਨ ਖਾਲੀ ਹੋਈਆਂ ਹਨ। ਇਨ੍ਹਾਂ ਪੋਸਟਾਂ ਦੇ ਖਾਲੀ ਹੋਣ ਦਾ ਸਮਾਂ ਉਪਰੋਕਤ ਦਰਸਾਏ ਅਨੁਸਾਰ ਵੱਖੋ ਵੱਖਰਾ ਹੈ।

———

**ਬੀ.ਡੀ.ਪੀ.ਓਜ਼. ਦੀ ਮੁਅੱਤਲੀ**

292 ਸ਼੍ਰੀਮਤੀ ਲਕਸ਼ਮੀ ਕਾਂਤਾ ਚਾਵਲਾ : ਕੀ ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ —

(ੳ) ਪਹਿਲੀ ਅਪ੍ਰੈਲ, 1997 ਤੋਂ 31 ਮਾਰਚ, 1998 ਅਤੇ ਪਹਿਲੀ ਅਪ੍ਰੈਲ, 1998 ਤੋਂ ਮਿਤੀ ਅੰਤ ਤੱਕ ਦੇ ਸਮੇਂ ਦੌਰਾਨ ਮੁਅੱਤਲ ਕੀਤੇ ਗਏ ਬੀ.ਡੀ.ਪੀ.ਓਜ਼. ਦੇ ਜ਼ਿਲ੍ਹਾ-ਵਾਰ ਨਾਂ ਅਤੇ ਵੇਰਵੇ ਕੀ-ਕੀ ਹਨ ਅਤੇ ਹਰ ਇਕ ਬੀ.ਡੀ.ਪੀ.ਓ. ਕਿਸ-ਕਿਸ ਤਰੀਕ ਨੂੰ ਮੁਅੱਤਲ ਕੀਤਾ ਗਿਆ ਅਤੇ ਹਰ ਇਕ ਕੇਸ ਵਿਚ ਲਗਾਏ ਗਏ ਦੋਸ਼ਾਂ ਦੇ ਵੇਰਵੇ ਕੀ ਹਨ ;

(ਅ) ਉਪਰੋਕਤ ਭਾਗ (ੳ) ਵਿਚ ਵਰਣਿਤ ਬੀ.ਡੀ.ਪੀ.ਓਜ਼. ਵਿਚੋਂ ਅਜਿਹੇ ਬੀ.ਡੀ.ਪੀ. ਓਜ਼. ਦੇ ਜ਼ਿਲ੍ਹਾ-ਵਾਰ ਅਤੇ ਤਰੀਕ-ਵਾਰ ਵੇਰਵੇ ਕੀ ਹਨ ਜਿਨ੍ਹਾਂ ਨੂੰ ਬਹਾਲ ਕਰ ਦਿਤਾ ਗਿਆ ਹੈ ;

(ੲ) ਕੀ ਉਪਰੋਕਤ ਭਾਗ (ੳ) ਵਿਚ ਵਰਣਿਤ ਬੀ. ਡੀ. ਪੀ. ਓਜ਼. ਵਿਚੋਂ ਕੋਈ ਅਜਿਹੇ ਬੀ.ਡੀ.ਪੀ.ਓਜ਼. ਵੀ ਹਨ ਜਿਨ੍ਹਾਂ ਨੂੰ ਸਜ਼ਾ ਦਿਤੀ ਗਈ; ਜੇਕਰ ਅਜਿਹਾ ਹੋਵੇ ਤਾਂ ਹਰ ਇਕ ਕੇਸ ਵਿਚ ਕਿਸ-ਕਿਸ ਤਰੀਕ ਨੂੰ ਸਜ਼ਾ ਦਿੱਤੀ ਗਈ ਅਤੇ ਕਿਸ ਕਿਸਮ ਦੀ ਸਜ਼ਾ ਦਿੱਤੀ ਗਈ ?

**ਸਰਦਾਰ ਨਿਰਮਲ ਸਿੰਘ ਕਾਹਲੋਂ** : (ੳ), (ਅ) ਤੇ (ੲ) : ਸੂਚਨਾ ਅਨੁਲੱਗ 'ਹ' 'ਖ' ਅਤੇ 'ਗ' ਅਨੁਸਾਰ ਸਦਨ ਦੀ ਮੇਜ਼ ਤੇ ਰੱਖੀ ਜਾਂਦੀ ਹੈ।

[ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ]

## ਅਨੁਲੱਗ ਹ

ਬਲਾਕ ਵਿਕਾਸ ਤੇ ਪੰਚਾਇਤ ਅਫ਼ਸਰ ਜਿਹੜੇ ਕਿ 1 ਅਪ੍ਰੈਲ 1997 ਤੋਂ ਲੈ ਕੇ 31 ਮਾਰਚ, 1998 ਤੱਕ ਮੁਅੱਤਲ ਕੀਤੇ ਗਏ ਸਨ

ੳ (I)

| ਲੜੀ ਨੰ : | ਜ਼ਿਲ੍ਹਾ | ਬੀ.ਡੀ.ਪੀ.ਓ. ਦਾ ਨਾਂ | ਮੁਅੱਤਲੀ ਦੀ ਮਿਤੀ | ਲਗਾਏ ਗਏ ਦੋਸ਼ |
|---|---|---|---|---|
| 1. | ਸੰਗਰੂਰ | ਸ੍ਰੀ ਜਸਬੀਰ ਸਿੰਘ ਬਲਾਕ ਸ਼ੇਰਪੁਰ । | 10-4-97 | ਜੀਪ ਦੀ ਗੈਰ ਕਾਨੂੰਨੀ ਮੁਰੰਮਤ ਅਤੇ ਸਰਕਾਰ ਦੇ ਪੱਤਰਾਂ ਦੀ ਪਾਲਣਾ ਨਾ ਕਰਨਾ । |
| 2. | ਫਿਰੋਜ਼ਪੁਰ | ਸ੍ਰੀ ਰੌਸ਼ਨ ਸਿੰਘ ਭੱਟੀ ਬਲਾਕ ਘਲਖੁਰਦ | 20-5-97 | ਪੰਜਾਬ ਵਿਧਾਨ ਸਭਾ ਚੋਣਾਂ 1996 ਦੌਰਾਨ 26 ਲੱਖ ਰੁਪਏ ਦੇ ਚੈੱਕ ਜਾਰੀ ਕਰਨਾ । |
| 3. | ਗੁਰਦਾਸਪੁਰ | ਸ੍ਰੀ ਹਰਜਿੰਦਰ ਸਿੰਘ ਬਲਾਕ ਧਾਰੀਵਾਲ | 11-7-97 | ਵੱਖ-ਵੱਖ ਸਰਪੰਚਾਂ ਪਾਸੋਂ ਰਿਸ਼ਵਤ ਵਜੋਂ ਪੈਸੇ ਲੈਣਾ । |
| 4. | ਹੁਸ਼ਿਆਰਪੁਰ | ਸ੍ਰੀ ਲਾਲ ਚੰਦ ਬਲਾਕ ਦਸੂਹਾ | 27-10-97 | ਦਰਖਤਾਂ ਦੀ ਨਜਾਇਜ਼ ਕਟਾਈ ਕਰਾਉਣਾ ਅਤੇ ਚੋਣਾਂ ਦੌਰਾਨ ਕੁਤਾਹੀਆਂ ਕਰਨ ਬਾਰੇ ਆਦਿ । |
| 5. | ਹੁਸ਼ਿਆਰਪੁਰ | ਸ੍ਰੀ ਸਤਨਾਮ ਸਿੰਘ ਬਲਾਕ ਮਾਹਿਲਪੁਰ | 10-11-97 | ਮੀਟਿੰਗ ਵਿੱਚ ਸਮੇਂ ਸਿਰ ਨਾ ਜਾਣਾ ਅਤੇ ਸ਼ਰਾਬੀ ਹਾਲਤ ਵਿਚ ਮੀਟਿੰਗ ਅਟੈਂਡ ਕਰਨਾ । |
| 6. | ਹੁਸ਼ਿਆਰਪੁਰ | ਸ੍ਰੀ ਰਾਮ ਲੁਭਾਇਆ ਬਲਾਕ ਲੋਹੀਆ | 26-11-97 | ਫੰਡਾਂ ਦੀ ਘਪਲੇਬਾਜ਼ੀ ਕਰਨ ਬਾਰੇ । |
| 7. | ਮਾਨਸਾ | ਸ੍ਰੀ ਪੂਰਨ ਚੰਦ ਬਲਾਕ ਬੁਢਲਾਡਾ | 20-1-98 | ਚੋਣਾਂ ਦੌਰਾਨ ਦਫਤਰ ਤੋਂ ਗੈਰ ਹਾਜ਼ਰ ਰਹਿਣ ਬਾਰੇ । |

ਬਲਾਕ ਵਿਕਾਸ ਤੇ ਪੰਚਾਇਤ ਅਫ਼ਸਰ, ਜਿਹੜੇ ਕਿ 1 ਅਪ੍ਰੈਲ 1998 ਤੋਂ ਲੈ ਕੇ ਹੁਣ ਤੱਕ ਮੁਅੱਤਲ ਕੀਤੇ ਗਏ ਸਨ

ੳ (II)

| ਲੜੀ ਨੰ : | ਬੀ.ਡੀ.ਪੀ.ਓ. ਦਾ ਨਾਂ | ਜ਼ਿਲ੍ਹਾ | ਮੁਅੱਤਲੀ ਦੀ ਮਿਤੀ | ਲਗਾਏ ਗਏ ਦੋਸ਼ |
|---|---|---|---|---|
| 1 | 2 | 3 | 4 | 5 |
| 1. | ਸ੍ਰੀ ਗੁਰਮੀਤ ਸਿੰਘ ਬਲਾਕ ਘਲਖੁਰਦ | ਫਿਰੋਜ਼ਪੁਰ | 15-4-98 | ਚੇਅਰਪਰਸਨ ਘਲਖੁਰਦ ਨਾਲ ਦੁਰਵਿਵਹਾਰ ਕਰਨਾ । |
| 2. | ਸ੍ਰੀ ਰਾਕੇਸ਼ ਕੁਮਾਰ ਬਲਾਕ ਤਰਸਿੱਕਾ | ਅੰਮ੍ਰਿਤਸਰ | 21-4-98 | ਵੋਟਾਂ ਵਿੱਚ ਕੱਟ ਵੱਢ ਕਰਨੀ ਅਤੇ ਗਲਤ ਵੋਟਾਂ ਬਣਾਉਣ ਬਾਰੇ । |
| 3. | ਸ੍ਰੀ ਰੌਸ਼ਨ ਸਿੰਘ ਭੱਟੀ ਬਲਾਕ ਨਥਾਨਾ | ਬਠਿੰਡਾ | 19-6-98 | ਨੌਮੀਨੇਸ਼ਨ ਪੇਪਰ ਰੱਦ ਕਰਨਾ, ਨੌਮੀਨੇਸ਼ਨ ਫਾਈਲਾਂ ਗੁੰਮ ਕਰਨਾਂ, ਨਤੀਜੇ ਗਲਤ ਭੇਜਣਾ, ਨੌਮੀਨੇਸ਼ਨ ਪੇਪਰਾਂ ਦੀ ਫੀਸ ਦੀ ਰਸੀਦ ਨਾ ਲਾਉਣਾ ਅਤੇ ਗਲਤ ਰਿਪੋਰਟ ਭੇਜਣਾ ਆਦਿ । |
| 4. | ਸ੍ਰੀ ਰਵਿੰਦਰਪਾਲ ਸਿੰਘ ਬਲਾਕ ਮਖੂ | ਫਿਰੋਜ਼ਪੁਰ | 19-6-98 | ਚੋਣਾਂ ਸਬੰਧੀ ਸੂਚਨਾ ਸਮੇਂ ਸਿਰ ਨਾ ਭੇਜਣਾ । |
| 5. | ਸ੍ਰੀ ਸੁਰਜੀਤ ਸਿੰਘ ਬਲਾਕ ਮਲੋਟ | ਫਿਰੋਜ਼ਪੁਰ | 19-6-98 | ਚੋਣਾ ਸਬੰਧੀ ਸੂਚਨਾ ਸਮੇਂ ਸਿਰ ਨਾ ਭੇਜਣਾ । |

[ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ]

| 1 | 2 | 3 | 4 | 5 |
|---|---|---|---|---|
| 6. | ਸ਼੍ਰੀ ਮਲਕੀਤ ਸਿੰਘ ਬਲਾਕ ਸ੍ਰੀ ਹਰਗੋਬਿੰਦਪੁਰ | ਗੁਰਦਾਸਪੁਰ | 19-6-98 | ਬੈਲਟ ਪੇਪਰ ਲੈ ਕੇ ਦਿੱਲੀ ਸਮੇਂ ਸਿਰ ਨਾ ਪਹੁੰਚਣਾ । |
| 7. | ਸ਼੍ਰੀ ਮੁਨਸ਼ੀ ਰਾਮ ਬਲਾਕ ਧਾਰੀਵਾਲ | ਗੁਰਦਾਸਪੁਰ | 19-6-98 | ਨੋਮੀਨੇਸ਼ਨ ਪੇਪਰ ਰੱਦ ਕਰਨਾ ਅਤੇ ਰਿਸ਼ਵਤ ਲੈਣ ਬਾਰੇ । |
| 8. | ਸ਼੍ਰੀ ਪਰਮਜੀਤ ਸਿੰਘ ਬਲਾਕ ਚੋਗਾਵਾਂ | ਅੰਮ੍ਰਿਤਸਰ | 19-6-98 | ਸਮੇਂ ਸਿਰ ਰਿਪੋਰਟ ਨਾ ਭੇਜਣਾ । |
| 9. | ਸ਼੍ਰੀ ਕ੍ਰਿਸ਼ਨ ਲਾਲ ਨੂਰਪੁਰਬੇਦੀ | ਰੋਪੜ | 19-6-98 | ਨੋਮੀਨੇਸ਼ਨ ਪੇਪਰ ਨਜਾਇਜ਼ ਤੌਰ ਤੇ ਰੱਦ ਕਰਨਾ । |
| 10. | ਸ਼੍ਰੀ ਬਲਕਾਰ ਸਿੰਘ ਬਲਾਕ ਜਲਾਲਾਬਾਦ | ਫਿਰੋਜ਼ਪੁਰ | 19-6-98 | ਜੂਨ 1998 ਵਿੱਚ ਸਰਪੰਚਾਂ ਦੀਆਂ ਆਮ ਚੋਣਾਂ ਦੌਰਾਨ ਚੋਣਾਂ ਸਬੰਧੀ ਸੂਚਨਾ ਸਮੇਂ ਸਿਰ ਨਾ ਭੇਜਣਾ । |
| 11. | ਸ਼੍ਰੀ ਛਤਰਪਾਲ ਸਿੰਘ ਬਲਾਕ ਫਰੀਦਕੋਟ | ਫਰੀਦਕੋਟ | 19-6-98 | ਚੋਣਾਂ ਦੌਰਾਨ ਬਗੈਰ ਦੱਸੇ ਚੰਡੀਗੜ੍ਹ ਜਾਣਾ ਅਤੇ ਚੋਣ ਰਜਿਸਟਰ ਮੁਕੰਮਲ ਨਾ ਕਰਨਾ । |
| 12. | ਸ਼੍ਰੀ ਜਸਬੀਰ ਸਿੰਘ ਬਲਾਕ ਅਮਲੋਹ | ਫਤਿਹਗੜ੍ਹ ਸਾਹਿਬ | 19-6-98 | ਚੋਣਾਂ ਦੌਰਾਨ ਗੈਰ ਹਾਜ਼ਰ ਰਹਿਣਾ, ਗਲਤ ਚੋਣ ਨਿਸ਼ਾਨ ਅਲਾਟ ਕਰਨਾ । |

| 1 | 2 | 3 | 4 | 5 |
|---|---|---|---|---|
| 13. | ਸ਼੍ਰੀ ਦੀਦਾਰ ਸਿੰਘ ਬਲਾਕ ਅਜਨਾਲਾ | ਅੰਮ੍ਰਿਤਸਰ | 19-6-98 | ਨੋਮੀਨੇਸ਼ਨਾਂ ਸਬੰਧੀ ਸੂਚਨਾ ਸਮੇਂ ਸਿਰ ਨਾ ਭੇਜਣਾ । ਜੂਨ 1998 ਦੀਆਂ ਆਮ ਚੋਣਾਂ ਵਿੱਚ ਚੋਣ ਪ੍ਰੋਸੈਸ ਦੀ ਉਲੰਘਣਾ ਕਰਨਾ । |
| 14. | ਸ਼੍ਰੀ ਪਿਊਸ਼ ਚੰਦਰ | ਚੰਡੀਗੜ੍ਹ (ਹੈਡ ਕੁਆਟਰ) | 9-7-98 | ਘਰੇਲੂ ਝਗੜੇ ਕਾਰਨ । |
| 15. | ਸ਼੍ਰੀ ਸ਼ਿਵ ਰਤਨ ਕੁਮਾਰ ਬਲਾਕ ਧਾਰਕਲਾਂ | ਗੁਰਦਾਸਪੁਰ | 9-7-98 | ਗਰਾਮ ਪੰਚਾਇਤ ਜੰਡਵਾਲ ਦੀ ਜਾਇਦਾਦ ਦੀ ਰੱਖਿਆ ਨਾ ਕਰਨ ਬਾਰੇ । |
| 16. | ਸ਼੍ਰੀ ਮਹਿੰਦਰ ਸਿੰਘ ਸਿੱਧੂ ਬਲਾਕ ਮੋਗਾ-1 | ਮੋਗਾ | 12-10-98 | ਚੋਣਾਂ ਦੌਰਾਨ ਕੁਤਾਹੀਆਂ ਕਰਨ ਦੇ ਦੋਸ਼ ਵਿੱਚ :— ਜਿਵੇਂ ਨੋਮੀਨੇਸ਼ਨ ਪੇਪਰ ਰੱਦ ਕਰਨਾ, ਬੈਲਟ ਪੇਪਰਾਂ ਵਿੱਚ ਹੇਰਾਫੇਰੀ ਕਰਨਾ, ਰਿਕਾਰਡ ਟੈਂਪਰ ਕਰਨਾ ਅਤੇ ਪੰਚਾਂ/ਸਰਪੰਚਾਂ ਦੀ ਗਲਤ ਚੋਣ ਕਰਨਾ ਆਦਿ । |
| 17. | ਸ਼੍ਰੀ ਵਿਨੋਦ ਕੁਮਾਰ ਬਲਾਕ ਪਟਿਆਲਾ | ਪਟਿਆਲਾ | 9-12-98 | ਸਰਕਾਰੀ ਗੱਡੀ ਦੀ ਕੁਵਰਤੋਂ ਕਰਨ ਬਾਰੇ ਤੇ ਅਧੀਨ ਅਮਲੇ ਨਾਲ ਮੰਦਾ ਸਲੂਕ ਕਰਨਾ ਆਦਿ ਬਾਰੇ । |

[ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ]

## ਅਨੁਲੱਗ ਖ

(I)

| ਲੜੀ ਨੰ : | ਬੀ.ਡੀ.ਪੀ.ਓ. ਦਾ ਨਾਂ | ਜ਼ਿਲ੍ਹਾ | ਬਹਾਲੀ ਦੀ ਮਿਤੀ |
|---|---|---|---|
| 1 | 2 | 3 | 4 |
| 1. | ਸ਼੍ਰੀ ਜਸਬੀਰ ਸਿੰਘ | ਸੰਗਰੂਰ | 12-9-97 |
| 2. | ਸ਼੍ਰੀ ਲਾਲ ਚੰਦ | ਹੁਸ਼ਿਆਰਪੁਰ | 10-11-97 |
| 3. | ਸ਼੍ਰੀ ਰੌਸ਼ਨ ਸਿੰਘ ਭੱਟੀ | ਫਿਰੋਜ਼ਪੁਰ | 5-12-97 |
| 4. | ਸ਼੍ਰੀ ਰਾਮ ਲੁਭਾਇਆ | ਹੁਸ਼ਿਆਰਪੁਰ | 20-1-98 |
| 5. | ਸ਼੍ਰੀ ਪੂਰਨ ਚੰਦ | ਮਾਨਸਾ | 9-7-98 |
| 6. | ਸ਼੍ਰੀ ਸ਼ਿਵ ਰਤਨ ਕੁਮਾਰ | ਗੁਰਦਾਸਪੁਰ | ਹਾਈਕੋਰਟ ਦੇ ਹੁਕਮਾਂ ਅਨੁਸਾਰ ਬਹਾਲ ਕੀਤਾ ਗਿਆ ਤੇ ਉਸ ਨੇ 12-10-98 ਨੂੰ ਚਾਰਜ ਸੰਭਾਲਿਆ । |
| 7. | ਸ਼੍ਰੀ ਰੌਸ਼ਨ ਸਿੰਘ ਭੱਟੀ | ਬਠਿੰਡਾ | 9-7-98 |
| 8. | ਸ਼੍ਰੀ ਰਵਿੰਦਰਪਾਲ ਸਿੰਘ | ਫਿਰੋਜ਼ਪੁਰ | 9-7-98 |
| 9. | ਸ਼੍ਰੀ ਸੁਰਜੀਤ ਸਿੰਘ | ਫਿਰੋਜ਼ਪੁਰ | 9-7-98 |
| 10. | ਸ਼੍ਰੀ ਮਲਕੀਤ ਸਿੰਘ | ਗੁਰਦਾਸਪੁਰ | 9-7-98 |

| 1 | 2 | 3 | 4 |
|---|---|---|---|
| 11. | ਸ਼੍ਰੀ ਮੁਨਸ਼ੀ ਰਾਮ | ਗੁਰਦਾਸਪੁਰ | 9-7-98 |
| 12. | ਸ਼੍ਰੀ ਪਰਮਜੀਤ ਸਿੰਘ | ਅੰਮ੍ਰਿਤਸਰ | 9-7-98 |
| 13. | ਸ਼੍ਰੀ ਕ੍ਰਿਸ਼ਨ ਲਾਲ | ਰੋਪੜ | 9-7-98 |
| 14. | ਸ਼੍ਰੀ ਗੁਰਮੀਤ ਸਿੰਘ | ਫਿਰੋਜ਼ਪੁਰ | 9-7-98 |
| 15. | ਸ਼੍ਰੀ ਬਲਕਾਰ ਸਿੰਘ | ਫਿਰੋਜ਼ਪੁਰ | 9-7-98 |
| 16. | ਸ਼੍ਰੀ ਛਤਰਪਾਲ ਸਿੰਘ | ਫਰੀਦਕੋਟ | 9-7-98 |
| 17. | ਸ਼੍ਰੀ ਦੀਦਾਰ ਸਿੰਘ | ਅੰਮ੍ਰਿਤਸਰ | 9-7-98 |
| 18. | ਸ੍ਰ. ਜਸਬੀਰ ਸਿੰਘ | ਫਤਿਹਗੜ੍ਹ ਸਾਹਿਬ | 9-7-98 |
| 19. | ਸ਼੍ਰੀ ਰਾਕੇਸ਼ ਕੁਮਾਰ | ਅੰਮ੍ਰਿਤਸਰ | 14-10-98 |
| 20. | ਸ਼੍ਰੀ ਹਰਜਿੰਦਰ ਸਿੰਘ | ਗੁਰਦਾਸਪੁਰ | 27-10-98 |
| 21. | ਸ਼੍ਰੀ ਪਿਊਸ਼ ਚੰਦਰ | ਚੰਡੀਗੜ੍ਹ (ਹੈਡ ਕੁਆਟਰ) | 3-12-98 |

[ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ]

## ਅਨੁਲੱਗ ਗ

(ਏ) ਹਾਂ ਜੀ

| ਬੀ.ਡੀ.ਪੀ.ਓ ਦਾ ਨਾਂ | ਜ਼ਿਲ੍ਹਾ | ਸਜ਼ਾ ਦੇਣ ਦੀ ਮਿਤੀ | ਸਜ਼ਾ ਦੀ ਕਿਸਮ |
|---|---|---|---|
| ਸ਼੍ਰੀ ਗੁਰਮੀਤ ਸਿੰਘ | ਫਿਰੋਜ਼ਪੁਰ | 10-12-98 | ਸੇਵਾਵਾਂ ਦੀ ਨਿਖੇਧੀ |

### ਈ.ਐਸ.ਆਈ. ਹਸਪਤਾਲਾਂ ਵਿਚ ਮੌਤਾਂ

**296. ਕਾਮਰੇਡ ਅਜੈਬ ਸਿੰਘ ਚੌਂਤਾ** : ਕੀ ਸਿਹਤ ਅਤੇ ਪਰਿਵਾਰ ਭਲਾਈ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਰਾਜ ਵਿਚ ਅਜਿਹੇ ਕਸਬਿਆਂ ਦੇ ਨਾਂ ਕੀ ਹਨ ਜਿਨ੍ਹਾਂ ਵਿਚ ਈ. ਐਸ. ਆਈ. ਹਸਪਤਾਲ ਹਨ ;

(ਅ) ਉਕਤ ਹਰ ਇਕ ਹਸਪਤਾਲ ਵਿਚ ਦਾਖਲ ਹੋਏ ਅਜਿਹੇ ਮਰੀਜ਼ਾਂ ਦੇ ਨਾਂ ਅਤੇ ਪਤੇ ਕੀ ਕੀ ਹਨ ਜਿਹੜੇ ਸਾਲ 1997 ਅਤੇ 1998 ਦੌਰਾਨ ਮਰ ਗਏ ਸਨ ਅਤੇ ਹਰ ਇਕ ਕੇਸ ਵਿਚ ਮੌਤ ਦੇ ਕੀ ਕਾਰਨ ਸਨ ;

(ੲ) ਕੀ ਉਪਰੋਕਤ ਭਾਗ (ਅ) ਵਿਚ ਵਰਣਿਤ ਮਰੀਜ਼ਾਂ ਵਿਚੋਂ ਕੋਈ ਮਰੀਜ਼ ਕਿਸੇ ਡਾਕਟਰ ਦੀ ਅਣਗਹਿਲੀ ਕਾਰਨ ਮਰੇ ; ਜੇਕਰ ਅਜਿਹਾ ਹੋਵੇ , ਤਾਂ ਉਕਤ ਡਾਕਟਰ ਵਿਰੁੱਧ ਕੀਤੀ ਗਈ ਕਾਰਵਾਈ ਦਾ ਵੇਰਵਾ ਕੀ ਹੈ ?

**ਸ਼੍ਰੀ ਮਨੋਰੰਜਨ ਕਾਲੀਆ** : (ੳ) : 1. ਈ.ਐਸ.ਆਈ. ਹਸਪਤਾਲ, ਅੰਮ੍ਰਿਤਸਰ ।

2. ਈ.ਐਸ.ਆਈ. ਹਸਪਤਾਲ, ਜਲੰਧਰ ।

3. ਈ.ਐਸ.ਆਈ. ਹਸਪਤਾਲ, ਲੁਧਿਆਣਾ ।

4. ਈ.ਐਸ.ਆਈ. ਹਸਪਤਾਲ, ਫਗਵਾੜਾ ।

5. ਈ.ਐਸ.ਆਈ. ਹਸਪਤਾਲ, ਹੁਸ਼ਿਆਰਪੁਰ ।

6. ਈ.ਐਸ.ਆਈ. ਹਸਪਤਾਲ, ਰਾਜਪੁਰਾ ।

7. ਈ.ਐਸ.ਆਈ, ਹਸਪਤਾਲ, ਮੋਹਾਲੀ ।

(ਅ) ਲੋੜੀਂਦੀ ਸੂਚਨਾ ਸਬੰਧੀ ਕਾਗਜ਼ਾਤ ਸਦਨ ਦੀ ਮੇਜ਼ ਤੇ ਅਨੁਲੱਗ* ਅਨੁਸਾਰ ਰੱਖੇ ਜਾਂਦੇ ਹਨ ।

(ੲ) ਨਿੱਲ ।

---

### ਰਾਜ ਵਿਚ ਸਪੋਰਟਸ ਕੋਚਿਜ਼ ਦੀ ਗਿਣਤੀ

**297. ਸਰਦਾਰ ਸ਼ੇਰ ਸਿੰਘ ਜਲਾਲਾਬਾਦ** : ਕੀ ਖੇਡਾਂ ਦੇ ਰਾਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ ਰਾਜ ਵਿਚ ਇਸ ਸਮੇਂ ਸਪੋਰਟਸ ਕੋਚਿਜ਼ ਦੀ ਜ਼ਿਲ੍ਹਾ-ਵਾਰ ਗਿਣਤੀ ਕਿੰਨੀ ਹੈ ਅਤੇ ਉਨ੍ਹਾਂ ਦੀ ਖੇਡ-ਵਾਰ ਗਿਣਤੀ ਕਿੰਨੀ-ਕਿੰਨੀ ਹੈ ?

**ਸ਼੍ਰੀ ਨੁਸਰਤ ਅਲੀ ਖਾਨ** : ਰਾਜ ਵਿਚ ਇਸ ਸਮੇਂ ਸਪੋਰਟਸ ਕੋਚਿਜ਼ ਦੀ ਜ਼ਿਲ੍ਹਾਵਾਰ ਅਤੇ ਉਨ੍ਹਾਂ ਦੀ ਖੇਡਵਾਰ ਗਿਣਤੀ ਦਾ ਵੇਰਵਾ ਅਨੁਲੱਗ 'ੳ' ਤੇ ਉਪਲਬਧ ਹੈ ਜੀ ।

---

* Placed in the Library.

[ਰਾਜ ਮੰਤਰੀ, ਖੇਡਾਂ]

## ਅਨੁਲੱਗ 'ੳ'

### ਰਾਜ ਵਿਚ ਜ਼ਿਲ੍ਹਾਵਾਰ ਅਤੇ ਖੇਡਵਾਰ ਕੋਚਿਜ਼ ਦੀ ਗਿਣਤੀ

1. ਅੰਮ੍ਰਿਤਸਰ : 21 (ਵਿਭਾਗੀ = 19 + ਐਸ.ਏ.ਆਈ = 2)

ੳ) ਅਥਲੈਟਿਕਸ-2 ਅ) ਬਾਸਕਿਟਬਾਲ-2 ੲ) ਲਾਨ-ਟੈਨਿਸ-1

ਸ) ਕ੍ਰਿਕਟ-2 ਹ) ਫੁਟਬਾਲ-1 ਕ) ਜਿਮਨਾਸਟਿਕ=2 + 1

ਖ) ਹਾਕੀ-4 ਗ) ਸਵਿਮਿੰਗ-1 ਘ) ਟੇਬਲ-ਟੈਨਿਸ-1

ਚ) ਵਾਲੀਬਾਲ-1 + 1 ਛ) ਰੈਸਲਿੰਗ-2

2. ਬਠਿੰਡਾ : 13 (ਵਿਭਾਗੀ=13 + ਐਸ.ਏ.ਆਈ=ਨਿੱਲ)

ੳ) ਅਥਲੈਟਿਕਸ-2 ਅ) ਬਾਸਕਿਟਬਾਲ-1 ੲ) ਬਾਕਸਿੰਗ-1

ਸ) ਫੁੱਟਬਾਲ-1 ਹ) ਹਾਕੀ-3 ਕ) ਜੂਡੋ-1

ਖ) ਕਬੱਡੀ-2 ਗ) ਸਵਿਮਿੰਗ-1 ਘ) ਵਾਲੀਬਾਲ-1

3. ਫਰੀਦਕੋਟ : 9 (ਵਿਭਾਗੀ = 7 + ਐਸ.ਏ.ਆਈ. = 2)

(ੳ) ਅਥਲੈਟਿਕਸ-3 ਅ) ਕ੍ਰਿਕਟ-1 ੲ) ਹੈਂਡਬਾਲ-1

ਸ) ਕਬੱਡੀ-1 ਹ) ਸਵਿਮਿੰਗ-1 ਕ) ਹਾਕੀ-0 + 1

ਖ) ਰੈਸਲਿੰਗ-0 + 1

4. ਫਿਰੋਜ਼ਪੁਰ : 4 (ਵਿਭਾਗੀ=4 + ਐਸ.ਏ.ਆਈ=0)

ੳ) ਅਥਲੈਟਿਕਸ=1 ਅ) ਹਾਕੀ-1 ੲ) ਵੇਟ-ਲਿਫਟਿੰਗ=1

ਸ) ਰੈਸਲਿੰਗ-1

5. ਫਤਿਹਗੜ੍ਹ ਸਾਹਿਬ : 4 (ਵਿਭਾਗੀ = 3 + ਐਸ.ਏ.ਆਈ = 1)

ੳ) ਅਥਲੈਟਿਕਸ-1 ਅ) ਫੁੱਟਬਾਲ-1 ੲ) ਹਾਕੀ-1 + 1

6. ਗੁਰਦਾਸ ਪੁਰ : 14 (ਵਿਭਾਗੀ = 9 + ਐਸ.ਏ.ਆਈ. = 5)

ੳ) ਅਥਲੈਟਿਕਸ = 1 + 1 ਅ) ਫੁੱਟਬਾਲ-1 ੲ) ਜਿਮਨਾਸਟਿਕ = 1 + 2

ਸ) ਸਵਿਮਿੰਗ-1 ਹ) ਵਾਲੀਬਾਲ-1 ਕ) ਰੈਸਲਿੰਗ = 3 + 1

ਖ) ਵੇਟਲਿਫਟਿੰਗ-1 ਗ) ਕਬੱਡੀ-0 + 1

7. ਹੁਸ਼ਿਆਰਪੁਰ : 18 (ਵਿਭਾਗੀ=12+ਐਸ.ਏ.ਆਈ.=6)

ੳ) ਅਥਲੈਟਿਕਸ-1+1 ਅ) ਕ੍ਰਿਕਟ-1 ੲ) ਫੁੱਟਬਾਲ-4

ਸ) ਜਿਮਨਾਸਟਿਕ-1 ਹ) ਖੋ-ਖੋ-1+1 ਕ) ਸਵਿਮਿੰਗ-1+1

ਖ) ਵਾਲੀਬਾਲ-1 ਗ) ਰੈਸਲਿੰਗ-2 ਘ) ਜੂਡੋ-0+2

ਚ) ਬਾਕਸਿੰਗ-0+1

8. ਜਲੰਧਰ : 34 (ਵਿਭਾਗੀ=20+ਐਸ.ਏ.ਆਈ.=14)

ੳ) ਅਥਲੈਟਿਕਸ-2+1 ਅ) ਬੈਡਮਿੰਟਨ-1 ੲ) ਬਾਕਸਿੰਗ-1

ਸ) ਫੁਟਬਾਲ-1+1 ਹ) ਖੋ-ਖੋ-1+2 ਕ) ਸਵਿਮਿੰਗ-1

ਖ) ਵਾਲੀਬਾਲ-2 ਗ) ਰੈਸਲਿੰਗ-2+2 ਘ) ਜਿਮਨਾਸਟਿਕ-1

ਚ) ਹਾਕੀ-3+3 ਛ) ਹੈਂਡਬਾਲ-1 ਜ) ਕਬੱਡੀ-2

ਝ) ਟੇਬਲ ਟੈਨਿਸ1+1 ਟ) ਵੇਟਲਿਫਟਿੰਗ-1+1 ਠ) ਬਾਸਕਿਟਬਾਲ-0+2

ਡ) ਜੂਡੋ-0+1

9. ਕਪੂਰਥਲਾ : 10 (ਵਿਭਾਗੀ=6+ਐਸ.ਏ.ਆਈ.=4)

ੳ) ਅਥਲੈਟਿਕਸ-1 ਅ) ਬਾਸਕਿਟਬਾਲ-2+1 ੲ) ਹਾਕੀ-1

ਸ) ਵਾਲੀਬਾਲ-1 ਹ) ਰੈਸਲਿੰਗ-1+1 ਕ) ਫੁੱਟਬਾਲ-0+1

ਖ) ਵੇਟਲਿਫਟਿੰਗ-0+1

10. ਲੁਧਿਆਣਾ : 32 (ਵਿਭਾਗੀ=26+ਐਸ.ਏ.ਆਈ=6)

ੳ) ਅਥਲੈਟਿਕਸ-4+1 ਅ) ਬਾਸਕਿਟਬਾਲ-0+1 ੲ) ਬੈਡਮਿੰਟਨ-1

ਸ) ਕ੍ਰਿਕਟ-2 ਹ) ਫੁੱਟਬਾਲ-1 ਕ) ਜਿਮਨਾਸਟਿਕ-4

ਖ) ਹਾਕੀ-3 ਗ) ਹੈਂਡਬਾਲ-1+1 ਘ) ਜੂਡੋ-0+1

ਚ) ਕਬੱਡੀ-4 ਛ) ਖੋ-ਖੋ-3 ਜ) ਸਵਿਮਿੰਗ-1

ਝ) ਵੇਟਲਿਫਟਿੰਗ-1+1 ਟ) ਰੈਸਲਿੰਗ-1 ਠ) ਵਾਲੀਬਾਲ-0+1

[ਰਾਜ ਮੰਤਰੀ, ਖੇਡਾਂ]

11. **ਮਾਨਸਾ** : 2 (ਵਿਭਾਗੀ=1+ਐਸ.ਏ.ਆਈ.=1)

ੳ) ਵਾਲੀਬਾਲ–1 ਅ) ਬਾਕਸਿੰਗ–0+1

12. **ਪਟਿਆਲਾ** : 31 (ਵਿਭਾਗੀ=18+ਐਸ.ਏ.ਆਈ=13)

ੳ) ਅਥਲੈਟਿਕਸ–2+1 ਅ) ਬਾਕਸਿੰਗ 1+1 ੲ) ਸਾਇਕਲਿੰਗ–1

ਸ) ਕ੍ਰਿਕਟ–2+1 ਹ) ਫੁੱਟਬਾਲ–1 ਕ) ਜਿਮਨਾਸਟਿਕ–3+1

ਖ) ਹੈਂਡਬਾਲ–1+1 ਗ) ਜੂਡੋ–1 ਘ) ਖੋ–ਖੋ–1

ਚ) ਸਵਿਮਿੰਗ–1 ਛ) ਟੇਬਲ–ਟੈਨਿਸ–1 ਜ) ਵਾਲੀਬਾਲ–2

ਝ) ਵੇਟਲਿਫਟਿੰਗ–1+2 ਟ) ਬੈਡਮਿੰਟਨ–0+1 ਠ) ਹਾਕੀ–0+3

ਡ) ਬਾਸਕਿਟਬਾਲ–0+1

13. **ਰੋਪੜ** : 24 (ਵਿਭਾਗੀ=15+ਐਸ.ਏ.ਆਈ.=9)

ੳ) ਅਥਲੈਟਿਕਸ -2+3 ਅ) ਬੈਡਮਿੰਟਨ-1 ੲ) ਰਾਇਫਲ ਸ਼ੂਟਿੰਗ–1

ਸ) ਕ੍ਰਿਕਟ–1 ਹ) ਹਾਕੀ–3+1 ਕ) ਹੈਂਡਬਾਲ–1+1

ਖ) ਜੂਡੋ–1 ਗ) ਕਬੱਡੀ–1 ਘ) ਖੋ–ਖੋ–1

ਚ) ਸਵਿਮਿੰਗ–1 ਛ) ਵਾਲੀਬਾਲ–1 ਜ) ਰੈਸਲਿੰਗ–1

ਝ) ਬਾਸਕਿਟਬਾਲ–0+1 ਟ) ਵੇਟਲਿਫਟਿੰਗ–0+1 ਠ) ਫੁੱਟਬਾਲ–0+1

14. **ਸੰਗਰੂਰ** : 22 (ਵਿਭਾਗੀ=14+ਐਸ.ਏ.ਆਈ.=8)

ੳ) ਅਥਲੈਟਿਕਸ–4 ਅ) ਬੈਡਮਿੰਟਨ ੲ) ਬਾਕਸਿੰਗ–2+1

ਸ) ਕ੍ਰਿਕਟ–1 ਹ) ਫੁੱਟਬਾਲ–2+1 ਕ) ਵਾਲੀਬਾਲ–2+1

ਖ) ਵੇਟਲਿਫਟਿੰਗ–1 ਗ) ਬਾਸਕਿਟਬਾਲ–1 ਘ) ਜਿਮਨਾਸਟਿਕ–0+1

ਚ) ਟੇਬਲ–ਟੈਨਿਸ–0+1 ਛ) ਰੈਸਲਿੰਗ–0+1 ਜ) ਹੈਂਡਬਾਲ–0+1

ਝ) ਸਵਿਮਿੰਗ–0+1

15. ਨਵਾਂ ਸ਼ਹਿਰ : 3 (ਵਿਭਾਗੀ=2 + ਐਸ.ਏ.ਆਈ=1)

ੳ) ਅਥਲੈਟਿਕਸ-1 ਅ) ਬਾਸਕਿਟਬਾਲ-1 ੲ) ਫੁੱਟਬਾਲ-0 + 1

16. ਮੁਕਤਸਰ : 4 (ਵਿਭਾਗੀ=2 + ਐਸ.ਏ.ਆਈ.=2)

ੳ) ਅਥਲੈਟਿਕਸ-1 ਅ) ਬਾਸਕਿਟਬਾਲ-0 + 1 ੲ) ਕਬੱਡੀ-1

ਸ) ਹਾਕੀ-0 + 1

17. ਮੋਗਾ : 3 (ਵਿਭਾਗੀ=1 + ਐਸ.ਏ.ਆਈ=2)

ੳ) ਹਾਕੀ-1 ਅ) ਜੂਡੋ-0 + 1 ੲ) ਕਬੱਡੀ-0 + 1

———

## ਸਰਕਾਰੀ ਟੀ.ਬੀ. ਹਸਪਤਾਲ, ਅੰਮ੍ਰਿਤਸਰ ਦੇ ਅੰਦਰ/ਬਾਹਰ ਕੈਮਿਸਟਾਂ ਦੀਆਂ ਦੁਕਾਨਾਂ

**303. ਕਾਮਰੇਡ ਅਜੈਬ ਸਿੰਘ ਰੌਂਤਾ** : ਕੀ ਡਾਕਟਰੀ ਸਿੱਖਿਆ ਅਤੇ ਖੋਜ ਮੰਤਰੀ ਕਿਰਪਾ ਕਰਕੇ ਦੱਸਣਗੇ ਕਿ—

(ੳ) ਕੀ ਸਰਕਾਰੀ ਟੀ.ਬੀ. ਹਸਪਤਾਲ, ਅੰਮ੍ਰਿਤਸਰ ਦੇ ਮੇਨ ਗੇਟ ਦੇ ਬਿਲਕੁਲ ਬਾਹਰ ਕੈਮਿਸਟਾਂ ਦੀਆਂ ਕੋਈ ਦੁਕਾਨਾਂ ਹਨ ; ਜੇਕਰ ਅਜਿਹਾ ਹੋਵੇ, ਤਾਂ ਅਜਿਹੀ ਹਰ ਇਕ ਦੁਕਾਨ ਦਾ ਨਾਂ ਕੀ-ਕੀ ਹੈ ;

(ਅ) ਕੀ ਸਾਲ 1998 ਦੌਰਾਨ ਕਿਸੇ ਡਰੱਗ ਇੰਸਪੈਕਟਰ ਨੇ ਉਪਰੋਕਤ ਭਾਗ (ੳ) ਵਿਚ ਵਰਣਿਤ ਕਿਸੇ ਦੁਕਾਨ ਤੇ ਛਾਪਾ ਮਾਰਿਆ ਅਤੇ ਸੈਂਪਲ ਭਰੇ ; ਜੇਕਰ ਅਜਿਹਾ ਹੋਵੇ, ਤਾਂ ਕਿਸ ਮਿਤੀ (ਮਿਤੀਆਂ) ਨੂੰ ਛਾਪੇ ਮਾਰੇ ਗਏ ਅਤੇ ਉਸ ਦੁਕਾਨਦਾਰ ਦਾ ਨਾਂ ਕੀ ਹੈ ਜਿਸ ਤੋਂ ਸੈਂਪਲ ਭਰੇ ਗਏ ਸਨ ;

(ੲ) ਕੀ ਉਪਰੋਕਤ ਭਾਗ (ਅ) ਵਿਚ ਵਰਣਿਤ ਸੈਂਪਲਾਂ ਵਿਚੋਂ ਕਈ ਸੈਂਪਲ ਨਕਲੀ ਦਵਾਈਆਂ ਦੇ ਪਾਏ ਗਏ ਸਨ ; ਜੇਕਰ ਅਜਿਹਾ ਹੋਵੇ, ਤਾਂ ਇਸ ਸਬੰਧ ਵਿਚ ਕੀਤੀ ਗਈ ਕਾਰਵਾਈ, ਜੇਕਰ ਕੋਈ ਹੋਵੇ, ਦਾ ਵੇਰਵਾ ਕੀ ਹੈ ?

**ਕੈਪਟਨ ਕੰਵਲਜੀਤ ਸਿੰਘ (ਵਿੱਤ ਅਤੇ ਯੋਜਨਾ ਮੰਤਰੀ)** : (ੳ) ਟੀ. ਬੀ. ਸੈਨੇਟੋਰੀਅਮ, ਅੰਮ੍ਰਿਤਸਰ ਦੇ ਮੇਨ ਗੇਟ ਬਾਹਰ ਦਵਾਈਆਂ ਦੀਆ ਨਿਮਨ ਲਿਖਤ ਦੋ ਦੁਕਾਨਾਂ ਹਨ :—

(1) ਕਮਲ ਮੈਡੀਕੋਜ਼

(2) ਰਾਜ ਮੈਡੀਕੋਜ਼

(ਅ) ਹਾਂ ਜੀ । ਡਾ. ਸ਼ਿਵ ਚਰਨ, ਜ਼ਿਲ੍ਹਾ ਐਪੀਡੀਮੋਲੋਜਿਸਟ ਅਤੇ ਡਰੱਗ ਇੰਸਪੈਕਟਰ ਦਫ਼ਤਰ ਸਿਵਲ ਸਰਜਨ, ਅੰਮ੍ਰਿਤਸਰ ਵੱਲੋਂ ਮੈਸਰਜ਼ ਰਾਜ ਮੈਡੀਕੋਜ਼ ਦੀ ਦੁਕਾਨ ਦੀ ਮਿਤੀ 18-9-98 ਨੂੰ ਇੰਸਪੈਕਸ਼ਨ ਕੀਤੀ ਗਈ ਅਤੇ ਸੈਂਪਲ ਭਰਿਆ ਗਿਆ ।

(ੲ) ਉਪਰੋਕਤ ਪੈਰਾ (ਅ) ਵਿਚ ਦਰਸਾਏ ਸੈਂਪਲ ਦਾ ਨਤੀਜਾ ਅਜੇ ਆਉਣਾ ਹੈ ।

---

## INTIMATION BY THE SPEAKER RE. PRESENCE OF THE CHAIRMAN, J & K LEGISLATIVE COUNCIL AND THE ADVOCATE GENERAL, PUNJAB IN THE HOUSE

**ਸ੍ਰੀ ਸਪੀਕਰ** : ਮੈਂ ਦੋ ਅਨਾਊਂਸਮੈਂਟਾਂ ਕਰਨੀਆਂ ਚਾਹੁੰਦਾ ਹਾਂ । ਇੱਕ ਇਹ ਕਿ ਸਾਡੇ ਸਤਿਕਾਰਯੋਗ ਸਰਦਾਰ ਹਰਸੱਜਣ ਸਿੰਘ, ਚੇਅਰਮੈਨ, ਜੇ. ਐਂਡ ਕੇ. ਲੈਜਿਸਲੇਟਿਵ ਕੌਂਸਲ ਸਾਡੇ ਹਾਊਸ ਵਿਚ ਹਾਜ਼ਰ ਹਨ । ਉਨ੍ਹਾਂ ਨੂੰ ਜੀ ਆਇਆਂ ਕਿਹਾ ਜਾਂਦਾ ਹੈ । (ਥੰਪਿੰਗ) ਸਾਡੇ ਸਦਨ ਵਿਚ ਸਰਦਾਰ ਹਰਦੇਵ ਸਿੰਘ ਮੱਤੇਵਾਲ ਪੰਜਾਬ ਦੇ ਐਡਵੋਕੇਟ ਜਨਰਲ ਵੀ ਹਾਜ਼ਰ ਹਨ । (ਥੰਪਿੰਗ)

ਐਡਵੋਕੇਟ ਜਨਰਲ (ਸਰਦਾਰ ਹਰਦੇਵ ਸਿੰਘ ਮੱਤੇਵਾਲ) : ਧੰਨਵਾਦ ਜੀ ।

## ANNOUNCEMENT BY THE SPEAKER RE. PANEL OF CHAIRMEN

**ਸ਼੍ਰੀ ਸਪੀਕਰ** : ਮੈਂ ਪੰਜਾਬ ਵਿਧਾਨ ਸਭਾ ਦੀ ਕਾਰਜ ਵਿਧੀ ਅਤੇ ਕਾਰਜ ਸੰਚਾਲਣ ਨਿਯਮਾਵਲੀ ਦੇ ਨਿਯਮ 13 ਕਲਾਜ਼ 1 ਅਧੀਨ ਹੇਠ ਲਿਖੇ ਮੈਂਬਰਾਂ ਨੂੰ ਸਭਾਪਤੀ ਨਾਮਾਵਲੀ ਅਧੀਨ ਸੇਵਾ ਕਰਨ ਲਈ ਨਿਯੁਕਤ ਕਰਦਾ ਹਾਂ :

1. ਸ਼੍ਰੀ ਅਰੁਨੇਸ਼ ਕੁਮਾਰ
2. ਸਰਦਾਰ ਅਵਤਾਰ ਸਿੰਘ ਬਰਾੜ
3. ਸਰਦਾਰ ਗੁਰਦੇਵ ਸਿੰਘ ਸਿੱਧੂ
4. ਸਰਦਾਰ ਮਨਪ੍ਰੀਤ ਸਿੰਘ ਬਾਦਲ

ਹੁਣ ਸਕੱਤਰ ਸਾਹਿਬ ਅਨਾਊਂਸਮੈਂਟ ਕਰਨਗੇ ।

---

## ANNOUNCEMENT BY THE SECRETARY

**ਸ਼੍ਰੀ ਸਕੱਤਰ** : ਮੈਂ ਗਿਆਰਵੀਂ ਪੰਜਾਬ ਵਿਧਾਨ ਸਭਾ ਦੁਆਰਾ ਆਪਣੇ ਪੰਜਵੇਂ ਸਮਾਗਮ ਦੌਰਾਨ ਪਾਸ ਕੀਤੇ ਗਏ ਬਿਲਾਂ, ਜਿਨ੍ਹਾਂ ਨੂੰ ਰਾਜਪਾਲ ਜੀ ਨੇ ਆਪਣੀ ਸਹਿਮਤੀ ਦੇ ਦਿੱਤੀ ਹੈ, ਦਾ ਵੇਰਵਾ ਸਦਨ ਦੀ ਮੇਜ਼ ਤੇ ਰੱਖਦਾ ਹਾਂ :

1. ਪੰਜਾਬ ਨਮਿੱਤਣ (ਨੰ: 2) ਬਿਲ, 1998
2. ਪੰਜਾਬ ਜ਼ਰਾਇਤੀ ਪੈਦਾਵਾਰ ਦੀਆਂ ਮੰਡੀਆਂ (ਸੋਧਨਾ) ਬਿਲ, 1998
3. ਪੰਜਾਬ ਰਾਜ ਚੋਣ ਕਮਿਸ਼ਨ (ਸੋਧਨਾ) ਬਿਲ, 1998
4. ਪੰਜਾਬ ਪੰਚਾਇਤੀ ਰਾਜ (ਸੋਧਨਾ) ਬਿਲ, 1998
5. ਪੰਜਾਬ ਸੜਕਾਂ ਅਤੇ ਪੁਲ ਵਿਕਾਸ ਬੋਰਡ ਬਿਲ, 1998
6. ਪੰਜਾਬ ਆਬਕਾਰੀ (ਸੋਧਨਾ) ਬਿਲ, 1998
7. ਪੰਜਾਬ ਸਿੱਖਿਆ ਵਿਕਾਸ ਬਿਲ, 1998
8. ਭਾਰਤੀ ਅਸ਼ਟਾਮ (ਪੰਜਾਬ ਸੋਧਨਾ) ਬਿਲ, 1998
9. ਪੂਰਬੀ ਪੰਜਾਬ ਜੰਗੀ ਜਗੀਰਾਂ (ਸੋਧਨਾ) ਬਿਲ, 1998
10. ਬਾਬਾ ਫਰੀਦ ਸਿਹਤ ਵਿਗਿਆਨ ਯੂਨੀਵਰਸਿਟੀ ਬਿਲ, 1998
11. ਪੰਜਾਬ ਰਾਜ ਵਿਧਾਨ-ਮੰਡਲ ਅਫਸਰਾਂ, ਮੰਤਰੀਆਂ ਅਤੇ ਮੈਂਬਰਾਂ ਦੀਆਂ ਤਨਖਾਹਾਂ, ਭੱਤੇ ਅਤੇ ਸਹੂਲਤਾਂ ਕਾਨੂੰਨ (ਸੋਧਨਾ) ਬਿਲ, 1998

---

## POINTS OF ORDER

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਮੈਂ ਇਕ ਐਡਜਰਨਮੈਂਟ ਮੋਸ਼ਨ ਦਿਤੀ ਸੀ ਜਿਹੜੀ ਕਿ ਤੁਸੀਂ ਰਿਜੈਕਟ ਕਰ ਦਿਤੀ ਹੈ, ਡਿਸ-ਅਲਾਓ ਕਰ ਦਿਤੀ ਹੈ........

**ਸ੍ਰੀ ਸਪੀਕਰ** : ਤੁਹਾਨੂੰ ਪਤਾ ਹੋਣਾ ਚਾਹੀਦਾ ਹੈ ਕਿ ਜਿਹੜੀ ਐਡਜਰਨਮੈਂਟ ਮੋਸ਼ਨ ਹੁੰਦੀ ਹੈ, ਉਹ ਮਿਨੀਮਮ ਦੋ ਘੰਟੇ ਪਹਿਲਾਂ ਪਹੁੰਚਣੀ ਚਾਹੀਦੀ ਹੈ ਜਦ ਕਿ ਤੁਹਾਡੀ ਐਡਜਰਨਮੈਂਟ ਮੋਸ਼ਨ ਸਵੇਰੇ 8-10 ਵਜੇ ਪਹੁੰਚੀ ਸੀ । ਇਹ ਤਾਂ ਹੋ ਨਹੀਂ ਸਕਦਾ ਕਿ 10-20 ਮਿੰਟਾਂ ਵਿੱਚ ਮੈਂ ਸਰਕਾਰ ਨੂੰ ਕਹਾਂ ਕਿ ਉਹ ਜਵਾਬ ਦੇਵੇ ਔਰ ਕਾਰਵਾਈ ਕਰੇ । ਫਿਯੂਚਰ ਵਿੱਚ ਵੀ ਅਕਾਰਡਿੰਗ ਟੂ ਰੂਲਜ਼ ਦੋ ਘੰਟੇ ਪਹਿਲਾਂ ਐਡਜਰਨਮੈਂਟ ਮੋਸ਼ਨ ਆਉਣੀ ਜ਼ਰੂਰੀ ਹੈ । ਜੇ ਤੁਸੀਂ ਕਹੋ ਤਾਂ ਮੈਂ ਪੜ੍ਹ ਕੇ ਸੁਣਾ ਦਿੰਦਾ ਹਾਂ । ਮੈਂ ਗਲਤ ਨਹੀਂ ਕਹਿੰਦਾ, ਰੂਲ 60 ਪੜ੍ਹੋ ।

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਤੁਸੀਂ ਰੂਲ 60 ਕੋਟ ਕੀਤਾ ਹੈ ਪਰ ਇਹ ਰੂਲ 59 ਅਧੀਨ ਦਿੱਤੀ ਗਈ ਸੀ । ਮੈਂ ਇਹ ਟਾਈਮ ਸਿਰ ਦਿੱਤੀ ਸੀ ਔਰ ਸ਼ਾਇਦ ਤੁਹਾਡੇ ਪਾਸ ਪੁੱਟ-ਅੱਪ........ ।

**ਸ੍ਰੀ ਸਪੀਕਰ** : ਚੌਧਰੀ ਸਾਹਿਬ, ਜਵਾਬ ਮੈਂ ਨਹੀਂ, ਸਰਕਾਰ ਨੇ ਦੇਣਾ ਹੈ । ਜੇ ਤੁਸੀਂ ਕਹੋ ਤਾਂ ਮੈਂ ਰੂਲ 60 ਪੜ੍ਹ ਕੇ ਸੁਣਾ ਦਿੰਦਾ ਹਾਂ ।

**ਚੌਧਰੀ ਜਗਜੀਤ ਸਿੰਘ** : ** ** **

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਸਪੀਕਰ ਸਾਹਿਬ, ਰੂਲ 59 ਅਧੀਨ ਤੁਸੀਂ ਐਡਜਰਨਮੈਂਟ ਮੋਸ਼ਨ ਡਿਸ-ਅਲਾਓ ਕਰ ਦਿਤੀ ਹੈ । ਉਸ ਵਿੱਚ ਸਪੈਸੀਫਿਕਲੀ ਲਿਖਿਆ ਹੈ ਕਿ **the motion which has been disallowed cannot be** discussed.

**ਸ੍ਰੀ ਸਪੀਕਰ** : ਮਿੱਤਲ ਸਾਹਿਬ, ਉਹ ਹੋਰ ਗੱਲ ਕਰ ਰਹੇ ਹਨ । ਉਸ ਸਬੰਧੀ ਨਹੀਂ ਕਹਿ ਰਹੇ । (ਵਿਘਨ) ਅਰਸ਼ੀ ਜੀ, ਮੈਂ ਉਨ੍ਹਾਂ ਨੂੰ ਕਹਿ ਦਿੱਤਾ ਹੈ । (ਵਿਘਨ)

**ਚੌਧਰੀ ਜਗਜੀਤ ਸਿੰਘ** : ** ** **

**ਸ੍ਰੀ ਸਪੀਕਰ** : ਇਹ ਕੋਈ ਗੱਲ ਨਹੀਂ ਬਣੀ । ਚੌਧਰੀ ਸਾਹਿਬ ਨੇ ਜੋ ਕੁਝ ਕਿਹਾ ਹੈ, ਉਹ ਐਕਸਪੰਜ ਕੀਤਾ ਜਾਂਦਾ ਹੈ ।

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਮੈਂ ਦੂਸਰਾ ਮਸਲਾ ਉਠਾ ਰਿਹਾ ਹਾਂ । (ਵਿਘਨ)

**ਸ੍ਰੀ ਸਪੀਕਰ** : ਚੌਧਰੀ ਸਾਹਿਬ, ਤੁਸੀਂ ਆਪਣੀ ਜ਼ਿੰਮੇਂਵਾਰੀ ਨੂੰ ਸਮਝਦੇ ਹੋ ?

---

** Expunged as ordered by the Chair.

**ਚੌਧਰੀ ਜਗਜੀਤ ਸਿੰਘ :** ** ** **

(ਇਸ ਸਮੇਂ ਸਰਕਾਰੀ ਬੈਂਚਾਂ ਦੇ ਕੁੱਝ ਮੈਂਬਰ ਸਾਹਿਬਾਨ ਖੜ੍ਹੇ ਹੋ ਕੇ ਪੁਆਇੰਟ ਆਫ਼ ਆਰਡਰ ਦੀ ਮੰਗ ਕਰ ਰਹੇ ਸਨ।)

**ਸ਼੍ਰੀ ਸਪੀਕਰ :** ਮੈਨੂੰ ਚੌਧਰੀ ਸਾਹਿਬ ਨੂੰ ਸੁਣਨ ਦਿਉ, ਤੁਸੀਂ ਕਿਉਂ ਰੌਲਾ ਪਾਉਂਦੇ ਹੋ ?

**ਚੌਧਰੀ ਜਗਜੀਤ ਸਿੰਘ :** ** **

**ਸ਼੍ਰੀ ਸਪੀਕਰ :** ਨਹੀਂ, ਇਹ ਐਕਸਪੰਜ ਕੀਤਾ ਜਾਂਦਾ ਹੈ। ਚੌਧਰੀ ਸਾਹਿਬ, ਜੇਕਰ ਕੋਈ ਕਰੰਟ ਮਸਲਾ ਹੈ ਤਾਂ ਲਉ।

**ਚੌਧਰੀ ਜਗਜੀਤ ਸਿੰਘ :** ** **

**ਸ਼੍ਰੀ ਸਪੀਕਰ :** ਇਲੈਕਸ਼ਨ ਹੋ ਗਏ ਹਨ, ਕੋਈ ਹੋਰ ਗੱਲ ਹੈ ਤਾਂ ਦੱਸੋ।

**ਚੌਧਰੀ ਜਗਜੀਤ ਸਿੰਘ :** ** ** **

**ਸ਼੍ਰੀ ਸਪੀਕਰ :** ਨਹੀਂ, ਚੌਧਰੀ ਸਾਹਿਬ। ਜਿਹੜਾ ਕੋਈ ਕਰੰਟ ਮਸਲਾ ਹੈ, ਉਹ ਪੁੱਛੋ। ਇਲੈਕਸ਼ਨਾਂ ਜਿਹੜੀਆਂ ਹਨ, ਉਹ ਤਾਂ ਹੋ ਚੁੱਕੀਆਂ ਹਨ।

**ਚੌਧਰੀ ਜਗਜੀਤ ਸਿੰਘ :** ** ** **

**ਸ਼੍ਰੀ ਸਪੀਕਰ :** ਇਹ ਐਕਸਪੰਜ ਕੀਤਾ ਜਾਂਦਾ ਹੈ। No, no, ਚੌਧਰੀ ਸਾਹਿਬ, ਕੋਈ ਹੋਰ ਗੱਲ ਵੀ ਕਰੋ।

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ਸਪੀਕਰ ਸਾਹਿਬ, ਪੁਆਇੰਟ ਆਫ ਆਰਡਰ।

**ਸ਼੍ਰੀ ਸਪੀਕਰ :** ਹਾਂ ਜੀ, ਅਰਸ਼ੀ ਸਾਹਿਬ।

(ਇਸ ਸਮੇਂ ਸਰਕਾਰੀ ਬੈਂਚਾਂ ਵੱਲੋਂ ਕੁੱਝ ਮੈਂਬਰ ਸਾਹਿਬਾਨ ਅਤੇ ਚੌਧਰੀ ਜਗਜੀਤ ਸਿੰਘ ਵੀ ਖੜ੍ਹੇ ਹੋ ਕੇ ਬੋਲ ਰਹੇ ਸਨ।)

ਚੌਧਰੀ ਸਾਹਿਬ, ਤੁਸੀਂ ਆਪਣਾ ਟਾਈਮ ਆਪ ਵੇਸਟ ਕੀਤਾ ਹੈ। ਪਹਿਲਾਂ ਕਹਿਣਾ ਸੀ, ਹੁਣ ਅਰਸ਼ੀ ਜੀ ਗੱਲ ਕਰ ਲੈਣ, ਫਿਰ ਤੁਹਾਨੂੰ ਪੁੱਛ ਲਵਾਂਗੇ। ਡੋਗਰਾ ਜੀ ਕੁਝ ਕਹਿਣਾ ਚਾਹੁੰਦੇ ਹਨ, ਤਾਂ ਉਹਨਾਂ ਤੋਂ ਵੀ ਪੁੱਛ ਲਵਾਂਗੇ। ਅਰਸ਼ੀ ਜੀ, ਦੱਸੋ।

(ਇਸ ਸਮੇਂ ਮਾਨਯੋਗ ਮੈਂਬਰ ਚੌਧਰੀ ਜਗਜੀਤ ਸਿੰਘ ਜੀ ਅਜੇ ਵੀ ਖੜ੍ਹੇ ਹੋ ਕੇ ਬੋਲ ਰਹੇ ਸਨ।)

---

**Expunged as ordered by the Chair.

**ਸ਼੍ਰੀ ਸਪੀਕਰ** : ਚੌਧਰੀ ਸਾਹਿਬ, ਜਿਹੜੀ ਗੱਲ ਕਰਨ ਵਾਲੀ ਸੀ, ਉਹ ਤੁਸੀਂ ਕੀਤੀ ਨਹੀਂ । ਉਦੋਂ ਤੁਸੀਂ ਹੋਰ ਪਾਸੇ ਤੁਰੇ ਫਿਰਦੇ ਰਹੇ ਹੋ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ......(ਚੌਧਰੀ ਜਗਜੀਤ ਸਿੰਘ ਵੱਲੋਂ ਵਿਘਨ) ।

**ਸ਼੍ਰੀ ਸਪੀਕਰ** : ਚੌਧਰੀ ਸਾਹਿਬ, ਅਰਸ਼ੀ ਜੀ ਦੀ ਗੱਲ ਮੈਨੂੰ ਸੁਣ ਲੈਣ ਦਿਉ ।

**ਖੁਰਾਕ ਅਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਸਪੀਕਰ ਸਾਹਿਬ, ਲੀਡਰ ਆਫ਼ ਦੀ ਅਪੋਜ਼ੀਸ਼ਨ ਨੂੰ ਤੁਹਾਡੀ ਗੱਲ ਨੂੰ ਮੰਨਣਾ ਚਾਹੀਦਾ ਹੈ । He should honour the verdict of the Speaker.

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਟਰੇਜ਼ਰੀ ਬੈਂਚਿਜ਼ ਨੂੰ ਕਹੋ ਕਿ ਉਹ ਬੈਠਣ । ਉਹ ਵੀ ਕੋਆਪ੍ਰੇਟ ਕਰ ਲੈਣ ।

**Food & Supplies and Parliamentary Affairs Minister** : Sir, I object to the remarks of Mr. Arshi.

**ਸ਼੍ਰੀ ਸਪੀਕਰ** : ਮਿੱਤਲ ਸਾਹਿਬ, ਤੁਸੀਂ ਬੈਠ ਜਾਉ । ਮੈਂ ਕਿਹਾ ਜੀ ਬੈਠ ਜਾਉ । ਪਹਿਲਾਂ ਮੈਨੂੰ ਗੱਲ ਨਿਬੇੜ ਲੈਣ ਦਿਉ । ਮੈਨੂੰ ਉਨ੍ਹਾਂ ਦੀ ਗੱਲ ਸੁਣ ਲੈਣ ਦਿਉ । ਅਰਸ਼ੀ ਜੀ, ਤੁਸੀਂ ਬੈਠ ਜਾਉ । ਪਹਿਲਾ ਇਨ੍ਹਾਂ ਦੀ ਗੱਲ ਸੁਣ ਲਈਏ ।

**ਚੌਧਰੀ ਜਗਜੀਤ ਸਿੰਘ** : ** ** **

**Mr. Speaker** : No, no, ਇਹ ਐਕਸਪੰਜ ਕੀਤਾ ਜਾਂਦਾ ਹੈ । ਮਨਪ੍ਰੀਤ ਸਿੰਘ ਦੀ ਗੱਲ ਸੁਣ ਲੈਣ ਦਿਉ । (ਵਿਘਨ) No, no.

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ** ** **

**ਸ਼੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ । ਤੁਸੀਂ ਆਪਣੀ ਕੋਈ ਗੱਲ ਕਹਿਣੀ ਹੈ ਤਾਂ ਦੱਸੋ ।

**ਸਰਦਾਰ ਰਵੀ ਇੰਦਰ ਸਿੰਘ** : ਸਪੀਕਰ ਸਾਹਿਬ, ਪੁਆਇੰਟ ਆਫ਼ ਆਰਡਰ । ਮੈਂ ਹਾਊਸ ਦੇ ਜਿਹੜੇ ਰੂਲਜ਼ ਹਨ, ਉਨ੍ਹਾਂ ਦੇ ਵੱਲ ਧਿਆਨ ਦਿਵਾਉਣਾ ਚਾਹੁੰਦਾ ਹਾਂ ਕਿ ਜਿਹੜੀ ਮੋਸ਼ਨ ਲੀਡਰ ਆਫ਼ ਦੀ ਆਪੋਜ਼ੀਸ਼ਨ ਨੇ ਦਿੱਤੀ ਸੀ, ਉਸ ਨੂੰ ਤੁਸੀਂ ਡਿਸਅਲਾਓ ਕਰ ਦਿੱਤਾ ਹੈ ਲੇਕਿਨ ਉਹ ਫਿਰ ਵੀ ਬੋਲੀ ਜਾਂਦੇ ਹਨ । ਤੁਸੀਂ ਇਸ ਬਾਰੇ ਰੂਲਿੰਗ ਨਹੀਂ ਦਿੱਤੀ ਕਿ whether it is according to rules or not? Will it be printed? I seek your ruling on this matter.

---

**Expunged as ordered by the Chair.

**Mr. Speaker : I** have already decided and declared that it is not according to Rules and it is disallowed. I have already expunged it.

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ** ** **

**ਸ੍ਰੀ ਸਪੀਕਰ :** ਇਹ ਪੁਆਇੰਟ ਆਫ਼ ਆਰਡਰ ਨਹੀਂ ਹੈ ।

**ਸ੍ਰੀ ਰਮੇਸ਼ ਚੰਦਰ ਡੋਗਰਾ :** ** ** **

**ਸ੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ :** ** ** **

**ਸ੍ਰੀ ਸਪੀਕਰ :** ਅਰਸ਼ੀ ਜੀ, ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ।

**ਸਰਦਾਰ ਰਣਜੀਤ ਸਿੰਘ ਛੱਜਲਵੱਡੀ :** ** ** **

**ਸ੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਸਪੀਕਰ ਸਾਹਿਬ, ਮੈਂ ਮਾਨਯੋਗ ਮੁੱਖ ਮੰਤਰੀ ਜੀ ਦੇ ਧਿਆਨ ਵਿੱਚ ਇਕ ਮਹੱਤਵਪੂਰਨ ਮਸਲਾ ਲਿਆਉਣਾ ਚਾਹੁੰਦਾ ਹਾਂ ਜੋ ਕਿ ਸਾਡੀਆਂ ਧਾਰਮਿਕ ਭਾਵਨਾਵਾਂ ਨਾਲ ਜੁੜਿਆ ਹੋਇਆ ਹੈ । ਪਿਛਲੇ ਮਹੀਨੇ ਇਕ ਕਿਤਾਬ ਰਿਲੀਜ਼ ਹੋਈ 'ਵੈਨਿਟੀ ਇਨਕਾਰਨੇਸ਼ਨ,' ਜਿਹੜੀ ਕਿ 'ਇੰਡੀਅਨ ਐਕਸਪ੍ਰੈਸ' ਦੇ ਕਾਰਸਪੌਂਡੈਂਟ ਸ੍ਰੀ ਹਰਿੰਦਰ ਸਿੰਘ ਨੇ ਲਿਖੀ ਹੈ ਅਤੇ ਜੇਕਰ ਮੈਂ ਉਸ ਦੀਆਂ ਦੋ ਲਾਈਨਾਂ ਵੀ ਪੜ੍ਹ ਕੇ ਇਸ ਹਾਊਸ ਦੇ ਵਿਚ ਸੁਣਾ ਦੇਵਾਂ ਤਾਂ ਹਾਊਸ ਦਾ ਸਿਰ ਸ਼ਰਮ ਦੇ ਨਾਲ ਝੁਕ ਜਾਵੇਗਾ । ਉਸਦੇ ਖਿਲਾਫ਼ ਕੇਸ ਰਜਿਸਟਰ ਹੋ ਗਿਆ ਹੈ ਅਤੇ ਕਿਤਾਬ ਜ਼ਬਤ ਹੋ ਗਈ ਹੈ । ਲੇਕਿਨ ਜੋ ਲਾਅ ਐਂਡ ਆਰਡਰ ਦੀ ਸਿਚੂਏਸ਼ਨ ਖਰਾਬ ਹੁੰਦੀ ਹੈ ਜਿਸ ਦੇ ਬਾਰੇ ਹਰ ਇਕ ਮੁੱਖ ਮੰਤਰੀ ਕਹਿੰਦਾ ਹੈ ਕਿ ਹੋਣ ਨਹੀਂ ਦਿੱਤੀ ਜਾਵੇਗੀ.........

**ਸ੍ਰੀ ਸਪੀਕਰ :** ਮੋਫਰ ਜੀ, ਕੇਸ ਰਜਿਸਟਰ ਹੋ ਗਿਆ ਹੋਇਆ ਹੈ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ :** ਜਿਸ ਤਰੀਕੇ ਦੇ ਨਾਲ ਟਾਡਾ ਐਕਟ ਹੋਰ ਬੰਦਿਆਂ ਤੇ ਲਾਇਆ ਜਾਂਦਾ ਹੈ, ਉਸ ਲੇਖਕ ਤੇ ਵੀ ਟਾਡਾ ਐਕਟ ਲਾ ਕੇ ਜ਼ਰੂਰ ਉਸ ਨੂੰ ਬਿਲਕੁਲ ਬਾਹਰ ਨਾ ਆਉਣ ਦਿੱਤਾ ਜਾਵੇ ਅਤੇ ਉਸ ਦੀ ਜ਼ਮਾਨਤ ਨਾ ਹੋਣ ਦਿੱਤੀ ਜਾਵੇ । ਤੁਹਾਡੇ ਸੂਬੇ ਦੇ ਹਾਲਾਤ ਖਰਾਬ ਹੋਣਗੇ । ਇਸ ਸਬੰਧੀ ਮੁੱਖ ਮੰਤਰੀ ਜੀ

---

**Expunged as ordered by the Chair.

[ਸਰਦਾਰ ਅਜੀਤ ਇੰਦਰ ਸਿੰਘ ਮੋਫਰ]

ਜ਼ਰੂਰ ਕਹਿਣ ਕਿ ਉਸ ਤੇ ਟਾਡਾ ਐਕਟ ਲਗਾਇਆ ਜਾਵੇਗਾ । ਮੈਂ ਇਨ੍ਹਾਂ ਨੂੰ ਰਿਕੁਐਸਟ ਵਾਰ-ਵਾਰ ਕਰਦਾ ਹਾਂ । ਮੁੱਖ ਮੰਤਰੀ ਜੀ ਜ਼ਰੂਰ ਇਸ ਬਾਰੇ ਕਹਿਣ ਵਰਨਾ ਇਸ ਨਾਲ ਤੁਹਾਡੇ ਸੂਬੇ ਦੇ ਹਾਲਾਤ ਖਰਾਬ ਹੋਣਗੇ ।

**ਸ਼੍ਰੀ ਸਪੀਕਰ** : ਕੇਸ ਰਜਿਸਟਰ ਹੋ ਗਿਆ ਹੈ । ਤੁਸੀਂ ਬੈਠ ਜਾਓ । ਮਾਸਟਰ ਮੋਹਨ ਲਾਲ ਜੀ ਦੀ ਗੱਲ ਸੁਣ ਲੈਣ ਦਿਓ ।

## WALK-OUTS

**ਕਾਮਰੇਡ ਅਜੈਬ ਸਿੰਘ ਰੌਂਤਾ** : ਸਪੀਕਰ ਸਾਹਿਬ, ਕਿਸਾਨਾਂ ਦੇ ਮਸਲੇ ਤੇ ਗੱਲ ਕੀਤੀ ਗਈ ਹੈ, ਇਸ ਬਾਰੇ ਜਵਾਬ ਦਿੱਤਾ ਜਾਵੇ । (ਵਿਘਨ)

**ਸ਼੍ਰੀ ਸਪੀਕਰ** : ਤੁਸੀਂ ਬੈਠ ਜਾਓ । ਰੌਂਤਾ ਜੀ ਮੈਨੂੰ ਇਧਰੋਂ ਗੱਲ ਸੁਣ ਲੈਣ ਦਿਓ । (ਵਿਘਨ)

(ਇਸ ਸਮੇਂ ਸੀ. ਪੀ. ਆਈ. ਦੇ ਸਾਰੇ ਹਾਜ਼ਰ ਮਾਨਯੋਗ ਮੈਂਬਰ ਸਦਨ ਵਿਚੋਂ ਵਾਕ ਆਊਟ ਕਰ ਗਏ ।)

**ਸ਼੍ਰੀ ਰਮੇਸ਼ ਚੰਦਰ ਡੋਗਰਾ** : ** ** **

**ਚੌਧਰੀ ਜਗਜੀਤ ਸਿੰਘ** : ਕਿਸਾਨਾਂ ਦੇ ਮਸਲਿਆਂ ਵੱਲ ਸਰਕਾਰ ਧਿਆਨ ਨਹੀਂ ਦੇ ਰਹੀ, ਇਸ ਲਈ ਅਸੀਂ ਵੀ ਵਾਕ-ਆਊਟ ਕਰਦੇ ਹਾਂ ।

(ਇਸ ਸਮੇਂ ਸਦਨ ਵਿਚ ਕਾਂਗਰਸ ਪਾਰਟੀ ਦੇ ਹਾਜ਼ਰ ਸਮੂਹ ਮੈਂਬਰ ਸਾਹਿਬਾਨ, ਸਰਦਾਰ ਧਨਵੰਤ ਸਿੰਘ (ਆਜ਼ਾਦ) ਅਤੇ ਸਰਦਾਰ ਚਰਨਜੀਤ ਸਿੰਘ ਨਵਾਂ ਸ਼ਹਿਰ (ਆਜ਼ਾਦ) ਸਦਨ ਵਿਚੋਂ ਵਾਕ-ਆਊਟ ਕਰ ਗਏ ।)

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਅਜਿਹੀਆਂ ਭਾਵਨਾਵਾਂ ਭੜਕ ਰਹੀਆਂ ਹਨ.........

**ਸ਼੍ਰੀ ਸਪੀਕਰ** : ਮੋਫਰ ਸਾਹਿਬ, ਤੁਹਾਡੀ ਗੱਲ ਹੋ ਗਈ ਹੈ, ਹੁਣ ਤੁਸੀਂ ਬੈਠ ਜਾਓ । ਮੰਤਰੀ ਜੀ ਬੋਲਣ ਵਾਸਤੇ ਖੜ੍ਹੇ ਹਨ (ਵਿਘਨ)

(ਇਸ ਸਮੇਂ ਮਾਨਯੋਗ ਮੈਂਬਰ ਸਰਦਾਰ ਅਜੀਤ ਇੰਦਰ ਸਿੰਘ ਮੋਫਰ, ਅਕਾਲੀ ਦਲ (ਮਾਨ) ਸਦਨ ਵਿਚੋਂ ਵਾਕ-ਆਊਟ ਕਰ ਗਏ ।)

———

**Expunged as ordered by the Chair.

## CONGRATULATORY RESOLUTION

**ਜੰਗਲਾਤ, ਕਾਨੂੰਨੀ ਤੇ ਵਿਧਾਨਕ ਮਾਮਲੇ ਅਤੇ ਸੁਤੰਤਰਤਾ ਸੰਗਰਾਮੀਆਂ ਦੀ ਭਲਾਈ ਮੰਤਰੀ** (ਮਾਸਟਰ ਮੋਹਨ ਲਾਲ) : ਸਪੀਕਰ ਸਾਹਿਬ, ਮੈਂ ਇਕ ਬਹੁਤ ਹੀ ਅਹਿਮ ਮਸਲੇ ਤੇ ਸਦਨ ਦਾ ਧਿਆਨ ਦਿਵਾਉਣਾ ਚਾਹੁੰਦਾ ਹਾਂ । ਬੈਂਕਾਕ ਦੇ ਅੰਦਰ ਜੋ ਖੇਡਾਂ ਹੋਈਆਂ, ਉਨ੍ਹਾਂ ਵਿਚ ਪੰਜਾਬ ਦੀ ਇਕ ਬਹਾਦਰ ਨੂੰਹ ਨੇ ਦੋ ਸੋਨੇ ਦੇ ਤਮਗੇ ਜਿੱਤੇ ਹਨ । ਇਹ ਸਦਨ ਉਨ੍ਹਾਂ ਖਿਡਾਰੀਆਂ ਨੂੰ ਮੁਬਾਰਕਬਾਦ ਦਿੰਦਾ ਹੈ ਜਿਨ੍ਹਾਂ ਨੇ ਏਸ਼ੀਆਈ ਖੇਡਾਂ ਵਿਚ ਦੇਸ਼ ਦਾ ਨਾਂ ਉੱਚਾ ਕੀਤਾ ਹੈ । ਇਸ ਦੇ ਨਾਲ ਨਾਲ 32 ਸਾਲ ਦੇ ਬਾਅਦ ਬੈਂਕਾਕ ਦੀਆਂ ਖੇਡਾਂ ਵਿਚ ਹਾਕੀ ਦੇ ਵਿਚ ਵੀ ਭਾਰਤ ਨੇ ਸੋਨ ਤਮਗਾ ਜਿੱਤਿਆ ਹੈ । ਇਹ ਸਦਨ ਇਸ ਗੱਲ ਤੇ ਖੁਸ਼ੀ ਦਾ ਪ੍ਰਗਟਾਵਾ ਕਰਦਾ ਹੈ ਕਿ ਬੈਂਕਾਕ ਦੇ ਅੰਦਰ ਅਸੀਂ ਜਿੱਤੇ ਹਾਂ ਔਰ ਸੋਨੇ ਦੇ ਦੋ ਤਮਗੇ ਇਕ ਪੰਜਾਬ ਦੀ ਨੂੰਹ ਨੇ ਜਿੱਤੇ ਹਨ । ਹਾਕੀ ਵਿਚ ਅਸੀਂ 32 ਸਾਲ ਬਾਅਦ ਜਿੱਤੇ ਹਾਂ, ਕਬੱਡੀ ਵਿਚ ਵੀ ਅਸੀਂ ਜਿੱਤੇ ਹਾਂ । ਇਨ੍ਹਾਂ ਸਾਰੇ ਖਿਡਾ-ਰੀਆਂ ਨੂੰ, ਜਿਨ੍ਹਾਂ ਨੇ ਬੈਂਕਾਕ ਅੰਦਰ ਤਮਗੇ ਜਿੱਤੇ ਹਨ, ਇਹ ਸਦਨ ਮੁਬਾਰਕਬਾਦ ਦਿੰਦਾ ਹੈ । ਮੈਂ ਇੰਨਾ ਅੱਛਾ ਮਤਾ ਪੇਸ਼ ਕੀਤਾ ਹੈ ਪਰ ਸਾਡੇ ਵਿਰੋਧੀ ਧਿਰ ਵਾਲੇ ਸਦਨ ਵਿਚੋਂ ਵਾਕ-ਆਊਟ ਕਰ ਰਹੇ ਹਨ । ਮੈਂ ਸਮਝਦਾ ਹਾਂ ਕਿ ਜਿਨ੍ਹਾਂ ਖਿਡਾਰੀਆਂ ਨੇ ਸੋਨੇ ਦੇ ਤਮਗੇ ਜਿੱਤੇ ਹਨ, ਬਹਾਦਰੀ ਵਿਖਾਈ ਹੈ ਅਤੇ ਦੇਸ਼ ਦਾ ਨਾਮ ਉੱਚਾ ਕੀਤਾ ਹੈ, ਉਨ੍ਹਾਂ ਸਾਰਿਆਂ ਨੂੰ ਅਸੀਂ ਇਸ ਸਦਨ ਵਿਚ ਇਕੱਠੇ ਸਮੂਹਿਕ ਰੂਪ ਵਿਚ ਵਧਾਈ ਸੰਦੇਸ਼ ਭੇਜੀਏ । ਜਿਨ੍ਹਾਂ ਲੋਕਾਂ ਨੇ ਇਸ ਦੇਸ਼ ਦਾ ਨਾਂ, ਪੰਜਾਬ ਦਾ ਨਾਂ ਉੱਚਾ ਕੀਤਾ ਹੈ ਅਤੇ ਬੈਂਕਾਕ ਦੀਆਂ ਖੇਡਾਂ ਵਿਚ ਸਿਰਮੌਰ ਥਾਂ ਹਾਸਲ ਕੀਤੀ ਹੈ, ਉਨ੍ਹਾਂ ਨੂੰ ਅਸੀਂ ਵਧਾਈ ਸੰਦੇਸ਼ ਭੇਜੀਏ ਅਤੇ ਖੁਸ਼ੀਆਂ ਮਨਾਈਏ ਕਿ ਉਨ੍ਹਾਂ ਨੇ ਬੈਂਕਾਕ ਦੇ ਅੰਦਰ ਹਿੰਦੁਸਤਾਨ ਦਾ ਨਾਮ ਰੌਸ਼ਨ ਕੀਤਾ ਹੈ । ਮੈਂ ਇਹ ਮਤਾ ਸਦਨ ਦੇ ਅੰਦਰ ਪੇਸ਼ ਕਰਾਂਗਾ । ਮਿਹਰਬਾਨੀ ।

**ਸ੍ਰੀ ਸਪੀਕਰ** : ਸੀ. ਐਮ. ਸਾਹਿਬ, ਤੁਸੀਂ ਪਲੇਅਰਜ਼ ਦੀ ਪਰੇਜ਼ ਕਰਨ ਬਾਰੇ ਕੁਝ ਕਹਿਣਾ ਹੈ.........

**ਮੁੱਖ ਮੰਤਰੀ** : ਸਪੀਕਰ ਸਾਹਿਬ, ਬੈਂਕਾਕ ਦੀਆਂ ਖੇਡਾਂ ਵਿਚ ਇਕ ਤਾਂ ਸਾਡੀ ਹਾਕੀ ਦੀ ਟੀਮ ਨੇ ਗੋਲਡ ਮੈਡਲ ਜਿੱਤਿਆ ਹੈ ਜਿਸ ਦੇ ਲਈ ਮੈਂ ਉਨ੍ਹਾਂ ਨੂੰ ਵਧਾਈ ਦਿੰਦਾ ਹਾਂ (ਥੰਪਿੰਗ) ਔਰ ਦੋ ਗੋਲਡ ਮੈਡਲ ਉਸ ਲੜਕੀ ਨੇ, ਜਿਸ ਦੀ ਸ਼ਾਦੀ ਪੰਜਾਬ ਵਿਚ ਹੋਈ ਹੈ, ਲਏ ਹਨ । ਇਸ ਵਾਸਤੇ ਮੈਂ ਉਸ ਨੂੰ ਵੀ ਵਧਾਈ ਦਿੰਦਾ ਹਾਂ । (ਥੰਪਿੰਗ) ਕਬੱਡੀ ਵਿਚ ਵੀ ਭਾਰਤ ਦੀ ਟੀਮ ਨੇ ਗੋਲਡ ਮੈਡਲ ਲਿਆ ਹੈ । ਛੇਤੀ ਹੀ ਅਸੀਂ ਉਨ੍ਹਾਂ ਨਾਲ ਕਾਂਟੈਕਟ ਕਰਕੇ ਉਨ੍ਹਾਂ ਨੂੰ ਇਥੇ ਸਨਮਾਨਿਤ ਕਰਾਂਗੇ । (ਥੰਪਿੰਗ) ਇਨ੍ਹਾਂ ਸਭਨਾਂ ਨੇ ਵੱਡੀ ਪੱਧਰ ਤੇ ਜਿੱਤ ਪ੍ਰਾਪਤ ਕੀਤੀ ਹੈ । ਅਸੀਂ ਉਨ੍ਹਾਂ ਨੂੰ ਤੋਹਫੇ ਵੀ ਦਿਆਂਗੇ ਔਰ ਕੋਈ ਮੋਨੇਟਰੀ ਹੈਲਪ ਵੀ ਸਰਕਾਰ ਕਰੇਗੀ । ਇਸ ਕੰਮ ਵਾਸਤੇ ਡਿਊਟੀ ਲਗਾ ਦਿੱਤੀ ਗਈ ਹੈ ਅਤੇ ਜਲਦੀ ਤੋਂ ਜਲਦੀ ਅਸੀਂ ਉਨ੍ਹਾਂ ਨੂੰ ਕਾਂਟੈਕਟ ਕਰਾਂਗੇ । ਪੰਜਾਬ ਵਿਚ ਉਨ੍ਹਾਂ ਨੂੰ ਸਨਮਾਨਤ ਕਰਨ ਦਾ ਪ੍ਰੋਗਰਾਮ ਬਣਾਇਆ ਜਾਵੇਗਾ ।

**ਸ੍ਰੀ ਸਪੀਕਰ** : ਜੇ ਹਾਊਸ ਦੀ ਸਹਿਮਤੀ ਹੋਵੇ ਤਾਂ ਇਹ ਵਧਾਈ ਸੰਦੇਸ਼ ਇਨ੍ਹਾਂ ਸਾਰੇ ਖਿਡਾਰੀਆਂ ਨੂੰ ਭੇਜ ਦਿੱਤਾ ਜਾਵੇ ।

(ਆਵਾਜ਼ਾਂ : ਹਾਂ ਜੀ, ਹਾਂ ਜੀ ।)

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਸਪੀਕਰ ਸਾਹਿਬ, ਕਿੰਨੀ ਅਫਸੋਸਨਾਕ ਗੱਲ ਹੈ ਕਿ ਜਦੋਂ ਮੰਤਰੀ ਸਾਹਿਬ ਮਤਾ ਰੇਜ਼ ਕਰ ਰਹੇ ਹਨ ਕਿ ਪੰਜਾਬ ਦੇ ਖਿਡਾਰੀਆਂ ਨੇ ਹਿੰਦੁਸਤਾਨ ਦਾ ਮਾਣ ਵਧਾਇਆ ਅਤੇ 32 ਸਾਲਾਂ ਬਾਅਦ ਹਾਕੀ ਵਿਚ ਭਾਰਤ ਨੂੰ ਗੋਲਡ ਮੈਡਲ ਦੁਆਇਆ, ਬੰਗਾਲ ਦੀ ਬੇਟੀ ਜੋ ਕਿ ਮੁਕੇਰੀਆਂ ਦੀ ਨੂੰਹ ਹੈ, ਉਸ ਨੇ ਦੋ ਤਮਗੇ ਪ੍ਰਾਪਤ ਕੀਤੇ, it is a national honour. ਇਕ ਸੁਨਾਮ ਦੀ ਲੜਕੀ ਜਿਹੜੀ ਕਿ ਕੁਝ ਸੈਕਿੰਡਾਂ ਦੇ ਫਰਕ ਕਾਰਨ ਪਿੱਛੇ ਰਹਿ ਗਈ ਅਤੇ ਇਕ ਸਿਲਵਰ ਦਾ ਮੈਡਲ ਲਿਆ, ਮੁੱਖ ਮੰਤਰੀ ਸਾਹਿਬ ਨੇ ਕਿਹਾ ਹੈ ਕਿ ਅਸੀਂ ਉਨ੍ਹਾਂ ਨੂੰ ਸਨਮਾਨਿਤ ਕਰਾਂਗਾ । ਕਿੰਨੀ ਅਫਸੋਸਨਾਕ ਗੱਲ ਹੈ ਕਿ ਜਦੋਂ ਮੰਤਰੀ ਸਾਹਿਬ ਇਹ ਮਤਾ ਰੇਜ਼ ਕਰ ਰਹੇ ਸਨ, ਉਸ ਵਕਤ ਇਹ ਆਪੋਜ਼ੀਸ਼ਨ ਪਾਰਟੀਆਂ ਵਾਲੇ ਇਸ ਸਦਨ ਵਿਚੋਂ ਵਾਕ-ਆਊਟ ਕਰ ਗਏ ਹਨ । It is a matter of shame for the House.

(ਸ਼ੇਮ-ਸ਼ੇਮ ਦੀਆਂ ਆਵਾਜ਼ਾਂ)

---

## CALL ATTENTION NOTICES UNDER-RULE 66

(ਕ੍ਰਮ ਨੰ: 3)

**ਸ਼੍ਰੀ ਸੱਤਿਆ ਪਾਲ ਸੈਣੀ** : ਸ਼੍ਰੀਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਣਾ ਚਾਹੁੰਦਾ ਹਾਂ ਅਰਥਾਤ ਕਿ ਸ਼ਾਹ ਪੁਰ ਕੰਡੀ ਦੇ ਬੈਰਾਜ ਪ੍ਰਾਜੈਕਟ ਦੀ ਉਸਾਰੀ ਦੇ ਕੰਮ, ਜਿਸ ਦਾ ਉਦਘਾਟਨ 4 ਸਾਲ ਪਹਿਲਾਂ ਉਸ ਵੇਲੇ ਦੇ ਪ੍ਰਧਾਨ ਮੰਤਰੀ ਦੁਆਰਾ ਕੀਤਾ ਗਿਆ ਸੀ, ਨੂੰ ਅਜੇ ਤੱਕ ਮਨਜ਼ੂਰੀ ਨਹੀਂ ਦਿੱਤੀ ਗਈ ਹੈ ਜਿਸ ਕਾਰਨ ਲਗ ਭਗ 5 ਹਜ਼ਾਰ ਕਾਮੇ ਆਦਿ ਵਿਹਲੇ ਬੈਠੇ ਹਨ ਅਤੇ ਬਹੁਮੁਲੇ ਮਜ਼ਦੂਰੀ ਅੰਸ਼ ਦੀ ਬਰਬਾਦੀ ਹੋ ਰਹੀ ਹੈ ।

ਮਾਮਲੇ ਦੀ ਪ੍ਰਤੱਖ ਅਤੇ ਜ਼ਰੂਰੀ ਮਹੱਤਤਾ ਨੂੰ ਮੱਦੇਨਜ਼ਰ ਰੱਖਦਿਆਂ ਕ੍ਰਿਪਾ ਕਰਕੇ ਸਬੰਧਤ ਮੰਤਰੀ ਨੂੰ ਸਦਨ ਵਿਚ ਬਿਆਨ ਦੇਣ ਲਈ ਕਿਹਾ ਜਾਵੇ ।

**ਰਾਜ ਮੰਤਰੀ, ਸਿੰਚਾਈ (ਸਰਦਾਰ ਸਿਕੰਦਰ ਸਿੰਘ ਮਲੂਕਾ)** : ਸਪੀਕਰ ਸਾਹਿਬ, ਸ਼ਾਹਪੁਰ ਕੰਡੀ ਵਿਖੇ ਬੈਰਾਜ ਪ੍ਰੋਜੈਕਟ ਦਾ ਕੋਈ ਉਦਘਾਟਨ ਨਹੀਂ ਹੋਇਆ ਪਰ ਅਪ੍ਰੈਲ, 1995 ਵਿਚ ਉਸ ਵੇਲੇ ਦੇ ਪ੍ਰਧਾਨ ਮੰਤਰੀ ਜੀ ਨੇ ਇਸ ਪ੍ਰੋਜੈਕਟ ਨੂੰ ਸ਼ੁਰੂ ਕਰਨ ਦਾ ਨੀਂਹ-ਪੱਥਰ ਹੀ ਰੱਖਿਆ ਸੀ । ਫਿਰ ਵੀ ਇਸ ਪ੍ਰੋਜੈਕਟ ਨੂੰ ਫੰਡਾਂ ਦੀ ਘਾਟ ਕਰਕੇ ਸ਼ੁਰੂ ਨਹੀਂ ਕੀਤਾ ਜਾ ਸਕਿਆ ਕਿਉਂਕਿ ਰਣਜੀਤ ਸਾਗਰ ਡੈਮ ਪ੍ਰੋਜੈਕਟ ਦੀ ਉਸਾਰੀ ਦਾ ਕੰਮ ਪੂਰੇ ਸਿਖਰਾਂ ਤੇ ਸੀ । ਰਣਜੀਤ ਸਾਗਰ ਡੈਮ ਪ੍ਰੋਜੈਕਟ ਤਕਰੀਬਨ ਪੂਰਾ ਹੋਣ ਵਾਲਾ ਹੈ ਅਤੇ ਰਣਜੀਤ ਸਾਗਰ ਡੈਮ ਪ੍ਰੋਜੈਕਟ ਦੇ ਪੂਰਾ ਹੋਣ ਉਪਰੰਤ ਸ਼ਾਹਪੁਰ ਕੰਡੀ ਬੈਰਾਜ ਬਾਰੇ ਵਿਚਾਰ ਕੀਤਾ ਜਾਵੇਗਾ ।

**ਸ਼੍ਰੀ ਸੱਤਿਆ ਪਾਲ ਸੈਣੀ** : ਸਪੀਕਰ ਸਾਹਿਬ, ਮੈਂ ਚੀਫ , ਮਨਿਸਟਰ ਸਾਹਿਬ ਦਾ ਧਿਆਨ ਖਾਸ ਕਰਕੇ ਇਸ ਪ੍ਰੋਜੈਕਟ ਦੀ ਤਰਫ ਦਿਵਾਉਣਾ ਚਾਹੁੰਦਾ ਸੀ ਤਾਂ ਕਿ ਸਰਕਾਰ ਇਸ ਨੂੰ ਰਲੀਅਰੈਂਸ ਆਪਣੀ ਸਰਕਾਰ ਅਤੇ ਸੈਂਟਰਲ ਗੌਰਮਿੰਟ ਤੋਂ ਪਹਿਲ ਦੇ ਆਧਾਰ ਤੇ ਲਵੇ ।

(ਕ੍ਰਮ ਨੰ: 4)

ਸ਼੍ਰੀ ਸੱਤਿਆ ਪਾਲ ਸੈਣੀ : ਸ਼੍ਰੀ ਮਾਨ ਜੀ, ਮੈਂ ਸਰਕਾਰ ਦਾ ਧਿਆਨ ਲੋਕ ਮਹੱਤਤਾ ਦੇ ਇਕ ਜ਼ਰੂਰੀ ਮਾਮਲੇ ਵੱਲ ਦਿਵਾਉਣਾ ਚਾਹੁੰਦਾ ਹਾਂ ਅਰਥਾਤ ਕਿ ਕੰਡੀ ਦੇ ਇਲਾਕੇ ਵਿਸ਼ੇਸ਼ ਕਰਕੇ ਤਹਿਸੀਲ ਪਠਾਨਕੋਟ ਵਿਚ ਸਿੰਜਾਈ ਸਕੀਮ ਦਾ ਵਿਸਥਾਰ ਕਰਨਾ, ਜਿਥੇ ਸਿੰਜਾਈ ਦੇ ਪਾਣੀ ਦੀ ਨਾ-ਉਪਲਬਧਤਾ ਕਾਰਨ ਫਸਲਾਂ ਦੀ ਪੈਦਾਵਾਰ ਤੇ ਬੁਰੀ ਤਰ੍ਹਾਂ ਅਸਰ ਪਿਆ ਹੈ ।

ਮਾਮਲੇ ਦੀ ਪ੍ਰਤੱਖ ਅਤੇ ਜ਼ਰੂਰੀ ਮਹੱਤਤਾ ਨੂੰ ਧਿਆਨ ਵਿਚ ਰੱਖਦਿਆਂ ਕ੍ਰਿਪਾ ਕਰਕੇ ਸਬੰਧਤ ਮੰਤਰੀ ਨੂੰ ਸਦਨ ਵਿਚ ਬਿਆਨ ਦੇਣ ਲਈ ਕਿਹਾ ਜਾਵੇ ।

ਰਾਜ ਮੰਤਰੀ, ਸਿੰਚਾਈ (ਸਰਦਾਰ ਸਿਕੰਦਰ ਸਿੰਘ ਮਲੂਕਾ) : ਸਪੀਕਰ ਸਾਹਿਬ, ਹਾਲ ਦੀ ਘੜੀ ਤਹਿਸੀਲ ਪਠਾਨਕੋਟ ਦੇ ਕੰਡੀ ਏਰੀਆ ਵਿਖੇ ਸਿੰਚਾਈ ਸਕੀਮ ਵਿੱਚ ਵਾਧਾ ਕਰਨ ਦੀ ਕੋਈ ਤਜਵੀਜ਼ ਨਹੀਂ ਹੈ ਪਰ ਵਰਲਡ ਬੈਂਕ ਦੀ ਸਕੀਮ ਤਹਿਤ ਹੁਣ ਤੱਕ ਪਠਾਨਕੋਟ ਤਹਿਸੀਲ ਵਿਚ 84 ਟਿਊਬਵੈਲ ਲਗਾਏ ਗਏ ਹਨ । ਇਸ ਤੋਂ ਇਲਾਵਾ ਕੰਡੀ ਏਰੀਆ ਵਿਚ ਸਿੰਚਾਈ ਲਈ 15.81 ਕਰੋੜ ਰੁਪਏ ਦੀ ਲਾਗਤ ਨਾਲ 47 ਟਿਊਬਵੈੱਲ ਵੀ ਲਗਾਏ ਗਏ ਹਨ । ਬਾਕੀ ਮੈਂਬਰ ਸਾਹਿਬ ਦੀ ਕੋਈ ਹੋਰ ਡਿਮਾਂਡ ਹੈ ਤਾਂ ਉਹ ਲਿਖ ਕੇ ਸਾਨੂੰ ਦੇਣ, ਅਸੀਂ ਕੰਸਿਡਰ ਕਰ ਲਵਾਂਗੇ ।

ਸ਼੍ਰੀ ਸੱਤਿਆ ਪਾਲ ਸੈਣੀ : ਸਪੀਕਰ ਸਾਹਿਬ, ਮੈਂ ਸਰਕਾਰ ਦਾ ਧੰਨਵਾਦ ਕਰਦਾ ਹਾਂ । ਮੈਂ ਇਨ੍ਹਾਂ ਨੂੰ ਇਸ ਬਾਰੇ ਲਿਖ ਕੇ ਦੇ ਦੇਵਾਂਗਾ ਅਤੇ ਸਰਕਾਰ ਇਸ ਕੰਮ ਨੂੰ ਪਹਿਲ ਦੇ ਆਧਾਰ ਤੇ ਚਾਲੂ ਕਰਵਾ ਦੇਵੇ । ਇਹ ਯੋਜਨਾ ਵਰਲਡ ਬੈਂਕ ਦੇ ਨਾਲ ਸਬੰਧਤ ਹੈ । ਮੇਰੇ ਸਮੇਂ ਵਿਚ ਕੋਈ ਟਿਊਬਵੈੱਲ ਉਥੇ ਨਹੀਂ ਲੱਗਾ ਹੈ । ਇਹ ਟਿਊਬਵੈੱਲ ਪਹਿਲੇ ਦੇ ਉਥੇ ਲੱਗੇ ਹੋਏ ਹਨ । ਸਰਕਾਰ ਹੋਰ ਟਿਊਬਵੈੱਲ ਲਗਾਉਣ ਲਈ ਦੁਬਾਰਾ ਵਿਚਾਰ ਕਰੇ ।

---

## PAPERS LAID ON THE TABLE

MINISTER FOR FOOD AND SUPPLIES AND PARLIAMENTARY AFFAIRS SHRI MADAN MOHAN MITTAL) :
Sir, I beg to lay on the Table-

i) The Punjab Rural Development (Amendment) Ordinance, 1998.

(Punjab Ordinance No. 6 of 1998);

ii) The Punjab Infrastructure Development Ordinance, 1998.
(Punjab Ordinance No. 7 of 1998);

as required under Article 213(2) (a) of the Constitution of India.

[Minister for Food and Supplies and Parliamentary Affairs]

2. The Punjab State Lottery Rules, 1998, as required under sub section (3) of Section 12 of the Lotteries (Regulation) Act, 1998.

3. The Statement showing the Reasons for delay in laying the Annual Reports of the Punjab State Leather Development Corporation Ltd. for the years 1992-93 to 1994-95.

4. The Annual Statement of Accounts of the Punjab Urban Planning & Development Authority for the year 1995-96 (1-7-95 to 31-3-96), as required under section 53(1) of the Punjab Regional and Town Planning and Development Act, 1995, read with Rule 19.

5. The 24th Annual Report of the Punjab State Tubewell Corporation Ltd. for the year 1994-95, alongwith Statement showing the Reasons for delay in laying the said Report, as required under section 619-A of the Companies Act, 1956.

6. The 17th Annual Report of the Punjab State Seeds Corporation Ltd. for the year 1992-93, as required under section 619-A of the Companies Act, 1956.

7. The Annual Reports of the Punjab Scheduled Castes Land Development & Finance Corporation for the years 1995-96 and 1996-97, as required under section 27(5) of the Punjab Scheduled Castes Land Development and Finance Corporation Act, 1970.

8. The 27th Annual Report of the Punjab Land Development & Reclamation Corporation Ltd. for the year 1991-92, as required under section 619-A of the Companies Act, 1956.

9. The Annual Administrative Report of Local Fund Audit Organisation, Punjab for the year 1994-95.

10. i) The Annual Reports of the Punjab Backward Classes Land Development and Finance Corporation for the years 1993-94 to 1996-97 ; and

ii) The Balance Sheets of the Punjab Backward Classes Land Development and Finance Corporation for the years 1993-94 to 1995-96;

as required under section 27(6) of the Punjab Backward Classes Land Development and Finance Corporation Act, 1976.

11. The 14th Annual Reports & Accounts of the Punjab Tourism Development Corporation Ltd. for the year 1992-93, as required under section 619-A of the Companies Act, 1956.

---

## PRESENTATION OF REPORTS OF THE COMMITTEES

**ਸਭਾਪਤੀ, ਅਨੁਮਾਨ ਕਮੇਟੀ (ਸਰਦਾਰ ਹੀਰਾ ਸਿੰਘ ਗਾਬੜੀਆ)** : ਸਪੀਕਰ ਸਾਹਿਬ, ਮੈਂ ਪੰਜਾਬ ਭਵਨ, ਨਵੀਂ ਦਿੱਲੀ ਅਤੇ ਪੰਜਾਬ ਸਰਕਾਰ ਦੇ ਹੋਰ ਸਰਕਟ ਹਾਊਸਾਂ ਵਿਚ ਕੰਮ-ਕਾਰ ਅਤੇ ਰਿਹਾਇਸ਼ੀ ਜਗ੍ਹਾ ਆਦਿ ਸਬੰਧੀ ਸਾਲ 1998-99 ਲਈ ਅਨੁਮਾਨ ਕਮੇਟੀ ਦੀ ਰਿਪੋਰਟ ਸਦਨ ਵਿਚ ਪੇਸ਼ ਕਰਦਾ ਹਾਂ।

**ਸਭਾਪਤੀ, ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਲਈ ਕਮੇਟੀ (ਸਰਦਾਰ ਸੁਜਾਨ ਸਿੰਘ)** : ਸਪੀਕਰ ਸਾਹਿਬ, ਮੈਂ ਪੰਜਾਬ ਰਾਜ ਲਘੂ ਉਦਯੋਗ ਅਤੇ ਨਿਰਯਾਤ ਕਾਰਪੋਰੇਸ਼ਨ ਲਿਮਟਿਡ ਦੇ ਸਬੰਧ ਵਿਚ ਸੇਵਾਵਾਂ ਤੇ ਅਸਾਮੀਆਂ ਵਿਚ ਅਨੁਸੂਚਿਤ ਜਾਤੀਆਂ ਅਤੇ ਪੱਛੜੀਆਂ ਸ਼੍ਰੇਣੀਆਂ ਲਈ ਰਿਜ਼ਰਵੇਸ਼ਨ ਸਬੰਧੀ ਸਾਲ 1998-99 ਲਈ ਪੰਜਾਬ ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪੱਛੜੀਆਂ ਸ਼੍ਰੇਣੀਆਂ ਦੀ ਭਲਾਈ ਲਈ ਕਮੇਟੀ ਦੀ 22ਵੀਂ ਰਿਪੋਰਟ ਪੇਸ਼ ਕਰਦਾ ਹਾਂ।

**ਮੈਂਬਰ, ਲੋਕ ਲੇਖਾ ਕਮੇਟੀ (ਸਰਦਾਰ ਮੱਖਣ ਸਿੰਘ)** : ਸਪੀਕਰ ਸਾਹਿਬ, ਮੈਂ ਆਬਕਾਰੀ ਅਤੇ ਕਰ ਵਿਭਾਗ ਨਾਲ ਸਬੰਧਤ ਸਾਲ 1986-87 ਲਈ ਪੰਜਾਬ ਸਰਕਾਰ ਦੇ ਨਮਿੱਤਣ ਲੇਖਿਆਂ ਅਤੇ ਸਾਲ 1986-87 ਲਈ ਭਾਰਤ ਦੇ ਕੰਪਟ੍ਰੋਲਰ ਅਤੇ ਆਡੀਟਰ ਜਨਰਲ ਦੀ ਰਿਪੋਰਟ (ਮਾਲੀਆ ਪ੍ਰਾਪਤੀਆਂ) ਅਤੇ ਲੋਕ ਲੇਖਾ ਕਮੇਟੀ ਦੀ 116ਵੀਂ ਰਿਪੋਰਟ ਪੇਸ਼ ਕਰਦਾ ਹਾਂ।

---

**ਸ਼੍ਰੀ ਸਪੀਕਰ** : ਹੁਣ ਵਿਧਾਨਕ ਕੰਮ-ਕਾਰ ਅਤੇ ਭਾਰਤ ਦੇ ਸੰਵਿਧਾਨ ਅਨੁਛੇਦ 213(2) (ੳ) ਅਧੀਨ ਚੀਫ ਮਨਿਸਟਰ ਸਾਹਿਬ ਮਤਾ ਪੇਸ਼ ਕਰਨਗੇ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਪਹਿਲਾਂ ਮੈਂ ਇਕ ਕਲੈਰੀਫਿਕੇਸ਼ਨ ਲੈਣੀ ਚਾਹੁੰਦਾ ਹਾਂ।

**ਸ਼੍ਰੀ ਸਪੀਕਰ** : ਹਾਂ ਜੀ, ਅਰਸ਼ੀ ਜੀ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਇਹ ਜਿਹੜਾ ਅੱਜ ਦਾ ਬਿਜ਼ਨਸ ਹੈ, ਉਸ ਦੇ ਬਾਰੇ, ਸਾਰੇ ਬਿਜ਼ਨਸ ਬਾਰੇ ਤਾਂ ਸਹਿਮਤੀ ਹੋ ਸਕਦੀ ਹੈ ਅਤੇ ਅਸੀਂ ਉਸ ਤੇ ਬੋਲਣ ਵੇਲੇ ਵੀ ਕਹਿ ਲਵਾਂਗੇ ਲੇਕਿਨ ਅੱਜ ਜਿਹੜਾ ਲਾਸਟ ਬਿਜ਼ਨਸ ਏਜੰਡੇ ਤੇ ਹੈ, ਪੰਜਾਬ ਮਿਊਂਸਿਪਲ ਬਿਲ, 1998 ਜੋ ਨਵਾਂ ਲਿਆਂਦਾ ਜਾ ਰਿਹਾ ਹੈ ਅਤੇ ਜਿਸ ਦੇ ਬਾਰੇ ਨਿਊਜ਼ ਪੇਪਰਜ਼ ਵਿਚ ਵੀ ਆਇਆ ਹੈ ਉਸ ਦੇ ਬਾਰੇ ਮੈਂ ਇਹ ਜਾਣਨਾ ਚਾਹੁੰਦਾ ਹਾਂ ਕਿ ਆਇਆ ਉਸਨੂੰ ਗੌਰਮਿੰਟ ਇੰਟਰੋਡਿਊਸ ਹੀ ਕਰੇਗੀ ਜਾਂ ਕਿ ਸਿਲੈਕਟ ਕਮੇਟੀ ਨੂੰ ਦੇ ਦੇਵੇਗੀ ਕਿਉਂਕਿ ਇਹ 600-650 ਪੇਜਾਂ ਦਾ ਬਿਲ ਹੈ, ਇਸਨੂੰ ਮੈਂਬਰਾਂ ਨੇ ਨਾ ਹੀ ਪੜ੍ਹਿਆ ਹੈ ਅਤੇ ਨਾ ਹੀ ਇਸ ਤੇ ਕੋਈ ਅਮੈਂਡਮੈਂਟ ਦਿੱਤੀ ਜਾ ਸਕਦੀ ਹੈ। ਸਮਾਂ ਸੀਮਿਤ ਹੈ। ਇਸ ਲਈ ਮੈਂ ਤਾਂ ਕਲੈਰੀਫਿਕੇਸ਼ਨ ਇਹੀ ਲੈਣੀ ਹੈ ਕਿ ਕੀ ਇਸ ਤਰ੍ਹਾਂ ਤਾਂ ਨਹੀਂ ਹੋਵੇਗਾ ਕਿ ਮੰਤਰੀ ਸਾਹਿਬ ਇਸ ਦੀ ਮੋਸ਼ਨ ਨੂੰ ਮੂਵ ਵੀ ਕਰ ਦੇਣ, ਤੁਰੰਤ ਬਹਿਸ ਵਾਸਤੇ ਵੀ ਕਹਿ ਦੇਣ ਅਤੇ ਫਿਰ ਹਾਊਸ ਨੂੰ ਇਸਨੂੰ ਪਾਸ ਕਰਨ ਦੀ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਅਪੀਲ ਵੀ ਕਰ ਦੇਣ ? ਜਾਂ ਫਿਰ ਸਰਕਾਰ ਨੇ ਇਸ ਨੂੰ ਸਟਰੀਮਰੋਲਿੰਗ ਕਰਨ ਦਾ ਹੀ ਇਰਾਦਾ ਕੀਤਾ ਹੈ । ਇਸ ਬਾਰੇ ਜ਼ਰੂਰ ਸਪਸ਼ਟੀਕਰਣ ਦੇ ਦਿੱਤਾ ਜਾਵੇ ।

**ਸ਼੍ਰੀ ਸਪੀਕਰ** : ਹਾਂ ਜੀ, ਮਿੱਤਲ ਸਾਹਿਬ, ਦੱਸ ਦਿਉ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਸਪੀਕਰ ਸਾਹਿਬ, ਮੈਂ ਤੁਹਾਡੇ ਦੁਆਰਾ ਸਾਰੇ ਹਾਊਸ ਨੂੰ ਵਿਸ਼ਵਾਸ ਦਿਵਾਉਂਦਾ ਹਾਂ ਕਿ ਸਰਕਾਰ ਨੇ ਅੱਜ ਤੱਕ ਕੋਈ ਬਿੱਲ ਸਟਰੀਮਰੋਲ ਨਹੀਂ ਕੀਤਾ ਅਤੇ ਇਹ ਬਿਲ ਵੀ ਸਟਰੀਮਰੋਲ ਨਹੀਂ ਕੀਤਾ ਜਾਵੇਗਾ । We have full respect for the House and we only want to introduce the Bill so that everybody should have a right and proper time to participate in the debate. We are not to get it passed today.

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਇਹ ਅੱਜ ਤਾਂ ਪਾਸ ਨਹੀਂ ਨਾ ਹੋ ਰਿਹਾ ?

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ** : ਅੱਜ ਅਸੀਂ ਇਸ ਨੂੰ ਇੰਟਰੋਡਿਊਸ ਕਰਾਂਗੇ । ਬਾਕੀ ਮੋਸ਼ਨ ਲਿਆਵਾਂਗੇ ਕਿ ਇਸਨੂੰ ਸਿਲੈਕਟ ਕਮੇਟੀ ਨੂੰ ਦੇ ਦਿੱਤਾ ਜਾਵੇ ।

**ਸ਼੍ਰੀ ਸਪੀਕਰ** : ਟੰਡਨ ਸਾਹਿਬ, ਤੁਸੀਂ ਕੁਝ ਕਹਿਣਾ ਹੈ ?

**ਸਥਾਨਕ ਸਰਕਾਰ ਅਤੇ ਕਿਰਤ ਅਤੇ ਰੁਜ਼ਗਾਰ ਮੰਤਰੀ** : ਸਪੀਕਰ ਸਾਹਿਬ, ਜਿਸ ਵੇਲੇ ਵਾਰੀ ਆਵੇਗੀ, ਉਸ ਵੇਲੇ ਕਹਾਂਗਾ ।

**ਸ਼੍ਰੀ ਸਪੀਕਰ** : ਹੁਣ ਮੰਤਰੀ ਸਾਹਿਬ ਪੰਜਾਬ ਮੋਟਰ ਸਪਿਰਟ (ਵਿਕਰੀਆਂ ਅਤੇ ਕਰ) ਮਨਸੂਖੀ ਬਿਲ, 1998 ਪੇਸ਼ ਕਰਨਗੇ ।

———

## LEGISLATIVE BUSINESS AND RESOLUTION UNDER ARTICLE 213(2)(a) OF THE CONSTITUTION OF INDIA

## THE PUNJAB MOTOR SPIRIT (TAXATION OF SALES) REPEAL BILL, 1998

**Chief Minister (Sardar Parkash Singh Badal)** : Sir, I beg to introduce the Punjab Motor Spirit (Taxation of Sales) Repeal Bill.

Sir, I also beg to move—

> That the Punjab Motor Spirit (Taxation of Sales) Repeal Bill be taken into consideration at once.

ਸਪੀਕਰ ਸਾਹਿਬ, ਇਹ ਬਹੁਤ ਹੀ ਛੋਟਾ ਜਿਹਾ ਮਸਲਾ ਹੈ ਤੇ ਮੇਰਾ ਖਿਆਲ ਹੈ ਕਿ ਬਿਨਾਂ ਬਹੁਤੀ ਡਿਸਕਸ਼ਨ ਤੋਂ ਪਾਸ ਕਰ ਦੇਣਾ ਚਾਹੀਦਾ ਹੈ । ਇਸ ਵਿਚ ਅਸੀਂ ਇਹ ਕਹਿਣਾ ਚਾਹੁੰਦੇ ਹਾਂ ਕਿ ਹੁਣ ਤੱਕ ਪੈਟਰੋਲ ਜਾਂ ਡੀਜ਼ਲ ਤੇ ਜੋ ਕੋਈ ਟੈਕਸ ਘਟਾਉਣਾ ਜਾਂ ਵਧਾਉਣਾ ਹੁੰਦਾ ਸੀ ਤਾਂ ਉਹ ਪੰਜਾਬ ਮੋਟਰ ਸਪਿਰਟ ਐਕਟ, 1939 ਅਧੀਨ ਕਰਨਾ ਪੈਂਦਾ ਸੀ ਅਤੇ ਉਸ ਵਾਸਤੇ ਸੈਂਟਰ ਦੀ ਸਰਕਾਰ ਤੋਂ ਮਨਜ਼ੂਰੀ ਲੈਣੀ ਪੈਂਦੀ ਸੀ ਜਿਸ ਨੂੰ ਕਿ 6-7 ਮਹੀਨੇ ਦਾ ਸਮਾਂ ਲੱਗ ਜਾਂਦਾ ਸੀ । ਇਸ ਲਈ ਇਹ ਜ਼ਰੂਰੀ ਸਮਝਿਆ ਗਿਆ ਕਿ ਇਹ ਜਿਹੜਾ ਪੰਜਾਬ ਮੋਟਰ ਸਪਿਰਟ (ਵਿਕਰੀਆਂ ਅਤੇ ਕਰ) ਰਿਪੀਲ ਬਿਲ ਹੈ, ਇਸਨੂੰ ਰਿਪੀਲ ਕਰ ਦੇਣਾ ਚਾਹੀਦਾ ਹੈ ਔਰ ਇਹ ਸਾਰਾ ਕੰਮ ਜਿਹੜਾ ਹੈ ਇਸਨੂੰ ਪੰਜਾਬ ਦਾ ਜਿਹੜਾ ਜਨਰਲ ਸੇਲਜ਼ ਟੈਕਸ ਐਕਟ, 1948 ਹੈ, ਉਸ ਵਿਚ ਲੈ ਲਿਆ ਜਾਵੇ ।

**ਸ਼੍ਰੀ ਸਪੀਕਰ** : ਪ੍ਰਸਤਾਵ ਪੇਸ਼ ਕੀਤਾ—

> ਕਿ ਪੰਜਾਬ ਮੋਟਰ ਸਪਿਰਟ (ਵਿਕਰੀਆਂ ਤੇ ਕਰ) ਮਨਸੂਖੀ ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

ਬਹਿਸ, ਹਾਂ ਜੀ, ਅਰਸ਼ੀ ਜੀ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ (ਬੁਢਲਾਡਾ)** : ਸਪੀਕਰ ਸਾਹਿਬ, ਜਿਸ ਤਰ੍ਹਾਂ ਮਾਨਯੋਗ ਮੁੱਖ ਮੰਤਰੀ ਜੀ ਨੇ ਕਿਹਾ ਹੈ ਕਿ ਇਸ ਤੇ ਬਹਿਸ ਕਰਨ ਦੀ ਕੋਈ ਜ਼ਿਆਦਾ ਅਵੱਸ਼ਕਤਾ ਨਹੀਂ, ਤਾਂ ਅਸੀਂ ਇਸ ਗੱਲ ਨਾਲ ਇਸ ਮੁੱਦੇ ਤੇ ਤਾਂ ਸਹਿਮਤ ਹਾਂ ਕਿ ਜੇ ਸਰਕਾਰ ਨੂੰ ਦਿੱਕਤ ਆ ਰਹੀ ਸੀ ਅਤੇ ਛੋਟੇ ਛੋਟੇ ਕੰਮ ਵਿਚ ਇਹ ਐਕਟ ਅੜਿੱਕਾ ਬਣ ਰਿਹਾ ਸੀ ਤਾਂ ਇਸਨੂੰ ਰਿਪੀਲ ਕਰਨ ਵਿਚ ਸਾਨੂੰ ਕੋਈ ਇਤਰਾਜ਼ ਨਹੀਂ ਸੀ ਪਰ ਇਸ ਬਿਲ ਬਾਰੇ ਮੁੱਖ ਮੰਤਰੀ ਸਾਹਿਬ ਨੇ ਪੂਰੀ ਗੱਲ ਨਹੀਂ ਦੱਸੀ । ਜੋ ਇਸ ਦਾ ਫਾਈਨਾਂਸ਼ੀਅਲ ਮੈਮੋਰੰਡਮ ਲਾਸਟ ਵਿਚ ਦਿੱਤਾ ਹੋਇਆ ਹੈ, ਉਸਦੇ ਬਾਰੇ ਇਨ੍ਹਾਂ ਨੇ ਕੁਝ ਨਹੀਂ ਕਿਹਾ । ਸਾਡੀ ਪਹਿਲੀ ਗੱਲ ਨਾਲ ਤਾਂ ਸਹਿਮਤੀ ਹੈ ਕਿ 1939 ਵਾਲੇ ਐਕਟ ਨੂੰ ਮਨਸੂਖ ਕਰ ਦਿਉ ਅਤੇ ਆਪਣੇ ਐਕਟ ਥੱਲੇ ਇਹ ਪ੍ਰੋਵੀਜ਼ਨਾਂ ਕਰ ਲਓ ਪਰ ਸਾਡਾ ਇਤਰਾਜ਼ ਤਾਂ ਇਹ ਹੈ ਕਿ ਜਿਨ੍ਹਾਂ ਕਮਾਡਿਟੀਜ਼ ਉਪਰ ਸੇਲਜ਼ ਟੈਕਸ 7% ਲੱਗਦਾ ਸੀ, ਉਸਨੂੰ ਸਰਕਾਰ ਨੇ ਇਸ ਬਿਲ ਦੇ ਰਾਹੀਂ 10% ਕਰ ਦਿੱਤਾ ਹੈ ਅਤੇ ਇਸ 3% ਵਾਧੇ ਦੇ ਨਾਲ 212 ਕਰੋੜ ਰੁਪਏ ਦਾ ਨਵਾਂ ਵਿੱਤੀ ਭਾਰ ਪੰਜਾਬ ਦੇ ਲੋਕਾਂ ਦੇ ਸਿਰ ਤੇ ਪੈਣ ਜਾ ਰਿਹਾ ਹੈ ।

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਲੋਕ ਤਾਂ ਪਹਿਲਾਂ ਹੀ ਆਰਥਿਕ ਤੰਗੀ ਦਾ ਸ਼ਿਕਾਰ ਹਨ । ਬਾਕੀ ਪੈਟਰੋਲ ਅਤੇ ਡੀਜ਼ਲ ਨੂੰ ਵੱਡੇ ਲੋਕ ਹੀ ਇਸਤੇਮਾਲ ਨਹੀਂ ਕਰਦੇ, ਸਾਧਾਰਨ ਲੋਕ ਵੀ ਕਰਦੇ ਹਨ । ਡੀਜ਼ਲ ਇਕਲੇ ਪ੍ਰਾਈਵੇਟ ਟਰਾਂਸਪੋਰਟਰ ਹੀ ਇਸਤੇਮਾਲ ਨਹੀਂ ਕਰਦੇ ਬਲਕਿ ਸਾਧਾਰਨ ਕਿਸਾਨ ਵੀ ਪੰਪਿੰਗ ਸੈਟਾਂ ਵਿਚ ਇਸਦੀ ਵਰਤੋਂ ਉਨ੍ਹਾਂ ਤੋਂ ਵੀ ਜ਼ਿਆਦਾ ਕਰਦੇ ਹਨ । ਪੈਟਰੋਲ ਨੂੰ ਹਰ ਸਾਧਾਰਨ ਵਿਅਕਤੀ ਟੂ-ਵੀਲਰਾਂ ਵਿਚ, ਸਕੂਟਰਾਂ ਅਤੇ ਮੋਟਰ ਸਾਇਕਲਾਂ ਵਿਚ ਵਰਤਦਾ ਹੈ ਅਤੇ ਉਹ ਲੋਕ ਜਿਨ੍ਹਾਂ ਕੋਲ ਛੋਟੀਆਂ ਕਾਰਾਂ ਹਨ, ਉਹ ਵੀ ਸਭ ਇਸਤੇਮਾਲ ਕਰਦੇ ਹਨ । ਉਨ੍ਹਾਂ ਦੇ ਉਪਰ ਵੀ ਸਰਕਾਰ ਇਹ ਭਾਰ ਪਾਉਣ ਜਾ ਰਹੀ ਹੈ । ਇਸ ਤਰੀਕੇ ਦੇ ਨਾਲ ਸਰਕਾਰ ਬਾਰ ਬਾਰ ਟੈਕਸ ਲਗਾ ਕੇ ਆਪਣੇ ਫਾਈਨੈਂਸ਼ੀਅਲ ਕਰਾਈਸਿਸ ਨੂੰ ਦੂਰ ਕਰਨਾ ਚਾਹੁੰਦੀ ਹੈ ਜਿਸ ਦੇ ਵਿਚ ਸਰਕਾਰ ਆਪਣੀ ਗਲਤੀ ਕਰਕੇ ਹੀ ਫਸੀ ਹੈ ਕਿਉਂਕਿ ਸਰਕਾਰ ਦੇ ਕੋਲ ਕੋਈ ਦਿਸ਼ਾ ਨਿਰਦੇਸ਼ ਹੈ ਨਹੀਂ । ਜੇ ਤੁਹਾਡੇ ਆਪਣੇ ਕੋਲ ਕੋਈ ਦਿਸ਼ਾ ਨਿਰਦੇਸ਼ ਨਹੀਂ ਹੈ ਤਾਂ ਦੂਜਿਆਂ ਨੂੰ ਕਾਨਫੀਡੈਂਸ ਵਿਚ ਲੈ ਲਓ,, ਸਾਰੀਆਂ ਪੁਲੀਟੀਕਲ ਪਾਰਟੀਆਂ ਨੂੰ ਇਕੱਠਾ ਕਰਕੇ ਬਿਠਾ ਲਓ ਅਤੇ ਉਨ੍ਹਾਂ ਦੀ ਰਾਏ ਲੈ ਲਓ । ਸਟੇਟ ਤਾਂ ਸਾਡੇ ਸਾਰਿਆਂ ਦੀ ਸਾਂਝੀ ਹੈ ਅਤੇ ਇਸ ਨੂੰ ਚਲਾਉਣਾ ਵੀ ਸਾਡੀ ਸਾਰਿਆਂ ਦੀ ਜ਼ਿੰਮੇਂ-ਵਾਰੀ ਹੈ । ਅਸੀਂ ਤਾਂ ਸਰਕਾਰ ਨੂੰ ਕੋਆਪ੍ਰੇਟ ਕਰਨ ਵਾਸਤੇ ਹਰ ਤਰ੍ਹਾਂ ਨਾਲ ਤਿਆਰ ਹਾਂ ਪਰ ਸਰਕਾਰ ਸਾਡੀ ਰਾਏ ਲੈਣੀ ਹੀ ਨਹੀਂ ਚਾਹੁੰਦੀ । ਇਸ ਨੇ ਸਾਰੀਆਂ ਚੀਜ਼ਾਂ ਆਪਣੇ ਤੌਰ ਤੇ ਹੀ ਕਰਨ ਦਾ, ਮੁਆਫ ਕਰਨਾ ਮੈਂ ਕੁਝ ਸਖਤ ਸ਼ਬਦ ਵਰਤ ਰਿਹਾ ਹਾਂ, ਠੇਕਾ ਲਿਆ ਹੋਇਆ ਹੈ । ਇਸ ਦਾ ਰਿਜ਼ਲਟ ਫਰੂਟਫੁੱਲ ਨਹੀਂ ਨਿਕਲਣਾ । ਸਰਕਾਰ ਜੋ ਵੀ ਸਟੈਪ ਉਠਾਉਂਦੀ ਹੈ, ਚਾਹੇ ਉਹ ਬਜਟ ਹੋਵੇ ਅਤੇ ਚਾਹੇ ਕੋਈ ਬਿੱਲ ਹੋਵੇ— ਕੋਈ ਨਵਾਂ ਬਿੱਲ ਹੋਵੇ ਜਾਂ ਪੁਰਾਣਾ ਬਿੱਲ ਹੋਵੇ, ਉਸਦਾ ਅੱਗੇ ਜਾ ਕੇ ਰਿਜ਼ਲਟ ਬੜਾ ਮਾੜਾ ਨਿਕਲਦਾ ਹੈ । ਪੰਜਾਬ ਦੇ ਲੋਕਾਂ ਦੇ ਸਿਰ ਪਹਿਲਾਂ ਹੀ 5700 ਕਰੋੜ ਰੁਪਏ ਦਾ ਕਰਜ਼ਾ ਚੜ੍ਹਿਆ ਹੋਇਆ ਹੈ ਅਤੇ ਮਹਿੰਗਾਈ ਨੇ ਲੋਕਾਂ ਦੇ ਨੱਕ ਵਿਚ ਦਮ ਕੀਤਾ ਹੋਇਆ ਹੈ । ਕੇਂਦਰ ਦੇ ਵਿਚ ਐਸੀ ਸਰਕਾਰ ਬਣੀ ਹੋਈ ਹੈ ਜਿਹੜੀ ਵੱਡੇ ਟਰੇਡਰਜ਼ ਲਈ ਸਾਫਟ ਕਾਰਨਰ ਰੱਖਣ ਵਾਲੀ ਹੈ । ਮਹਿੰਗਾਈ ਬੁਰੀ ਤਰ੍ਹਾਂ ਵਧ ਰਹੀ ਹੈ । ਇਸ ਦੇ ਨਾਲ 212 ਕਰੋੜ ਰੁਪਏ ਦਾ ਇਕ ਨਵਾਂ ਭਾਰ ਇਸ ਬਿੱਲ ਦੇ ਰਾਹੀਂ ਲੋਕਾਂ ਤੇ ਪਾਉਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ । ਪੰਜਾਬ ਦੀ ਇਕਾਨਮੀ ਪਹਿਲਾਂ ਹੀ ਇਸ ਨੂੰ ਅਲਾਓ ਨਹੀਂ ਕਰ ਰਹੀ । ਇਸ ਲਈ ਕ੍ਰਿਪਾ ਕਰਕੇ ਇਹ ਬਿੱਲ ਵਾਪਸ ਲਓ । ਜੇ ਫਾਈਨੈਂਸ਼ੀਅਲ ਕਰਾਈਸਿਸ ਵਿਚੋਂ ਬਾਹਰ ਨਿਕਲਣਾ ਹੈ ਤਾਂ ਸਾਰੀਆਂ ਆਪੋਜ਼ੀਸ਼ਨ ਪਾਰ-ਟੀਆਂ ਨੂੰ ਆਪਣੇ ਨਾਲ ਬਿਠਾ ਲਿਆ ਜਾਵੇ ਅਤੇ ਇਕਾਨਮੀ ਦੇ ਐਕਸਪਰਟਸ ਨੂੰ ਬੁਲਾ ਕੇ ਕੋਈ ਹੱਲ ਕੱਢ ਲਿਆ ਜਾਵੇ । ਇਹ ਤਰੀਕਾ ਜ਼ਿਆਦਾ ਵਧੀਆ ਹੋਵੇਗਾ । ਇਹ 212 ਕਰੋੜ ਰੁਪਏ ਦਾ ਭਾਰ ਹੈ, ਇਸ ਕਰਕੇ ਮੈਂ ਆਪਣੀ ਪਾਰਟੀ ਵੱਲੋਂ ਇਸ ਬਿੱਲ ਦੀ ਬਹੁਤ ਹੀ ਸਖ਼ਤ ਸ਼ਬਦਾਂ ਦੇ ਵਿਚ ਵਿਰੋਧਤਾ ਕਰਦਾ ਹਾਂ ।

**ਚੌਧਰੀ ਜਗਜੀਤ ਸਿੰਘ** (ਕਰਤਾਰਪੁਰ, ਐਸ. ਸੀ.) : ਸਪੀਕਰ ਸਾਹਿਬ, ਇਸ ਬਿੱਲ ਦੀ ਮਾਰਫਤ ਇਹ ਟੈਕਸ ਵਧਾਇਆ ਜਾ ਰਿਹਾ ਹੈ ਅਤੇ 7% ਤੋਂ 10% ਕੀਤਾ ਜਾ ਰਿਹਾ ਹੈ । ਜਿਸ ਤਰ੍ਹਾਂ ਪਹਿਲਾਂ ਵੀ ਇਥੇ ਕਿਹਾ ਗਿਆ ਹੈ, ਇਸ ਦੇ ਨਾਲ 212 ਕਰੋੜ ਰੁਪਏ ਦਾ ਨਵਾਂ ਬੋਝ ਪੰਜਾਬ ਦੇ ਲੋਕਾਂ ਤੇ ਪਵੇਗਾ । ਇਸ ਬਿੱਲ ਦੇ ਰਾਹੀਂ ਇਹ ਬੋਝ ਉਨ੍ਹਾਂ ਲੋਕਾਂ ਤੇ ਪੈਣਾ ਹੈ ਜਿਹੜੇ ਪੰਜਾਬ ਦੇ ਕਿਸਾਨ ਹਨ ਜੋ ਡੀਜ਼ਲ ਇੰਜਣ

ਚਲਾਉਂਦੇ ਹਨ ਅਤੇ ਜਿਨ੍ਹਾਂ ਕੋਲ ਛੋਟੇ ਵਹੀਕਲਜ਼ ਹਨ । ਪੰਜਾਬ ਅੱਗੇ ਹੀ ਮਹਿੰਗਾਈ ਨਾਲ ਪੀਸਿਆ ਹੋਇਆ ਹੈ ਪੰਜਾਬ ਸਰਕਾਰ ਨੇ ਪਹਿਲਾਂ ਵੀ ਆਪਣੀਆਂ ਬੱਸਾਂ ਦੇ ਕਿਰਾਏ ਵਧਾਏ ਹਨ ਅਤੇ ਬਿਜਲੀ ਦੇ ਬਿੱਲ ਵਧਾਏ ਹਨ । ਪੰਜਾਬ ਦੇ ਲੋਕ ਤਾਂ ਪਹਿਲਾਂ ਹੀ ਬੜੇ ਦੁਖਦਾਈ ਤਰੀਕੇ ਦੇ ਨਾਲ ਰਹਿ ਰਹੇ ਹਨ ਕਿਉਂਕਿ ਲੋਕਾਂ ਦੀ ਆਮਦਨ ਦੇ ਸਾਧਨ ਵਧੇ ਨਹੀਂ, ਗਰੀਬਾਂ ਦੀ ਦਿਹਾੜੀ/ਡੇਅਲੀ ਵੇਜ ਵਧੀ ਨਹੀਂ ਅਤੇ ਆਮਦਨ ਉਨੀ ਦੀ ਉਨੀ ਹੀ ਹੈ । ਉਨ੍ਹਾਂ ਦੀ ਖਰੀਦਣ ਦੀ ਸ਼ਕਤੀ ਤਾਂ ਵਧੀ ਨਹੀਂ ਲੇਕਿਨ ਟੈਕਸ ਜ਼ਰੂਰ ਵਧ ਰਹੇ ਹਨ । ਇਹ ਜਿਹੜਾ ਟੈਕਸ ਵਧਾਇਆ ਜਾ ਰਿਹਾ ਹੈ, ਇਸ ਦੇ ਨਾਲ ਪੰਜਾਬੀਆਂ ਤੇ ਬਹੁਤ ਵੱਡਾ ਭਾਰ ਪਵੇਗਾ । ਇਸ ਦਾ ਸਿੱਧਾ ਸਬੰਧ ਗਰੀਬਾਂ ਦੇ ਨਾਲ ਹੈ । ਜਿਹੜੇ ਥੋੜ੍ਹੀ ਕਮਾਈ ਵਾਲੇ ਲੋਕ ਹਨ, ਉਨ੍ਹਾਂ ਦੇ ਨਾਲ ਇਹ ਬਿਲ ਸਬੰਧਤ ਹੈ । ਇਸ ਕਰਕੇ ਇਹ ਬਿੱਲ ਵਾਪਸ ਲੈ ਲਿਆ ਜਾਵੇ । ਪੰਜਾਬ ਦੇ ਲੋਕਾਂ ਕੋਲ ਪਹਿਲਾਂ ਹੀ ਕਮਾਈ ਦੇ ਸਾਧਨ ਬਹੁਤ ਘੱਟ ਹਨ । ਇਸ ਕਰਕੇ ਇਸ ਬਿੱਲ ਨੂੰ ਵਾਪਸ ਲੈ ਲੈਣਾ ਚਾਹੀਦਾ ਹੈ । ਮੈਂ ਇਸ ਬਿੱਲ ਦੀ ਬਹੁਤ ਕਰੜੇ ਸ਼ਬਦਾਂ ਦੇ ਵਿੱਚ ਵਿਰੋਧਤਾ ਕਰਦਾ ਹਾਂ ਕਿਉਂਕਿ ਇਹ ਪੰਜਾਬ ਦੇ ਲੋਕਾਂ ਦੇ ਹਿੱਤ ਵਿਚ ਨਹੀਂ ਹੈ ।

**ਸ੍ਰੀ ਰਮੇਸ਼ ਚੰਦਰ ਡੋਗਰਾ (ਦਸੂਹਾ)** : ਧੰਨਵਾਦ, ਸਪੀਕਰ ਸਾਹਿਬ । ਮੈਂ ਵੀ ਇਸ ਬਿੱਲ ਦੀ ਵਿਰੋਧਤਾ ਕਰਨ ਵਾਸਤੇ ਖੜ੍ਹਾ ਹੋਇਆ ਹਾਂ । ਅਰਸ਼ੀ ਸਾਹਿਬ ਨੇ ਜਿਹੜੀਆਂ ਗੱਲਾਂ ਕਹੀਆਂ ਹਨ, ਮੈਂ ਉਨ੍ਹਾਂ ਦੇ ਨਾਲ ਪੂਰੀ ਸਹਿਮਤੀ ਦਾ ਪ੍ਰਗਟਾਵਾ ਕਰਦਾ ਹਾਂ ਬਲਕਿ ਮੈਂ ਤਾਂ ਇਸ ਤੋਂ ਵੀ ਅੱਗੇ ਟੁਰਦਾ ਹਾਂ । ਇਸ ਬਿੱਲ ਵਿੱਚ ਲਿਖਿਆ ਹੈ, that this rate of tax is lower than the rate of tax prevailing in the neighbouring States of Haryana, Rajasthan and Uttar Pradesh and other States. ਸਪੀਕਰ ਸਾਹਿਬ, ਇਸ ਬਿੱਲ ਨੂੰ ਲਿਆਉਣ ਵਾਸਤੇ ਇਹ ਆਧਾਰ ਬਣਾ ਲਿਆ ਕਿ ਕਿਉਂਕਿ ਦੂਜੀਆਂ ਸਟੇਟਸ ਨਾਲੋਂ ਇਹ ਰੇਟ ਘੱਟ ਹੈ, ਇਸ ਕਰਕੇ ਇਹ ਟੈਕਸ ਵਧਾ ਦਿਓ, ਬਿਲਕੁਲ ਹੀ ਗਲਤ ਹੈ । ਇਹ ਸਰਕਾਰ ਦੀ ਬਿਲਕੁਲ ਹੀ ਗਲਤ ਸੋਚ ਹੈ । ਮੈਂ ਸਰਕਾਰ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਦੂਜੀਆਂ ਸਟੇਟਾਂ ਦੇ ਵਿਚ ਜਿਨ੍ਹਾਂ ਆਈਟਮਾਂ ਤੇ ਟੈਕਸ ਘੱਟ ਹਨ, ਕੀ ਤੁਸੀਂ ਵੀ ਉਨ੍ਹਾਂ ਦੇ ਟੈਕਸ ਘਟਾਉਣ ਲਈ ਤਿਆਰ ਹੋ ? This is no good thinking of the Government on which this rate has been increased.

ਦੂਸਰੀ ਗੱਲ ਇਹ ਕਿ there has been a steep rise in the prices of Motor Spirit recently but the rate of tax has been the same. ਸਪੀਕਰ ਸਾਹਿਬ, ਅਗਰ ਕਿਸੇ ਚੀਜ਼ ਦੀ ਕੀਮਤ ਵਧੀ ਹੈ ਤਾਂ ਆਟੋਮੈਟੀਕਲੀ ਜਿਹੜਾ ਟੈਕਸ ਲਗਾਇਆ ਜਾਂਦਾ ਹੈ, ਉਹ ਟੈਕਸ ਤਾਂ ਅਮਾਊਂਟ ਤੇ ਵਧ ਜਾਂਦਾ ਹੈ ਅਗਰ ਪ੍ਰਸੈਂਟੇਜ ਉਹੀ ਰਹੀ ਹੈ ਲੇਕਿਨ ਅਮਾਊਂਟ ਤੇ ਟੈਕਸ ਵਧਿਆ ਹੈ । ਇਹ ਵੀ ਮੈਂ ਸਮ-ਝਦਾ ਹਾਂ ਕਿ ਇਹ ਇਕ ਗਲਤ ਧਾਰਣਾ ਹੈ ਜਿਸ ਨਾਲ ਇਸ ਬਿਲ ਨੂੰ ਏਥੇ ਲਿਆਂਦਾ ਗਿਆ ਹੈ ਔਰ ਇਸ ਦੇ ਨਾਲ ਨਾਲ ਮੈਂ ਇਹ ਵੀ ਕਹਿਣਾ ਚਾਹੁੰਦਾ ਹਾਂ ਕਿ ਇਸ ਦੇ ਨਾਲ ਡੀਜ਼ਲ ਦਾ ਬਹੁਤ ਵੱਡਾ ਭਾਰ ਸਾਡੇ ਗਰੀਬ ਕਿਸਾਨਾਂ ਤੇ ਪੈਂਦਾ ਹੈ । ਮੈਂ ਸਮ-ਝਦਾ ਹਾਂ ਕਿ ਦੋ ਲੱਖ ਜਾਂ ਢਾਈ ਲੱਖ ਟਿਊਬਵੈਲਜ਼ ਇਸ ਤਰ੍ਹਾਂ ਦੇ ਚਲਦੇ ਹਨ । ਇਨ੍ਹਾਂ ਨੇ ਇਕ ਉਪਰਾਲਾ ਤਾਂ ਕੀਤਾ ਜਿਸ ਨਾਲ ਇਨ੍ਹਾਂ ਦੀ ਸਰਕਾਰ ਆਉਣ ਨਾਲ ਇਨ੍ਹਾਂ ਨੇ ਬਿਜਲੀ ਦੇ ਬਿਲ ਮਾਫ ਕਰ ਦਿੱਤੇ ਕਿਸਾਨਾਂ ਦੇ ਵਾਸਤੇ ਭਾਵੇਂ ਕਿਸੇ ਦੀ

[ਚੌਧਰੀ ਜਗਜੀਤ ਸਿੰਘ]

ਕਿੰਨੀ ਵੀ ਜ਼ਮੀਨ ਕਿਉਂ ਨਾ ਹੋਵੇ ਲੇਕਿਨ ਇਸ ਦੇ ਨਾਲ ਇਨ੍ਹਾਂ ਨੇ ਉਨ੍ਹਾਂ ਲੋਕਾਂ ਦਾ ਧਿਆਨ ਨਹੀਂ ਰੱਖਿਆ ਜਿਹੜੇ ਕਿ ਡੀਜ਼ਲ ਦੇ ਟਿਊਬਵੈੱਲਾਂ ਦੇ ਨਾਲ ਖੇਤਾਂ ਦੇ ਵਿੱਚ ਕੰਮ ਕਰਦੇ ਹਨ, ਜਿਨ੍ਹਾਂ ਦੀ ਗਿਣਤੀ ਢਾਈ ਤਿੰਨ ਲੱਖ ਦੇ ਕਰੀਬ ਹੈ ਔਰ ਹੁਣ ਇਨ੍ਹਾਂ ਨੇ ਉਨ੍ਹਾਂ ਤੇ ਹੋਰ ਭਾਰ ਪਾ ਦਿੱਤਾ ਕਿ ਟੈਕਸ 7% ਤੋਂ 10% ਕਰ ਦਿੱਤਾ। ਵੈਸੇ ਤਾਂ ਮੈਂ ਸਾਰੇ ਬਿੱਲ ਦੀ ਕਰੜੀ ਵਿਰੋਧਤਾ ਕਰਦਾ ਹਾਂ, ਪਰ ਮੇਰੀ ਇਹ ਬੇਨਤੀ ਹੈ ਕਿ ਕਮ-ਅਜ਼-ਕਮ ਜਿਹੜਾ ਡੀਜ਼ਲ ਹੈ, ਉਸ ਦੇ ਉਤੇ ਇਸ ਤਰ੍ਹਾਂ ਦਾ ਕੰਮ ਨਾ ਕੀਤਾ ਜਾਵੇ ਅਤੇ ਮਿੱਟੀ ਦੇ ਤੇਲ ਤੇ ਇਸ ਤਰ੍ਹਾਂ ਦਾ ਕੰਮ ਨਾ ਕੀਤਾ ਜਾਵੇ ਤਾਂ ਕਿ ਇਸ ਦਾ ਭਾਰ ਗਰੀਬ ਕਿਸਾਨਾਂ ਤੇ ਨਾ ਪੈ ਸਕੇ।

ਮੁੱਖ ਮੰਤਰੀ (ਸਰਦਾਰ ਪ੍ਰਕਾਸ਼ ਸਿੰਘ ਬਾਦਲ) : ਸਪੀਕਰ ਸਾਹਿਬ, ਮੈਨੂੰ ਅਫਸੋਸ ਹੈ ਕਿ ਸਾਰੀ ਗੱਲ ਸਮਝਣ ਦੀ ਕੋਸ਼ਿਸ਼ ਨਹੀਂ ਕੀਤੀ ਗਈ। ਭਾਵੇਂ ਆਨਰੇਬਲ ਮੈਂਬਰ ਸਾਹਿਬਾਨ ਬਹੁਤ ਤੰਜਰਬੇਕਾਰ ਲੈਜਿਸਲੇਟਰਜ਼ ਹਨ ਲੇਕਿਨ ਫਿਰ ਵੀ ਇਸ ਤਰ੍ਹਾਂ ਦੀਆਂ ਫਿਗਰਜ਼ ਦਿੱਤੀਆਂ ਜਾਂਦੀਆਂ ਹਨ ਤਾਂ ਕਿ ਉਹ ਅਖਬਾਰਾਂ ਵਿਚ ਛਪ ਜਾਣ ਅਤੇ ਲੋਕਾਂ ਨੂੰ ਇਨ੍ਹਾਂ ਤੇ ਸਚਾਈ ਸਾਹਮਣੇ ਆ ਜਾਵੇ। ਸਪੀਕਰ ਸਾਹਿਬ, ਪਹਿਲਾਂ ਤਾਂ ਡੀਜ਼ਲ ਤੇ ਕੋਈ ਟੈਕਸ ਵਧਾਇਆ ਹੀ ਨਹੀਂ ਗਿਆ, ਇਹ ਤਾਂ ਕੇਵਲ ਪਾਵਰ ਤੇ ਹੈ। ਨੰਬਰ ਦੋ, ਜਿਹੜਾ ਪੰਜਾਬ ਦਾ ਅਸੀਂ ਟੈਕਸ ਲਾਉਂਦੇ ਹਾਂ, ਉਹ ਸਾਰੇ ਹਾਊਸ ਦੇ ਸਾਹਮਣੇ ਦੱਸ ਦਿੰਦੇ ਹਾਂ। ਪੈਟਰੋਲ ਤੇ ਰਾਜਸਥਾਨ ਵਿੱਚ 20%, ਉੱਤਰ ਪ੍ਰਦੇਸ਼ ਵਿੱਚ 14%, ਦਿੱਲੀ ਵਿਚ 10%, ਹਰਿਆਣੇ ਵਿੱਚ 10%, ਆਂਧਰਾ ਪ੍ਰਦੇਸ਼ ਵਿੱਚ 18%, ਗੁਜਰਾਤ ਵਿੱਚ 20%, ਕੇਰਲਾ ਵਿੱਚ 20%, ਤਾਮਿਲਨਾਡੂ ਵਿੱਚ 14% ਅਤੇ ਉੜੀਸਾ ਵਿੱਚ 12% ਹੈ। ਮੇਰੇ ਕਹਿਣ ਤੋਂ ਭਾਵ ਇਹ ਹੈ ਕਿ ਸਾਰੇ ਹਿੰਦੁਸਤਾਨ ਵਿੱਚ ਜੇ ਪੈਟਰੋਲ ਤੇ ਸੇਲਜ਼ ਟੈਕਸ ਦਾ ਰੇਟ ਸਭ ਤੋਂ ਘੱਟ ਹੈ ਤਾਂ ਉਹ ਸਾਡੇ ਪੰਜਾਬ ਵਿੱਚ ਹੈ। ਕਾਮਰੇਡ ਸਾਹਿਬ ਨੇ 240 ਕਰੋੜ ਰੁਪਏ ਦਾ ਬੋਝ ਪੈ ਜਾਵੇਗਾ ਪੰਜਾਬ ਦੇ ਲੋਕਾਂ ਤੇ, ਦੱਸਿਆ ਹੈ। ਕਾਮਰੇਡ ਸਾਹਿਬ ਨੇ 240 ਕਰੋੜ ਰੁਪਏ ਦੇ ਫਿਗਰਜ਼ ਪਤਾ ਨਹੀਂ ਕਿੱਥੋਂ ਕੱਢ ਲਏ ਹਨ। ਇਸ ਨਾਲ ਸਿਰਫ 18 ਕਰੋੜ ਰੁਪਏ ਦਾ ਫਰਕ ਪੈਂਦਾ ਹੈ। ਇਹ ਤਾਂ ਦੂਜੀਆਂ ਸਟੇਟਾਂ ਦੇ ਨੇੜੇ ਤੇੜੇ ਵੀ ਟੈਕਸ ਨਹੀਂ ਬਣਦਾ। ਬਾਕੀ ਸਟੇਟਾਂ ਨਾਲੋਂ ਸਾਡਾ ਬਹੁਤ ਘੱਟ ਹੈ। ਕਿਤੇ 24% ਹੈ, ਕਿਤੇ 12% ਹੈ। (ਥੰਪਿੰਗ)

ਕਾਮਰੇਡ ਹਰਦੇਵ ਸਿੰਘ ਅਰਸ਼ੀ : ਸਪੀਕਰ ਸਾਹਿਬ, ਇਹ ਬੜਾ ਕਲੀਅਰ ਲਿਖਿਆ ਹੋਇਆ ਹੈ, 212 ਕਰੋੜ ਰੁਪਏ। ਮੈਂ ਆਪਣੇ ਕੋਲੋਂ ਕੁਝ ਨਹੀਂ ਕਿਹਾ। ਇਹ ਏਥੇ ਇਨ੍ਹਾਂ ਪੇਪਰਾਂ ਵਿਚ ਹੀ ਲਿਖਿਆ ਹੋਇਆ ਹੈ।

ਸ੍ਰੀ ਸਪੀਕਰ : ਅਰਸ਼ੀ ਜੀ, ਪਲੀਜ਼ ਬੈਠ ਜਾਓ।

ਸ੍ਰੀ ਸਪੀਕਰ : ਪ੍ਰਸ਼ਨ ਹੈ—

ਕਿ ਪੰਜਾਬ ਮੋਟਰ ਸਪਿਰਟ (ਵਿਕਰੀਆਂ ਤੇ ਕਰ) ਮਨਸੂਖੀ ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ।

ਪ੍ਰਸਤਾਵ ਪ੍ਰਵਾਨ ਕੀਤਾ ਗਿਆ।

ਸ੍ਰੀ ਸਪੀਕਰ : ਹੁਣ ਸਦਨ ਬਿੱਲ ਤੇ ਕਲਾਜ਼ਵਾਰ ਵਿਚਾਰ ਕਰੇਗਾ।

ਕਲਾਜ਼ 1 ਦੀ ਸਬ-ਕਲਾਜ਼ (2)

ਸ਼੍ਰੀ ਸਪੀਕਰ : ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ ।

ਪ੍ਰਸਤਾਵ ਪ੍ਰਵਾਨ ਕੀਤਾ ਗਿਆ ।

ਕਲਾਜ਼ 2

ਸ਼੍ਰੀ ਸਪੀਕਰ : ਪ੍ਰਸ਼ਨ ਹੈ—

ਕਿ ਕਲਾਜ਼ 2 ਬਿਲ ਦਾ ਹਿੱਸਾ ਹੈ ।

ਪ੍ਰਸਤਾਵ ਪ੍ਰਵਾਨ ਕੀਤਾ ਗਿਆ ।

ਕਲਾਜ਼ 1 ਦੀ ਸਬ-ਕਲਾਜ਼ (1)

ਸ਼੍ਰੀ ਸਪੀਕਰ : ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿੱਲ ਦਾ ਹਿੱਸਾ ਹੈ ।

ਪ੍ਰਸਤਾਵ ਪ੍ਰਵਾਨ ਕੀਤਾ ਗਿਆ ।

ਸਿਰਲੇਖ

ਸ਼੍ਰੀ ਸਪੀਕਰ : ਪ੍ਰਸ਼ਨ ਹੈ—

ਕਿ ਸਿਰਲੇਖ ਬਿਲ ਦਾ ਸਿਰਲੇਖ ਹੋਵੇਗਾ ।

ਪ੍ਰਸਤਾਵ ਪ੍ਰਵਾਨ ਕੀਤਾ ਗਿਆ ।

ਸ਼੍ਰੀ ਸਪੀਕਰ : ਮੁੱਖ ਮੰਤਰੀ ਜੀ ਪ੍ਰਸਤਾਵ ਕਰਨਗੇ ਕਿ ਬਿਲ ਪਾਸ ਕੀਤਾ ਜਾਵੇ ।

**Chief Minister (Sardar Parkash Singh Badal) :** Sir, I beg to move—

That the Punjab Motor Spirit (Taxation of Sales) Repeal Bill be passed.

ਸ਼੍ਰੀ ਸਪੀਕਰ : ਪ੍ਰਸਤਾਵ ਪੇਸ਼ ਕੀਤਾ—

ਕਿ ਪੰਜਾਬ ਮੋਟਰ ਸਪਿਰਟ (ਵਿਕਰੀਆਂ ਤੇ ਕਰ) ਮਨਸੂਖੀ ਬਿਲ ਪਾਸ ਕੀਤਾ ਜਾਵੇ ।

ਸ਼੍ਰੀ ਸਪੀਕਰ : ਪ੍ਰਸ਼ਨ ਹੈ—

ਕਿ ਪੰਜਾਬ ਮੋਟਰ ਸਪਿਰਟ (ਵਿਕਰੀਆਂ ਤੇ ਕਰ) ਮਨਸੂਖੀ ਬਿਲ ਪਾਸ ਕੀਤਾ ਜਾਵੇ ।

ਪ੍ਰਸਤਾਵ ਪ੍ਰਵਾਨ ਕੀਤਾ ਗਿਆ ।

ਸ਼੍ਰੀ ਸਪੀਕਰ : ਪੰਜਾਬ ਆਮ ਵਿਕਰੀ ਕਰ (ਦੂਜੀ ਸੋਧਨਾ) ਬਿਲ, 1998 ਪੇਸ਼ ਕਰੋ ।

## THE PUNJAB GENERAL SALES TAX (SECOND AMENDMENT) BILL, 1998

**Chief Minister (Sardar Parkash Singh Badal) :** Sir, I beg to introduce the Punjab General Sales Tax (Second Amendment) Bill.

Sir, I also beg to move—

> That the Punjab General Sales Tax (Second Amendment) Bill be taken into consideration at once.

ਸਪੀਕਰ ਸਾਹਿਬ, ਇਹ ਬੜਾ ਸਿੰਪਲ ਬਿਲ ਹੈ ਜਿਸ ਨੂੰ ਅਸੀਂ ਐਕਟ ਬਣਾਉਣਾ ਚਾਹੁੰਦੇ ਹਾਂ। ਇਸ ਵਿਚ ਦੋ ਮੁੱਦੇ ਹਨ। ਇਕ ਤਾਂ ਇਹ ਕਿ ਜਿਹੜੇ ਸਾਡੇ ਪੰਜਾਬ ਦੇ ਮੈਨੂਫੈਕਚਰਰਜ਼ ਸਨ, ਜੇ ਉਹ ਪੰਜਾਬ ਦੇ ਐਕਸ-ਪੋਰਟਰਜ਼ ਨੂੰ ਕੋਈ ਆਪਣੀ ਮੈਨੂਫੈਕਚਰਿੰਗ ਕੀਤੀ ਚੀਜ਼ ਵੇਚਦੇ ਸਨ ਤਾਂ ਉਨ੍ਹਾਂ ਨੂੰ ਐਕਸਪੋਰਟਰਜ਼ ਨੂੰ ਜੋ ਰਿਆਇਤਾਂ ਮਿਲਣੀਆਂ ਚਾਹੀਦੀਆਂ ਸਨ, ਉਹ ਨਹੀਂ ਮਿਲਦੀਆਂ ਸਨ। ਜੇ ਤਾਂ ਉਹ ਪੰਜਾਬ ਤੋਂ ਬਾਹਰ ਦੇ ਐਕਸਪੋਰਟਰਜ਼ ਸਨ ਤਾਂ ਉਨ੍ਹਾਂ ਨੂੰ ਰਿਆਇਤ ਮਿਲਦੀ ਸੀ ਅਤੇ ਜੇ ਉਹ ਪੰਜਾਬ ਦੇ ਅੰਦਰ ਵਾਲੇ ਐਕਸਪੋਰਟਰਜ਼ ਸਨ ਤਾਂ ਉਨ੍ਹਾਂ ਨੂੰ ਕੋਈ ਰਿਆਇਤ ਨਹੀਂ ਸੀ ਮਿਲਦੀ। ਉਨ੍ਹਾਂ ਦੇ ਡੈਪੂਟੇਸ਼ਨ ਮੈਨੂੰ ਮਿਲੇ ਸਨ ਅਤੇ ਇਸ ਕਰਕੇ ਉਨ੍ਹਾਂ ਦੀ ਖ਼ਾਹਿਸ਼ ਦੇ ਮੁਤਾਬਿਕ ਹੀ ਜਿਹੜੇ ਪੰਜਾਬ ਦੇ ਮੈਨੂਫੈਕਚਰਰਜ਼ ਹਨ, 'ਐਚ' ਫ਼ਾਰਮ ਦੇ ਕੇ ਉਨ੍ਹਾਂ ਨੂੰ ਸਾਰੀਆਂ ਰਿਆਇਤਾਂ ਦਿੱਤੀਆਂ ਜਾਣਗੀਆਂ। ਇਸ ਦੇ ਨਾਲ ਪੰਜਾਬ ਦੀ ਟਰੇਡ ਅਤੇ ਪੰਜਾਬ ਦੀ ਇੰਡਸਟਰੀ ਵਿਚ ਬੜਾ ਵਾਧਾ ਹੋਵੇਗਾ ਅਤੇ ਉਨ੍ਹਾਂ ਨੂੰ ਤਕੜੇ ਕਨਸੈਸ਼ਨਜ਼ ਮਿਲਣਗੇ। ਮੇਰੇ ਖਿਆਲ ਵਿਚ ਇਸ ਨੂੰ ਤਾਂ ਬਿਨਾਂ ਕਿਸੇ ਬਹਿਸ ਦੇ ਹੀ ਪਾਸ ਕਰ ਦੇਣਾ ਚਾਹੀਦਾ ਹੈ।

**ਸ਼੍ਰੀ ਸਪੀਕਰ :** ਪ੍ਰਸਤਾਵ ਪੇਸ਼ ਕੀਤਾ—

> ਕਿ ਪੰਜਾਬ ਆਮ ਵਿਕਰੀ ਕਰ (ਦੂਜੀ ਸੋਧਨਾ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਸ਼੍ਰੀ ਸਪੀਕਰ :** ਪ੍ਰਸ਼ਨ ਹੈ—

> ਕਿ ਪੰਜਾਬ ਆਮ ਵਿਕਰੀ ਕਰ (ਦੂਜੀ ਸੋਧਨਾ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ।

**ਪ੍ਰਸਤਾਵ ਪ੍ਰਵਾਨ ਕੀਤਾ ਗਿਆ।**

**ਸ਼੍ਰੀ ਸਪੀਕਰ :** ਹੁਣ ਸਦਨ ਬਿਲ ਤੇ ਕਲਾਜ਼ਵਾਰ ਵਿਚਾਰ ਕਰੇਗਾ।

**ਕਲਾਜ਼ 1 ਦੀ ਸਬ-ਕਲਾਜ਼ (2)**

**ਸ਼੍ਰੀ ਸਪੀਕਰ :** ਪ੍ਰਸ਼ਨ ਹੈ—

> ਕਿ ਕਲਾਜ਼ 1 ਦੀ ਸਬ–ਕਲਾਜ਼(2) ਬਿੱਲ ਦਾ ਹਿੱਸਾ ਹੈ।

**ਪ੍ਰਸਤਾਵ ਪ੍ਰਵਾਨ ਕੀਤਾ ਗਿਆ।**

ਕਲਾਜ਼ 2 ਅਤੇ ਕਲਾਜ਼ 3

ਸ਼੍ਰੀ ਸਪੀਕਰ : ਜੇਕਰ ਹਾਊਸ ਨੂੰ ਕੋਈ ਇਤਰਾਜ਼ ਨਾ ਹੋਵੇ ਤਾਂ ਕੀ ਕਲਾਜ਼ 2 ਅਤੇ ਕਲਾਜ਼ 3 ਇਕੱਠੀਆਂ ਲੈ ਲਈਆਂ ਜਾਣ ?

(ਆਵਾਜ਼ਾਂ : ਹਾਂ ਜੀ, ਹਾਂ ਜੀ)

ਸ਼੍ਰੀ ਸਪੀਕਰ : ਪ੍ਰਸ਼ਨ ਹੈ—

ਕਿ ਕਲਾਜ਼ 2 ਅਤੇ ਕਲਾਜ਼ 3 ਬਿਲ ਦਾ ਹਿੱਸਾ ਹਨ ।

ਪ੍ਰਸਤਾਵ ਪ੍ਰਵਾਨ ਕੀਤਾ ਗਿਆ ।

ਕਲਾਜ਼ 1 ਦੀ ਸਬ-ਕਲਾਜ਼ (1)

ਸ਼੍ਰੀ ਸਪੀਕਰ : ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ ।

ਪ੍ਰਸਤਾਵ ਪ੍ਰਵਾਨ ਕੀਤਾ ਗਿਆ ।

ਸਿਰਲੇਖ

ਸ਼੍ਰੀ ਸਪੀਕਰ : ਪ੍ਰਸ਼ਨ ਹੈ—

ਕਿ ਸਿਰਲੇਖ ਬਿਲ ਦਾ ਸਿਰਲੇਖ ਹੋਵੇਗਾ ।

ਪ੍ਰਸਤਾਵ ਪ੍ਰਵਾਨ ਕੀਤਾ ਗਿਆ ।

**Chief Minister (Sardar Parkash Singh Badal)** : Sir, I beg to move—

That The Punjab General Sales Tax (Second Amendment) Bill be passed.

ਸ਼੍ਰੀ ਸਪੀਕਰ : ਪ੍ਰਸਤਾਵ ਪੇਸ਼ ਕੀਤਾ—

ਕਿ ਪੰਜਾਬ ਆਮ ਵਿਕਰੀ ਕਰ (ਦੂਜੀ ਸੋਧਨਾ) ਬਿਲ ਪਾਸ ਕੀਤਾ ਜਾਵੇ ।

ਸ਼੍ਰੀ ਸਪੀਕਰ : ਪ੍ਰਸਤਾਵ ਇਹ ਹੈ—

ਕਿ ਪੰਜਾਬ ਆਮ ਵਿਕਰੀ ਕਰ (ਦੂਜੀ ਸੋਧਨਾ) ਬਿਲ ਪਾਸ ਕੀਤਾ ਜਾਵੇ ।

ਪ੍ਰਸਤਾਵ ਪ੍ਰਵਾਨ ਕੀਤਾ ਗਿਆ ।

**ਸ੍ਰੀ ਸਪੀਕਰ :** ਇਹ ਜਿਹੜਾ ਪੰਜਾਬ ਆਮ ਵਿਕਰੀ ਕਰ (ਦੂਜੀ ਸੋਧਨਾ) ਬਿਲ, 1998 ਹੈ, ਇਸ ਤੇ ਸੀ.ਐਮ. ਸਾਹਿਬ, ਸਰਦਾਰ ਪ੍ਰਕਾਸ਼ ਸਿੰਘ ਬਾਦਲ ਦੁਬਾਰਾ ਕੁਝ ਕਹਿਣਾ ਚਾਹੁੰਦੇ ਹਨ ।

**ਮੁੱਖ ਮੰਤਰੀ :** ਸਪੀਕਰ ਸਾਹਿਬ, ਬੇਨਤੀ ਹੈ ਕਿ ਇਹ ਜਿਹੜਾ ਪਹਿਲਾਂ ਬਿਲ ਪੇਸ਼ ਕੀਤਾ ਗਿਆ ਸੀ ਅਤੇ ਜਿਹੜਾ ਪਾਸ ਵੀ ਕਰ ਲਿਆ ਗਿਆ ਹੈ, ਉਸ ਦੇ ਵਿੱਚ ਮੇਰੀ ਤਕਰੀਰ ਵਿਚ ਇਕ ਆਈਟਮ ਰਹਿ ਗਈ ਸੀ । ਖਿਆਲ ਸੀ ਕਿ ਦੂਸਰਾ ਸੈਪਰੇਟ ਬਿਲ ਹੈ, ਪ੍ਰੰਤੂ ਇਹ ਉਸੇ ਬਿਲ ਦਾ ਪਾਰਟ ਹੀ ਹੈ । ਹਲਵਾਈ ਅਤੇ ਜਿਹੜੇ ਬੇਕਰੀ ਗੁਡਜ਼ ਬਣਾਉਂਦੇ ਹਨ, ਪਿਛਲੇ ਸੈਸ਼ਨ ਵਿਚ ਪਾਸ ਕੀਤਾ ਗਿਆ ਸੀ ਕਿ ਇਹ ਟੈਕਸ ਉਨ੍ਹਾਂ ਤੇ 8% ਲੱਗੇਗਾ । ਬਾਅਦ ਵਿਚ ਬਹੁਤ ਸਾਰੇ ਡੈਪੂਟੇਸ਼ਨ ਉਨ੍ਹਾਂ ਦੇ ਮਿਲੇ ਤਾਂ ਅਸੀਂ ਇਹ ਘਟਾ ਕੇ 5% ਕਰਨ ਦੀ ਤਜਵੀਜ਼ ਕੀਤੀ ਹੈ । ਨਾਲ ਹੀ ਇਹ ਵੀ ਕੀਤਾ ਹੈ ਕਿ ਇਹ ਸਾਰੇ ਹਲਵਾਈਆਂ ਤੇ ਨਹੀਂ ਲੱਗੇਗਾ ਬਲਕਿ ਜਿਹੜੇ ਵੱਡੇ ਵੱਡੇ ਹਲਵਾਈ ਹਨ, ਜਿਹੜੇ ਪੈਕਿੰਗ ਐਂਡ ਬ੍ਰਾਂਡਿੰਗ ਦਾ ਕੰਮ ਕਰਦੇ ਹਨ,ਬੇਕਰੀ ਗੁਡਜ਼ ਦਾ ਕੰਮ ਕਰਦੇ ਹਨ, ਉਨ੍ਹਾਂ ਤੇ ਹੀ ਲੱਗੇਗਾ । ਨਾਲ ਹੀ ਇਹ ਵੀ ਕਰ ਦਿੱਤਾ ਹੈ ਕਿ ਇਨ੍ਹਾਂ ਵਿਚੋਂ ਵੀ ਜਿਹੜੇ 4-5 ਲੱਖ ਰੁਪਏ ਤੱਕ ਕੰਮ ਕਰਦੇ ਹਨ, ਉਨ੍ਹਾਂ ਤੇ ਇਹ ਟੈਕਸ ਨਹੀਂ ਪਵੇਗਾ ।

**ਚੌਧਰੀ ਜਗਜੀਤ ਸਿੰਘ :** ਸਪੀਕਰ ਸਾਹਿਬ ........(ਵਿਘਨ)

**ਸ੍ਰੀ ਸਪੀਕਰ :** ਇਹ ਬਿਲ ਤਾਂ ਪਾਸ ਹੋ ਚੁੱਕਾ ਹੈ । ਇਹ ਤਾਂ ਉਨ੍ਹਾਂ ਨੇ ਸਿਰਫ ਕਲੈਰੀਫਿਕੇਸ਼ਨ ਦਿੱਤੀ ਹੈ । ਇਹ ਤਾਂ ਆਲਰੈਡੀ ਬਿਲ ਦਾ ਹਿੱਸਾ ਸੀ । ਤੁਹਾਡੇ ਕੋਲ ਬਿਲ ਪਹੁੰਚ ਚੁੱਕਾ ਹੈ, ਇਹ ਤਾਂ ਉਨ੍ਹਾਂ ਨੇ ਕਲੈਰੀਫਿਕੇਸ਼ਨ ਦਿੱਤੀ ਹੈ ।

## THE PUNJAB RURAL DEVELOPMENT (AMENDMENT) BILL, 1998 (REPLACING ORDINANCE)

**ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ (ਸਰਦਾਰ ਨਿਰਮਲ ਸਿੰਘ ਕਾਹਲੋਂ) :** ਮਾਨਯੋਗ ਸਪੀਕਰ ਸਾਹਿਬ, ਮੈਂ ਪੰਜਾਬ ਦਿਹਾਤੀ ਵਿਕਾਸ (ਸੋਧਨਾ) ਬਿਲ ਪੇਸ਼ ਕਰਨ ਲਈ ਬੇਨਤੀ ਕਰਦਾ ਹਾਂ ।

ਸ੍ਰੀਮਾਨ ਜੀ, ਮੈਂ ਇਹ ਵੀ ਬੇਨਤੀ ਕਰਦਾ ਹਾਂ—
ਨਾਲ ਹੀ ਕਿ ਪੰਜਾਬ ਦਿਹਾਤੀ ਵਿਕਾਸ (ਸੋਧਨਾ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

ਸਪੀਕਰ ਸਾਹਿਬ, ਮੈਂ ਹਾਊਸ ਨੂੰ ਬੇਨਤੀ ਕਰਦਾ ਹਾਂ ਕਿ ਪੰਜਾਬ ਦੀ 80 ਫੀਸਦੀ ਵਸੋਂ ਪਿੰਡਾਂ ਨਾਲ ਤਾਅਲੁੱਕ ਰੱਖਦੀ ਹੈ ਔਰ ਪਿੰਡਾਂ ਨੂੰ ਜਾਣ ਵਾਲੀਆਂ ਸੜਕਾਂ ਤੋਂ ਪਿੰਡਾਂ ਦੇ ਵਿਕਾਸ ਦੀ ਨੁਹਾਰ ਦਾ ਪਤਾ ਲੱਗਦਾ ਹੈ । ਇਸ ਬਿਲ ਦਾ ਮੇਨ ਤਾਅਲੁੱਕ ਪਿੰਡਾਂ ਦੀਆਂ ਸੜਕਾਂ ਨਵੀਆਂ ਬਣਾਉਣ ਵਾਸਤੇ ਅਤੇ ਪੁਰਾਣੀਆਂ ਦੀ ਰਿਪੇਅਰ ਵਾਸਤੇ ਪਹਿਲਾਂ ਸਾਡੇ ਕੋਲ ਫੰਡਜ਼ ਕਾਫੀ ਨਹੀਂ ਹਨ ਔਰ ਬਹੁਤ ਸਾਰੀਆਂ ਜੋ ਸੜਕਾਂ ਹਨ, ਨਵੀਆਂ ਬਣਾਉਣ

ਵਾਲੀਆਂ ਵੀ ਹਨ ਅਤੇ ਜੋ ਪਹਿਲੀਆਂ ਲਿੰਕ ਰੋਡਜ਼ ਹਨ, ਉਨ੍ਹਾਂ ਵਿਚੋਂ ਬਹੁਤ ਸਾਰੀਆਂ ਦੀ ਰਿਪੇਅਰ ਵੀ ਕਰਨ ਦੀ ਲੋੜ ਹੈ । ਇਸ ਲਈ ਫੰਡਜ਼ ਕਾਫ਼ੀ ਨਾ ਹੋਣ ਕਰਕੇ ਲੋਨ ਦਾ ਪ੍ਰਬੰਧ ਕਰਨ ਵਾਸਤੇ ਇਸਦੇ ਵਿੱਚ ਪ੍ਰੋਪੋਜ਼ਲ ਹੈ । ਪਹਿਲਾਂ ਇਹ ਹਾਊਸ ਦੇ ਵਿੱਚ ਨਹੀਂ ਸੀ ਲਿਆਂਦਾ ਜਾ ਸਕਿਆ, ਇਸ ਲਈ ਇਸ ਦਾ ਆਰਡੀਨੈਂਸ ਜਾਰੀ ਹੋਇਆ ਸੀ । ਹੁਣ ਕਿਉਂਕਿ ਹਾਊਸ ਬੈਠਾ ਹੈ, ਇਸ ਲਈ ਇਸਦੇ ਵਿੱਚ ਇਹ ਬਿਲ ਮੈਂ ਪੇਸ਼ ਕੀਤਾ ਹੈ । ਮੈਂ ਬੇਨਤੀ ਕਰਦਾ ਹਾਂ ਕਿ ਇਹ ਵਿਕਾਸ ਦੀ ਗੱਲ ਹੈ ਅਤੇ ਹਰ ਪਿੰਡ ਵਾਲਾ ਚਾਹੁੰਦਾ ਹੈ ਕਿ ਉਸਦੇ ਪਿੰਡ ਦੀ ਸੜਕ ਖੂਬਸੂਰਤ ਹੋਵੇ, ਚੰਗੀ ਹੋਵੇ ਅਤੇ ਜਿਥੇ ਨਵੀਆਂ ਸੜਕਾਂ ਬਣਾਉਣ ਦੀ ਲੋੜ ਹੋਵੇ, ਉਥੇ ਨਵੀਆਂ ਸੜਕਾਂ ਵੀ ਬਣਾਈਆਂ ਜਾਣ । ਇਸ ਲਈ ਮੈਂ ਇਸ ਬਿਲ ਨੂੰ ਸਰਬ-ਸੰਮਤੀ ਨਾਲ ਪਾਸ ਕਰਨ ਲਈ ਬੇਨਤੀ ਕਰਦਾ ਹਾਂ ।

ਸ੍ਰੀ ਸਪੀਕਰ : ਪ੍ਰਸਤਾਵ ਪੇਸ਼ ਕੀਤਾ—

ਕਿ ਪੰਜਾਬ ਦਿਹਾਤੀ ਵਿਕਾਸ (ਸੋਧਨਾ) ਬਿਲ ਤੇ ਤੁਰੰਤ ਵਿਚਾਰ ਕੀਤੀ ਜਾਵੇ ।

ਬਹਿਸ । ਹਾਂ ਜੀ, ਸਮਰਾ ਜੀ ।

ਸਰਦਾਰ ਅਮਰਜੀਤ ਸਿੰਘ ਸਮਰਾ (ਨਕੋਦਰ) : ਸਪੀਕਰ ਸਾਹਿਬ, ਪੰਜਾਬ ਦੇ ਲੋਕਾਂ ਨੂੰ ਅਕਾਲੀ ਦਲ-ਬੀ.ਜੇ.ਪੀ. ਦੀ ਸਰਕਾਰ ਤੇ ਬੜੀਆਂ ਹੀ ਆਸ਼ਾਵਾਂ ਸਨ । ਇਸ ਕਰਕੇ ਹੀ ਬੜੀ ਭਾਰੀ ਬਹੁਮਤ ਨਾਲ ਇਨ੍ਹਾਂ ਦੀ ਸਰਕਾਰ ਬਣੀ ਪਰ ਡੇਢ ਸਾਲ ਵਿੱਚ ਹੀ ਇਸ ਸਰਕਾਰ ਨੇ, ਪੰਜਾਬ ਸਰਕਾਰ ਨੇ ਪੰਜਾਬ ਨੂੰ ਦਿਵਾਲੀਆਪਣ ਵਾਲੇ ਪਾਸੇ ਲਿਜਾਣਾ ਸ਼ੁਰੂ ਕਰ ਦਿੱਤਾ ਹੈ । ਇਸ ਦੇ ਲਈ ਮੈਂ ਬੇਨਤੀ ਕਰਦਾ ਹਾਂ ਕਿ ਅੱਜ ਤੱਕ ਕਦੇ ਵੀ ਰੂਰਲ ਡਿਵੈਲਪਮੈਂਟ ਜਾਂ ਸੜਕਾਂ ਬਣਾਉਣ ਲਈ ਜਾਂ ਰਿਪੇਅਰ ਲਈ ਕਦੀ ਵੀ ਕਿਸੇ ਸਰਕਾਰ ਨੇ ਕੋਈ ਲੋਨ ਨਹੀਂ ਲਿਆ । ਮੈਂ ਬਾਦਲ ਸਾਹਿਬ ਔਰ ਸਰਕਾਰ ਨੂੰ ਇਹ ਬੇਨਤੀ ਕਰਦਾ ਹਾਂ ਕਿ ਲੋਨ ਲੈਣ ਦੀ ਬਜਾਏ ਆਪਣੇ ਸੋਰਸ ਪੈਦਾ ਕੀਤੇ ਜਾਣ ਔਰ ਅਨ-ਪ੍ਰੋਡਕਟਿਵ ਖਰਚੇ ਘਟਾਏ ਜਾਣ । ਮੰਤਰੀਆਂ ਦੇ ਖਰਚੇ ਘਟਾਏ ਜਾਣ, ਟੈਲੀਫੂਨਾਂ ਦੇ ਬਿਲ ਘਟਾਏ ਜਾਣ । ਪੰਜਾਬ ਦੀ ਪ੍ਰਾਪਰਟੀ ਜਾਂ ਜਿੱਥੇ ਜਿੱਥੇ ਵੀ ਗੌਰਮਿੰਟ ਦੀ ਪ੍ਰਾਪਰਟੀ ਹੈ, ਉਹ ਪਹਿਲਾਂ ਹੀ ਗਹਿਣੇ ਰੱਖੀ ਜਾ ਰਹੀ ਹੈ । ਮੈਂ ਬੇਨਤੀ ਕਰਦਾ ਹਾਂ ਕਿ ਇਹ ਬਿਲ ਵਾਪਸ ਲਿਆ ਜਾਵੇ ਔਰ ਡਿਵੈਲਪਮੈਂਟ ਦੇ ਕੰਮਾਂ ਵਾਸਤੇ ਆਪਣੇ ਸੋਰਸ ਪੈਦਾ ਕੀਤੇ ਜਾਣ । ਪੰਜਾਬ ਵਿੱਚ ਪਹਿਲਾਂ ਅੱਤਵਾਦ-ਵੱਖਵਾਦ ਦਾ ਜ਼ੋਰ ਰਿਹਾ ਹੈ ਪਰ ਜਦੋਂ 1992 ਵਿੱਚ ਚੋਣ ਹੋਈ ਤਾਂ ਸਰਦਾਰ ਬੇਅੰਤ ਸਿੰਘ ਜੀ ਨੇ ਪੰਜਾਬ ਦੀ ਵਾਗਡੋਰ ਸੰਭਾਲੀ ਔਰ ਅੱਤਵਾਦ ਖਤਮ ਕੀਤਾ । ਪੰਜਾਬ ਨੂੰ ਤਰੱਕੀ ਦੇ ਰਾਹਾਂ ਤੇ ਲਿਜਾਣ ਵਾਸਤੇ ਪੰਚਾਇਤਾਂ ਦੀਆਂ ਚੋਣਾਂ ਕਰਵਾਈਆਂ ਅਤੇ ਮਿਊਂਸਪੈਲਟੀਆਂ ਦੀਆਂ ਚੋਣਾਂ ਕਰਵਾਈਆਂ । ਪੰਜਾਬ ਵਿੱਚ ਉੱਨਤ ਗਰਾਮ ਸਕੀਮ ਬਣਾ ਕੇ ਪੰਜਾਬ ਦੀ ਡਿਵੈਲਪਮੈਂਟ ਕੀਤੀ । ਉਨ੍ਹਾਂ ਨੇ ਕੋਈ ਲੋਨ ਨਹੀਂ ਲਿਆ । ਇਸ ਕਰਕੇ ਡਿਵੈਲਪਮੈਂਟ ਵਾਸਤੇ ਆਪਣੇ ਸੋਰਸ ਪੈਦਾ ਕਰਨੇ ਚਾਹੀਦੇ ਹਨ, ਖਰਚੇ ਘਟਾਉਣੇ ਚਾਹੀਦੇ ਹਨ । ਸਪੀਕਰ ਸਾਹਿਬ, ਅੰਤ ਵਿੱਚ ਮੈਂ ਜ਼ਿਆਦਾ ਸਮਾਂ ਨਾ ਲੈਂਦਾ ਹੋਇਆ ਇਹ ਹੀ ਕਹਾਂਗਾ ਕਿ ਇਹ ਬਿਲ ਵਾਪਸ ਲਿਆ ਜਾਵੇ ।

**ਸ਼੍ਰੀ ਸੱਤਿਆ ਪਾਲ ਸੈਣੀ (ਸੁਜਾਨਪੁਰ)** : ਸਪੀਕਰ ਸਾਹਿਬ, ਇਹ ਜੋ ਪੰਜਾਬ ਦਿਹਾਤੀ ਵਿਕਾਸ ਬਿਲ ਹੈ, ਮੈਂ ਇਸ ਦੀ ਪੁਸ਼ਟੀ ਕਰਨ, ਸਰਾਹਣਾ ਕਰਨ ਔਰ ਸ਼ਾਬਾਸ਼ੀ ਦੇਣ ਵਾਸਤੇ ਖੜ੍ਹਾ ਹੋਇਆ ਹਾਂ । (ਥੰਪਿੰਗ) ਪੰਜਾਬ ਵਿੱਚ ਪਹਿਲੀ ਵਾਰ ਇਤਨਾ ਕਰਾਂਤੀਕਾਰੀ ਔਰ ਸ਼ਾਨਦਾਰ ਬਿਲ ਪੇਸ਼ ਹੋਇਆ ਹੈ ਜਿਸ ਵਿੱਚ ਪਿੰਡਾਂ ਦੀਆਂ ਸੜਕਾਂ ਵਾਸਤੇ ਅਮਾਊਂਟ ਪ੍ਰੋਵਾਈਡ ਹੋਵੇਗੀ । ਸੜਕਾਂ ਦਿਹਾਤੀ ਵਿਕਾਸ ਦੀ ਮੁਢਲੀ ਗੱਲ ਹੁੰਦੀ ਹੈ । ਅਗਰ ਕਿਸੇ ਪਿੰਡ ਨੂੰ ਸੜਕ ਮਿਲ ਜਾਂਦੀ ਹੈ ਤਾਂ ਉਸ ਪਿੰਡ ਦੇ ਵਿਕਾਸ ਦੀ ਗਤੀ ਵਧ ਜਾਂਦੀ ਹੈ । ਪੰਜਾਬ ਦੇ ਮੰਤਰੀ ਮਾਨਯੋਗ ਕਾਹਲੋਂ ਜੀ ਨੇ ਇਸ ਚੀਜ਼ ਨੂੰ ਬੜੀ ਅੱਛੀ ਤਰ੍ਹਾਂ ਸਮਝਿਆ ਔਰ ਇਹ ਜੋ ਬਿਲ ਲਿਆਂਦਾ ਗਿਆ ਹੈ, ਇਹ ਸਰਾਹੁਣਾਯੋਗ ਹੈ । ਮੈਂ ਪ੍ਰਾਰਥਨਾ ਕਰਦਾ ਹਾਂ ਕਿ ਬਿਨਾਂ ਕਿਸੇ ਕਿੰਤੂ ਪਰੰਤੂ ਦੇ ਹੂ-ਬ-ਹੂ ਇਸ ਬਿਲ ਨੂੰ ਸਵੀਕਾਰ ਕਰ ਲਿਆ ਜਾਵੇ । ਧੰਨਵਾਦ (ਥੰਪਿੰਗ)

**ਸ਼੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਪੰਜਾਬ ਦਿਹਾਤੀ ਵਿਕਾਸ (ਸੋਧਨਾ) ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਪ੍ਰਸਤਾਵ ਪ੍ਰਵਾਨ ਕੀਤਾ ਗਿਆ ।**

**ਸ਼੍ਰੀ ਸਪੀਕਰ** : ਹੁਣ ਸਦਨ ਬਿਲ ਤੇ ਕਲਾਜ਼ਵਾਰ ਵਿਚਾਰ ਕਰੇਗਾ ।

**ਕਲਾਜ਼ 1 ਦੀ ਸਬ-ਕਲਾਜ਼ (2)**

**ਸ਼੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿਲ ਦਾ ਹਿੱਸਾ ਹੈ ।

**ਪ੍ਰਸਤਾਵ ਪ੍ਰਵਾਨ ਕੀਤਾ ਗਿਆ ।**

**ਕਲਾਜ਼ਾਂ 2 3, ਅਤੇ 4**

**ਸ਼੍ਰੀ ਸਪੀਕਰ** : ਕਿਉਂਕਿ ਕਲਾਜ਼ਾਂ 2, 3 ਅਤੇ 4 ਵਿੱਚ ਕੋਈ ਸੋਧਨਾ ਨਹੀਂ ਹੈ, ਜੇ ਹਾਊਸ ਦੀ ਸਹਿਮਤੀ ਹੋਵੇ ਤਾਂ ਕੀ ਇਨ੍ਹਾਂ ਕਲਾਜ਼ਾਂ ਨੂੰ ਸਦਨ ਦੀ ਵੋਟ ਲਈ ਇਕੱਠਿਆਂ ਹੀ ਰੱਖ ਦਿੱਤਾ ਜਾਵੇ ?

(ਆਵਾਜ਼ਾਂ : ਹਾਂ ਜੀ, ਹਾਂ ਜੀ)

**ਸ਼੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼ਾਂ 2, 3 ਅਤੇ 4 ਬਿਲ ਦਾ ਹਿੱਸਾ ਹਨ ।

**ਪ੍ਰਸਤਾਵ ਪ੍ਰਵਾਨ ਕੀਤਾ ਗਿਆ ।**

ਕਲਾਜ਼ 1 ਦੀ ਸਬ-ਕਲਾਜ਼ (1)

**ਸ਼੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਸਬ-ਕਲਾਜ਼ (1) ਬਿਲ ਦਾ ਹਿੱਸਾ ਹੈ ।

**ਪ੍ਰਸਤਾਵ ਪ੍ਰਵਾਨ ਕੀਤਾ ਗਿਆ ।**

**ਸਿਰਲੇਖ**

**ਸ਼੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਸਿਰਲੇਖ ਬਿਲ ਦਾ ਸਿਰਲੇਖ ਹੋਵੇਗਾ ।

**ਪ੍ਰਸਤਾਵ ਪ੍ਰਵਾਨ ਕੀਤਾ ਗਿਆ ।**

**ਸ਼੍ਰੀ ਸਪੀਕਰ** : ਮੰਤਰੀ ਸਾਹਿਬ ਪ੍ਰਸਤਾਵ ਕਰਨ ਕਿ ਬਿਲ ਪਾਸ ਕੀਤਾ ਜਾਵੇ ।

**ਦਿਹਾਤੀ ਵਿਕਾਸ ਅਤੇ ਪੰਚਾਇਤ ਮੰਤਰੀ (ਸਰਦਾਰ ਨਿਰਮਲ ਸਿੰਘ ਕਾਹਲੋਂ)** : ਸ਼੍ਰੀ ਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ—

ਕਿ ਪੰਜਾਬ ਦਿਹਾਤੀ ਵਿਕਾਸ (ਸੋਧਨਾ) ਬਿਲ ਪਾਸ ਕੀਤਾ ਜਾਵੇ ।

**ਸ਼੍ਰੀ ਸਪੀਕਰ** : ਪ੍ਰਸਤਾਵ ਪੇਸ਼ ਕੀਤਾ—

ਕਿ ਪੰਜਾਬ ਦਿਹਾਤੀ ਵਿਕਾਸ (ਸੋਧਨਾ) ਬਿਲ ਪਾਸ ਕੀਤਾ ਜਾਵੇ ।

**ਸ਼੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਪੰਜਾਬ ਦਿਹਾਤੀ ਵਿਕਾਸ (ਸੋਧਨਾ) ਬਿਲ ਪਾਸ ਕੀਤਾ ਜਾਵੇ ।

**ਪ੍ਰਸਤਾਵ ਪ੍ਰਵਾਨ ਕੀਤਾ ਗਿਆ ।**

---

## THE PUNJAB INFRASTRUCTURE DEVELOPMENT ORDINANCE, 1998 (PUNJAB ORDINANCE NO. 7 of 1998)

## AND

## THE PUNJAB INFRASTRUCTURE DEVELOPMENT BILL, 1998 (REPLACING ORDINANCE)

**ਸ਼੍ਰੀ ਸਪੀਕਰ** : ਸ਼੍ਰੀ ਹਰਦੇਵ ਅਰਸ਼ੀ ਵੱਲੋਂ ਪੰਜਾਬ ਬੁਨਿਆਦੀ ਢਾਂਚਾ ਵਿਕਾਸ ਆਰਡੀਨੈਂਸ, 1998 (1998 ਦਾ ਪੰਜਾਬ ਆਰਡੀਨੈਂਸ ਨੰ: 7) ਨੂੰ ਅਪ੍ਰਵਾਨ ਕਰਨ ਸਬੰਧੀ ਮਤਾ/ਨੋਟਿਸ ਆਇਆ ਹੈ, ਜਿਸ ਨੂੰ ਪੜ੍ਹਿਆ ਤੇ ਪੇਸ਼ ਕੀਤਾ ਗਿਆ ਸਮਝਿਆ ਜਾਵੇ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸ੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ—

ਕਿ ਇਹ ਸਦਨ ਪੰਜਾਬ ਬੁਨਿਆਦੀ ਢਾਂਚਾ ਵਿਕਾਸ ਆਰਡੀਨੈਂਸ, 1998 (1998 ਦਾ ਪੰਜਾਬ ਆਰਡੀਨੈਂਸ ਨੰ : 7) ਨੂੰ ਅਪ੍ਰਵਾਨ ਕਰਦਾ ਹੈ ।

**ਸ੍ਰੀ ਸਪੀਕਰ** : ਜੇਕਰ ਸਦਨ ਦੀ ਸਹਿਮਤੀ ਹੋਵੇ ਤਾਂ ਪੰਜਾਬ ਬੁਨਿਆਦੀ ਢਾਂਚਾ ਵਿਕਾਸ ਆਰਡੀਨੈਂਸ, 1998 (1998 ਦਾ ਪੰਜਾਬ ਆਰਡੀਨੈਂਸ ਨੰ : 7) ਨੂੰ ਅਪ੍ਰਵਾਨ ਕਰਨ ਸਬੰਧੀ ਅਤੇ ਪੰਜਾਬ ਬੁਨਿਆਦੀ ਢਾਂਚਾ ਵਿਕਾਸ ਬਿਲ, 1998 (ਆਰਡੀਨੈਂਸ ਦੀ ਥਾਂ ਲੈਣ ਲਈ) ਨੂੰ ਵਿਚਾਰਨ ਸਬੰਧੀ ਪ੍ਰਸਤਾਵਾਂ ਤੇ ਇਕੱਠਿਆਂ ਬਹਿਸ ਕੀਤੀ ਜਾਵੇ ਅਤੇ ਵੋਟਿੰਗ ਵੱਖ ਵੱਖ ਕੀਤੀ ਜਾਵੇ ।

(ਅਵਾਜ਼ਾਂ : ਹਾਂ ਜੀ, ਹਾਂ ਜੀ)

**ਸ੍ਰੀ ਸਪੀਕਰ** : ਪੰਜਾਬ ਬੁਨਿਆਦੀ ਢਾਂਚਾ ਵਿਕਾਸ ਬਿਲ ਮੰਤਰੀ ਸਾਹਿਬ ਪੇਸ਼ ਕਰਨਗੇ ।

**ਵਿੱਤ ਅਤੇ ਯੋਜਨਾ ਮੰਤਰੀ (ਕੈਪਟਨ ਕੰਵਲਜੀਤ ਸਿੰਘ)** : ਸ੍ਰੀਮਾਨ ਜੀ, ਮੈਂ ਪੰਜਾਬ ਬੁਨਿਆਦੀ ਢਾਂਚਾ ਵਿਕਾਸ ਬਿਲ ਪੇਸ਼ ਕਰਦਾ ਹਾਂ ।

ਮੈਂ ਇਹ ਵੀ ਪ੍ਰਸਤਾਵ ਕਰਦਾ ਹਾਂ—

ਕਿ ਪੰਜਾਬ ਬੁਨਿਆਦੀ ਢਾਂਚਾ ਵਿਕਾਸ ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਸ੍ਰੀ ਸਪੀਕਰ** : ਪ੍ਰਸਤਾਵ ਪੇਸ਼ ਕੀਤਾ—

ਕਿ ਪੰਜਾਬ ਬੁਨਿਆਦੀ ਢਾਂਚਾ ਵਿਕਾਸ ਬਿਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

ਬਹਿਸ । ਹਾਂ ਜੀ, ਚੌਧਰੀ ਜਗਜੀਤ ਸਿੰਘ ।

**ਚੌਧਰੀ ਜਗਜੀਤ ਸਿੰਘ (ਕਰਤਾਰਪੁਰ, ਐਸ. ਸੀ.)** : ਸਪੀਕਰ ਸਾਹਿਬ, ਇਹ ਜਿਹੜਾ ਬਿਲ ਬੁਨਿਆਦੀ ਢਾਂਚਾ ਵਿਕਾਸ ਬਿਲ ਹੈ, ਇਸ ਦੇ ਵਿਚ ਜਿਹੜੀ ਪੰਜਾਬ ਦੀ ਐਗਰੀਕਲਚਰ ਪਰੋਡਿਊਸ ਹੈ, ਉਸ ਦੇ ਉਤੇ 1 ਪ੍ਰਤੀਸ਼ਤ ਸੈੱਸ ਲਾਉਣ ਦਾ ਇਸ ਵਿੱਚ ਪ੍ਰਸਤਾਵ ਹੈ ਜਿਸ ਦੇ ਨਾਲ 100 ਕਰੋੜ ਰੁਪਿਆ ਸਰਕਾਰ ਨੂੰ ਮਿਲੇਗਾ । ਮੈਂ, ਸਪੀਕਰ ਸਾਹਿਬ, ਸਮਝਦਾ ਹਾਂ ਕਿ ਪੰਜਾਬ ਦਾ ਕਿਸਾਨ ਪਹਿਲਾਂ ਹੀ ਕੁਦਰਤੀ ਆਫਤਾਂ ਨਾਲ ਝੰਜੋੜਿਆ ਪਿਆ ਹੈ ਔਰ ਸਰਕਾਰ ਦੇ ਇੰਤਜ਼ਾਮ ਨਾ ਕਰਨ ਕਾਰਨ ਪਿਛਲਾ ਜਿਹੜਾ ਸੀਜ਼ਨ ਨਿਕਲਿਆ ਹੈ, ਉਸ ਦੇ ਵਿੱਚ ਪੰਜਾਬ ਦੇ ਕਿਸਾਨ ਨੂੰ ਝੋਨੇ ਦਾ ਭਾਅ ਜਿਹੜਾ ਹੈ, ਉਹ ਪੂਰਾ ਨਹੀਂ ਮਿਲਿਆ । ਜਿਹੜੀ ਝੋਨੇ ਦੀ ਸਪੋਰਟ ਪ੍ਰਾਈਸ ਮੁਕੱਰਰ ਹੋਈ ਸੀ, ਉਸ ਪ੍ਰਾਈਸ ਤੇ ਪੰਜਾਬ ਦੀ ਸਰਕਾਰ ਜਾਂ ਸਰਕਾਰੀ ਏਜੰਸੀਆਂ ਜਿਨ੍ਹਾਂ ਨੂੰ ਮੰਡੀਆਂ ਅਲਾਟ ਹੋਈਆਂ ਸਨ, ਉਨ੍ਹਾਂ ਨੇ ਆਪ ਖਰੀਦ ਘੱਟ ਕੀਤੀ ਪਰ ਵਪਾਰੀਆਂ ਔਰ ਸ਼ੈਲਰਾਂ ਵਾਲਿਆਂ ਨੇ ਝੋਨੇ ਦੀ ਖਰੀਦ ਕੀਤੀ । ਉਨ੍ਹਾਂ ਆਪਣੀ ਮਰਜ਼ੀ ਦੇ ਨਾਲ 200-250 ਰੁਪਏ ਕੁਇੰਟਲ ਦੇ ਹਿਸਾਬ ਨਾਲ ਝੋਨਾ ਮੰਡੀਆਂ ਵਿਚੋਂ ਖਰੀਦਿਆ । ਸਪੀਕਰ ਸਾਹਿਬ, ਮੈਨੂੰ ਇਸ ਗੱਲ ਦਾ ਬੜਾ ਦੁੱਖ ਹੁੰਦਾ ਹੈ ਕਿ ਕਿਸਾਨਾਂ ਦਾ ਝੋਨਾ 20-20, 25-25 ਦਿਨ ਮੰਡੀਆਂ ਦੇ ਵਿਚ ਗਲਦਾ ਰਿਹਾ, ਸੜਦਾ ਰਿਹਾ, ਉਡਦਾ ਰਿਹਾ । ਮੈਨੂੰ ਖੁਦ ਮੰਡੀਆਂ ਦੇ ਵਿਚ ਜਾਣ ਦਾ ਮੌਕਾ ਵੀ

ਮਿਲਿਆ ਹੈ, ਕਿਸਾਨ ਰੋਂਦੇ ਸਨ ਕਿ ਸਾਡੇ ਝੋਨੇ ਨੂੰ ਕੋਈ ਚੁੱਕਦਾ ਹੀ ਨਹੀਂ। ਵੱਡੀ ਗੱਲ ਮੈਂ ਕਹਿਣੀ ਚਾਹੁੰਦਾ ਹਾਂ ਕਿ ਜਿਹੜਾ ਝੋਨਾ ਵੇਚਣ ਲਈ ਕਿਸਾਨ ਮੰਡੀਆਂ ਵਿਚ ਲਿਆਉਂਦਾ ਸੀ, ਉਹ ਵੀਹ ਵੀਹ ਦਿਨ ਉਥੇ ਰੁਲਦਾ ਰਿਹਾ ਔਰ ਝੋਨੇ ਦੀ ਜਿਨ੍ਹਾਂ ਆੜ੍ਹਤੀਆਂ ਜਾਂ ਏਜੰਸੀਆਂ ਵੱਲੋਂ ਖਰੀਦ ਕੀਤੀ ਗਈ, ਉਨ੍ਹਾਂ ਨੇ ਉਹ ਆਪਣੇ ਮਨ ਮੁਤਾਬਿਕ ਘੱਟ ਭਾਅ ਦੇ ਉਤੇ ਝੋਨਾ ਖਰੀਦਿਆ। ਸਾਡੇ ਕੋਲ ਕਿਸਾਨ ਆਏ ਤੇ ਉਨ੍ਹਾਂ ਨੇ ਦੱਸਿਆ ਕਿ ਸਾਡਾ ਝੋਨਾ ਵਿਕਿਆਂ ਨੂੰ ਦੋ ਦੋ ਮਹੀਨੇ ਹੋ ਗਏ ਹਨ ਪਰ ਸਾਡੇ ਪੈਸਿਆਂ ਦਾ ਭੁਗਤਾਨ ਨਹੀਂ ਹੋ ਰਿਹਾ। ਜਿਥੇ ਕਿਸਾਨਾਂ ਦਾ ਝੋਨਾ ਰੁਲਿਆ ਹੈ ਉਥੇ ਹੁਣ ਜਦੋਂ ਇਸ ਵੇਲੇ ਕਣਕ ਦੀ ਬਿਜਾਈ ਦਾ ਸੀਜ਼ਨ ਸੀ ਤਾਂ ਕਿਸਾਨਾਂ ਨੂੰ ਡੀ. ਏ. ਪੀ. ਖਾਦ ਨਹੀਂ ਮਿਲੀ, ਆਲੂਆਂ ਵਾਲਿਆਂ ਨੂੰ ਪੋਟਾਸ਼ ਨਹੀਂ ਮਿਲੀ.........

**ਸਰਦਾਰ ਮਨਪ੍ਰੀਤ ਸਿੰਘ ਬਾਦਲ** : ** ** **

**ਸ੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ।

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਮੈਂ ਤਾਂ ਬਿਲ ਤੇ ਹੀ ਬੋਲ ਰਿਹਾ ਹਾਂ ਔਰ ਕਿਸਾਨੀ ਦੀ ਹੀ ਗੱਲ ਕਰ ਰਿਹਾ ਹਾਂ। ਇਹ ਸਰਕਾਰ ਹਮੇਸ਼ਾਂ ਕਿਸਾਨਾਂ ਦੀ ਸਰਕਾਰ ਅਖਵਾ-ਉਂਦੀ ਹੈ, ਕਿਸਾਨਾਂ ਦੀ ਹਿਤੂ ਸਰਕਾਰ ਅਖਵਾਉਂਦੀ ਹੈ ਲੇਕਿਨ ਹੁਣ ਇਨ੍ਹਾਂ ਵੱਲੋਂ ਜੋ 100 ਕਰੋੜ ਰੁਪਏ ਦਾ ਬੋਝ ਇਸ ਬਿਲ ਦੇ ਰਾਹੀਂ ਪੰਜਾਬ ਦੇ ਕਿਸਾਨ ਉਤੇ ਪਾਇਆ ਜਾ ਰਿਹਾ ਹੈ, ਮੈਂ ਸਮਝਦਾ ਹਾਂ ਕਿ ਇਹ ਪੰਜਾਬ ਦੇ ਕਿਸਾਨਾਂ ਨਾਲ ਬਹੁਤ ਧੱਕਾ ਹੈ। ਕਿਸਾਨ ਆਪਣੀ ਫਸਲ ਦਾ ਵਾਜਬ ਭਾਅ ਨਹੀਂ ਲੈ ਸਕੇ ਅਤੇ ਆਪਣੇ ਕਰਜ਼ਿਆਂ ਦੇ ਬੋਝ ਹੇਠਾਂ ਪਹਿਲਾਂ ਹੀ ਕਿਸਾਨ ਖੁਦਕਸ਼ੀਆਂ ਕਰ ਰਹੇ ਹਨ, ਉਨ੍ਹਾਂ ਤੇ ਇਹ ਨਵਾਂ ਬੋਝ ਪਾਉਣਾ ਮੈਂ ਸਮਝਦਾ ਹਾਂ ਕਿ ਵਾਜਬ ਗੱਲ ਨਹੀਂ ਹੈ। ਸਰਕਾਰ ਕਹਿੰਦੀ ਹੈ ਕਿ ਇਹ ਖਰਚਾ ਟਰਾਂਸ-ਪੋਰਟ, ਪਾਵਰ ਜੈਨਰੇਸ਼ਨ ਔਰ ਹੋਰ ਚੀਜ਼ਾਂ ਜਿਵੇਂ ਸੜਕਾਂ ਵਗੈਰਾ ਹਨ, ਉਨ੍ਹਾਂ ਤੇ ਕਰਨਾ ਹੈ। ਮੈਂ ਸਮਝਦਾ ਹਾਂ ਕਿ ਇਹ ਬੋਝ ਪਾਉਣਾ ਠੀਕ ਨਹੀਂ ਹੈ। ਪੰਜਾਬ ਦੀ ਸਰਕਾਰ ਦੇ ਕੋਲ ਹੋਰ ਬਹੁਤ ਸਾਧਨ ਹਨ ਪੈਸੇ ਇਕੱਠੇ ਕਰਨ ਦੇ ਜਿਸ ਤਰ੍ਹਾਂ ਸੇਲਜ਼ ਟੈਕਸ, ਐਕਸਾਈਜ਼ ਹੈ ਔਰ ਉਨ੍ਹਾਂ ਤੋਂ ਤਕਰੀਬਨ 2600 ਕਰੋੜ ਰੁਪਏ ਰਿਕਵਰੀ ਕਰਨ ਦਾ ਟੀਚਾ ਸਰਕਾਰ ਦਾ ਸੀ। ਸਰਕਾਰ ਵੱਲੋਂ ਕਿਸਾਨਾਂ ਤੇ ਇਹ ਬੋਝ ਪਾਉਣ ਨਾਲੋਂ ਜੋ ਸਾਡੀ ਰਿਕਵਰੀ ਹੈ, ਉਸ ਨੂੰ ਕਰਨਾ ਚਾਹੀਦਾ ਹੈ ਕਿਉਂਕਿ ਅੱਜ ਰਿਕਵਰੀ ਪੂਰੀ ਨਹੀਂ ਹੋ ਰਹੀ। ਜੇਕਰ ਕੋਈ ਮਹਿਕਮਾ ਰਿਕਵਰੀ ਕਰਨ ਜਾਂਦਾ ਹੈ ਤਾਂ ਉਸ ਦੇ ਉਤੇ ਕਿਸੇ ਤਰ੍ਹਾਂ ਦਬਾਅ ਪਾ ਕੇ ਉਸ ਨੂੰ ਰੋਕ ਦਿੱਤਾ ਜਾਂਦਾ ਹੈ। ਮੈਨੂੰ ਪਤਾ ਲੱਗਾ ਹੈ ਕਿ ਜਨਵਰੀ ਤੱਕ ਜੋ 2600 ਕਰੋੜ ਰੁਪਏ ਦੀ ਰਿਕਵਰੀ ਹੋਣੀ ਸੀ, ਉਹ ਸਿਰਫ 1300-1400 ਕਰੋੜ ਰੁਪਏ ਦੀ ਹੀ ਹੋਈ ਹੈ। ਇਸ ਤਰ੍ਹਾਂ ਜੋ ਟੀਚਾ ਰੱਖਿਆ ਗਿਆ ਸੀ, ਉਸ ਤੋਂ ਘੱਟ ਰਿਕਵਰੀ ਹੋਣ ਤੋਂ ਸਰਕਾਰ ਦੇ ਫੇਲਿਉਅਰ ਹੋਣ ਦਾ ਹੀ ਪਤਾ ਲੱਗਦਾ ਹੈ।

---

** Expunged as ordered by the Chair.

[ਚੌਧਰੀ ਜਗਜੀਤ ਸਿੰਘ]

ਸਪੀਕਰ ਸਾਹਿਬ, ਮੈਂ ਇਕ ਹੋਰ ਗੱਲ ਕਹਿਣੀ ਚਾਹੁੰਦਾ ਹਾਂ ਕਿ ਜਿਹੜਾ ਸਾਡਾ ਪੈਸਾ ਰੂਰਲ ਡਿਵੈਲਪਮੈਂਟ ਫੰਡ ਦਾ ਹੈ, ਉਹ 169-170 ਕਰੋੜ ਰੁਪਿਆ ਸਾਲ ਦਾ ਹੈ ਔਰ ਇਹ ਕਿਸਾਨਾਂ ਵੱਲੋਂ ਮਾਰਕੀਟ ਕਮੇਟੀਆਂ ਰਾਹੀਂ ਕੋਈ 5% ਰੂਰਲ ਡਿਵੈਲਪਮੈਂਟ ਲਈ ਆਉਂਦਾ ਹੈ । ਸਰਕਾਰ ਕਹਿੰਦੀ ਹੈ ਕਿ ਇਸ ਦੇ ਨਾਲ ਅਸੀਂ ਸੜਕਾਂ ਜਾਂ ਗਲੀਆਂ ਨਾਲੀਆਂ ਬਣਾਉਣੀਆਂ ਹਨ ਤੇ ਉਨ੍ਹਾਂ ਤੇ ਖਰਚਾ ਕਰਨਾ ਹੈ । ਸਪੀਕਰ ਸਾਹਿਬ, ਇਸ ਬਾਰੇ ਮੈਨੂੰ ਤਾਂ ਪਤਾ ਹੀ ਨਹੀਂ ਲੱਗਦਾ ਕਿ ਇਹ ਪੈਸਾ ਕਿਥੇ ਖਰਚ ਹੋ ਰਿਹਾ ਹੈ । ਕਿਸਾਨਾਂ ਦੀ ਮਦਦ ਕਰਨ ਲਈ ਰੂਰਲ ਡਿਵੈਲਪਮੈਂਟ ਫੰਡ ਇਕ ਬੜਾ ਵੱਡਾ ਸਾਧਨ ਹੈ । ਸਾਰੇ ਡਿਵੈਲਪਮੈਂਟ ਦੇ ਕੰਮ ਕਰਨ ਵਾਲਾ, ਉਨ੍ਹਾਂ ਨੂੰ ਨੇਪਰੇ ਚਾੜ੍ਹਨ ਤੇ ਸੜਕਾਂ ਅਤੇ ਦੂਸਰੇ ਕੰਮ ਕਰਨ ਵਾਲਾ ਮੰਡੀ ਬੋਰਡ ਅੱਜ ਕਰਜ਼ਾਈ ਹੈ । ਪੰਜਾਬ ਦੀਆਂ ਜਿੰਨੀਆਂ ਵੀ ਐਗਰੀ ਕਲਚਰ ਨਾਲ ਤਾਅਲੁੱਕ ਰੱਖਣ ਵਾਲੀਆਂ ਸੰਸਥਾਵਾਂ ਹਨ, ਮਾਰਕਫੈੱਡ ਹੈ, ਮੰਡੀ ਬੋਰਡ ਹੈ, ਜਿਹੜੀਆਂ ਵੀ ਸਾਡੀਆਂ ਪਬਲਿਕ ਅੰਡਰਟੇਕਿੰਗਜ਼ ਹਨ, ਉਹ ਸਾਰੀਆਂ ਕਰਜ਼ੇ ਥੱਲੇ ਦੱਬੀਆਂ ਜਾ ਰਹੀਆਂ ਹਨ । ਉਨ੍ਹਾਂ ਦੇ ਨਾਂ ਤੇ ਕਰਜ਼ੇ ਪਾ ਕੇ, ਨਵੇਂ ਕਰਜ਼ੇ ਲੈ ਕੇ ਪੰਜਾਬ ਸਰਕਾਰ ਡਿਵੈਲਪਮੈਂਟ ਦੇ ਸਾਰੇ ਕੰਮ ਕਰਨਾ ਚਾਹੁੰਦੀ ਹੈ । ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਇਹ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਪੰਜਾਬ ਦਾ ਜਿਹੜਾ ਦੀਵਾਲਾ ਨਿਕਲ ਰਿਹਾ ਹੈ, ਉਸ ਦੇ ਵਾਸਤੇ ਸਰਕਾਰ ਨੂੰ ਆਪਣੇ ਸਾਧਨਾਂ ਵੱਲ ਧਿਆਨ ਦੇਣਾ ਚਾਹੀਦਾ ਹੈ, ਨਾ ਕਿ ਨਵੇਂ ਟੈਕਸ ਜਾਂ ਨਵੇਂ ਸੈੱਸ ਲਾ ਕੇ ਪੰਜਾਬ ਦੇ ਲੋਕਾਂ ਤੇ ਹੋਰ ਬੋਝ ਪਾਇਆ ਜਾਵੇ । ਪਹਿਲਾਂ ਹੀ ਪੰਜਾਬ ਦੇ ਸਿਰ ਬਹੁਤ ਦਬਾਅ ਪਿਆ ਹੋਇਆ ਹੈ । ਪੰਜਾਬ ਸਰਕਾਰ ਨੇ 480 ਕਰੋੜ ਰੁਪਏ ਦਾ ਓਵਰ ਡਰਾਫਟ ਲਿਆ ਹੈ ਅਤੇ ਇਹ ਪਹਿਲੀ ਵਾਰ ਹੋਇਆ ਹੈ ਕਿ ਰਿਜ਼ਰਵ ਬੈਂਕ ਆਫ ਇੰਡੀਆ ਨੇ ਪੰਜਾਬ ਸਰਕਾਰ ਦੇ ਚੈੱਕ ਜਾਂ ਬਿਲ ਨੂੰ ਡਿਸਆਨਰ ਕੀਤਾ ਹੋਵੇ । ਇਹ ਇਕ ਬੜਾ ਵੱਡਾ ਵਿੱਤੀ ਸੰਕਟ ਪੰਜਾਬ ਤੇ ਆਇਆ ਹੈ ਅਤੇ ਇਹ ਸਭ ਮਿਸਮੈਨੇਜਮੈਂਟ ਕਾਰਨ ਹੋਇਆ ਹੈ । ਸਰਕਾਰ ਨੇ ਇਸ ਵੱਲ ਧਿਆਨ ਨਹੀਂ ਦਿੱਤਾ । ਅੱਜ ਡਿਵੈਲਪਮੈਂਟ ਦੇ ਸਾਰੇ ਕੰਮ ਇਸੇ ਕਰਕੇ ਰੁਕੇ ਪਏ ਹਨ । ਮੈਂ ਇਥੇ ਇਹ ਕਹਿਣਾ ਚਾਹੁੰਦਾ ਹਾਂ ਕਿ ਇਹ ਸਰਕਾਰ ਕਰਜ਼ਿਆਂ ਵਾਲੀ ਸਰਕਾਰ ਹੋ ਗਈ ਹੈ । ਸਾਡੇ ਪੰਜਾਬ ਦੀ ਪਰ-ਕੈਪੀਟਾ ਇਨਕਮ ਇੰਨੀ ਨਹੀਂ ਜਿੰਨਾ ਕਿ ਉਸ ਤੋਂ ਵੱਧ ਸਾਡੇ ਤੇ ਕਰਜ਼ਾ ਹੈ । ਅਸੀਂ ਜਿਹੜੇ ਪੰਜਾਬ ਦੇ ਲੋਕ ਸਾਰੇ ਹਿੰਦੁਸਤਾਨ ਦੇ ਦੂਜੇ ਲੋਕਾਂ ਨਾਲੋਂ ਚੰਗੇ ਸੀ, ਚੰਗਾ ਖਾਂਦੇ-ਪੀਂਦੇ ਸੀ, ਅੱਜ ਇਹ ਸਾਨੂੰ ਕਰਜ਼ੇ ਦੇ ਥੱਲੇ ਦੱਬ ਰਹੇ ਹਨ । ਉਨ੍ਹਾਂ ਸਾਰੇ ਮੌਜੂਦਾ ਸਾਧਨਾਂ ਵੱਲ ਸਰਕਾਰ ਨੂੰ ਧਿਆਨ ਦੇਣਾ ਚਾਹੀਦਾ ਹੈ, ਨਾ ਕਿ ਨਵੇਂ ਸੈੱਸ ਲਾਉਣੇ ਚਾਹੀਦੇ ਹਨ । ਪੰਜਾਬ ਸਰਕਾਰ ਨੇ ਕਿਹਾ ਸੀ ਕਿ ਸਾਡੇ......

**ਯੁਵਕ ਸੇਵਾਵਾਂ, ਸ਼ਿਕਾਇਤ ਨਿਵਾਰਨ ਅਤੇ ਪੈਨਸ਼ਨਾਂ ਅਤੇ ਅਨੁਸੂਚਿਤ ਜਾਤੀਆਂ, ਅਨੁਸੂਚਿਤ ਕਬੀਲਿਆਂ ਅਤੇ ਪਛੜੀਆਂ ਸ਼੍ਰੇਣੀਆਂ ਦੀ ਭਲਾਈ ਰਾਜ ਮੰਤਰੀ :** ** ** **

**ਸ਼੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਚੌਧਰੀ ਜਗਜੀਤ ਸਿੰਘ** : ਇਹ ਸਾਡੀ ਸਰਕਾਰ ਦਾ ਜ਼ਿਕਰ ਕਰ ਰਹੇ ਹਨ । ਸਾਡੀ ਸਰਕਾਰ ਪੰਜ ਸਾਲ ਚੱਲੀ ਸੀ ਅਤੇ ਇਨ੍ਹਾਂ ਨੂੰ ਸ਼ਾਇਦ ਪਤਾ ਨਹੀਂ, ਉੱਨਤ ਗ੍ਰਾਮ ਸਕੀਮ ਤਹਿਤ ਪਿੰਡਾਂ ਵਿਚ ਗਲੀਆਂ ਪੱਕੀਆਂ ਕਰਨੀਆਂ, ਪਿੰਡ ਦੇ ਸਕੂਲ ਅਪਗ੍ਰੇਡ ਕਰਨੇ, ਉਸ

---

Expunged as ordered by the Chair.

ਨੇ ਉਹ ਸਭ ਕੀਤਾ ਜਿਹੜਾ ਕਿ ਇਹ ਨਹੀਂ ਕਰ ਸਕੇ । ਅੱਜ ਇਹ ਸੜਕਾਂ ਦਾ ਜ਼ਿਕਰ ਕਰ ਰਹੇ ਹਨ । ਸਾਡੀ ਸਰਕਾਰ ਵੇਲੇ ਦੀਆਂ ਸੜਕਾਂ ਬਣੀਆਂ ਹੋਈਆਂ ਹਨ, ਉਨ੍ਹਾਂ ਦੀ ਇਹ ਰਿਪੇਅਰ ਤੱਕ ਨਹੀਂ ਕਰ ਸਕੇ ਜਿਨ੍ਹਾਂ ਵਾਸਤੇ ਸੈੱਸ ਲਾ ਰਹੇ ਹਨ । ਸਪੀਕਰ ਸਾਹਿਬ, ਮੈਂ ਕਹਿਣਾ ਚਾਹੁੰਦਾ ਹਾਂ ਕਿ ਇਹ ਪੰਜਾਬ ਸਰਕਾਰ ਕਹਿੰਦੀ ਹੈ........

**ਸ਼੍ਰੀਮਤੀ ਮਹਿੰਦਰ ਕੌਰ :** ** ** **

**ਸ੍ਰੀ ਸਪੀਕਰ :** ਇਹ ਕੋਈ ਪੁਆਇੰਟ ਆਫ ਆਰਡਰ ਨਹੀਂ ਹੈ ।

**ਸ੍ਰੀ ਰਮੇਸ਼ ਚੰਦਰ ਡੋਗਰਾ :** ਪੁਆਇੰਟ ਆਫ ਆਰਡਰ, ਸਪੀਕਰ ਸਾਹਿਬ । ਪਿਛਲੇ ਸੈਸ਼ਨ ਵਿਚ ਫੈਸਲਾ ਹੋਇਆ ਸੀ ਕਿ ਜਦ ਵੀ ਕੋਈ ਲੀਡਰ ਬੋਲ ਰਿਹਾ ਹੋਵੇ ਤਾਂ ਉਸ ਵੇਲੇ ਹਾਊਸ ਵਿਚ ਸ਼ੋਰ-ਸ਼ਰਾਬਾ ਨਹੀਂ ਮਚਾਇਆ ਜਾਵੇਗਾ । ਮੇਰੀ ਪ੍ਰਾਰਥਨਾ ਹੈ ਕਿ ਇਹ ਜਿਹੜੇ ਸ਼ੋਰ-ਸ਼ਰਾਬਾ ਪਾਉਂਦੇ ਹਨ, ਇਨ੍ਹਾਂ ਨੂੰ ਹਦਾਇਤ ਕੀਤੀ ਜਾਵੇ ਕਿ ਇਹ ਬੋਲਣ ਨਾ ।

**ਚੌਧਰੀ ਜਗਜੀਤ ਸਿੰਘ :** ਸਪੀਕਰ ਸਾਹਿਬ, ਮੈਂ ਅਰਜ਼ ਕਰ ਰਿਹਾ ਸੀ ਕਿ ਏਥੇ ਸਰਕਾਰ ਨੇ ਬੜਾ ਰੌਲਾ ਪਾਇਆ ਕਿ ਸਾਰੇ ਪੰਜਾਬ ਦਾ 8500 ਕਰੋੜ ਰੁਪਏ ਦਾ ਕਰਜ਼ਾ ਹਿੰਦੁਸਤਾਨ ਦੀ ਸਰਕਾਰ ਨੇ ਮੁਆਫ਼ ਕਰ ਦਿੱਤਾ ਹੈ । ਸਪੀਕਰ ਸਾਹਿਬ, ਜੇ ਸੈਂਟਰਲ ਗੌਰਮਿੰਟ ਨੇ ਕਰਜ਼ੇ ਮੁਆਫ ਕੀਤੇ ਹੁੰਦੇ ਤਾਂ ਸਰਕਾਰ ਦੀ ਇਤਨੀ ਮਾੜੀ ਹਾਲਤ ਨਾ ਹੁੰਦੀ । ਇਹ ਸਰਕਾਰ ਐਵੇਂ ਲੋਕਾਂ ਵਿਚ ਐਲਾਨ ਕਰਦੀ ਰਹੀ ਕਿ ਸੈਂਟਰਲ ਗੌਰਮਿੰਟ ਨੇ ਸਾਡੇ ਕਰਜ਼ੇ ਮੁਆਫ ਕਰ ਦਿੱਤੇ ਹਨ । ਇਹ ਲੋਕਾਂ ਨੂੰ ਕਰਜ਼ਿਆਂ ਦੀ ਮੁਆਫੀ ਬਾਰੇ ਗੁੰਮਰਾਹ ਕਰਦੀ ਰਹੀ ਹੈ । ਸਾਡੇ ਕਰਜ਼ੇ ਹਾਲੇ ਪੂਰੇ ਮੁਆਫ ਨਹੀਂ ਹੋਏ । ਹਾਲੇ ਵੀ ਸਰਕਾਰ ਦੇ ਉਤੇ 5900 ਕਰੋੜ ਰੁਪਏ ਦੇ ਕਰਜ਼ੇ ਬਕਾਇਆ ਰਹਿੰਦੇ ਹਨ । ਫਾਈਨੈਂਸ ਕਮਿਸ਼ਨ ਦੀ ਰਿਕੁਮੈਂਡੇਸ਼ਨ ਦੇ ਮੁਤਾਬਿਕ ਸਾਲ ਦੀਆਂ ਕਿਸ਼ਤਾਂ ਨੂੰ ਮੁਆਫ ਕੀਤਾ ਗਿਆ ਸੀ । ਜਿਹੜਾ ਹੁਣ 11ਵਾਂ ਫਾਈਨੈਂਸ ਕਮਿਸ਼ਨ ਬੈਠਾ ਹੈ.........

**ਸ੍ਰੀ ਜਗਦੀਸ਼ ਸਾਹਨੀ :** ਸਪੀਕਰ ਸਾਹਿਬ, ਇਹ ਫੈਕਟਸ ਐਂਡ ਫਿਗਰਜ਼ ਦੇ ਨਾਲ ਗੱਲ ਕਰਨ ਤਾਂ ਕਿ ਅਸੀਂ ਵੀ ਇਨ੍ਹਾਂ ਦਾ ਜਵਾਬ ਸਕੀਏ (ਵਿਘਨ)

**ਚੌਧਰੀ ਜਗਜੀਤ ਸਿੰਘ :** ਸਪੀਕਰ ਸਾਹਿਬ, ਮੇਰੇ ਕੋਲ ਫੈਕਟਸ ਐਂਡ ਫਿਗਰਜ਼ ਵੀ ਹਨ ਅਤੇ ਇਹ ਦੇ ਸਕਦਾ ਹਾਂ । ਇਸ ਉਤੇ ਅਸੀਂ ਡਿਸਕਸ਼ਨ ਕਰ ਸਕਦੇ ਹਾਂ । (ਵਿਘਨ)

**ਸ੍ਰੀ ਸਪੀਕਰ :** ਤੁਸੀਂ ਬੈਠ ਜਾਓ । ਇਸ ਬਿਲ ਉਤੇ ਫਾਈਨੈਂਸ ਮਨਿਸਟਰ ਸਾਹਿਬ ਨੇ ਜਵਾਬ ਦੇਣਾ ਹੈ । ਚੌਧਰੀ ਸਾਹਿਬ, ਤੁਸੀਂ ਬੈਠ ਜਾਓ । Not Allowed.

---

** Expunged as ordered by the Chair.

**ਚੌਧਰੀ ਜਗਜੀਤ ਸਿੰਘ :** ਸਪੀਕਰ ਸਾਹਿਬ, ਮੈਂ ਤਾਂ ਸਾਹਨੀ ਸਾਹਿਬ ਦੀ ਗੱਲ ਦਾ ਜਵਾਬ ਦੇਣਾ ਚਾਹੁੰਦਾ ਸੀ ਪਰ ਇਹ ਜਿਹੜਾ 100 ਕਰੋੜ ਰੁਪਏ ਦਾ ਸੈੱਸ ਸਰਕਾਰ ਲੋਕਾਂ ਉਤੇ ਲਗਾ ਰਹੀ ਹੈ, ਇਸ ਦੇ ਮੁਤੱਲਿਕ ਕਹਿਣਾ ਚਾਹੁੰਦਾ ਹਾਂ ਕਿ ਜੇ ਸਾਡੇ ਕਰਜ਼ੇ ਸੈਂਟਰ ਦੀ ਸਰਕਾਰ ਨੇ ਮੁਆਫ ਕੀਤੇ ਹੁੰਦੇ, ਫੇਰ ਸਾਨੂੰ ਇਸ ਤਰ੍ਹਾਂ ਦੇ ਸੈੱਸ ਲੋਕਾਂ ਉਤੇ ਲਗਾਉਣ ਦੀ ਲੋੜ ਨਾ ਪੈਂਦੀ। ਸਪੀਕਰ ਸਾਹਿਬ, ਜਿਹੜਾ ਕਰਜ਼ਾ ਸੈਂਟਰ ਦੀ ਸਰਕਾਰ ਨੇ ਸਾਡਾ ਮੁਆਫ ਕੀਤਾ ਸੀ, ਉਹ ਇਸ ਤਰ੍ਹਾਂ ਹੈ ਕਿ 1995-96 ਵਿਚ 88 ਕਰੋੜ ਰੁਪਏ ਦਾ, 1996-97 ਵਿਚ 88 ਕਰੋੜ ਰੁਪਏ ਦਾ, ਫੇਰ 1997-98 ਵਿਚ 123 ਕਰੋੜ ਰੁਪਏ ਦਾ ਅਤੇ 1998-99 ਵਿਚ 220 ਕਰੋੜ ਰੁਪਏ ਦਾ ਕਰਜ਼ਾ ਮੁਆਫ ਹੋਵੇਗਾ। ਇਹ ਤਕਰੀਬਨ 519 ਕਰੋੜ ਰੁਪਏ ਦਾ ਕਰਜ਼ਾ ਮੁਆਫ ਹੋਇਆ ਹੈ। ਇਸ ਦੇ ਵਿਚ 100 ਕਰੋੜ ਰੁਪਏ ਦਾ ਵਿਆਜ ਵੀ ਮੁਆਫ ਹੋਇਆ ਹੈ ਅਤੇ 6223 ਕਰੋੜ ਰੁਪਿਆ ਕਰਜ਼ਾ ਹਾਲੇ ਵੀ ਸਾਡੇ ਜ਼ੁੰਮੇਂ ਪਿਆ ਹੈ। ਇਹ ਫਿਗਰਜ਼ ਫਾਈਨੈਂਸ ਡਿਪਾਰਟਮੈਂਟ ਦੇ ਵਿਚ ਅਵੇਲੇਬਲ ਹਨ। ਇਹ ਗੱਲਾਂ ਲੋਕਾਂ ਦੇ ਵਿਚ ਕਲੀਅਰ ਹੋਣੀਆਂ ਚਾਹੀਦੀਆਂ ਹਨ ਪਰ ਇਹ ਸਰਕਾਰ ਲੋਕਾਂ ਨੂੰ ਗੁੰਮਰਾਹ ਕਰ ਰਹੀ ਹੈ। ਜੇਕਰ ਸਾਡਾ ਕਰਜ਼ਾ ਮੁਆਫ ਹੋਇਆ ਹੁੰਦਾ, ਫੇਰ ਸਰਕਾਰ ਨੂੰ 480 ਕਰੋੜ ਰੁਪਿਆ ਓਵਰਡਰਾਫਟ ਕਰਵਾਉਣ ਦੀ ਕੀ ਲੋੜ ਸੀ ? ਫੇਰ ਦੂਜੇ ਪਾਸੇ ਸਰਕਾਰ ਪ੍ਰਾਈਵੇਟ ਬੈਂਕਾਂ ਤੋਂ 12% ਤੋਂ 14% ਵਿਆਜ ਤੇ ਪੈਸੇ ਲੈ ਕੇ ਆਪਣਾ ਕੰਮ ਚਲਾ ਰਹੀ ਹੈ। ਕੀ ਕਦੇ ਸਰਕਾਰਾਂ ਵੀ ਕਰਜ਼ਾ ਲੈ ਕੇ ਚਲਦੀਆਂ ਹਨ ? ਇਸ ਸਰਕਾਰ ਦਾ ਵੀ ਦੀਵਾਲਾ ਨਿਕਲ ਚੁੱਕਾ ਹੈ। ਮੈਂ ਕਹਿਣਾ ਚਾਹੁੰਦਾ ਹਾਂ ਕਿ ਸਰਕਾਰ ਦਾ ਆਪਣੀ ਮੈਨੇਜਮੈਂਟ ਤੇ ਕੰਟਰੋਲ ਨਹੀਂ ਹੈ ਅਤੇ ਕੰਟਰੋਲ ਬੜਾ ਢਿੱਲਾ ਹੈ। ਸਪੀਕਰ ਸਾਹਿਬ, ਸਰਕਾਰ ਆਪਣੇ ਮੁਲਾਜ਼ਮਾਂ ਨੂੰ ਡੀ.ਏ. ਦੀ ਕਿਸ਼ਤ ਦੇ ਪੈਸੇ ਨਹੀਂ ਦੇ ਸਕੀ ਅਤੇ ਨਾ ਹੀ ਬੋਨਸ ਦੇ ਸਕੀ ਹੈ। ਪੰਜਾਬ ਵਿਚ ਇਤਨੀ ਮਹਿੰਗਾਈ ਹੈ ਜਿਸ ਦੇ ਨਾਲ ਪੰਜਾਬ ਦੇ ਲੋਕ ਪਿਸ ਰਹੇ ਹਨ। ਸਰਕਾਰ ਕੋਲ ਕੋਈ ਸਾਧਨ ਨਹੀਂ ਹਨ, ਨਾ ਹੀ ਸਰਕਾਰ ਦੀ ਕੋਈ ਕਾਰਗੁਜ਼ਾਰੀ ਹੈ ਅਤੇ ਨਾ ਹੀ ਕੋਈ ਅੱਛੀ ਗੱਲ ਹੈ। ਸਪੀਕਰ ਸਾਹਿਬ, ਜੋ ਮੈਂ ਇਥੇ ਕਿਹਾ ਹੈ, ਉਹ ਇਨ੍ਹਾਂ ਦੀ ਪਾਰਟੀ ਦੇ ਮੈਂਬਰ ਸਾਹਿਬਾਨ ਹੀ ਕਹਿ ਰਹੇ ਹਨ ਅਤੇ ਇਨ੍ਹਾਂ ਦੇ ** ਨੇ ਇਹ ਗੱਲਾਂ ਕਹੀਆਂ ਹਨ।

**Mr. Speaker :** He is not present in the House. Please don't mention him. It is expunged.

**ਚੌਧਰੀ ਜਗਜੀਤ ਸਿੰਘ :** ਸਪੀਕਰ ਸਾਹਿਬ, ਸਰਕਾਰ ਦਾ ਪ੍ਰਬੰਧ ਠੀਕ ਨਹੀਂ ਹੈ।

** **

**

**ਸ਼੍ਰੀ ਸਪੀਕਰ :** ਇਹ ਵੀ ਐਕਸਪੰਜ ਕਰ ਦਿਓ।

(ਇਸ ਵੇਲੇ ਰੂਲਿੰਗ ਪਾਰਟੀਜ਼ ਦੇ ਬਹੁਤ ਸਾਰੇ ਮੈਂਬਰ ਸਾਹਿਬਾਨ ਆਪਣੀਆਂ ਸੀਟਾਂ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ ਕਿ ਚੌਧਰੀ ਸਾਹਿਬ ਬੋਲ ਰਹੇ ਹਨ, ਉਹ ਬਿਲ ਨਾਲ ਸਬੰਧਤ ਨਹੀਂ ਹੈ ਅਤੇ ਇਹ ਐਕਸਪੰਜ ਕਰਾ ਦਿਓ।)

** Expunged as ordered by the Chair.

ਮੈਂ ਇਹ ਐਕਸਪੰਜ ਕਰਵਾ ਦਿੱਤਾ ਹੈ, ਹੁਣ ਗੱਲ ਨਿਬੜਨ ਦਿਓ ।

**ਚੌਧਰੀ ਜਗਜੀਤ ਸਿੰਘ** : ਸਪੀਕਰ ਸਾਹਿਬ, ਮੈਂ ਤੁਹਾਡੀ ਮਾਰਫਤ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਹ ਜਿਹੜਾ ਸੈੱਸ ਲਗਾਇਆ ਜਾ ਰਿਹਾ ਹੈ, ਇਹ ਐਗਰੀਕਲਚਰ ਪ੍ਰੋਡਿਊਸ ਤੇ ਨਹੀਂ ਲਗਾਇਆ ਜਾਣਾ ਚਾਹੀਦਾ ਔਰ ਜਿਹੜੇ ਸਰਕਾਰ ਦੇ ਆਪਣੇ ਸਾਧਨ ਹਨ, ਉਨ੍ਹਾਂ ਤੋਂ ਹੀ ਸਾਨੂੰ ਸਾਰਾ ਇੰਤਜ਼ਾਮ ਕਰਨਾ ਚਾਹੀਦਾ ਹੈ । ਮੈਂ ਕਹਿਣਾ ਚਾਹੁੰਦਾ ਹਾਂ ਕਿ ਪੰਜਾਬ ਦੀਆਂ ਜਿਹੜੀਆਂ ਮਾਰਕੀਟ ਕਮੇਟੀਆਂ ਹਨ, ਉਨ੍ਹਾਂ ਤੋਂ ਉਨ੍ਹਾਂ ਦੀ ਆਮਦਨ ਦਾ 50% ਮਾਰਕੀਟਿੰਗ ਬੋਰਡ ਲੈਂਦਾ ਹੈ ਅਤੇ 5% ਰੂਰਲ ਡਿਵੈਲਪਮੈਂਟ ਫੰਡ ਵਿੱਚ ਆਉਂਦਾ ਹੈ । ਮਾਰਕੀਟਿੰਗ ਬੋਰਡ ਤੋਂ ਹਮੇਸ਼ਾਂ ਹੀ ਜਦੋਂ ਲੋੜ ਪੈਂਦੀ ਸੀ ਸਰਕਾਰ ਨੂੰ ਤਾਂ ਸਰਕਾਰ ਉਸ ਤੋਂ ਪੈਸੇ ਲੈਂਦੀ ਸੀ, ਭਾਵੇਂ ਉਧਾਰੇ ਲਏ ਜਾਣ । ਰੂਰਲ ਡਿਵੈਲਪਮੈਂਟ ਦੇ ਫੰਡ ਵਿਚੋਂ ਪੈਸੇ ਲਏ ਜਾਂਦੇ ਸੀ ਅਤੇ ਉਸ ਨਾਲ ਸੜਕਾਂ ਬਣਦੀਆਂ ਸਨ । ਅੱਜ ਸਪੀਕਰ ਸਾਹਿਬ, ਦੋ ਤਿੰਨ ਪਰਪਜ਼ ਹੋਰ ਵੀ ਦਿੱਤੇ ਗਏ ਹਨ । ਇਕ ਇਰੀਗੇਸ਼ਨ ਦਾ ਪਰਪਜ਼ ਵੀ ਦਿੱਤਾ ਗਿਆ ਹੈ । ਅੱਜ ਡਿਵੈਲਪਮੈਂਟ ਦੀ ਗੱਲ ਹੁੰਦੀ ਹੈ । ਡਰੇਨਾਂ ਵਾਸਤੇ ਵੀ, ਨਹਿਰਾਂ ਵਾਸਤੇ ਵੀ ਅਤੇ ਸੇਮ ਵਾਸਤੇ ਵੀ ਗੱਲ ਚੱਲ ਰਹੀ ਹੈ । ਅੱਜ ਪੰਜਾਬ ਦਾ ਸਾਰਾ ਰੂਰਲ ਡਿਵੈਲਪਮੈਂਟ ਫੰਡ ਜਿਹੜਾ ਹੈ, ਉਹ ਨਾ ਦੁਆਬੇ ਵਿਚ ਅਤੇ ਨਾ ਹੀ ਮਾਝੇ ਵਿਚ ਲੱਗ ਰਿਹਾ ਹੈ, ਤਿੰਨ ਡਵੀਜ਼ਨਾਂ ਸੇਮ ਦੇ ਕੰਮ ਵਾਸਤੇ ਹਨ । ਇਕ ਡਵੀਜ਼ਨ ਅੰਮ੍ਰਿਤਸਰ ਹੈ ਦੂਸਰੀ ਡਵੀਜ਼ਨ ਜਲੰਧਰ ਹੈ ਅਤੇ ਤੀਸਰੀ ਡਵੀਜ਼ਨ ਗਿੱਦੜਬਾਹੇ ਹੈ ਔਰ ਉਥੇ ਸਾਰਾ ਪੈਸਾ ਕਿਤੇ ਪਾਣੀ ਕੱਢਣ ਵਾਸਤੇ ਅਤੇ ਕਿਤੇ ਡਰੇਨਾਂ ਪੁੱਟਣ ਵਾਸਤੇ ਲੱਗ ਰਿਹਾ ਹੈ । ਮੈਂ ਇਕ ਬਹੁਤ ਵੱਡੀ ਗੱਲ ਕਹਿਣੀ ਚਾਹੁੰਦਾ ਹਾਂ ਕਿ ਇਕ ਬਹੁਤ ਵੱਡਾ ਸਕੈਂਡਲ ਹੋਇਆ ਹੈ । ਇਹ ਜਿਹੜੀਆਂ ਡਰੇਨਾਂ ਪੁੱਟਣ ਵਾਸਤੇ ਡਰੈਗ ਲਾਈਨਾਂ, ਮਸ਼ੀਨਾਂ ਖਰੀਦੀਆਂ ਗਈਆਂ ਇਹ ਮਾਰਕੀਟਿੰਗ ਬੋਰਡ ਵੱਲੋਂ ਉਧਾਰੀਆਂ ਲਈਆਂ ਗਈਆਂ ਹਨ ਜਿਸ ਵਿਚ 2% ਮਾਰਕੀਟਿੰਗ ਬੋਰਡ ਵੀ ਲੈਂਦਾ ਹੈ । ਸਪੀਕਰ ਸਾਹਿਬ, 70-80 ਮਸ਼ੀਨਾਂ ਪਹਿਲਾਂ ਹੀ ਵਿਭਾਗ ਕੋਲ ਪਈਆਂ ਹਨ ਅਤੇ ਵੱਖ-ਵੱਖ ਜ਼ਿਲ੍ਹਿਆਂ ਵਿਚ ਖੜ੍ਹੀਆਂ ਹਨ । ਉਨ੍ਹਾਂ ਮਸ਼ੀਨਾਂ ਨੂੰ ਇਸਤੇਮਾਲ ਨਹੀਂ ਕੀਤਾ ਗਿਆ ਲੇਕਿਨ ਨਵੀਆਂ ਮਸ਼ੀਨਾਂ ਉਧਾਰੀਆਂ ਲੈ ਕੇ ਚਾਲੂ ਕਰ ਦਿੱਤੀਆਂ ਗਈਆਂ । ਅੱਜ ਜਿਹੜਾ ਐਸ.ਵਾਈ.ਐਲ. ਸਬੰਧੀ ਤੁਹਾਡਾ ਡਿਪਾਰਟਮੈਂਟ ਹੈ, ਉਸ ਬਾਰੇ ਸਰਕਾਰ ਨੇ ਹੁਕਮ ਕੀਤਾ ਕਿ ਉਸ ਦੀਆਂ 20-25 ਮਸ਼ੀਨਾਂ ਜਿਹੜੀਆਂ ਹਨ, ਇਨ੍ਹਾਂ ਨੂੰ ਨਿਲਾਮ ਕਰ ਦਿਓ, ਡਿਸਪੋਜ਼ ਆਫ ਕਰ ਦਿਓ । ਮੈਂ ਇਕ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਸਰਕਾਰ ਇਕ ਪਾਸੇ ਤਾਂ ਮਸ਼ੀਨਾਂ ਵੇਚ ਰਹੀ ਹੈ ਪਰ ਦੂਸਰੇ ਪਾਸੇ ਨਵੀਆਂ ਮਸ਼ੀਨਾਂ ਖਰੀਦੀਆਂ ਗਈਆਂ ਹਨ ਜਦ ਕਿ ਸਰਕਾਰ ਮਾਲੀ ਸੰਕਟ ਵਿਚ ਫਸੀ ਹੋਈ ਹੈ ਔਰ ਕਿਹਾ ਜਾਂਦਾ ਹੈ ਕਿ ਸਰਕਾਰ ਤੇ ਬੜਾ ਮਾਲੀ ਬੋਝ ਪਿਆ ਹੋਇਆ ਹੈ ਔਰ ਜਿਸ ਵਾਸਤੇ ਅਸੀਂ ਕਿਹਾ ਸੀ ਕਿ ਫਾਈਨੈਂਸ਼ਲ ਐਮਰਜੈਂਸੀ ਲਗਾ ਕੇ ਕੰਸਟੀਚਿਊਸ਼ਨਲ ਜਿਹੜੀ ਬਰੇਕਡਾਊਨ ਹੋਈ ਹੈ, ਉਸ ਬਾਰੇ ਕੋਈ ਸਾਧਨ ਕੀਤੇ ਜਾਣ । ਮੈਂ, ਸਪੀਕਰ ਸਾਹਿਬ, ਤੁਹਾਡੀ ਮਾਰਫਤ ਮੁੱਖ ਮੰਤਰੀ ਜੀ ਨੂੰ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਇਸ ਤਰ੍ਹਾਂ ਦੇ ਵਾਧੂ ਖਰਚੇ ਜਿਨ੍ਹਾਂ ਤੋਂ ਬਗੈਰ ਸਾਡੇ ਕੰਮ ਚਲ ਸਕਦੇ ਹਨ, ਉਨ੍ਹਾਂ ਨੂੰ ਅਵਾਈਡ ਕਰਕੇ ਸਰਕਾਰ ਚਲਾਓ । ਇਹ ਜੋ ਚੀਜ਼ਾਂ

[ਚੌਧਰੀ ਜਗਜੀਤ ਸਿੰਘ]

ਦੱਸੀਆ ਗਈਆਂ ਹਨ ਕਿ ਇਨ੍ਹਾਂ ਲਈ ਪੈਸਿਆਂ ਦੀ ਲੋੜ ਹੈ, ਉਨ੍ਹਾਂ ਨੂੰ ਆਪਣੇ ਸਾਧਨਾਂ ਵਿਚੋਂ ਪੂਰਾ ਕਰੋ । ਤੁਹਾਨੂੰ ਪਤਾ ਹੈ ਕਿ ਖਰਚੇ ਕਿਥੋਂ ਘਟਾਏ ਜਾ ਸਕਦੇ ਹਨ, ਉਨ੍ਹਾਂ ਨੂੰ ਘਟਾਵੋ ਲੇਕਿਨ ਕਿਸਾਨ ਦਾ ਗਲਾ ਨਾ ਘੁੱਟੋ ਕਿਉਂਕਿ ਕਿਸਾਨ ਅੱਗੇ ਹੀ ਫਸੇ ਹੋਏ ਹਨ । ਉਨ੍ਹਾਂ ਕਿਸਾਨਾਂ ਨੇ ਪਿਛਲੇ ਦੋ ਸਾਲਾਂ ਤੋਂ ਬਹੁਤ ਦੁੱਖ ਸਹੇ ਹਨ ਅਤੇ ਉਨ੍ਹਾਂ ਦੁਖੀ ਕਿਸਾਨਾਂ ਨੂੰ ਹੋਰ ਨਾ ਦੁਖੀ ਕਰੋ । ਮੈਂ ਇਤਨਾ ਕਹਿੰਦਾ ਹੋਇਆ ਬੈਠਦਾ ਹਾਂ ਅਤੇ ਇਸ ਬਿਲ ਦੀ ਮੁਖਾਲਫਤ ਕਰਦਾ ਹਾਂ ।

**ਸ੍ਰੀ ਸਪੀਕਰ** : ਹਾਂ ਜੀ, ਅਰਸ਼ੀ ਜੀ । ਤੁਸੀਂ ਕੁਝ ਬੋਲਣਾ ਹੈ ਤਾਂ ਬੋਲ ਲਓ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ (ਬੁਢਲਾਡਾ)** : ਧੰਨਵਾਦ ਜੀ । ਸਪੀਕਰ ਸਾਹਿਬ, ਮੈਂ ਤੁਹਾਡੀ ਆਗਿਆ ਦੇ ਨਾਲ ਬਹੁਤ ਸੰਖੇਪ ਵਿਚ ਬੋਲਾਂਗਾ ਅਤੇ ਜੋ ਇਹ ਆਰਡੀਨੈਂਸ ਬਿਲ ਦੇ ਰੂਪ ਵਿਚ ਇੰਟਰੋਡਿਊਸ ਕੀਤਾ ਗਿਆ ਹੈ ਮਾਨਯੋਗ ਮੰਤਰੀ ਜੀ ਵੱਲੋਂ, ਉਸ ਤੱਕ ਹੀ ਆਪਣੇ ਆਪ ਨੂੰ ਸੀਮਤ ਰੱਖਾਂਗਾ । ਸਾਰਿਆਂ ਤੋਂ ਪਹਿਲਾਂ ਮੈਂ ਇਸ ਗੱਲ ਦਾ ਆਪਣੇ ਵੱਲੋਂ ਸਪਸ਼ਟੀਕਰਣ ਦੇਣਾ ਚਾਹੁੰਦਾ ਹਾਂ ਕਿ ਮੈਂ ਨੋਟਿਸ ਦਿੱਤਾ ਸੀ ਕਿ ਇਸ ਨੂੰ ਡਿਸਅਪਰੂਵ ਕੀਤਾ ਜਾਵੇ । ਮੈਂ ਪਰਸਨਲੀ ਮੰਗ ਕੀਤੀ ਸੀ ਕਿ ਇਸ ਨੂੰ ਨਾਪ੍ਰਵਾਨ ਕੀਤਾ ਜਾਵੇ । ਜਦੋਂ ਨੋਟਿਸ ਦਿੱਤਾ ਜਾਂਦਾ ਹੈ ਤਾਂ ਇਸ ਕਰਕੇ ਦਿੱਤਾ ਜਾਂਦਾ ਹੈ ਜਦੋਂ ਉਸ ਨਾਲ ਤੁਹਾਡੀ ਸਹਿਮਤੀ ਨਾ ਹੋਵੇ, ਵਿਰੋਧ ਹੋਵੇ । ਬਹੁਤ ਸਾਰੇ ਬਿੱਲ ਅਜਿਹੇ ਹੁੰਦੇ ਹਨ ਜਿਨ੍ਹਾਂ ਨਾਲ ਤੁਹਾਡੀ ਸਹਿਮਤੀ ਵੀ ਹੋ ਸਕਦੀ ਹੈ ਅਤੇ ਕਈ ਬਿਲ ਸਰਕਾਰਾਂ ਜੋ ਪੇਸ਼ ਕਰਦੀਆਂ ਹਨ, ਉਨ੍ਹਾਂ ਦੇ ਨਾਲ ਤੁਹਾਡੀ ਅੱਧੀ ਸਹਿਮਤੀ ਹੋ ਸਕਦੀ ਹੈ ਅਤੇ ਅੱਧੇ ਨਾਲ ਵਿਰੋਧ ਹੋ ਸਕਦਾ ਹੈ । ਇਸ ਮੁਤੱਲਕ ਸਾਡੀ ਪਾਰਟੀ ਸੀ.ਪੀ.ਆਈ. ਦੀ ਹਮੇਸ਼ਾਂ ਹੀ ਇਹ ਅਪਰੋਚ ਰਹੀ ਹੈ ਕਿ ਆਪੋਜ਼ੀਸ਼ਨ ਦੇ ਬੈਂਚਾਂ ਤੇ ਬੈਠ ਕੇ ਆਪੋਜ਼ੀਸ਼ਨ ਦੀ ਐਨਕ ਨਾਲ ਹੀ ਹਰ ਕੰਮ ਨੂੰ ਨਾ ਦੇਖਿਆ ਜਾਵੇ । ਜੇ ਕਈ ਚੰਗੀ ਚੀਜ਼ ਹੈ, ਸਟੇਟ ਦੇ ਸਮੁੱਚੇ ਲੋਕਾਂ ਦੀ ਬੇਹਤਰੀ ਵਾਸਤੇ ਹੈ, ਉਨ੍ਹਾਂ ਦੇ ਸਮੁੱਚੇ ਹਿੱਤਾਂ ਨੂੰ ਵਾਚ ਕਰਦੀ ਹੈ ਤਾਂ ਉਸਦੀ ਹਮਾਇਤ ਕਰਨਾ ਸਾਡਾ ਇਖਲਾਕੀ ਫਰਜ਼ ਬਣ ਜਾਂਦਾ ਹੈ । ਪਰ ਜੇ ਕੋਈ ਕੰਮ ਲੋਕਾਂ ਦੇ ਹਿਤਾਂ ਦੇ ਉਲਟ ਹੋ ਰਿਹਾ ਹੈ ਜਿਹੜਾ ਕਿ ਲੋਕਾਂ ਦੇ ਹਿੱਤਾਂ ਤੇ ਉਨ੍ਹਾਂ ਦੇ ਜੀਵਨ ਪੱਧਰ ਤੇ ਨਕਾਰਾਤਮਕ ਪ੍ਰਭਾਵ ਪਾਵੇਗਾ ਤਾਂ ਵੀ ਸਾਡਾ ਫਰਜ਼ ਬਣਦਾ ਹੈ ਕਿ ਉਸਦਾ ਵਿਰੋਧ ਕੀਤਾ ਜਾਵੇ ।

| *11.26 ਵਜੇ ਪੂਰਵ ਦੁਪਹਿਰ | (ਇਸ *ਸਮੇਂ ਸ੍ਰੀ ਡਿਪਟੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ ।) |
|---|---|

ਮੈਂ ਜਿਹੜਾ ਨੋਟਿਸ ਆਪਣੇ ਗਰੁੱਪ ਵੱਲੋਂ ਇਸ ਨੂੰ ਡਿਸਅਪਰੂਵ ਕਰਨ ਵਾਸਤੇ ਦਿੱਤਾ ਸੀ ਉਹ ਇਸ ਕਰਕੇ ਦਿੱਤਾ ਸੀ ਕਿ ਸਾਡਾ ਪਿਛਲੇ 5 ਸਾਲਾਂ ਦਾ ਐਕਸਪੀਰੀਐਂਸ ਹੈ. ਉਸਦੇ ਆਧਾਰ ਤੇ ਅਤੇ ਸਾਡਾ ਜਿਹੜਾ ਹੁਣ 2 ਸਾਲਾਂ ਦਾ ਇਸ ਸਰਕਾਰ ਦਾ ਐਕਸਪੀਰੀਐਂਸ ਹੈ, ਉਸਦੇ ਆਧਾਰ ਤੇ ਮੈਂ ਕਹਿ ਸਕਦਾ ਹਾਂ ਸਾਰੇ ਹਾਊਸ ਵਿਚ ਕਿ ਮੈਨੂੰ ਪਿਛਲੀ ਤੇ ਇਸ ਸਰਕਾਰ ਵਿਚ ਕੋਈ ਜ਼ਿਆਦਾ ਫਰਕ ਨਜ਼ਰ ਨਹੀਂ ਆਇਆ ।

ਖਾਸ ਕਰਕੇ ਜਿਹੜਾ ਪਾਰਲੀਮੈਂਟਰੀ ਤਰੀਕਾਕਾਰ ਹੈ, ਜਿਸ ਤਰ੍ਹਾਂ ਦਾ ਸਰਕਾਰ ਦਾ ਪਾਰਲੀਮੈਂਟਰੀ ਫਾਰਮ ਅਤੇ ਨਾਰਮ ਹੈ ਅਤੇ ਉਨ੍ਹਾਂ ਤੇ ਪਹਿਰਾ ਦੇਣ ਦਾ ਸਵਾਲ ਹੈ, ਆਪਣੀ ਵਿਧਾਨਕ ਜ਼ਿੰਮੇਵਾਰੀ ਨਿਭਾਉਣ ਦਾ ਸਵਾਲ ਹੈ, ਉਹ ਇਸ ਸਰਕਾਰ ਦਾ ਪਿਛਲੀ ਸਰਕਾਰ ਨਾਲੋਂ ਨੈਗੇਟਿਵ ਜ਼ਿਆਦਾ ਹੈ, ਬਜਾਇ ਕਿ ਪਾਜ਼ੇਟਿਵ ਹੁੰਦਾ। ਮਿਸਾਲ ਦੇ ਤੌਰ ਤੇ ਮੈਂ ਕਹਿਣਾ ਚਾਹੁੰਦਾ ਹਾਂ ਕਿ ਕਿਸੇ ਮੁੱਦੇ ਨੂੰ ਆਰਡੀਨੈਂਸ ਦੇ ਰੂਪ ਵਿਚ ਲਿਆਉਣ ਦਾ ਅਸੀਂ ਵਿਰੋਧ ਤਾਂ ਨਹੀਂ ਕਰਦੇ। ਜੇ ਕੋਈ ਪ੍ਰੋਵੀਜ਼ਨ ਕੀਤੀ ਹੈ ਤਾਂ ਉਹ ਜ਼ਰੂਰੀ ਵੀ ਹੋ ਸਕਦੀ ਹੈ। ਕੋਈ ਐਸੇ ਐਮਰਜੈਂਸੀ ਵਾਲੇ ਹਾਲਾਤ ਪੈਦਾ ਹੋ ਸਕਦੇ ਹਨ ਜਿਸ ਕਰਕੇ ਪਬਲਿਕ ਇੰਟਰੈਸਟ ਵਿਚ ਆਰਡੀਨੈਂਸ ਜਾਰੀ ਕਰਨਾ ਪੈਣਾ ਹੈ ਤਾਂ ਉਥੋਂ ਤੱਕ ਤਾਂ ਠੀਕ ਹੈ ਲੇਕਿਨ ਇਕ ਸਾਧਾਰਨ ਹਾਲਾਤ ਵਿਚ ਆਰਡੀਨੈਂਸ ਜਾਰੀ ਕਰਨਾ, 6-6 ਮਹੀਨੇ ਤੱਕ, ਜੇ ਕਾਂਸਟੀਚਿਊਸ਼ਨਲ ਆਬਲੀਗੇਸ਼ਨ ਨਾ ਹੋਵੇ ਤਾਂ ਅਸੈਂਬਲੀ ਨਾ ਬੁਲਾਉਣਾ ਕਿਥੋਂ ਤੱਕ ਵਾਜਿਬ ਹੈ? ਤੁਸੀਂ 6-6 ਮਹੀਨੇ ਤਾਂ ਅਸੈਂਬਲੀ ਕਾਲ ਨਹੀਂ ਕਰਦੇ, ਆਪਣੀ ਵਿਧਾਨਿਕ ਜ਼ਿੰਮੇਵਾਰੀ ਤਾਂ ਨਿਭਾ ਨਹੀਂ ਸਕਦੇ ਜੋ ਸਾਡੀ ਸਾਰਿਆਂ ਦੀ ਲੋਕਾਂ ਦੇ ਪ੍ਰਤੀ ਜਵਾਬਦੇਹੀ ਹੈ ਪਰ ਉਸਦੇ ਆਲਟਰਨੇਟਿਵ ਦੇ ਤੌਰ ਤੇ ਜੋ ਇਹ ਅਨਡੈਮੋਕਰੇਟਿਕ ਤਰੀਕਾ ਹੈ ਆਰਡੀਨੈਂਸ ਜਾਰੀ ਕਰਨ ਦਾ, ਇਸ ਮੁਤੱਲਕ ਤਾਂ ਮੈਂ ਇਹ ਸਮਝਦਾ ਹਾਂ ਕਿ ਵਿਧਾਨ ਸਭਾ ਦੇ ਜਿਹੜੇ ਸਾਰੇ ਆਨਰੇਬਲ ਮੈਂਬਰ ਸਾਹਿਬਾਨ ਹਨ, ਜਿਹੜਾ ਉਨ੍ਹਾਂ ਦਾ ਰਾਏ ਦੇਣ ਤੇ ਜਾਣਕਾਰੀ ਲੈਣ ਦਾ ਰਾਈਟ ਹੈ, ਇਹ ਉਸਨੂੰ ਕੁਚਲਣ ਦਾ ਤਰੀਕਾਕਾਰ ਹੈ। ਇਹ ਕਹਿ ਸਕਦੇ ਹਨ, ਜਿਵੇਂ ਹੁਣੇ ਸਬੰਧਤ ਮੰਤਰੀ ਜੀ ਨੇ ਕਿਹਾ ਹੈ ਕਿ ਆਖਰਕਾਰ ਤਾਂ ਆਰਡੀਨੈਂਸ ਨੇ ਬਿੱਲ ਦੇ ਰੂਪ ਵਿਚ ਹਾਊਸ ਵਿਚ ਆਉਣਾ ਹੀ ਹੈ, ਉਸ ਸਮੇਂ ਉਸ ਤੇ ਬਹਿਸ ਹੁੰਦੀ ਹੀ ਹੈ। ਡਿਪਟੀ ਸਪੀਕਰ ਸਾਹਿਬ, ਮੈਂ ਇਹ ਕਹਿਣਾ ਚਾਹੁੰਦਾ ਹਾਂ ਕਿ ਕਿਸੇ ਮੁੱਦੇ ਤੇ ਇਸ ਸਟੇਜ ਤੇ ਬਹਿਸ ਕਰਕੇ ਉਸ ਵਿਚ ਕਿੰਨੀ ਕੁ ਅਮੈਂਡਮੈਂਟ ਕੀਤੀ ਜਾ ਸਕਦੀ ਹੈ। ਉਹ ਆਰਡੀਨੈਂਸ ਤਾਂ ਲਾਗੂ ਹੋ ਹੀ ਚੁੱਕਾ ਹੁੰਦਾ ਹੈ। ਉਸ ਵਿਚ ਕੋਈ ਵੱਡੀ ਤਬਦੀਲੀ ਕਰਨੀ ਫਿਰ ਸਰਕਾਰ ਵਾਸਤੇ ਸੰਭਵ ਹੀ ਨਹੀਂ ਬਲਕਿ ਅਸੰਭਵ ਹੋ ਜਾਂਦੀ ਹੈ। ਇਸ ਕਰਕੇ ਮੇਰਾ ਸਰਕਾਰ ਅੱਗੇ ਵਿਰੋਧ ਹੈ ਕਿ ਜਿਹੜਾ ਇਹ ਆਰਡੀਨੈਂਸ ਕਰਨ ਦਾ ਤਰੀਕਾਕਾਰ ਸਰਕਾਰ ਨੇ ਫੜਿਆ ਹੈ, ਇਹ ਠੀਕ ਨਹੀਂ ਹੈ। ਪਿਛਲੇ ਸਾਲ ਵਿਚ ਵੀ ਆਰਡੀਨੈਂਸ ਬਹੁਤ ਕੀਤੇ ਸਨ, ਇਸ ਸਾਲ ਵਿਚ ਇਹ ਕਹਿ ਸਕਦੇ ਹਨ ਕਿ ਜ਼ਿਆਦਾ ਨਹੀਂ, ਥੋੜ੍ਹੇ ਕੀਤੇ ਹਨ। ਕਿੰਨੀ ਤਰਸਯੋਗ ਸਥਿਤੀ ਹੈ ਸਰਕਾਰ ਦੀ ਕਿ ਬਿਨਾਂ ਸੋਚੇ ਸਮਝੇ, ਬਿਨਾਂ ਲੋਕਾਂ ਦੀ ਨਬਜ਼ ਤੇ ਹੱਥ ਰੱਖੇ ਆਰਡੀਨੈਂਸ ਜਾਰੀ ਕਰ ਦਿੱਤੇ ਜਿਸ ਕਰਕੇ ਸਾਰੇ ਪੰਜਾਬ ਵਿਚ ਇਨ੍ਹਾਂ ਨੂੰ ਲੋਕਾਂ ਦਾ ਵਿਰੋਧ ਫੇਸ ਕਰਨਾ ਪਿਆ। ਤੁਹਾਡਾ ਕੋਈ ਇੰਟਰੱਸਟ ਸੀ, ਤੁਸੀਂ ਆਦਮਪੁਰ ਸੀਟ ਵਿਨ ਕਰਨਾ ਚਾਹੁੰਦੇ ਸੀ ਪਰ ਲੋਕਾਂ ਦੇ ਵਿਰੋਧ ਨੂੰ ਦੇਖਦੇ ਹੋਏ ਤੁਸੀਂ ਉਸਨੂੰ ਸਟੇਅ ਕਰ ਦਿੱਤਾ ਪਰ ਅੱਗੋਂ ਹੋਇਆ ਇਹ ਕਿ ਇਸ ਸਬੰਧੀ ਥੱਲੇ ਤੱਕ ਕੋਈ ਹੁਕਮ ਜਾਰੀ ਨਹੀਂ ਹੋਏ ਜਿਸ ਕਰਕੇ ਲੋਕਾਂ ਵਿਚ ਕਨਫਿਊਜ਼ਨ ਪੈਦਾ ਹੋ ਗਿਆ ਕਿ ਇਹ ਸਟੇਅ ਹੋਇਆ ਹੈ ਜਾਂ ਨਹੀਂ ਕਿਉਂਕਿ ਕੋਈ ਗਸ਼ਤੀ ਪੱਤਰ, ਕੋਈ ਸਰਕਾਰੀ ਚਿੱਠੀ ਵੀ ਜਾਰੀ ਨਹੀਂ ਕੀਤੀ ਗਈ ਔਰ ਲੋਕਾਂ ਤੋਂ ਲਗਾਤਾਰ ਇਹ ਟੈਕਸ ਵਸੂਲਿਆ ਜਾਂਦਾ ਰਿਹਾ ਹੈ। ਇਹ ਟੈਕਸ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਵਸੂਲ ਕੀਤਾ ਗਿਆ ਹੈ। ਹੁਣ ਤੁਸੀਂ ਇਹ ਬਿਲ ਲਿਆਂਦਾ ਹੈ ਜਿਸ ਵਿਚ ਬਹੁਤ ਸਾਰੀਆਂ ਵਸਤਾਂ ਹਟਾ ਲਈਆਂ ਗਈਆਂ ਹਨ ਲੇਕਿਨ ਜਿਹੜਾ ਪੈਸਾ ਵਸੂਲ ਕਰ ਲਿਆ, ਉਹ ਤਾਂ ਚਲਾ ਹੀ ਗਿਆ। ਇਸ ਦੀ ਜ਼ਿੰਮੇਵਾਰੀ ਕਿਸ ਤੇ ਪਾਉਗੇ। ਇਸ ਦੇ ਨਾਲ ਮੰਤਰੀ ਵੀ ਅਤੇ ਅਫਸਰ ਸਾਹਿਬਾਨ ਵੀ ਸਬੰਧਤ ਹਨ। ਤੁਸੀਂ ਕਿਉਂ ਲੋਕਾਂ ਦੀ ਨਬਜ਼ ਤੇ ਹੱਥ ਨਹੀਂ ਰੱਖ ਸਕੇ। ਜੇ ਤੁਸੀਂ ਲੋਕਾਂ ਦੀ ਨਬਜ਼ ਤੇ ਹੱਥ ਨਹੀਂ ਰੱਖ ਸਕੇ, ਜੇ ਇਹ ਮੇਜਰ ਤਬਦੀਲੀਆਂ ਕਰਨੀਆਂ ਪੈਣੀਆਂ ਹਨ ਤਾਂ ਇਸ ਦਾ ਮਤਲਬ ਇਹ ਹੈ ਕਿ ਤੁਹਾਡਾ ਦਿਸ਼ਾ-ਨਿਰਦੇਸ਼ ਠੀਕ ਨਹੀਂ। ਤੁਸੀਂ ਲੋਕਾਂ ਦੀ ਨਬਜ਼ ਨੂੰ ਮਹਿਸੂਸ ਨਹੀਂ ਕਰ ਸਕੇ ਔਰ ਜਿਹੜੀਆਂ ਸਰਕਾਰਾਂ ਦਾ ਹੱਥ ਲੋਕਾਂ ਦੀ ਨਬਜ਼ ਤੇ ਨਾ ਹੋਵੇ, ਉਨ੍ਹਾਂ ਦਾ ਭਵਿੱਖ ਕੋਈ ਰੋਸ਼ਨ ਨਹੀਂ ਕਿਹਾ ਜਾ ਸਕਦਾ। ਫਿਰ ਬਿੱਲ ਪੇਸ਼ ਕਰਨ ਦਾ ਤਰੀਕਾਕਾਰ ਹੀ ਵੇਖ ਲਓ। ਡਿਪਟੀ ਸਪੀਕਰ ਸਾਹਿਬ, ਤੁਸੀਂ ਮੇਰੇ ਨਾਲ ਸਹਿਮਤੀ ਕਰੋਗੇ ਅਤੇ ਬਹੁਤ ਸਾਰੇ ਮੇਰੇ ਸਾਥੀ ਵਿਧਾਇਕ ਵੀ ਜੋ ਇਥੇ ਬੈਠੇ ਹਨ, ਉਹ ਵੀ ਮੇਰੇ ਨਾਲ ਸਹਿਮਤ ਹੋਣਗੇ ਕਿ ਪਬਲਿਕ ਦੇ ਵਿਚ ਸਾਡੀ ਵੀ ਉਤਨੀ ਹੀ ਜ਼ਿੰਮੇਵਾਰੀ ਹੈ ਜਿੰਨੀ ਕਿ ਇਕ ਵਜ਼ੀਰ ਦੀ। ਕਹਿਣ ਨੂੰ ਤਾਂ ਇਹ ਸਾਥੀ (ਟਰੈਜ਼ਰੀ ਬੈਂਚਾਂ ਵੱਲ ਇਸ਼ਾਰਾ) ਕਹਿ ਸਕਦੇ ਹਨ ਕਿ ਸਾਡੇ ਮੰਤਰੀ ਨੇ ਇਹ ਬਿਲ ਪੇਸ਼ ਕਰ ਦਿੱਤਾ ਪਰ ਇਨ੍ਹਾਂ ਬਿਲਾਂ ਨੂੰ ਟਾਈਮ ਸਿਰ ਨਾ ਭੇਜਣ ਕਰਕੇ ਸਰਕਾਰ ਦੀ ਐਫੀਸ਼ੈਂਸੀ ਤੇ ਪ੍ਰਸ਼ਨ-ਚਿੰਨ੍ਹ ਲੱਗ ਜਾਂਦਾ ਹੈ। ਇਹ ਇਕ ਇਕ, ਦੋ ਦੋ, ਢਾਈ ਢਾਈ ਪੇਜ਼ ਦੇ ਬਿਲ ਹਨ। ਇਸ ਦੇ ਵਿਚ ਕੀ ਦਿੱਕਤ ਹੈ ਜੇ ਇਹ ਬਿਲ ਪਹਿਲਾ ਟਾਈਮ ਸਿਰ ਮੈਂਬਰ ਸਾਹਿਬਾਨ ਨੂੰ ਭੇਜ ਦਿੱਤੇ ਜਾਣ। ਜ਼ਰੂਰੀ ਨਹੀਂ ਕਿ ਮੈਂਬਰ ਸਾਹਿਬਾਨ ਸਾਰੀਆਂ ਗੱਲਾਂ ਵਿਚ ਐਕਸਪਰਟ ਹੋਣ। ਜੇ ਕਿਸੇ ਮੈਂਬਰ ਦੀ ਕਿਸੇ ਬਿੱਲ ਸਬੰਧੀ ਜਾਣਕਾਰੀ ਘੱਟ ਹੈ ਤਾਂ ਹੋ ਸਕਦਾ ਹੈ ਕਿ ਉਸ ਨੇ ਕਿਸੇ ਐਕਸਪਰਟ ਕੋਲੋਂ ਸਲਾਹ ਲੈਣੀ ਹੋਵੇ ਪਰ ਜੇ ਤੁਸੀਂ ਐਨ ਮੌਕੇ ਤੇ ਹੀ ਬਿਲ ਦਿਉਗੇ ਤਾਂ ਉਸ ਦੇ ਕੋਲ ਐਨਾ ਸਮਾਂ ਹੀ ਨਹੀਂ ਬਚਦਾ ਕਿ ਉਹ ਕਿਸੇ ਦੂਸਰੇ ਦਾ ਤਜਰਬਾ ਜਾਂ ਰਾਏ ਲੈ ਸਕੇ। ਮੇਰੇ ਨਾਲ ਟਰੈਜ਼ਰੀ ਬੈਂਚਿਜ਼ ਵਾਲੇ ਸਹਿਮਤ ਹੋਣਗੇ ਕਿ ਜਿਹੜੇ ਇਥੇ 5 ਬਿਲ ਰਖੇ ਗਏ ਹਨ ਉਨ੍ਹਾਂ ਥੱਲੇ ਇਹ ਲਿਖਿਆ ਹੈ ਕਿ ਕਾਂਸਟੀਚਿਊਸ਼ਨ ਦੇ ਤਹਿਤ ਗਜ਼ਟ ਨੋਟੀਫਿਕੇਸ਼ਨ ਜ਼ਰੂਰੀ ਹੈ। ਸਾਨੂੰ ਇਹ ਜਿਹੜਾ ਬਿਲ ਮਿਲਿਆ ਹੈ, ਇਸ ਦੀ ਨੋਟੀਫਿਕੇਸ਼ਨ ਦੀ ਤਰੀਕ 21 ਦਸੰਬਰ ਹੈ। ਜਿਹੜੇ ਅਸੀਂ ਆਪਣੇ ਘਰਾਂ ਦੇ ਐਡਰੈਸ ਦਿੱਤੇ ਹੋਏ ਹਨ, ਉਥੇ ਇਹ ਨੋਟੀਫਿਕੇਸ਼ਨ 20-25 ਦਿਨਾਂ ਬਾਦ ਮਿਲਦੀ ਹੈ। ਮੈਂ ਸਰਕਾਰ ਤੋਂ ਪੁੱਛਣਾ ਚਾਹੁੰਦਾ ਹਾਂ ਕਿ ਇਹ ਸਮੇਂ ਸਿਰ ਕਿਉਂ ਨਹੀਂ ਭੇਜਦੀ। ਜੇ ਕੋਈ ਆਰਡੀਨੈਂਸ ਜਾਰੀ ਕਰਨਾ ਹੀ ਹੈ ਤਾਂ ਇਹ ਬਾਕਾਇਦਾ ਸੋਚ ਸਮਝ ਕੇ ਅਤੇ ਲੋਕਾਂ ਦੀਆਂ ਭਾਵਨਾਵਾਂ ਨੂੰ ਧਿਆਨ ਵਿਚ ਰੱਖ ਕੇ ਕੀਤਾ ਜਾਵੇ।

ਇਸ ਆਰਡੀਨੈਂਸ ਦੀ ਮੂਲ ਭਾਵਨਾ ਸ਼ਾਇਦ ਬੁਨਿਆਦੀ ਢਾਂਚੇ ਦਾ ਵਿਕਾਸ ਹੈ। ਇਸ ਦੇ ਬਾਰੇ ਕਿਸੇ ਦਾ ਕੋਈ ਮਤ-ਭੇਦ ਨਹੀਂ ਹੋ ਸਕਦਾ ਅਤੇ ਸਾਰਿਆਂ ਦੀ ਸਹਿਮਤੀ ਹੋ ਸਕਦੀ ਹੈ ਕਿ ਜਿਹੜਾ ਸਾਡਾ ਇਨਫਰਾਸਟਰੱਕਚਰ ਹੈ, ਉਹ ਠੀਕ ਨਹੀਂ ਹੈ। ਸ਼ਹਿਰਾਂ ਵਿਚਲੀਆਂ ਗਰੀਬ ਬਸਤੀਆਂ ਹਨ ਜਾਂ ਰੂਰਲ ਏਰੀਆ/ਪੇਂਡੂ ਖੇਤਰ ਹੈ ਉਹ ਬੁਨਿਆਦੀ ਢਾਂਚੇ ਦੇ ਵਿਕਾਸ ਤੋਂ ਵਾਂਝਾ ਹੈ। ਸਾਰੇ ਪੰਜਾਬ ਦੀ ਸਥਿਤੀ ਵੀ ਇਹੀ ਹੋ ਸਕਦੀ ਹੈ ਲੇਕਿਨ ਮੈਂ ਆਪਣੇ ਜ਼ਿਲ੍ਹੇ ਦੀ ਗੱਲ ਕਹਿ ਰਿਹਾ ਹਾਂ। ਮੇਰੇ ਮਾਲਵਾ ਰੀਜਨ ਵਿਚ

ਅੰਡਰਗਰਾਊਂਡ ਵਾਟਰ ਪੀਣ ਵਾਸਤੇ ਅਨਫਿੱਟ ਕੀਤਾ ਹੋਇਆ ਹੈ। ਉਹ ਪਾਣੀ ਪੀਣ ਨਾਲ ਗੰਭੀਰ ਬਿਮਾਰੀਆਂ ਲੱਗ ਰਹੀਆਂ ਹਨ। 60% ਤੋਂ ਜ਼ਿਆਦਾ ਬਿਮਾਰੀਆਂ ਪੀਣ ਵਾਲਾ ਸਾਫ ਪਾਣੀ ਨਾ ਦੇਣ ਕਰਕੇ ਲੱਗ ਰਹੀਆਂ ਹਨ। ਉਥੇ ਵਾਟਰ ਸਪਲਾਈ ਪ੍ਰਣਾਲੀ ਟੋਟਲੀ ਕੁਲੈਪਸ ਹੋ ਚੁੱਕੀ ਹੈ। 73 ਟੋਟਲ ਸਕੀਮਾਂ ਹਨ, ਉਨ੍ਹਾਂ ਵਿਚੋਂ 20 ਐਸੀਆਂ ਹਨ ਜਿਨ੍ਹਾਂ ਦਾ ਫਿਲਟਰੇਸ਼ਨ ਸਿਸਟਮ 100% ਕੁਲੈਪਸ ਹੋ ਗਿਆ ਹੋਇਆ ਹੈ। ਬਾਕੀਆਂ ਦਾ ਵੀ 60-70% ਸਿਸਟਮ ਕੁਲੈਪਸ ਹੋਇਆ ਪਿਆ ਹੈ। ਮੇਰੇ ਕਹਿਣ ਦਾ ਭਾਵ ਕੀ ਹੈ। ਉਹ ਇਹ ਹੈ ਕਿ ਜਿਹੜਾ ਕੈਨਾਲ ਵਾਟਰ ਹੈ, ਉਹ ਉਸੇ ਤਰ੍ਹਾਂ ਹੀ ਪਾਈਪਾਂ ਰਾਹੀਂ ਸਪਲਾਈ ਕਰਕੇ ਦਿੱਤਾ ਜਾ ਰਿਹਾ ਹੈ। ਪਿਊਰੀਫਿਕੇਸ਼ਨ ਦਾ ਸਿਸਟਮ ਕੁਲੈਪਸ ਹੋ ਗਿਆ ਹੈ। ਅਸੀਂ ਅਜੇ ਤੱਕ ਲੋਕਾਂ ਨੂੰ ਪੀਣ ਵਾਲਾ ਪਿਉਰ ਪਾਣੀ ਨਹੀਂ ਦੇ ਸਕੇ। ਚੰਗੀਆਂ ਸੜਕਾਂ ਨਹੀਂ ਦੇ ਸਕੇ, ਆਵਾ-ਜਾਈ ਦੇ ਸਾਧਨ ਨਹੀਂ ਦੇ ਸਕੇ, ਸਿਹਤ ਸਹੂਲਤਾਂ ਨਹੀਂ ਦੇ ਸਕੇ ਅਤੇ ਚੰਗੇ ਬ੍ਰਿਜ ਨਹੀਂ ਦੇ ਸਕੇ। ਬੁਨਿਆਦੀ ਢਾਂਚੇ ਦਾ ਜਿਹੜਾ ਵਿਕਾਸ ਹੈ, ਉਹ ਕਿਸੇ ਵੀ ਸਮਾਜ ਵਾਸਤੇ ਤਰੱਕੀ ਦਾ ਪੈਮਾਨਾ ਹੁੰਦਾ ਹੈ। ਇਸ ਮਾਮਲੇ ਵਿਚ ਅਸੀਂ ਬਹੁਤ ਜ਼ਿਆਦਾ ਪਛੜੇ ਹੋਏ ਹਾਂ ਇਸ ਪੱਖ ਤੋਂ ਤਾਂ ਮੇਰੀ ਸਹਿਮਤੀ ਹੈ ਕਿ ਇਹ ਵਿਕਾਸ ਹੋਣਾ ਹੀ ਚਾਹੀਦਾ ਹੈ ਲੇਕਿਨ ਜਿਹੜੇ ਲੋਕਾਂ ਨੂੰ ਇਹ ਸਹੂਲਤਾਂ ਦੇਣੀਆਂ ਹਨ, ਉਨ੍ਹਾਂ ਦੇ ਸਿਰ ਤੇ ਇਹ ਐਡਾ ਵੱਡਾ ਭਾਰ ਪਾਉਣਾ ਠੀਕ ਨਹੀਂ ਹੈ। ਇਹ ਲੋਕ ਪਹਿਲਾਂ ਹੀ ਭਾਰ ਝੱਲਣ ਦੇ ਸਮਰੱਥ ਨਹੀਂ ਹਨ, ਉਨ੍ਹਾਂ ਦੀ ਆਰਥਕ ਸਥਿਤੀ ਨਹੀਂ ਹੈ ਕਿ ਉਹ ਇੰਨਾ ਵੱਡਾ ਭਾਰ ਚੁੱਕ ਸਕਣ। ਤੁਸੀਂ ਠੀਕ ਕੀਤਾ, ਭਾਵੇਂ ਆਪਣੇ ਤੌਰ ਤੇ ਤੁਹਾਨੂੰ ਸਮਝ ਆ ਗਈ ਪਰ ਜੇ ਆਪਣੇ ਤੌਰ ਤੇ ਹੀ ਸਮਝ ਆਈ ਹੁੰਦੀ ਹੈ ਤਾਂ ਸ਼ਾਇਦ ਤੁਸੀਂ ਇਸ ਨੂੰ ਜਾਰੀ ਹੀ ਨਾ ਕਰਦੇ। ਲੋਕਾਂ ਦਾ ਇਕ ਬਹੁਤ ਵੱਡਾ ਦਬਾਅ ਤੁਹਾਨੂੰ ਝੱਲਣਾ ਪਿਆ ਔਰ ਜਿਹੜੀਆਂ 13 ਚੀਜ਼ਾਂ ਸਨ, 13 ਚੀਜ਼ਾਂ ਨਹੀਂ ਬਲਕਿ ਅਸਲ ਵਿੱਚ ਉਹ 100 ਆਈਟਮਾਂ ਸਨ ਇਕ ਕਾਲਮ ਦੇ ਥੱਲੇ, ਅੱਗੇ 20 ਚੀਜ਼ਾਂ ਹੋਰ ਜੁੜੀਆਂ ਹੋਈਆਂ ਸਨ, ਇੰਟਰ ਲਿੰਕਡ ਸਨ ਆਪਸ ਦੇ ਵਿੱਚ, ਉਹ ਸਾਰੀਆਂ ਘਟਾ ਕੇ ਹੁਣ ਤੁਸੀਂ ਕੇਵਲ 2 ਚੀਜ਼ਾਂ ਤੱਕ ਆ ਗਏ ਹੋ। ਜੇ ਸਾਰੀਆਂ ਤੇ ਸੈੱਸ ਹੁੰਦਾ ਤਾਂ ਫਿਰ ਤਾਂ ਪੰਜਾਬ ਦੇ ਵਿੱਚ ਤਬਾਹੀ ਹੋ ਜਾਣੀ ਸੀ ਔਰ ਲੋਕਾਂ ਨੇ ਗਲੀਆਂ ਦੇ ਵਿੱਚ ਨਿਕਲ ਆਉਣਾ ਸੀ। ਹੁਣ ਤੇ ਚਲੋ ਤੁਸੀਂ ਕੰਧ ਤੇ ਲਿਖਿਆ ਪੜ੍ਹ ਲਿਆ ਔਰ ਤੁਸੀਂ ਉਸ ਵਿਚੋਂ ਰੀਟਰੀਟ ਕੀਤਾ। ਇਹ ਤੁਹਾਨੂੰ ਆਪਣੀ ਗੱਲ ਮੰਨਣੀ ਚਾਹੀਦੀ ਹੈ ਕਿ ਪਹਿਲਾਂ ਇਹ ਆਰਡੀਨੈਂਸ ਜਾਰੀ ਕਰਨਾ ਹੀ ਗਲਤੀ ਸੀ ਔਰ ਲੋਕਾਂ ਦੀ ਜਿਹੜੀ ਆਰਥਕ ਸਥਿਤੀ ਹੈ, ਉਸ ਦਾ ਅਨੁਮਾਨ ਲਾਏ ਤੋਂ ਬਿਨਾਂ ਜਾਰੀ ਕਰਨ ਦੀ ਤੁਸੀਂ ਕੋਸ਼ਿਸ਼ ਕੀਤੀ ਸੀ ਲੇਕਿਨ ਹੁਣ ਤੁਸੀਂ ਜੋ ਬਿਲ ਪੇਸ਼ ਕੀਤਾ ਹੈ, ਇਸਦੇ ਵਿੱਚ ਠੀਕ ਹੈ ਕਿ 1% ਸੈੱਸ ਪੈਟਰੋਲ ਤੇ ਹੋਵੇਗਾ ਔਰ ਬਾਕੀ ਚੀਜ਼ਾਂ ਜਿਵੇਂ ਅਨਾਜ ਹੈ, ਦੋ ਤਿੰਨ ਚੀਜ਼ਾਂ ਛੱਡ ਕੇ ਵੈਜੀਟੇਬਲਜ, ਫਰੂਟਸ ਵਗੈਰਾ ਤੇ ਨਹੀਂ ਹੈ ਔਰ ਡਿਪਟੀ ਸਪੀਕਰ ਸਾਹਿਬ, ਜਿਹੜਾ ਚਿੰਤਾ ਵਾਲਾ ਸਵਾਲ ਹੈ, ਉਹ ਇਹ ਹੈ ਕਿ ਜਦੋਂ ਵੀ ਸਰਕਾਰ ਦੇ ਵੱਲੋਂ ਇਸ ਤਰ੍ਹਾਂ ਦਾ ਸੈੱਸ ਲੱਗਦਾ ਹੈ, ਟੈਕਸ ਦੇ ਰੂਪ ਵਿੱਚ ਭਾਵੇਂ ਉਹ ਹੋਵੇ, ਉਸ ਬਾਰੇ ਕਈ ਵਾਰ ਤਾਂ ਸਰਕਾਰ ਕਹਿੰਦੀ ਵੀ ਹੈ ਕਿ ਇਹ ਜਿਹੜਾ ਪਰ-

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਚੇਜ਼ਰ ਹੈ ਜਾਂ ਜਿਹੜਾ ਟਰੇਡਰ ਹੈ, ਇਹ ਅਸੀਂ ਉਸ ਤੋਂ ਵਸੂਲ ਕਰਾਂਗੇ ਪਰ ਪ੍ਰੈਕਟਕਲੀ ਹਾਲਤ ਹੇਠਾਂ ਇਸ ਦੇ ਬਿਲਕੁਲ ਉਲਟ ਹੈ । ਕਦੇ ਵੀ ਜਿਹੜਾ ਟਰੇਡਰ ਹੈ, ਉਸ ਨੂੰ ਮਾਰ ਨਹੀਂ ਪੈਂਦੀ । ਆਹ, ਹੁਣੇ ਤੁਸੀਂ ਬਹੁਤ ਸਾਰੀਆਂ ਚੀਜ਼ਾਂ ਤੇ ਲਾਇਆ ਹੈ। ਵਪਾਰੀਆਂ ਦੇ ਨਾਲ ਜਿਸ ਵੇਲੇ ਵੀ ਗੱਲ ਹੁੰਦੀ ਸੀ, ਉਹ ਕਹਿੰਦੇ ਸੀ ਕਿ ਇਕ ਨੇ ਤਾਂ ਮਰਨਾ ਹੀ ਹੈ ਜਾਂ ਤਾ ਵਪਾਰੀ ਮਰਨ ਜਾਂ ਫਿਰ ਲੋਕ ਮਰਨ । ਵਪਾਰੀ ਕਹਿੰਦੇ ਕਿ ਅਸੀਂ ਤਾਂ ਮਰਨ ਵਾਸਤੇ ਤਿਆਰ ਨਹੀਂ, ਇਸ ਕਰਕੇ ਬਿਹਤਰ ਰਸਤਾ ਅਸੀਂ ਇਹੀ ਚੁਣਿਆ ਹੈ ਕਿ ਅਸੀਂ ਇਹ ਟੈਕਸ ਲੋਕਾਂ ਤੇ ਲਗਾ ਦੇਈਏ । ਹੁਣ ਵੀ ਮੰਤਰੀ ਸਾਹਿਬ ਸ਼ਾਇਦ ਜਵਾਬ ਦੇਣ ਲੱਗੇ ਇਹ ਕਹਿਣ ਕਿ ਜੋ ਪਰਚੇਜ਼ ਕਰਨ ਵਾਲੀਆਂ ਏਜੰਸੀਆਂ ਹਨ ਜਾਂ ਜੋ ਕਿਸਾਨ ਦੇ ਅਨਾਜ ਦਾ ਪਰਚੇਜ਼ਰ ਹੈ, ਇਹ ਉਸ ਨੂੰ ਦੇਣਾ ਪਵੇਗਾ ਪਰ ਅਲਟੀ-ਮੇਟਲੀ ਅੱਗੇ ਜਾ ਕੇ ਭਾਰ ਕਿਸਾਨ ਤੇ ਹੀ ਪੈਣਾ ਹੈ। ਐਫ.ਸੀ.ਆਈ. ਜਾਂ ਪੰਜਾਬ ਦੀਆਂ ਜੋ ਏਜੰਸੀਆਂ ਇਸ ਨੂੰ ਪਰਚੇਜ਼ ਕਰਨਗੀਆਂ, ਉਨ੍ਹਾਂ ਦੇ ਥਰੂ ਅਸੀਂ ਇਹ ਪ੍ਰੋਡਿਊਸ ਮੁਲਕ ਦੇ ਬਾਹਰਲੇ ਦੂਜੇ ਸੂਬਿਆਂ ਨੂੰ ਦੇਣੀ ਹੈ । ਇਕੱਲਾ ਦੇਣੀ ਹੀ ਨਹੀਂ, ਅਸੀਂ ਵਾਪਸ ਵੀ ਬਹੁਤ ਸਾਰੀਆਂ ਚੀਜ਼ਾਂ ਲੈਂਦੇ ਹਾਂ । ਸਵੇਰੇ ਅਸੀਂ ਇਹ ਕੁਐਸਚਨ ਡਿਸਕਸ ਕਰਕੇ ਹਟੇ ਹਾਂ ਕਿ ਇਥੋਂ ਦਾ ਜਿਹੜਾ ਖਪਤਕਾਰ ਹੈ, ਜਿਸ ਦੇ ਆਪਣੇ ਕੋਲ ਕੋਈ ਸਾਧਨ ਨਹੀਂ ਹੁੰਦਾ ਕਿ ਉਹ ਅਨਾਜ ਸਟੋਰ ਕਰ ਸਕੇ, ਉਹ ਵੀ ਮਹੀਨੇ ਦੇ ਮਹੀਨੇ, ਡੇਅ-ਟੂ-ਡੇਅ ਖਰੀਦ ਕਰਕੇ ਖਾਂਦਾ ਹੈ । ਤਾਂ ਫਿਰ ਕੁਦਰਤੀ ਤੌਰ ਤੇ ਜਿਹੜਾ 1% ਸੈੱਸ ਲੱਗਿਆ ਹੈ, ਇਹ ਖਪਤਕਾਰ ਤੇ ਆ ਕੇ ਪੈ ਜਾਣਾ ਹੈ । ਮੈਂ ਕਹਿ ਸਕਦਾ ਹਾਂ ਕਿ ਪੰਜਾਬ ਦਾ ਕਿਸਾਨ ਪਹਿਲਾਂ ਹੀ ਆਰਥਕ ਤੌਰ ਤੇ ਤਬਾਹੀ ਦੇ ਕੰਢੇ ਤੇ ਹੈ । ਸ਼ਾਇਦ ਮੈਂ ਆਪਣੇ ਕੋਲੋਂ ਕਹਾਂ ਤਾਂ ਇਕ ਵਿਰੋਧੀ ਪਾਰਟੀ ਦੇ ਬੈਂਚਾਂ ਤੋਂ ਗਿਣਿਆ ਜਾਵਾਂਗਾ, ਮੈਂ ਆਪਣੇ ਕੋਲੋਂ ਨਾ ਕਹਿੰਦਾ ਹੋਇਆ ਸਰਦਾਰ ਮਨੋਹਰ ਸਿੰਘ ਜੀ ਗਿੱਲ ਦੀ ਗੱਲ ਕਰਦਾ ਹਾਂ ਜਿਹੜੇ ਕਿ ਸਾਰੇ ਜਾਣਦੇ ਹਨ ਕਿ ਉਹ ਪੰਜਾਬ ਦੇ ਇਕ ਉਚ ਕੋਟੀ ਦੇ ਅਫਸਰ ਹਨ ਅਤੇ ਇਕ ਅੱਛੀ ਸਨਮਾਨਯੋਗ ਪਦਵੀ ਤੇ ਬੈਠੇ ਹਨ । ਜੋ ਲੈਕਚਰ ਉਹ ਕਰਕੇ ਗਏ ਹਨ ਪੰਜਾਬ ਐਗਰੀਕਲਚਰ ਯੂਨੀਵਰਸਿਟੀ ਵਿਚ ਕਿ ਪੰਜਾਬ ਦੀ ਕਿਸਾਨੀ ਤਬਾਹ ਹੋ ਰਹੀ ਹੈ, ਸਾਡੇ ਸਾਰਿਆਂ ਵਾਸਤੇ ਇਕ ਬੜਾ ਚਿੰਤਾ ਦਾ ਕਾਰਨ ਹੈ । ਇਹ ਅਸਲੀਅਤ ਹੈ, ਹਕੀਕਤ ਹੈ ਕਿ ਜੇ ਇਸ ਵੱਲ ਉਚੇਚੇ ਤੌਰ ਤੇ ਧਿਆਨ ਨਾ ਦਿੱਤਾ ਗਿਆ ਤਾਂ ਇਸ ਦੀ ਤਬਾਹੀ ਹੋਣੀ ਯਕੀਨੀ ਹੈ । ਜਿਹੜੇ ਛੋਟੀਆ ਜ਼ਮੀਨਾਂ ਦੇ ਮਾਲਕ ਹਨ ਉਨ੍ਹਾਂ ਦੀ ਗਿਣਤੀ ਵਧ ਰਹੀ ਹੈ । 57 ਸੌ ਕਰੋੜ ਰੁਪਿਆ ਕਰਜ਼ਾ ਸੀ, ਉਸ ਦੇ ਵਿਚ ਹੁਣ ਹੋਰ ਇਨਕਰੀਜ਼ ਹੋ ਗਿਆ ਹੈ ਔਰ ਘੱਟੋ ਘੱਟ 10 ਹਜ਼ਾਰ ਰੁਪਏ ਤੋਂ ਉਪਰ ਪਰ ਏਕੜ ਐਵਰੇਜ ਸਾਡੇ ਕਿਸਾਨ ਦੇ ਸਿਰ ਤੇ ਕਰਜ਼ਾ ਹੈ, ਇਸ ਵੇਲੇ ਔਰ ਇਹ ਕਿਸਾਨ ਉਹ ਹੈ ਜਿਹੜਾ ਬੜੀ ਛੋਟੀ ਜ਼ਮੀਨ ਦਾ ਮਾਲਕ ਹੈ । ਜਿਹੜੇ ਵੱਡੇ ਲੈਂਡ-ਲਾਰਡ ਹਨ ਅਤੇ ਜਿਨ੍ਹਾਂ ਦੀ ਤਕੜੀ ਲਾਬੀ ਹੈ, ਉਨ੍ਹਾਂ ਨੂੰ ਸਰਕਾਰ ਨੇ ਪਹਿਲਾਂ ਹੀ ਸੈਂਕੜੇ ਕਰੋੜਾਂ ਰੁਪਏ ਦੀਆਂ ਬਹੁਤ ਸਾਰੀਆਂ ਸਬਸਿਡੀਆਂ ਔਰ ਰਿਆਇਤਾਂ ਦਿੱਤੀਆਂ ਹੋਈਆਂ ਹਨ ਪਰ ਜਿਹੜਾ ਸਾਧਾਰਨ ਕਿਸਾਨ ਹੈ ਜਿਨ੍ਹਾਂ ਨੂੰ ਅੱਜ ਤੱਕ ਪਹਿਲੀ ਵਾਰ ਹੈ, ਮੈਂ ਕੋਈ ਵਿਰੋਧ ਤੇ ਤੌਰ ਤੇ ਨਹੀਂ ਕਹਿ ਰਿਹਾ ਪਰ ਇਹ ਹਕੀਕਤ ਹੈ ਕਿ ਅੱਜ ਤੱਕ ਫਸਟ ਟਾਈਮ ਹੋਇਆ ਹੈ ਕਿ ਖਰਾਬੇ ਦੇ ਪੈਸੇ ਨਹੀਂ ਮਿਲੇ । ਪਿਛਲੀ ਸਰਕਾਰ ਚੰਗੀ ਸੀ ਜਾਂ ਮਾੜੀ, ਇਸ ਬਾਰੇ ਮੈਂ ਕੁਝ ਨਹੀਂ ਕਹਿਣਾ ਚਾਹੁੰਦਾ । ਇਹ ਉਨ੍ਹਾਂ ਦੀ ਜ਼ਿੰਮੇਵਾਰੀ ਹੈ, ਅੱਗੇ ਕਿਸੇ

ਨੂੰ ਰੁਪਿਆ ਮਿਲਿਆ ਜਾਂ ਦੋ ਰੁਪਏ ਮਿਲੇ ਪਰ ਹਮੇਸ਼ਾ ਹੀ ਖਰਾਬੇ ਦੇ ਪੈਸੇ ਮਿਲਦੇ ਰਹੇ ਹਨ । ਐਤਕੀਂ ਪਹਿਲੀ ਵਾਰੀ ਹੈ ਕਿ ਕੋਈ ਸਪੈਸ਼ਲ ਗਿਰਦਾਵਰੀ ਨਹੀਂ ਹੋਈ । ਜਿੰਨਾ ਚਿਰ ਸਪੈਸ਼ਲ ਗਿਰਦਾਵਰੀ ਨਹੀਂ ਹੁੰਦੀ, ਤੁਸੀਂ ਨੈਚੂਰਲ ਕਲੈਮਿਟੀ ਫੰਡਜ਼ ਜੋ ਹਨ, ਉਸ ਦੇ ਵਿੱਚੋਂ ਅਗਰ ਤੁਹਾਨੂੰ ਕੇਂਦਰ ਸਰਕਾਰ ਕੋਈ ਦੋ ਪੈਸੇ ਦੇ ਦੇਵੇ ਤਾਂ ਤੁਸੀਂ ਹੇਠਾਂ ਵੰਡ ਨਹੀ ਸਕਦੇ ਕਿਉਂਕਿ ਤੁਹਾਡੇ ਰਿਕਾਰਡ ਦੇ ਵਿੱਚ ਕੋਈ ਖਰਾਬਾ ਨੋਟ ਨਹੀਂ । ਇਸ ਤਰ੍ਹਾਂ ਦੀ ਹਾਲਤ ਦੇ ਵਿੱਚ ਇਹ ਕਿਸੇ ਨਾ ਕਿਸੇ ਤਰ੍ਹਾਂ ਪਰੋਡਿਊਸਰ ਤੇ ਵੀ ਮਾਰ ਪਵੇਗੀ ਔਰ ਖਪਤਕਾਰ ਤੇ ਵੀ ਮਾਰ ਪਵੇਗੀ । 1% ਤੁਹਾਨੂੰ ਦੇਖਣ ਨੂੰ ਥੋੜ੍ਹਾ ਜ਼ਰੂਰ ਲੱਗਦਾ ਹੈ ਪਰ ਬੇਨਤੀ ਹੈ ਕਿ ਜਿਸ ਵੇਲੇ ਤੁਹਾਡਾ ਇਹ ਗਜ਼ਟ ਨੋਟੀਫਿਕੇਸ਼ਨ ਹੋ ਗਿਆ, ਪੈਟਰੋਲ ਦੀਆਂ ਕੀਮਤਾਂ 4% ਵਧ ਜਾਣੀਆਂ ਹਨ ।

**ਸ਼੍ਰੀ ਡਿਪਟੀ ਸਪੀਕਰ** : ਅਰਸ਼ੀ ਜੀ, ਵਾਈਂਡ-ਅੱਪ ਕਰੋ ਪਲੀਜ਼ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਜਿਹੜੀ ਤੁਸੀਂ 3% ਦੀ ਪਹਿਲਾਂ ਅਮੈਂਡਮੈਂਟ ਲਿਆਂਦੀ ਹੈ, ਉਸ ਦੇ ਰਾਹੀਂ ਕੀਮਤਾਂ ਵਧ ਗਈਆਂ ਹਨ । ਇਕ ਪਰਸੈਂਟ ਇਸ ਰਾਹੀਂ ਵਧ ਜਾਣੀਆਂ ਹਨ । ਇਸ ਕਰਕੇ ਮੇਰੀ ਬੇਨਤੀ ਹੈ ਕਿ ਬੁਨਿਆਦੀ ਢਾਂਚੇ ਦਾ ਵਿਕਾਸ ਜ਼ਰੂਰੀ ਹੈ ਅਤੇ ਇਸ ਤੇ ਮੇਰੀ ਸਹਿਮਤੀ ਹੈ ਲੇਕਿਨ ਇਸਦੇ ਵਾਸਤੇ ਜਨ ਸਧਾਰਨ ਤੇ ਜੇਕਰ ਤੁਸੀਂ ਭਾਰ ਪਾ ਕੇ ਵਿਕਾਸ ਕਰੋਗੇ ਤਾਂ ਇਹ ਕੋਈ ਵਿਕਾਸ ਨਹੀਂ ਹੋਵੇਗਾ । ਇਸ ਦੇ ਲਈ ਤੁਹਾਨੂੰ ਕੋਈ ਆਲਟਰਨੇਟਿਵ ਤੌਰ ਤੇ ਗੈਰ-ਯੋਜਨਾ ਖਰਚ ਜਿਹੜੇ ਹਨ, ਉਹ ਘਟਾਉਣੇ ਚਾਹੀਦੇ ਹਨ । ਅੱਜ ਇਹ ਸਮਾਂ ਨਹੀਂ, ਤੁਹਾਡਾ ਅੱਗੇ ਬਜਟ ਸੈਸ਼ਨ ਆ ਰਿਹਾ ਹੈ ਅਤੇ ਗੈਰ-ਯੋਜਨਾ ਖਰਚ ਜਿਹੜੇ ਹੋ ਰਹੇ ਹਨ, ਇਹ ਕਿਵੇਂ ਹੋ ਰਹੇ ਹਨ, ਇਹ ਸਾਰੀਆਂ ਗੱਲਾਂ ਉਦੋਂ ਕਰ ਲਵਾਂਗੇ ਪਰ ਮਾਨਯੋਗ ਮੰਤਰੀ ਜੀ ਨੇ ਪਬਲੀਕਲੀ ਜਿਹੜੀ ਬਾਰ ਬਾਰ ਹਾਊਸ ਦੇ ਵਿੱਚ ਵੀ ਐਸ਼ੋਰੈਂਸ ਦਿੱਤੀ ਹੈ ਕਿ ਅਸੀਂ ਗੈਰ-ਯੋਜਨਾ ਖਰਚ ਘਟਾ ਰਹੇ ਹਾਂ ਦੇਖੋ ਜੀ ਸਾਨੂੰ ਤੇ ਇਹ ਕੋਈ ਨਜ਼ਰ ਨਹੀਂ ਆ ਰਿਹਾ । ਉਹੀ ਪੈਸਾ ਖਰਚ ਵਿਚੋਂ ਘਟਾ ਲਿਆ ਜਾਵੇ ਤੇ ਉਹੀ ਪੈਸਾ ਇਸ ਪਾਸੇ ਲਗਾ ਦਿੱਤਾ ਜਾਵੇ । ਦੂਜਾ ਇਹ ਕਿ ਪਿਛਲੇ ਦੋ ਸਾਲਾਂ ਦੇ ਵਿਚ ਜਿਹੜੇ ਵੀ ਸਟੈਪਸ ਲਏ ਗਏ ਹਨ, ਉਨ੍ਹਾਂ ਨੂੰ ਰਿਵਿਊ ਕਰੋ । ਦੋ ਸਾਲਾਂ ਦਾ ਸਮਾਂ ਬੜਾ ਤਕੜਾ ਸਮਾਂ ਹੈ ਤਾਂ ਜੋ ਕਿਸੇ ਇਕ ਰਾਏ ਤੇ ਸਹਿਮਤੀ ਹੋਵੇ ਅਤੇ ਸਾਰੀ ਗੱਲ ਸਮਝ ਆ ਸਕੇ । ਹੁਣ ਪੰਜਾਬ ਨੂੰ ਇਕ ਆਰਥਿਕ ਸੰਕਟ ਤੇ ਖੜ੍ਹਾ ਕਰ ਦਿੱਤਾ ਗਿਆ ਹੈ । ਪੰਜਾਬ ਦੇ ਪਿੰਡਾਂ ਦੇ ਜਿਹੜੇ ਵਾਟਰ ਸਪਲਾਈ ਵਰਕਸ ਹਨ, ਉਹ ਸਾਰੇ ਫੇਲ੍ਹ ਹੋ ਗਏ ਹਨ । ਕੋਈ ਵੀ ਫਾਈਨੈਂਸ਼ੀਅਲ ਏਜੰਸੀ ਤੁਹਾਨੂੰ ਪੈਸਾ ਦੇਣ ਨੂੰ ਰਾਜ਼ੀ ਨਹੀਂ । ਜਿਨ੍ਹਾਂ ਨੇ ਪੈਸਾ ਦੇਣ ਦਾ ਕੁਝ ਵਾਅਦਾ ਕੀਤਾ ਸੀ, ਉਨ੍ਹਾਂ ਨੇ ਵੀ ਹੱਥ ਪਿੱਛੇ ਖਿਚ ਲਿਆ ਹੈ । ਵਧੇਰੇ ਸਾਧਨ ਜੁਟਾਉਣ ਦੇ ਵਸੀਲੇ ਤੇ ਤਰੀਕੇ ਅਸੀਂ ਲੱਭ ਨਹੀਂ ਰਹੇ । ਜੇਕਰ ਲੱਭੇ ਹਨ ਤਾਂ ਉਹ ਜਨਤਾ ਲਈ ਮਾਰੂ ਹਨ ਅਤੇ ਇਨ੍ਹਾਂ ਦੇ ਨਾਲ ਜਨਤਾ ਦੀ ਭਲਾਈ ਨਹੀਂ ਹੋ ਸਕੇਗੀ । ਇਨ੍ਹਾਂ ਨਾਲ ਜਨਤਾ ਤੇ ਨਵੇਂ ਭਾਰ ਪੈਣਗੇ । ਇਸ ਕਰਕੇ ਜਨਤਾ ਦੇ ਵਿਚ ਹਾਹਾਕਾਰ ਮੱਚੀ ਹੋਈ ਹੈ ਅਤੇ ਤੁਹਾਨੂੰ ਹੋਰ ਵੀ ਵਧੇਰੇ ਵਿਰੋਧ ਦਾ ਸਾਹਮਣਾ ਕਰਨਾ ਪਵੇਗਾ । ਅਸੀਂ ਤੁਹਾਡੇ ਨਾਲ ਸਹਿਮਤ ਹਾਂ ਜੇਕਰ ਤੁਸੀਂ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਸਾਰੀਆਂ ਪਾਰਟੀਆਂ ਦੀ ਮੀਟਿੰਗ ਬੁਲਾ ਲਵੋ । ਫਾਈਨੈਂਸ਼ੀਅਲ ਐਕਸਪਰਟਸ ਬੁਲਾ ਲਵੋ ਜੋ ਦੱਸਣ ਕਿ ਵਿਤੀ ਸਾਧਨ ਕਿਵੇਂ ਜੁਟਾਏ ਜਾ ਸਕਦੇ ਹਨ ਅਤੇ ਲੋਕਾਂ ਤੇ ਹੋਰ ਬੋਝ ਪਾਏ ਬਿਨਾਂ ਬੁਨਿਆਦੀ ਢਾਂਚੇ ਦਾ ਵਿਕਾਸ ਕਿਸ ਤਰ੍ਹਾਂ ਕੀਤਾ ਜਾ ਸਕਦਾ ਹੈ । ਇਨ੍ਹਾਂ ਸਾਰੀਆਂ ਗੱਲਾਂ ਤੇ ਵਿਚਾਰ ਹੋ ਸਕੇ ਅਤੇ ਕੋਈ ਹੱਲ ਲੱਭਿਆ ਜਾ ਸਕੇ ।

ਡਿਪਟੀ ਸਪੀਕਰ ਸਾਹਿਬ, ਇਨ੍ਹਾਂ ਸ਼ਬਦਾਂ ਨਾਲ ਮੈਂ ਬੇਨਤੀ ਕਰਨੀ ਚਾਹੁੰਦਾ ਹਾਂ ਕਿ ਜਿਵੇਂ ਪਹਿਲਾਂ ਇਕ ਤਰ੍ਹਾਂ ਨਾਲ 80% ਤਾਂ ਤੁਸੀਂ ਪਿਛੇ ਹਟ ਗਏ ਹੋ ਬਲਕਿ 90% ਹੀ ਹਟ ਗਏ ਹੋ, ਬਾਕੀ ਰਹਿ ਗਿਆ 10%, ਇਸ ਨੂੰ ਵੀ ਤੁਸੀਂ ਵਾਪਸ ਲੈ ਲਵੋ । ਤੁਹਾਡੇ ਕੋਲ ਦੋ ਮਹੀਨੇ ਦਾ ਸਮਾਂ ਹੈ ਬਜਟ ਸੈਸ਼ਨ ਆਉਣ ਤੱਕ, ਇਸ ਦੇ ਦੌਰਾਨ ਕੋਈ ਸੀਰੀਅਸਲੀ ਐਫਰਟਸ ਕੀਤੇ ਜਾ ਸਕਦੇ ਹਨ ਕਿ ਅਸੀਂ ਕਿਹੜੇ ਕਿਹੜੇ ਸਾਧਨ ਕਿਵੇਂ ਜੁਟਾ ਸਕਦੇ ਹਾਂ । ਟੈਂਪਰੇਰੀ ਜਾਂ ਐਡਹਾਕ ਤਰੀਕਿਆਂ ਦਾ ਕੋਈ ਫਾਇਦਾ ਨਹੀਂ ਹੋਵੇਗਾ । ਤੁਸੀਂ ਕਹਿੰਦੇ ਹੋ ਕਿ 5000 ਕਰੋੜ ਰੁਪਏ ਤੁਹਾਨੂੰ ਚਾਹੀਦੇ ਹਨ । ਜੇਕਰ ਇਸ ਤਰੀਕੇ ਦੇ ਨਾਲ 100 ਕਰੋੜ ਰੁਪਿਆ ਮਿਲ ਵੀ ਗਿਆ ਤਾਂ ਤੁਸੀਂ ਕੀ ਕਰੋਗੇ । ਬਜਟ ਸੈਸ਼ਨ ਆਉਣ ਤੱਕ ਦੇ ਸਮੇਂ ਦੌਰਾਨ ਅਸੀਂ ਗੰਭੀਰ ਵਿਚਾਰ-ਵਟਾਂਦਰਾ ਕਰ ਸਕਦੇ ਹਾਂ ਅਤੇ ਤੇਜ਼ੀ ਨਾਲ ਕੋਈ ਇਹੋ ਜਿਹਾ ਹੱਲ ਕਢ ਸਕਦੇ ਹਾਂ ਕਿ ਪੰਜਾਬ ਦਾ ਵਿਕਾਸ ਕਿਵੇਂ ਹੋਵੇ । ਡਿਪਟੀ ਸਪੀਕਰ ਸਾਹਿਬ, ਮੈਂ ਇਸ ਆਸ਼ਵਾਸਨ ਨਾਲ ਤੁਹਾਡਾ ਧੰਨਵਾਦ ਕਰਦਾ ਹਾਂ ਅਤੇ ਆਸ ਕਰਦਾ ਹਾਂ ਕਿ ਮਾਨਯੋਗ ਖ਼ਜ਼ਾਨਾ ਮੰਤਰੀ ਜੀ ਬੜੇ ਸਿਆਣੇ ਹਨ, ਉਹ ਇਸ ਨੂੰ ਵਾਪਸ ਲੈ ਲੈਣਗੇ ਤਾਂ ਜੋ ਸਰਬਸੰਮਤੀ ਨਾਲ ਅਸੀਂ ਉਨ੍ਹਾਂ ਦਾ ਧੰਨਵਾਦ ਕਰ ਸਕੀਏ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ (ਸਰਦੂਲਗੜ੍ਹ)** : ਡਿਪਟੀ ਸਪੀਕਰ ਸਾਹਿਬ, ਥੈਂਕ ਯੂ ਵੈਰੀ ਮੱਚ ਕਿ ਤੁਸੀਂ ਮੈਨੂੰ ਇਸ ਡਿਬੇਟ ਵਿਚ ਹਿੱਸਾ ਲੈਣ ਦਾ ਸਮਾਂ ਦਿੱਤਾ ਹੈ । ਮਾਨਯੋਗ ਫਾਈਨਾਂਸ ਮਨਿਸਟਰ ਸਾਹਿਬ ਨੇ ਜੋ ਇਨਫਰਾਸਟਰਕਚਰ ਡਿਵੈਲਪਮੈਂਟ ਬਿਲ ਲਿਆਂਦਾ ਹੈ, ਮੈਂ ਪਾਰਟਲੀ ਉਸ ਨਾਲ ਸਹਿਮਤ ਹਾਂ ਅਤੇ ਪਾਰਟਲੀ ਡਿਸ-ਐਗਰੀ ਕਰਦਾ ਹਾਂ । ਠੀਕ ਹੈ ਕਿ ਗੌਰਮਿੰਟ ਨੇ ਬੁਨਿਆਦੀ ਢਾਂਚੇ ਦੀ ਅਹਿਮੀਅਤ ਦੀ ਗੱਲ ਕੀਤੀ ਹੈ, ਇਸ ਵੱਲ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ ਪਰ ਜਿੰਨੀ ਵਾਰ ਵੀ ਹੋਇਆ ਹੈ ਅਤੇ ਬਿਲ ਲਿਆਏ ਜਾਂਦੇ ਹਨ, ਪਹਿਲਾਂ ਤਾਂ ਉਨ੍ਹਾਂ ਨੂੰ ਬਿਲਕੁਲ ਆਨ ਦੀ ਸਪਾਟ ਲੈ ਕੇ ਆਇਆ ਜਾਂਦਾ ਹੈ । ਕਿਸੇ ਵੀ ਮੈਂਬਰ ਸਾਹਿਬ ਨੂੰ ਉਸ ਨੂੰ ਸਟੱਡੀ ਕਰਨ ਦਾ ਬਿਲਕੁਲ ਸਮਾਂ ਨਹੀਂ ਮਿਲਦਾ । ਸੋ ਜੇਕਰ ਇਸ ਤਰ੍ਹਾਂ ਦੇ ਬਿਲ ਪਹਿਲਾਂ ਸਪਲਾਈ ਹੋ ਜਾਇਆ ਕਰਨ ਤਾਂ ਅਸੀਂ ਵੀ ਪਰਾਪਰਲੀ ਦੇਖ ਕੇ, ਲੋਕਾਂ ਦੇ ਇੰਟਰੈਸਟ ਨੂੰ ਵਾਚ ਕੇ ਦੱਸੀਏ ਕਿ ਗੌਰਮਿੰਟ ਨੂੰ ਇਨ੍ਹਾਂ ਦਾ ਹੱਲ ਕਿਸ ਤਰ੍ਹਾਂ ਕੱਢਣਾ ਚਾਹੀਦਾ ਹੈ. ਉਸ ਨਾਲ ਅਸੀਂ ਫਿਰ ਸਹਿਮਤੀ ਪ੍ਰਗਟ ਕਰੀਏ । ਅੱਗੇ ਤੋਂ ਇਸ ਗੱਲ ਦਾ ਜ਼ਰੂਰ ਖਿਆਲ ਰੱਖਿਆ ਜਾਣਾ ਚਾਹੀਦਾ ਹੈ ।

ਜੋ ਬਿਲ ਇਥੇ ਲਿਆਂਦਾ ਗਿਆ ਹੈ ਅਤੇ ਉਸ ਨਾਲ ਮਾਨਯੋਗ ਮੰਤਰੀ ਜੀ ਨੇ ਜੋ ਫਾਈਨੈਂਸ਼ੀਅਲ ਮੈਮੋਰੰਡਮ ਦਿੱਤਾ ਹੈ, ਉਸ ਦੇ ਨਾਲ ਮੈਂ ਟੋਟਲੀ ਡਿਸ-ਐਗਰੀ ਕਰਦਾ ਹਾਂ । ਇਨ੍ਹਾਂ ਨੇ ਕਿਹਾ ਹੈ ਕਿ 100 ਕਰੋੜ ਰੁਪਿਆ ਇਸ ਤਰ੍ਹਾਂ ਆ ਜਾਵੇਗਾ । ਇਸ ਦੇ ਨਾਲ ਵੈਜੀਟੇਬਲਜ਼, ਫਰੂਟਸ ਅਤੇ ਪਲਸਿਜ਼ ਨੂੰ ਛੋਟ ਦਿੱਤੀ ਹੈ। ਅੱਜ 95% ਕਿਸਾਨ

ਮੋਟੇ ਤੌਰ ਤੇ ਕਣਕ ਤੇ ਝੋਨੇ ਦੀ ਫਸਲ ਹੀ ਬੀਜਦੇ ਹਨ । ਇਸ ਨਾਲ ਸਾਰੇ ਕਿਸਾਨ ਪ੍ਰਭਾਵਿਤ ਹੋਣਗੇ । ਕਿੰਨਾ ਚੰਗਾ ਹੁੰਦਾ ਜੇਕਰ ਕੋਈ ਹੋਰ ਮੈਮੋਰੰਡਮ ਬਣਾ ਕੇ ਦਿੱਤਾ ਜਾਂਦਾ ਤੇ ਕਿਸਾਨਾਂ ਨੂੰ ਇਸ ਪੱਖ ਤੋਂ ਰਿਆਇਤ ਦਿੱਤੀ ਜਾਂਦੀ । ਇਸ ਦੇ ਨਾਲ ਹੀ ਉਨ੍ਹਾਂ ਨੇ ਕਿਹਾ ਹੈ ਕਿ ਇਕ ਬੋਰਡ ਕੰਸਟੀਚਿਊਟ ਕਰਾਂਗੇ । ਪਹਿਲੇ ਬੋਰਡ ਅਤੇ ਕਾਰਪੋਰੇਸ਼ਨਾਂ ਦਾ ਹਾਲ ਵੇਖ ਲਵੋ । ਕਿਧਰੇ ਇਹ ਨਾ ਹੋਵੇ ਕਿ 100 ਕਰੋੜ ਰੁਪਿਆ ਉਸ ਵਾਸਤੇ ਦਿੱਤਾ ਜਾਵੇ ਅਤੇ 500 ਕਰੋੜ ਰੁਪਿਆ ਉਸ ਨੂੰ ਚਲਾਉਣ ਵਾਸਤੇ ਖਰਚ ਹੋ ਜਾਵੇ । ਬੈਟਰ ਇਹ ਹੋਵੇਗਾ ਕਿ ਕੋਈ ਇਕਨਾਮਿਕ ਐਕਸਪਰਟਸ ਦੀ ਰਾਏ ਲਈ ਜਾਵੇ । ਇਨ੍ਹਾਂ ਗੱਲਾਂ ਦਾ ਕੋਈ ਅਰਥ ਨਹੀਂ । ਇਹ ਕਹਿਣਾ ਅਤੇ ਇਕ ਦੂਜੇ ਤੇ ਬਲੇਮ ਕਰਨਾ ਕਿ ਖਜ਼ਾਨਾ ਖਾਲੀ ਛੱਡ ਗਏ ਹਨ.........

**ਹਾਇਰ ਸੈਕੰਡਰੀ ਅਤੇ ਪ੍ਰਾਇਮਰੀ ਸਿੱਖਿਆ ਮੰਤਰੀ** : ਡਿਪਟੀ ਸਪੀਕਰ ਸਾਹਿਬ, ਮੇਰਾ ਪੁਆਇੰਟ ਆਫ ਆਰਡਰ ਹੈ । ਮੈਂ ਹੈਰਾਨ ਹਾਂ ਕਿ ਮੈਂਬਰ ਸਾਹਿਬ ਤੱਥਾਂ ਤੋਂ ਬਾਹਰ ਜਾ ਰਹੇ ਹਨ । ਪਹਿਲੀ ਗੱਲ ਇਨ੍ਹਾਂ ਨੇ ਕਹੀ ਹੈ ਕਿ ਕਿਸਾਨਾਂ ਤੇ ਬੋਝ ਪਵੇਗਾ ਪਰ, ਡਿਪਟੀ ਸਪੀਕਰ ਸਾਹਿਬ, ਇਸ ਬਿਲ ਦੇ ਵਿੱਚ ਲਿਖਿਆ ਹੈ ਕਿ ਧਾਨ ਅਤੇ ਕਣਕ ਦੀ ਖਰੀਦ ਤੇ ਇਕ ਪਰਸੈਂਟ (1%) ਟੈਕਸ ਲੱਗੇਗਾ । ਭਾਵੇਂ ਅਸੀਂ 92 ਲੱਖ ਟਨ ਝੋਨਾ (ਧਾਨ) ਖਰੀਦਿਆ ਅਤੇ 60 ਲੱਖ ਟਨ ਕਣਕ ਖਰੀਦੀ ਹੈ, ਪਰ ਉਹ ਸਾਰੀ ਹੀ ਸੈਂਟਰਲ ਪੂਲ ਵਿੱਚ ਗਈ ਹੈ ਅਤੇ ਇਸ ਤਰ੍ਹਾਂ ਇਹ ਸਾਰਾ ਟੈਕਸ ਸੈਂਟਰਲ ਗੌਰਮਿੰਟ ਨੂੰ ਦੇਣਾ ਪੈਣਾ ਹੈ । ਇਸ ਲਈ ਇਸ ਦਾ ਨਾਂ ਤਾਂ ਪੰਜਾਬ ਤੇ ਕੋਈ ਬੋਝ ਹੈ ਅਤੇ ਨਾ ਹੀ ਇਸ ਦਾ ਐਗਰੀਕਲਚਰਿਸਟ ਤੇ ਕੋਈ ਬੋਝ ਹੈ । ਦੂਸਰੀ ਗੱਲ ਇਨ੍ਹਾਂ ਨੇ ਕਹੀ ਹੈ ਕਿ ਬੋਰਡ ਤੇ ਬੜਾ ਭਾਰੀ ਖਰਚਾ ਆਵੇਗਾ । ਪਹਿਲਾਂ ਰੂਰਲ ਡਿਵੈਲਪਮੈਂਟ ਬੋਰਡ ਬਣਾਇਆ ਗਿਆ । ਕੀ ਉਸ ਦਾ ਕੋਈ ਖਰਚਾ ਹੋਇਆ ਹੈ ? ਇਸ ਬਾਰੇ ਮੈਂ ਦੱਸਦਾ ਹਾਂ ਕਿ ਪਹਿਲਾਂ ਵੀ ਮਾਰਕੀਟ ਕਮੇਟੀਆਂ ਹੀ ਰਿਕਵਰੀਆਂ ਕਰਦੀਆਂ ਹਨ ਅਤੇ ਸਰਕਾਰ ਨੂੰ ਦੇ ਦਿੰਦੀਆਂ ਹਨ । ਨਵੀਂ ਤਾਂ ਕੋਈ ਭਰਤੀ ਨਹੀਂ ਕੀਤੀ ਜਾਂਦੀ ।

**ਸ੍ਰੀ ਡਿਪਟੀ ਸਪੀਕਰ** : ਮੋਫਰ ਜੀ, ਤੁਸੀਂ ਕੰਟੀਨਿਊ ਕਰੋ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਡਿਪਟੀ ਸਪੀਕਰ ਸਾਹਿਬ, ਬੜੇ ਅਫਸੋਸ ਦੀ ਗੱਲ ਹੈ ਕਿ ਮੰਤਰੀ ਜੀ ਕਹਿ ਰਹੇ ਹਨ ਕਿ ਕੋਈ ਖਰਚਾ ਨਹੀਂ ਹੁੰਦਾ । ਅੰਡਰ ਹੈਂਡ ਜੋ ਖਰਚੇ ਹਨ, ਉਸ ਦੀ ਇਹ ਗਲ ਨਹੀਂ ਕਰਦੇ । ਇਨ੍ਹਾਂ ਨੇ ਕਿਡੀ ਵੱਡੀ ਗੱਲ ਕਹੀ ਹੈ, 25-25, 50-50 ਹਜ਼ਾਰ ਰੁਪਏ ਦੇ ਇਨਾਮ ਰੱਖੇ ਗਏ ਸਨ ਭ੍ਰਿਸ਼ਟ ਕਰਮਚਾਰੀਆਂ ਨੂੰ ਫੜਾਉਣ ਲਈ...

**ਸ੍ਰੀ ਡਿਪਟੀ ਸਪੀਕਰ** : ਮੋਫਰ ਸਾਹਿਬ, ਬਿਲ ਤੇ ਬੋਲੋ ।

**ਸਰਦਾਰ ਅਜੀਤ ਇੰਦਰ ਸਿੰਘ ਮੋਫਰ** : ਡਿਪਟੀ ਸਪੀਕਰ ਸਾਹਿਬ, ਮੈਂ ਤਾਂ ਬਿਲ ਬਾਰੇ ਹੀ ਕਹਿ ਰਿਹਾ ਹਾਂ । ਜੋ ਕੋਈ ਮਾੜੀ ਮੋਟੀ ਲੋਕਾਂ ਦੇ ਹਿਤ ਵਾਲੀ ਗੱਲ ਕਹਿਣ

[ਸਰਦਾਰ ਅਜੀਤ ਇੰਦਰ ਸਿੰਘ ਮੋਫਰ]

ਵਾਲੀ ਹੈ ਤਾਂ ਉਹੀ ਕਹਿਣੀ ਚਾਹੀਦੀ ਹੈ, ਪਰ ਕਿਸੇ ਨੂੰ ਹਾਊਸ ਦਾ ਕੀਮਤੀ ਸਮਾਂ ਖਰਾਬ ਨਹੀਂ ਕਰਨਾ ਚਾਹੀਦਾ । ਇਸ ਲਈ ਮੇਰੀ ਬੇਨਤੀ ਹੈ ਕਿ ਇਹ ਜਿਹੜਾ ਬਿਲ ਲੈ ਕੇ ਆਏ ਹਨ, ਇਸ ਤੇ ਇਹ ਦੋਬਾਰਾ ਪੂਰੀ ਗੌਰ ਕਰਨ ਅਤੇ ਇਸਦੇ ਵਿੱਚ ਇਕਨਾਮੀਕਲੀ ਜੋ ਕੁਝ ਵੀ ਹੋ ਸਕਦਾ ਹੈ, ਉਸਦੇ ਬਾਰੇ ਸੋਚ ਕੇ ਦੋਬਾਰਾ ਬਿਲ ਹਾਊਸ ਵਿੱਚ ਲੈ ਕੇ ਆਉਣ। ਇਸ ਲਈ ਮੈਂ ਇਸ ਬਿਲ ਦੇ ਨਾਲ ਬਿਲਕੁਲ ਸਹਿਮਤ ਨਹੀਂ। ਮੈਂ ਅਸਹਿਮਤੀ ਪ੍ਰਗਟ ਕਰਦਾ ਹਾਂ।

**ਸ੍ਰੀ ਡਿਪਟੀ ਸਪੀਕਰ** : ਸਰਦਾਰ ਮਨਪ੍ਰੀਤ ਸਿੰਘ ਬਾਦਲ ਜੀ ।

**ਸਰਦਾਰ ਮਨਪ੍ਰੀਤ ਸਿੰਘ ਬਾਦਲ (ਗਿੱਦੜਬਾਹਾ)** : ਡਿਪਟੀ ਸਪੀਕਰ ਸਾਹਿਬ, ਜਿਹੜਾ ਖਜ਼ਾਨਾ ਮੰਤਰੀ ਜੀ ਨੇ ਪੰਜਾਬ ਬੁਨਿਆਦੀ ਢਾਂਚਾ ਵਿਕਾਸ ਬਿਲ, 1998 ਪੇਸ਼ ਕੀਤਾ ਹੈ, ਉਸ ਦੇ ਉਤੇ ਮੈਂ ਸਮਰਥਨ ਦੇਣ ਲਈ ਖੜ੍ਹਾ ਹੋਇਆ ਹਾਂ । ਡਿਪਟੀ ਸਪੀਕਰ ਸਾਹਿਬ, ਮੈਂ ਇਸ ਬਿਲ ਬਾਰੇ ਕਹਿਣਾ ਚਾਹੁੰਦਾ ਹਾਂ ਕਿ ਇਹ ਬੜਾ ਹੀ ਕਾਬਲੇ-ਤਾਰੀਫ ਬਿਲ ਹੈ ਜਿਹੜਾ ਕਿ ਅੱਜ ਤੋਂ 15-20 ਸਾਲ ਪਹਿਲਾਂ ਇਸ ਪੰਜਾਬ ਦੇ ਹਾਊਸ ਵਿੱਚ ਲਿਆਉਣਾ ਚਾਹੀਦਾ ਸੀ । 15-20 ਸਾਲ ਅਸੀਂ ਇਹ ਬਿਲ ਹਾਊਸ ਵਿੱਚ ਲਿਆਉਣ ਤੋਂ ਪਿੱਛੇ ਰਹਿ ਗਏ ਹਾਂ । ਮੈਂ ਸਮਝਦਾ ਹਾਂ ਕਿ ਪੰਜਾਬ ਦੀ ਕਾਇਆ-ਕੱਲਪ ਕਰਨ ਵਿੱਚ ਇਹ ਬਿਲ ਬੜਾ ਸਹਿਯੋਗ ਦੇਵੇਗਾ । ਸ਼ਾਇਰ ਆਲਮ ਇਕਬਾਲ ਨੇ ਲਿਖਿਆ ਹੈ :

ਬਖਸ਼ਾ ਗਿਆ ਹੈ ਜ਼ਵੇਜ਼ ਨੂੰ ਖਾਸ ਖਾਸ ਕੋ,
ਅਗਲੋ ਸਹੂਰ ਹੋਸ਼ ਕਾ ਅਹਿਸਾਸ ਆਮ ਹੈ
ਉਸ ਕੌਮ ਕੋ ਜਹਾਂ ਸੇ ਮਿੱਟ ਜਾਨਾ ਚਾਹੀਏ
ਜਿਸ ਕੌਮ ਪਰ ਸ਼ਰਾਬੇ-ਤਕੀਆ ਹਰਾਮ ਹੈ ।''

ਡਿਪਟੀ ਸਪੀਕਰ ਸਾਹਿਬ, ਸ਼ਾਇਰ ਲਿਖਦਾ ਹੈ ਕਿ ਉਸ ਕੌਮ ਨੂੰ ਮਿਟ ਜਾਣਾ ਚਾਹੀਦਾ ਨੂੰ ਜਿਸ ਕੌਮ ਵਿਚ ਕੁਰਬਾਨੀ ਦਾ ਮਾਦਾ ਨਹੀਂ, ਤਬਦੀਲੀ ਦਾ ਮਾਦਾ ਨਹੀਂ। ਡਿਪਟੀ ਸਪੀਕਰ ਸਾਹਿਬ, ਇਹ ਜਿਹੜਾ ਬਿਲ ਖਜ਼ਾਨਾ ਮੰਤਰੀ ਜੀ ਨੇ ਲਿਆਂਦਾ ਹੈ ਮੈਂ ਸਮਝਦਾ ਹਾਂ ਕਿ ਇਹ ਪੰਜਾਬ ਦੇ ਬੁਨਿਆਦੀ ਢਾਂਚੇ, ਜਿਸ ਤੇ ਪੰਜਾਬ ਦੇ ਲੋਕਾਂ ਦੇ ਸੁਪਨਿਆਂ ਦੇ ਮਹਿਲ ਬਣਨੇ ਹਨ, ਨੂੰ ਮਜ਼ਬੂਤ ਕਰਨ ਵਿੱਚ ਸਹਿਯੋਗ ਦੇਵੇਗਾ । ਇਕ ਅੰਗਰੇਜ਼ ਇਕਨਾਮਿਸਟ ਕੀਨ ਹੋਇਆ ਹੈ । ਕਿਸੇ ਨੇ ਉਸ ਨੂੰ ਸਵਾਲ ਕੀਤਾ ਕਿ ਕਿਹੜੀ ਐਸੀ ਚੀਜ਼ ਹੈ ਜਿਹੜੀ ਮੁਲਕ ਨੂੰ ਅਗਾਂਹ ਵਧਾਉਂਦੀ ਹੈ, ਮੁਲਕ ਵਿੱਚ ਤਰੱਕੀ ਲੈ ਕੇ ਆਉਂਦੀ ਹੈ ਅਤੇ ਸਾਨੂੰ ਕੀ ਕੀ ਗੱਲਾਂ ਕਰਨੀਆਂ ਚਾਹੀਦੀਆਂ ਹਨ ਤਾਂ ਕਿ ਅਸੀਂ ਮੁਲਕ ਨੂੰ ਅੱਗੇ ਵਧਾ ਸਕੀਏ ਤਾਂ ਉਸ ਤੇ ਤਿੰਨ ਚੀਜ਼ਾਂ ਬਾਰੇ ਲਿਖਿਆ ਹੈ । ਪਹਿਲੀ ਚੀਜ਼ ਬਾਰੇ ਲਿਖਿਆ ਹੈ, ਸੜਕਾਂ, ਦੂਜੀ ਚੀਜ਼ ਵੀ ਸੜਕਾਂ ਅਤੇ ਤੀਜੀ ਵੀ ਸੜਕਾਂ । ਡਿਪਟੀ ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਉਮਰ ਦੇ ਵਿੱਚ ਲੀਡਰ ਆਫ ਦੀ ਆਪੋਜ਼ੀਸ਼ਨ ਮੇਰੇ ਤੋਂ ਵੱਡੇ ਹਨ । ਮੈਂ ਆਪਣੀ ਉਮਰ ਵਿੱਚ ਵੇਖਿਆ ਹੈ ਕਿ ਅੱਜ ਉਹ ਮੁਲਕ ਜਿਹੜੇ ਦੁਨੀਆਂ ਦੇ ਤਰੱਕੀਸ਼ੀਲ ਮੁਲਕਾਂ ਦੀ ਲਾਈਨ ਵਿੱਚ ਆਉਂਦੇ ਹਨ-ਚੀਨ, ਜਾਪਾਨ, ਕੋਰੀਆ, ਥਾਈਲੈਂਡ, ਉਹ 15-20 ਸਾਲ ਪਹਿਲਾਂ ਸਾਡੇ ਤੋਂ ਪਿੱਛੇ ਹੁੰਦੇ ਸਨ ਪਰ

ਬਹੁਤ ਥੋੜ੍ਹੇ ਸਮੇਂ ਵਿੱਚ ਹੀ ਉਹ ਸਾਨੂੰ ਬਹੁਤ ਪਿੱਛੇ ਛੱਡ ਗਏ ਹਨ । ਡਿਪਟੀ ਸਪੀਕਰ ਸਾਹਿਬ, ਇਸ ਮੁਲਕ ਦਾ ਰਿਵਾਜ ਹੈ । ਇਸ ਮੁਲਕ ਦੇ ਹੁਕਮਰਾਨਾਂ ਦੀ ਚਾਲ ਰਹੀ ਹੈ । ਮੈਂ ਸਮਝਦਾ ਹਾਂ ਕਿ 50 ਸਾਲਾਂ ਵਿੱਚ ਜੋ ਹਿੰਦੁਸਤਾਨ ਨੇ ਤਰੱਕੀ ਕੀਤੀ ਹੈ, ਖੁਦਾ-ਨਾ-ਖਾਸਤਾ ਜੇ ਇਹ ਤਰੱਕੀ ਇਸੇ ਤਰ੍ਹਾਂ ਹੀ ਚਲਦੀ ਰਹੀ ਤਾਂ ਮੈਂ ਸਮਝਦਾ ਹਾਂ ਕਿ ਹਿੰਦੁਸਤਾਨ ਦਾ ਨਾਂ ਉਨ੍ਹਾਂ ਮੁਲਕਾਂ ਵਿਚੋਂ ਵੀ ਨਿਕਲ ਜਾਵੇਗਾ ਜਿਨ੍ਹਾਂ ਮੁਲਕਾਂ ਦੀ ਯੂ.ਐਨ.ਓ. ਵਿੱਚ ਕਦਰ ਹੁੰਦੀ ਹੈ । ਡਿਪਟੀ ਸਪੀਕਰ ਸਾਹਿਬ, ਅੱਜ ਇਹ ਜ਼ਰੂਰਤ ਸੀ ਕਿ ਪੰਜਾਬ ਦੇ ਇਨਫਰਾਸਟ੍ਰੱਕਚਰ ਨੂੰ ਮਜ਼ਬੂਤ ਕੀਤਾ ਜਾਵੇ ਕਿਉਂਕਿ ਸਾਡੇ ਪਿੰਡਾਂ ਨੂੰ, ਸਾਡੇ ਪੰਜਾਬ ਨੂੰ ਇਸ ਦੀ ਬੁਨਿਆਦੀ ਜ਼ਰੂਰਤ ਹੈ । ਸਾਡੇ ਬੱਚੇ ਪਿੰਡਾਂ ਦੀਆਂ ਸੱਥਾਂ ਵਿੱਚ ਵਿਹਲੇ ਬੈਠ ਕੇ ਘਰੇ ਚਲੇ ਜਾਂਦੇ ਹਨ । ਸਾਡੀਆਂ ਭੈਣਾਂ ਪੰਜ-ਦਸ ਜਮਾਤਾਂ ਪੜ੍ਹ ਕੇ ਬੈਠ ਜਾਂਦੀਆਂ ਹਨ । ਉਨ੍ਹਾਂ ਨੂੰ ਕੋਈ ਕੰਮ ਨਹੀਂ, ਕੋਈ ਉਨ੍ਹਾਂ ਦਾ ਕਮਾਈ ਦਾ ਸਾਧਨ ਨਹੀਂ, ਕੋਈ ਆਮਦਨ ਦਾ ਜ਼ਰੀਆ ਨਹੀਂ ਹੁੰਦਾ । ਮੈਂ ਸਮਝਦਾ ਹਾਂ ਕਿ ਪੰਜਾਬ ਖੁਸ਼ਹਾਲੀ ਦੀ ਮੰਜ਼ਲ ਤੇ ਉਦੋਂ ਤੱਕ ਕਦਮ ਨਹੀਂ ਰੱਖ ਸਕਦਾ ਜਦੋਂ ਤੱਕ ਸਾਡੇ ਬੱਚਿਆਂ ਨੂੰ ਰੁਜ਼ਗਾਰ ਨਹੀਂ ਮਿਲ ਜਾਂਦਾ । ਮੈਂ ਸਮਝਦਾ ਹਾਂ ਕਿ ਜਦੋਂ ਤੱਕ ਪ੍ਰਾਈਵੇਟ ਇੰਡਸਟਰੀ ਪੰਜਾਬ ਵਿੱਚ ਨਹੀਂ ਆਉਂਦੀ, ਉਦੋਂ ਤੱਕ ਪੰਜਾਬ ਦੇ ਬੱਚਿਆਂ ਨੂੰ ਨੌਕਰੀਆਂ ਤੇ ਰੁਜ਼ਗਾਰ ਅਸੀਂ ਨਹੀਂ ਦੇ ਸਕਦੇ । ਜਿਸ ਸੂਬੇ ਵਿਚ ਇਨਫਰਾਸਟ੍ਰੱਕਚਰ ਨਹੀਂ, ਜਿਸ ਸੂਬੇ ਵਿੱਚ ਬਿਜਲੀ ਨਹੀਂ, ਸੜਕਾਂ ਨਹੀਂ, ਨਹਿਰੀ ਪਾਣੀ ਨਹੀਂ, ਮੈਂ ਸਮਝਦਾ ਹਾਂ ਕਿ ਉਹ ਸੂਬਾ ਅੱਜ ਦੇ ਹਾਲਾਤ ਵਿੱਚ, ਅੱਜ ਦੇ ਦੌਰ ਵਿੱਚ ਅੱਗੇ ਨਹੀਂ ਵਧ ਸਕਦਾ । ਮੈਨੂੰ ਇਸ ਗੱਲ ਦਾ ਫਖਰ ਹੈ ਕਿ ਅੱਜ ਦੇ ਹਿੰਦੁਸਤਾਨ ਵਿੱਚ ਪੰਜਾਬ ਫਿਰ ਵੀ ਇਨਫਰਾਸਟ੍ਰੱਕਚਰ ਵਿੱਚ ਅੱਗੇ ਹੈ । ਅਸੀਂ ਪੰਜਾਬ ਨੂੰ ਥਰਡ ਵਰਲਡ ਵਿੱਚੋਂ ਕੱਢ ਕੇ ਸੈਕਿੰਡ ਵਰਲਡ ਵਿੱਚ ਲਿਜਾਣਾ ਚਾਹੁੰਦੇ ਹਾਂ । ਅੰਤ ਵਿੱਚ ਮੈਂ ਜ਼ਿਆਦਾ ਨਾ ਕਹਿੰਦਾ ਹੋਇਆ, ਸੰਖੇਪ ਵਿੱਚ ਇਹ ਹੀ ਕਹਿਣਾ ਚਾਹੁੰਦਾ ਹਾਂ ਕਿ ਖਜ਼ਾਨਾ ਮੰਤਰੀ ਜੀ ਜੋ ਬਿਲ ਲੈ ਕੇ ਆਏ ਹਨ, ਉਸ ਨਾਲ ਸਾਡੇ ਬੱਚਿਆਂ ਦਾ ਭਵਿੱਖ ਜੁੜਿਆ ਹੋਇਆ ਹੈ । ਇਸ ਕਰਕੇ ਸਾਨੂੰ ਪਾਰਟੀ ਜਾਂ ਧੜੇ ਤੋਂ ਉਪਰ ਉਠ ਕੇ ਹੂ-ਬ-ਹੂ ਇਸ ਨੂੰ ਪਾਸ ਕਰਨਾ ਚਾਹੀਦਾ ਹੈ । ਧੰਨਵਾਦ । (ਥੰਪਿੰਗ)

**ਵਿੱਤ ਅਤੇ ਯੋਜਨਾ ਮੰਤਰੀ (ਕੈਪਟਨ ਕੰਵਲਜੀਤ ਸਿੰਘ)** : ਡਿਪਟੀ ਸਪੀਕਰ ਸਾਹਿਬ, ਸਾਲ 1998-99 ਦੀਆਂ ਬਜਟ ਤਜਵੀਜ਼ਾਂ ਵਿੱਚ ਮੈਂ ਇਹ ਪੇਸ਼ਕਸ਼ ਕੀਤੀ ਸੀ ਕਿ ਇਕਨਾਮਿਕ ਇਨਫਰਾਸਟ੍ਰੱਕਚਰ ਸੈੱਸ ਇੱਕ ਪਰਸੈਂਟ ਲਗਾਇਆ ਜਾਵੇ । ਇਸ ਦੀ ਪ੍ਰਵਾਨਗੀ ਬਜਟ ਦੇ ਨਾਲ ਹੋਈ ਸੀ ਔਰ ਮੈਂ ਆਪਣੀ ਤਜਵੀਜ਼ ਵਿੱਚ ਇਹ ਆਖਿਆ ਸੀ ਕਿ ਇਸ ਨੂੰ ਕਿਵੇਂ ਲਾਗੂ ਕਰਨਾ ਹੈ ਔਰ ਇਸ ਦਾ ਸਾਰਾ ਵੇਰਵਾ ਜਿਹੜਾ ਹੈ, ਉਸ ਦਾ ਵੱਖਰਾ ਬਿਲ ਬਣਾ ਕੇ ਸਦਨ ਦੇ ਸਾਹਮਣੇ ਪੇਸ਼ ਕੀਤਾ ਜਾਵੇਗਾ । ਇਸ ਵਚਨਬੱਧਤਾ ਨੂੰ ਪੂਰਾ ਕਰਨ ਲਈ ਮੈਂ ਇਹ ਬਿਲ ਇਸ ਸਦਨ ਵਿੱਚ ਪੇਸ਼ ਕੀਤਾ ਹੈ । ਇਸ ਸਾਰੇ ਬਿਲ ਪਿੱਛੇ ਜੋ ਸੋਚ ਕੰਮ ਕਰ ਰਹੀ ਹੈ, ਉਹ ਇਹ ਹੈ ਕਿ ਅਸੀਂ ਪੰਜਾਬ ਦੇ ਵਿਕਾਸ ਨੂੰ, ਪੰਜਾਬ ਦੀ ਇਕਾਨਮੀ ਨੂੰ ਇੱਕ ਵੱਡਾ ਅਤੇ ਨਵਾਂ ਮੋੜ ਦੇਣਾ ਹੈ । ਇਸ ਕਰਕੇ ਇਹ ਲਾਜ਼ਮੀ ਹੈ ਕਿ ਸਾਡੇ ਬੁਨਿਆਦੀ ਢਾਂਚੇ ਵਿੱਚ ਬਹੁਤ ਭਾਰੀ, ਨਵੀਂ ਇਨਵੈਸਟਮੈਂਟ ਕੀਤੀ

[ਵਿੱਤ ਤੇ ਯੋਜਨਾ ਮੰਤਰੀ]

ਜਾਵੇ । ਅੱਜ ਸਾਨੂੰ ਲੋੜ ਹੈ ਕਿ ਪੰਜਾਬ ਅੰਦਰ ਨਵੀਆਂ ਸੜਕਾਂ ਬਣਾਈਆਂ ਜਾਣ, ਨਵੇਂ ਪੁਲ ਬਣਾਏ ਜਾਣ, ਨਵੇਂ ਬਿਜਲੀ ਘਰ ਬਣਾਏ ਜਾਣ ਅਤੇ ਟਰਾਂਸਮਿਸ਼ਨ ਡਿਸਟਰੀਬਿਊਸ਼ਨ ਸਿਸਟਮ ਨੂੰ ਅਪਗਰੇਡ ਕੀਤਾ ਜਾਵੇ । ਇਸ ਦੇ ਨਾਲ ਹੀ ਨਵੀਆਂ ਨਹਿਰਾਂ, ਨਵੀਆਂ ਸਿੰਜਾਈ ਦੀਆਂ ਸਕੀਮਾਂ ਅਤੇ ਇਨਫਰਮੇਸ਼ਨ ਟੈਕਨਾਲੋਜੀ ਨੂੰ ਵੀ ਅਪਗਰੇਡ ਕੀਤਾ ਜਾਵੇ । ਇਨ੍ਹਾਂ ਸਾਰੀਆਂ ਗੱਲਾਂ ਨੂੰ ਕਰਨ ਵਾਸਤੇ ਔਰ ਇਹ ਮਹਿਸੂਸ ਕਰਦੇ ਹੋਏ ਕਿ ਅੱਜ ਅਸੀਂ ਆਪਣੇ ਪੰਜਾਬ ਦੀ ਇਕਨਾਮਿਕ ਗਰੋਥ ਨੂੰ 7% ਤੇ ਲਿਆਉਣਾ ਹੈ, ਮਾਹਿਰਾਂ ਦੀ ਰਾਏ ਹੈ ਕਿ ਹਰ ਸਾਲ ਪੰਜ ਹਜ਼ਾਰ ਕਰੋੜ ਰੁਪਏ ਇਸ ਦੇ ਬੁਨਿਆਦੀ ਢਾਂਚੇ ਅੰਦਰ ਲਗਾਏ ਜਾਣ ।

*11.55 ਪੂਰਵ ਦੁਪਹਿਰ | (ਇਸ *ਸਮੇਂ ਸ੍ਰੀ ਸਪੀਕਰ ਨੇ ਸਦਨ ਦੀ ਕੁਰਸੀ ਸੰਭਾਲੀ ।)

ਸਪੀਕਰ ਸਾਹਿਬ, ਅਸੀਂ ਸਲਾਹ ਮਸ਼ਵਰਾ ਕੀਤਾ ; ਬਹੁਤ ਸਾਰੇ ਇਕਨੋਮਿਸਟਾਂ ਨਾਲ ਵੀ ਕੀਤਾ, ਬਹੁਤ ਸਾਰੀਆਂ ਏਜੰਸੀਆਂ ਨਾਲ ਵੀ ਕੀਤਾ ਔਰ ਹਿੰਦ ਸਰਕਾਰ ਵੱਲੋਂ ਬਣਾਏ ਗਏ ਨੈਸ਼ਨਲ ਇੰਸਟੀਚਿਊਟ ਆਫ ਫਾਈਨਾਂਸ ਐਂਡ ਪਾਲਿਸੀ ਨਾਲ ਵੀ ਸਲਾਹ-ਮਸ਼ਵਰਾ ਕਰਕੇ ਇਹ ਤਜਵੀਜ਼ ਅੱਜ ਮੈਂ ਸਦਨ ਦੇ ਵਿੱਚ ਪੇਸ਼ ਕੀਤੀ ਹੈ । ਸਪੀਕਰ ਸਾਹਿਬ, ਜੋ ਤਜਵੀਜ਼ ਅੱਜ ਮੈਂ ਰੱਖ ਰਿਹਾ ਹਾਂ, ਇਸ ਦੇ ਨਾਲ ਪੰਜਾਬ ਦੀ ਇਕਾਨਮੀ ਦੇ ਵਿੱਚ ਇੱਕ ਨਵੀਂ ਰੂਹ ਫੂਕੀ ਜਾਵੇਗੀ, ਇੱਕ ਨਵੀਂ ਦਿਸ਼ਾ ਨਿਰਦੇਸ਼ ਹੋਵੇਗੀ ਔਰ ਇਕਨਾਮਿਕ ਫੋਰਸਿਜ਼ ਪੰਜਾਬ ਦੇ ਅੰਦਰ ਮਜ਼ਬੂਤ ਤੇ ਸ਼ਕਤੀਵਾਨ ਹੋਣਗੀਆਂ ਜਿਸ ਦੇ ਨਾਲ ਪੰਜਾਬ, ਜਿਹੜਾ ਪਿਛਲੇ ਕੁਝ ਸਾਲਾਂ ਦੇ ਵਿੱਚ ਆਪਣੇ ਪ੍ਰਥਮ ਸਥਾਨ ਤੋਂ ਕੁਝ ਪਿੱਛੇ ਖਿਸਕ ਗਿਆ ਸੀ, ਉਹ ਦੋਬਾਰਾ ਉਹ ਸਥਾਨ ਗ੍ਰਹਿਣ ਕਰਨ ਵਿੱਚ ਸਫਲ ਹੋਵੇਗਾ । ਮੈਂ ਇਹ ਵੀ ਗੱਲ ਕਹਾਂਗਾ ਕਿ ਇਸ ਸੈੱਸ ਨੂੰ ਲਾਗੂ ਕਰਨ ਲਈ, ਇਸ ਸੈੱਸ ਨੂੰ ਇਸਤੇ-ਮਾਲ ਕਰਨ ਲਈ ਜਿਹੜੀ ਇਨਫਰਾਸਟ੍ਰੱਕਚਰ ਬੋਰਡ ਬਣਾਉਣ ਦੀ ਤਜਵੀਜ਼ ਹੈ, ਇੱਕ ਵੀ ਪੈਸਾ ਨਾ ਸਿੱਧੇ ਤੌਰ ਤੇ ਔਰ ਨਾ ਅਸਿੱਧੇ ਤੌਰ ਤੇ ਉਸ ਦੀ ਇਸਟੈਬਲਿਸ਼ਮੈਂਟ ਕੋਸਟ ਲਈ ਇਸ ਵਿੱਚੋਂ ਖਰਚਿਆ ਜਾਵੇਗਾ । ਅਸੀਂ ਇਹ 100 ਕਰੋੜ ਰੁਪਿਆ ਜਿਹੜਾ ਤਜਵੀਜ਼ ਕੀਤਾ ਹੈ, ਜਿਸ ਦੀ ਪ੍ਰਵਾਨਗੀ ਲਈ ਮੈਂ ਸਦਨ ਦੇ ਸਾਹਮਣੇ ਬੇਨਤੀ ਕਰਾਂਗਾ ਉਹ, ਸਪੀਕਰ ਸਾਹਿਬ, ਸਿਰਫ਼ ਅਸੀਂ ਸੀਡ ਮਨੀ ਵਜੋਂ ਇਸਤੇਮਾਲ ਕਰਨਾ ਹੈ । 100 ਕਰੋੜ ਰੁਪਏ ਦੇ ਨਾਲ ਕੋਈ ਜ਼ਿਆਦਾ ਅਸੀਂ ਇਹ ਨਹੀਂ ਕਹਿੰਦੇ ਕਿ ਵਾਤਾਵਰਣ ਦੇ ਵਿੱਚ ਜਾਂ ਉਸ ਇਨਫਰਾਸਟ੍ਰੱਕਚਰ ਦੇ ਵਿੱਚ ਤਬਦੀਲੀ ਲਿਆ ਦੇਵਾਂਗੇ ਲੇਕਿਨ ਜਦੋਂ ਉਸ ਸੀਡ ਮਨੀ ਨੂੰ ਇਨਫਰਾਸਟਰੱਕਚਰ ਪਰਮੋਟ ਕਰਨ ਲਈ, ਤਰੱਕੀ ਕਰਨ ਲਈ ਇਸਤੇਮਾਲ ਕੀਤਾ ਜਾਵੇਗਾ ਤਾਂ ਸਾਨੂੰ ਪੂਰਾ ਵਿਸ਼ਵਾਸ ਹੈ ਕਿ ਅਸੀਂ ਪੰਜਾਬ ਦੀ ਜਿਹੜੀ ਲੋੜੀਂਦੀ ਇਕਨਾਮਿਕ ਗਰੋਥ ਹੈ, ਉਸ ਨੂੰ ਪੂਰਾ ਕਰਨ ਵਿੱਚ ਸਫ਼ਲ ਹੋਵਾਂਗੇ ।

ਸਪੀਕਰ ਸਾਹਿਬ, ਮੈਨੂੰ ਪੂਰਾ ਯਕੀਨ ਹੈ ਕਿ ਇਹ ਅਸੀਂ ਇੱਕ ਉਸਾਰੂ ਕਦਮ ਪੁੱਟਿਆ ਹੈ ਅਸੀਂ ਬੜੀ ਸੋਚ-ਵਿਚਾਰ ਦੇ ਨਾਲ ਇੱਕ ਤਜਵੀਜ਼ ਪੇਸ਼ ਕੀਤੀ ਹੈ, ਜਿਹੜੀ ਤਜਵੀਜ਼ ਦੇ ਨਾਲ ਸਾਰੇ ਪੰਜਾਬ ਦਾ, ਸਾਰੇ ਪੰਜਾਬੀਆਂ ਦਾ ਭਲਾ ਹੋਣਾ ਹੈ । ਮੈਂ ਆਸ

ਕਰਦਾ ਸੀ ਕਿ ਬਗੈਰ ਨੁਕਤਾਚੀਨੀ ਤੋਂ ਇਹ ਬਿੱਲ ਪਾਸ ਹੋ ਜਾਵੇਗਾ ਲੇਕਿਨ ਐਸਾ ਨਹੀਂ ਹੋਇਆ । ਇਥੇ ਕੁਝ ਗੱਲਾਂ ਉਠੀਆਂ ਜਿਨ੍ਹਾਂ ਦਾ ਮੈਂ ਉੱਤਰ ਦੇਣਾ ਉਚਿਤ ਸਮਝਦਾ ਹਾਂ । ਸਪੀਕਰ ਸਾਹਿਬ, ਮਾਨਯੋਗ ਲੀਡਰ ਆਫ਼ ਦੀ ਆਪੋਜ਼ੀਸ਼ਨ ਨੇ ਇਲਜ਼ਾਮ ਲਾਇਆ ਹੈ ਕਿ ਸਾਰੇ ਦਾ ਸਾਰਾ ਬੋਝ ਕਿਸਾਨਾਂ ਦੇ ਉੱਪਰ ਪਵੇਗਾ । ਮੈਨੂੰ ਬੜਾ ਦੁੱਖ ਹੋਇਆ, ਮੈਨੂੰ ਇਸ ਗੱਲ ਦੀ ਬੜੀ ਹੀ ਪੀੜਾ ਹੋਈ ਕਿ ਮਾਨਯੋਗ ਲੀਡਰ ਆਫ਼ ਦੀ ਆਪੋਜ਼ੀਸ਼ਨ ਨੇ ਇਹ ਤਜਵੀਜ਼ ਪੜ੍ਹਨ ਦੀ ਖੇਚਲ ਹੀ ਨਹੀਂ ਕੀਤੀ । ਜੇ ਉਹ ਪੜ੍ਹ ਲੈਂਦੇ ਤਾਂ ਉਨ੍ਹਾਂ ਨੂੰ ਇਸ ਗੱਲ ਦਾ ਇਲਮ ਹੋ ਜਾਣਾ ਸੀ ਕਿ ਇਹ ਸੈੱਸ ਕਿਸਾਨਾਂ ਤੇ ਨਹੀਂ ਬਲਕਿ ਖਰੀਦਣ ਵਾਲੇ ਤੇ ਲਾਇਆ ਜਾ ਰਿਹਾ ਹੈ । ਇਥੇ ਇਹ ਵੀ ਆਖਿਆ ਗਿਆ ਹੈ ਕਿ ਉਸ ਦਾ ਬਾਅਦ ਵਿੱਚ ਬੋਝ ਖਰੀਦਦਾਰ ਤੇ ਪਵੇਗਾ । ਅਸੀਂ, ਸਪੀਕਰ ਸਾਹਿਬ, ਇਕ ਵੱਖਰੀ ਪੇਸ਼ਕਸ਼ ਭਾਰਤ ਸਰਕਾਰ ਨੂੰ ਕਰ ਰਹੇ ਹਾਂ ਜਿਸ ਦੇ ਵਿੱਚ ਜਿਹੜੇ ਹੈਂਡ-ਲਿੰਗ ਚਾਰਜਿਜ਼ ਫੂਡ ਗਰੇਅਰਜ ਦੇ ਹਨ, ਉਨ੍ਹਾ ਵਿੱਚ ਕਟੌਤੀ ਕਰਨ ਦੀ ਤਜਵੀਜ਼ ਅਤੇ ਇਸ ਨੂੰ ਵਿਚਾਰਣ ਲਈ ਅਸੀਂ ਉਨ੍ਹਾਂ ਨੂੰ ਆਖ ਰਹੇ ਹਾਂ । ਇਥੇ ਬੜੀ ਚਰਚਾ ਹੋਈ, ਝੋਨੇ ਦੀ ਖਰੀਦ ਬਾਰੇ ਵੀ ਕਿਹਾ ਗਿਆ । ਹਾਲਾਂ ਕਿ ਇਸ ਬਿੱਲ ਦੇ ਵਿੱਚ ਉਸ ਦਾ ਕੋਈ ਸਬੰਧ ਨਹੀਂ ਸੀ ਲੇਕਿਨ ਤੁਸੀਂ ਬੜੇ ਵਿਸ਼ਾਲ ਹਿਰਦੇ ਦੇ ਮਾਲਕ ਹੋ ਅਤੇ ਤੁਸੀਂ ਹਰ ਸੱਜਣ ਨੂੰ ਆਪਣੀ ਗੱਲ ਕਹਿਣ ਦੀ ਆਗਿਆ ਦਿੰਦੇ ਹੋ । ਮੈਂ ਇਹ ਕਹਿਣਾ ਚਾਹਾਂਗਾ ਕਿ ਐਤਕੀਂ ਕੁਦਰਤੀ ਮਾਰ ਪਈ, ਬੇਮੌਸਮੀ ਬਾਰਸ਼ਾਂ ਹੋਈਆਂ ਅਤੇ ਮੰਡੀਆਂ ਦੇ ਵਿੱਚ ਪਏ ਝੋਨੇ ਦੇ ਉਤੇ ਬਾਰਸ਼ਾਂ ਹੋਈਆਂ । ਜਿਸ ਦਿਨ ਦੂਸਰੀ ਬਾਰਸ਼ ਹੋਈ, ਉਸ ਦਿਨ, ਸਪੀਕਰ ਸਾਹਿਬ, 14 ਲੱਖ ਟਨ ਝੋਨਾ ਪੰਜਾਬ ਦੀਆਂ ਮੰਡੀਆਂ ਵਿੱਚ ਪਿਆ ਸੀ । ਉਸ ਨੂੰ ਬਚਾਉਣ ਦਾ ਕੋਈ ਸਾਧਨ ਨਹੀਂ ਸੀ ਲੇਕਿਨ ਫਿਰ ਵੀ ਅਸੀਂ ਉਪਰਾਲੇ ਕੀਤੇ, ਕੋਸ਼ਿਸ਼ ਕੀਤੀ ਅਤੇ ਮਿਹਨਤ ਕੀਤੀ । ਸਾਡੇ ਸਰਦਾਰ ਪ੍ਰਕਾਸ਼ ਸਿੰਘ ਜੀ ਬਾਦਲ, ਮੇਰੇ ਸਹਿਯੋਗੀ ਸਾਥੀ, ਮੇਰੇ ਸਹਿਯੋਗੀ ਮਿੱਤਲ ਸਾਹਿਬ ਔਰ ਮੈਂ ਖੁਦ ਜਾ ਕੇ ਪ੍ਰਧਾਨ ਮੰਤਰੀ ਨੂੰ ਮਿਲੇ ਔਰ ਅਸੀਂ ਝੋਨੇ ਦੀਆਂ ਅਤੇ ਚਾਵਲਾਂ ਦੀਆਂ ਸਪੈਸੀਫਿਕੇਸ਼ਨਾਂ ਦੇ ਵਿੱਚ ਵੱਡੀਆਂ ਰਿਲੈਕ-ਸੇਸ਼ਨਾਂ ਨੂੰ ਲੈ ਕੇ ਆਏ ਜਿਸ ਦੇ ਸਿੱਟੇ ਵਜੋਂ ਸਾਰੇ ਦਾ ਸਾਰਾ ਝੋਨਾ ਪੰਜਾਬ ਦੀਆਂ ਮੰਡੀਆਂ ਦੇ ਵਿੱਚੋਂ ਚੁੱਕਿਆ ਗਿਆ ਔਰ ਉਸਦੀ ਵਿਕਰੀ ਕੀਤੀ ਗਈ । ਜਦੋਂ ਇਨ੍ਹਾਂ ਦੀ ਸਰਕਾਰ ਸੀ, ਉਦੋਂ ਕੀ ਕੁਝ ਹੁੰਦਾ ਰਿਹਾ ਹੈ, ਉਸ ਬਾਰੇ ਸਾਡੇ ਮੰਤਰੀ ਤੋਤਾ ਸਿੰਘ ਜੀ, ਨੂੰ ਪਤਾ ਹੈ, ਇਹ ਐਕਸਪਰਟ ਹਨ । ਉਦੋਂ ਢੇਰੀਆਂ ਦੀਆਂ ਬੋਲੀਆਂ ਲਈ ਰਿਸ਼ਵਤਾਂ ਦਿੱਤੀਆਂ ਜਾਂਦੀਆਂ ਸਨ, ਠੇਕੇ ਦਿੱਤੇ ਜਾਂਦੇ ਸਨ ਪਰ ਹੁਣ ਇਹ ਹੋਰ ਹੀ ਗੱਲਾਂ ਕਰਦੇ ਹਨ ।

ਇਹ ਵੀ ਜ਼ਿਕਰ ਆਇਆ ਕਿ ਨਵਾਂ ਟੈਕਸ ਲਾਉਣ ਦੀ ਲੋੜ ਨਹੀਂ । ਇਨ੍ਹਾਂ ਨੇ ਆਖਿਆ ਕਿ ਅਸੀਂ ਟੈਕਸ ਰਿਕਵਰੀ ਵਧਾਉਣ ਵਿੱਚ ਸਫਲ ਨਹੀਂ ਹੋਏ ਤੇ ਫੇਲ੍ਹ ਹੋਏ ਹਾਂ, ਇਸ ਬਾਰੇ ਸਾਡੀ ਸਰਕਾਰ ਦੇ ਉਤੇ ਬੜੀ ਦੂਸ਼ਣਬਾਜ਼ੀ ਕੀਤੀ ਗਈ । ਇਸ ਬਾਰੇ ਮੈਂ ਇਹ ਮਿਸਾਲ ਪੇਸ਼ ਕਰਦਾ ਹਾਂ ਕਿ ਸਾਲ 1995-96 ਦੇ ਵਿੱਚ ਜਦੋਂ ਲੀਡਰ ਆਫ਼ ਦਿ ਆਪੋਜ਼ੀਸ਼ਨ ਟਰੈਜ਼ਰੀ ਬੈਂਚਿਜ਼ ਤੇ ਸਨ ਤਾਂ ਉਸ ਵੇਲੇ ਸੇਲਜ਼ ਟੈਕਸ ਦੀ

[ਵਿੱਤ ਤੇ ਯੋਜਨਾ ਮੰਤਰੀ]

ਰਿਕਵਰੀ ਦੀ ਗਰੋਥ ਮਾਈਨਸ 1% ਸੀ । ਇਨ੍ਹਾਂ ਦੀ ਰਿਕਵਰੀ 1994–95 ਤੋਂ ਮਾਈਨਸ 1% ਸੀ । ਇਹ ਇਨ੍ਹਾਂ ਦੀ ਸਰਕਾਰ ਦੀ ਕਾਰਗੁਜ਼ਾਰੀ ਤੇ ਰੌਸ਼ਨੀ ਪਾਉਂਦੀ ਹੈ । ਇਹ ਆਰਥਿਕ ਅਦਾਰਾ ਇਨ੍ਹਾਂ ਵੱਲੋਂ ਤਹਿਸ-ਨਹਿਸ ਕੀਤਾ ਹੋਇਆ ਸੀ, ਇਨ੍ਹਾਂ ਨੇ ਪੰਜਾਬ ਦੀ ਆਰਥਿਕਤਾ ਨੂੰ ਬਰਬਾਦ ਕਰ ਦਿੱਤਾ ਸੀ । ਸਪੀਕਰ ਸਾਹਿਬ, ਅਸੀਂ ਦੋ ਸਾਲ ਦੇ ਵਿੱਚ ਇਸ ਨੂੰ ਪੈਰਾਂ ਤੇ ਖੜ੍ਹਾ ਕਰਨ ਵਿੱਚ ਸਫਲ ਹੋਏ ਹਾਂ । ਮੈਂ ਇਹ ਨਹੀਂ ਕਹਿੰਦਾ ਕਿ ਅਸੀਂ ਪੂਰੀ ਤਰ੍ਹਾਂ ਸਫ਼ਲਤਾ ਪ੍ਰਾਪਤ ਕਰ ਲਈ ਹੈ, ਮੈਂ ਇਹ ਕਹਿੰਦਾ ਹਾਂ ਕਿ ਜੋ ਰਿਕਵਰੀ ਦੀ ਗਰੋਥ 1995–96 ਦੇ ਵਿਚ ਮਾਈਨਸ 1% ਸੀ, ਉਹ ਇਸ ਵੇਲੇ ਅਸੀਂ 10% ਕਰ ਦਿੱਤੀ ਹੈ । (ਥੰਪਿੰਗ) । ਮੈਂ ਇਹ ਗੱਲ ਵੀ ਕਹਾਂਗਾ ਕਿ ਅਸੀਂ ਐਸੇ ਰਸਤੇ ਅਪਣਾਏ, ਅਸੀਂ ਫਾਈਨਾਂਸ ਡਿਪਾਰਟਮੈਂਟ ਦੇ ਵਿੱਚ ਅੰਦਰੂਨੀ ਸਾਰੀ ਤਰਮੀਮ ਕਰਕੇ ਸਾਰੀ ਯੋਜਨਾ ਤਿਆਰ ਕੀਤੀ ਅਤੇ ਮੈਂ ਇਹ ਗੱਲ ਖੁਸ਼ੀ ਦੇ ਨਾਲ ਕਹਿ ਸਕਦਾ ਹਾਂ ਕਿ ਸਾਲ 1998–99 ਦੇ ਵਿੱਚ ਅਸੀਂ ਸਮਾਲ ਸੇਵਿੰਗਜ਼ ਦੇ ਵਿੱਚ 2 ਹਜ਼ਾਰ ਕਰੋੜ ਰੁਪਏ ਦਾ ਟੀਚਾ ਮਿਥਿਆ ਹੈ ਜਿਸ ਦੇ ਵਿਚੋਂ 1500 ਕਰੋੜ ਰੁਪਿਆ ਅਸੀਂ ਪੰਜਾਬ ਦੇ ਵਿਕਾਸ ਦੇ ਲਈ ਜੋੜਾਂਗੇ (ਥੰਪਿੰਗ) ।

ਇਥੇ ਆਰ.ਡੀ.ਐਫ. ਦਾ ਜ਼ਿਕਰ ਆਇਆ, ਵਿਰੋਧੀ ਧਿਰ ਵਾਲਿਆਂ ਨੇ ਇਸ ਬਾਰੇ ਬੜੀ ਚਿੰਤਾ ਪ੍ਰਗਟ ਕੀਤੀ ਕਿ ਆਰ.ਡੀ.ਐਫ. ਨੂੰ ਲੁਟਾ ਦਿੱਤਾ, ਇਸ ਦੀ ਦੁਰਵਰਤੋਂ ਹੋਈ । ਇਨ੍ਹਾਂ ਦੇ ਕਾਰਜਕਾਲ ਦੌਰਾਨ ਪੰਜਾਬ ਦੇ ਕਿਸਾਨਾਂ ਦਾ ਜਿਨ੍ਹਾਂ ਲਈ ਇਹ ਬੜੀ ਹਮ-ਦਰਦੀ ਪ੍ਰਗਟਾਉਂਦੇ ਹਨ, 35 ਕਰੋੜ ਰੁਪਿਆ ਬਕਾਇਆ ਸ਼ੂਗਰ ਮਿੱਲਾਂ ਵੱਲ ਰਹਿੰਦਾ ਸੀ । (ਸ਼ੇਮ, ਸ਼ੇਮ ਦੀਆਂ ਆਵਾਜ਼ਾਂ) ਕਿਸਾਨਾਂ ਵੱਲੋਂ ਧਰਨੇ ਲੱਗ ਰਹੇ ਸਨ, ਇਨ੍ਹਾਂ ਦੇ ਖਿਲਾਫ਼ ਜ਼ਿੰਦਾਬਾਦ, ਮੁਰਦਾਬਾਦ ਦੀ ਨਾਅਰੇਬਾਜ਼ੀ ਹੋ ਰਹੀ ਸੀ । ਸਪੀਕਰ ਸਾਹਿਬ, ਸਾਡੇ ਮਾਨ-ਯੋਗ ਮੁੱਖ ਮੰਤਰੀ ਨੇ ਆਖਿਆ ਕਿ ਮੈਂ ਪੰਜਾਬ ਦੇ ਕਿਸਾਨ ਦਾ ਨੁਕਸਾਨ ਹੁੰਦਾ ਹੋਇਆ ਨਹੀਂ ਵੇਖ ਸਕਦਾ । ਫੌਰੀ ਤੌਰ ਤੇ 35 ਕਰੋੜ ਰੁਪਏ ਦਾ ਪੰਜਾਬ ਦੇ ਕਿਸਾਨਾਂ ਦਾ ਭੁਗਤਾਨ ਕੀਤਾ ਗਿਆ । (ਥੰਪਿੰਗ) ਇਨ੍ਹਾਂ ਦੀਆਂ ਲਾਈਆਂ ਹੋਈਆਂ ਅੱਗਾਂ ਨੂੰ ਅਸੀਂ ਠੰਡਾ ਕੀਤਾ ਹੈ । ਇਨ੍ਹਾਂ ਵੱਲੋਂ ਇਸ ਗੱਲ ਉਪਰ ਦੁੱਖ ਪ੍ਰਗਟ ਕੀਤਾ ਗਿਆ ਕਿ ਅਸੀਂ ਖਰਚਾ ਨਹੀਂ ਘਟਾਇਆ ਹੈ । ਖਰਚਾ ਘਟਾਉਣ ਦੀ ਸਾਡੀ ਵਚਨਬੱਧਤਾ ਵਾਸਤੇ ਅਸੀਂ ਠੋਸ ਪ੍ਰਕਾਰ ਦੀਆਂ ਤਜਵੀਜ਼ਾਂ ਤਿਆਰ ਕਰ ਰਹੇ ਹਾਂ ਜੋ ਕਿ ਬਜਟ ਸੈਸ਼ਨ ਵਿਚ ਆਪ ਦੇ ਸਾਮ੍ਹਣੇ ਪੇਸ਼ ਕੀਤੀਆਂ ਜਾਣਗੀਆਂ ਲੇਕਿਨ ਜੇ ਇਨ੍ਹਾਂ ਦੇ ਮਨਾਂ ਅੰਦਰ, ਵਿਰੋਧੀ ਧਿਰ ਦੇ ਮਨਾਂ ਅੰਦਰ ਖਰਚਾ ਘਟਾਉਣ ਬਾਰੇ ਚਿੰਤਾ ਹੁੰਦੀ ਅਤੇ ਪੰਜਾਬ ਦੀ ਜਨਤਾ ਨਾਲ ਉਨ੍ਹਾਂ ਦੀ ਹਮਦਰਦੀ ਵਾਲੀ ਸੋਚ ਹੁੰਦੀ ਤਾਂ, ਸਪੀਕਰ ਸਾਹਿਬ, ਅੱਜ ਲੀਡਰ ਆਫ਼ ਦਿ ਆਪੋਜ਼ੀਸ਼ਨ ਇਹ ਐਲਾਨ ਕਰ ਦਿੰਦੇ ਕਿ ਜਿਹੜਾ ਫਾਇਦਾ ਮੈਂ ਲੀਡਰ ਆਫ਼ ਦਿ ਆਪੋਜ਼ੀਸ਼ਨ ਵਜੋਂ ਸਰਕਾਰ ਤੋਂ ਲੈਂਦਾ ਹਾਂ, ਉਹ ਅੱਜ ਮੈਂ ਛੱਡਦਾ ਹਾਂ ਲੇਕਿਨ ਉਹ ਫਾਇਦਾ ਇਹ ਨਹੀਂ ਛੱਡਣਗੇ । ਉਹ ਕਾਰਾਂ ਵੀ ਲੈਣੀਆਂ ਹਨ, ਉਨ੍ਹਾਂ ਵਾਸਤੇ ਤੇਲ ਵੀ ਲੈਣਾ ਹੈ, ਕੋਠੀਆਂ ਵੀ ਲੈਣੀਆਂ ਹਨ, ਟੀ.ਏ./ਡੀ.ਏ. ਵੀ ਲੈਣੇ ਹਨ ਤੇ ਸਦਨ ਵਿਚ ਇਹ ਗੱਲਾਂ ਆਖ ਕੇ ਪੰਜਾਬ ਦੀ ਜਨਤਾ ਨਾਲ ਝੂਠੀ ਹਮਦਰਦੀ ਵੀ ਜ਼ਰੂਰ ਪ੍ਰਗਟਾਉਣੀ ਹੈ । (ਸ਼ੇਮ-ਸ਼ੇਮ ਦੀਆਂ ਆਵਾਜ਼ਾਂ)

ਸ਼੍ਰੀ ਰਮੇਸ਼ ਚੰਦਰ ਡੋਗਰਾ : ** ** **

ਸ਼੍ਰੀ ਸਪੀਕਰ : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ ।

ਵਿੱਤ ਤੇ ਯੋਜਨਾ ਮੰਤਰੀ : ਇਨ੍ਹਾਂ ਮੇਰੇ ਕਾਂਗਰਸੀ ਵੀਰਾਂ ਨੂੰ ਹਾਲੇ ਤੱਕ ਇਹ ਸੱਚ ਨਹੀਂ ਆਉਂਦਾ ਕਿ 8200 ਕਰੋੜ ਰੁਪਏ ਦਾ ਜਿਹੜਾ ਕਰਜ਼ਾ ਪੰਜਾਬ ਦੀ ਜਨਤਾ ਵਾਸਤੇ ਲਿਆ ਗਿਆ ਸੀ ਤੇ ਜਿਹੜਾ ਇਹ ਲੁੱਟ ਕੇ ਲੈ ਗਏ ਸੀ, ਪੰਜਾਬ ਨੂੰ ਕਰਜ਼ਾਈ ਕਰਕੇ ਗਏ ਸੀ, ਉਸ ਨੂੰ ਬਾਦਲ ਸਾਹਿਬ ਦੀ ਸਰਕਾਰ ਨੇ ਮਾਫ਼ ਕਰਵਾ ਦਿੱਤਾ ਹੈ । (ਥੰਪਿੰਗ)

ਸ਼੍ਰੀ ਅਵਤਾਰ ਹੈਨਰੀ : ** ** **

ਸ਼੍ਰੀ ਸਪੀਕਰ : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ ।

ਵਿੱਤ ਅਤੇ ਯੋਜਨਾ ਮੰਤਰੀ : ਸਪੀਕਰ ਸਾਹਿਬ, ਮੈਂ ਮਾਨਯੋਗ ਮੈਂਬਰ ਸਾਹਿਬ ਦੀ ਜਾਣਕਾਰੀ ਲਈ ਦੱਸ ਦਿੰਦਾ ਹਾਂ ਕਿ ਇਕੱਲਾ ਪੀ.ਐਮ.ਐਫ. ਤੇ ਖਰਚਾ ਨਹੀਂ ਸੀ, ਬਾਕੀ ਹੋਰ ਚੀਜ਼ਾਂ ਤੇ ਵੀ ਇਹ ਖਰਚਿਆ ਗਿਆ ਸੀ ਜਿਸ ਕਰਕੇ ਇਹ ਸਾਰਾ ਕਰਜ਼ਾ ਬਣਿਆ । ਔਰ ਇਨ੍ਹਾਂ ਨੂੰ ਸੱਚ ਇਸ ਕਰਕੇ ਨਹੀਂ ਆਉਂਦਾ ਕਿਉਂਕਿ ਇਨ੍ਹਾਂ ਨੇ ਜ਼ਿੰਦਗੀ ਵਿਚ ਇਹ ਸਿੱਖਿਆ ਹੀ ਨਹੀਂ ਕਿ ਜੋ ਕਹਿਣਾ ਹੈ, ਉਹ ਕਰਨਾ ਵੀ ਹੈ । (ਵਿਘਨ)...

ਸ਼੍ਰੀ ਸਪੀਕਰ : ਡੋਗਰਾ ਸਾਹਿਬ, ਕੋਈ ਗੱਲ ਨਹੀਂ । ਉਹ ਗੱਲ ਖ਼ਤਮ ਹੋ ਗਈ ਹੈ ।

ਸ਼੍ਰੀ ਰਮੇਸ਼ ਚੰਦਰ ਡੋਗਰਾ : ** ** **

ਸ਼੍ਰੀ ਸਪੀਕਰ : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ ।

ਵਿੱਤ ਤੇ ਯੋਜਨਾ ਮੰਤਰੀ : ਅਸੀਂ ਪੂਰੇ ਮਜ਼ਬੂਤ ਇਰਾਦੇ ਦੇ ਨਾਲ ਸ਼੍ਰੀ ਇੰਦਰ ਕੁਮਾਰ ਗੁਜਰਾਲ ਜੀ ਤੋਂ ਕਰਜ਼ਾ ਮੁਆਫ਼ ਕਰਵਾਇਆ । ਸਾਡੇ ਕੋਲ ਮੀਟਿੰਗਾਂ ਦੇ ਮਿਨਟਸ ਹਨ, ਫਾਈਲਾਂ ਦੇ ਫੈਸਲੇ ਹਨ ਜਿਨ੍ਹਾਂ ਵਿਚ ਲਿਖਿਆ ਗਿਆ ਹੈ, the Government of India has decided to waive of the entire loan given to Punjab as special term loan.

**Shri Romesh Chander Dogra** : Let the papers be placed on the Table of the House.

ਵਿੱਤ ਅਤੇ ਯੋਜਨਾ ਮੰਤਰੀ : ਮੈਂ ਤੁਹਾਨੂੰ ਇਹ ਗੱਲ ਕਹਾਂਗਾ ਕਿ ਅਸੀਂ ਦੋਵੇਂ ਜਣੇ ਜਦੋਂ ਪ੍ਰਧਾਨ ਮੰਤਰੀ ਦੀ ਕੋਠੀ ਤੋਂ ਬਾਹਰ ਆਏ, ਇਹ (ਕਾਂਗਰਸ ਪਾਰਟੀ ਵੱਲ ਇਸ਼ਾਰਾ) ਉਥੇ ਖੜ੍ਹੇ ਸਨ ਤੇ ਨਾਲ ਸਾਡੇ ਤੋਂ ਭਗੌੜਾ ਹੋਇਆ** ਖੜ੍ਹਾ ਸੀ........

**Expunged as ordered by the Chair.

**ਸ਼੍ਰੀ ਸਪੀਕਰ** : ਇਹ ਨਾਮ ਐਕਸਪੰਜ ਕਰ ਦਿੱਤਾ ਜਾਵੇ । ਐਫ. ਐਮ. ਸਾਹਿਬ, ਇਹ ਗੱਲ ਨਾ ਕਰੋ ।

**ਵਿੱਤ ਅਤੇ ਯੋਜਨਾ ਮੰਤਰੀ** : ਇਨ੍ਹਾਂ ਨੇ ਤਾਂ ਉਹ ਗੱਲ ਕੀਤੀ, ਜਿਓਂ ਨੂੰ ਮਿਲ ਲੈਣਾ ਤੇ ਜੇਠ ਕੋਲੋਂ ਘੁੰਡ ਕੱਢਣਾ । ਇਹ ਸਾਡੇ ਨਾਲ ਜੇਠ ਬਣ ਕੇ ਸਾਬਤ ਹੋਏ ਹਨ । ਸਾਡੇ ਕੋਲ ਠੋਸ ਸਬੂਤ ਹਨ । ਸਪੀਕਰ ਸਾਹਿਬ, ਉਸ ਵੇਲੇ ਦੀ ਕਾਂਗਰਸ ਪਾਰਟੀ ਜਿਹੜੀ ਕਿ ਗੁਜਰਾਲ ਸਾਹਿਬ ਦੀ ਸਰਕਾਰ ਦਾ ਸਮਰਥਨ ਕਰਦੀ ਸੀ, ਨੇ ਹਰ ਢੰਗ ਨਾਲ ਅਤੇ ਹਰ ਵਸੀਲੇ ਨਾਲ ਗੁਜਰਾਲ ਸਾਹਿਬ ਉੱਤੇ ਪ੍ਰੈਸ਼ਰ ਪਾਇਆ ਕਿ ਤੁਸੀਂ ਅਕਾਲੀ ਦਲ ਪਾਰਟੀ ਨੂੰ ਅਤੇ ਭਾਰਤੀ ਜਨਤਾ ਪਾਰਟੀ ਨੂੰ ਚੜ੍ਹਦੀ ਕਲਾ ਵਿਚ ਨਾ ਰੱਖੋ । ਇਹ ਕਰਜ਼ਾ ਨਾ ਮੁਆਫ਼ ਕਰੋ । (ਸ਼ੇਮ, ਸ਼ੇਮ ਦੀਆਂ ਆਵਾਜ਼ਾਂ) ਅਪ੍ਰੈਲ, 1995 ਵਿਚ ਲੁਧਿਆਣੇ ਵਿਚ ਇਕ ਰੈਲੀ ਹੋਈ ਸੀ ਜਿਸ ਨੂੰ ਹਿੰਦੁਸਤਾਨ ਦੇ ਉਸ ਵੇਲੇ ਦੇ ਪ੍ਰਧਾਨ ਮੰਤਰੀ ਨੇ ਐਡਰੈਸ ਕੀਤਾ ਸੀ ਉਨ੍ਹਾਂ ਨੇ ਉਸ ਰੈਲੀ ਵਿਚ ਐਲਾਨ ਕੀਤਾ ਸੀ ਕਿ ਪੰਜਾਬ ਦਾ ਕਰਜ਼ਾ ਮੁਆਫ ਕਰ ਦਿੱਤਾ ਹੈ । ਬੜੀ ਖੁਸ਼ੀ ਹੋਈ ਕਿ ਸੈਂਟਰਲ ਗੌਰਮਿੰਟ ਨੇ ਇਕ ਸਾਲ ਲਈ ਕਰਜ਼ਾ ਮੁਆਫ ਕਰ ਦਿੱਤਾ ਹੈ । ਫੇਰ ਬੜੀ ਹਮਦਰਦੀ ਇਨ੍ਹਾਂ ਵੱਲੋਂ ਮੁਲਾਜ਼ਮਾਂ ਦੇ ਨਾਲ ਵਿਖਾਈ ਗਈ ਅਤੇ ਹੰਝੂ ਗੇਰੇ ਗਏ ਲੇਕਿਨ ਮੈਂ ਇਨ੍ਹਾਂ ਨੂੰ ਸਵਾਲ ਕਰਦਾ ਹਾਂ ਅਤੇ ਇਹ ਮੈਨੂੰ ਦੱਸ ਦੇਣ ਕਿ ਇਨ੍ਹਾਂ ਨੇ ਆਪਣੇ 5 ਸਾਲਾਂ ਦੇ ਰਾਜ ਵਿੱਚ ਮੁਲਾਜ਼ਮਾਂ ਨੂੰ ਕੋਈ ਰਾਹਤ ਦਿੱਤੀ ਹੋਵੇ ਅਤੇ ਕੋਈ ਤਨਖਾਹਾਂ ਵਿਚ ਵਾਧਾ ਕੀਤਾ ਹੋਵੇ ਪਰ, ਸਪੀਕਰ ਸਾਹਿਬ, ਬਾਦਲ ਸਾਹਿਬ ਦੀ ਸਰਕਾਰ ਨੇ ਆਪਣੇ ਮੁਲਾਜ਼ਮਾਂ ਨੂੰ ਇਕ ਸਾਲ ਦੇ ਵਿੱਚ 900 ਕਰੋੜ ਰੁਪਿਆ ਦਿੱਤਾ ਹੈ । ਫੇਰ ਇਥੇ ਸਿੰਚਾਈ ਦਾ ਜ਼ਿਕਰ ਕੀਤਾ ਗਿਆ ਅਤੇ ਬੜੀ ਨੁਕਤਾਚੀਨੀ ਕੀਤੀ ਗਈ । ਮੈਂ ਇਥੇ ਦੱਸਣਾ ਚਾਹੁੰਦਾ ਹਾਂ ਕਿ ਕਿਸ ਤਰ੍ਹਾਂ ਪਿਛਲੀ ਸਰਕਾਰ ਨੇ ਮਸ਼ੀਨਰੀ ਨੂੰ ਤਹਿਸ-ਨਹਿਸ ਕੀਤਾ ਸੀ । ਥੀਨ ਡੈਮ ਉਤੇ ਜਿਹੜਾ ਪਹਿਲੇ 1100 ਕਰੋੜ ਰੁਪਿਆ ਖਰਚ ਹੋਣਾ ਸੀ, ਉਹ ਵੱਧ ਕੇ 3200 ਕਰੋੜ ਰੁਪਿਆ ਹੋਇਆ ਹੈ । ਹੁਣ ਅਸੀਂ ਫੈਸਲਾ ਕੀਤਾ ਹੈ ਕਿ ਇਸ ਪ੍ਰਾਜੈਕਟ ਨੂੰ ਸਿਰੇ ਚਾੜ੍ਹਿਆ ਜਾਵੇ ਅਤੇ ਹਰ ਹੀਲੇ ਇਸ ਪ੍ਰਾਜੈਕਟ ਦਾ ਕੰਮ ਖਤਮ ਕੀਤਾ ਜਾਵੇ ਤਾਂ ਕਿ ਇਹ ਕੌਮ ਨੂੰ ਸਮਰਪਿਤ ਕੀਤਾ ਜਾ ਸਕੇ । ਇਸ ਨੂੰ ਪੂਰਾ ਕਰਨ ਲਈ ਸਰਕਾਰ ਨੇ 750 ਕਰੋੜ ਰੁਪਿਆ ਦਿੱਤਾ ਹੈ ਔਰ ਇਸ ਦਾ ਉਦਘਾਟਨ 12 ਫਰਵਰੀ, 1999 ਨੂੰ ਹੋਵੇਗਾ । ਇਸ ਵਿਚ ਮੈਂ ਇਹ ਗੱਲ ਕਹਿਣਾ ਚਾਹੁੰਦਾ ਹਾਂ ਕਿ ਸਾਡੀ ਮਿਹਨਤ ਕਰਕੇ ਹੀ ਇਹ ਪ੍ਰਾਜੈਕਟ ਚਾਲੂ ਕੀਤਾ ਗਿਆ ਸੀ ਅਤੇ ਮੰਜ਼ੂਰ ਹੋਇਆ ਸੀ । ਇਸ ਨੂੰ ਸਿਰੇ ਵੀ ਅਸੀਂ ਹੀ ਚੜ੍ਹਾਇਆ ਹੈ । ਸਤੰਬਰ, 1999 ਵਿੱਚ ਇਸ ਥੀਨ ਡੈਮ ਤੋਂ ਬਿਜਲੀ ਪੈਦਾ ਹੋਵੇਗੀ ਔਰ 600 ਮੈਗਾਵਾਟ ਬਿਜਲੀ ਪੰਜਾਬ ਦੇ ਗਰਿਡ ਵਿਚ ਆਵੇਗੀ ਜਿਸ ਦੇ ਨਾਲ ਪੰਜਾਬ ਵਿਚ ਵਿਕਾਸ ਵਧੇਗਾ । ਪੰਜਾਬ ਦੀ ਇਕਾਨਮੀ ਵੀ ਵਧੇਗੀ ਅਤੇ ਇਸ ਦੇ ਨਾਲ ਨਵੀਂ ਦਿਸ਼ਾ ਵੀ ਮਿਲੇਗੀ । ਕਾਂਗਰਸ ਪਾਰਟੀ ਵਾਲੇ ਬੜੀਆਂ ਘੋੜੀਆਂ ਗਾਉਂਦੇ ਹੁੰਦੇ ਹਨ ਲੇਕਿਨ ਅਫਸੋਸ ਦੀ ਗੱਲ ਹੈ ਕਿ ਪਿਛਲੇ 5 ਸਾਲਾਂ ਦੇ ਵਿਚ ਇਨ੍ਹਾਂ ਦੀ ਅਣਗਹਿਲੀ ਦੇ ਕਾਰਨ, ਮਾਲ-ਐਡਮਿਨਿਸਟ੍ਰੇਸ਼ਨ ਦੇ ਕਾਰਨ ਅਤੇ ਇਨਾਂ ਦੀਆਂ ਭ੍ਰਿਸ਼ਟ ਨੀਤੀਆਂ ਦੇ ਕਾਰਨ ਪੰਜਾਬ ਦੇ 5 ਜ਼ਿਲ੍ਹੇ ਤਬਾਹ ਹੋ ਚੁੱਕੇ ਹਨ । 5 ਜ਼ਿਲ੍ਹਿਆਂ ਵਿਚ ਕਿਸਾਨ ਚਾਹੇ ਉਹ 100 ਏਕੜ ਵਾਲੇ ਹਨ ਜਾਂ ਘੱਟ ਵਾਲੇ ਹਨ, ਉਹ ਸਭ ਤਬਾਹ ਹੋ ਚੁੱਕੇ ਹਨ । ਸਾਰੇ ਦੇ ਸਾਰੇ ਸੇਮ ਦੇ ਹੇਠ ਆ ਚੁੱਕੇ ਹਨ । ਪਿਛੇ ਪੰਜ ਸਾਲ ਇਨ੍ਹਾਂ (ਆਪੋਜ਼ੀਸ਼ਨ ਵੱਲ

ਇਸ਼ਾਰਾ) ਨੇ ਰਾਜ ਕੀਤਾ ਅਤੇ ਪੰਜ ਸਾਲਾਂ ਵਿਚ ਉਥੇ ਲੋਕਾਂ ਦੇ ਘਰਾਂ ਵਿਚ ਪਾਣੀ ਆ ਗਿਆ ਅਤੇ ਸੇਮ ਕਾਰਨ ਸਾਰੇ ਘਰ ਢਹਿ ਗਏ । ਸਪੀਕਰ ਸਾਹਿਬ, ਮੈਂ ਬੇਨਤੀ ਕਰਾਂਗਾ ਕਿ ਇਸ ਦੇ ਕਾਰਨ ਜਾਨਣ ਲਈ ਹਾਊਸ ਦੀ ਇਕ ਕਮੇਟੀ ਬਣਾਈ ਜਾਵੇ ਜੋ ਪਿੰਡਾਂ ਦੇ ਪਿੰਡ ਸੇਮ ਨੇ ਢਾਹ ਦਿੱਤੇ । ਉਥੇ ਇੰਜ ਲੱਗਦਾ ਸੀ ਕਿ ਕੋਈ ਰਹਿੰਦਾ ਹੀ ਨਹੀਂ ਹੈ। 5 ਜ਼ਿਲ੍ਹੇ ਸਾਰੇ ਦੇ ਸਾਰੇ ਖਤਮ ਹੋ ਗਏ ਪਰ ਬਾਦਲ ਸਾਹਿਬ ਦੀ ਸਰਕਾਰ ਅੱਜ ਕਿਸਾਨਾਂ ਨੂੰ ਪੈਰਾਂ ਤੇ ਖੜ੍ਹਾ ਕਰਨ ਦਾ ਯਤਨ ਕਰ ਰਹੀ ਹੈ । ਅੱਜ ਮੈਂ ਇਹ ਪ੍ਰਸਤਾਵ ਪੇਸ਼ ਕਰਦਾ ਹੋਇਆ, ਸਪੀਕਰ ਸਾਹਿਬ, ਆਪ ਨੂੰ ਬੇਨਤੀ ਕਰਾਂਗਾ ਅਤੇ ਇਸ ਮਹਾਨ ਸਦਨ ਦੇ ਸਮੂਹ ਮੈਂਬਰ ਸਾਹਿਬਾਨ ਨੂੰ ਬੇਨਤੀ ਕਰਾਂਗਾ ਕਿ ਇਸ ਬਿੱਲ ਨੂੰ ਪਾਸ ਕੀਤਾ ਜਾਵੇ । (ਇਸ ਵੇਲੇ ਮਾਨਯੋਗ ਮੈਂਬਰ ਸ਼੍ਰੀ ਰਮੇਸ਼ ਚੰਦਰ ਡੋਗਰਾ ਆਪਣੀ ਸੀਟ ਤੇ ਖੜ੍ਹੇ ਹੋ ਕੇ ਪੁਆਇੰਟ ਆਫ਼ ਆਰਡਰ ਦੀ ਮੰਗ ਕਰ ਰਹੇ ਸਨ ।

**ਸ਼੍ਰੀ ਸਪੀਕਰ** : ਕੋਈ ਗੱਲ ਬਾਕੀ ਰਹਿ ਗਈ ਹੈ, ਡੋਗਰਾ ਸਾਹਿਬ ?

**ਸ਼੍ਰੀ ਰਮੇਸ਼ ਚੰਦਰ ਡੋਗਰਾ** : ** ** **

**ਸ਼੍ਰੀ ਸਪੀਕਰ** : ਇਹ ਕੋਈ ਪੁਆਇੰਟ ਆਫ਼ ਆਰਡਰ ਨਹੀਂ ਹੈ ।

**ਸ਼੍ਰੀ ਸਪੀਕਰ** : ਪਹਿਲਾਂ ਮੈਂ ਆਰਡੀਨੈਂਸ ਅਪ੍ਰਵਾਨ ਕਰਨ ਸਬੰਧੀ ਪ੍ਰਸਤਾਵ ਵੋਟ ਲਈ ਪੇਸ਼ ਕਰਾਂਗਾ ।

**ਸ਼੍ਰੀ ਸਪੀਕਰ** : ਪ੍ਰਸ਼ਨ ਹੈ—ਕਿ ਇਹ ਸਦਨ ਪੰਜਾਬ ਬੁਨਿਆਦੀ ਢਾਂਚਾ ਵਿਕਾਸ ਆਰਡੀਨੈਂਸ, 1998 (1998 ਦਾ ਪੰਜਾਬ ਆਰਡੀਨੈਂਸ ਨੰ: 7) ਨੂੰ ਅਪ੍ਰਵਾਨ ਕਰਦਾ ਹੈ ।

ਪ੍ਰਸਤਾਵ ਅਪ੍ਰਵਾਨ ਕੀਤਾ ਗਿਆ ।

**ਸ਼੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਪੰਜਾਬ ਬੁਨਿਆਦੀ ਢਾਂਚਾ ਵਿਕਾਸ ਬਿੱਲ ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਪ੍ਰਸਤਾਵ ਪ੍ਰਵਾਨ ਕੀਤਾ ਗਿਆ ।**

**ਸ਼੍ਰੀ ਸਪੀਕਰ** : ਹੁਣ ਸਦਨ ਬਿੱਲ ਤੇ ਕਲਾਜ਼ ਵਾਰ ਵਿਚਾਰ ਕਰੇਗਾ ।

**ਕਲਾਜ਼ 1 ਦੀ ਸਬ-ਕਲਾਜ਼ (2)**

**ਸ਼੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼ 1 ਦੀ ਸਬ-ਕਲਾਜ਼ (2) ਬਿੱਲ ਦਾ ਹਿੱਸਾ ਹੈ ।

---

*Expunged as ordered by the Chair.

ਪ੍ਰਸਤਾਵ ਪ੍ਰਵਾਨ ਕੀਤਾ ਗਿਆ ।

**ਸ਼੍ਰੀ ਸਪੀਕਰ** : ਕਲਾਜ਼ਾਂ 2, 3, 4, 5, 6, 7, 8, 9, 10, 11 ਅਤੇ 12 ਤੱਕ ਕੋਈ ਸੋਧਨਾ ਨਹੀਂ ਹੈ, ਜੇ ਸਦਨ ਦੀ ਸਹਿਮਤੀ ਹੋਵੇ ਤਾਂ ਇਹ ਸਾਰੀਆਂ ਕਲਾਜ਼ਾਂ ਇਕੱਠੀਆਂ ਹੀ ਪ੍ਰਵਾਨ ਕਰਵਾ ਕਰ ਲਈਆਂ ਜਾਣ ।

(ਆਵਾਜ਼ਾਂ : ਹਾਂ ਜੀ, ਹਾਂ ਜੀ)

**ਕਲਾਜ਼ਾਂ 2, 3, 4, 5, 6, 7, 8, 9, 10, 11 ਅਤੇ 12 ।**

**ਸ਼੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਕਲਾਜ਼ਾਂ 2, 3, 4, 5, 6, 7, 8, 9, 10, 11, ਅਤੇ 12 ਬਿੱਲ ਦਾ ਹਿੱਸਾ ਹਨ ।

ਪ੍ਰਸਤਾਵ ਪ੍ਰਵਾਨ ਕੀਤਾ ਗਿਆ ।

**ਸੂਚੀ**

**ਸ਼੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਸੂਚੀ ਬਿੱਲ ਦਾ ਹਿੱਸਾ ਹੈ ।

ਪ੍ਰਸਤਾਵ ਪ੍ਰਵਾਨ ਕੀਤਾ ਗਿਆ ।

**ਕਲਾਜ਼ 1 ਦੀ ਸਬ-ਕਲਾਜ਼ 1**

**ਸ਼੍ਰੀ ਸਪੀਕਰ** : ਪ੍ਰਸ਼ਨ ਹੈ

ਕਿ ਕਲਾਜ਼ 1 ਦੀ ਸਬ-ਕਲਾਜ਼ 1 ਬਿੱਲ ਦਾ ਹਿੱਸਾ ਹੈ ।

ਪ੍ਰਸਤਾਵ ਪ੍ਰਵਾਨ ਕੀਤਾ ਗਿਆ ।

**ਸਿਰਲੇਖ**

**ਸ਼੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਸਿਰਲੇਖ ਬਿੱਲ ਦਾ ਸਿਰਲੇਖ ਹੋਵੇਗਾ ।

ਪ੍ਰਸਤਾਵ ਪ੍ਰਵਾਨ ਕੀਤਾ ਗਿਆ ।

**ਸ਼੍ਰੀ ਸਪੀਕਰ** : ਮੰਤਰੀ ਸਾਹਿਬ ਪ੍ਰਸਤਾਵ ਕਰਨ ਕਿ ਬਿੱਲ ਪਾਸ ਕੀਤਾ ਜਾਵੇ ।

**ਵਿੱਤ ਤੇ ਯੋਜਨਾ ਮੰਤਰੀ (ਕੈਪਟਨ ਕੰਵਲਜੀਤ ਸਿੰਘ)** : ਸਪੀਕਰ ਸਾਹਿਬ, ਮੈਂ ਬੇਨਤੀ ਕਰਦਾ ਹਾਂ ਕਿ ਪੰਜਾਬ ਬੁਨਿਆਦੀ ਢਾਂਚਾ ਵਿਕਾਸ ਬਿੱਲ ਪਾਸ ਕੀਤਾ ਜਾਵੇ ।

## THE PUNJAB INFRASTRUCTURE DEVELOPMENT ORDINANCE, 1998 (PUNJAB ORDINANCE NO. 7 OF 1998) AND THE PUNJAB INFRASTRUCTURE DEVELOPMENT BILL, 1998 (REPLACING ORDINANCE)

**ਸ੍ਰੀ ਸਪੀਕਰ** : ਪ੍ਰਸਤਾਵ ਪੇਸ਼ ਕੀਤਾ —

ਕਿ ਪੰਜਾਬ ਬੁਨਿਆਦੀ ਢਾਂਚਾ ਵਿਕਾਸ ਬਿੱਲ ਪਾਸ ਕੀਤਾ ਜਾਵੇ ।

**ਸ੍ਰੀ ਸਪੀਕਰ** : ਪ੍ਰਸ਼ਨ ਹੈ—

ਕਿ ਪੰਜਾਬ ਬੁਨਿਆਦੀ ਢਾਂਚਾ ਵਿਕਾਸ ਬਿੱਲ ਪਾਸ ਕੀਤਾ ਜਾਵੇ ।

**ਪ੍ਰਸਤਾਵ ਪ੍ਰਵਾਨ ਕੀਤਾ ਗਿਆ ।**

**ਸ੍ਰੀ ਸਪੀਕਰ** : ਅਗਲਾ ਬਿੱਲ, ਪੰਜਾਬ ਮਿਊਂਸਪਲ ਬਿੱਲ, 1998 ਮੰਤਰੀ ਸਾਹਿਬ ਪੇਸ਼ ਕਰਨਗੇ : ਟੰਡਨ ਸਾਹਿਬ ਜੀ ।

---

## THE PUNJAB MUNICIPAL BILL, 1998

**Minister for Local Government, Labour and Employment (Shri Balramji Dass Tandon)** : Sir, I beg to introduce the Punjab Municipal Bill, 1998.

Sir, I also beg to move—

That the Punjab Municipal Bill............

**ਸ੍ਰੀ ਸਪੀਕਰ** : ਟੰਡਨ ਸਾਹਿਬ, ਤੁਸੀਂ ਫਿਰ ਭੁੱਲ ਜਾਂਦੇ ਹੋ । ਪੰਜਾਬੀ ਵਿਚ ਬੋਲੋ ।

**ਸਥਾਨਕ ਸਰਕਾਰ, ਕਿਰਤ ਅਤੇ ਰੋਜ਼ਗਾਰ ਮੰਤਰੀ (ਸ੍ਰੀ ਬਲਰਾਮਜੀ ਦਾਸ ਟੰਡਨ)** : ਸ੍ਰੀਮਾਨ ਜੀ, ਮੈਂ ਇਹ ਵੀ ਬੇਨਤੀ ਕਰਦਾ ਹਾਂ—

ਕਿ ਪੰਜਾਬ ਮਿਊਂਸਪਲ ਬਿੱਲ, 1998 ਤੇ ਤੁਰੰਤ ਵਿਚਾਰ ਕੀਤਾ ਜਾਵੇ ।

**ਸਥਾਨਕ ਸਰਕਾਰ, ਕਿਰਤ ਅਤੇ ਰੋਜ਼ਗਾਰ ਮੰਤਰੀ (ਸ੍ਰੀ ਬਲਰਾਮਜੀ ਦਾਸ ਟੰਡਨ)** : ਸਪੀਕਰ ਸਾਹਿਬ, ਅੱਜ ਬੜਾ ਹਿਸਟਾਰਿਕ ਦਿਨ ਹੈ ਜਿਸ ਵੇਲੇ ਅਸੀਂ ਇਹ ਨਵਾਂ ਬਿੱਲ ਪੰਜਾਬ ਮਿਊਂਸਪਲ ਕਮੇਟੀਆਂ ਦੀ ਦੇਖਭਾਲ ਵਾਸਤੇ ਲਿਆ ਰਹੇ ਹਾਂ । ਪੰਜਾਬ ਦੀਆਂ ਜਿਹੜੀਆਂ ਸ਼ਹਿਰੀ ਆਬਾਦੀਆਂ ਹਨ, ਇਹ ਹਰ ਰੋਜ਼ ਵਧ ਰਹੀਆਂ ਹਨ । ਇਨ੍ਹਾਂ ਦੇ ਵਿਚ ਸਿਵਿਕ ਅਮੈਨਿਟੀਜ਼ ਕਿਸ ਤਰੀਕੇ ਦੀਆਂ ਦੇਣੀਆਂ ਹਨ, ਕਿਨ੍ਹਾਂ ਹਾਲਾਤ ਨੂੰ ਆਪਣੀਆਂ ਅੱਖਾਂ ਸਾਹਮਣੇ ਰੱਖ ਕੇ ਇਸ ਸਾਰੇ ਕਾਰਜ ਨੂੰ ਕਰਨਾ ਹੈ, ਉਸ ਸਬੰਧ ਵਿਚ ਅੱਜ ਅਸੀਂ ਇਕ ਬਿੱਲ ਪੇਸ਼ ਕਰ ਰਹੇ ਹਾਂ । ਇਸ ਵਿਸ਼ੇ ਦੇ ਸਬੰਧ ਵਿਚ ਜਿਹੜੇ ਤਿੰਨ ਬਿੱਲ ਪਹਿਲਾਂ ਐਗਜ਼ਿਸਟ ਕਰਦੇ ਹਨ, ਉਹ ਹਨ 1911 ਦਾ ਮਿਊਂਸਪਲ ਬਿੱਲ ਜਿਹੜਾ ਕਿ 87 ਸਾਲ ਚਲਿਆ, ਉਸ ਤੋਂ ਬਾਅਦ ਐਗਜ਼ੈਕਟਿਵ ਆਫਿਸਰਜ਼ ਬਿੱਲ, 1931, ਤੀਸਰਾ ਪੰਜਾਬ ਮਿਊਂਸਪਲ ਕਾਰਪੋਰੇਸ਼ਨ ਬਿੱਲ, 1976 ਅਤੇ ਇਹ ਨਵਾਂ ਬਿੱਲ ਇਨ੍ਹਾਂ ਤਿੰਨਾਂ ਬਿੱਲਾਂ ਦੀ ਥਾਂ ਤੇ ਇਕੱਠਾ, ਇਕ ਸਾਂਝਾ ਬਿੱਲ ਸਦਨ ਦੇ ਸਾਹਮਣੇ ਪੇਸ਼ ਹੈ ।

[ਸਥਾਨਕ ਸਰਕਾਰ, ਕਿਰਤ ਅਤੇ ਰੋਜ਼ਗਾਰ ਮੰਤਰੀ]

ਸਪੀਕਰ ਸਾਹਿਬ, ਜਿਹੜਾ 74ਵੀਂ ਕਾਂਸਟੀਚਿਊਸ਼ਨਲ ਅਮੈਂਡਮੈਂਟ ਬਿੱਲ ਅਤੇ 73ਵੀਂ ਕਾਂਸਟੀਚਿਊਸ਼ਨਲ ਅਮੈਂਡਮੈਂਟ ਬਿੱਲ ਦੇਸ਼ ਦੀ ਸਰਕਾਰ ਨੇ, ਦੇਸ਼ ਦੀ ਪਾਰਲੀਮੈਂਟ ਨੇ ਪਾਸ ਕਰਕੇ ਦਿੱਤਾ, ਉਸਦਾ ਮਤਲਬ ਇਕੋ ਹੀ ਸੀ ਕਿ ਮੌਜੂਦਾ ਟੂ ਟਾਇਰ ਸਿਸਟਮ ਨੂੰ ਇੰਪਰੂਵ ਕੀਤਾ ਜਾਵੇ । ਕਾਂਸਟੀਚਿਊਸ਼ਨ ਨੇ, ਦੇਸ਼ ਦੇ ਵਿਧਾਨ ਨੇ ਪਹਿਲਾਂ ਜਿਹੜੇ ਟੂ ਟਾਇਰ ਸਿਸਟਮ ਨੂੰ ਮਾਣਤਾ ਦਿੱਤੀ ਸੀ, ਉਸ ਦੇ ਤਹਿਤ ਇਕ ਸੈਂਟਰ ਦੀ ਸਰਕਾਰ, ਸੈਂਟਰ ਦੀ ਪਾਰਲੀਮੈਂਟ ਸੀ ਅਤੇ ਦੂਜਾ ਸੂਬੇ ਦੀਆਂ ਸਰਕਾਰਾਂ ਅਤੇ ਸੂਬੇ ਦੀਆਂ ਅਸੈਂਬਲੀਆਂ ਦੀ ਪ੍ਰੋਵੀਜ਼ਨ ਦੂਸਰੇ ਟਾਇਰ ਵਜੋਂ ਸੀ । ਹੁਣ ਹਿੰਦੁਸਤਾਨ ਦੇ ਸੰਵਿਧਾਨ ਵਿਚ ਟੂ ਟਾਇਰ ਹੋਰ ਐਡ ਕੀਤੇ ਗਏ ਹਨ । 73ਵੀਂ ਅਮੈਂਡਮੈਂਟ ਰਾਹੀਂ ਪੰਚਾਇਤਾਂ ਨੂੰ ਮਾਣਤਾ ਦਿੱਤੀ ਗਈ ਹੈ ਅਤੇ 74ਵੀਂ ਅਮੈਂਡਮੈਂਟ ਜਿਹੜੀ ਕਾਂਸਟੀਚਿਊਸ਼ਨ ਦੀ ਕੀਤੀ ਗਈ, ਉਸ ਦੇ ਰਾਹੀਂ ਮਿਊਂਸਿਪਲ ਕਮੇਟੀਆਂ, ਕਾਰਪੋਰੇਸ਼ਨਾਂ ਅਤੇ ਨਗਰ ਪੰਚਾਇਤਾਂ ਨੂੰ ਸੰਵਿਧਾਨ ਵਿਚ ਪਹਿਲੀ ਵਾਰੀ ਮਾਣਤਾ ਮਿਲੀ ਹੈ । ਉਸ ਨੂੰ ਸਾਹਮਣੇ ਰੱਖ ਕੇ ਬਹੁਤ ਸਾਰੀਆਂ ਗੱਲਾਂ ਪ੍ਰਦੇਸ਼ ਸਰਕਾਰਾਂ ਤੇ ਲਾਜ਼ਮੀ ਤੌਰ ਤੇ ਕਰਾਰ ਦਿੱਤੀਆਂ ਗਈਆਂ ਹਨ ਜਿਨ੍ਹਾਂ ਵਿਚੋਂ ਕੁਝ ਇਕ ਗੱਲਾਂ ਇਹ ਸਨ ਕਿ ਹਰ ਪ੍ਰਦੇਸ਼ ਵਿਚ ਅਲੱਗ ਇਲੈਕਸ਼ਨ ਕਮਿਸ਼ਨ ਹੋਵੇ, ਹਰ ਸੂਬੇ ਦਾ ਆਪਣਾ ਫਾਈਨਾਂਸ ਕਮਿਸ਼ਨ ਹੋਵੇਗਾ ਇਸ ਗੱਲ ਨੂੰ ਤਹਿ ਕਰੇਗਾ ਕਿ ਮਿਊਂਸਪਲ ਕਮੇਟੀਆਂ ਦੀ ਕੀ ਜ਼ਰੂਰਤ ਹੈ । ਰੱਖ ਰਖਾਵ ਵਿਚ, ਸਿਵਿਕ ਅਮੈਨਿਟੀਜ਼ ਵਿਚ, ਪਿੰਡਾਂ ਦੀ ਵਾਟਰ ਸਪਲਾਈ ਅਤੇ ਦੂਸਰੀਆਂ ਚੀਜ਼ਾਂ ਦੇ ਰਖ ਰਖਾਵ ਵਿਚ ਉਸ ਨੂੰ ਕਿਸ ਤਰ੍ਹਾਂ ਬੇਹਤਰ ਤਰੀਕੇ ਨਾਲ ਲਾਗੂ ਕਰਨਾ ਹੈ, ਇਹ ਸਾਰੀ ਸੋਚ ਵਿਚਾਰ ਉਸਤੇ ਰੱਖੀ ਗਈ ਸੀ । ਏਨਾ ਹੀ ਨਹੀਂ, ਇਹ ਜਿਹੜੀਆਂ ਦੋ ਕਾਂਸਟੀਚਿਊਸ਼ਨਲ ਅਮੈਂਡਮੈਂਟਾਂ ਹੋਈਆਂ ਸਨ, ਇਨ੍ਹਾਂ ਵਿਚ ਹੋਰ ਕਈਂ ਗੱਲਾਂ ਵੀ ਸਨ ਜਿਨ੍ਹਾਂ ਵਿਚੋਂ ਇਕ ਇਹ ਵੀ ਸੀ ਕਿ ਮਿਊਂਸਪਲ ਕਮੇਟੀਆਂ ਕਿੰਨੀ ਤਰ੍ਹਾਂ ਦੀਆਂ ਹੋਣਗੀਆਂ ਵੱਡੇ ਸ਼ਹਿਰ ਆਬਾਦੀ ਦੇ ਹਿਸਾਬ ਨਾਲ ਤਹਿ ਕੀਤੇ । ਜਿਹੜੀਆਂ ਛੋਟੀਆਂ ਮਿਊਂਸਿਪਲ ਕਮੇਟੀਆਂ ਹਨ, ਉਨ੍ਹਾਂ ਨੂੰ ਵੀ ਆਬਾਦੀ ਦੇ ਹਿਸਾਬ ਨਾਲ ਤਹਿ ਕੀਤਾ । ਫਿਰ ਨਗਰ ਪੰਚਾਇਤਾਂ ਹਨ । ਪਹਿਲਾਂ ਸ਼ਹਿਰਾਂ ਦੀ ਆਬਾਦੀ ਬਹੁਤ ਥੋੜ੍ਹੀ ਹੁੰਦੀ ਸੀ । 1991 ਵਿਚ ਇਹ 30% ਦੇ ਸੀ । ਅੱਜ ਜਿਸ ਨੂੰ ਮਿਡ-ਵੇ ਕਹਿਣਾ ਚਾਹੀਦਾ ਹੈ, ਅੱਜ ਇਹ ਆਬਾਦੀ 36% ਤੱਕ ਪਹੁੰਚ ਗਈ ਹੈ ਅਤੇ ਇਹ ਉਮੀਦ ਕੀਤੀ ਜਾਂਦੀ ਹੈ ਕਿ ਆਉਣ ਵਾਲੇ ਸਮੇਂ ਦੇ ਵਿਚ ਇਹ 40 % ਹੋ ਜਾਵੇਗੀ । ਇਸ ਆਬਾਦੀ ਦੀ ਅਸੀਂ ਕਿਸ ਤਰੀਕੇ ਦੇ ਨਾਲ ਦੇਖਭਾਲ ਕਰਨੀ ਹੈ, ਕਿਹੜੀਆਂ ਕਿਹੜੀਆ ਸੰਸ਼ੋਧਨਾਂ ਦੀ ਜ਼ਰੂਰਤ ਹੈ, ਕਿਹੜੀਆਂ ਕਿਹੜੀਆਂ ਹੋਰ ਗੱਲਾਂ ਲੈ ਕੇ ਅਸੀਂ ਆਉਣੀਆਂ ਹਨ ਅਤੇ ਕਿਹੜੀਆਂ ਕਿਹੜੀਆਂ ਗੱਲਾਂ ਦਾ ਪ੍ਰਬੰਧ ਕਰਨ ਦੀ ਜ਼ਰੂਰਤ ਹੈ, ਇਹ ਸਾਰਾ ਕੁਝ ਅਸੀਂ ਵੇਖਣਾ ਹੈ । ਮੈਂ ਜ਼ਿਆਦਾ ਤਫਸੀਲ ਵਿਚ ਅੱਜ ਇਸ ਕਰਕੇ ਨਹੀਂ ਜਾਣਾ ਚਾਹੁੰਦਾ ਕਿਉਂਕਿ ਇਹ ਬਿੱਲ ਇਕ ਦਿਨ ਪਹਿਲਾਂ ਹੀ ਸਰਕੂਲੇਟ ਹੋਇਆ ਹੈ । ਬਿੱਲ ਬਹੁਤ ਵੱਡਾ ਹੈ ਅਤੇ ਹਿਸਟੋਰਿਕ ਹੈ । ਤਿੰਨ ਬਿੱਲਾਂ ਦੀ ਥਾਂ ਇਹ ਇਕ ਬਿੱਲ ਬਣਨਾ ਹੈ । ਇਹ ਬਿੱਲ ਸਾਡੀ ਸਰਕਾਰ ਦੇ ਵੇਲੇ ਹੀ ਨਹੀਂ ਆਇਆ ਬਲਕਿ ਪਿਛਲੀ ਸਰਕਾਰ ਨੇ ਵੀ ਇਸ ਨੂੰ ਸਾਹਮਣੇ ਰੱਖਿਆ ਸੀ । ਇਕ ਬੜੀ ਮੇਰਿਉਅਰ ਕੰਪਨੀ ਹੈ ਟਾਈਮ ਰਿਸਰਚ ਫਾਊਂਡੇਸ਼ਨ ਜਿਸ ਨੇ ਮਿਊਂਸਿ-ਪਲ ਕਮੇਟੀਆਂ ਵਾਸਤੇ ਕਈ ਖਰੜੇ ਤਿਆਰ ਕੀਤੇ ਸੀ, ਉਸ ਨੂੰ ਇਹ ਕੰਮ ਕਰਨ ਵਾਸਤੇ ਦਿੱਤਾ ਗਿਆ ਸੀ । ਗੌਰਮਿੰਟ ਆਫ ਇੰਡੀਆ ਨੇ ਵੀ ਉਸ ਦੀਆਂ ਸੇਵਾਵਾਂ ਲਈਆਂ

ਸਨ । ਉਨ੍ਹਾਂ ਦੀ ਸਲਾਹ ਅਤੇ ਵਿਚਾਰ ਨਾਲ ਹੀ ਇਹ 74 ਵੀਂ ਅਮੈਂਡਮੈਂਟ ਲਿਆਂਦੀ ਗਈ ਸੀ । ਕਈ ਅਸੈਂਬਲੀਆਂ ਅਤੇ ਕਈ ਸਰਕਾਰਾਂ ਨੇ ਉਨ੍ਹਾਂ ਦੀ ਸਲਾਹ ਅਤੇ ਵਿਚਾਰ ਨਾਲ ਇਸ ਬਿੱਲ ਦੇ ਖਰੜੇ ਤਿਆਰ ਕੀਤੇ ਸਨ । ਪਿਛਲੀ ਸਰਕਾਰ ਨੇ ਵੀ ਉਨ੍ਹਾਂ ਦੇ ਕੋਲੋਂ ਹੀ ਇਹ ਖਰੜਾ ਬਣਵਾਇਆ ਸੀ । ਕਈ ਵਿਚਾਰਾਂ ਹੋਈਆਂ । ਪ੍ਰੈਜੀਡੈਂਟਾਂ ਅਤੇ ਮੇਅਰਾਂ ਦੀਆਂ ਕਈ ਮੀਟਿੰਗਾਂ ਹੋਈਆਂ । ਮੈਂਬਰਜ਼ ਬੁਲਾਏ ਗਏ । ਕਈ ਦਿਨ ਉਹ ਬੈਠੇ ਰਹੇ ਅਤੇ ਉਸ ਤੋਂ ਬਾਦ ਸਾਰੀ ਗੱਲ ਨੂੰ ਅੰਤਿਮ ਸਰੂਪ ਦਿੱਤਾ ਗਿਆ । ਇਸ ਦੀ ਅਹਿਮੀਅਤ ਨੂੰ ਵੇਖਦਿਆਂ ਹੋਇਆਂ ਅਸੀਂ ਇਹ ਫੈਸਲਾ ਕੀਤਾ ਹੈ ਕਿ ਇਸ ਮਾਮਲੇ ਵਿਚ ਕੋਈ ਜਲਦ-ਬਾਜ਼ੀ ਨਾ ਕੀਤੀ ਜਾਵੇ ਕਿਉਂਕਿ ਉਮੀਦ ਕੀਤੀ ਜਾਂਦੀ ਹੈ ਕਿ ਘੱਟੋ ਘੱਟ ਅਗਲੇ 100 ਸਾਲਾਂ ਤੱਕ ਅਸੀਂ ਇਸ ਤੋਂ ਕੰਮ ਲੈਣਾ ਹੈ । ਇਸ ਗੱਲ ਨੂੰ ਸਾਹਮਣੇ ਰੱਖ ਕੇ ਅਸੀਂ ਇਹ ਖਰੜਾ ਤਿਆਰ ਕੀਤਾ ਹੈ । ਜਿੰਨੇ ਜ਼ਿਆਦਾ ਤੋਂ ਜ਼ਿਆਦਾ ਲੋਕਾਂ ਦੀ ਰਾਏ ਲੈ ਕੇ ਇਸ ਨੂੰ ਫਾਈਨਲ ਕੀਤਾ ਜਾਵੇ, ਉਨਾ ਹੀ ਚੰਗਾ ਹੈ । ਇਸ ਦੇ ਵਾਸਤੇ ਇਕ ਕੈਬਨਿਟ ਸਬ ਕਮੇਟੀ ਬਣੀ ਸੀ । ਉਸ ਨੇ ਵੀ 10-12 ਮੀਟਿੰਗਾਂ ਕੀਤੀਆਂ ਅਤੇ ਜੋ ਜ਼ਰੂਰੀ ਅਮੈਂਡਮੈਂਟਸ ਸਨ, ਉਹ ਕੀਤੀਆਂ । ਫਿਰ ਐਲ. ਆਰ. ਨੇ ਇਸ ਨੂੰ ਵੈੱਟ ਕਰਕੇ ਸਾਡੇ ਸਾਹਮਣੇ ਆਖਰੀ ਦਿਨ ਰੱਖਿਆ । ਮੈਂ ਪੂਰੀ ਤੇਜ਼ੀ ਦੇ ਨਾਲ ਕੋਸ਼ਿਸ਼ ਕੀਤੀ ਕਿ ਇਹ ਬਿੱਲ ਕਿਸੇ ਤਰੀਕੇ ਦੇ ਨਾਲ ਮੈਂਬਰ ਸਾਹਿਬਾਨ ਦੇ ਕੋਲ ਪਹੁੰਚ ਜਾਵੇ । ਇਹ ਬਹੁਤ ਅਹਿਮ ਬਿੱਲ ਹੈ, ਇਸ ਨੇ ਸਾਡੀ ਬੜੀ ਸੇਵਾ ਕਰਨੀ ਹੈ, ਬਹੁਤ ਵੱਡਾ ਹੈ ਅਤੇ ਕਈ ਬਿੱਲਾਂ ਨੂੰ ਖਤਮ ਕਰਕੇ ਇਹ ਇਕ ਬਿਲ ਬਣਨਾ ਹੈ । ਸ਼ਹਿਰਾਂ ਦੀ ਵਧ ਰਹੀ 40% ਆਬਾਦੀ ਦੀ ਇਸ ਨੇ ਸੇਵਾ ਕਰਨੀ ਹੈ । ਇਸ ਕਰਕੇ ਸਪੀਕਰ ਸਾਹਿਬ, ਮੈਂ ਇਹ ਪ੍ਰਸਤਾਵ ਕਰਦਾ ਹਾਂ ਕਿ ਇਸ ਤੇ ਸਾਰੇ ਮੈਂਬਰਾਂ ਦੀ ਰਾਏ ਲਈ ਜਾਵੇ ਅਤੇ ਇਸ ਦੇ ਵਾਸਤੇ ਇਸ ਨੂੰ ਹਾਊਸ ਦੀ ਸਿਲੈਕਟ ਕਮੇਟੀ ਦੇ ਸਪੁਰਦ ਕੀਤਾ ਜਾਵੇ । ਅੱਜ ਅਸੀਂ ਇਸ ਨੂੰ ਜਲਦਬਾਜ਼ੀ ਦੇ ਵਿਚ ਪਾਸ ਨਾ ਕਰੀਏ । ਇਸ ਕਰਕੇ ਮੈਂ ਇਹ ਪ੍ਰਸਤਾਵ ਪੇਸ਼ ਕਰ ਰਿਹਾ ਹਾਂ ।

## MOTION Re.SELECT COMMITTEE

**ਸਥਾਨਕ ਸਰਕਾਰ, ਕਿਰਤ ਅਤੇ ਰੋਜ਼ਗਾਰ ਮੰਤਰੀ (ਸ਼੍ਰੀ ਬਲਰਾਮਜੀ ਦਾਸ ਟੰਡਨ) :** ਸ਼੍ਰੀਮਾਨ ਜੀ, ਮੈਂ ਪ੍ਰਸਤਾਵ ਕਰਦਾ ਹਾਂ—

> ਕਿ ਪੰਜਾਬ ਮਿਉਂਸਿਪਲ ਬਿੱਲ 1998 ਇਕ ਸਿਲੈਕਟ ਕਮੇਟੀ ਨੂੰ ਜਿਸ ਦੇ ਮੈਂਬਰ ਮਾਨਯੋਗ ਸਪੀਕਰ ਸਾਹਿਬ ਖੁਦ ਨਾਮਜ਼ਦ ਕਰਨਗੇ, ਇਸ ਹਦਾਇਤ ਦੇ ਨਾਲ ਭੇਜਿਆ ਜਾਵੇ ਕਿ ਉਹ 15 ਮਾਰਚ, 1999, ਤੱਕ ਆਪਣੀ ਰਿਪੋਰਟ ਦੇਵੇ ।

ਇਸ ਵਿਚ ਸਾਰੇ ਮੈਂਬਰਾਂ ਦੀ ਰਾਏ ਲਈ ਜਾਵੇ ਔਰ ਅਗਰ ਹਾਲੇ ਵੀ ਕੋਈ ਕਮੀ ਇਸ ਦੇ ਵਿਚ ਰਹਿੰਦੀ ਹੋਵੇ ਤਾਂ ਉਸ ਤੇ ਵਿਚਾਰ ਕਰਕੇ, ਉਸ ਨੂੰ ਦੂਰ ਕਰਕੇ 15 ਮਾਰਚ, 1999 ਤੱਕ ਇਹ ਸੋਧਿਆ ਹੋਇਆ ਬਿੱਲ ਸਦਨ ਦੇ ਸਾਹਮਣੇ ਪੇਸ਼ ਕੀਤਾ ਜਾਵੇ । ਸਪੀਕਰ ਸਾਹਿਬ, ਇਹ ਪ੍ਰਸਤਾਵ ਮੈਂ ਤੁਹਾਡੇ ਰਾਹੀਂ ਸਦਨ ਦੇ ਸਾਹਮਣੇ ਰੱਖ ਰਿਹਾ ਹਾਂ ।

**ਸ੍ਰੀ ਸਪੀਕਰ** : ਪ੍ਰਸਤਾਵ ਪੇਸ਼ ਕੀਤਾ —

ਕਿ ਪੰਜਾਬ ਮਿਉਂਸਿਪਲ ਬਿੱਲ 1998 ਇਕ ਸਿਲੈਕਟ ਕਮੇਟੀ ਨੂੰ ਜਿਸ ਦੇ ਮੈਂਬਰ ਮਾਨਯੋਗ ਸਪੀਕਰ ਸਾਹਿਬ ਖੁਦ ਨਾਮਜ਼ਦ ਕਰਨਗੇ, ਇਸ ਹਦਾਇਤ ਦੇ ਨਾਲ ਭੇਜਿਆ ਜਾਵੇ ਕਿ ਉਹ 15 ਮਾਰਚ, 1999 ਤੱਕ ਆਪਣੀ ਰਿਪੋਰਟ ਦੇਵੇ ।

**ਸ੍ਰੀ ਸਪੀਕਰ** : ਪ੍ਰਸ਼ਨ ਹੈ —

ਕਿ ਪੰਜਾਬ ਮਿਉਂਸਿਪਲ ਬਿੱਲ, 1998 ਇਕ ਸਿਲੈਕਟ ਕਮੇਟੀ ਨੂੰ ਜਿਸ ਦੇ ਮੈਂਬਰ ਮਾਨਯੋਗ ਸਪੀਕਰ ਸਾਹਿਬ ਖੁਦ ਨਾਮਜ਼ਦ ਕਰਨਗੇ, ਇਸ ਹਦਾਇਤ ਦੇ ਨਾਲ ਭੇਜਿਆ ਜਾਵੇ ਕਿ ਉਹ 15 ਮਾਰਚ, 1999 ਤੱਕ ਆਪਣੀ ਰਿਪੋਰਟ ਦੇਵੇ ।

**ਪ੍ਰਸਤਾਵ ਪ੍ਰਵਾਨ ਕੀਤਾ ਗਿਆ ।**

---

## MOTION UNDER RULE 16

**MINISTER FOR FOOD & SUPPLIES & PARLIAMENTARY AFFAIRS (SHRI MADAN MOHAN MITTAL):** Sir, I beg to move—

That the Vidhan Sabha (Assembly) at its rising this day shall stand adjourned *sine-die*.

**ਸ੍ਰੀ ਸਪੀਕਰ** : ਪ੍ਰਸਤਾਵ ਪੇਸ਼ ਕੀਤਾ —

ਕਿ ਵਿਧਾਨ ਸਭਾ ਅੱਜ ਇਸ ਦੇ ਉਠ ਜਾਣ ਤੇ ਅਣਮਿਥੇ ਸਮੇਂ ਲਈ ਸਥਗਿਤ ਹੋ ਜਾਵੇਗੀ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸਪੀਕਰ ਸਾਹਿਬ, ਮੈਂ ਇਸ ਤੇ ਕੁੱਝ ਕਹਿਣਾ ਚਾਹੁੰਦਾ ਹਾਂ ਜੀ ।

**ਸ੍ਰੀ ਸਪੀਕਰ** : ਹਾਂ ਜੀ, ਤੁਸੀਂ ਕੀ ਕਹਿਣਾ ਚਾਹੁੰਦੇ ਹੋ ?

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਬਹੁਤ ਕੁਝ ਕਹਿਣਾ ਚਾਹੁੰਦਾ ਹਾਂ ਜੀ । ਤੁਸੀਂ ਆਗਿਆ ਦਿਓ ।

**ਸ੍ਰੀ ਸਪੀਕਰ** : ਹਾਂ ਜੀ, ਆਗਿਆ ਹੈ । ਬੋਲੋ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ (ਬੁਢਲਾਡਾ)** ਸਪੀਕਰ ਸਾਹਿਬ, ਮੈਂ ਆਰੰਭ ਵਿੱਚ ਹੀ ਜਦੋਂ ਜ਼ੀਰੋ ਆਵਰ ਸੀ, ਮੈਂ ਉਦੋਂ ਹੀ ਤੁਹਾਡੇ ਕੋਲੋਂ ਇਸ ਗੱਲ ਦੀ ਆਗਿਆ ਲੈ ਲਈ ਸੀ ਕਿ ਜਦੋਂ ਸੰਸਦੀ ਮਾਮਲਿਆਂ ਦੇ ਮੰਤਰੀ ਸਾਈਨੇਡਾਈ ਲਈ ਮੋਸ਼ਨ ਪੇਸ਼ ਕਰਨਗੇ ਤਾਂ

ਅਸੀਂ ਕੁਝ ਕਹਿਣਾ ਚਾਹਾਂਗੇ । ਸਾਰਿਆਂ ਤੋਂ ਪਹਿਲਾਂ ਮੈਂ ਇਸ ਮੋਸ਼ਨ ਦੀ ਸਖਤ ਸ਼ਬਦਾਂ ਦੇ ਵਿੱਚ ਵਿਰੋਧਤਾ ਕਰਦਾ ਹਾਂ ਔਰ ਇਹ ਵਿਰੋਧਤਾ ਇਸ ਕਰਕੇ ਵੀ ਕਰਨਾ ਚਾਹੁੰਦਾ ਹਾਂ ਕਿ ਸਰਕਾਰ ਕੋਲ ਏਡੀ ਵੱਡੀ ਮੈਜਾਰਿਟੀ ਹੈ ਔਰ ਪਿਛਲੇ ਬਜਟ ਸੈਸ਼ਨ ਤੋਂ ਲੈ ਕੇ ਹੁਣ ਤੱਕ ਪੰਜਾਬ ਵਿੱਚ ਬਹੁਤ ਭੜਕੋ-ਪਾਊ ਘਟਨਾਵਾਂ ਘਟੀਆਂ ਹਨ-ਸਿਆਸੀ ਖੇਤਰ ਵਿੱਚ ਵੀ ਔਰ ਆਰਥਕ ਖੇਤਰ ਵਿੱਚ ਵੀ । ਜਿੱਥੋਂ ਤੱਕ ਮੈਂ ਸਮਝਦਾ ਹਾਂ, ਪਾਰਲੀਮੈਂਟ ਵਿੱਚ ਵੀ ਅੱਜ ਪਤਾ ਨਹੀਂ ਕੀ ਹੋ ਜਾਣਾ ਹੈ । ਸਾਡੀਆਂ ਸਾਰੀਆਂ ਗਿਣਤੀਆਂ ਮਿਣਤੀਆਂ ਧਰੀਆਂ ਧਰਾਈਆਂ ਰਹਿ ਰਹੀਆਂ ਹਨ । ਇਨ੍ਹਾਂ ਹਾਲਾਤ ਵਿੱਚ ਸਰਕਾਰ 6 ਮਹੀਨੇ ਤੋਂ ਬਾਅਦ ਸੈਸ਼ਨ ਕਰੇ ਜਦ ਕਿ ਇਸ ਕੋਲ ਏਨੀ ਵੱਡੀ ਮੈਜਾਰਿਟੀ ਹੋਵੇ ਔਰ ਦੂਜੇ ਪਾਸੇ ਆਪੋਜ਼ੀਸ਼ਨ ਜਦੋਂ ਬਹੁਤ ਘੱਟ ਹੋਵੇ, ਸਾਰੇ ਮੈਂਬਰ ਸਾਹਿਬਾਨ ਨੂੰ ਤੁਸੀਂ ਕੇਵਲ ਇਕ ਵਾਰ ਹੀ 6 ਮਹੀਨੇ ਦੇ ਵਿੱਚ ਮੌਕਾ ਦੇਵੋ ਕਿ ਉਹ ਏਥੇ ਆ ਕੇ ਪੰਜਾਬ ਦੇ ਬਹੁਤ ਸਾਰੇ ਬਰਨਿੰਗ ਇਸ਼ੂਜ਼ ਜਿਨ੍ਹਾਂ ਤੇ ਦੋ ਚਾਰ ਮਿੰਟਾਂ ਵਿੱਚ ਹੀ ਮੈਂ ਜ਼ਿਕਰ ਕਰਾਂਗਾ, ਉਨ੍ਹਾਂ ਤੇ ਉਹ ਆਪਣੀ ਰਾਏ ਦੇ ਸਕਣ ਕੋਈ ਪਬਲਿਕ ਇਨਟਰੈਸਟ ਦੇ ਵਿੱਚ ਕੋਈ ਗੱਲ ਵੀ ਪੁੱਛ ਸਕਣ, ਕੋਈ ਚੰਗੀ ਗੱਲ ਨਹੀਂ । ਤੁਸੀਂ, ਸਪੀਕਰ ਸਾਹਿਬ, ਜ਼ਰੂਰ ਇਸ ਗੱਲ ਦੇ ਨਾਲ ਸਹਿਮਤ ਹੋਵੋਗੇ ਕਿ 6 ਮਹੀਨੇ ਦੇ ਅੰਦਰ ਅੰਦਰ ਸੈਸ਼ਨ ਬੁਲਾਉਣਾ ਸਾਡੀ ਸੰਵਿਧਾਨਕ ਮਜਬੂਰੀ ਹੈ ਜਾਂ ਜ਼ਿੰਮੇਵਾਰੀ ਕਹਿ ਲਓ । ਮੈਂ ਮਜਬੂਰੀ ਸਬਦ ਨਹੀਂ ਵਰਤਣਾ ਚਾਹੁੰਦਾ । 6 ਮਹੀਨੇ ਦੇ ਅੰਦਰ ਅੰਦਰ ਕਿਸੇ ਵੀ ਰਾਜ ਦੀ ਵਿਧਾਨ ਸਭਾ ਨੇ ਆਪਣੀ ਮੀਟਿੰਗ ਜ਼ਰੂਰੀ ਤੌਰ ਤੇ ਕਰਨੀ ਹੀ ਹੁੰਦੀ ਹੈ । ਜੇ ਇਸ ਤਰ੍ਹਾਂ ਦੀ ਮਜਬੂਰੀ ਨਾ ਹੋਵੇ ਤਾਂ ਮੈਂ ਮਹਿਸੂਸ ਕਰਦਾ ਹਾਂ ਕਿ ਘੱਟੋ ਘੱਟ ਪੰਜਾਬ ਦੀ ਮੌਜੂਦਾ ਸਰਕਾਰ ਸ਼ਾਇਦ ਪੰਜ ਸਾਲ ਵੀ ਇਸ ਤਰ੍ਹਾਂ ਦਾ ਸੈਸ਼ਨ ਨਾ ਕਰਿਆ ਕਰੇ । ਇਹ ਆਰਡੀਨੈਂਸਾਂ ਰਾਹੀਂ ਹੀ ਆਪਣਾ ਕੰਮ ਸਾਰਨ ਵਿੱਚ ਵਿਸ਼ਵਾਸ ਰੱਖਦੀ ਹੈ । ਏਨੀ ਵੱਡੀ ਮੈਜਾਰਿਟੀ ਦੇ ਹੁੰਦਿਆਂ ਹੋਇਆਂ ਵੀ ਅਸੀਂ ਕਨਵਿਨਸ ਨਹੀਂ ਹੋ ਸਕੇ ! ਆਖਿਰ ਇਸ ਸਰਕਾਰ ਨੂੰ ਖਤਰਾ ਕੀ ਹੈ ? ਕਿਉਂ ਮੈਂਬਰ ਸਾਹਿਬਾਨ ਨੂੰ ਇਸ ਹਾਊਸ ਦੇ ਵਿੱਚ ਕੁਝ ਕਹਿਣ ਦਾ ਮੌਕਾ ਨਹੀਂ ਦਿੱਤਾ ਜਾ ਰਿਹਾ ? ਸਪੀਕਰ ਸਾਹਿਬ, ਏਥੇ ਇਹ ਸਵਾਲ ਬਹੁਤ ਵੱਡਾ ਹੈ ਕਿ ਅਸੀਂ ਆਪ ਹੀ ਆਪਣੇ ਕੀਤੇ ਫੈਸਲਿਆਂ ਦੀ ਉਲੰਘਣਾ ਕਰਨ ਵਿੱਚ ਭਾਗੀ ਬਣ ਰਹੇ ਹਾਂ । ਸਾਡੇ ਪੰਜਾਬ ਦੇ ਪਾਰਲੀਮਾਨੀ ਮਾਮਲਿਆਂ ਦੇ ਮਾਨਯੋਗ ਮੰਤਰੀ ਵੀ ਸ਼੍ਰੀਨਗਰ ਦੇ ਵਿੱਚ ਜੋ ਪਿੱਛੇ 12 ਅਗਸਤ, 1997 ਵਿੱਚ ਵਿਸ਼ਵ ਦੀ 12ਵੀਂ ਕਾਨਫਰੰਸ ਹੋਈ ਸੀ ਜਿਸ ਵਿੱਚ ਸਾਰੀਆਂ ਹੀ ਪਾਰਟੀਆਂ ਦੇ ਨੁਮਾਇੰਦੇ ਸ਼ਾਮਲ ਸਨ, ਵਿਧਾਨ ਸਭਾਵਾਂ ਦੇ ਵੀ ਅਤੇ ਪਾਰਲੀਮੈਂਟ ਦੇ ਵੀ, ਉਥੇ ਸਰਬ-ਸੰਮਤੀ ਦੇ ਨਾਲ ਫੈਸਲਾ ਕੀਤਾ ਗਿਆ ਸੀ ਕਿ ਜੋ ਸਾਡੀਆਂ ਸਟੇਟ ਦੀਆਂ ਵਿਧਾਨ ਸਭਾਵਾਂ ਹਨ, ਉਹ ਘੱਟੋ ਘੱਟ 100 ਦਿਨ ਜਾਂ ਜਿਹੜੀਆਂ ਛੋਟੀਆਂ ਵਿਧਾਨ ਸਭਾਵਾਂ ਹਨ, ਉਹ 75 ਦਿਨ ਆਪਣੀਆਂ ਬੈਠਕਾਂ ਕਰਿਆ ਕਰਨ ਪਰ ਸਰਬ-ਸੰਮਤੀ ਦੇ ਨਾਲ ਪ੍ਰਸਤਾਵ ਪਾਸ ਹੋਣ ਦੇ ਬਾਵਜੂਦ ਵੀ ਉਸ ਤੇ, ਸਪੀਕਰ ਸਾਹਿਬ, ਕੋਈ ਅਮਲ ਨਹੀਂ ਹੋ ਰਿਹਾ ਹੈ । ਇਹ ਦਾਅਵਾ ਕਰ ਰਹੇ ਹਨ ਕਿ ਇਹ ਮਹਾਰਾਜਾ ਰਣਜੀਤ ਸਿੰਘ ਦੀ ਸਰਕਾਰ ਹੈ, ਲੇਕਿਨ ਲੋਕ ਤਾਂ ਇਸਦੇ ਉਲਟ ਕਹਿ ਰਹੇ ਹਨ ਉਸ ਗੱਲ ਦਾ ਪ੍ਰਗਟਾਵਾ ਜੇ ਬਾਕੀ ਕੰਮਾਂ ਤੇ ਨਹੀਂ ਹੋ ਸਕਿਆ ਤਾਂ ਜੋ ਸਰਬ-ਸੰਮਤੀ ਨਾਲ ਫੈਸਲਾ ਹੋਇਆ ਸੀ, ਜਿਸ ਵਿੱਚ ਤੁਸੀਂ ਆਪ ਵੀ ਸ਼ਾਮਲ ਸੀ ਅਤੇ ਜੋ ਸੈਂਟਰ ਦੇ ਵਿੱਚ ਤੁਹਾਡੀਆਂ ਪਾਰਟੀਆਂ ਦੇ ਨੁਮਾਇੰਦੇ ਹਨ, ਉਹ ਵੀ ਸ਼ਾਮਲ ਸਨ ਤਾਂ ਘੱਟੋ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਘੱਟ ਉਸ ਫੈਸਲੇ ਤੇ ਅਮਲ ਤਾਂ ਹੋਣਾ ਚਾਹੀਦਾ ਹੀ ਸੀ । ਔਰ, ਸਪੀਕਰ ਸਾਹਿਬ, ਤੁਸੀਂ ਮੇਰੇ ਨਾਲ ਜ਼ਿਆਦਾ ਸਹਿਮਤ ਹੋਵੋਗੇ ਕਿ ਤੁਹਾਡੀ ਆਪਣੀ ਕਾਨਫਰੰਸ ਵੀ ਹੋਈ ਸੀ ਸ਼ਿਮਲੇ ਵਿੱਚ ਜਿੱਥੇ ਸਾਰੇ ਹਿੰਦੁਸਤਾਨ ਦੇ ਪਰੀਜਾਈਡਿੰਗ ਆਫੀਸਰਜ਼ ਨੇ ਇਹ ਫੈਸਲਾ ਦਿੱਤਾ ਸੀ ਕਿ ਘੱਟੋ ਘੱਟ 100 ਦਿਨ ਵਿਧਾਨ ਸਭਾਵਾਂ ਦੀਆਂ ਬੈਠਕਾਂ ਕੀਤੀਆਂ ਜਾਣ । ਮਾਨਯੋਗ ਸਪੀਕਰ ਸਾਹਿਬਾਨ ਦੇ ਕੀਤੇ ਹੋਏ ਸਰਬਸੰਮਤੀ ਨਾਲ ਫੈਸਲੇ ਤੇ ਆਪਣੇ ਆਪ ਕੀਤੇ ਹੋਏ ਸਰਬ-ਸੰਮਤੀ ਨਾਲ ਫੈਸਲੇ ਤੇ ਭਾਵੇਂ ਦੂਜੀਆਂ ਵਿਧਾਨ ਸਭਾਵਾਂ ਵੀ ਇਸ ਤੇ ਪੂਰਾ ਪਹਿਰਾ ਨਹੀਂ ਦੇ ਰਹੀਆਂ ਪਰ ਉਨ੍ਹਾਂ ਦੀਆਂ ਸਿਟਿੰਗਜ਼ ਸਾਡੇ ਨਾਲੋਂ ਜ਼ਰੂਰ ਜ਼ਿਆਦਾ ਹਨ । ਜੇ ਇਸ ਫੈਸਲੇ ਤੇ ਉਹ ਪੂਰਾ ਪਹਿਰਾ ਨਹੀਂ ਦੇ ਰਹੀਆਂ ਤਾਂ ਪੰਜਾਬ ਦੀ ਸਰਕਾਰ ਨੂੰ ਜ਼ਰੂਰ ਪਹਿਲ ਕਰਕੇ ਅਤੇ ਪੂਰਾ ਪਹਿਰਾ ਦੇ ਕੇ ਇਕ ਮਿਸਾਲ ਬਣਨਾ ਚਾਹੀਦਾ ਸੀ । ਹੁਣ ਅਗਲਾ ਇਕ ਸਵਾਲ ਹੋ ਸਕਦਾ ਹੈ ਜਵਾਬ ਦੇਣ ਲੱਗਿਆਂ, ਮੇਰੇ ਸਾਥੀ ਕਹਿ ਸਕਦੇ ਹਨ ਕਿ ਸਾਡੇ ਕੋਲ ਤਾਂ ਕੋਈ ਬਿਜ਼ਨਿਸ ਹੀ ਨਹੀਂ ਡੇਢ ਵਜੇ ਹਾਊਸ ਖਤਮ ਹੋ ਜਾਣਾ ਹੈ ਅਤੇ 12-35 ਤੱਕ ਹੀ ਅਸੀਂ ਆਪਣੀ ਸਾਰੀ ਕਾਰਵਾਈ ਮੁਕੰਮਲ ਕਰ ਲਈ ਹੈ । ਮੈਂ ਸਮਝਦਾ ਹਾਂ ਕਿ ਸਬੰਧਤ ਮੰਤਰੀ ਜੀ ਵੱਲੋਂ ਦਿੱਤੀ ਗਈ ਸਟੇਟਮੈਂਟ ਠੀਕ ਤਸਵੀਰ ਪੇਸ਼ ਨਹੀਂ ਕਰਦੀ ਕਿ ਸਰਕਾਰ ਕੋਲ ਕੋਈ ਲੈਜਿਸਲੇਟਿਵ ਬਿਜ਼ਨਿਸ ਹੀ ਨਹੀਂ ਹੈ । ਇੰਨਾ ਵੱਡਾ ਵਿਸ਼ਾਲ ਮੁਲਕ ਹੈ, ਇਹ ਤਾਂ ਹੈ ਨਹੀਂ ਕਿ ਸਾਰੇ ਮੁਲਕ ਦਾ ਹੀ ਲੈਜਿਸਲੇਟਿਵ ਬਿਜ਼ਨਿਸ ਇਥੇ ਲਿਆਂਦਾ ਜਾਣਾ ਹੈ । ਸਾਡੀ ਤਾਂ ਇਕ ਛੋਟੀ ਜਿਹੀ ਸਟੇਟ ਹੈ ਅਤੇ ਇਥੇ ਕਿੰਨਾ ਕੁ ਲੈਜਿਸਲੇਟਿਵ ਬਿਜ਼ਨਿਸ ਹੋ ਸਕਦਾ ਹੈ । ਲੇਕਿਨ ਜੋ ਪਿਛਲੇ 6 ਮਹੀਨਿਆਂ ਵਿਚ ਸਟੇਟ ਵਿਚ ਵਾਪਰਿਆ ਹੈ, ਉਸ ਦਾ ਜ਼ਿਕਰ ਤੁਹਾਡੇ ਨਾਲ ਕਰਨਾ ਜਰੂਰੀ ਹੈ । ਸਾਰੇ ਪੰਜਾਬ ਦੀ ਅੱਜ ਬੜੀ ਤਰਸਯੋਗ ਹਾਲਤ ਹੈ । ਪਿੱਛੇ ਝੋਨਾ ਮੰਡੀਆਂ ਵਿਚ ਬੁਰੀ ਤਰ੍ਹਾਂ ਰੁਲਿਆ ਹੈ, ਪ੍ਰੋਕਿਓਰਮੈਂਟ ਵਿਚ ਗੜਬੜ ਹੋਈ ਹੈ, ਭਾਰੀ ਬਾਰਸ਼ਾਂ ਪਈਆਂ ਹਨ । 4-5 ਹਜ਼ਾਰ ਕਰੋੜ ਰੁਪਏ ਦਾ ਕਿਸਾਨਾਂ ਦਾ ਨੁਕਸਾਨ ਹੋਇਆ ਹੈ । ਕੇਂਦਰ ਦੀ ਸਰਕਾਰ ਨੇ ਕੋਈ ਬਾਂਹ ਨਹੀਂ ਫੜੀ । ਅਸੀਂ ਲੋਕਾਂ ਦੇ ਨੁਮਾਇੰਦੇ ਹਾਂ ਅਤੇ ਲੋਕ ਸਾਨੂੰ ਪੁੱਛਦੇ ਹਨ ਕਿ ਸਰਕਾਰ ਸਾਡੀ ਕੋਈ ਬਾਂਹ ਫੜੇਗੀ ? ਸਾਡੇ ਕੋਲ ਕੋਈ ਅਜਿਹਾ ਪਲੇਟਫਾਰਮ ਤਾਂ ਹੈ ਨਹੀਂ ਜਿਥੇ ਅਸੀਂ ਸਰਕਾਰ ਨੂੰ ਪੁੱਛ ਸਕੀਏ ਕਿ ਉਹ ਕਿਸਾਨਾਂ ਨੂੰ ਚਾਰ ਪੈਸੇ ਰਾਹਤ ਦੇ ਦੇਵੇਗੀ ਜਾਂ ਨਹੀਂ । ਸ਼ਾਇਦ ਵਿਧਾਨ ਸਭਾ ਦਾ ਸੈਸ਼ਨ ਜਦੋਂ ਸਰਕਾਰ ਬੁਲਾਵੇਗੀ ਤਾਂ ਉਥੇ ਇਕ ਪਲੇਟਫਾਰਮ ਤੇ ਸਾਨੂੰ ਇਹ ਅਧਿਕਾਰ ਜ਼ਰੂਰ ਦਿੱਤਾ ਹੋਇਆ ਹੈ ਅਤੇ ਉਸ ਦੀ ਵਰਤੋਂ ਕਰਦੇ ਹੋਏ ਅਸੀਂ ਇਹ ਜ਼ਰੂਰ ਸਰਕਾਰ ਕੋਲੋਂ ਜਾਣਕਾਰੀ ਲਵਾਂਗੇ ਅਤੇ ਅਪੀਲ ਵੀ ਕਰਾਂਗੇ ਕਿ ਤੁਸੀਂ ਕਿਸਾਨਾਂ ਦੀ ਬਾਂਹ ਫੜੋ । ਕੇਂਦਰ ਤੁਹਾਡੀ ਬਾਂਹ ਫੜਨ ਵਾਸਤੇ ਤਿਆਰ ਨਹੀਂ ਹੈ । ਜਿਹੜੀ ਕਿਸਾਨ ਨੂੰ ਮਾਰ ਪਈ ਹੈ, ਉਸ ਉਤੇ ਅੱਜ ਇਥੇ ਕਿਉਂ ਨਾ ਬਹਿਸ ਹੋਵੇ । ਇਸ ਤਰ੍ਹਾਂ ਬਹੁਤ ਸਾਰੇ ਮਾਮਲੇ ਹਨ ਜਿਨ੍ਹਾਂ ਤੇ ਸਾਡੀ ਤੁਹਾਡੇ ਨਾਲ ਕੋ-ਆਪਰੇਸ਼ਨ ਵੀ ਹੋ ਸਕਦੀ ਹੈ ਕਿਉਂ ਕਿ ਜਿਥੋਂ ਤੱਕ ਕੁਦਰਤੀ ਆਫ਼ਤਾਂ ਜਾਂ ਮਾਰ ਦੀ ਗੱਲ ਹੈ, ਉਸ ਦਾ ਜ਼ਿੰਮੇਵਾਰ ਅਸੀਂ ਸਰਕਾਰ ਨੂੰ ਤਾਂ ਨਹੀ ਠਹਿਰਾ ਸਕਦੇ । ਉਸ ਤੇ ਸਾਡੀ ਸਹਿਮਤੀ ਹੈ । ਅਸੀਂ ਕੋਈ ਹੋਲਦੀ ਰਾਏ ਦਿੰਦੇ ਜਿਸ ਨਾਲ ਅਸੀਂ-ਤੁਸੀਂ ਬੈਠ ਕੇ ਕੋਈ ਉਸਾਰੂ ਹੱਲ ਕਢਦੇ । ਲੇਕਿਨ ਤੁਸੀਂ ਸਾਨੂੰ ਮੌਕਾ ਹੀ ਨਹੀਂ ਦੇਣਾ ਚਾਹੁੰਦੇ.....

ਸ੍ਰੀ ਸਪੀਕਰ : ਅਟਸੀ ਸਾਹਿਬ, ਤੁਸੀਂ ਤੇ ਇਸ ਬਾਰੇ ਕੋਈ ਮੋਸ਼ਨ ਲਿਆਂਉਂਦੇ ਤਾਂ ਵਿਚਾਰ ਵੀ ਹੋ ਸਕਦੀ ਸੀ ।

ਕਾਮਰੇਡ ਹਰਦੇਵ ਸਿੰਘ ਅਰਸ਼ੀ : ਸਾਡੀ ਸਟੇਟ ਵਿਚ ਫਾਈਨੈਂਸ਼ੀਅਲ ਕਰਾਈਸਜ਼ ਬਣਿਆ ਹੋਇਆ ਹੈ । ਇਸ ਤੇ ਮੈਂ ਸਮਾਂ ਇਸ ਕਰਕੇ ਨਹੀਂ ਲਾਉਣਾ ਚਾਹੁੰਦਾ ਕਿਉਂਕਿ ਕੰਧ ਤੇ ਲਿਖਿਆ ਸਾਰਿਆਂ ਦੇ ਪੜ੍ਹਣ ਵਿਚ ਆ ਗਿਆ ਹੈ ਅਤੇ ਇਹਦੇ ਤੇ ਕਦੇ ਤਾਂ ਵਿਚਾਰ ਹੋਵੇਗੀ । ਸਾਨੂੰ ਹੋਰ ਤਾਂ ਕੋਈ ਮੌਕਾ ਨਹੀਂ ਮਿਲ ਰਿਹਾ । ਇਥੇ ਤੁਸੀਂ ਆਪਣੇ ਵੱਲੋਂ ਵਾਈਟ-ਪੇਪਰ ਜਾਂ ਸਟੇਟਮੈਂਟ ਲਿਆਓ, ਘੱਟੋ ਘੱਟ ਕੋਈ ਆਰਥਿਕ ਇਕ-ਨੌਮਿਕ ਸਰਵੇ ਹੀ ਸਟੇਟ ਦਾ ਲੈ ਆਓ । ਇਸੇ ਤਰ੍ਹਾਂ, ਸਪੀਕਰ ਸਾਹਿਬ, ਬਹੁਤ ਸਾਰੇ ਐਸੇ ਮਸਲੇ ਹਨ । ਮੈਂ ਤੁਹਾਡੇ ਰਾਹੀਂ ਮਾਨਯੋਗ ਮੁੱਖ ਮੰਤਰੀ ਜੀ ਨੂੰ ਕਹਿਣਾ ਚਾਹੁੰਦਾ ਹਾਂ, ਕਿ ਬੈਠਕ ਅੱਜ ਤੁਹਾਡੀ ਸਮਾਪਤ ਹੋ ਰਹੀ ਹੈ ਪਰ ਕੁਝ ਐਸੇ ਸਵਾਲ ਆ ਜਾਂਦੇ ਹਨ ਜਿਹੜੇ ਹਾਊਸ ਦਾ ਧਿਆਨ ਮੰਗਦੇ ਹਨ । ਅੰਮ੍ਰਿਤਸਰ ਵਿਚ ਕਿਸੇ ਵੇਲੇ ਵੀ ਵਿਸਫੋਟਕ ਸਥਿਤੀ ਬਣ ਸਕਦੀ ਹੈ । ਮੈਂ ਸਾਰੀ ਗੱਲ ਦਾ ਜ਼ਿਕਰ ਨਹੀਂ ਕਰਦਾ, ਸੀ. ਐਮ. ਸਾਹਿਬ ਦੇ ਨੋਟਿਸ ਵਿਚ ਹੈ । ਇਕ ਪਾਸੇ ਮੇਅਰ ਨੇ ਝੰਡਾ ਗੱਡ ਦਿੱਤਾ ਮੂਰਤੀ ਦਾ, ਇਕ ਪਾਸੇ ਡਿਪਟੀ ਮੇਅਰ ਨੇ ਨਿਸ਼ਾਨ ਸਾਹਿਬ ਦਾ ਝੰਡਾ ਗੱਡ ਦਿੱਤਾ ਹੈ । ਜੋ ਹਾਈ ਕੋਰਟ ਦਾ ਸਟੇਟਸ-ਕੋ ਹੈ, ਉਸ ਦੀ ਵੀ ਟੋਟਲ ਵਾਇਲੇਸ਼ਨ ਕਰ ਦਿੱਤੀ ਗਈ ਹੈ । ਸਾਰੀਆਂ ਕਮਿਊਨਟੀਜ਼ ਦਾ ਸਾਂਝਾ ਡੈਪੂਟੇਸ਼ਨ ਸੀ. ਐਮ. ਸਾਹਿਬ ਨੂੰ ਵੀ ਮਿਲਿਆ ਹੈ ਅਤੇ ਲੋਕਲ ਐਡਮਨਿਸਟਰੇਸ਼ਨ ਜਿਸ ਤੇ ਸਿਆਸੀ ਦਬਾਅ ਹੈ, ਆਪਣੇ ਆਪ ਨੂੰ ਹੈਲਪਲੈਸ ਮਹਿਸੂਸ ਕਰ ਰਹੀ ਹੈ । ਜੇ ਅਸੀਂ ਸਰਕਾਰ ਦੇ ਨੋਟਿਸ ਵਿਚ ਨਹੀਂ ਲਿਆਵਾਂਗੇ, ਕਾਲ ਅਟੈਨਸ਼ਨ ਨਹੀਂ ਲਿਆਵਾਂਗੇ ਤਾਂ ਉਸ ਤੇ ਹੁਣ ਅਸੀਂ ਕਿਵੇਂ ਦਖਲ ਦੇਵਾਂਗੇ ।

ਇਸੇ ਤਰ੍ਹਾਂ, ਸਪੀਕਰ ਸਾਹਿਬ, ਮੈਂ ਆਖਰ ਵਿਚ ਕਹਿਣਾ ਚਾਹੁੰਦਾ ਹਾਂ ਕਿ ਬੜਾ ਵੱਡਾ ਸਵਾਲ ਹੈ, ਸਾਡੀਆਂ ਸ਼ਾਨਦਾਰ ਪਰੰਪਰਾਵਾਂ ਹਨ ਅਤੇ ਅਸੀਂ ਖਾਲਸੇ ਦੀ 300 ਸਾਲਾ ਜਨਮ ਸ਼ਤਾਬਦੀ ਮਨਾਉਣ ਜਾ ਰਹੇ ਹਾਂ । ਅਸੀਂ ਉਸ ਦੇ ਬਾਰੇ ਬਹੁਤ ਕੁਝ ਕਹਿਣਾ ਚਾਹੁੰਦੇ ਹਾਂ । ਸਰਕਾਰ ਹੋਰ ਤਾਂ ਕਿਸੇ ਪਲੇਟਫਾਰਮ ਤੇ ਮੌਕਾ ਦੇ ਨਹੀਂ ਰਹੀ । ਉਸ ਸਬੰਧ ਵਿਚ ਜਿਸ ਤਰ੍ਹਾਂ ਦੀ ਕੰਟਰੋਵਰਸੀ ਬਣ ਗਈ ਹੈ ਮੈਂ ਸਮਝਦਾ ਹਾਂ ਕਿ ਜਿਹੜੇ ਚਾਰ ਚੰਨ ਲੱਗਣੇ ਸੀ, ਉਸ ਨਾਲ ਉਹਨਾਂ ਤੇ ਚਾਰ ਚੰਨ ਲੱਗਣ ਦੀ ਬਜਾਏ ਕਈ ਤਰ੍ਹਾਂ ਦੇ ਪ੍ਰਸ਼ਨ ਚਿੰਨ੍ਹ ਲੱਗ ਗਏ ਹਨ । ਉਹਦੇ ਵਿਚ ਸਰਕਾਰ ਦਾ ਸਿੱਧਾ ਦਖਲ ਹੈ ਅਤੇ ਜਿਹੜੀ ਸਰਕਾਰ ਨੇ ਧਰਮ ਨਿਰਪੱਖ ਹੋਣ ਦੀ ਸੰਵਿਧਾਨ ਦੀ ਸਹੁੰ ਚੁੱਕੀ ਹੋਈ ਹੈ, ਉਹ ਸਰਕਾਰ ਸਿੱਧਾ ਹੀ ਧਾਰਮਿਕ ਮਾਮਲਿਆਂ ਵਿਚ ਇੰਟਰਫੀਅਰ ਕਰੇ, ਇਸ ਨਾਲ ਇਕ ਥੀਓਕਰੇਟਿਕ ਸਟੇਟ ਬਣਾਉਣ ਦੀ ਕੋਸ਼ਿਸ਼ ਕੀਤੀ ਜਾ ਰਹੀ ਹੈ । ਧਾਰਮਿਕ ਸੰਸਥਾ ਜਿਹੜੀ ਹੈ, ਉਹ ਇਹ ਕੰਮ ਕਰੇ ਅਤੇ ਸਰਕਾਰ ਉਸਦੀ ਹੈਲਪ ਕਰੇ । ਸਰਕਾਰ ਤੋਂ ਕਿਸੇ ਤਰ੍ਹਾਂ ਦੀ ਜ਼ਰੂਰਤ ਪੈਂਦੀ ਹੈ ਤਾਂ ਸਰਕਾਰ ਉਸਦੀ ਹੈਲਪ ਕਰੇ । ਪਰ ਸਰਕਾਰ ਆਪ ਇਕ ਧਰਮ ਦਾ ਪਾਰਟੀਕੁਲਰ ਸਥਾਨ ਗ੍ਰਹਿਣ ਕਰ ਲਵੇ, ਇਹਦੇ ਆਉਣ ਵਾਲੇ ਸਮੇਂ ਵਿਚ ਸਿੱਟੇ ਕਿੰਨੇ ਨੈਗੇਟਿਵ ਹੋ ਸਕਦੇ ਹਨ, ਕਿੰਨਾ ਮਾੜਾ ਪ੍ਰਭਾਵ ਪੈ ਸਕਦਾ ਹੈ, ਇਹ ਸਭ ਕਹਿਣ ਦਾ ਮੌਕਾ ਤੁਸੀਂ ਕਿਥੇ ਦਿਓਗੇ । ਜੋ ਸਾਰੇ ਪੰਜਾਬ ਨੂੰ ਪਿੱਛੇ ਵੀ ਭੁਗਤਣੀਆਂ ਪਈਆਂ ਸਨ, ਉਹ ਹੁਣ ਵੀ ਭੁਗਤਣੀਆਂ ਪੈਣੀਆਂ ਹਨ । ਊਧਮ ਸਿੰਘ ਨਗਰ ਦਾ ਸਵਾਲ ਹੈ, ਇਹ ਗੱਲਾਂ ਕਹਿਣ ਦਾ ਮੌਕਾ

[ਕਾਮਰੇਡ ਹਰਦੇਵ ਸਿੰਘ ਅਰਸ਼ੀ]

ਤੁਸੀਂ ਕਿਥੇ ਦਿਓਗੇ । ਇਸੇ ਤਰ੍ਹਾਂ ਸਪੀਕਰ ਸਾਹਿਬ, ਅੱਜ ਤੁਹਾਡੀ ਹਾਜ਼ਰੀ ਵਿਚ ਤੁਹਾਡੀ ਆਗਿਆ ਦੇ ਨਾਲ ਹੀ ਸਾਰਾ ਬਿਜ਼ਨਿਸ ਜੋ ਹੋਇਆ ਹੈ, ਉਹਦੇ ਵਿਚ ਕਿੰਨੀਆਂ ਰਿਪੋਰਟਾਂ ਵੱਖ-ਵੱਖ ਬੋਰਡਾਂ/ਕਾਰਪੋਰੇਸ਼ਨਾਂ ਦੀਆਂ ਇਥੇ ਲੇਅ ਹੋਈਆਂ ਹਨ । ਸਾਡਾ ਰੂਲਜ਼ ਆਫ ਪ੍ਰੋਸੀਜ਼ਰ ਇਸ ਕਿਸਮ ਦਾ ਹੈ ਕਿ ਉਨ੍ਹਾਂ ਤੇ ਅਸੀਂ ਕੋਈ ਨੋਟਿਸ ਨਹੀਂ ਦੇ ਸਕਦੇ ਕਿਉਂਕਿ ਅਣਮਿਥੇ ਸਮੇਂ ਲਈ ਅਸੀਂ ਅੱਜ ਆਪਣਾ ਹਾਊਸ ਉਠਾ ਰਹੇ ਹਾਂ । ਜੇ ਅੱਜ ਸਾਡਾ ਹਾਊਸ ਹੀ ਅਣ-ਮਿੱਥੇ ਸਮੇਂ ਲਈ ਉਠ ਗਿਆ ਤਾਂ ਫਿਰ ਜੋ ਸਾਡੇ ਵੱਲੋਂ ਨੋਟਿਸ ਦਿੱਤੇ ਗਏ ਹਨ, ਉਹ ਲੈਪਸ ਹੋ ਜਾਣਗੇ ਅਤੇ ਅਗਲੇ ਸੈਸ਼ਨ ਵਿੱਚ ਰਿਵਿਊ ਨਹੀਂ ਹੋ ਸਕਣਗੇ । ਇਸ ਲਈ ਇਹ ਬੇਨਤੀ ਹੈ ਕਿ ਬੋਰਡਾਂ ਅਤੇ ਕਾਰਪੋਰੇਸ਼ਨਾਂ ਦੀ ਫੰਕਸ਼ਨਿੰਗ ਅਤੇ ਕਾਰਗੁਜ਼ਾਰੀ ਬਾਰੇ ਜੋ ਅਸੀਂ ਕਹਿਣਾ ਚਾਹੁੰਦੇ ਸੀ, ਉਹ ਅਸੀਂ ਨਹੀਂ ਕਹਿ ਸਕੇ । ਪੰਜਾਬ ਦੇ ਲੋਕਾਂ ਦਾ ਇਸ ਸਬੰਧ ਵਿੱਚ ਕੀ ਇੰਟਰੈਸਟ ਹੈ, ਪੰਜਾਬ ਦੇ ਲੋਕ ਕੀ ਸਮਝਦੇ ਹਨ ਜਾਂ ਉਨ੍ਹਾਂ ਦੇ ਵਿੱਚ ਕਿਸ ਕਿਸਮ ਦੀਆਂ ਤਰੁੱਟੀਆਂ ਹਨ, ਉਹ ਸਾਨੂੰ ਕਹਿਣ ਦਾ ਕਿੱਥੇ ਮੌਕਾ ਮਿਲੇਗਾ ? ਬਹੁਤ ਸਾਰੇ ਸਵਾਲ ਅਸੀਂ ਕਰਨਾ ਚਾਹੁੰਦੇ ਹਾਂ । ਇਸੇ ਤਰ੍ਹਾਂ ਸਪੀਕਰ ਸਾਹਿਬ, ਇਹ ਸਵਾਲ ਕੋਈ ਛੋਟਾ ਨਹੀਂ...... ਮੈਂ ਇਹ ਨਹੀਂ ਚਾਹੁੰਦਾ ਕਿ ਤੁਸੀਂ ਕਹੋ ਕਿ ਮੈਂ ਕੋਈ ਹੱਦਾਂ ਕਰਾਸ ਕਰ ਰਿਹਾ ਹਾਂ । ਐਡਵੋਕੇਟ ਜਨਰਲ ਸਾਰੇ ਪੰਜਾਬ ਦਾ ਹੈ, ਉਸਦੇ ਨਾਲ ਪੰਜਾਬ ਸਰਕਾਰ ਦਾ ਇਕ ਅਕਸ ਜੁੜਿਆ ਹੋਇਆ ਹੈ । ਉਹ ਇਕ ਬੜਾ ਸੀਰੀਅਸ ਐਲੀਗੇਸ਼ਨ ਲਗਾ ਕੇ ਰੀਜ਼ਾਇਨ ਕਰ ਗਿਆ ਹੈ । ਉਸਦੇ ਬਾਰੇ ਬਹੁਤ ਸਾਰੇ ਲੋਕ ਸਾਨੂੰ ਵੀ ਸਵਾਲ ਪੁੱਛਦੇ ਹਨ, ਅਸੀਂ ਸਰਕਾਰ ਤੋਂ ਜਾਣਕਾਰੀ ਲੈਣਾ ਚਾਹੁੰਦੇ ਹਾਂ, ਪਰ ਸਰਕਾਰ ਸਾਨੂੰ ਕਿੱਥੇ ਜਾਣਕਾਰੀ ਦੇਵੇ । ਇਹ ਇਕ ਪਲੇਟਫਾਰਮ ਹੈ ਸਾਡਾ, ਜਿਥੇ ਸਰਕਾਰ ਸਾਨੂੰ ਮੌਕਾ ਨਹੀਂ ਦਿੰਦੀ । ** ** **

**ਸ਼੍ਰੀ ਸਪੀਕਰ** : ਇਸ ਨੂੰ ਐਕਸਪੰਜ ਕੀਤਾ ਜਾਵੇ ।

**ਕਾਮਰੇਡ ਹਰਦੇਵ ਸਿੰਘ ਅਰਸ਼ੀ** : ਸੋ, ਸਪੀਕਰ ਸਾਹਿਬ, ਅਗਾਂਹ ਤੋਂ ਮੈਂ ਤੁਹਾਨੂੰ ਬੇਨਤੀ ਕਰਾਂਗਾ ਕਿ ਅਸੀਂ ਘੱਟੋ ਘੱਟ ਹਿਮਾਚਲ ਪ੍ਰਦੇਸ਼ ਵਾਲਾ ਪੈਟਰਨ, ਤਜਰਬਾ ਹੀ ਪੰਜਾਬ ਵਿੱਚ ਅਪਲਾਈ ਕਰ ਲਈਏ ਕਿਉਂਕਿ ਪੰਜਾਬ ਸਰਕਾਰ ਤੋਂ ਤਾਂ ਸਾਨੂੰ ਕੋਈ ਆਸ ਨਹੀਂ ਕਿ ਇਹ ਸਾਨੂੰ ਕਹਿਣ ਲਈ ਪੂਰਾ ਸਮਾਂ ਦੇਵੇਗੀ । ਹਿਮਾਚਲ ਦੀ ਵਿਧਾਨ ਸਭਾ ਦੇ ਰੂਲਾਂ ਵਿੱਚ ਹੀ ਅਮੈਂਡਮੈਂਟ ਕਰ ਦਿੱਤੀ ਗਈ ਹੈ । ਉਨ੍ਹਾਂ ਦੇ ਦਿਨ ਫਿਕਸ ਕਰ ਦਿਤੇ ਗਏ ਹਨ ਕਿ ਇੰਨੀਆਂ ਸਿਟਿੰਗਜ਼ ਜ਼ਰੂਰ ਹੋਣਗੀਆਂ । ਇਸ ਤਰ੍ਹਾਂ ਮੇਰਾ ਖਿਆਲ ਹੈ ਕਿ ਤੁਸੀਂ ਵੀ ਕੋਈ ਰੂਲਜ਼ ਕਮੇਟੀ ਬਣਾ ਦਿਓ ਤਾਂ ਕਿ ਕੋਈ 60 ਦਿਨ, 50 ਦਿਨ ਜਾਂ 75 ਦਿਨ ਅਸੀਂ ਆਪਣੇ ਤੌਰ ਤੇ ਨਿਰਧਾਰਤ ਕਰ ਲਈਏ । ਇਹ ਤਾਂ ਆਪਣੀ ਮਰਜ਼ੀ ਨਾਲ ਹੀ ਹਾਊਸ ਨੂੰ ਚਲਾਉਣਾ ਚਾਹੁੰਦੇ ਹਨ । ਇਨ੍ਹਾਂ ਸ਼ਬਦਾਂ ਦੇ ਨਾਲ ਮੈਂ ਸਮਾਪਤ ਕਰਦਾ ਹਾਂ ਕਿ ਲੋਕਾਂ ਦੇ ਬਹੁਤ ਸਾਰੇ ਸਵਾਲਾਂ ਦੇ ਜਵਾਬ ਜੋ ਅਸੀਂ ਸਰਕਾਰ ਤੋਂ ਲੈਣਾ ਚਾਹੁੰਦੇ ਸੀ ਇਸ ਸਰਕਾਰ ਨੇ ਨਹੀਂ ਦਿੱਤੇ ਇਨ੍ਹਾਂ ਨੇ ਪੂਰੀ ਤਰ੍ਹਾਂ ਹਾਊਸ ਨੂੰ ਮਨੋਪਲੀ ਬਣਾਇਆ ਹੋਇਆ ਹੈ । ਸੋ ਮੈਂ ਇਸ ਮੋਸ਼ਨ ਦਾ ਵਿਰੋਧ ਕਰਦਾ ਹੋਇਆ ਬੇਨਤੀ ਕਰਦਾ ਹਾਂ ਕਿ ਹਫਤੇ ਪਿੱਛੋਂ ਫਿਰ ਸੈਸ਼ਨ ਨੂੰ ਕਾਲ ਕਰ ਲਿਆ ਜਾਵੇ ਅਤੇ

** Expunged as ordered by the Chair.

ਫਿਰ ਦੋ ਹਫਤੇ ਸੈਸ਼ਨ ਚੱਲੇ ਅਤੇ ਉਸ ਤੋਂ ਬਾਅਦ ਫਿਰ ਅਸੀਂ ਬਜਟ ਸੈਸ਼ਨ ਦੌਰਾਨ ਇੱਕਠੇ ਹੋਈਏ ।

**ਸ੍ਰੀ ਰਮੇਸ਼ ਚੰਦਰ ਡੋਗਰਾ (ਦਸੂਹਾ)** : ਸਪੀਕਰ ਸਾਹਿਬ, ਮੈਂ ਵੀ ਇਸ ਮਤੇ ਦੇ ਵਿਰੋਧ ਵਾਸਤੇ ਖੜ੍ਹਾ ਹੋਇਆ ਹਾਂ । ਸਪੀਕਰ ਸਾਹਿਬ, ਬਹੁਤ ਸਾਰੀਆਂ ਗੱਲਾਂ ਮੇਰੇ ਮਨ ਵਿੱਚ ਵੀ ਆ ਰਹੀਆਂ ਹਨ ਜਿਹੜੀਆਂ ਕਿ ਅਸੀਂ ਸਰਕਾਰ ਨੂੰ ਦੱਸਣਾ ਚਾਹੁੰਦੇ ਸੀ ਕਿ ਕਿਹੜੀਆਂ ਕਿਹੜੀਆਂ ਸਮਸਿਆਵਾਂ ਦੇ ਨਾਲ ਪੰਜਾਬ ਦੇ ਲੋਕ ਘਿਰੇ ਹੋਏ ਹਨ । ਇਕ ਦਿਨ ਦੇ ਵਾਸਤੇ ਕਾਂਸਟੀਚਿਊਸ਼ਨ ਆਬਲੀਗੇਸ਼ਨਲ ਨੂੰ ਮੱਦੇ-ਨਜ਼ਰ ਰੱਖਦੇ ਹੋਏ ਸੈਸ਼ਨ ਬੁਲਾ-ਇਆ ਗਿਆ ਅਤੇ ਕਿੰਨਾਂ ਖਰਚਾ ਇਹ ਸੈਸ਼ਨ ਬੁਲਾਉਣ ਤੇ ਹੁੰਦਾ ਹੈ, ਮੈਂ ਸਮਝਦਾ ਹਾਂ ਇਸਦੇ ਬਾਰੇ ਕੋਈ ਵੀ ਸੋਚ ਨਹੀਂ ਕੀਤੀ ਜਾਂਦੀ । ਸੈਸ਼ਨ ਇਕ ਦਿਨ ਵਾਸਤੇ ਬੁਲਾਓ ਜਾਂ ਦੋ ਦਿਨ ਵਾਸਤੇ ਬੁਲਾਓ, ਉਸ ਤੋਂ ਬਾਅਦ ਜੇਕਰ ਸੈਸ਼ਨ ਪ੍ਰਲੋਂਗ ਕਰ ਦਿੱਤਾ ਜਾਂਦਾ ਹੈ ਤਾਂ ਮੈਂ ਸਮਝਦਾ ਹਾਂ ਕਿ ਬਹੁਤ ਸਾਰੇ ਮੈਂਬਰ ਜਿਨ੍ਹਾਂ ਦੇ ਮਨਾਂ ਵਿੱਚ ਬਹੁਤ ਸਾਰੀਆਂ ਭਾਵਨਾਵਾਂ ਹਨ ਅਤੇ ਜਿਨ੍ਹਾਂ ਦਾ ਪ੍ਰਗਟਾਵਾ ਉਹ ਕਰਨਾ ਚਾਹੁੰਦੇ ਸੀ, ਉਨ੍ਹਾਂ ਨੂੰ ਸਮਾਂ ਮਿਲ ਜਾਂਦਾ ਪਰ ਉਨ੍ਹਾਂ ਨੂੰ ਸਮਾਂ ਨਹੀਂ ਦਿੱਤਾ ਗਿਆ । ਇਸਦੇ ਨਾਲ ਨਾਲ, ਸਪੀਕਰ ਸਾਹਿਬ, ਮੈਂ ਸਮਝਦਾ ਹਾਂ ਕਿ ਅੱਜ ਇਤਨੀ ਮਹਿੰਗਾਈ ਸਾਰੇ ਪੰਜਾਬ ਅਤੇ ਦੇਸ਼ ਵਿੱਚ ਵੀ ਹੋ ਰਹੀ ਹੈ । ਮਹਿੰਗਾਈ ਦੇ ਬਾਰੇ ਵੀ ਅਸੀਂ ਚਾਹੁੰਦੇ ਸੀ ਕਿ ਡਿਸਕਸ਼ਨ ਹੋਵੇ, ਇਸ ਦੇ ਬਾਰੇ ਵੀ ਕੋਈ ਸਮਾਂ ਨਹੀਂ ਦਿੱਤਾ ਗਿਆ । ਇਸ ਸਰਕਾਰ ਦੇ ਆਉਣ ਨਾਲ ਜਿਹੜੀ ਪੰਜਾਬ ਵਿੱਚ ਬੜੀ ਅਰਾਜਿਕਤਾ ਪੈਦਾ ਹੋਈ ਹੈ, ਖਾਸ ਕਰਕੇ ਪੁਲਿਸ ਦੁਆਰਾ ਅਤੇ ਖਾਸ ਕਰਕੇ ਇਨ੍ਹਾਂ ਦੇ ਪੁਲੀਟੀਕਲ ਪ੍ਰੈਸ਼ਰ ਦੁਆਰਾ, ਉਹ ਵੀ ਅਸੀਂ ਸਰਕਾਰ ਦੇ ਨੋਟਿਸ ਵਿੱਚ ਲਿਆਉਣਾ ਚਾਹੁੰਦੇ ਸੀ । ਖਾਸ ਕਰਕੇ ਮੇਰੇ ਦਸੂਹੇ ਸ਼ਹਿਰ ਵਿੱਚ ਇਕ ਬਹੁਤ ਵੱਡੀ ਘਟਨਾ ਹੋਈ ਜਿਸਦੇ ਵਿੱਚ ਕੁਝ ਵਿਅਕਤੀਆਂ ਨੇ ਕੁੱਝ ਵਿਅਕਤੀਆਂ ਨੂੰ ਮਾਰਿਆ ਅਤੇ ਜਦੋਂ ਉਹ ਮਾਰ ਖਾਣ ਤੋਂ ਬਾਅਦ ਹਸਪਤਾਲ ਵਿੱਚ ਇਲਾਜ ਲਈ ਪੁਜੇ ਤਾਂ ਉਥੇ ਵੀ ਉਨ੍ਹਾਂ ਨੂੰ ਬਹੁਤ ਕੁੱਟਿਆ ਗਿਆ ਅਤੇ ਫਿਰ ਉਨ੍ਹਾਂ ਨੂੰ ਇਲਾਜ ਲਈ ਲੁਧਿਆਣਾ ਵਿਖੇ ਭੇਜਿਆ ਗਿਆ । ਸਪੀਕਰ ਸਾਹਿਬ, ਜੇ ਉਸ ਨੂੰ ਲੁਧਿਆਣੇ ਨਾ ਭੇਜਦੇ ਤਾਂ ਉਹ ਵਿਅਕਤੀ ਮਰ ਜਾਣਾ ਸੀ ਅਤੇ ਜਿਨ੍ਹਾਂ ਵਿਅਕਤੀਆਂ ਨੇ ਇਹ ਹਾਦਸਾ ਕੀਤਾ, ਉਨ੍ਹਾਂ ਨੂੰ ਬਹੁਤ ਸਾਰੀਆਂ ਇਨਕੁਆਇਰੀਆਂ ਕਰਕੇ ਛੱਡ ਦਿੱਤਾ ਗਿਆ । ਇਸ ਤਰ੍ਹਾਂ ਦੀਆਂ ਬਹੁਤ ਸਾਰੀਆਂ ਸਮੱਸਿਆਵਾਂ ਹਨ ਜੋ ਸਾਡੇ ਸਾਹਮਣੇ ਆ ਰਹੀਆਂ ਹਨ, ਉਨ੍ਹਾਂ ਦਾ ਪ੍ਰਗਟਾਵਾ ਅਸੀਂ ਤੁਹਾਡੇ ਸਾਹਮਣੇ ਕਰਨਾ ਚਾਹੁੰਦੇ ਸੀ, ਲੇਕਿਨ ਤੁਸੀਂ ਸਾਨੂੰ ਸਮਾਂ ਨਹੀਂ ਦਿੱਤਾ ।

**ਸ੍ਰੀ ਸਪੀਕਰ** : ਨਹੀਂ ਡੋਗਰਾ ਜੀ, ਤੁਸੀਂ ਹੁਣ ਬੈਠੋ ।

**ਸ੍ਰੀ ਰਮੇਸ਼ ਚੰਦਰ ਡੋਗਰਾ** : ਸਪੀਕਰ ਸਾਹਿਬ, ਮੈਂ ਇਸ ਗੱਲ ਦਾ ਬੜਾ ਵਿਰੋਧ ਕਰਦਾ ਹਾਂ ਜੋ ਇਨ੍ਹਾਂ ਨੇ ਇਹ ਮਤਾ ਲਿਆਂਦਾ ਹੈ । ਹਾਊਸ ਵਿਚ ਮੈਂਬਰਾਂ ਨੂੰ ਸਮਾਂ ਦੇਣਾ ਚਾਹੀਦਾ ਸੀ ਤਾਂ ਕਿ ਉਹ ਆਪਣੀਆਂ ਭਾਵਨਾਵਾਂ ਦਾ ਪ੍ਰਗਟਾਵਾ ਕਰ ਸਕਦੇ ।

**ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ (ਸ੍ਰੀ ਮਦਨ ਮੋਹਨ ਮਿੱਤਲ)** : ਸਪੀਕਰ ਸਾਹਿਬ, ਮੈਂ ਅਰਜ਼ ਕਰਨੀ ਚਾਹੁੰਦਾ ਹਾਂ ਕਿ ਅਰੋੜ੍ਹੀ ਸਾਹਿਬ ਅਤੇ ਡੋਗਰਾ

[ਖੁਰਾਕ ਤੇ ਸਪਲਾਈ ਅਤੇ ਸੰਸਦੀ ਮਾਮਲਿਆਂ ਦੇ ਮੰਤਰੀ]

ਸਾਹਿਬ ਨੇ ਬੜੇ ਜ਼ੋਰਦਾਰ ਸ਼ਬਦਾਂ ਵਿੱਚ ਇਸ ਪ੍ਰਸਤਾਵ ਦੀ ਨਿੰਦਾ ਕਰ ਦਿੱਤੀ ਹੈ ਕਿ ਸਾਨੂੰ ਟਾਈਮ ਨਹੀਂ ਮਿਲਿਆ । ਮੈਂ ਇਨ੍ਹਾਂ ਦੀ ਹਾਜ਼ਰੀ ਦੀ ਗੱਲ ਨਹੀਂ ਕਰਦਾ । ਮੈਂ ਕਹਿਣਾ ਚਾਹੁੰਦਾ ਹਾਂ ਕਿ 12.44 ਟਾਈਮ ਹੋਇਆ ਹੈ ਪਰ ਸਾਡੇ ਕੋਲ ਬਿਜ਼ਨਿਸ ਹੀ ਨਹੀਂ ਹੈ । ਇਨ੍ਹਾਂ ਨੂੰ ਚਾਹੀਦਾ ਸੀ ਕਿ ਕਾਲ ਅਟੈਨਸ਼ਨ ਮੋਸ਼ਨਾਂ ਦਿੰਦੇ ਪਰ ਇਹ ਆਪਣੇ ਪਿੰਡ ਦੀ ਲੜਾਈ ਦੱਸਣ ਲੱਗ ਪਏ ਹਨ । Thare were many motions which they could move to seek information from the Government. ਕੋਈ ਮੋਸ਼ਨ ਤਾਂ ਸਾਡੇ ਕੋਲ ਹੈ ਨਹੀਂ । ਅਸੀਂ 1-30 ਵਜੇ ਤੋਂ ਪਹਿਲਾਂ ਹੀ ਹਾਊਸ ਐਡਜਰਨ ਕਰ ਰਹੇ ਹਾਂ । ਇਨ੍ਹਾਂ ਨੇ ਕੋਈ ਵੀ ਬਿੱਲ ਸਾਰਾ ਨਹੀਂ ਪੜ੍ਹਿਆ । ਅਸੀਂ ਇੱਕ ਵੱਡੇ ਬਿੱਲ ਤੇ ਵੀ ਬਹਿਸ ਕਰਨ ਵਾਸਤੇ ਤਿਆਰ ਸੀ । (ਵਿਘਨ) ਮੈਂ ਸਿੱਖਿਆ ਮੰਤਰੀ ਜੀ ਨੂੰ ਕਹਿ ਰਿਹਾ ਸੀ ਕਿ ਇਨ੍ਹਾਂ ਕੋਲ ਕੋਈ ਮਾਸਟਰ ਭੇਜ ਦਿਓ ਤਾਂ ਕਿ ਇਹ ਬਿੱਲ ਪੜ੍ਹ ਸਕਣ । ਪੰਜਾਬ ਮੋਟਰ ਸਪਿਰਿਟ ਅਮੈਂਡਮੈਂਟ ਦੇ ਬਿੱਲ ਵਿੱਚ ਇਨ੍ਹਾਂ ਨੇ ਇਹ ਜੋੜ ਦਿੱਤਾ ਕਿ ਇਹ ਟੈਕਸ ਡੀਜ਼ਲ ਤੇ ਲੱਗ ਰਿਹਾ ਹੈ । ਇਨਫਰਾਸਟਰਕਚਰ ਬਿੱਲ ਕੈਪਟਨ ਸਾਹਿਬ ਨੇ ਪੇਸ਼ ਕੀਤਾ ਪਰ ਇਨ੍ਹਾਂ ਨੂੰ ਇਹ ਪਤਾ ਨਹੀਂ ਲੱਗਾ ਕਿ ਇਹ ਟੈਕਸ ਕਿਸ ਤੇ ਲੱਗ ਰਿਹਾ ਹੈ । ਇਨ੍ਹਾਂ ਇਸ ਬਿੱਲ ਵਿੱਚ ਕਿਸਾਨ ਦੀ ਚਰਚਾ ਸ਼ੁਰੂ ਕਰ ਦਿੱਤੀ । (ਵਿਘਨ) ਇਹ ਤਾਂ ਪਰਚੇਜ਼ਰ ਤੇ ਲੱਗ ਰਿਹਾ ਸੀ । ਇਸ ਕਰਕੇ ਇਹ ਕੋਈ ਵੀ ਬਿੱਲ ਪੜ੍ਹ ਕੇ ਨਹੀਂ ਆਏ । ਹੁਣ ਸਾਨੂੰ ਕਹਿੰਦੇ ਹਨ ਕਿ ਸਾਨੂੰ ਟਾਈਮ ਨਹੀਂ ਮਿਲਿਆ । ਅਸੀਂ ਤਾਂ ਬਹਿਸ ਵਾਸਤੇ ਤਿਆਰ ਹਾਂ ਪਰ ਕੋਈ ਮੋਸ਼ਨ ਤਾਂ ਹੋਣੀ ਚਾਹੀਦੀ ਹੈ । ਹੁਣ 12-45 ਕੁ ਦਾ ਟਾਈਮ ਹੋਇਆ ਹੈ ਅਤੇ 1-00 ਵਜੇ ਤੋਂ ਪਹਿਲਾਂ ਹੀ ਹਾਊਸ ਐਡ-ਜਰਨ ਹੋ ਜਾਵੇਗਾ । (ਵਿਘਨ) ਮੇਰੀ ਗੁਜ਼ਾਰਿਸ਼ ਹੈ ਕਿ There is no business before the House. They have done opposition only for the sake of opposition. ਔਰ ਬਿੱਲ ਵਿੱਚ ਜੋ ਗੱਲਾਂ ਨਹੀਂ ਕਹਿਣੀਆਂ ਚਾਹੀਦੀਆਂ ਸਨ, ਉਹ ਵੀ ਅਲਾਓ ਕੀਤੀਆਂ ਗਈਆਂ ਔਰ ਬਿਓਂਡ ਸਬਜੈਕਟ ਗੱਲਾਂ ਕਹੀਆਂ ਗਈਆਂ । ਮੈਂ ਬੇਨਤੀ ਕਰਦਾ ਹਾਂ ਕਿ ਇਹ ਜੋ ਐਡਜਰਨਮੈਂਟ ਮੋਸ਼ਨ ਹੈ, ਇਹ ਇਨ ਆਰਡਰ ਹੈ ਔਰ ਸਟੇਟ ਦੇ ਹਿਤ ਵਿੱਚ ਹੈ । ਇੱਕ ਪਾਸੇ ਤਾਂ ਇਹ ਕਹਿ ਰਹੇ ਹਨ ਕਿ ਖਰਚਾ ਵੱਧ ਪੈਂਦਾ ਹੈ ਪਰ ਜੇ ਇੱਕ ਘੰਟੇ ਵਾਸਤੇ ਜਾਂ ਫਿਰ ਕਾਲ ਅਟੈਨਸ਼ਨ ਮੋਸ਼ਨਾਂ ਵਾਸਤੇ ਹਾਊਸ ਬਿਠਾਉਣਾ ਹੈ ਤਾਂ ਕੀ ਪਬਲਿਕ ਫੰਡ ਵੇਸ਼ਟ ਨਹੀਂ ਹੋਵੇਗਾ ? That will also waste the public fund. We are not here to take away the public fund but to save it. ਇਸ ਕਰਕੇ ਮੇਰੀ ਆਪੋਜ਼ੀਸ਼ਨ ਦੇ ਮੈਂਬਰਾਂ ਨੂੰ ਬੇਨਤੀ ਹੈ ਕਿ ਅਸੀਂ ਨਾ ਤਾਂ ਬਹਿਸ ਤੋਂ ਭੱਜਦੇ ਹਾਂ ਔਰ ਨਾ ਹੀ ਬਹਿਸ ਤੋਂ ਡਰਦੇ ਹਾਂ । ਬਜਟ ਸੈਸ਼ਨ ਵਿੱਚ ਜਿੰਨੀਆਂ ਵੀ ਮੋਸ਼ਨਾਂ, ਰਿਪੋਰਟਾਂ ਪੇਸ਼ ਕਰੋਗੇ, ਅਸੀਂ ਜਵਾਬ ਦਿਆਂਗੇ । ਸਾਨੂੰ ਕੋਈ ਪੁਲੀਟੀਕਲ ਖਤਰਾ ਨਹੀਂ ਹੈ । ਤੁਸੀਂ ਕਿਹਾ ਹੈ ਕਿ ਇਹ ਧਾਰਮਿਕ ਸਟੇਟ ਬਣ ਰਹੀ ਹੈ ਪਰ ਤੁਹਾਨੂੰ ਇਹ ਖਦਸ਼ਾ ਹੈ । ਤੁਹਾਡੀ ਮਿਸ-ਫਾਰਚੂਨ ਹੈ ਕਿ ਤੁਹਾਨੂੰ ਧਰਮ ਦੀ ਪਰਿਭਾਸ਼ਾ ਹੀ ਸਮਝ ਨਹੀਂ ਆਈ । (ਵਿਘਨ) ਧਰਮ ਸਥਾਨ ਕਿਹੜਾ ਹੈ ।

(ਇਸ ਸਮੇਂ ਮਾਨਯੋਗ ਮੈਂਬਰ ਕਾਮਰੇਡ ਹਰਦੇਵ ਸਿੰਘ ਅਰਸ਼ੀ ਆਪਣੀ ਸੀਟ ਤੇ ਖੜ੍ਹੇ ਹੋ ਕੇ ਬੋਲ ਰਹੇ ਸਨ । ਸਦਨ ਵਿੱਚ ਕਾਫੀ ਸ਼ੋਰ ਸੀ ।)

ਜਿਸ ਵਿਚਾਰਧਾਰਾ ਨੂੰ ਰੀਪ੍ਰੈਜ਼ੇਂਟ ਕਰਦੇ ਹੋ......(ਵਿਘਨ) ਮੈਂ ਬੇਨਤੀ ਕਰਦਾ ਹਾਂ ਕਿ ਜੋ ਮੋਸ਼ਨ ਮੂਵ ਕੀਤੀ ਗਈ ਹੈ, ਇਹ in the interest of the House ਪੇਸ਼ ਕੀਤੀ ਗਈ ਹੈ ।

**ਸ਼੍ਰੀ ਸਪੀਕਰ :** ਪ੍ਰਸ਼ਨ ਹੈ—

> ਕਿ ਵਿਧਾਨ ਸਭਾ ਅੱਜ ਇਸ ਦੇ ਉਠ ਜਾਣ ਤੇ ਅਣਮਿਥੇ ਸਮੇਂ ਲਈ ਸਥਗਿਤ ਹੋ ਜਾਵੇਗੀ ।

**ਪ੍ਰਸਤਾਵ ਪ੍ਰਵਾਨ ਕੀਤਾ ਗਿਆ**

**ਸ਼੍ਰੀ ਸਪੀਕਰ :** ਇਸ ਤੋਂ ਪਹਿਲਾਂ ਕਿ ਮੈਂ ਹਾਊਸ ਦੇ ਸਥਗਿਤ ਹੋਣ ਬਾਰੇ ਕਹਾਂ, ਮੈਂ ਕਹਿਣਾ ਚਾਹੁੰਦਾ ਹਾਂ ਕਿ ਲੰਚ ਵਾਸਤੇ ਸਾਰੇ ਮੈਂਬਰ ਸਹਿਬਾਨ ਨੂੰ ਸੱਦਾ-ਪੱਤ੍ਰ ਦਿੱਤਾ ਜਾਂਦਾ ਹੈ ।

ਸਦਨ ਅਣਮਿਥੇ ਸਮੇਂ ਲਈ ਸਥਗਿਤ ਕੀਤਾ ਜਾਂਦਾ ਹੈ ।

* 12.48 ਬਾਅਦ ਦੁਪਹਿਰ

* (ਇਸ ਉਪਰੰਤ ਸਭਾ ਅਣਮਿਥੇ ਸਮੇਂ ਲਈ ਸਥਗਿਤ ਹੋ ਗਈ ।)

———

# APPENDIX
# TO
# PUNJAB VIDHAN SABHA DEBATES

*Dated 22nd December, 1998*

*Vol. VI-No. 2*

## STARRED QUESTION AND ANSWER

**ਜ਼ਿਲ੍ਹਾ ਨਵਾਂ-ਸ਼ਹਿਰ ਵਿੱਚ ਸੇਮ ਤੋਂ ਪ੍ਰਭਾਵਿਤ ਕਿਸਾਨਾਂ ਨੂੰ ਮੁਆਵਜੇ ਦੀ ਅਦਾਇਗੀ।**

*1275. **ਸਰਦਾਰ ਚਰਨਜੀਤ ਸਿੰਘ ਨਵਾਂ ਸ਼ਹਿਰ** : ਕੀ ਮਾਲ ਅਤੇ ਪੁਨਰਵਾਸ ਮੰਤਰੀ ਕ੍ਰਿਪਾ ਕਰਕੇ ਦਸਣਗੇ ਕਿ—

(ੳ) ਜ਼ਿਲ੍ਹਾ ਨਵਾਂ-ਸ਼ਹਿਰ ਵਿੱਚ ਇਸ ਸਮੇਂ ਸੇਮ ਤੋਂ ਪ੍ਰਭਾਵਿਤ ਪਿੰਡਾਂ ਦੇ ਨਾਂ ਕੀ ਕੀ ਹਨ;

(ਅ) ਕੀ ਉਪਰੋਕਤ ਭਾਗ (ੳ) ਵਿੱਚ ਵਰਣਿਤ ਪਿੰਡਾਂ ਵਿੱਚ ਰਹਿ ਰਹੇ ਪੀੜਤ ਕਿਸਾਨਾਂ ਨੂੰ ਕੋਈ ਮੁਆਵਜ਼ਾ ਅਦਾ ਕੀਤਾ ਗਿਆ ਹੈ; ਜੇਕਰ ਨਹੀਂ ਤਾਂ ਇਸ ਦੇ ਕੀ ਕਾਰਨ ਹਨ ;

(ੲ) ਕੀ ਸਰਕਾਰ ਦੀ ਉਕਤ ਪ੍ਰਭਾਵਿਤ ਕਿਸਾਨਾਂ ਨੂੰ ਮੁਆਵਜ਼ਾ ਦੇਣ ਦੀ ਤਜਵੀਜ਼ ਹੈ ; ਜੇਕਰ ਅਜਿਹਾ ਹੋਵੇ ਤਾਂ ਮੁਆਵਜ਼ਾ ਕਦੋਂ ਤੱਕ ਅਦਾ ਕੀਤੇ ਜਾਣ ਦੀ ਸੰਭਾਵਨਾ ਹੈ ?

**ਸਰਦਾਰ ਪ੍ਰਕਾਸ਼ ਸਿੰਘ ਮਜੀਠਾ :** (ੳ) ਨਹੀਂ ਜੀ ।

(ਅ) ਉਪਰੋਕਤ 'ੳ' ਦੇ ਸਨਮੁੱਖ ਕੋਈ ਸਵਾਲ ਹੀ ਪੈਦਾ ਨਹੀਂ ਹੁੰਦਾ ।

(ੲ) ਉਪਰੋਕਤ 'ੳ' ਅਤੇ 'ਅ' ਦੇ ਸਨਮੁੱਖ ਕੋਈ ਸਵਾਲ ਹੀ ਪੈਦਾ ਨਹੀਂ ਹੁੰਦਾ ।

———

ਪੰਜਾਬ ਸਰਕਾਰ ਪ੍ਰੈਸ ਮੋਹਾਲੀ 3765/4-99/305 (ਆਫਸੈਟ ਪੇਪਰ)

